ੴ ਸਤਿਗੁਰ ਪ੍ਰਸਾਦਿ॥

# ਸੰਥਯਾ
# ਸ੍ਰੀ ਗੁਰੂ ਗ੍ਰੰਥ ਸਾਹਿਬ

[ਪੋਥੀ ਤੀਜੀ]

ਜਿਸ ਵਿਚ
ਗਉੜੀ ਰਾਗੁ ਦੇ ਸਾਰੇ ਚਉਪਦੇ ਤੇ ਅਸਟਪਦੀਆਂ
[ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ੧੫੧ ਤੋਂ ੨੪੨ ਤੱਕ]
ਦਾ ਅਰਥ, ਵਯਾਖਯਾ ਤੇ ਨਿਰੁਕ੍ਤ ਸ਼ਾਮਲ ਹੈ।

ਸੰਥਯਾ ਦੀ ਸੇਵਾ
**ਪਦਮ ਭੂਸ਼ਨ, ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ**
ਦੀ ਲੇਖਣੀ ਦੁਆਰਾ ਸਤਿਗੁਰ ਨੇ ਕਰਾਈ।

ਸੰਪਾਦਕ
**ਡਾਕਟਰ ਬਲਬੀਰ ਸਿੰਘ ਪੀਐਚ.ਡੀ. (ਲੰਡਨ)**




**ਭਾਈ ਵੀਰ ਸਿੰਘ ਸਾਹਿਤ ਸਦਨ**
ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ

ੴ ਸਤਿਗੁਰ ਪ੍ਰਸਾਦਿ॥

# ਸੰਥਜਾ ਪੋਥੀ ਤੀਸਰੀ

## ਉਥਾਨਕਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਦੀ ਇਸ ਤੀਜੀ ਸੰਥਜਾ ਪੋਥੀ ਵਿਚ ਗਉੜੀ ਰਾਗ ਦੀ ਬਾਣੀ ਦਾ ਟੀਕਾ ਸ਼ੁਰੂ ਹੈ। ਗਉੜੀ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਦੀ ਮਾਤ੍ਰਾ ਦੇ ਲਿਹਾਜ਼ ਨਾਲ ਸਭ ਤੋਂ ਵਡਾ ਰਾਗ ਹੈ। ਹਕੀਕਤ ਵਿਚ ਗਉੜੀ ਰਾਗ ਇਕ ਰਾਗਣੀ ਹੈ। ਗੁਰਮਤਿ ਸੰਗੀਤ ਵਿਚ ਇਹ ਸਿਰੀ ਰਾਗ ਦੀ ਰਾਗਣੀ ਮੰਨੀ ਗਈ ਹੈ, ਪਰ ਹੋਰ ਸੰਗੀਤ ਮਤਾਂ ਨੇ ਇਸ ਨੂੰ ਹੋਰਨਾਂ ਰਾਗਾ ਨਾਲ ਸੰਬੰਧਤ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਕੋਸ਼ (ਖਾ:ਟ੍ਰੈ:ਸੁਸਾਇਟੀ) ਦੇ ਅੰਤ, ਜਿਥੇ ਰਾਗਾਂ ਦੇ ਭੇਦ ਪ੍ਰਭੇਦ ਦਾ ਖੁਲਾਸਾ ਦਿਤਾ ਹੈ, ਉਥੇ ਗਉੜੀ ਰਾਗ ਬਾਰੇ ਇਹ ਵਾਕਫੀ ਦਿੱਤੀ ਹੋਈ ਹੈ:-

"ਇਹ ਰਾਗਣੀ ਗੁਰਮਤਿ ਸੰਗੀਤ ਵਿਚ ਸਿਰੀ ਰਾਗ ਦੀ ਰਾਗਣੀ ਹੈ, ਜੇਹਾ ਕੁ 'ਗਵਰੀ ਗਾਵਹਿ ਆਸਾਵਰੀ'। (ਰਾਗ ਮਾਲਾ)। ਸਿਰੀ ਰਾਗ ਨਾਲ ਪਰਜ ਮਿਲੇ ਤੇ ਗੌੜੀ ਬਣਦੀ ਹੈ, ਪਰੰਤੂ ਹੋਰ ਮਤਾਂ ਵਿਚ; ਜੇਹਾ ਕੁ ਰਾਗਾਰਣਵ ਦਾ ਮਤ ਹੈ, ਉਸ ਵਿਚ ਗੌੜੀ ਮਾਲਵ ਦੀ ਰਾਗਣੀ ਹੈ, ਸਿਧ ਸਾਰਸੁਤ ਮਤ ਵਿਚ ਦੀਪਕ ਦੀ ਰਾਗਨੀ ਹੈ, ਹਨੂੰਮਾਨ ਅਤੇ ਭਰਤ ਮਤ ਵਿਚ ਮਾਲਕੌਂਸ ਦੀ ਰਾਗਣੀ ਮੰਨੀ ਹੈ: ਜੇਹਾ ਕੁ ਜੈਜਾਵੰਤੀ, ਆਸਾਵਰੀ ਸੁਧ ਸੋਰਠ ਮਿਲਕੇ ਗੌਰੀ ਹੁੰਦੀ ਹੈ। ਪਰੰਤੂ ਗੁਰਮਤਿ ਵਿਚ ਗਉੜੀ ਦੇ ਮੇਲ ਗਉੜੀ ਪੂਰਬੀ, ਗਉੜੀ ਮਾਲਾ, ਗੌੜੀ ਮਾਲਵਾ, ਗਉੜੀ ਬੈਰਾਗਣ, ਗਉੜੀ ਗੁਆਰੇਰੀ, ਗਉੜੀ ਪੂਰਬੀ, ਗਉੜੀ ਦੀਪਕੀ, ਗਉੜੀ ਮਾਝ, ਗਉੜੀ ਚੇਤੀ ਆਦਿਕ ਵਿਦਮਾਨ ਹਨ ਜੋ ਹੋਰਨਾਂ ਮਤਾਂ ਵਿਚ ਨਹੀਂ ਹਨ। ਇਕ ਮਤ ਵਿਚ ਚੇਤੀ ਗੌੜੀ ਹੈ।" (ਗੁਰੂ ਗ੍ਰੰਥ ਕੋਸ਼ ਪੰਨਾ ੧੧੮੪)

ਸੰਗੀਤ ਵੇਤਾ ਗਉੜੀ ਨੂੰ ਸੰਪੂਰਣ ਜਾਤੀ ਦੀ ਰਾਗਣੀ ਮੰਨਦੇ ਹਨ ਤੇ ਇਸ ਦਾ ਸਮਾਂ ਰਾਤ ਦਾ ਪਹਿਲਾ ਪਹਿਰ ਗਿਣਕੇ ਵੀਰ ਤੇ ਸ੍ਰਿੰਗਾਰ ਰਸ ਲਈ ਇਸ ਨੂੰ ਉਪਯੋਗੀ ਦੱਸਦੇ ਹਨ। ਉਪਰ ਆਇਆ ਸ੍ਰੀ ਗੁਰੂ ਗ੍ਰੰਥ ਕੋਸ਼ ਦਾ ਹਵਾਲਾ ਪੂਜ ਪਿਤਾ ਡਾਕਟਰ ਚਰਨ ਸਿੰਘ ਜੀ ਦਾ ਲਿਖਿਆ ਹੋਇਆ ਹੈ; ਉਹਨਾਂ ਨੇ ਇਸ ਰਾਗ ਬਾਰੇ ਜੋ ਵਿਸ਼ੇਸ਼ ਵਾਕਫੀ ਅਪਣੇ ਰਚੇ ਗ੍ਰੰਥ 'ਬਾਣੀ ਬਿਉਰਾ' ਵਿਚ ਦਿੱਤੀ ਹੈ ਉਹ ਇਸ ਪ੍ਰਕਾਰ ਹੈ:-

ਸ੍ਰੀ ਮੁਖ ਵਾਕ ਹੈ:- ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ॥

(ਗਉੜੀ ਵਾਰ ਮਹਲਾ ੩-੨੦)

ਇਸ ਦਾ ਨਾਉਂ ਸੰਗੀਤ ਵਿਚ ਗੌਰੀ ਕਰਕੇ ਬੀ ਲਿਖਿਆ ਹੈ। ਸੰਗੀਤ ਰਤਨਾਕਰ ਵਿਚ ਪੰਜਾਂ ਗੀਤਾਂ (ਸੁਧਾ ਗੀਤ, ਭਿੰਨਾ ਗੀਤ, ਗਉੜੀ ਗੀਤਾ, ਬੈਸਰਾ ਗੀਤ, ਸਧਾਰਣੀ ਗੀਤ) ਵਿਚੋਂ ਤੀਜਾ ਗਉੜੀ ਗੀਤ' ਹੈ। ਇਸ ਦੇ ਦੋ ਭੇਦ ਹਨ: ਇਕ ਗਉੜੀ ਦੂਜਾ ਔਹਾਟੀ। ਗਉੜੀ ਗੀਤ ਦਾ ਰੂਪ ਐਉਂ ਲਿਖਿਆ ਹੈ:-

ਜਿਥੇ ਰਾਗ ਦੇ ਸੁਰ ਇਕੋ ਜਿਹੇ ਉਚਾਰਨ ਕਰੀਏ ਅਤੇ ਮਨ ਨੂੰ ਪਿਆਰੇ ਵੀ ਲਗਦੇ ਹੋਣ ਮੰਦਰ, ਮਧਜ, ਤਾਰ, ਇਨ੍ਹਾਂ ਤਿੰਨਾ ਜਗ੍ਹਾਂ ਤੇ ਸੰਘਣਾ ਕੰਪ ਹੋਵੇ, ਅਤੇ ਇਸਥਿਤੀ ਵ੍ਰੀ ਅਖੰਡਤ ਹੋਵੇ,

ਕਿਧਰੋਂ ਟੁੱਟੇ ਨਹੀਂ; ਉਪਰਲੀਆਂ ਤਿੰਨਾਂ ਥਾਵਾਂ ਤੋਂ ਕੰਨਾਂ ਨੂੰ ਬਹੁਤ ਭਾਂਵਦੀ ਹੋਵੇ, ਅਤੇ ਗੌੜਵ ਦੇਸ ਵਿਚ ਪ੍ਰਸਿਧ ਵੀ ਹੋਵੇ, ਉਸ ਨੂੰ ਗੌੜੀ ਗੀਤ ਕਹਿੰਦੇ ਹਨ।

ਨਾਦ ਬਿਨੋਦ ਗ੍ਰੰਥ ਵਿਚ ਲਿਖਿਆ ਹੈ, ਗੌਰੀ ਸਿਰੀ ਰਾਗ ਦੀ ਰਾਗਨੀ ਹੈ। ਰਾਗ ਮਾਲਾ ਵਿੱਚ ਵੀ ਇਸ ਨੂੰ ਸਿਰੀ ਰਾਗ ਦੀ ਇਸਤ੍ਰੀ ਲਿਖਿਆ ਹੈ:-

ਗਵਰੀ ਗਾਵਹਿ ਆਸਾਵਰੀ॥ (ਰਾਗ ਮਾਲਾ)

ਐਸ ਨਜਾਸ ਇਸ ਦਾ ਖਰਜ ਹੈ, ਪੰਚਮ ਵਰਜਿਤ ਹੈ, ਪਰੰਤੂ ਆਰੋਹੀ ਵਿਚ ਸੰਪੂਰਨ ਹੈ। ਮੂਰਛਨਾ ਸਰਬ ਅੰਗ ਸੁੰਦਰ ਹੈ; ਪਰੰਤੂ ਸੁਰ ਤਾਲ ਸਮੂਹ ਵਿਚ ਲਿਖਿਆ ਹੈ; ਸੁਰ ਗੁਰੂ ਖਰਜ ਹੈ, ਬਾਦੀ ਧੈਵਤ ਹੈ, ਸੰਬਾਦੀ ਗੰਧਾਰ ਹੈ, ਅਨਬਾਦੀ ਖਰਜ ਹੈ, ਔੜਵ ਹੈ। ਸ.ਗ.ਮ.ਧ.ਨ. ਮਾਰਗ ਹੈ, ਸੰਕੀਰਨ ਹੈ। ਇਸ ਦੇ ਦੋ ਭੇਦ ਹਨ: ੧.ਸ਼ੁਧ ਗੌਰੀ, ੨.ਜੈਤੀ ਗੌਰੀ। ਮੌਸਮ ਸਿਸਰ ਰੁਤ, ਵੇਲਾ ਤੀਸਰੇ ਪਹਿਰ ਦਿਨ ਦੇ ਗਾਂਵੀਂਦੀ ਹੈ।

ਜੈਜਾਵੰਤੀ, ਆਸਾਵਰੀ ਸ਼ੁਧ ਅਤੇ ਸੋਰਠ ਮਿਲਕੇ ਗੌਰੀ ਬਣਦੀ ਹੈ, ਖਾਸ ਸੁਰ ਏਹ ਹਨ:- ਖਰਜ ਸੁਰ, ਰਿਖਭ ਸਕਾਰੀ, ਮਧਮ ਕੋਮਲ, ਧੈਵਤ ਸਕਾਰੀ, ਨਿਖਾਦ ਤੀਬ੍ਰ, ਗੰਧਾਰ ਤੀਬ੍ਰ, ਪੰਚਮ ਕੋਮਲ ਲਗਦਾ ਹੈ, ਪਰ ਬੁਧ ਪ੍ਰਕਾਸ਼ ਦਰਪਣ ਵਿਚ ਇਹ ਲਿਖਿਆ ਹੈ:-

ਗੌਰੀ ਦਾਦੁਰ ਸੁਰ ਤੇ ਸੋਧੀ।
ਖੋੜਸ ਬਰਖ ਗੌਰ ਤਨ ਅਦਭੁਤ ਪਟ ਬਹੁਰੰਗ ਸਮੋਧੀ।
ਆਦਿ ਅੰਤ ਮਹਿ ਜਹਿਂ ਖਾੜਵ ਸੁਰ ਅਰ ਬਸੰਤ ਮੁਦ੍ਰਾ ਸੋਂ।
ਘਰੀ ਚਾਰ ਰਹਿਤੇ ਦਿਨ ਗਾਵੇ ਪਾਂਚ ਤਾਨ ਮਿਲ ਤਾਸੋਂ।
ਸੁਰ ਬਿਸ੍ਰਾਮ[੧] ਅਰ ਘਨਤਕਾਰ[੨] ਸੋ ਅਲਾਪਤ[੩] ਸਾਥ ਮਿਲਾਏ।
ਬਜਾਨ[੪] ਅਲਾਪਤ[੫] ਸੋਧ ਸਭਨ ਬਿਧਿ ਪਾਂਚ ਤਾਨ ਏ ਪਾਏ।
ਸਿਰੀ ਰਾਗ ਸੋਂ ਪਰਜ ਮਿਲਾਈ ਤਬ ਗੌਰੀ ਸੁਰ ਜਾਨੀ।
ਤਾਂਕੋ ਨਾਉਂ ਤਰੌਨੀ ਭਾਖੈਂ ਅਰ ਪੂਰਬੀ ਬਖਾਨੀ।
ਔਰ ਨਾਮ ਜਾਕੇ ਬਹੁ ਜੰਪਤ ਤੀਨ ਨਾਮ ਮੈਂ ਜਾਨੀ।
ਰੂਪ ਰੇਖ ਸੁਰ ਅੰਬਰ ਮੁਦ੍ਰਾ ਖੋੜਸ ਬਰਖ ਬਖਾਨੀ।

ਇਹ ਰਾਗਨੀ ਦੋ ਨਾਵਾਂ ਕਰਕੇ ਸੰਗੀਤ ਵਿਚ ਲਿਖੀ ਹੈ: ੧. ਤਰੌਨੀ, ਤੇ ੨. ਪੂਰਬੀ; ਪਰੰਤੂ ਗੁਰੂ ਸਾਹਿਬਾਂ ਨੇ ਗਉੜੀ ਦੀਪਕੀ, ਗਉੜੀ ਪੂਰਬੀ, ਗਉੜੀ ਚੇਤੀ, ਗਉੜੀ ਬੈਰਾਗਣ, ਗਉੜੀ ਮਾਲਾ, ਗਉੜੀ ਮਾਲਵਾ, ਗਉੜੀ ਮਾਝ ਆਦਿ ਗੌੜੀਆਂ ਵਿਚ ਬਾਣੀ ਉਚਰੀ ਹੈ, ਇਸ ਵਿਚ ਕੇਵਲ ਹੋਰ ਰਾਗ ਰਾਗਨੀਆਂ ਦੇ ਮਿਲਾਪ ਪਰ ਨਾਉਂ ਰਖੇ ਹਨ, ਜਿਸ ਜਿਸ ਦਾ ਨਾਉਂ ਨਾਲ ਗਉੜੀ ਦੇ ਲਿਖਿਆ ਹੈ, ਜੇਹਾ ਕੁ ਦੀਪਕੀ, ਇਸ ਤੇ ਸੂਚਨਾ ਹੈ ਕਿ ਦੀਪਕੀ ਰਾਗਨੀ ਨਾਲ ਮਿਲੀ ਹੋਈ ਗਉੜੀ ਹੈ, ਇਸੀ ਤਰ੍ਹਾਂ ਸਭੇ ਗਉੜੀਆਂ ਜਾਣਨੀਆਂ। (ਬਾਣੀ ਬਿਉਰਾ)

-ਸੰਪਾਦਕ

੮ ਅਗਸਤ ੧੯੫੯)

--:o:--

੧ੴ ਸਤਿਗੁਰ ਪ੍ਰਸਾਦਿ॥

-------

# ਤਤਕਰਾ ਸੰਥਯਾ ਪੋਥੀ ਤੀਜੀ

## ਰਾਗੁ ਗਉੜੀ

(ਕ)

# ਰਾਗੁ ਗਉੜੀ

## ਰਾਗੁ ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ

### ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

(ਮੰਗਲ ਦੇ ਅਰਥ ਭਾਵ ਪਿਛੇ ਮੁੱਢ ਵਿਚ ਆ ਚੁਕੇ ਹਨ)

[ਗਉੜੀ ਗੁਆਰੇਰੀ ਮਹਲਾ ੧, ਚਉਪਦਾ-੧]

**ਪ੍ਰਾਕ੍ਰਥਨ***- ਇਸ ਸ਼ਬਦ ਵਿਚ ਈਸ਼੍ਵਰੀਯ ਭੈ ਦਾ ਵਰਣਨ ਹੈ, ਜੋ ਇਕ ਉਪਦੇਸ਼ ਦਾਤਾ ਦੇ ਉਪਦੇਸ਼ ਨੂੰ ਕਲਜਾਣਦਾਤਾ ਬਣਾ ਸਕਦਾ ਹੈ। ਇਸ ਭਉ ਤੋਂ ਵਿਰਵੇ ਉਪਦੇਸ਼ ਦੇਣਹਾਰਿਆਂ ਦਾ ਉਪਦੇਸ਼ ਕਿਸੇ ਨੂੰ ਗਜਾਨ ਦੀ ਮੰਜ਼ਲੇ ਨਹੀਂ ਅਪੜਾ ਸਕਦਾ। ਜਾਪਦਾ ਹੈ ਕਿ ਕਿਸੇ ਵਿਦਵਾਨ, ਪਰ ਵਾਹਿਗੁਰੂ ਭੈ ਪ੍ਰੇਮ ਤੋਂ ਸੱਖਣੇ ਉਪਦੇਸ਼ਦਾਤਾ ਪਰਥਾਇ ਇਹ ਸ਼ਬਦ ਉਚਾਰਣ ਹੋਇਆ ਹੈ। ਉਸ ਨੂੰ ਅੰਤ ਵਿਚ 'ਮਨਮੁਖ' ਆਖਿਆ ਹੈ, ਜਿਸ ਤੋਂ ਸਮਝ ਪਈ ਕਿ ਈਸ਼੍ਵਰੀਯ ਭੈ ਹੇਠ ਟੁਰਨ ਵਾਲਾ ਤੇ ਈਸ਼੍ਵਰੀਯ ਪ੍ਰੇਮ ਵਿਚ ਸਨਿਗਧ ਪੁਰਖ 'ਗੁਰਮੁਖ' ਹੈ ਤੇ ਉਸ ਦਾ ਉਪਦੇਸ਼ ਸਫਲ ਹੈ।

| ਮੂਲ | ਅਰਥ |
|---|---|
| **ਭਉ ਮੁਚੁ ਭਾਰਾ ਵਡਾ ਤੋਲੁ ॥** | (ਜਿਨ੍ਹਾਂ ਦੇ ਮਨ ਵਿਚ ਹੈ ਈਸ਼੍ਵਰ ਦਾ) ਭਉ (ਜੋ) ਬਹੁਤ ਭਾਰਾ ਹੁੰਦਾ ਹੈ (ਉਨ੍ਹਾਂ ਦੇ ਬਚਨਾਂ, ਅਰਥਾਤ ਉਪਦੇਸ਼ ਦਾ) ਤੋਲ ਬੀ ਵੱਡਾ ਹੁੰਦਾ ਹੈ (ਭਾਵ ਉਨ੍ਹਾਂ ਦਾ ਉਪਦੇਸ਼ ਗੌਰਵ ਹੀਦਾ ਹੈ※)। |

---

* ਪਿਛੇ ਹਰ ਸ਼ਬਦ ਦੀ ਸੰਥਜਾ ਦੇ ਚਾਰ ਅੰਗ; ਪ੍ਰਾਕ੍ਰਥਨ, ਅਰਥ, ਵਯਾਖਜਾ ਤੇ ਨਿਰੁਕਤ ਆਮ ਤੌਰ ਤੇ ਆਉਂਦੇ ਰਹੇ ਹਨ। ਇਸ ਤੋਂ ਅਗੋਂ ਦੇ ਟੀਕੇ ਵਿਚ ਟੀਕਾਕਾਰ ਜੀ ਨੇ ਜੇ ਕਿਤੇ ਕੋਈ ਚੀਜ਼ ਸੁਖੈਨਤਾ ਕਾਰਨ ਦੇਣੀ ਨਹੀਂ ਜ਼ਰੂਰੀ ਖਿਆਲ ਕੀਤੀ ਤਾਂ ਉਹ ਛੋੜ ਦਿੱਤੀ ਹੈ ਤੇ ਉਸ ਦੀ ਸੂਚਨਾ ਬੀ ਨਹੀਂ ਦਿੱਤੀ। (ਸੰਪਾਦਕ)

※ ਸਾਈਂ ਦਾ ਭੈ ਬਹੁਤ ਵਜ਼ਨੀ ਹੈ, ਜਿਸ ਦੇ ਭਾਰ ਹੇਠ-<br>
ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥<br>
ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥ (ਵਾ: ਆਸਾ ਮ:੧-੪)<br>
ਭੈ ਤੇਰੈ ਡਰੁ ਅਗਲਾ..... (ਸਿਰੀ ਰਾਗੁ ਮ:੧-੬)

| | |
|---|---|
| ਮਨ ਮਤਿ ਹਉਲੀ ਬੋਲੇ ਬੋਲੁ ॥ | (ਪਰ ਜੋ ਆਪਣੀ) ਮਨ ਦੀ ਮਤਿ ਵਿਚ ਹਨ (ਤੇ ਈਸ਼੍ਵਰੀਯ ਭੈ ਵਿਚ ਨਹੀਂ ਹਨ, ਉਹ ਜੋ) ਬੋਲ ਬੋਲਦੇ ਹਨ(ਭਾਵ ਉਪਦੇਸ਼ ਕਰਦੇ ਹਨ, ਉਹ) ਹਉਲੀ (ਮਤਿ ਦਾ ਹੋਣ ਕਰਕੇ ਹਉਲਾ ਹੁੰਦਾ ਹੈ। ਭਾਵ ਉਸ ਵਿਚ ਕਲਯਾਣਦਾਤੀ ਨਿੱਗਰਤਾ ਨਹੀਂ ਹੁੰਦੀ*)। (ਇਸ |
| ਸਿਰਿ ਧਰਿ ਚਲੀਐ ਸਹੀਐ ਭਾਰੁ ॥ ਨਦਰੀ ਕਰਮੀ ਗੁਰ ਬੀਚਾਰੁ ॥ ੧ ॥ | ਲਈ ਚਾਹੀਦਾ ਹੈ ਕਿ ਈਸ਼੍ਵਰੀਯ ਭੈ ਨੂੰ) ਸਿਰ ਤੇ ਧਰਕੇ ਤੁਰੀਏ (ਤੇ ਇਸ) ਭਾਰ ਨੂੰ ਸਹਾਰੀਏ। (ਫੇਰ) ਨਦਰ ਕਰਨੇ ਵਾਲੇ (ਸਾਈਂ) ਦੀ ਬਖਸ਼ਿਸ਼ ਦੁਆਰਾ ਗੁਰੂ ਦੀ ਵੀਚਾਰ (ਪ੍ਰਾਪਤ ਹੋਵੇਗੀ)॥੧॥ |
| ਭੈ ਬਿਨੁ ਕੋਇ ਨ ਲੰਘਸਿ ਪਾਰਿ ॥ ਭੈ ਭਉ ਰਾਖਿਆ ਭਾਇ ਸਵਾਰਿ ॥ ੧ ॥ ਰਹਾਉ ॥ | (ਨਿਸਚੇ ਜਾਣੋ: ਈਸ਼੍ਵਰੀਯ) ਭੈ ਤੋਂ ਬਿਨਾਂ ਕੋਈ (ਭਵ ਸਾਗਰ ਤੋਂ) ਪਾਰ ਨਹੀਂ ਲੰਘ ਸਕਦਾ*। (ਜਿਨ੍ਹਾਂ ਨੂੰ ਇਹ ਈਸ਼੍ਵਰੀਯ ਭੈ ਪਿਆ ਹੈ ਉਨ੍ਹਾਂ ਨੇ ਆਪਣੇ ਅੰਦਰ) ਭਉ ਤੇ ਪ੍ਰੇਮ ਨੂੰ ਪ੍ਰੇਮ ਨਾਲ ਸੰਵਾਰ ਕੇ ਰਖਿਆ ਹੈ। (ਭਾਵ ਉਨ੍ਹਾਂ ਨੇ ਆਪਣੇ ਪ੍ਰੇਮ-ਉਛਾਲ ਨੂੰ ਈਸ਼੍ਵਰੀਯ ਪ੍ਰੇਮ ਦੀ ਹਦਬੰਦੀ ਤੋਂ ਬਾਹਰ ਨਹੀਂ ਨਿਕਲਣ ਦਿੱਤਾ ਹੈ ਅਤੇ ਈਸ਼੍ਵਰੀਯ ਭੈ ਨੂੰ ਉਨ੍ਹਾਂ ਨੇ ਪ੍ਰੇਮ ਭਾਵਨਾ ਨਾਲ ਸਨਿਗਧ ਰਖਿਆ ਹੈ, ਖੁਸ਼ਕ ਜਾਨ ਸੁਕਾਊ ਡਰ ਨਹੀਂ ਬਣਨ ਦਿੱਤਾ। ਇਹ ਹੈ ਭੈ ਭਾਉ ਨੂੰ ਸੰਵਾਰਕੇ ਰਖਣਾ)॥੧॥ਰਹਾਉ॥ |
| ਭੈ ਤਨਿ ਅਗਨਿ ਭਖੈ ਭੈ ਨਾਲਿ ॥ | ਤਨ ਵਿਚ ਜੋ ਭੈ (ਧਾਰਨ ਕਰੀਦਾ ਹੈ ਕੁਕਰਮ ਨਾ ਕਰਨੇ ਦਾ ਇਹ) ਅਗਨੀ ਹੈ, (ਇਹ ਅਗਨੀ ਈਸ਼੍ਵਰੀਯ) ਭੈ ਨਾਲ ਉਤੇਜਤ ਹੁੰਦੀ ਹੈ। (ਇਸ ਤਨ ਦੇ) ਭੈ ਨਾਲ (ਜੋ ਈਸ਼੍ਵਰੀਯ) |
| ਭੈ ਭਉ ਘੜੀਐ ਸਬਦਿ ਸਵਾਰਿ ॥ | ਭੈ (ਨਾਲ ਉਤੇਜਤ ਹੋ ਗਿਆ ਹੈ, ਸ਼ਬਦ ਨੂੰ) ਘੜੀਦਾ ਹੈ (ਇਸ ਘੜੇ ਹੋਏ) ਸ਼ਬਦ ਨਾਲ (ਆਪ ਨੂੰ ਤੇ ਜਗਤ ਨੂੰ) ਸੰਵਾਰ ਲੈ (ਭਾਵ ਸੰਵਾਰਨਾ ਚਾਹੀਦਾ ਹੈ)*। (ਇਸ ਸੰਵਰੇ ਤੇ |
| ਭੈ ਬਿਨੁ ਘਾੜਤ ਕਚੁ ਨਿਕਚ ॥ ਅੰਧਾ ਸਚਾ ਅੰਧੀ ਸਟ ॥ ੨ ॥ | ਉਤੇਜਤ) ਭੈ ਬਿਨਾਂ (ਸ਼ਬਦ ਦੀ) ਘਾੜਤ ਕੱਚੀ ਤੋਂ ਕੱਚੀ ਰਹਿ ਜਾਂਦੀ ਹੈ, (ਕਿਉਂਕਿ ਇਸ ਭੈ ਬਿਨਾ ਸ਼ਬਦ ਰੂਪੀ ਸੋਨੇ ਨੂੰ ਜਿਸ) ਸੱਚੇ (ਵਿਚ ਢਾਲਣਾ ਹੈ ਉਹ) ਅੰਨ੍ਹਾਂ ਹੈ, (ਤੇ ਜਿਸ |

---

* ਕਿਉਂਕਿ:-ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ॥ (ਬਿਲਾ: ਮ:੧, ਅਸਟ:-੧)
ਜਗੁ ਬੰਦੀ ਮੁਕਤੇ ਹਉ ਮਾਰੀ॥ ਜਗਿ ਗਿਆਨੀ ਵਿਰਲਾ ਆਚਾਰੀ॥
ਜਗਿ ਪੰਡਿਤੁ ਵਿਰਲਾ ਵੀਚਾਰੀ॥ (ਆਸਾ ਮ: ੧, ਅਸਟ:-੩)
ਪੁਨਾ:- ਜਹ ਕਰਣੀ ਤਹ ਪੂਰੀ ਮਤਿ॥ (ਸਿਰੀ ਰਾਗੁ ਮ: ੧-੩੦)
ਤਥਾ:- ਕਚੀ ਮਤਿ ਫੀਕਾ ਮੁਖਿ ਬੋਲੈ ਦੁਰਮਤਿ ਨਾਮੁ ਨ ਪਾਈ ਹੇ॥੫॥ (ਮਾਰੂ ਮ:੩, ਸੋਲਹਾ-੪)

* ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ॥ (ਮਾਝ ਵਾ: ਮ:੩-੨੫)
ਪੁਨਾ:- ਭੈ ਤੇ ਭੈਜਲੁ ਲੰਘੀਐ........॥ (ਵਾਰ ਮਲਾਰ ਮ:੧-੨੨)
ਨਾਨਕ ਜਿਨੑ ਮਨਿ ਭਉ ਤਿਨੑਾ ਮਨਿ ਭਾਉ॥ (ਵਾਰ ਆਸਾ ਮ:੧-੫)
ਪੁਨਾ:- ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ॥ (ਕੇਦਾਰਾ ਕਬੀਰ ਜੀ-੩)
ਪੁਨਾ:- ਭੈ ਭਾਇ ਭਗਤਿ ਤਰੁ ਭਵਜਲੁ ਮਨਾ......॥ (ਗੁਜਰੀ ਮ:੧, ਅਸਟ:-੫)

* 'ਘੜੀਐ ਸਬਦੁ ਸਚੀ ਟਕਸਾਲ॥' ਸਾਰੀ ੩੮ ਪਉੜੀ ਜਪੁਜੀ ਦੀ ਪੜ੍ਹੋ।
ਪੁਨਾ:-ਗੁਰਮੁਖਿ ਸਾਚੇ ਕਾ ਭਉ ਪਾਵੈ॥ ਗੁਰਮੁਖਿ ਬਾਣੀ ਅਘੜੁ ਘੜਾਵੈ॥ (ਰਾਮ: ਸਿਧ ਗੋਸਟਿ ਮ: ੧-੨੭)

ਹਥੌੜੇ ਦੀ) ਸੱਟ ਲਾਕੇ ਉਸ ਨੂੰ ਠੱਪਣਾ ਹੈ ਉਹ ਬੀ) ਅੰਨ੍ਹਾਂ ਹੈ* (ਤਾਂਤੇ ਦੋਹਾਂ ਨਾਲ ਜੋ ਸ਼ਬਦ-ਉਪਦੇਸ਼-ਬਣਨਾ ਹੈ ਉਹ ਬੀ ਅੰਧਕਾਰ ਵਿਚ ਰਖਣੇ ਵਾਲਾ ਬਣੇਗਾ)॥੨॥

ਬੁਧੀ ਬਾਜੀ ਉਪਜੈ ਚਾਉ ॥

(ਜੋ) ਬੁਧੀ (ਸੰਵਰੇ ਤੇ ਉਤੇਜਤ ਭਉ ਵਾਲੀ ਨਹੀਂ ਹੈ ਉਸ ਨੂੰ ਸੰਸਾਰ ਪ੍ਰਾਪਤੀ ਦਾ) ਚਾਉ ਉਪਜਦਾ ਰਹਿੰਦਾ ਹੈ (ਜੋ ਸੰਸਾਰ ਕਿ) ਖੇਲ ਮਾਤ੍ਰ ਹੈ*।

ਸਹਸ ਸਿਆਣਪ ਪਵੈ ਨ ਤਾਉ ॥
ਨਾਨਕ ਮਨਮੁਖਿ ਬੋਲਣੁ ਵਾਉ ॥
ਅੰਧਾ ਅਖਰੁ ਵਾਉ ਦੁਆਉ ॥੩॥੧॥

(ਬੁਧੀ ਵਿਚ) ਹਜ਼ਾਰਾਂ ਸਿਆਣਪਾਂ (ਤਾਂ ਹਨ, ਪਰ ਇਨ੍ਹਾਂ ਨਾਲ ਉਤਨਾ) ਤਾਉ ਨਹੀਂ ਪੈਂਦਾ (ਜਿਸ ਨਾਲ ਸ਼ਬਦ ਰੂਪੀ ਸੋਨਾ ਢਲ ਸਕੇ)। (ਇਸ ਲਈ) ਮਨਮੁਖ ਦਾ ਬੋਲਣਾ (ਭਾਵ ਉਪਦੇਸ਼, ਜੋ ਸੰਵਰੇ ਤੇ ਉਤੇਜਤ ਭਉ ਤੋਂ ਖਾਲੀ ਹੈ) ਬਿਰਥਾ ਹੈ, ਹੇ ਨਾਨਕ! ਉਸ ਦਾ ਅਖਰ (=ਉਪਦੇਸ਼) ਅੰਨ੍ਹਾ ਹੈ ਤੇ ਵਿਅਰਥ ਹੈ*। (ਭਾਵ ਗਿਆਨ ਮੰਜ਼ਲ ਤੇ ਨਹੀਂ ਪੁਚਾ ਸਕਦਾ, ਇਸ ਕਰਕੇ ਵਾਯੂ ਦੀ ਸਾਂ ਸਾਂ ਵਾਂਙੂ ਵਿਅਰਥ ਹੈ॥੩॥੧॥

**ਵਜਾਖਜਾ**– ਇਹ ਸ਼ਬਦ ਉਚਾਰਿਆ ਤਾਂ ਕਿਸੇ ਕਰਨੀ ਹੀਨ ਉਪਦੇਸ਼ ਦਾਤਾ ਪੰਡਿਤ ਪਰਥਾਇ ਜਾਪਦਾ ਹੈ। ਪਰ ਗੁਰੂ ਜੀ ਨੇ ਸ਼ਬਦ ਵਿਚ ਇਸ ਪ੍ਰਕਾਰ ਭਾਵ ਗੁੰਦਿਆ ਹੈ ਕਿ ਸਦਾ ਲਈ ਇਸ ਪ੍ਰਕਾਰ ਦੇ ਉਪਦੇਸ਼-ਦਾਤਿਆਂ ਦੀ ਰਹਨੁਮਾਈ ਕਰੇ। ਨਿਰੀ ਵਿਦਵਤਾ ਨਾਲ ਬੁਧੀ ਚਤੁਰ ਹੋ ਜਾਂਦੀ ਹੈ ਪਰ ਨਿਰਮਲ ਨਹੀਂ ਹੁੰਦੀ, ਵਾਹਿਗੁਰੂ ਦੇ ਭੈ ਨਾਲ ਉਹ ਨਿਰਮਲ ਹੁੰਦੀ ਹੈ:-

ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ॥ (ਮ:੩, ਸਲੋਕ ਫਰੀਦ-੫੨)

ਫਿਰ ਨਿਰਾ ਭੈ ਕਾਫੀ ਨਹੀਂ, ਵਾਹਿਗੁਰੂ ਪ੍ਰੇਮ ਨਾਲ ਚਾਹੀਏ, ਤਾਂ ਕਿ ਅੰਦਰ ਜੋ ਪਜਾਰ ਦਾ ਮਾਦਾ ਹੈ ਉਹ ਵਿਕਾਰਾਂ ਵਲ ਨਾ ਲਿਜਾਵੇ, ਭੈ ਨਾਲ ਠਾਕਿਆ ਰਹੇ ਤੇ ਪ੍ਰੇਮ ਨਾਲ ਮਨ ਨੂੰ ਕੋਮਲ ਤੇ ਰਸਮਯ ਰੱਖੇ। ਉਪਦੇਸ਼ ਦਾਤਾ ਦੀ ਬੁੱਧੀ ਜੇ ਮਾਯਾ ਪ੍ਰੇਮ ਵਿਚ ਹੋਵੇਗੀ ਤਾਂ ਉਸ ਦੀ ਕਥਨੀ ਕਰਨੀ ਇਕ ਨਹੀਂ ਹੋਵੇਗੀ ਤੇ ਉਸਦਾ ਉਪਦੇਸ਼ ਕਾਟ ਨਹੀਂ ਕਰੇਗਾ। ਉਪਦੇਸ਼ ਇਕ ਸੋਨੇ ਵਰਗੀ ਵਸਤੂ ਹੈ ਜੋ ਭੈ ਧਾਰੇ ਬਿਨ ਸਫਲਤਾ ਦਾ ਰੂਪ ਨਹੀਂ ਧਾਰਦਾ। ਭੈ ਭਾਵ ਬਿਨਾ (ਸੱਚਾ=) ਅੰਤਹਕਰਣ ਅੰਨ੍ਹਾ ਰਹਿੰਦਾ ਹੈ ਤੇ ਉਪਦੇਸ਼ ਦੀ (ਸੱਟ=) ਤਾਸੀਰ ਬੀ ਅੰਧਕਾਰ (ਅਗਜਾਨ) ਨਾਸ਼ਕ ਨਹੀਂ ਪੈਂਦੀ।

**ਸਾਧਨ ਪਖ**– ਇਸ ਸ਼ਬਦ ਅਨੁਸਾਰ ਜੇ ਕੋਈ ਵਿਦਵਾਨ ਉਪਦੇਸ਼ ਦਾਤਾ ਆਪਣਾ ਸੁਧਾਰ ਕਰਨਾ ਚਾਹੇ ਤਾਂ ਕਿੰਞ ਕਰੇ?

ਵਾਹਿਗੁਰੂ ਦਾ ਭੈ ਧਾਰਨ ਕਰੇ। ਗੁਰਬਾਣੀ ਵੀਚਾਰ ਕੇ ਪੜੇ ਤੇ ਜੋ ਜੋ ਕਰਮ, ਕਥਨੀ ਤੇ ਵੀਚਾਰ ਗੁਰੂ ਜੀ ਨੇ ਮਾੜੇ ਦੱਸੇ ਹਨ, ਉਹਨਾਂ ਤੋਂ ਰੁਕੇ, ਕਿ ਇਹਨਾਂ ਦੇ ਕੀਤਿਆਂ ਵਾਹਿਗੁਰੂ

* ਅੰਧਾ ਕਚਾ ਕਚੁ ਨਿਕਚੁ॥
ਪੁਨਾ:-ਕਚੀ ਕੰਧ ਕਚਾ ਵਿਚਿ ਰਾਜੁ॥ (ਸਿਰੀ ਰਾਗ ਮ:੧-੩੨)
ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ॥ (ਮਾਝ ਵਾਰ ਮ:੧-੬)
ਪੁਨਾ:-ਕਿਉ ਰਾਹਿ ਜਾਵੈ ਮਹਲੁ ਪਾਵੈ ਅੰਧ ਕੀ ਮਤਿ ਅੰਧਲੀ॥ (ਸੂਹੀ ਮ:੧-ਛੰਤ:-੬)
* ਬੁਧਿ ਪਾਠਿ ਨ ਪਾਈਐ ਬਹੁ ਚਤੁਰਾਈਐ ਭਾਇ ਮਿਲੈ ਮਨਿ ਭਾਣੇ॥ (ਆਸਾ ਮ:੧ ਛੰਤ ੧-੪)
* ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ॥ (ਸਿਰੀ ਰਾਗ ਮਹਲਾ੧-੨੭)
ਬਿਨੁ ਭੈ ਕਥਨੀ ਸਰਬ ਬਿਕਾਰ॥ (ਭੈਰਉ ਮਹਲਾ ੫-੧੯)

ਪ੍ਰਸੰਨਤਾ ਨਹੀਂ ਹੋਣੀ। ਉਨ੍ਹਾਂ ਦੇ ਧਾਰਨ ਨਾਲ ਮਨ ਨੂੰ ਇਕ ਸਮੀਪਤਾ ਪ੍ਰਾਪਤ ਹੁੰਦੀ ਹੈ, ਤੇ ਮਨ ਨੂੰ ਆਪਣੇ ਸੁਭਾਵ ਤੋਂ ਰੁਕਣ ਦਾ ਪ੍ਰਯੋਜਨ ਮਿਲਦਾ ਹੈ, ਜੋ ਪ੍ਰੇਰਕ ਹੋ ਖੜੋਂਦਾ ਹੈ। ਫਿਰ ਵਾਹਿਗੁਰੂ ਜੀ ਨੂੰ ਪ੍ਰੇਮ ਸਰੂਪ ਸਮਝੋ:-

ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥ (ਜਾਪੁ ਸਾਹਿਬ)

ਅੰਤਹਕਰਣ ਨੂੰ ਫੈਲਣ ਦਾ ਸੁਭਾਵ ਪਾਵੇ, ਆਪਣੇ ਅਵਗੁਣ ਆਪ ਤੱਕੇ, ਤਦ ਹੀ ਗੁਰਬਾਣੀ ਵਿਚ ਦੱਸੇ 'ਈਸ਼ਵਰ ਅਪ੍ਰਸੰਨਤਾ' ਦੇ ਕਰਮ ਵੀਚਾਰ ਛੋੜੇਗਾ ਤੇ 'ਈਸ਼੍ਵਰ ਪ੍ਰਸੰਨਤਾ' ਦੇ ਧਾਰਨ ਕਰੇਗਾ। ਸੋ ਇਕ ਭੈ ਤਾਂ ਸਰੀਰ ਦੇ 'ਵਿਕਾਸ ਤਜਾਗ' ਦਾ ਧਾਰੇ, ਇਕ ਈਸ਼੍ਵਰ ਤੋਂ ਭੁੱਲੇ ਰਹਿਣ ਦੀ ਭੁੱਲ ਦਾ ਧਾਰੇ। ਦੋਹਾਂ ਨਾਲ ਸਮੀਪਤਾ ਵਧੇਗੀ। ਸਮੀਪਤਾ ਤੇ ਨਿਰਮਲਤਾ ਹਰੀ ਸਿਮਰਣ ਤੇ ਹਰੀ ਦੀ ਹਜ਼ੂਰੀ ਵਿਚ ਰੱਖੇਗੀ। ਪਯਾਰ ਵੱਲੇ ਪ੍ਰੇਰੇਗੀ। ਇਉਂ ਆਪਣੀ ਨਿਰਮਲਤਾ ਉਪਦੇਸ਼ ਨੂੰ ਤਾਸੀਰ ਵਾਲਾ ਕਰ ਦੇਵੇਗੀ। ਫੇਰ ਉਹ 'ਜਗਿ ਪੰਡਤ' ਨਹੀਂ ਰਹੇਗਾ ਉਹ 'ਵਿਰਲਾ ਆਚਾਰੀ' ਬਣ ਜਾਏਗਾ।

**ਨਿਰੁਕ੍ਤ**- ਮੁਚੁ-ਬਹੁਤਾ। ਭਾਇ-ਪ੍ਰੇਮ। ਬੋਲੁ- ਬਚਨ, ਭਾਵ ਹੈ ਉਪਦੇਸ਼।

ਨਦਰੀ- ਨਦਰ ਕਰਨ ਵਾਲਾ। ਵਾਹਿਗੁਰੂ। ਕਰਮੀ- ਬਖਸ਼ਿਸ਼ ਦੁਆਰਾ।

ਭਖੈ- ਮਘਦੀ ਹੈ। ਉਤੇਜਤ ਹੁੰਦੀ ਹੈ। ਭਾਇ- ਪ੍ਰੇਮ।

ਸਚਾ- ਜਿਸ ਵਿਚ ਧਾਤ ਢਾਲ ਕੇ ਪਾਈ ਦੀ ਹੈ। ਭਾਵ ਅੰਤਹਕਰਣ।

ਸਟ- ਠੱਪੇ ਵਿਚ ਸੁਧ ਕੀਤੀ ਧਾਤ ਦੀ ਪੱਟੀ ਰੱਖਕੇ ਹਥੌੜੀ ਦੀ ਸੱਟ ਮਾਰਦੇ ਹਨ ਤਾਂ ਹਰਫ, ਸ਼ਕਲ, ਜੋ ਠੱਪੇ ਵਿਚ ਹੋਵੇ, ਧਾਤ ਤੇ ਪੈ ਜਾਂਦੀ ਤੇ ਓਹ ਸਿੱਕਾ ਬਣ ਜਾਂਦੀ ਹੈ, ਭਾਵ ਹੈ ਉਪਦੇਸ਼ ਦੀ ਤਾਸੀਰ।

ਅੰਧਾ- ਅੰਨ੍ਹਾਂ, ਨੇਤ੍ਰ ਹੀਨ,ਭਾਵ ਅਗਜਾਨਮਯ, ਜਿਸ ਦੀ ਸੇਧ ਤੇ ਨੁਕਤਾ ਕੋਈ ਬੱਝਵਾਂ ਨਹੀਂ, ਜੋ ਬੇਥਵੇ ਵਾਕ ਕਹੀ ਜਾਵੇ, ਚਾਹੇ ਸ੍ਰੋਤਾ ਕਿਸੇ ਪਾਸੇ ਅਗੁਵਾਨੀ ਪਾ ਜਾਣ।

ਬਾਜੀ- ਖੇਲ (ਫਾ:, ਬਾਜ਼ੀ)। ਭਾਵ ਸੰਸਾਰ, ਜੋ ਇਕ ਖੇਲ ਦੀ ਨਿਆਈ ਹੈ।

ਬੁਧੀ ਬਾਜੀ- ਭੈ ਤੋਂ ਅਘੜ ਬੁਧੀ ਸੰਸਾਰ ਪ੍ਰਾਪਤੀ ਵਿਚ ਜਾਂਦੀ ਹੈ, ਪਰਮਾਰਥ ਵਿਚ ਨਹੀਂ ਜਾਂਦੀ।

ਵਾਉ- ਨਿਸਫਲ। ਜਿਵੇਂ ਹਵਾ ਦੀ ਅਵਾਜ਼-ਸਾਂ ਸਾਂ-ਬਿਨਾ ਅਰਥਾਂ ਦੇ ਹੁੰਦੀ ਹੈ।

ਵਾਉ ਦੁਆਉ- ਬੇਥਵਾ ਚਲਦਾ ਹੈ, ਹਵਾ ਵਾਂਙੂ ਤੇ ਬੇਅਰਥ ਬੋਲਦਾ ਹੈ, ਹਵਾ ਦੀ ਸਾਂ ਸਾਂ ਵਾਂਙੂ।

ਅਖਰ- ਹਰਫ। ਭਾਵ ਹੈ ਉਪਦੇਸ਼।

ਭੈ,ਭਉ- ਦੁਹਾਂ ਦਾ ਅਰਥ ਭਉ ਹੈ। ਪਰ ਏਥੇ ਵਾਹਿਗੁਰੂ ਜੀ ਦੇ ਭਉ ਤੋਂ ਮੁਰਾਦ ਹੈ, ਇਹ ਅਰਥ ਸਾਰੇ ਸ਼ਬਦ ਦੀ ਵਿਵੇਚਨਾ ਤੋਂ ਆਪਣੇ ਆਪ ਸਿੱਧ ਹੈ। ਉਸ ਭਉ ਤੋਂ ਮੁਰਾਦ ਨਹੀਂ ਜੋ ਦੂਰ ਕਰਨਾ ਹੈ। ਜੈਸੇ ਕਿਹਾ ਹੈ:- ਭੈ ਭੰਜਨਾ ਮੁਰਾਰਿ॥ (ਬਿਲਾਵਲ ਮ: ੫ ਅਸਟ-੨)
ਵਾਹਿਗੁਰੂ ਦੇ ਭੈ ਨੇ ਉਹ ਭੈ ਦੂਰ ਕਰਨਾ ਹੈ।

## [ਗਉੜੀ ਗੁਆਰੇਰੀ ਮਹਲਾ ੧, ਚਉਪਦਾ-੨]

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਫੇਰ ਭੈ ਦਾ ਹੀ ਵਰਣਨ ਹੈ, ਇਸ ਵਿਚ ਪਦ 'ਡਰ' ਵਰਤਿਆ ਹੈ।

**ਮੂਲ** / **ਅਰਥ**

ਗਉੜੀ ਮਹਲਾ ੧ ॥

ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ॥
ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ ॥
ਤੁਧੁ ਬਿਨੁ ਦੂਜੀ ਨਾਹੀ ਜਾਇ ॥
ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥੧॥

(ਜਿਸ ਨੇ ਆਪਣੇ) ਅੰਤਹਕਰਣ ਵਿਚ (ਈਸ਼੍ਵਰ ਦਾ) ਡਰ (ਧਾਰਨ ਕਰ ਲਿਆ ਹੈ ਤੇ) ਠਿਕਾਣਾ ਹੀ (ਇਸ) ਡਰ ਵਿਚ (ਲਾ ਲਿਆ) ਹੈ, (ਉਸ ਦਾ ਹੋਰ) ਡਰ (ਇਸ) ਡਰ ਕਰਕੇ ਦੂਰ ਹੋ ਜਾਂਦਾ ਹੈ। ਉਹ ਡਰ ਕਿਸ ਕੰਮ ਜਿਸ ਕਰਕੇ (ਜਗਜਾਸੂ ਹੋਰਨਾਂ) ਡਰਾਂ ਤੋਂ ਬੀ ਡਰਦਾ ਰਹੇ। (ਅਰਦਾਸ) (ਹੇ ਵਾਹਿਗੁਰੂ!) ਤੈਥੋਂ ਬਿਨਾਂ ਹੋਰ ਠਿਕਾਣਾ ਹੀ ਕੋਈ ਨਹੀਂ, ਤੇ ਜੋ ਕੁਛ ਵਰਤਦਾ ਹੈ ਸਭ ਤੇਰੀ ਰਜ਼ਾ ਅਨੁਸਾਰ ਵਰਤਦਾ ਹੈ (ਇਸ ਲਈ ਆਪਣੇ ਭੈ ਵਿਚ ਸਾਡਾ ਠਿਕਾਣਾ ਲਾ ਦੇਹ)॥੧॥

ਡਰੀਐ ਜੇ ਡਰੁ ਹੋਵੈ ਹੋਰੁ ॥
ਡਰਿ ਡਰਿ ਡਰਣਾ ਮਨ ਕਾ ਸੋਰੁ ॥੧॥ ਰਹਾਉ ॥

(ਜਗਜਾਸੂ ਪ੍ਰਤਿ:) ਜੇ (ਕਰਤਾਰ ਵਰਗਾ ਕੋਈ) ਹੋਰ ਹੋਵੇ (ਤੇ ਉਸ ਦਾ) ਡਰ (ਹੋਵੇ ਤਾ) ਡਰੀਏ (ਐਵੇਂ ਹਰ ਨਿੱਕੇ ਮੋਟੇ) ਡਰ ਤੋਂ ਡਰਦੇ ਰਹਿਣਾ ਮਨ ਦਾ ਰੌਲਾ ਰੱਪਾ ਹੈ*॥੧॥ਰਹਾਉ॥

ਨਾ ਜੀਉ ਮਰੈ ਨ ਡੂਬੈ ਤਰੈ ॥
ਜਿਨਿ ਕਿਛੁ ਕੀਆ ਸੋ ਕਿਛੁ ਕਰੈ ॥
ਹੁਕਮੇ ਆਵੈ ਹੁਕਮੇ ਜਾਇ ॥
ਆਗੈ ਪਾਛੈ ਹੁਕਮਿ ਸਮਾਇ ॥ ੨ ॥

(ਹੇ ਭਾਈ! ਜਿਸ ਨੇ ਮਨ ਸ਼ੋਰ ਰੂਪੀ ਡਰ ਦੂਰ ਕਰ ਲਿਆ ਹੈ ਤੇ ਕਰਤਾਰ ਨੂੰ ਠਿਕਾਣਾ ਬਣਾ ਲਿਆ ਹੈ ਉਨ੍ਹਾਂ ਦੀ ਦ੍ਰਿਸ਼ਟੀ ਤਾਂ ਇਹ ਹੋ ਜਾਂਦੀ ਹੈ ਕਿ:) ਜੀਵ (ਆਪਣੇ ਆਪ) ਨਾ ਤਰਦਾ ਹੈ, ਨਾ ਡੁਬਦਾ ਹੈ, ਨਾ ਮਰਦਾ ਹੈ; ਜਿਸ ਨੇ ਕੁਛ ਕੀਤਾ ਹੈ (ਭਾਵ ਜਗਤ ਰਚਿਆ ਹੈ, ਉਹੀ) ਸਭ ਕੁਛ ਕਰ ਰਿਹਾ ਹੈ। (ਜੀਵ ਤਾਂ ਉਸ ਦੇ) ਹੁਕਮ ਵਿਚ (ਏਥੇ) ਆਉਂਦਾ ਤੇ ਹੁਕਮ ਵਿਚ (ਏਥੋਂ) ਚਲਾ ਜਾਂਦਾ ਹੈ, (ਅਤੇ ਏਥੇ ਆਉਣ ਤੋਂ) ਪਹਿਲੇ (ਤੇ ਏਥੋਂ ਤੁਰ ਜਾਣ) ਮਗਰੋਂ ਹੁਕਮ ਵਿਚ ਸਮਾਇਆ ਹੁੰਦਾ ਹੈ॥੨॥

ਹੰਸੁ ਹੇਤੁ ਆਸਾ ਅਸਮਾਨੁ ॥
ਤਿਸੁ ਵਿਚਿ ਭੂਖ ਬਹੁਤੁ ਨੈ ਸਾਨੁ ॥
ਭਉ ਖਾਣਾ ਪੀਣਾ ਆਧਾਰੁ ॥
ਵਿਣੁ ਖਾਧੇ ਮਰਿ ਹੋਹਿ ਗਵਾਰ ॥ ੩ ॥

(ਪ੍ਰਸ਼ਨ:) (ਪਰ ਜੀਓ! ਜਿਸ ਦੇ ਅੰਦਰ) ਹਿੰਸਾ, ਮੋਹ ਤੇ ਅਸਮਾਨ (ਵਾਂਙੂ ਅਮਿੱਤ) ਆਸਾ ਹੋਵੇ, ਉਸ ਵਿਚ ਨਦੀ ਸਮਾਨ (ਅਰੁਕ ਤੇ) ਬਹੁਤੀ ਤ੍ਰਿਸ਼ਨਾ ਹੋਵੇ (ਉਹ ਕੀਹ ਉਪਾ ਕਰੇ ਇਨ੍ਹਾਂ ਡਰਦਾਤਿਆਂ ਦਾ? ਉੱਤਰ:- ਜੋ ਜਗਜਾਸੂ ਈਸ਼੍ਵਰੀਯ) ਭਉ ਨੂੰ ਖਾਣੇ ਪੀਣੇ (ਵਾਂਙੂ ਨਿਤਾਪ੍ਰਤੀ ਸੇਵਨ ਦੀ ਵਸਤੂ ਬਣਾ ਲੈਂਦੇ ਹਨ, ਉਹਨਾਂ ਦੇ ਅੰਦਰ ਇਹ ਭਉ) ਆਧਾਰ (ਬਣ ਜਾਂਦਾ ਹੈ, ਪਰ ਜੋ) ਗਵਾਰ (ਇਸ ਨੂੰ) ਨਹੀਂ ਖਾਂਦੇ ਓਹ ਮਰਦੇ ਰਹਿੰਦੇ ਹਨ (ਭਾਵ ਜਨਮ ਮਰਨ ਵਿਚ ਫਸੇ ਰਹਿੰਦੇ ਹਨ॥੩॥

ਜਿਸ ਕਾ ਕੋਇ ਕੋਈ ਕੋਇ ਕੋਇ ॥

(ਹੇ ਸਾਈਂ ਮੈਨੂੰ ਤੇਰੇ ਭੈ ਦਾ ਆਧਾਰ ਬਣਿਆਂ ਰਹੇ, ਮੇਰਾ ਤਾਂ ਤੂੰ ਹੀ ਤੂੰ ਹੈਂ) ਜਿਸ ਦਾ ਕੋਈ (ਹੋਰ) ਹੈ (ਉਹ) ਕੋਈ (ਦੱਸੇ

---

* ਇਉਂ ਬੀ ਭਾਵ ਹੋ ਸਕਦਾ ਹੈ ਕਿ ਡਰ ਕੋਈ ਆਪਣੇ ਆਪ ਵਿਚ ਹੋਰ ਵਸਤੂ ਨਹੀਂ ਹੈ, ਇਹ ਤਾਂ ਆਪਣੇ ਮਨ ਦੀ ਹੀ ਇਕ ਅਵਸਥਾ ਹੈ ਜੋ ਮਨ ਦੇ ਬੇਥਵੇ ਹੋਣ ਦਾ ਰੂਪ ਹੈ।

| | |
|---|---|
| ਸਭੁ ਕੋ ਤੇਰਾ ਤੂੰ ਸਭਨਾ ਕਾ ਸੋਇ ॥<br>ਜਾ ਕੇ ਜੀਅ ਜੰਤ ਧਨੁ ਮਾਲੁ ॥<br>ਨਾਨਕ ਆਖਣੁ ਬਿਖਮੁ ਬੀਚਾਰੁ ॥੪॥੨॥ | ਕਿ ਕਿਹੜਾ ਹੈ (ਪਰ ਸਚ ਇਹ ਹੈ ਕਿ) ਕੋਈ (ਨਹੀਂ) ਹੈ (ਹੇ ਕਰਤਾਰ) ਸਭ ਕੋਈ ਤੇਰਾ ਹੈ ਤੇ ਤੂੰ ਸਭਨਾਂ ਦਾ ਉਹੀ (ਇੱਕੋ ਆਸਰਾ) ਹੈਂ, (ਪਰ ਹੇ ਕਰਤਾਰ! ਤੇਰਾ ਵੀਚਾਰ ਕਠਨ ਹੈ, ਹਾਂ ਤੇਰਾ) ਜਿਸ ਦੇ (ਰਚੇ ਹੋਏ) ਜੀਆ ਜੰਤ ਹਨ (ਤੇ ਜਿਸ ਦੇ ਉਨ੍ਹਾਂ ਨੂੰ ਬਖਸ਼ੇ ਹੋਏ) ਧਨ ਮਾਲ ਹਨ (ਹਾਂ, ਹੇ) ਨਾਨਕ! (ਤੇਰਾ) ਵੀਚਾਰ ਆਖਣਾ ਕਠਨ ਹੈ॥੪॥੨॥ |

**ਵਜਾਖਜਾ**- ਸੁਗਮ ਹੈ।

**ਨਿਰੁਕ੍ਤ**- ਹੰਸੁ-ਹਿੰਸਾ, ਕਤਲ ਕਰਨਾ, ਮਾਰ ਦੇਣਾ।

ਨੈ ਸਾਨ- (ਨੈ+ਸਾਨੁ) ਨਦੀ ਦੇ ਸਮਾਨ। ਨਦੀ ਵਾਂਗ।

ਬਿਖਮੁ- ਕਠਨ, ਔਖਾ।

## [ਗਉੜੀ ਗੁਆਰੇਰੀ ਮਹਲਾ ੧, ਚਉਪਦਾ-੩]

**ਪ੍ਰਾਕ੍ਕਥਨ**- ਸਪਸ਼ਟ ਉਪਦੇਸ਼ ਹਨ, ਨਵੇਂ ਪਰਿਵਾਰ ਦੇ ਰੂਪਕ ਵਿਚ।

| ਮੂਲ | ਅਰਥ |
|---|---|
| ਗਉੜੀ ਮਹਲਾ ੧ ॥ | |
| ਮਾਤਾ ਮਤਿ ਪਿਤਾ ਸੰਤੋਖੁ ॥<br>ਸਤੁ ਭਾਈ ਕਰਿ ਏਹੁ ਵਿਸੇਖੁ ॥ ੧ ॥<br>ਕਹਣਾ ਹੈ ਕਿਛੁ ਕਹਣੁ ਨ ਜਾਇ ॥<br>ਤਉ ਕੁਦਰਤਿ ਕੀਮਤਿ ਨਹੀ ਪਾਇ ॥ ੧ ॥ ਰਹਾਉ ॥ | (ਅਰਥ ਰਹਾਉ ਤੋਂ ਟੁਰੇਗਾ) ਕਹਿਣਾ ਹੈ, (ਪਰ) ਕੁਛ ਕਿਹਾ ਨਹੀਂ ਜਾਂਦਾ, ਤੇਰੀ ਕੁਦਰਤ ਦੀ ਕੀਮਤ ਹੀ ਸਾਥੋਂ ਪਾਈ ਨਹੀਂ ਜਾਂਦੀ। (ਦੇਖੋ ਕਰਤਾ ਪੁਰਖ ਦੀ ਕੁਦਰਤ ਕਿ ਕੀਕੂੰ ਸਾਕਾਦਾਰੀ ਦੇ ਸੰਬੰਧੀਆਂ ਦੀ ਥਾਂ ਇਕ ਨਵਾਂ ਹੀ ਪਰਿਵਾਰ ਰਚ ਦਿਤਾ ਹੈ)॥੧॥ਰਹਾਉ॥ ਇਹ (ਨਵਾਂ ਪਰਿਵਾਰ ਪੁਰਾਣੇ ਦੇਹ-ਸੰਬੰਧੀਆਂ ਤੋਂ) ਵਿਸ਼ੇਸ਼ ਹੈ। (ਯਥਾ:ਸ਼ੁਭ) 'ਮਤਿ' ਮਾਤਾ (ਬਣ ਗਈ ਹੈ), ਸੰਤੋਖ ਪਿਤਾ (ਬਣ ਗਿਆ ਹੈ), 'ਸਚ' ਭਰਾ ਬਣ ਗਿਆ ਹੈ॥੧॥ |
| ਸਰਮ ਸੁਰਤਿ ਦੁਇ ਸਸੁਰ ਭਏ ॥<br>ਕਰਣੀ ਕਾਮਣਿ ਕਰਿ ਮਨ ਲਏ ॥ ੨ ॥ | ਸਰਮ (ਮਾੜੇ ਕਰਮਾਂ ਤੋਂ ਸੰਗ ਯਾ ਵੈਰਾਗ) ਸਹੁਰਾ ਤੇ ਸੁਰਤਿ (ਸੋਝੀ-ਭਲੇ ਕਰਮਾਂ ਦੀ) ਸੱਸ ਬਣ ਗਏ ਹਨ। ਹੇ ਮਨ! (ਤੂੰ) ਕਰਣੀ (ਨਾਮ ਸਿਮਰਣ ਦੀ) ਇਸਤ੍ਰੀ ਜੀ ਬਣਾ ਲਏ ਹਨ॥੨॥ |
| ਸਾਹਾ ਸੰਜੋਗੁ ਵੀਆਹੁ ਵੀਜੋਗੁ ॥<br>ਸਚੁ ਸੰਤਤਿ ਕਹੁ ਨਾਨਕ ਜੋਗੁ ॥੩॥੩॥ | ਵਿਜੋਗ (ਉਪਰਾਮਤਾ, ਜੋ ਮੋਹ ਮਾਯਾ ਨਾਲ ਧਾਰੀ ਸੀ ਉਹ) ਸਾਹਾ ਬਣ ਗਿਆ ਸੀ, ਸੰਜੋਗ (ਜੋ ਸਤਿਸੰਗ ਨਾਲ ਮੇਲ ਕੀਤਾ ਸੀ ਉਹ ਸਾਈਂ ਨਾਲ) ਵੀਵਾਹ (ਬਣ ਗਿਆ) ਸੀ, (ਇਸ ਵੀਵਾਹ ਤੋਂ) ਸਤਜ (ਯਥਾਰਥ ਗਿਆਨ ਰੂਪੀ) ਔਲਾਦ ਪੈਦਾ ਹੋ ਗਈ ਹੈ। (ਇਹ ਕੈਸਾ ਅਦਭੁਤ) ਜੋੜ ਹੋਇਆ ਹੈ (ਜੋ ਇਕ ਪਾਸੇ ਤਾਂ ਸਾਕਾਦਾਰੀ ਦਾ 'ਜੋੜ' ਬਣ ਗਿਆ ਹੈ, ਦੂਜੇ ਪਾਸੇ 'ਰਾਜਾਨ ਯੋਗ' ਹੋ ਗਿਆ ਹੈ। ਭਾਵ ਅਸਾਂ ਇਨ੍ਹਾ |

ਸ਼ੁਭ ਗੁਣਾਂ ਨੂੰ ਐਉਂ ਧਾਰਨ ਕੀਤਾ ਹੈ ਜਿਵੇਂ ਕਿ ਇਹ ਅਪਣਾ ਪਰਿਵਾਰ ਹੈ)॥੩॥

**ਵ੍ਯਾਖ੍ਯਾ**- ਰਹਾਉ ਦੀਆਂ ਤੁਕਾਂ ਇਕ ਵਿਸਮਯ ਭਾਵ ਦੀਆਂ ਲਖਾਯਕ ਹਨ ਕਿ ਕੁਛ ਕਹਿਣਾ ਹੈ ਪਰ ਕਿਹਾ ਨਹੀਂ ਜਾਂਦਾ, ਕਰਤਾਰ ਦੀ ਕੁਦਰਤ ਦਾ ਮੁੱਲ ਨਹੀਂ ਪੈ ਸਕਦਾ, ਇਹ ਦੇਖਕੇ ਵਿਸਮਯ ਹੋ ਜਾਈਦਾ ਹੈ ਤੇ ਕਹਿਣ ਕਹਾਵਣ ਰਹਿ ਜਾਂਦਾ ਹੈ।

ਇਥੇ ਜਿਸ ਗਲ ਤੇ ਵਿਸਮਯ ਭਾਵ ਹੋਇਆ ਹੈ, ਕਰਤਾਰ ਦੀ ਇਸ ਕੁਦਰਤ ਉਤੇ ਹੈ, ਜਿਸ ਨੇ ਆਤਮਿਕ ਧਾਰਣਾਂ ਦੇ ਅੰਗਾਂ ਨੂੰ ਸਾਕਾਦਾਰੀ ਦੇ ਅੰਗਾਂ ਦੀ ਥਾਂ ਅਪਣੱਤ ਲਾ ਦਿਤੀ ਹੈ। ਬਾਕੀ ਅਰਥ ਸਪਸ਼ਟ ਹਨ। ਉਪਦੇਸ਼ ਇਹ ਹੈ ਕਿ 'ਮਤਿ' ਨੂੰ ਸ਼ੁਭ ਬਣਾਓ, ਸੰਤੋਖ ਤੇ ਸੱਚ ਧਾਰਨ ਕਰੋ, ਮਾੜੇ ਕਰਮਾਂ ਤੋਂ ਸ਼ੰਕਾ ਕਰੋ, ਭਲੇ ਧਾਰਨ ਕਰੋ, ਨਾਮ ਦੀ ਕਰਣੀ ਧਾਰਨ ਕਰੋ, ਮੋਹ ਮਾਇਆ ਤੋਂ ਉਪਰਾਮਤਾ ਰਖੋ, ਸਤਿਸੰਗ ਵਿਚ ਪ੍ਰੀਤ ਰਖੋ ਫਿਰ ਗ੍ਯਾਨ ਪ੍ਰਾਪਤ ਹੋਵੇਗਾ। ਕਥਾ ਇਉਂ ਬੀ ਕਰਦੇ ਹਨ ਕਿ ਇਹ ਸ਼ਬਦ ਚਾਚੇ ਲਾਲੂ ਪ੍ਰਤਿ ਉਚਾਰ ਹੋਇਆ ਸੀ।

**ਨਿਰੁਕ੍ਤ**- ਸੁਗਮ ਹੈ।

## [ਗਉੜੀ ਗੁਆਰੇਰੀ ਮਹਲਾ ੧, ਚਉਪਦਾ-੪]

**ਪ੍ਰਾਕ੍ਕਥਨ**- ਅਗਲੇ ਸ਼ਬਦ ਵਿਚ ਕਿਸੇ ਪੰਡਿਤ ਨੂੰ ਉਪਦੇਸ਼ ਹੈ, ਜਿਸ ਨੂੰ ਗ੍ਯਾਨੀ ਬੀ ਸੱਦਦੇ ਸਨ। ਉਸ ਦਾ ਕੋਈ ਪਿਤਾ ਪੁਤ੍ਰ ਵਤ ਅਤਿ ਨੇੜੇ ਦਾ ਸੰਬੰਧੀ ਗੁਜ਼ਰ ਗਿਆ ਹੈ ਤੇ ਉਹ ਸ਼ੋਕ ਨਾਲ ਆਤੁਰ ਹੋ ਗਿਆ ਹੈ। ਉਸ ਨੂੰ ਸ਼ਾਸਤ੍ਰ ਦਾ ਵੇਤਾ ਹੋਣ ਕਰਕੇ ਦਾਰਸ਼ਨਿਕ ਪਹਿਲੂਆਂ ਤੋਂ ਸ਼ੋਕ ਨੈਂ ਵਿਚੋਂ ਕੱਢਦੇ ਹਨ। ਵਿਚ ਧੁਨੀ ਇਹ ਹੈ ਕਿ ਉਸ ਨੂੰ ਪੜੇ ਗਿਆਨ ਦਾ ਅਮਲੀ ਵਰਤਾਰੇ ਵਿਚ ਵਰਤਣਾ ਆ ਜਾਵੇ। ਉਸ ਦਾ ਸਾਧਨ ਰਤਨ ਪਦਾਰਥ ਦਸਦੇ ਹਨ, ਜੋ ਘਟ ਦੇ ਵਿਚ ਹੀ ਹੈ। ਉਸ ਨੂੰ ਅਮਲੀ ਤੌਰ ਤੇ ਲਖੇ ਬਿਨਾ ਗ੍ਯਾਨ ਤੇ ਵਿਦਵਤਾ ਬਾਦ ਬਿਬਾਦ ਵਿਚ ਹੀ ਬੰਨ੍ਹੀ ਰਖਦੀ ਹੈ।

**ਮੂਲ**

**ਗਉੜੀ ਮਹਲਾ ੧ ॥**
**ਪਉਣੈ ਪਾਣੀ ਅਗਨੀ ਕਾ ਮੇਲੁ ॥**
**ਚੰਚਲ ਚਪਲ ਬੁਧਿ ਕਾ ਖੇਲੁ ॥**
**ਨਉ ਦਰਵਾਜੇ ਦਸਵਾ ਦੁਆਰੁ ॥**
**ਬੁਝੁ ਰੇ ਗਿਆਨੀ ਏਹੁ ਬੀਚਾਰੁ ॥ ੧ ॥**

**ਅਰਥ**

(ਹੇ ਗ੍ਯਾਨੀ! ਇਹ ਸਰੀਰ) ਪਉਣ ਪਾਣੀ ਅਗਨੀ (ਪ੍ਰਿਥਵੀ ਤੇ ਆਕਾਸ਼ ਆਦਿ ਪੰਜਾਂ ਤੱਤਾਂ) ਦੇ ਮੇਲ ਤੋਂ (ਬਣਿਆ ਹੈ, ਇਸ ਵਿਚ ਫੇਰ) ਬੁਧੀ ਹੈ (ਉਹ ਗ੍ਯਾਤ ਵਾਲੀ ਵਸਤੂ ਹੈ ਤੇ ਉਹ) ਚੰਚਲ ਹੈ (ਤੇ ਉਸ ਦੀ ਖੇਲ ਬੀ) ਚੰਚਲ ਹੈ। (ਇਸ ਸਰੀਰ ਰੂਪੀ ਮਹਲ ਦੇ ਫੇਰ) ਨੌਂ ਦਰਵਾਜ਼ੇ ਹਨ (ਜੋ ਪ੍ਰਗਟ ਹਨ ਤੇ ਇਕ) ਦਸਵਾਂ ਦੁਆਰ (ਹੋਰ ਹੈ ਜੋ ਗੁਪਤ ਹੈ)*। ਹੇ ਗਿਆਨੀ! (ਹੁਣ ਤੂੰ) ਇਹ ਵੀਚਾਰ ਬੁੱਝ (ਭਾਵ ਸਮਝ ਮਾਤ੍ਰ ਨਾ ਪਰ ਅਨੁਭਵ ਕਰ ਕਿ ਦਸਮ ਦੁਆਰ ਕੀਹ ਹੈ, ਕਿਉਂ ਹੈ ਤੇ ਓਥੇ ਕੀ ਹੈ? ਫਿਰ ਇਹ ਵੀਚਾਰ ਬੀ ਬੁੱਝ ਕਿ

---

* ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥　　(ਰਾਮਕਲੀ ਮ:੩, ਅਨੰਦ-੩੮)

| | |
|---|---|
| ਕਥਤਾ ਬਕਤਾ ਸੁਨਤਾ ਸੋਈ ॥<br>ਆਪੁ ਬੀਚਾਰੇ<br>ਸੁ ਗਿਆਨੀ ਹੋਈ ॥ ੧ ॥ ਰਹਾਉ ॥ | ਉਸ ਸਰੀਰ ਦੇ ਅੰਦਰ ਆਪਾ ਹੈ ਉਸ) ਆਪੇ ਨੂੰ (ਜਿਹੜਾ) ਵੀਚਾਰ ਲਵੇ ਉਹ ਗਿਆਨੀ ਹੈ, (ਉਸ ਨੂੰ ਫੇਰ ਸਮਝ ਪੈ ਜਾਏਗੀ ਕਿ ਬੁੱਧੀ ਦੀ ਗਜਾਤ ਸ਼ਕਤੀ ਕਰਕੇ ਅਰ ਅੰਗਾਂ ਦੀ ਸਹਾਇਤਾ ਕਰਕੇ ਜੋ) ਕਥਦਾ, ਬੋਲਦਾ ਤੇ ਸੁਣਨ ਵਾਲਾ ਸੀ ਉਹ ਉਹੋ (ਆਪਾ) ਸੀ। |
| ਦੇਹੀ ਮਾਟੀ ਬੋਲੈ ਪਉਣੁ ॥<br>ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥<br>ਮੂਈ ਸੁਰਤਿ ਬਾਦੁ ਅਹੰਕਾਰੁ ॥<br>ਓਹੁ ਨ ਮੂਆ ਜੋ ਦੇਖਣਹਾਰੁ ॥ ੨ ॥ | (ਜਾਪਦਾ ਹੈ ਪੰਡਤ ਨੇ ਕਿਹਾ ਕਿ ਜੀਉ ਜੀ ਉਹ ਦੇਹ ਵਿਚ ਸੀ ਤਾਂ ਬੋਲਦਾ ਚਲਦਾ ਸੁਖਦਾਈ ਲਗਦਾ ਸੀ, ਹੁਣ ਉਹ ਗਲ ਨਹੀਂ ਰਹੀ। ਤਾਂ ਗੁਰੂ ਜੀ ਇਕ ਪ੍ਰਸ਼ਨ ਕਰਕੇ ਉੱਤਰ ਦੇਂਦੇ ਹਨ) ਦੇਹ ਤਾਂ ਸੀ ਮਿੱਟੀ ਤੇ ਬੋਲਦੀ ਸੀ ਪੌਣ, (ਮਿੱਟੀ ਬੀ ਨਹੀਂ ਮੋਈ ਤੇ ਪੌਣ ਬੀ ਨਹੀਂ ਮੋਈ), ਹੇ ਗਿਆਨੀ ਬੁਝ (ਕਿ ਫੇਰ) ਮੋਇਆ ਕੌਣ ਹੈ? (ਵੀਚਾਰ ਕਰ ਤੇ ਦੇਖ ਕਿ) ਮਰ ਗਈ ਹੈ ਉਹ ਖੇਲ (ਜਿਸ ਦਾ ਕਾਰਣ ਚਪਲ ਬੁਧੀ ਦਾ ਧਾਰਣ ਕੀਤਾ ਹੋਇਆ) ਹੰਕਾਰ (ਸੀ ਤੇ ਜਿਸਦਾ ਫਲ) ਵਾਦ ਵਿਵਾਦ ਸੀ। ਜੋ (ਇਨ੍ਹਾਂ ਸਾਰਿਆਂ ਦਾ) ਦੇਖਣਹਾਰ (ਸਾਖੀ ਆਤਮਾ ਸੀ) ਉਹ ਨਹੀਂ ਮਰਿਆ (ਕਿਉਂਕਿ ਉਹ ਅਮਰ ਹੈ ਤੇ ਤੂੰ ਪੜ੍ਹਿਆ ਹੈ ਕਿ ਉਹ ਅਮਰ ਹੈ, ਇਹ ਦ੍ਰਿਸ਼ਟੀ ਧਾਰਨ ਕਰ)॥੨॥ |
| ਜੈ ਕਾਰਣਿ ਤਟਿ ਤੀਰਥ ਜਾਹੀ ॥<br>ਰਤਨ ਪਦਾਰਥ ਘਟ ਹੀ ਮਾਹੀ ॥<br>ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥<br>ਭੀਤਰਿ ਹੋਦੀ ਵਸਤੁ ਨ ਜਾਣੈ ॥ ੩ ॥ | (ਹੁਣ ਜਾਣੋ ਪੰਡਿਤ ਕਹਿੰਦਾ ਹੈ: ਚੰਗਾ ਜੀ! ਫੇਰ ਘਰ ਛੋੜ ਕੇ ਕਿਸੇ ਤੀਰਥ ਤੇ ਜਾ ਕੇ ਵਿਸ਼ੇਸ਼ ਵਿਵੇਚਨਾ ਦਾ ਯਤਨ ਕਰਦਾ ਹਾਂ, ਤਾਂ ਗੁਰੂ ਸਾਹਿਬ ਉਚਾਰਦੇ ਹਨ:) ਜਿਸ (ਗਜਾਨ ਰੂਪੀ) ਰਤਨ ਪਦਾਰਥ ਦੀ ਪ੍ਰਾਪਤੀ ਦੇ ਕਾਰਣ (ਤੂੰ) ਤੀਰਥਾਂ ਦੇ ਕਿਨਾਰੇ ਜਾ ਟ੍ਰਿਕਣਾ ਹੈ (ਉਹ ਤਾਂ ਤੇਰੇ) ਹਿਰਦੇ ਵਿਚ ਹੈ। (ਓਥੇ ਤੀਰਥਾਂ ਉਤੇ ਅਕਸਰ ਇਹੋ ਗਲ ਦੇਖੀ ਦੀ ਹੈ ਕਿ) ਪੰਡਿਤ ਪੜ੍ਹ ਪੜ੍ਹ ਕੇ ਵਾਦ ਵਿਵਾਦ ਹੀ ਕਰਦੇ ਹਨ*, ਅੰਦਰ ਮੌਜੂਦ (ਗਜਾਨ ਰੂਪੀ) ਵਸਤੂ ਨੂੰ ਨਹੀਂ ਜਾਣਦੇ॥੩॥ |
| ਹਉ ਨ ਮੂਆ ਮੇਰੀ ਮੁਈ ਬਲਾਇ ॥<br>ਓਹੁ ਨ ਮੂਆ ਜੋ ਰਹਿਆ ਸਮਾਇ ॥<br>ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥<br>ਮਰਤਾ ਜਾਤਾ ਨਦਰਿ ਨ ਆਇਆ ॥ ੪ ॥ ੪ ॥ | (ਸੋ ਭਾਈ ਸਮਝ ਕਰ ਤੇ ਅੰਦਰੋਂ ਅਵਿਦਜਾ ਨੂੰ ਮਾਰ, ਫੇਰ ਤੂੰ ਜੀਉਂਦੇ ਜੀ ਮਰ ਜਾਏਂਗਾ, ਪਰ ਤੂੰ ਕੀਹ ਦੇਖੇਂਗਾ ਕਿ) ਮੈਂ ਤਾਂ ਨਹੀਂ ਮੋਇਆ⁕ ਮੇਰੀ ਬਲਾ (ਅਵਿਦਜਾ) ਮਰ ਗਈ ਹੈ, ਪਰ ਉਹ (ਚੇਤਨ) ਨਹੀਂ ਮਰਿਆ ਜੋ (ਸਰੀਰ ਵਿਚ) ਸਮਾ ਰਿਹਾ ਸੀ। (ਗੁਰੂ) ਨਾਨਕ ਦੇਵ ਜੀ (ਤੈਨੂੰ ਅਪਣਾ ਤਜਰਬਾ) ਦੱਸਦੇ ਹਨ (ਕਿ ਮੈਨੂੰ ਜਦ) ਗੁਰੂ ਨੇ (ਉਹ, ਜੋ ਦੇਹ ਵਿਚ ਸਮਾਇਆ ਤੇ ਸਾਰੇ ਵਜਾਪਕ) ਬ੍ਰਹਮ ਹੈ, ਦਿਖਾ ਦਿਤਾ (ਤਾਂ ਫੇਰ ਮੈਨੂੰ ਕੋਈ) ਮਰਦਾ ਜੰਮਦਾ ਨਜ਼ਰ ਨਹੀਂ ਪਿਆ॥੪॥ |

* ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥ (ਰਾਮਕਲੀ ਰਵਿਦਾਸ ਜੀ)

⁕ ਸਹਜੇ ਮਰੈ ਅਮਰੁ ਹੋਇ ਸੋਈ॥ (ਗਉੜੀ ਕਬੀਰ ਜੀ-੨੦)

**ਵਯਾਖਯਾ**- ਇਸ ਸ਼ਬਦ ਵਿਚ ਬ੍ਰਹਮ ਗਯਾਨ ਦਾ ਉਪਦੇਸ਼ ਹੈ। ਸ਼ਬਦ ਦੇ ਪਦ ਪਦਾਰਥ ਦੱਸਦੇ ਹਨ ਕਿ ਕਿਸੇ ਪੜ੍ਹੇ ਹੋਏ ਪੰਡਿਤ ਤੇ ਗਯਾਨੀ ਸਦਵਾਉਣ ਵਾਲੇ ਨੂੰ ਉਸ ਦੇ ਬਿਰਹ ਵਿਯੋਗ ਤੇ ਅਸ਼ਾਂਤਿ ਹੋਣੇ ਪਰ ਉਪਦੇਸ਼ ਹੋਇਆ ਹੈ। ਦੱਸਦੇ ਹਨ ਕਿ ਸਰੀਰ ਤਾਂ ਤੱਤਾਂ ਦੀ ਬਨਾਵਟ ਹੈ, ਇਸ ਤੱਤਾ ਤੋਂ ਬਣੇ ਸਰੀਰ ਵਿਚ ਹਿੱਲਣ, ਜੁੱਲਣ, ਸੋਚਣ ਆਦਿ ਕ੍ਰਿਯਾ ਦੀ ਕਰਤਾ ਬੁੱਧੀ ਹੈ। ਫਿਰ ਇਸ ਸ਼ਰੀਰ ਵਿਚ ਨੌ ਦਰਵਾਜ਼ੇ ਹਨ, ਜਿਨ੍ਹਾਂ ਦੁਆਰੇ ਬੁਧੀ ਸਰੀਰ ਰਖਯਾ, ਸਰੀਰ ਪਾਲਨਾ, ਆਦਿ ਦੇ ਕਾਰਜ ਕਰਦੀ ਹੈ, ਪਰ ਇਕ ਦਸਵਾਂ ਦੁਆਰ ਬੀ ਹੈ, ਬੁੱਝ ਉਥੇ ਕੀ ਹੈ? ਉਸ ਪੜ੍ਹੇ ਹੋਏ ਨੂੰ ਦੱਸਦੇ ਹਨ ਕਿ ਓਥੇ ਯੋਗ ਅਨੁਸਾਰ ਏਕਾਗ੍ਰਤਾ ਦਾ ਸਥਾਨ ਤੇ ਆਤਮ ਲੱਖਤਾ ਦਾ ਟਿਕਾਣਾ ਹੈ। ਆਤਮਾ ਅਮਰ ਹੈ, ਫੇਰ ਇਹ ਕਹਿ ਕੇ ਵੇਦਾਂਤ ਵਲ ਇਸ਼ਾਰਾ ਕਰਕੇ ਕਹਿੰਦੇ ਹਨ: ਆਤਮ ਜੋਤਿ ਹੀ ਸਰੀਰ ਵਿਚ ਬੁੱਧੀ ਦੇ ਪਿੱਛੇ ਵਕਤਾ ਤੇ ਸ੍ਰੋਤਾ ਹੈ। ਉਹ ਆਪਣਾ ਆਪ ਹੈ, ਆਤਮਾ ਹੈ, ਸੋ ਤੂੰ ਜਾਣਦਾ ਹੈਂ ਕਿ ਅਮਰ ਹੈ, ਤਾਂ ਤੇ ਮੋਇਆ ਕੌਣ ਹੈ? ਕਿਉਂਕਿ ਮਿੱਟੀ ਪਉਣ ਆਦੀ ਤੱਤ ਰਲ ਗਏ ਤੱਤਾਂ ਵਿਚ, ਓਹ ਨਹੀਂ ਮੋਏ ਆਤਮਾ ਹੈ ਹੀ ਅਮਰ ਤੂੰ ਕਿਸ ਨੂੰ ਰੋਂਦਾ ਹੈਂ ਤੇ ਮਰ ਗਿਆ ਸਮਝਦਾ ਹੈਂ? ਹਾਂ ਅਹੰਕਾਰ ਧਾਰਕੇ ਬਹਿਸਾਂ ਕਰਨੇ ਵਾਲੀ ਖੇਲ ਖਤਮ ਹੋ ਗਈ ਹੈ। ਇਹ ਹੈਸੀ ਹੀ ਪ੍ਰਨਾਮੀ। ਇਹ ਅਸਲ ਆਤਮਾ ਸੀ ਹੀ ਨਹੀਂ। ਫਿਰ ਆਪਣਾ ਸਿੱਧਾਂਤ ਦੱਸਦੇ ਹਨ ਕਿ ਪੜਕੇ ਬੁੱਧੀ ਚਤੁਰ ਕਰਕੇ ਵਾਦ ਕਰਨੇ ਫਜ਼ੂਲ ਹਨ. ਅੰਦਰ ਜੋ ਤੱਤ ਵਸਤੂ ਹੈ ਉਸ ਨੂੰ ਸਿਆਣ, ਫੇਰ ਤੈਨੂੰ ਸਮਝ ਪਊ ਕਿ ਜੀਉਂਦੇ ਜੀ ਹੀ ਮਰ ਜਾਈਦਾ ਹੈ, ਕਿਉਂਕਿ ਅਵਿਦਯਾ ਨਾਸ਼ ਹੋ ਜਾਂਦੀ ਹੈ, ਹਉਮੈਂ ਮਰ ਜਾਂਦੀ ਹੈ, ਤੇ ਅਮਰ ਹੋ ਜਾਈਦਾ ਹੈ। ਸੁਧ ਆਪਾ ਅਨੁਭਵ ਵਿਚ ਆ ਜਾਂਦਾ ਹੈ ਤੇ ਇਹ ਆਪਾ ਵਯਾਪਕ ਬ੍ਰਹਮ ਨਾਲ ਤਦਰੂਪ ਦਿੱਸ ਪੈਂਦਾ ਹੈ। ਸੋ ਆਤਮਾ ਤੇ ਪਰਮਾਤਮਾਂ, ਆਪਾ ਤੇ ਬ੍ਰਹਮ ਅਮਰ ਹਨ ਕਦੇ ਨਹੀਂ ਮਰਦੇ। ਸੋ ਗੁਰੂ ਜੀ ਉਸ ਨੂੰ ਇਹ ਤਤ ਦੀ ਗਲ ਸ਼ੋਕ ਨਵਿਰਤੀ ਲਈ ਦੱਸਦੇ ਹਨ ਕਿ ਤੂੰ ਮਰਨਹਾਰ ਸਰੀਰ ਤੋਂ, ਜੋ ਅਲਪ ਸਮੇਂ ਲਈ ਹੈ ਤੇ ਜਿਸ ਦੇ ਮੇਲ ਸੁਖ ਅਲਪ ਕਾਲ ਲਈ ਹਨ, ਪਯਾਰ ਨੂੰ ਚੁੱਕ ਲੈ ਤੇ ਅਮਰ ਵਸਤੂ ਤੇ ਸਰਵੱਗ ਅਵਿਨਾਸ਼ੀ ਵਿਚ ਪਹੁੰਚ।

ਨਾ ਓਹੁ ਮਰੈ ਨ ਹੋਵੈ ਸੋਗੁ॥ (ਆਸਾ ਮਹਲਾ ੧-੨)

ਐਉਂ ਸ਼ੋਕ ਨਵਿਰਤੀ ਹੋ ਜਾਏਗੀ।

**ਨਿਰੁਕ੍ਤ**- ਚੰਚਲ ਚਪਲ-ਚਾਲਾਕ। ਭਾਵ ਹੈ ਚੇਤਨਤਾ ਵਾਲੀ ਜੋ ਕ੍ਰਿਯਾਮਾਨ ਹੈ ਦੇਹ ਦੇ ਮੁਕਾਬਲੇ ਤੇ, ਜੋ ਦੇਹ ਕਿ ਜੜ੍ਹ ਹੈ।

ਸੁਰਤਿ-(ਸੰਸਕ੍ਰਿਤ ਸੁਰਤਿ: = ਖੇਲ/ਖੇਲ। ਪਿਛੇ 'ਚਪਲ ਬੁਧਿ ਕਾ ਖੇਲੁ' ਕਿਹਾ ਹੈ ਉਧਰ ਇਸ਼ਾਰਾ ਹੈ। (੨) ਸੁਰਤਿ ਬਾਦੁ ਅਹੰਕਾਰੁ = ਉਹ ਹੋਸ਼ ਜਿਸ ਵਿਚ ਵਾਦ ਤੇ ਹੰਕਾਰ ਦਾ ਨਿਵਾਸ ਸੀ। (੩) ਸੁਰਤਿ = ਸੂਰਤ, ਆਕਾਰ, ਦੇਹ। ਉਹ ਦੇਹ ਮੋਈ ਹੈ, ਜਿਸ ਦਾ ਬਿਰਥਾ ਅਹੰਕਾਰ ਕਰਦਾ ਸੀ।

## [ਗਉੜੀ ਗੁਆਰੇਰੀ ਮਹਲਾਂ ੧, ਚਉਪਦਾ-੫]

**ਪ੍ਰਾਕ੍ਥਨ**- ਨਾਮ ਦੀ ਤੇ ਨਾਮ ਜਪਣਹਾਰ ਦੀ ਮਹਿਮਾ।

| ਮੂਲ | ਅਰਥ |
|---|---|
| **ਗਉੜੀ ਮਹਲਾ ੧ ਦਖਣੀ ॥** | |
| **ਸੁਣਿ ਸੁਣਿ ਬੂਝੈ ਮਾਨੈ ਨਾਉ ॥** | (ਜੋ ਸ਼ਰਧਾ ਨਾਲ) ਨਾਮ ਨੂੰ ਸੁਣਦਾ ਹੈ, ਸੁਣਕੇ (ਇਸ ਦੀ |

ਤਾ ਕੈ ਸਦ ਬਲਿਹਾਰੈ ਜਾਉ ॥
ਆਪਿ ਭੁਲਾਏ ਠਉਰ ਨ ਠਾਉ ॥
ਤੂੰ ਸਮਝਾਵਹਿ ਮੇਲਿ ਮਿਲਾਉ ॥ ੧ ॥

ਗੌਰਵਤਾ ਨੂੰ ਸਮਝਦਾ ਹੈ (ਤੇ ਫੇਰ) ਮੰਨਦਾ ਹੈ (ਭਾਵ ਮੰਨਨ ਕਰਦਾ ਹੈ*) ਉਸ ਤੋਂ (ਮੈਂ) ਸਦਾ ਸਦਕੇ ਜਾਂਦਾ ਹਾਂ। (ਇਸ ਕਰਕੇ ਕਿ ਜਿਸ ਨੂੰ ਤੂੰ ਹੇ ਵਾਹਿਗੁਰੂ!) ਆਪ ਭੁਲਾਵੇਂ (ਉਸ ਦਾ) ਕੋਈ ਥਾਂ ਟਿਕਾਣਾ ਨਹੀਂ, (ਪਰ ਜਿਸ ਨੂੰ) ਤੂੰ ਸਮਝਾਵੇਂ ਉਸ ਦਾ ਸਤਿਸੰਗ ਮੇਲ ਕਰਾ ਦੇਂਦਾ ਹੈਂ। (ਇਸ ਤੋਂ ਮੈਂ ਸਮਝਦਾ ਹਾਂ ਕਿ ਜੋ ਨਾਮ ਵਿਚ ਲਗ ਪਿਆ ਹੈ ਉਸ ਤੇ ਤੇਰੀ ਅਨੁਗ੍ਰਹ ਹੈ, ਤੇਰੀ ਅਨੁਗ੍ਰਹ ਦਾ ਪਾਤ੍ਰ ਜਾਣਕੇ ਮੈਂ ਉਸ ਤੋਂ ਸਦਕੇ ਜਾਂਦਾ ਹਾਂ)॥੧॥

ਨਾਮੁ ਮਿਲੈ ਚਲੈ ਮੈ ਨਾਲਿ ॥
ਬਿਨੁ ਨਾਵੈ
ਬਾਧੀ ਸਭ ਕਾਲਿ ॥ ੧ ॥ ਰਹਾਉ ॥

(ਇਸ ਕਰਕੇ ਮੇਰੀ ਪ੍ਰਾਰਥਨਾ ਹੈ ਕਿ) ਮੈਨੂੰ ਵੀ ਨਾਮ ਮਿਲੇ ਜੋ ਮੇਰੇ ਨਾਲ ਚੱਲੇ, (ਜੋ ਮੈਂ ਅਗੇ ਸੁਤੰਤ੍ਰ ਹੋਵਾਂ ਕਿਉਂਕਿ ਜੋ ਸ੍ਰਿਸ਼ਟੀ) ਨਾਮ ਤੋਂ ਬਿਨਾਂ (ਏਥੋਂ ਜਾਂਦੀ ਹੈ ਉਹ) ਸਾਰੀ ਜਮ ਕਾਲ ਦੀ ਫਾਹੀ ਵਿਚ ਬੱਧੀ (ਜਾਂਦੀ) ਹੈ।

ਖੇਤੀ ਵਣਜੁ ਨਾਵੈ ਕੀ ਓਟ ॥
ਪਾਪੁ ਪੁੰਨੁ ਬੀਜ ਕੀ ਪੋਟ ॥
ਕਾਮੁ ਕ੍ਰੋਧੁ ਜੀਅ ਮਹਿ ਚੋਟ ॥
ਨਾਮੁ ਵਿਸਾਰਿ ਚਲੇ ਮਨਿ ਖੋਟ ॥ ੨ ॥

(ਮੈਨੂੰ) ਨਾਮ ਦੀ ਓਟ (ਦੇਹ ਇਹੋ ਮੇਰੀ) ਖੇਤੀ (ਬਣੇ, ਏਹੋ ਮੇਰਾ) ਵਣਜ (ਬਣੇ)। (ਕਿਉਂਕਿ ਜੋ ਲੋਕ) ਪਾਪ ਤੇ ਪੁੰਨ (ਜਨਮ ਮਰਨ ਦੇ) ਬੀਜ ਦੀ ਗੰਢ⁂ (ਉਠਾ ਟੁਰਦੇ ਹਨ), ਕਾਮ ਤੇ ਕ੍ਰੋਧ (ਆਦਿ) ਦੀਆਂ ਜੀ ਵਿਚ ਚੋਟਾਂ ਖਾਂਦੇ ਹਨ, (ਓਹ) ਨਾਮ ਨੂੰ ਭੁਲਾਕੇ ਮਨ ਵਿਚ ਖੋਟ ਲੈ ਕੇ ਜਾਂਦੇ ਹਨ॥੨॥

ਸਾਚੇ ਗੁਰ ਕੀ ਸਾਚੀ ਸੀਖ ॥
ਤਨੁ ਮਨੁ ਸੀਤਲੁ ਸਾਚੁ ਪਰੀਖ ॥
ਜਲ ਪੁਰਾਇਨਿ ਰਸ ਕਮਲ ਪਰੀਖ ॥
ਸਬਦਿ ਰਤੇ ਮੀਠੇ ਰਸ ਈਖ ॥ ੩ ॥

(ਪਰ ਜਿਨ੍ਹਾਂ ਨੇ) ਸੱਚੇ ਗੁਰੂ ਦੀ ਸੱਚੀ ਸਿਖਜਾ ਲਈ ਹੈ, ਉਹਨਾਂ ਦਾ ਤਨ ਮਨ ਸੀਤਲ ਹੋ ਗਿਆ ਹੈ ਤੇ ਸਚ (ਸਤਜ ਸਰੂਪ) ਦੀ (ਉਹਨਾਂ ਨੂੰ) ਪਰਖਣਾ ਹੋ ਗਈ ਹੈ। ਸ਼ਬਦ ਵਿਚ (ਓਹ ਐਉਂ) ਰੱਤੇ ਹੋਏ ਹਨ (ਕਿ ਜਿਵੇਂ) ਕਮਾਦ ਵਿਚ ਮਿੱਠੇ ਰਸ (ਰਚੇ ਹੋਏ ਹੁੰਦੇ ਹਨ)। (ਉਹਨਾਂ ਦੀ) ਪਰਖਣਾ (ਇਹ ਹੈ ਕਿ ਓਹ ਮਾਇਆ ਵਿਚ ਮਾਇਆ ਤੋਂ ਅਲੇਪ ਹੁੰਦੇ ਹਨ ਜਿਵੇਂ) ਜਲ ਉਤੇ ਚੁਪੱਤੀ ਤੇ ਪਾਣੀ ਉਤੇ ਕਮਲ॥੩॥

ਹੁਕਮਿ ਸੰਜੋਗੀ ਗੜਿ ਦਸ ਦੁਆਰ ॥
ਪੰਚ ਵਸਹਿ ਮਿਲਿ ਜੋਤਿ ਅਪਾਰ ॥
ਆਪਿ ਤੁਲੈ ਆਪੇ ਵਣਜਾਰ ॥
ਨਾਨਕ ਨਾਮਿ ਸਵਾਰਣਹਾਰ ॥੪॥੫॥

(ਓਹ ਸਮਝਦੇ ਹਨ ਕਿ) ਸੰਜੋਗਾਂ ਕਰਕੇ ਹੁਕਮ ਨਾਲ ਇਹ ਦਸ ਦੁਆਰਿਆਂ ਵਾਲਾ ਕਿਲ੍ਹਾ (ਸਰੀਰ ਪ੍ਰਾਪਤ ਹੋਇਆ ਹੈ। ਓਹ ਇਸ ਵਿਚ) ਅਪਾਰ ਜਜੋਤੀ (ਪਰਮਾਤਮਾਂ) ਨਾਲ ਮਿਲੇ ਹੋਏ ਵਸਦੇ ਹਨ, (ਓਹ) ਪੰਚ (ਸੰਤ ਕਹੀਦੇ ਹਨ। ਉਹਨਾਂ ਦੀ ਦ੍ਰਿਸ਼ਟੀ ਇਹ ਹੁੰਦੀ ਹੈ ਕਿ ਸਾਈਂ) ਆਪ ਹੀ ਤੁਲ ਰਿਹਾ ਹੈ, ਆਪ ਹੀ ਵਣਜਾਰਾ (ਹੋ ਕੇ ਖ਼ਰੀਦ ਰਿਹਾ ਹੈ), ਹੇ ਨਾਨਕ! (ਤੱਤ ਦੀ ਗਲ ਇਹ ਹੈ ਕਿ ਵਾਹਿਗੁਰੂ ਆਪ ਹੀ) ਨਾਮ ਦੁਆਰਾ ਸੰਵਾਰਣਹਾਰ ਹੈ।

---

* ਯਥਾ:- ਸੁਣਿਆ ਮੰਨਿਆ ਮਨਿ ਕੀਤਾ ਭਾਉ॥ (ਜਪੁਜੀ-੨੧)

⁂ ਯਥਾ :- ਬੇਦੁ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ॥ (ਸਾਰੰਗ ਵਾਰ ਮਹਲਾ ੧-੧੯)
ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ॥ ਦੁਹੀ ਮਿਲਿ ਕੈ ਸ੍ਰਿਸਟਿ ਉਪਾਈ॥(ਮਾਝ ਮ:੩ ਅਸਟ:-੨੮)

**ਵਜਾਖਜਾ-** ਸੁਗਮੰ।

**ਨਿਰੁਕ੍ਤ-** ਪੋਟ-ਪੰਡ। ਪਰੀਖ-ਪਰਖਣਾ, ਪ੍ਰੀਖਜਾ।

ਪੁਰਾਇਨਿ- ਚੁਪੱਤੀ, ਜਲ ਉਤੇ ਪੈਦਾ ਹੋਣ ਵਾਲਾ ਇਕ ਪ੍ਰਕਾਰ ਦਾ ਘਾਹ।

ਈਖ-ਕਮਾਦ, ਗੰਨਾ।

## [ਗਉੜੀ ਗੁਆਰੇਰੀ ਮਹਲਾ ੧, ਚਉਪਦਾ-੬]

### ਗਉੜੀ ਮਹਲਾ ੧ ॥

**ਜਾਤੋ ਜਾਇ ਕਹਾ ਤੇ ਆਵੈ ॥ ਕਹ ਉਪਜੈ ਕਹ ਜਾਇ ਸਮਾਵੈ ॥ ਕਿਉ ਬਾਧਿਓ ਕਿਉ ਮੁਕਤੀ ਪਾਵੈ॥ ਕਿਉ ਅਬਿਨਾਸੀ ਸਹਜਿ ਸਮਾਵੈ ॥ ੧ ॥ ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ ॥ ਨਰਹਰ ਨਾਮੁ ਨਰਹਰ ਨਿਹਕਾਮੁ ॥ ੧ ॥ ਰਹਾਉ ॥ ਸਹਜੇ ਆਵੈ ਸਹਜੇ ਜਾਇ ॥ ਮਨ ਤੇ ਉਪਜੈ ਮਨ ਮਾਹਿ ਸਮਾਇ ॥ ਗੁਰਮੁਖਿ ਮੁਕਤੋ ਬੰਧੁ ਨ ਪਾਇ ॥ ਸਬਦੁ ਬੀਚਾਰਿ ਛੁਟੈ ਹਰਿ ਨਾਇ ॥ ੨ ॥ ਤਰਵਰ ਪੰਖੀ ਬਹੁ ਨਿਸਿ ਬਾਸੁ ॥ ਸੁਖ ਦੁਖੀਆ ਮਨਿ ਮੋਹ ਵਿਣਾਸੁ॥ ਸਾਝ ਬਿਹਾਗ ਤਕਹਿ ਆਗਾਸੁ ॥ ਦਹ ਦਿਸਿ ਧਾਵਹਿ ਕਰਮਿ ਲਿਖਿਆਸੁ ॥ ੩ ॥ ਨਾਮ ਸੰਜੋਗੀ ਗੋਇਲਿ ਥਾਟੁ ॥ ਕਾਮ ਕ੍ਰੋਧ ਫੂਟੈ ਬਿਖੁ ਮਾਟੁ ॥ ਬਿਨੁ ਵਖਰ ਸੂਨੋ ਘਰੁ ਹਾਟੁ ॥ ਗੁਰ ਮਿਲਿ ਖੋਲੇ ਬਜਰ ਕਪਾਟ ॥ ੪ ॥ ਸਾਧੁ ਮਿਲੈ ਪੂਰਬ ਸੰਜੋਗ॥ ਸਚਿ ਰਹਸੇ ਪੂਰੇ ਹਰਿ ਲੋਗ ॥ ਮਨੁ ਤਨੁ ਦੇ ਲੈ ਸਹਜਿ ਸੁਭਾਇ ॥ ਨਾਨਕ ਤਿਨ ਕੈ ਲਾਗਉ ਪਾਇ ॥੫॥੬॥**

**ਪ੍ਰਾਕ੍ਥਨ-** ਐਉਂ ਜਾਪਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਕਿਸੇ ਰੰਗ ਵਿਚ ਯਾ ਕਿਸੇ ਪ੍ਰਤੀ ਉਚਾਰ ਰਹੇ ਸਨ:-

ਨਾਮ ਰਿਦੈ ਅੰਮ੍ਰਿਤ ਮੁਖਿ ਨਾਮ॥ ਨਰਹਰ ਨਾਮੁ ਨਰਹਰ ਨਿਹਕਾਮੁ॥

ਅਰਥਾਤ-(ਅੰਮ੍ਰਿਤ) ਨਾਮ ਹਿਰਦੇ ਵਿਚ ਹੋਵੇ (ਫਿਰ) ਅੰਮ੍ਰਿਤ ਨਾਮ ਮੂੰਹ ਵਿਚ ਬੀ ਹੋਵੇ। ਇਹ ਅਕਾਲ ਪੁਰਖ ਦਾ ਨਾਮ ਹੈ (ਇਹ) ਅਕਾਲ ਪੁਰਖ ਦਾ (ਕਰ ਦਿੰਦਾ ਹੈ, ਹੋਰ ਸਭ ਦੀ) ਕਾਮਨਾ ਤੋਂ ਰਹਿਤ (ਕਰ ਦੇਂਦਾ ਹੈ)।

ਇਸ ਵੇਲੇ ਕਿਸੇ ਨੇ ਪ੍ਰਸ਼ਨ ਕੀਤੇ ਹਨ ਜੋ ਪਹਿਲੇ ਪਦੇ ਵਿਚ ਹਨ, ਫਿਰ ਆਪ ਨੇ ਉੱਤਰ ਦਿੱਤੇ ਹਨ ਜੋ ਪਦੇ ੨ ਦੇ ਅਖੀਰ ਤਕ ਹਨ।

ਇਹ ਸੰਖੇਪ ਪ੍ਰਸ਼ਨੋਤ੍ਰੀ ਹੈ, ਉਸਦੇ ਮਗਰੋਂ ਜੀਵਾਂ ਦੀ 'ਬੰਧਮੋਖ' ਦੀਆਂ ਦੁਇ ਮੁਸ਼ਕਲਾਂ ਦਾ ਵਿਸ਼ੇਸ਼ ਪ੍ਰਕਾਰ ਖੋਲ੍ਹਕੇ ਦਰਸਾਇਆ ਹੈ। ਪ੍ਰਸ਼ਨੋਤ੍ਰੀ ਨੂੰ ਅਸੀਂ ਆਮੋ ਸਾਹਮਣੇ ਰੱਖਕੇ ਪ੍ਰਸ਼ਨ ਉੱਤਰ ਹੇਠਾਂ ਦਿੰਦੇ ਹਾਂ ਤਾਂ ਜੋ ਸੁਗਮ ਸਮਝ ਪੈ ਜਾਣ:-

| ਪ੍ਰਸ਼ਨ | ਉਤਰ | ਭਾਵ |
|---|---|---|
| **ਜਾਤੋ ਜਾਇ ਕਹਾ**<br>ਅਰਥਾਤ-ਜੀਵ ਕਿਥੇ ਜਾਂਦਾ ਹੈ?<br>**(ਕਹਾ) ਤੇ ਆਵੈ**<br>ਜੀਵ ਕਿਥੋਂ ਆਉਂਦਾ ਹੈ? | **ਸਹਜੇ ਜਾਇ**<br>ਸਹਜੇ ਜਾਂਦਾ ਹੈ।<br>**ਸਹਜੇ ਆਵੈ**...<br>ਸਹਜੇ ਆਉਂਦਾ ਹੈ। | ਜਨਮ ਮਰਨ ਦਾ ਇਕ ਚੱਕਰ ਚਲ ਰਿਹਾ ਹੈ, ਉਸ ਦੇ ਗੇੜ ਵਿਚ ਜੀਵ ਸੁਤੇ ਹੀ ਆ ਜਾਂਦਾ ਹੈ, ਸੁਤੇ ਹੀ ਚਲਾ ਜਾਂਦਾ ਹੈ। ਭਾਵ ਥਾਂ ਆਵਣ ਜਾਣ ਦਾ ਟਿਕਵਾਂ ਕੋਈ ਨਹੀਂ, ਚੱਕਰ ਦਾ ਗੇੜ ਕਦੇ ਲੋਕ ਕਦੇ ਪ੍ਰਲੋਕ ਵਿਚ ਲੈ ਜਾਂਦਾ ਹੈ*। |

* ਜੈਸੇ ਹਰਹਟ ਦੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰ ਭਰੀਅਤ ਹੈ॥ (ਪ੍ਰਭਾਤੀ ਮ:੧-੮)

**ਕਹ ਉਪਜੈ**
ਕਿਥੋਂ ਪੈਦਾ ਹੁੰਦਾ ਹੈ?
**ਕਹ ਜਾਇ ਸਮਾਵੈ ॥**
ਕਿਥੇ ਜਾ ਸਮਾ ਜਾਂਦਾ ਹੈ?

**ਮਨ ਤੇ ਉਪਜੈ**
ਮਨ ਤੋਂ ਉਪਜਦਾ ਹੈ।
**ਮਨ ਮਹਿ ਸਮਾਇ ॥**
ਮਨ ਵਿਚ ਸਮਾ ਜਾਂਦਾ ਹੈ।

ਪ੍ਰਸ਼ਨ ਹੈ ਕਿ: ਜੀ ਇਹ ਤਾਂ ਹੁਣ ਦਾ ਪ੍ਰਵਾਹ ਦੱਸਿਆ ਨੇ, ਇਹ ਦੱਸੋ ਕਿ ਆਦਿ ਵਿਚ ਜੀਵ ਉਪਜਿਆ ਕੀਕੂੰ? ਉੱਤਰ: ਵਜਾਪਕ ਮਨ ਤੋਂ ਇਹ ਪੈਦਾ ਹੋਇਆ ਹੈ, ਉਸੇ ਵਿਚ ਅੰਤ ਪ੍ਰਲਜ ਕਾਲ ਨੂੰ ਲੀਨ ਹੋ ਜਾਏਗਾ*।

**ਕਿਉ ਬਾਧਿਓ**
ਕਿਵੇਂ ਬਝਦਾ ਹੈ?
**ਕਿਉ ਮੁਕਤੀ ਪਾਵੈ ॥**
ਕਿਵੇਂ ਮੁਕਤੀ ਪਾਉਂਦਾ ਹੈ।

ਗੁਰੂ ਬਿਨਾ (ਮਨਮੁਖਤਾ ਨਾਲ) ਬਝਦਾ ਹੈ।
**ਗੁਰਮੁਖਿ ਮੁਕਤੋ ਬੰਧੁ ਨ ਪਾਇ ॥**
ਗੁਰਮੁਖਤਾ ਨਾਲ ਮੁਕੀਤ ਹੈ, ਫੇਰ ਬੰਧ ਨਹੀਂ ਪੈਂਦਾ।

ਪ੍ਰਸ਼ਨ ਹੈ: 'ਕਿਉ ਬਾਧਿਓ ਕਿਉ ਮੁਕਤੀ ਪਾਵੈਂ? ਉੱਤਰ ਹੈ: 'ਗੁਰਮੁਖਿ ਮੁਕਤੋ ਬੰਧੁ ਨ ਪਾਇ'। ਵਿਚ ਲੁਪਤੀ ਹੈ, ਜੋ ਉੱਤਰ ਵਿਚੋਂ ਆਪੇ ਸਪਸ਼ਟ ਹੋ ਜਾਂਦੀ ਹੈ; ਕਿ 'ਗੁਰਮੁਖਿ ਮੁਕਤੋਂ' ਤਾਂਤੇ 'ਗੁਰੂ ਬਿਨਾ ਬਾਧੋਂ'। ਅਰਥਾਤ ਗੁਰੂ ਦੁਆਰਾ ਮੁਕਤ ਹੁੰਦਾ ਹੈ, ਗੁਰੂ ਬਿਨਾਂ ਬੰਧਨਾਂ ਵਿਚ ਰਹਿੰਦਾ ਹੈ।

**ਕਿਉ ਅਬਿਨਾਸੀ ਸਹਜਿ ਸਮਾਵੈ ॥**
ਅਬਿਨਾਸੀ ਸਹਜ ਵਿਚ ਕੀਕੂੰ ਸਮਾ ਜਾਂਦਾ ਹੈ॥੧॥

**ਸਬਦੁ ਬੀਚਾਰਿ ਛੂਟੈ ਹਰਿ ਨਾਇ ॥੨**
ਸ਼ਬਦ ਨੂੰ ਵੀਚਾਰ ਕਰਕੇ ਹਰੀ ਦੇ ਨਾਮ ਦੁਆਰਾ ਛੁਟ ਜਾਂਦਾ ਹੈ।

ਪ੍ਰਸ਼ਨ ਹੈ ਕਿ: ਨਾਸ਼ ਰਹਿਤ ਸਹਜ ਪਦ ਵਿਚ ਕੀਕੂੰ ਸਮਾਵੇ? ਉੱਤਰ ਹੈ ਕਿ: (ਗੁਰੂ ਦੇ) ਸ਼ਬਦ ਨੂੰ ਵੀਚਾਰਕੇ ਹਰੀ ਨਾਮ ਜਪਕੇ (ਹਉਮੈ ਤੋਂ) ਛੁਟ ਜਾਂਦਾ ਹੈ। ਛੁਟੇ ਹੋਏ ਨੇ ਸੁਤੇ ਹੀ ਸਰੂਪ ਵਿਚ ਸਮਾ ਜਾਣਾ ਹੈ। ਪਰ ਇਸ ਦਾ ਵੇਰਵਾ ਅਗੇ ਦੇਣਾਂ ਹੈ, ਇਸ ਕਰਕੇ ਇੰਨਾਂ ਹੀ ਉੱਤਰ ਦਿੱਤਾ ਹੈ।

**ਤਰਵਰ ਪੰਖੀ ਬਹੁ ਨਿਸਿ ਬਾਸੁ ॥**
**ਸੁਖ ਦੁਖੀਆ ਮਨਿ ਮੋਹ ਵਿਣਾਸੁ॥**
**ਸਾਝ ਬਿਹਾਗ ਤਕਹਿ ਆਗਾਸੁ ॥**
**ਦਹ ਦਿਸਿ ਧਾਵਹਿ ਕਰਮਿ ਲਿਖਿਆਸੁ ॥ ੩ ॥**

ਹੁਣ ਬੰਧ ਮੋਖ ਦਾ ਵਿਸ਼ੇਸ਼ ਵੇਰਵਾ ਦੱਸਦੇ ਹਨ:-
(ਜਿਵੇਂ) ਬ੍ਰਿਛ ਉਤੇ ਰਾਤ ਸਮੇਂ ਬਹੁਤੇ ਪੰਛੀ ਨਿਵਾਸ ਲਈ (ਕੱਠੇ ਹੋ ਜਾਂਦੇ ਹਨ। ਤਿਵੇਂ ਜਗਤ ਰੂਪੀ ਬ੍ਰਿਛ ਤੇ ਜੀਵ ਰੂਪੀ ਪੰਛੀ ਕੱਠੇ ਹੋਏ ਰਹਿੰਦੇ ਹਨ। ਪਰ ਏਹ ਜੀਵ ਇਸ ਨੂੰ ਰੈਣ ਬਸੇਰਾ ਨਾਂ ਸਮਝਕੇ) ਮਨ ਵਿਚ ਮੋਹ ਧਾਰਕੇ ਦੁਖੀ ਸੁਖੀ ਹੁੰਦੇ ਤੇ ਮਰਦੇ (ਜੰਮਦੇ) ਰਹਿੰਦੇ ਹਨ। ਰਾਤ (ਬਿਤਾਕੇ) ਸਵੇਰ ਹੋਈ ਤੇ (ਜਿਵੇਂ ਪੰਛੀ) ਆਕਾਸ਼ ਤੱਕਦੇ (ਭਾਵ ਉਡ ਜਾਂਦੇ ਹਨ, ਤਿਵੇਂ ਜੀਵ ਜੀਵਨ ਇਥੇ ਬਿਤਾਕੇ ਮੌਤ ਨੂੰ ਪ੍ਰਾਪਤ ਹੁੰਦੇ ਹਨ ਤੇ ਫੇਰ) ਕਰਮਾਂ ਦੁਆਰਾ (ਪਈ) ਲਿਖਤ ਅਨੁਸਾਰ (ਪਰਲੋਕ ਵਿਚ ਤੇ ਜਨਮ ਮਰਣ ਵਿਚ) ਦਸੋ ਦਿਸ਼ਾ ਪਏ ਭਟਕਦੇ ਹਨ। ਇਹ ਤਾਂ ਹੈ ਬੰਧੁ ਵਿਚ ਪਏ ਰਹਿਣ ਦਾ ਪ੍ਰਕਾਰ; ਹੁਣ ਲਓ ਮੁਕਤੀ ਦਾ ਪ੍ਰਕਾਰ:)।

**ਨਾਮ ਸੰਜੋਗੀ ਗੋਇਲਿ ਥਾਟੁ॥**

(ਜੋ ਲੋਕ ਮਨ ਦੇ ਮੋਹ ਵਿਚ ਨਹੀਂ ਫਸੇ ਸਗੋਂ ਹਰੀ) ਨਾਮ ਦੇ ਨਾਲ ਸੰਜੋਗੀ ਹੋਏ ਹਨ (ਓਹ ਇਥੋਂ ਦਾ ਵਾਸਾ) ਗੋਇਲ ਦੇ ਵਿਚਲੇ ਛੱਪਰ (ਵਾਸ ਵਾਂਕੂ ਸਮਝਦੇ ਹਨ। ਉਹਨਾਂ ਦਾ) ਕਾਮ

---

* ਅਥਵਾ ਵਜੋਗ ਨਾਲ ਕਹਿ ਰਹੇ ਹਨ ਕਿ ਤੂੰ ਪੁੱਛਦਾ ਹੈਂ ਜੀਵ ਕਿਥੋਂ ਉਪਜਦਾ ਹੈ, ਮੈਂ ਕਹਿੰਦਾ ਹਾਂ ਜਗਤ ਜੀਵ ਦੇ ਮਨ ਵਿਚੋਂ ਉਪਜਦਾ ਤੇ ਲੀਨ ਹੁੰਦਾ ਹੈ। ਅਗਜਾਨ ਕਾਲ ਵਿਚ ਉਪਜਦਾ ਹੈ, ਗਜਾਨ ਕਾਲ ਵਿਚ ਵਿਲਯ ਹੋ ਜਾਂਦਾ ਹੈ।

| | |
|---|---|
| ਕਾਮ ਕ੍ਰੋਧ ਫੂਟੈ ਬਿਖੁ ਮਾਟੁ ॥<br>ਬਿਨੁ ਵਖਰ ਸੂਨੋ ਘਰੁ ਹਾਟੁ ॥<br>ਗੁਰ ਮਿਲਿ ਖੋਲੇ ਬਜਰ ਕਪਾਟ ॥ ੪ ॥ | ਕ੍ਰੋਧ ਦਾ ਜ਼ਹਿਰੀਲਾ ਮਟਕਾ ਭੱਜ ਜਾਂਦਾ ਹੈ*, (ਉਹਨਾਂ ਦਾ) ਸਰੀਰ ਤੇ ਮਨ (ਵਾਸ਼ਨਾ ਤ੍ਰਿਸ਼ਨਾ ਦੇ⁕) ਵਖਰੇ ਤੋਂ ਬਿਨਾਂ (ਹੁਣ) ਸੁੰਞੇ ਹੋ ਗਏ ਹਨ* (ਕਿਉਂਕਿ ਉਹਨਾਂ ਨੇ) ਗੁਰੂ ਨੂੰ ਮਿਲਕੇ (ਅਗਿਆਨ ਦੇ) ਕਰੜੇ ਤਖਤੇ ਖੋਹਲ ਲਏ ਹਨ❖। |
| ਸਾਧੁ ਮਿਲੈ ਪੂਰਬ ਸੰਜੋਗ ॥<br>ਸਚਿ ਰਹਸੇ ਪੂਰੇ ਹਰਿ ਲੋਗ ॥<br>ਮਨੁ ਤਨੁ ਦੇ ਲੈ ਸਹਜਿ ਸੁਭਾਇ ॥<br>ਨਾਨਕ ਤਿਨ ਕੈ ਲਾਗਉ ਪਾਇ ॥੫॥੬॥ | (ਐਸੇ) ਸਾਧੂ ਸੱਚ ਵਿਚ ਆਨੰਦ ਰਹਿੰਦੇ ਹਨ, (ਓਹ) ਪੂਰੇ ਪੂਰੇ ਹਰੀ ਦੇ ਲੋਗ ਹੁੰਦੇ ਹਨ, (ਓਹ) ਪੂਰਬਲੇ ਸੰਜੋਗਾਂ ਕਰਕੇ ਮਿਲਦੇ ਹਨ। (ਜੇ ਕੋਈ ਮਿਲ ਪਵੇ ਤਾਂ) ਮਨ ਤਨ (ਅਰਪ) ਦੇਹ (ਤੇ ਉਨ੍ਹਾਂ ਤੋਂ) ਲੈ ਲੈ 'ਸੁਭਾਵਕ ਸਹਜ' ਵਿਚ (ਨਿਵਾਸ)। ਹੇ ਨਾਨਕ! (ਮੈਂ ਚਾਹੁੰਦਾ ਹਾਂ ਕਿ ਮੈਂ) ਉਨ੍ਹਾਂ ਦੇ ਚਰਨੀਂ ਲੱਗਾਂ॥੫॥੬॥ (ਇਹ ਦੱਸਿਆ ਵੇਰਵੇ ਨਾਲ ਅਬਿਨਾਸੀ ਸਹਜ ਵਿਚ ਸਮਾਵਣ ਦਾ ਪ੍ਰਕਾਰ)। |

**ਵਜਾਖਜਾ**– ਇਸ ਸ਼ਬਦ ਦੀ ਵਜਾਖਜਾ ਨਾਲੋ ਨਾਲ ਆ ਚੁਕੀ ਹੈ। ਇਸ ਵਿਚ ਜਨਮ ਮਰਨ ਦੇ ਚਲ ਰਹੇ ਪ੍ਰਵਾਹ ਦਾ ਜ਼ਿਕਰ ਹੈ।

**ਨਿਰੁਕ੍ਤ**– ਜਾਤੋ-ਜਾਤੋ ਪਦ ਦੇ ਅਰਥਾਂ ਵਿਚ ਕਈ ਵੀਚਾਰ ਹਨ। ਇਕ ਤਾਂ ਹੈ ਕਿ 'ਜਾਤੋ ਜਾਇ'=ਜਾਣਨਾ ਚਾਹੀਦਾ ਹੈ, ਯਾ ਕਿਵੇਂ ਜਾਣਿਆ ਜਾਵੇ?(੨) ਜੰਮਦਾ ਹੈ ਤੇ ਜਾਂਦਾ ਹੈ। (੩) ਜਾਤੋ ਜਾਇ=ਜਾਂਦਾ ਹੈ ਥਾਂ, ਕਹਾਂ=ਕਿਹੜੀ=(ਜੀਵ) ਕਿਹੜੇ ਥਾਂ ਜਾਂਦਾ ਹੈ? ਇਹ ਅਰਥ ਵਧੀਕ ਨੇੜੇ ਢੁੱਕਦਾ ਹੈ। (੪) ਜਾਤੋ ਪਦ ਗੁਰੂ ਜੀ ਨੇ ਨਵਾਂ ਰਚਿਆ ਜਾਪਦਾ ਹੈ, ਜਿਸ ਤਰ੍ਹਾਂ ਮਸਤਣਾ ਤੋਂ ਮਾਤੋ, ਜੋ ਮੱਤਾ ਹੈ, ਰਤਣਾ ਤੋਂ ਰਾਤੋ-ਜੋ ਰਤਿਆ ਹੈ। ਇਸ ਤਰ੍ਹਾਂ ਜਾਣਨਾ ਤੋਂ ਜਾਤੋ=ਜੋ ਜਾਣਦਾ ਹੈ, ਜਾਣਨਹਾਰ ਜੀਵ ਹੈ। ਇਸ ਅਰਥ ਵਿਚ 'ਜੀਵ' ਪਦ ਦਾ ਅਧਜਾਹਾਰ ਨਹੀਂ ਕਰਨਾ ਪੈਂਦਾ। ਇਹੋ ਅਰਥ ਉਪਰ ਦਿੱਤਾ ਗਿਆ ਹੈ।

ਨਰਹਰ- (ਸੰਸ:, ਨਰਹਰਿ:) ਨਰਸਿੰਘ ਅਵਤਾਰ। ੨. ਨਰਾਂ ਵਿੱਚੋਂ ਸ੍ਰੇਸ਼ਟ, ਅਕਾਲ ਪੁਰਖ।

ਨਿਹਕਾਮੁ- (ਸੰਸ:,ਨਿਖੁਕਾਮ) ਕਾਮਨਾ ਤੋਂ ਰਹਤ।

ਤਰਵਰ- ਬ੍ਰਿਛ। ਨਿਸਿ-ਰਾਤ। ਬਾਸੁ-ਵਾਸਾ।

ਸਾਝ- ਸੰਧਿਆ, ਭਾਵ ਰਾਤ। 'ਓਥੈ ਦਿਹੁ ਐਥੇ ਸਭ ਰਾਤਿ॥' (ਮਲਾਰ ਮਹਲਾ ੧-੮)

ਗੋਇਲਿ ਥਾਟੁ- ਅਗਲੇ ਸਮੇਂ ਬਰਸਾਤ ਵਿਚ ਗੁੱਜਰ ਲੋਕ ਬਾਰਾਂ ਵਿਚ ਪਸ਼ੂ ਲੈ ਜਾਇਆ ਕਰਦੇ ਸਨ, ਜਿਥੇ ਖੁੱਲ੍ਹੇ ਘਾਹ ਹੁੰਦੇ ਸਨ। ਰਹਿਣੇ ਲਈ ਆਰਜ਼ੀ ਛੱਪਰ ਪਾ ਲੈਂਦੇ ਸਨ। ਫੇਰ ਡੰਗਰ ਤੇ ਕੱਠਾ ਕੀਤਾ ਘਿਉ ਲੈ ਘਰੀਂ ਆ ਜਾਂਦੇ ਸਨ।

ਗੋਇਲ- ਗਊ ਚਰਨ ਦੀਆਂ ਮਲ ਗੁਜ਼ਾਰਾਂ। ਵਿਸ਼ੇਸ਼ ਲਈ ਦੇਖੋ ਪਿਛੇ ਪੰਨਾ ੪੯੫।

ਥਾਟੁ- ਛਪਰ ਆਦਿ ਵਸੇਬਾ। ਮਾਟੁ-ਮਟਕਾ। ਕਪਾਟ-ਬੂਹੇ, ਦਰਵਾਜ਼ੇ।

ਵਖਰ- ਮਾਲ। ਪੂੰਜੀ। ਅਗਲੇ ਸਬਦ ਵਿਚ ਦਸਿਆ ਹੈ:-

ਪੂੰਜੀ ਪਾਪ ਲੋਭ ਕੀ ਕੀਤੁ॥

---

* ਜਿਵੇਂ ਗੋਇਲ ਵਾਸੀਆਂ ਦੇ ਟੁਰ ਆਉਣ ਤੇ ਉਹਨਾਂ ਦੇ ਦਹੀਂ ਦੁੱਧ ਦੇ ਮਟਕੇ ਪਏ ਹੋਏ ਹੀ ਫੁਟ ਜਾਂਦੇ ਹਨ।

⁕ ਅਗਲੇ ਸ਼ਬਦ ਵਿਚ ਪੂੰਜੀ ਲੋਭ ਪਾਪ ਦੀ ਦੱਸੀ ਹੈ।

* ਜਿਵੇਂ ਗੋਇਲ ਵਾਸੀਆਂ ਦੇ ਟੁਰ ਆਉਣ ਤੇ ਉਹਨਾਂ ਦੇ ਛਤੇ ਛੱਪਰਾਂ ਦੇ ਘਰ ਹਟ ਸੁੰਞੇ ਰਹਿ ਜਾਂਦੇ ਹਨ।

❖ ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ॥ (ਸਿਰੀ ਰਾਗੁ ਮਹਲਾ ੫-੯੨)

## [ਗਉੜੀ ਗੁਆਰੇਰੀ ਮਹਲਾ ੧, ਚਉਪਦਾ-੭]

| ਮੂਲ | ਅਰਥ |
|---|---|
| ਗਉੜੀ ਮਹਲਾ ੧ ॥ | |
| ਕਾਮੁ ਕ੍ਰੋਧੁ ਮਾਇਆ ਮਹਿ ਚੀਤੁ ॥<br>ਝੂਠ ਵਿਕਾਰਿ ਜਾਗੈ ਹਿਤ ਚੀਤੁ ॥<br>ਪੂੰਜੀ ਪਾਪ ਲੋਭ ਕੀ ਕੀਤੁ ॥<br>ਤਰੁ ਤਾਰੀ ਮਨਿ ਨਾਮੁ ਸੁਚੀਤੁ ॥ ੧ ॥ | (ਹੇ ਜੀਵ! ਜੇ ਤੇਰਾ) ਕਾਮ ਕ੍ਰੋਧ ਤੇ ਮਾਇਆ ਵਿਚ ਚਿਤ (ਲੱਗ ਰਿਹਾ ਹੈ) ਝੂਠ ਦੇ ਵਿਕਾਰ (ਮਾੜੇ ਕਰਮ) ਵਿਚ ਮੋਹ ਭਰਿਆ ਚਿਤ ਜਾਗਦਾ (ਸਾਵਧਾਨ ਰਹਿੰਦਾ ਹੈ, ਤੇ ਤੂੰ) ਪੂੰਜੀ ਪਾਪਾਂ ਦੇ ਲੋਭ ਦੀ (ਕੱਠੀ) ਕੀਤੀ ਹੈ, (ਤਦ ਬੀ ਜੇ ਤੂੰ ਬਚਣਾ ਚਾਹੇਂ ਤਾਂ) ਮਨ ਵਿਚ ਨਾਮ ਨੂੰ (ਧਾਰਨ ਕਰ, ਭਲੀ ਪ੍ਰਕਾਰ) ਚਿੰਤਨ ਕਰ* (ਤੇ ਇਸ ਨਾਮ) ਬੇੜੀ (ਤੇ ਚੜ੍ਹਕੇ ਹੰਸ ਹੇਤ ਲੋਭ ਕੋਪ ਦੀ ਨਦੀ ਨੂੰ) ਤਰ ਜਾਹ॥੧॥ |
| ਵਾਹੁ ਵਾਹੁ ਸਾਚੇ ਮੈ ਤੇਰੀ ਟੇਕ ॥<br>ਹਉ ਪਾਪੀ ਤੂੰ<br>ਨਿਰਮਲੁ ਏਕੁ ॥ ੧ ॥ ਰਹਾਉ ॥ | ਧੰਨਤਾ ਹੈ (ਤੈਨੂੰ), ਧੰਨਤਾ ਹੈ (ਤੈਨੂੰ ਹੇ ਮੇਰੇ) ਸਚੇ (ਕਰਤਾਰ! ਕਿ) ਮੈਨੂੰ ਤੇਰੀ ਟੇਕ ਹੈ। (ਚਾਹੋ) ਮੈਂ ਪਾਪੀ ਹਾਂ (ਪਰ) ਤੂੰ ਅਦੁਤੀ ਨਿਰਮਲ ਹੈ (ਅਦੁਤੀ ਇਸ ਕਰਕੇ ਕਿ ਆਪ ਨਿਰਮਲ ਹੈ ਤੇ ਮੈਲਿਆਂ ਨੂੰ ਨਿਰਮਲ ਕਰ ਲੈਂਦਾ ਹੈ)॥੧॥ਰਹਾਉ॥ |
| ਅਗਨਿ ਪਾਣੀ ਬੋਲੈ ਭੜਵਾਉ ॥<br>ਜਿਹਵਾ ਇੰਦ੍ਰੀ ਏਕੁ ਸੁਆਉ ॥<br>ਦਿਸਟਿ ਵਿਕਾਰੀ ਨਾਹੀ ਭਉ ਭਾਉ ॥<br>ਆਪੁ ਮਾਰੇ ਤਾ ਪਾਏ ਨਾਉ ॥ ੨ ॥ | (ਜਿਸ ਤਰ੍ਹਾਂ) ਅਗਨੀ(ਪਾਕੇ) ਪਾਣੀ (ਉਬਲਦਾ ਹੈ ਤਾਂ ਸਾਂ ਸਾਂ ਕਰਕੇ) ਹਵਾੜ* ਬੋਲਦੀ ਹੈ; (ਉਸੀ ਤਰ੍ਹਾਂ ਨਾਮ ਵਿਹੂਣੇ ਦੇ ਸਾਹ ਚਲਦੇ ਹਨ। ਇਸ ਪ੍ਰਾਣ ਕਲਾ ਚਲਦੀ ਦੇ ਆਸਰੇ) ਜੀਭ (ਆਦਿਕ ਸਾਰੇ) ਇੰਦ੍ਰਯ (ਆਪੋ ਅਪਣੇ ਵਿਸ਼ਿਆਂ ਅਨੁਸਾਰ) ਇਕ ਇਕ ਸੁਆਦ ਵਿਚ (ਲਗੇ ਹੋਏ) ਹਨ। (ਇਥੋਂ ਤਾਈਂ ਕਿ ਜੀਵ ਦੀ) ਦ੍ਰਿਸ਼ਟੀ ਹੀ ਵਿਕਾਰਾਂ ਵਾਲੀ ਹੋ ਰਹੀ ਹੈ, (ਨਾ ਪ੍ਰਭੂ ਦਾ) ਭੈ ਹੈ ਨਾ ਪ੍ਰੇਮ ਹੈ। (ਪਰ ਬਚਣੇ ਦਾ ਰਸਤਾ ਨਾਮ ਹੈ ਤੇ) ਨਾਮ ਤਾਂ ਮਿਲਦਾ ਹੈ ਜੇ ਆਪਾ (ਭਾਵ ਹੰਕਾਰ) ਮਾਰ ਲਵੇ (ਭਾਵ ਨਾਮ ਹੰਕਾਰ ਨੂੰ ਮਾਰਿਆਂ ਪ੍ਰਾਪਤ ਹੁੰਦਾ ਹੈ*)॥੨॥ |
| ਸਬਦਿ ਮਰੈ ਫਿਰਿ ਮਰਣੁ ਨ ਹੋਇ ॥<br>ਬਿਨੁ ਮੂਏ ਕਿਉ ਪੂਰਾ ਹੋਇ ॥<br>ਪਰਪੰਚਿ ਵਿਆਪਿ ਰਹਿਆ ਮਨੁ ਦੋਇ॥<br>ਥਿਰੁ ਨਾਰਾਇਣੁ ਕਰੇ ਸੁ ਹੋਇ ॥ ੩ ॥ | (ਜੋ) ਸ਼ਬਦ ਦੁਆਰਾ (ਜੀਉਂਦੇ ਹੀ ਹਉਂ ਵਲੋਂ) ਮਰ ਜਾਏਗਾ (ਉਸ ਨੂੰ) ਫੇਰ (ਜਨਮ) ਮਰਣ ਨਹੀਂ ਹੋਵੇਗਾ, (ਇਸ ਤਰ੍ਹਾਂ ਜੀਉਂਦਿਆਂ) ਮਰੇ ਬਿਨਾਂ (ਜੀਵ) ਪੂਰਾ ਕੀਕੂੰ ਹੋਵੇਗਾ (ਕਿਉਂਕਿ) ਛਲ ਰੂਪ ਸੰਸਾਰ ਵਿਚ ਲਗਾ ਹੋਇਆ (ਉਸ ਦਾ) ਮਨ ਦੋ ਹੋ ਰਿਹਾ ਹੈ (ਭਾਵ ਦੁਐਤ ਵਿਚ ਹੈ। ਦੁਐਤ ਨਾਲ ਅਟਿਕਵੇਂ ਜਿਸ ਮਨ ਨੂੰ) ਵਾਹਿਗੁਰੂ ਅਡੋਲ ਕਰੇ ਉਹੀ (ਪੂਰਾ) ਹੋਵੇਗਾ॥੩॥ |

---

* ਸੁਚੀਤੁ=ਭਲੀ ਪ੍ਰਕਾਰ ਚਿੰਤਨ ਕਰ।

⁂ ਭੜਵਾਉ=(ਪ: ਪੰਜਾਬੀ) ਭਾਫ।

* ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥ (ਵਡਹੰਸ ਮਹਲਾ ੩-੯)

| | |
|---|---|
| ਬੋਹਿਥਿ ਚੜਉ ਜਾ ਆਵੈ ਵਾਰੁ ॥<br>ਠਾਕੇ ਬੋਹਿਥ ਦਰਗਹ ਮਾਰ ॥<br>ਸਚੁ ਸਾਲਾਹੀ ਧੰਨੁ ਗੁਰਦੁਆਰੁ ॥<br>ਨਾਨਕ ਦਰਿ ਘਰਿ ਏਕੰਕਾਰੁ ॥੪॥੭॥ | ਜਦੋਂ ਵਾਰੀ ਆਵੇ (ਮਨੁਖਾ ਜਨਮ ਦੇ) ਜਹਾਜ਼ ਦੇ ਚੜ੍ਹ ਬੈਠਾ* (ਭਾਵ ਮਨੁੱਖਾ ਜਨਮ ਪਾਕੇ ਨਾਮ ਜਪਾਂ। ਜੋ ਇਸ) ਜਹਾਜ਼ ਨੂੰ ਰੋਕੇ (ਭਾਵ ਮਨੁੱਖਾ ਜਨਮ ਨੂੰ ਨਾਮ ਜਪਕੇ ਸਫਲ ਨਾ ਕਰੇ ਪਰ ਆਤਮਘਾਤ ਦੁਆਰਾ ਖ਼ਤਮ ਕਰ ਦੇਵੇ) ਉਸ ਨੂੰ ਦਰਗਾਹ ਦੀ ਮਾਰ ਹੁੰਦੀ ਹੈ※। ਧੰਨ ਹੈ ਗੁਰੂ ਕਾ ਦੁਆਰ (ਜਿਥੇ ਬੈਠਕੇ) ਸਚੇ (ਵਾਹਿਗੁਰੂ) ਨੂੰ ਸਲਾਹ ਰਿਹਾ ਹਾਂ; (ਜਿਸ ਕਰਕੇ) ਦਰਗਾਹ ਵਿਚ (ਵੱਸਣੇ ਵਾਲਾ) ਏਕੰਕਾਰ (ਮੈਨੂੰ) ਮਨ ਵਿਚ ਹੀ (ਪ੍ਰਾਪਤ ਹੋ ਗਿਆ) ਹੈ॥੪॥੭॥ |

## [ਗਉੜੀ ਗੁਆਰੇਰੀ ਮਹਲਾ ੧, ਚਉਪਦਾ-੮]

| ਮੂਲ | ਅਰਥ |
|---|---|
| ਗਉੜੀ ਮਹਲਾ ੧ ॥ | |
| ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥<br>ਅੰਮ੍ਰਿਤ ਧਾਰ ਗਗਨਿ ਦਸ ਦੁਆਰਿ ॥<br>ਤ੍ਰਿਭਵਣੁ ਬੇਧਿਆ ਆਪਿ ਮੁਰਾਰਿ ॥੧॥ | ਬ੍ਰਹਮ ਬੀਚਾਰ ਦੁਆਰਾ ਮੂਧਾ ਪਿਆ (ਹਿਰਦੇ ਦਾ) ਕਮਲ (ਉਲਟ ਗਿਆ ਹੈ, ਭਾਵ ਸਿੱਧਾ ਹੋ ਗਿਆ ਹੈ ਤਦ ਕੀਹ ਡਿੱਠਾ ਕਿ) ਦਸਮ ਦੁਆਰ ਰੂਪੀ ਆਕਾਸ਼ ਵਿਚ ਅੰਮ੍ਰਿਤਧਾਰਾ (ਦੀ ਵਰਖਾ ਹੋ ਰਹੀ ਹੈ ਤੇ) ਸਾਰੇ ਸੰਸਾਰ ਨੂੰ ਮੁਰਾਰੀ ਆਪ (ਆਪਣੀ ਹਜ਼ੂਰੀ ਨਾਲ) ਵਿੰਨ੍ਹ ਰਿਹਾ ਹੈ (ਭਾਵ ਪਰੀ ਪੂਰਣ ਹੈ)॥੧॥ |
| ਰੇ ਮਨ ਮੇਰੇ ਭਰਮੁ ਨ ਕੀਜੈ ॥<br>ਮਨਿ ਮਾਨਿਐ<br>ਅੰਮ੍ਰਿਤ ਰਸੁ ਪੀਜੈ ॥ ੧ ॥ ਰਹਾਉ ॥ | (ਹੁਣ) ਹੇ ਮੇਰੇ ਮਨ! ਭਰਮ ਨਹੀਂ ਕਰਨਾ ਚਾਹੀਦਾ, ਮਨ ਦੇ ਮੰਨ ਜਾਣ ਕਰਕੇ (ਹੁਣ) ਅੰਮ੍ਰਿਤ ਦਾ ਰਸ ਪੀਓ। (ਭਾਵ ਜਦ ਉਪਰ ਦੱਸੀ ਪ੍ਰਾਪਤੀ ਹੋ ਗਈ ਹੈ ਤੇ ਮਨ ਮੰਨ ਗਿਆ ਹੈ ਕਿ ਸਚ ਮੁਚ ਹੋਈ ਹੈ, ਹੁਣ ਸੋਚਾਂ ਵਿਚ ਨਾ ਪਉ, ਹੁਣ ਰਸ ਮਾਣ)॥ਰਹਾਉ॥ |
| ਜਨਮੁ ਜੀਤਿ ਮਰਣਿ ਮਨੁ ਮਾਨਿਆ ॥<br>ਆਪਿ ਮੂਆ ਮਨੁ ਮਨ ਤੇ ਜਾਨਿਆ ॥<br>ਨਜਰਿ ਭਈ ਘਰੁ ਘਰ ਤੇ ਜਾਨਿਆ॥੨॥ | (ਜਦ) ਮਰਣੇ ਨੂੰ ਮਨ ਨੇ ਸ੍ਵੀਕਾਰ ਕਰ ਲਿਆ (ਤਾਂ) ਜਨਮ ਜਿੱਤ ਹੋ ਗਿਆ। (ਹਾਂ, ਜਦ ਮਨ) ਆਪਾ ਭਾਵ ਤੋਂ ਮਰ ਗਿਆ ਤਾਂ ਮਨ ਨੂੰ (ਭਾਵ ਚੇਤਨ ਨੂੰ ਸ਼ੁੱਧ) ਮਨ ਦੁਆਰਾ ਜਾਣ ਲਿਆ। (ਅਥਵਾ ਜਦ ਆਪਾ ਭਾਵ ਮਰ ਗਿਆ ਤਦ ਮਨ ਨੇ ਸ਼ਿਰੋਮਣੀ ਪ੍ਰਭੂ ਨੂੰ ਗੁਰੂ ਦੇ ਮਨ=ਮੰਤ੍ਰ ਕਰਕੇ ਜਾਣ |

* ਜਹਾਜ਼ ਚੜ੍ਹਨਾ ਤੋਂ ਮੁਰਾਦ ਦੀਖਜਤ ਹੋਣੇ ਦੀ ਹੈ। ਸਿੱਖੀ ਵਿਚ ਅੰਮ੍ਰਿਤ ਛਕਕੇ ਦੀਖਜਤ ਹੋਣ ਨੂੰ ਹੁਣ ਤਾਈ ਜਹਾਜ਼ ਚੜ੍ਹਨਾ ਆਖਦੇ ਹਨ।

※ ਕਈ ਮਤਾਂ ਮਤਾਂਤ੍ਰਾਂ ਵਿਚ ਮਨੁੱਖਾ ਜਨਮ ਨੂੰ ਪਾਪ ਕਰਮ ਸਮਝਿਆ ਹੈ ਤੇ ਇਸ ਤੋਂ ਛੁਟਕਾਰਾ ਪਾਉਣਾ, ਚਾਹੇ ਉਹ ਕਿਸੇ ਅਪ੍ਰਿਕ੍ਰਿਤਕ (Un-natural) ਤ੍ਰੀਕੇ ਨਾਲ ਹੋਵੇ, ਨਾਸ਼ ਕਰਨਾ ਓਹ ਪੁੰਨ ਸਮਝਦੇ ਹਨ. ਇਸ ਗੱਲ ਦੀ ਗੁਰੂ ਘਰ ਵਿਚ ਅਪ੍ਰਸੰਸਾ ਹੈ:-

ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ॥ ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ॥
ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ॥੩॥   (ਸਿਰੀ ਰਾਗੁ ਮਹਲਾ ੧, ਅਸਟ:੧੪)

| | |
|---|---|
| ਜਤੁ ਸਤੁ ਤੀਰਥੁ ਮਜਨੁ ਨਾਮਿ ॥<br>ਅਧਿਕ ਬਿਥਾਰੁ ਕਰਉ ਕਿਸੁ ਕਾਮਿ ॥<br>ਨਰ ਨਾਰਾਇਣ ਅੰਤਰਜਾਮਿ ॥ ੩ ॥ | ਲਿਆ। (ਜਦੋਂ) ਮੇਹਰ ਦੀ ਨਜ਼ਰ ਹੋਈ ਤਾਂ ਸਰੂਪ ਨੂੰ ਹਿਰਦੇ ਵਿਚੋਂ ਹੀ ਪਛਾਣ ਲਿਆ (ਇਹ ਸਾਰੀ ਪ੍ਰਾਪਤੀ ਨਾਮ ਨਾਲ ਹੋਈ ਹੈ॥੨॥ |
| ਆਨ ਮਨਉ ਤਉ ਪਰ ਘਰ ਜਾਉ ॥<br>ਕਿਸੁ ਜਾਚਉ ਨਾਹੀ ਕੋ ਥਾਉ ॥ | (ਸੋ ਮੇਰੇ ਲਈ) ਜਤ, ਸਤ, ਤੀਰਥ ਇਸ਼ਨਾਨ (ਸਭੋ ਕੁਛ ਨਾਮ ਵਿਚ ਹੈ। ਹੋਰ ਵਿਸਥਾਰ ਕਰਾਂ ਤਾਂ ਕਿਸ ਕੰਮ ਹੈ (ਜਦ ਕਿ) ਪ੍ਰਭੂ (ਆਪ) ਅੰਦਰ ਇਸਥਿਤ ਹੈ॥੩॥ |
| ਨਾਨਕ ਗੁਰਮਤਿ<br>ਸਹਜਿ ਸਮਾਉ ॥ ੪ ॥ ੮ ॥ | (ਜੇ) ਮੈਂ (ਕਿਸੇ) ਹੋਰ ਨੂੰ ਮੰਨਦਾ ਹੋਵਾਂ ਤਾਂ (ਪ੍ਰਭੂ ਦਾ ਘਰ ਛਡਕੇ) ਪਰਾਏ ਘਰ ਜਾਵਾਂ (ਤੇ ਹੋਰ) ਕਿਸ ਤੋਂ (ਕੁਛ) ਮੰਗਾ (ਕਿਉਂਕਿ) ਕੋਈ ਹੋਰ ਥਾਂ ਹੈ ਹੀ ਨਹੀਂ। (ਮੈਂ) ਨਾਨਕ (ਤਾਂ ਇਹੋ ਚਾਹੁੰਦਾ ਹਾਂ ਕਿ) ਗੁਰੂ ਦੀ ਮਤਿ ਦੁਆਰਾ ਸਹਜ ਵਿਚ ਸਮਾਇਆ ਰਹਾਂ॥੪॥੮॥ |

## [ਗਉੜੀ ਗੁਅਰੇਰੀ ਮਹਲਾ ੧, ਚਉਪਦਾ-੯]

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ 'ਜੀਵਤ ਮਰਣੇਂ' ਦਾ ਫੇਰ ਪ੍ਰਕਾਰ ਦੱਸਿਆ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੧ ॥<br>ਸਤਿਗੁਰੁ ਮਿਲੈ ਸੁ ਮਰਣੁ ਦਿਖਾਏ ॥<br>ਮਰਣ ਰਹਣ ਰਸੁ ਅੰਤਰਿ ਭਾਏ ॥<br>ਗਰਬੁ ਨਿਵਾਰਿ ਗਗਨ ਪੁਰੁ ਪਾਏ ॥੧॥ | (ਪਹਿਲੀ ਗੱਲ ਇਹ ਹੈ ਕਿ) ਸਤਿਗੁਰੂ ਮਿਲ ਪਵੇ (ਤਾਂ) ਉਹ (ਜੀਵਤ) ਮਰਣਾ (ਕੀਹ ਵਸਤੂ ਹੈ) ਦਿਖਾ ਦੇਵੇਗਾ। (ਨਾਂ ਕੇਵਲ ਦਿਖਾਏਗਾ ਸਗੋਂ ਜੀਉਂਦਿਆਂ) ਮਰਕੇ (ਫੇਰ ਜੀਉਂਦੇ) ਰਹਿਣ ਦਾ ਰਸ (ਸਾਡੇ) ਅੰਦਰ ਚੰਗਾ ਲਗਵਾ ਦੇਵੇਗਾ। (ਉਹ ਕੀਕੂੰ ਕਰੇਗਾ? ਉਤਰ:- ਉਹ ਸਾਡਾ) ਹੰਕਾਰ ਤਾਂ ਦੂਰ ਕਰ ਦੇਵੇਗਾ ਅਰ ਗਗਨ ਮੰਡਲ ਵਿਚ (ਸਾਨੂੰ) ਪਾ ਦੇਵੇਗਾ। (ਭਾਵ ਸਾਡੇ ਨਿੱਕੇ ਬਣੇ ਆਪੇ ਨੂੰ ਆਕਾਸ਼ ਵਤ ਵਿਸ਼ਾਲ ਤੇ ਅਨੰਦ ਪਰਮਾਤਮ ਦੇਵ ਵਿਚ ਪੁਚਾਕੇ ਤਦਰੂਪ ਕਰ ਦੇਵੇਗਾ)। |
| ਮਰਣੁ ਲਿਖਾਇ ਆਏ ਨਹੀ ਰਹਣਾ ॥<br>ਹਰਿ ਜਪਿ ਜਾਪਿ<br>ਰਹਣੁ ਹਰਿ ਸਰਣਾ ॥ ੧ ॥ ਰਹਾਉ ॥ | (ਗਰਬ ਕੀਕੂੰ ਨਿਵਾਰੇਗਾ? ਉੱਤਰ: ਓਹ ਦੱਸੇਗਾ ਕਿ ਭਾਈ ਅੰਤ ਮਰਨਾ ਹੈ) ਮਰਨਾ ਤਾਂ (ਪਹਿਲੋਂ ਹੀ) ਲਿਖਾਕੇ (ਏਥੇ) ਆਏ ਹਾਂ (ਤਾਂਤੇ ਸਦਾ ਏਥੇ) ਰਹਿਣਾ ਹੀ ਨਹੀਂ, (ਫੇਰ ਕਿਉਂ ਨਾ ਓਸ ਮਰਨ ਦੀ ਜਾਚ ਸਿਖੀਏ ਜਿਸ ਨਾਲ ਬਹੁੜ ਇਹ ਮਰਨਾ ਨਾ ਹੋਵੇ! ਉਹ ਤ੍ਰੀਕਾ ਹੈ:) ਹਰੀ ਦੀ ਸ਼ਰਣ ਵਿਚ ਰਹਿਣਾ, (ਹਰੀ ਦੀ ਸ਼ਰਣ ਵਿਚ ਰਹੀਦਾ ਹੈ) ਹਰੀ (ਨਾਮ) ਦਾ ਜਾਪ ਜਪਦੇ ਰਹਿਣ ਨਾਲ॥ਰਹਾਉ॥ |

* ਭਾਵ 'ਜੀਵਤੁ ਮਰੈ ਮਰੈ ਫੁਨਿ ਜੀਵੈ॥' (ਬਿਹਾਗੜਾ ਵਾਰ ਮ:੩-੪) ਦਾ ਸੁਆਦ ਸਾਡੇ ਅੰਦਰ ਚੰਗਾ ਲਗੇਗਾ।

| | |
|---|---|
| ਸਤਿਗੁਰੁ ਮਿਲੈ ਤ ਦੁਬਿਧਾ ਭਾਗੈ ॥ ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ॥ ਜੀਵਤੁ ਮਰੈ ਮਹਾ ਰਸੁ ਆਗੈ ॥ ੨ ॥ | (ਇਸ ਤਰ੍ਹਾਂ) ਸਤਿਗੁਰ ਦੇ ਮਿਲ ਪਿਆਂ (ਅੰਦਰੋਂ) ਦੁਐਤ ਦੂਰ ਹੁੰਦੀ ਹੈ, (ਹ੍ਰਿਦਾ) ਕਮਲ ਖਿੜ ਆਉਂਦਾ ਹੈ ਤੇ ਮਨ ਹਰੀ ਪ੍ਰਭੂ ਵਿਚ ਲੱਗ ਜਾਂਦਾ ਹੈ, (ਭਾਵ ਉਸਨੂੰ ਪ੍ਰਾਪਤ ਹੋ ਜਾਂਦਾ ਹੈ। ਐਸ ਤਰ੍ਹਾਂ) ਜੀਉਂਦਿਆਂ (ਕੋਈ) ਮਰੇ ਤਾਂ ਮਹਾਂ ਰਸ ਅੱਗੇ (ਖੜਾ ਦਿਸ ਪੈਂਦਾ) ਹੈ* ॥੨॥ |
| ਸਤਿਗੁਰਿ ਮਿਲਿਐ ਸਚ ਸੰਜਮਿ ਸੂਚਾ॥ ਗੁਰ ਕੀ ਪਉੜੀ ਊਚੋ ਊਚਾ ॥ ਕਰਮਿ ਮਿਲੈ ਜਮ ਕਾ ਭਉ ਮੂਚਾ ॥੩॥ | ਸਤਿਗੁਰ ਦੇ ਮਿਲਿਆਂ ਸੱਚ ਦੇ ਸੰਜਮ ਵਿਚ (ਪੈ ਕੇ ਜੀਵ) ਸੁੱਚਾ ਹੋ ਜਾਂਦਾ ਹੈ*। ਗੁਰੂ ਦੀ (ਦੱਸੀ ਭਗਤੀ ਇਕ) ਪਉੜੀ (ਦੀ ਨਿਆਈ ਉਚੇ ਲੈ ਜਾਣ ਵਾਲਾ ਮਾਰਗ ਹੈ ਜੋ ਜੀਵ ਚੜ੍ਹੇ ਉਹ) ਉੱਚੇ ਤੋਂ ਉੱਚਾ ਜਾਏਗਾ*। (ਪਰ ਗੁਰੂ) ਭਾਗਾਂ ਨਾਲ ਮਿਲਦਾ ਹੈ (ਮਿਲ ਪਵੇ ਤਾਂ) ਜਮ ਦਾ ਡਰ (ਹੀ) ਦੂਰ ਹੋ ਜਾਂਦਾ ਹੈ॥੩॥ |
| ਗੁਰਿ ਮਿਲਿਐ ਮਿਲਿ ਅੰਕਿ ਸਮਾਇਆ॥ ਕਰਿ ਕਿਰਪਾ ਘਰੁ ਮਹਲੁ ਦਿਖਾਇਆ॥ ਨਾਨਕ ਹਉਮੈ ਮਾਰਿ ਮਿਲਾਇਆ ॥ ੪ ॥ ੯ ॥ | (ਹੁਣ ਆਪਣੀ ਸਾਖ ਭਰਦੇ ਹਨ ਕਿ) ਗੁਰੂ ਦੇ ਪ੍ਰਾਪਤ ਹੋਇਆਂ (ਮੈਨੂੰ ਪਰਮਾਤਮਾ) ਮਿਲ ਪਿਆ (ਤੇ ਮੈਂ ਉਸਦੇ) ਸਰੂਪ ਵਿਚ ਸਮਾ ਗਿਆ। (ਕਿਸੇ ਗੁਣ ਕਰਕੇ ਨਹੀਂ ਕੇਵਲ) ਆਪਣੀ ਕਿਰਪਾ ਕਰਕੇ (ਗੁਰੂ ਨੇ ਮੈਨੂੰ) ਆਤਮਾ ਪਰਮਾਤਮਾ ਦਿਖਾ ਦਿੱਤਾ। ਹਾਂ ਮੇਰੀ ਹਉਮੈਂ ਮਾਰ ਕੇ ਸਾਈਂ ਨਾਲ ਮਿਲਾ ਦਿੱਤਾ, ਹੇ ਨਾਨਕ! ॥੪॥੯॥ |

**ਨਿਰੁਕ੍ਤ**- ਗਗਨ ਪੁਰੁ-ਆਕਾਸ਼ ਰੂਪੀ ਨਗਰ, ਦਸਮ ਦੁਆਰ।

(ਅ) ਚਿਤ ਰੂਪੀ ਆਕਾਸ਼।

(ੲ) ਪਰੀਪੂਰਣ ਪਰਮਾਤਮ ਦੇਵ। ਗੁਰੂ ਗ੍ਰੰਥ ਸਾਹਿਬ ਵਿਚ ਗਗਨ ਨਗਰ, ਗਗਨ ਮੰਡਲ ਪਦ ਹੋਰਥੇ ਬੀ ਆਏ ਹਨ।

| | |
|---|---|
| ਯਥਾ:-ਗਗਨ ਮੰਡਲ.......। | (ਰਾਮਕਲੀ ਵਾਰ ਮ: ੫-੧੨ ਤੇ ਭੈਰਉ ਕਬੀਰ ਜੀ-੧੧) |
| ਗਗਨ ਨਗਰਿ.............। | (ਆਸਾ ਕਬੀਰ ਜੀ-੧੮) |
| ਗਗਨਿ ਨਿਵਾਸਿ...........। | (ਆਸਾ ਮਹਲਾ ੧, ਅਸਟ:-੧) |

## [ਗਉੜੀ ਗੁਆਰੇਰੀ ਮਹਲਾ ੧, ਚਉਪਦਾ-੧੦]

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਕਰਮ, ਬਖ਼ਸ਼ਿਸ਼ ਗੁਰਮਤ ਸਾਈਂ ਭਰੋਸੇ ਰਹਿਣੇ ਤੇ ਰੌਸ਼ਨੀ ਪਾਕੇ ਇਨ੍ਹਾਂ ਧਾਰਨਾਂ ਦੇ ਧਾਰਨੀ ਭਗਤਾਂ ਦੀ ਸ਼ਰਣ ਲਈ ਅਰਦਾਸ ਕੀਤੀ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੧ ॥ | |
| ਕਿਰਤੁ ਪਇਆ ਨਹ ਮੇਟੈ ਕੋਇ ॥ | (ਪਹਿਲੇ ਕਰਮਾਂ ਨੂੰ ਲੈਂਦੇ ਹਨ) ਕੀਤੇ ਕਰਮਾਂ (ਦਾ ਜੋ ਲੇਖ) |

---

* (ਅ) ਜੀਵਤੁ ਮਰੈ ਮਹਾ ਰਸੁ (ਮਹਾ ਰਸੁ) ਆਗੈ=ਜੀਉਂਦਿਆਂ ਮਰੇ ਤੇ ਮਹਾਂ ਰਸ (ਮਿਲੇ ਤੇ) ਅਗੇ ਜਾਕੇ ਬੀ ਮਹਾ ਰਸ।

* ਸਚ ਸੰਜਮ ਤੇ ਪਵਿਤ੍ਰਤਾ ਪਾ ਲੈਂਦਾ ਹੈ।

* ਅਥਵਾ, ਉਚਿਆਂ (ਬ੍ਰਹਮਾਦਿਕਾਂ ਤੋਂ) ਉੱਚਾ ਜਾਏਗਾ।

ਕਿਆ ਜਾਣਾ ਕਿਆ ਆਗੈ ਹੋਇ ॥
ਜੋ ਤਿਸੁ ਭਾਣਾ ਸੋਈ ਹੂਆ ॥
ਅਵਰੁ ਨ ਕਰਣੈ ਵਾਲਾ ਦੂਆ ॥ ੧ ॥

ਪੈ ਗਿਆ ਹੈ (ਉਹ) ਕੋਈ ਨਹੀਂ ਮੇਟਦਾ। ਸਮਝ ਨਹੀਂ ਪੈਂਦੀ ਅੱਗੇ ਜਾਕੇ ਕੀ ਹੋਵੇਗਾ। (ਹੁਣ ਹੁਕਮ ਨੂੰ ਲੈਂਦੇ ਹਨ) ਜੋ (ਕੁਛ) ਹੋਇਆ ਹੈ ਉਸਨੂੰ ਭਾਇਆ ਤਾਂ ਹੋਇਆ ਹੈ (ਕਿਉਂਕਿ) ਦੂਜਾ ਹੋਰ ਕਰਨੇ ਵਾਲਾ ਕੋਈ ਨਹੀਂ ਹੈ॥੧॥

ਨਾ ਜਾਣਾ ਕਰਮ ਕੇਵਡ ਤੇਰੀ ਦਾਤਿ ॥
ਕਰਮੁ ਧਰਮੁ
ਤੇਰੇ ਨਾਮ ਕੀ ਜਾਤਿ ॥ ੧ ॥ ਰਹਾਉ ॥

(ਕਰਮ ਤੇ ਬਖ਼ਸ਼ਿਸ਼) ਨਾ ਮੈਂ ਕਰਮ (ਤੇ ਉਸਦੀ ਗਤੀ) ਨੂੰ ਜਾਣਦਾ ਹਾਂ, ਕਿ ਕੇਡੀ ਹੈ? (ਨਾ ਮੈਂ) ਤੇਰੀ ਬਖਸ਼ਿਸ਼ (ਦੀ ਵਡਿੱਤ ਨੂੰ ਜਾਣਦਾ ਹਾਂ ਕਿ ਓਹ) ਕੇਡੀ ਕੁ ਹੈ। (ਇਕ ਗੱਲ ਜ਼ਰੂਰ ਆਖਦਾ ਹਾਂ ਕਿ) ਕਰਮ ਤੇ ਧਰਮ ਤੇਰੇ ਨਾਮ ਦੀ ਗਜਾਤ* ਵਿਚ ਹਨ॥੧॥ਰਹਾਉ॥

ਤੂ ਏਵਡੁ ਦਾਤਾ ਦੇਵਣਹਾਰੁ ॥
ਤੋਟਿ ਨਾਹੀ ਤੁਧੁ ਭਗਤਿ ਭੰਡਾਰ ॥
ਕੀਆ ਗਰਬੁ ਨ ਆਵੈ ਰਾਸਿ ॥
ਜੀਉ ਪਿੰਡੁ ਸਭੁ ਤੇਰੈ ਪਾਸਿ ॥ ੨ ॥

(ਹੁਣ ਨਾਮ ਤੇ ਭਗਤੀ ਦੀ ਦਾਤ ਲਈ ਅਰਦਾਸ ਕਰਦੇ ਹਨ) ਤੂੰ ਏਡਾ ਵੱਡਾ ਦੇਣਹਾਰ ਦਾਤਾ ਹੈਂ (ਕਿ ਦੇਂਦਿਆਂ) ਤੇਰੇ ਭਗਤੀ ਦੇ ਭੰਡਾਰੇ ਤੋਟੇ ਵਿਚ ਨਹੀਂ ਆਉਂਦੇ। ਹੰਕਾਰ ਕੀਤਾ ਹੋਇਆ ਰਾਸ ਨਹੀਂ ਬੈਠਦਾ (ਇਸ ਲਈ ਮੇਰੀ ਅਰਦਾਸ ਹੈ ਕਿ ਮੈਂ ਅਪਣਾ) ਜੀਵ ਤੇ ਸਰੀਰ ਸਭ ਤੇਰੇ ਹਵਾਲੇ (ਸਮਝਾਂ)॥੨॥

ਤੂ ਮਾਰਿ ਜੀਵਾਲਹਿ ਬਖਸਿ ਮਿਲਾਇ॥
ਜਿਉ ਭਾਵੀ ਤਿਉ ਨਾਮੁ ਜਪਾਇ ॥
ਤੂੰ ਦਾਨਾ ਬੀਨਾ ਸਾਚਾ ਸਿਰਿ ਮੇਰੈ ॥
ਗੁਰਮਤਿ ਦੇਇ ਭਰੋਸੈ ਤੇਰੈ ॥ ੩ ॥

ਤੂੰ ਮਾਰੇਂ ਕਿ ਜੀਵਾਲੇਂ (ਤੂੰ ਕੀਤੇ ਕਰਮ) ਬਖਸ਼ ਕੇ (ਅਪਣੇ ਨਾਲ) ਮਿਲਾ ਲਵੇਂ, ਜਿਵੇਂ ਤੈਨੂੰ ਭਾਵੇ ਤਿਵੇਂ (ਮੈਨੂੰ) ਨਾਮ ਜਪਾ! ਤੂੰ ਜਾਣਦਾ ਹੈਂ, (ਤੂੰ) ਵੇਖਦਾ ਹੈਂ, (ਤੂੰ) ਮੇਰੇ ਸਿਰ ਉਤੇ ਸੱਚਾ (ਰਖਵਾਲਾ) ਹੈਂ, (ਮੈਨੂੰ) ਗੁਰਮਤਿ ਦੇਹ (ਕਿ ਸਦਾ) ਤੇਰੇ ਭਰੋਸੇ ਤੇ ਰਹਾਂ। (ਕਿਉਂਕਿ ਤੇਰੇ ਭਰੋਸੇ ਤੇਰੇ ਵਿਚ) ਮਨ ਰੱਤਾ ਰਹੇ

ਤਨ ਮਹਿ ਮੈਲੁ ਨਾਹੀ ਮਨੁ ਰਾਤਾ ॥
ਗੁਰ ਬਚਨੀ ਸਚੁ ਸਬਦਿ ਪਛਾਤਾ ॥
ਤੇਰਾ ਤਾਣੁ ਨਾਮ ਕੀ ਵਡਿਆਈ ॥
ਨਾਨਕ ਰਹਣਾ
ਭਗਤਿ ਸਰਣਾਈ ॥ ੪ ॥ ੧੦ ॥

(ਤਾਂ) ਤਨ ਵਿਚ ਮੈਲ ਨਹੀਂ ਰਹਿੰਦੀ, (ਤੇ ਗੁਰਮਤ ਧਾਰਨ ਕੀਤਿਆਂ) ਗੁਰੂ ਬਚਨਾਂ ਦੁਆਰਾ ਸੱਚ ਨੂੰ ਸਬਦ (ਨਾਮ) ਵਿਚ ਪਛਾਤਾ ਜਾਂਦਾ ਹੈ⁂। (ਇਸੇ ਲਈ ਹੇ ਕਰਤਾਰ! ਜੋ) ਤੇਰੇ ਤਾਣ (ਦੇ ਆਸਰੇ ਰਹਿੰਦੇ ਹਨ ਤੇ ਤੇਰੇ) ਨਾਮ ਦੀ ਵਡਿਆਈ ਕਰਦੇ ਹਨ, (ਉਨ੍ਹਾਂ) ਭਗਤਾਂ ਦੀ ਸ਼ਰਣ ਵਿਚ ਰਹਿਣਾ ਨਾਨਕ (ਅਰਦਾਸ ਕਰਦਾ ਹੈ ਕਿ ਮੈਨੂੰ ਦੇਹ)॥੪॥੧੦॥

## [ਗਉੜੀ ਗੁਆਰੇਰੀ ਮਹਲਾ ੧, ਚਉਪਦਾ-੧੧]

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ ਪਿਛੇ ਕਹੇ ਗੁਣਾਂ ਦੇ ਧਾਰਨੀ ਗੁਰੂ ਦੇ ਗੁਣ ਦੱਸੇ ਹਨ:-

---

* ਜਾਤਿ-ਜਾਣਨ ਵਿਚ। ਗਜਾਤ ਵਿਚ। (ਅ) ਐਉਂ ਬੀ ਕਰਦੇ ਹਨ: ਨਾਮ ਦੀ ਜਾਤਿ ਵਿਚ ਕਰਮ ਧਰਮ ਹਨ। (ੲ) ਕਰਮ ਧਰਮ ਤੇ ਜਾਤ ਤ੍ਰੈਏ ਤੇਰਾ ਨਾਮ ਹਨ।

⁂ ਨਾਵੈ ਅੰਦਰਿ ਹਉ ਵਸਾਂ॥　　(ਸਿਰੀ ਰਾਗ ਮਹਲਾ ੧, ਅਸਟ:-੪)
ਪੁਨਾ: ਹਰਿ ਸਿਮਰਨਿ ਮਹਿ ਆਪਿ ਨਿਰੰਕਾਰਾ॥　　(ਸੁਖਮਨੀ ਸਾਹਿਬ ੧-੮)

**ਮੂਲ**

ਗਉੜੀ ਮਹਲਾ ੧ ॥

ਜਿਨਿ ਅਕਥੁ ਕਹਾਇਆ
ਅਪਿਓ ਪੀਆਇਆ ॥
ਅਨ ਭੈ ਵਿਸਰੇ ਨਾਮਿ ਸਮਾਇਆ ॥੧॥
ਕਿਆ ਡਰੀਐ ਡਰੁ ਡਰਹਿ ਸਮਾਨਾ ॥
ਪੂਰੇ ਗੁਰ ਕੈ ਸਬਦਿ ਪਛਾਨਾ ॥ ੧ ॥ ਰਹਾਉ ॥

**ਅਰਥ**

ਜਿਸ (ਭਗਤ ਗੁਰੂ ਨੇ ਸਾਥੋਂ) ਅਕਥ ਦਾ (ਗੁਣ) ਕਥਨ ਕਰਵਾਇਆ ਹੈ (ਤੇ ਨਾਮ) ਅੰਮ੍ਰਿਤ ਪਿਲਾ ਦਿੱਤਾ ਹੈ (ਜਿਸ ਕਰਕੇ) ਹੋਰ ਡਰ ਭੈ ਵਿਸਰ ਗਏ ਹਨ ਤੇ ਨਾਮੀ ਵਿਚ (ਸਾਨੂੰ) ਸਮਾਈ ਮਿਲੀ ਹੈ। ਉਸ ਪੂਰੇ ਗੁਰੂ ਦੇ ਉਪਦੇਸ ਕਰਕੇ (ਅਸਲੀਅਤ ਨੂੰ) ਪਛਾਣ ਲਿਆ ਹੈ, ਹੁਣ ਕਿਉ ਡਰ ਮੰਨੀਏ (ਕਿਉਂਕਿ ਹੋਰ ਹਰ ਗੱਲ ਦਾ) ਡਰ (ਵਾਹਗੁਰੂ ਜੀ ਦੇ) ਡਰ ਵਿਚ ਸਮਾ ਗਿਆ॥੧॥ ਰਹਾਉ॥

ਜਿਸੁ ਨਰ ਰਾਮੁ ਰਿਦੈ ਹਰਿ ਰਾਸਿ ॥
ਸਹਜਿ ਸੁਭਾਇ ਮਿਲੇ ਸਾਬਾਸਿ ॥੨॥

(ਇਥੋਂ ਦੇ ਡਰ ਤਾਂ ਐਉਂ ਚੁੱਕ ਗਏ ਹਨ ਤੇ ਅੱਗੇ ਦਾ ਡਰ ਐਉਂ ਮੁੱਕ ਗਿਆ ਹੈ ਕਿ) ਜਿਸ ਮਾਨੁਖ ਦੇ ਹ੍ਰਿਦੇ ਵਿਚ 'ਹਰਿ ਰਾਮ' ਰੂਪੀ (ਨਾਮ ਦੀ*) ਰਾਸ ਹੈ, ਉਸਨੂੰ ਸੁਤੇ ਹੀ (ਦਰਗਾਹ ਵਿਚ) ਸ਼ਾਬਾਸ਼ ਮਿਲਦੀ ਹੈ॥੨॥

ਜਾਹਿ ਸਵਾਰੈ ਸਾਝ ਬਿਆਲ ॥
ਇਤ ਉਤ ਮਨਮੁਖ ਬਾਧੇ ਕਾਲ ॥ ੩ ॥

(ਇਨ੍ਹਾਂ ਦੇ ਸਿਰੋਂ ਕਾਲ ਦਾ ਡਰ ਬੀ ਮਿਟ ਜਾਂਦਾ ਹੈ ਕਿਉਂਕਿ ਜਿਨ੍ਹਾਂ ਨੂੰ (ਹਰੀ) ਦਿਨੇ ਰਾਤ (ਮਾਇਆ ਵਿਚ) ਸੁਆ ਛਡਦਾ ਹੈ ਓਹ ਮਨਮੁਖ ਏਥੇ ਓਥੇ ਕਾਲ ਦੇ ਬੰਧਨ ਵਿਚ ਬੱਝਦੇ ਹਨ (ਪਰ ਏਹ ਜਾਗਦੇ ਹਨ ਇਸ ਕਰਕੇ ਕਾਲ ਦੇ ਬੰਧਨ ਤੋਂ ਨਿਰਬੰਧ ਹਨ※)॥੩॥

ਅਹਿਨਿਸਿ ਰਾਮੁ ਰਿਦੈ ਸੇ ਪੂਰੇ ॥
ਨਾਨਕ ਰਾਮ ਮਿਲੇ ਭ੍ਰਮ ਦੂਰੇ ॥੪॥੧੧॥

(ਸਿੱਟਾ ਇਹ ਹੈ ਕਿ ਜਿਨਾਂ ਦੇ) ਹਿਰਦੇ ਵਿਚ ਦਿਨੇ ਰਾਤ ਰਾਮ (ਵਸਦਾ ਹੈ) ਓਹ ਪੂਰਨ (ਪੁਰਖ) ਹਨ, ਓਹ ਰਾਮ ਨੂੰ ਮਿਲੇ ਹੋਏ ਹਨ, ਉਨ੍ਹਾਂ ਦੇ ਭਰਮ ਦੂਰ ਹੋ ਗਏ ਹੋਏ ਹਨ, ਹੇ ਨਾਨਕ! ॥੪॥੧੧।

## [ਗਉੜੀ ਗੁਆਰੇਰੀ ਮਹਲਾ ੧, ਚਉਪਦਾ-੧੨]

**ਮੂਲ**

ਗਉੜੀ ਮਹਲਾ ੧ ॥

ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ॥
ਚਾਰੇ ਬੇਦ ਕਥਹਿ ਆਕਾਰੁ ॥
ਤੀਨਿ ਅਵਸਥਾ ਕਹਹਿ ਵਖਿਆਨੁ ॥

**ਅਰਥ**

ਚਾਰੇ ਵੇਦ ਕਹਿੰਦੇ ਹਨ ਕਿ ਆਕਾਰ (ਰੂਪ ਵਾਲਾ ਜਗਤ ਤ੍ਰੈ ਗੁਣਾਂ ਤੋਂ ਬਣਿਆ ਹੈ, ਇਸ ਲਈ) ਤ੍ਰੈ ਗੁਣਾਂ ਨੂੰ ਹਿਤ ਕਰਨੇ ਵਾਲਾ ਜਨਮ ਮਰਨ ਵਿਚ ਰਹੇਗਾ। (ਇਸੀ ਤਰ੍ਹਾਂ ਵੇਦ) ਤਿੰਨਾਂ ਅਵਸਥਾਂ ਦਾ ਵਰਣਨ ਕਰਦੇ ਹਨ (ਤਿੰਨੇ

---

* (ਹਰੀ ਵਿਚ ਸ਼ਰਧਾ ਦੀ ਰਾਸ ਹੈ ਤੇ ਮਨ ਵਿਚ ਰਾਮ ਹੈ।

※ ਇਸ ਦਾ ਅਰਥ ਵਿਧਿ ਪਖ ਵਿਚ ਬੀ ਜੋੜਦੇ ਹਨ, ਯਥਾ-ਜਿਨ੍ਹਾਂ ਨੂੰ ਗੁਰੂ ਸੁਆਰਦਾ ਹੈ ਉਹਨਾਂ ਦੀ ਅਵਿਦਯਾ ਦੀ ਰਾਤ੍ਰੀ ਦੂਰ ਕਰਕੇ ਗਯਾਨ ਦਾ ਦਿਨ ਚਾੜ੍ਹ ਦੇਂਦਾ ਹੈ, ਓਹ ਮਨ ਦੇ ਸ੍ਰੇਸ਼ਟ ਹਨ, ਓਹ ਕਾਲ ਨੂੰ ਬੰਨ੍ਹ ਲੈਂਦੇ ਹਨ। ਐਉਂ ਬੀ ਕਰਦੇ ਹਨ ਕਿ ਇਤ ਮਨ ਵਿਚ ਤੇ ਉਤ ਮੁਖ ਵਿਚ ਨਾਮ ਜਪਦੇ ਕਾਲ ਨੂੰ ਬੰਨ੍ਹ ਲੈਂਦੇ ਹਨ, ਪਰ 'ਮਨ' ਤੇ 'ਮੁਖ' ਨੂੰ ਸਿਆਰੀਆਂ ਨਹੀਂ ਹਨ ਜੋ 'ਵਿਚ' ਅਰਥ ਲਗ ਸਕੇ।

| | |
|---|---|
| ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ ॥ ੧ ॥ ਰਾਮ ਭਗਤਿ ਗੁਰ ਸੇਵਾ ਤਰਣਾ ॥ ਬਾਹੁੜਿ ਜਨਮੁ ਨ ਹੋਇ ਹੈ ਮਰਣਾ ॥ ੧ ॥ ਰਹਾਉ ॥ | ਅਵਸਥਾਂ ਤ੍ਰੈ ਗੁਣਾਤਮਕ ਹਨ ਇਸ ਕਰਕੇ ਤ੍ਰੈ ਅਵਸਥਾਂ ਦਾ ਹਿਤਕਾਰੀ ਬੀ ਜਨਮੇ ਮਰੇਗਾ); ਤੁਰੀਆ (ਚੌਥੀ) ਅਵਸਥਾ (ਤ੍ਰੈ ਗੁਣਾਂ ਤੋਂ ਉਪਰ) ਹਰੀ ਰੂਪ ਹੈ, (ਉਹ) ਸਤਿਗੁਰ ਤੋਂ ਜਾਣੀ ਜਾਂਦੀ ਹੈ (ਭਾਵ ਉਹ ਗੁਰੂ ਤੋਂ ਪ੍ਰਾਪਤ ਹੁੰਦੀ ਹੈ, ਵੇਦ ਦਾ ਪਠਨ ਪਾਠਨ ਨਹੀਂ ਦੇ ਸਕਦਾ। ਇਸ ਲਈ) ਗੁਰੂ (ਤੁਰੀਆ ਦੇ ਦਾਤੇ) ਦੀ ਸੇਵਾ ਕਰਕੇ ਰਾਮ ਦੀ ਭਗਤੀ ਦੁਆਰਾ (ਸੰਸਾਰ ਸਾਗਰ ਤੋਂ) ਤਰਣਾ (ਪ੍ਰਾਪਤ ਹੁੰਦਾ ਹੈ) ਫੇਰ ਮੁੜਕੇ ਜੰਮਣਾ ਮਰਨਾ ਨਹੀਂ ਹੁੰਦਾ॥੧॥ਰਹਾਉ॥ |
| ਚਾਰਿ ਪਦਾਰਥ ਕਹੈ ਸਭੁ ਕੋਈ ॥ ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ ॥ ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ॥ ਮੁਕਤਿ ਪਦਾਰਥੁ ਭਗਤਿ ਹਰਿ ਪਾਇਆ ॥ ੨ ॥ | ਸਭ ਕੋਈ ਚਾਰ ਪਦਾਰਥ ਦੱਸਦਾ ਹੈ (ਧਰਮ, ਅਰਥ, ਕਾਮ ਮੋਖ); ਇਹੋ ਗਲ ਸਿੰਮ੍ਰਤੀਆਂ, ਸਾਸਤ ਤੇ ਪੰਡਿਤ ਮੂੰਹੋਂ (ਕਹਿੰਦੇ ਹਨ। ਪਰ) ਗੁਰੂ ਤੋਂ ਬਿਨਾਂ ਇਨ੍ਹਾਂ ਦਾ ਵੀਚਾਰ ਤੇ ਭਾਵਾਰਥ ਨਹੀਂ ਪਾਇਆ (ਜਾਂਦਾ। ਭਾਵ-ਚਾਰ ਪਦਾਰਥਾਂ ਵਿਚ ਤ੍ਰੈ ਪਦਾਰਥ ਤ੍ਰੈ ਗੁਣਾਤਮਿਕ ਹੈਨ, ਉਨ੍ਹਾਂ ਦੀ ਪ੍ਰਾਪਤੀ ਕਲਜਾਣ ਦਾਤੀ ਨਹੀਂ, ਚੌਥਾ ਪਦਾਰਥ ਹੈ ਮੁਕਤੀ, ਇਹ ਵੀਚਾਰ ਤੇ ਇਸਦੀ ਪ੍ਰਾਪਤੀ ਵਿਸ਼ੇਸ਼ ਪ੍ਰਯੋਜਨੀਯ ਹੈ, ਇਹ ਅਰਥ ਗੁਰੂ ਦੱਸਦਾ ਹੈ, ਤੇ ਉਹ ਦਸਦਾ ਹੈ ਕਿ ਚੌਥਾ) ਪਦਾਰਥ ਮੁਕਤੀ ਹਰੀ ਭਗਤੀ ਨਾਲ ਮਿਲਦਾ ਹੈ॥੨॥ |
| ਜਾ ਕੈ ਹਿਰਦੈ ਵਸਿਆ ਹਰਿ ਸੋਈ ॥ ਗੁਰਮੁਖਿ ਭਗਤਿ ਪਰਾਪਤਿ ਹੋਈ ॥ ਹਰਿ ਕੀ ਭਗਤਿ ਮੁਕਤਿ ਆਨੰਦੁ ॥ ਗੁਰਮਤਿ ਪਾਏ ਪਰਮਾਨੰਦੁ ॥ ੩ ॥ | (ਸੋ) ਜਿਸ ਨੂੰ ਗੁਰੂ ਦੁਆਰਾ ਭਗਤੀ ਪ੍ਰਾਪਤ ਹੋਈ ਹੈ, ਉਸਦੇ ਹਿਰਦੇ ਵਿਚ ਓਹ ਹਰੀ (ਆਪ) ਵੱਸ ਗਿਆ ਹੈ, (ਇਹ ਹਰੀ ਦਾ ਅੰਦਰ ਵੱਸਣਾ) ਹਰੀ ਦੀ ਭਗਤੀ (ਹੈ) ਇਹ ਮੁਕਤੀ ਦਾ ਆਨੰਦ (ਦੇਣਹਾਰੀ ਹੈ। ਹਾਂ, ਪੱਕ ਜਾਣੋ ਕਿ) ਗੁਰੂ ਦੀ ਮਤਿ ਦੁਆਰਾ ਪਰਮਾਨੰਦ ਨੂੰ ਪਾਈ ਦਾ ਹੈ॥੩॥ |
| ਜਿਨਿ ਪਾਇਆ ਗੁਰਿ ਦੇਖਿ ਦਿਖਾਇਆ ॥ ਆਸਾ ਮਾਹਿ ਨਿਰਾਸੁ ਬੁਝਾਇਆ ॥ ਦੀਨਾ ਨਾਥੁ ਸਰਬ ਸੁਖਦਾਤਾ ॥ ਨਾਨਕ ਹਰਿ ਚਰਣੀ ਮਨੁ ਰਾਤਾ ॥ ੪ ॥ ੧੨ ॥ | ਜਿਸਨੇ (ਪਰਮਾਨੰਦ) ਪਾਇਆ ਹੈ ਯਾ ਦੇਖਿਆ ਹੈ (ਉਸਨੂੰ) ਗੁਰੂ ਨੇ ਦਿਖਾਇਆ ਹੈ*। (ਉਸਨੂੰ) ਆਸਾ ਵਿਚ ਨਿਰਾਸ ਰਹਿਣਾ (ਗੁਰੂ ਨੇ ਹੀ) ਸਿਖਾਇਆ ਹੈ। (ਉਸਦਾ) ਮਨ (ਫੇਰ) ਸਰਬ ਸੁਖ ਦਾਤੇ ਦੀਨਾ ਨਾਥ ਹਰੀ ਦੇ ਚਰਣਾਂ ਵਿਚ ਰੱਤਾ ਰਹਿੰਦਾ ਹੈ, ਹੇ ਨਾਨਕ! ॥੪॥੧੨॥ |

[ਗਉੜੀ ਚੇਤੀ ਮਹਲਾ ੧, ਚਉਪਦਾ-੧੩]

## ਗਉੜੀ ਚੇਤੀ ਮਹਲਾ ੧॥

**ਪ੍ਰਾਕ੍ਰਥਨ-** ਸ੍ਰੀ ਗੁਰੂ ਜੀ ਅਪਣੀ ਕਾਇਆਂ ਤੇ ਜੀਉੜੇ (ਮਨ) ਨੂੰ ਸ਼੍ਰੋਤਾ ਦੇ ਰੂਪ ਵਿਚ ਤਟਸਥ ਹੋਕੇ ਉਪਦੇਸ਼ ਕਰਦੇ ਹਨ:-

* ਅਥਵਾ, ਦੇਖਣ ਵਾਲੇ ਗੁਰੂ ਨੇ ਦਿਖਾਇਆ ਹੈ।

ਗਉੜੀ ਚੇਤੀ ਮਹਲਾ ੧ ॥
ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥ ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥ ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ ॥ ੧ ॥

(ਕਾਇਆਂ ਪ੍ਰਤੀ) ਹੇ ਕਾਇਆਂ! ਤੂੰ (ਅਪਣੇ ਰਸਾਂ ਵਿਚ) ਸੁਖੱਲੀ ਰਹਿ ਰਹੀ ਹੈਂ,ਕੀ ਤੂੰ ਅਮਰ ਹੈਂ? (ਨਹੀਂ ਜਾਣਦੀ ਕਿ) ਇਹ ਸੰਸਾਰ ਤਾਂ ਇਕ ਖੇਲ ਮਾਤ੍ਰ ਹੈ, (ਭਾਵ ਨਾਸ਼ਮਾਨ ਹੈ) ਤੂੰ ਬਹੁਤ ਲਬ ਲੋਭ ਤੇ ਕੂੜ ਕਮਾਉਂਦੀ ਹੈ (ਤੇ ਇਸ ਤਰ੍ਹਾਂ ਪਾਪਾਂ ਦਾ) ਬਹੁਤ ਭਾਰ (ਐਵੇਂ) ਚੁੱਕ ਰਹੀ ਹੈਂ। (ਪਰ) ਮੈਂ ਤੈਨੂੰ, ਹੇ ਕਾਇਆਂ! ਐਉਂ ਰੁਲਦਿਆਂ ਡਿੱਠਾ ਹੈ ਜਿਵੇਂ ਧਰਤੀ ਤੇ ਸੁਆਹ ਰੁਲਦੀ ਹੈ॥੧॥

ਸੁਣਿ ਸੁਣਿ ਸਿਖ ਹਮਾਰੀ ॥ ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥ ੧ ॥ ਰਹਾਉ ॥

(ਜੀਉੜੇ ਪ੍ਰਤੀ) ਹੇ ਮੇਰੇ ਜੀਅੜੇ! ਸੁਣ, ਸਾਡੀ ਸਿਖਜਾ (ਧਜਾਨ ਦੇਕੇ) ਸੁਣ, (ਸੰਸਾਰ ਵਿਚ ਹੋਰ ਤਾਂ ਕੁਛ ਨਹੀਂ ਰਹਿਣਾ ਪਰ) ਨੇਕੀ ਕੀਤੀ ਹੋਈ ਰਹੇਗੀ (ਸੋ ਕਾਇਆਂ ਵਿਚ ਹੁੰਦਿਆਂ ਨੇਕੀ ਕਰ ਲੈ) ਫੇਰ ਵਾਰੀ ਨਹੀਂ ਆਉਣੀ (ਭਾਵ ਦੇਹ ਛੱਡ ਕੇ ਨੇਕੀ ਕਰਨੇ ਦਾ ਅਵਸਰ ਚੁੱਕ ਜਾਏਗਾ)*॥੧॥ਰਹਾਉ॥

ਹਉ ਤੁਧੁ ਆਖਾ ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ ॥ ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ ॥ ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ॥ ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ॥੨॥

(ਕਾਇਆਂ ਪ੍ਰਤਿ:) ਮੈਂ ਤੈਨੂੰ, ਹੇ ਮੇਰੀ ਕਾਇਆਂ! ਆਖਦਾ ਹਾਂ ਤੂੰ ਸਾਡੀ ਸਿਖਜਾ ਸੁਣ। (ਤੂੰ ਜੋ) ਪਰਾਈ ਨਿੰਦਾ ਤੇ ਨੁਕਤਾ ਚੀਨੀ ਕਰਦੀ ਹੈਂ, ਅਤੇ ਜੋ ਝੂਠੀ ਚੁਗਲ ਖ਼ੋਰੀ ਕਰਦੀ ਹੈਂ (ਇਹ ਸੁਕ੍ਰਿਤੀ ਨਹੀਂ ਹੈ)। (ਜੀਉੜੇ ਪ੍ਰਤੀ:) ਹੇ ਜੀਅੜੇ! ਤੂੰ ਜੋ ਪਰਾਈ ਇਸਤ੍ਰੀ (ਛਪ ਛਪ) ਤੱਕਦਾ ਹੈਂ, ਇਹ ਚੋਰੀ ਹੈ ਤੇ ਬੁਰਿਆਰ ਪੁਣਾ ਹੈ। (ਕਾਇਆਂ ਪ੍ਰਤਿ:) (ਹੇ ਕਾਇਆਂ! ਆਤਮਾਂ ਦੇ ਵਿਚ ਹੁੰਦਿਆਂ ਸੁਕ੍ਰਿਤੀ ਕਰ ਲੈ ਨਹੀਂ ਤਾਂ) ਆਤਮਾਂ ਦੇ ਉਡਾਰੀ ਮਾਰ ਗਿਆਂ ਤੂੰ ਪਿਛੋਂ ਨਕਾਰੀ ਹੋਕੇ ਰਹਿ ਜਾਏਂਗੀ ਜਿਵੇਂ ਛੁਟੜ ਇਸਤ੍ਰੀ ਹੁੰਦੀ ਹੈ॥੨॥

ਤੂੰ ਕਾਇਆ ਰਹੀਅਹਿ ਸੁਪਨੰਤਰਿ ਤੁਧੁ ਕਿਆ ਕਰਮ ਕਮਾਇਆ ॥ ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ॥ ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ ॥੩॥

(ਕਾਇਆਂ ਪ੍ਰਤੀ:) ਹੇ ਕਾਇਆਂ! ਤੂੰ ਇਕ ਸੁਪਨੇ ਵਿਚ (ਗ਼ਾਫ਼ਲ) ਰਹਿੰਦੀ ਹੈਂ ਤੂੰ (ਆਤਮਾ ਦੇ ਹੁੰਦਿਆਂ ਸੁਕ੍ਰਿਤੀ ਦਾ) ਕਰਮ ਕਿਹੜਾ ਕਮਾਇਆ ਹੈ (ਭਾਵ ਕੋਈ ਨਹੀਂ ਕਮਾਇਆ, ਸਗੋਂ) ਜਦ ਵੀ ਮੈਂ ਕੁਛ ਚੋਰੀ ਕਰਕੇ ਲੀਤਾ ਤਦ ਹੀ ਤੇਰੇ (ਵਿਚ ਵਸਦੇ ਮੇਰੇ) ਮਨ ਵਿਚ ਚੰਗਾ ਲੱਗਾ। (ਦੋਹਾਂ ਪ੍ਰਤਿ:) (ਹੁਣ ਫਲ ਇਹ ਲੱਗਾ ਕਿ) ਨਾ ਇਸ ਲੋਕ ਵਿਚ ਸੋਭਾ ਹੈ ਨਾ ਪਰਲੋਕ ਵਿਚ ਢੋਈ (ਮਿਲਨ ਦੀ ਆਸ) ਹੈ, (ਮੈਂ ਤਾਂ) ਸੁੰਦਰ ਜਨਮ (ਜੋ ਕਾਇਆਂ ਤੇ ਜੀਉੜੇ ਦਾ ਸੰਗਮ ਸੀ) ਬਿਰਥਾ ਗੁਆ ਲਿਆ ਹੈ॥੩॥

ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ ॥੧॥ ਰਹਾਉ॥

(ਆਪਣੇ ਆਪ ਨੂੰ:) ਹੇ ਬਾਬਾ ਨਾਨਕ! ਮੈਂ ਪੂਰੀ ਪੂਰੀ ਦੁਖੀ ਹੋ ਗਈ ਹਾਂ ਮੇਰੀ ਬਾਤ ਪੁੱਛਣੇ ਵਾਲਾ ਕੋਈ ਨਹੀਂ॥੧॥ਰਹਾਉ॥

---

* ਮੁਇਆ ਜੀਊ ਨੇਕੀ ਸਤੁ ਹੋਇ॥　(ਮਾਝ ਵਾਰ ਮਹਲਾ ੧-੧੨)

ਤਾਜੀ ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰਾ ॥ ਕਿਸ ਹੀ ਨਾਲਿ ਨ ਚਲੇ ਨਾਨਕ ਝੜਿ ਝੜਿ ਪਏ ਗਵਾਰਾ ॥ ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥ ੪ ॥

ਅਰਬੀ ਤੇ ਤੁਰਕੀ ਘੋੜੇ, ਸੋਨਾ ਚਾਂਦੀ ਤੇ ਕਪੜਿਆਂ ਦੇ ਭਾਰ (ਹੇ ਦੇਹ ਤੇ ਜੀਉੜੇ! ਤੁਸਾਂ ਵਾਂਙੂ) ਕਿਸੇ ਗਵਾਰ ਦੇ ਨਾਲ ਨਾ ਗਏ, ਪਿਛੇ ਹੀ (ਸਭ) ਰਹਿ ਰਹਿ ਜਾਂਦੇ ਰਹੇ। ਹੇ ਨਾਨਕ! ਮੈਂ (ਕੁਦਰਤੀ ਰੂਪ ਵਿਚ ਮਿੱਠਾ) ਮੇਵਿਆਂ ਦਾ (ਤੇ ਬਣਾਇਆ ਹੋਇਆ ਮਿੱਠਾ) ਕੂਜ਼ੇ (ਦੀ ਮਿਸਰੀ) ਦਾ ਸਭ ਕਿਛ ਚੱਖ ਡਿੱਠਾ ਹੈ, ਇਕ (ਹੇ ਹਰੀ) ਤੇਰਾ ਨਾਮ ਅੰਮ੍ਰਿਤ (ਵਰਗਾ ਮਿੱਠਾ ਹੈ। ਹੋਰ ਕੁਛ ਨਹੀਂ)॥੪॥

ਦੇ ਦੇ ਨੀਵ ਦਿਵਾਲ ਉਸਾਰੀ ਭਸਮੰਦਰ ਕੀ ਢੇਰੀ ॥ ਸੰਚੇ ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ ॥ ਸੋਇਨ ਲੰਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ॥੫॥

(ਜੋ ਜੋ ਕਾਇਆਂ ਤੇ ਜੀਉੜਿਆਂ ਨੇ) ਨੀਹਾਂ (ਡੂੰਘੀਆਂ) ਬਣਾ ਬਣਾ ਕੇ ਦਿਵਾਰ ਉਸਾਰ ਕੇ (ਮੰਦਰ ਸਾਜੇ ਓਹ) ਮੰਦਰ ਭਸਮ ਦੀ ਢੇਰੀ ਹੋ ਗਏ। (ਮਾਨੁਖ) ਕੱਠੀ ਕਰਦਾ ਹੈ, ਕੱਠੀ ਕਰਕੇ (ਸਾਂਭਦਾ ਹੈ) ਦੇਂਦਾ ਕਿਸੇ ਨੂੰ ਨਹੀਂ, ਅੰਨ੍ਹਾ ਜਾਣਦਾ ਹੈ ਕਿ ਸਾਰੀ ਮੇਰੀ ਹੈ। (ਇਹ ਨਹੀਂ ਜਾਣਦਾ ਕਿ ਜਦ) ਸੋਨੇ ਦੀ ਲੰਕਾ ਤੇ ਸੋਨੇ ਦਾ ਮਹੱਲ (ਰਾਵਣ ਦੇ ਨਾਲ ਨਾ ਗਏ ਤਾਂ) ਦੌਲਤ ਕਿਸੇ ਦੀ (ਸਾਥਣ ਨਹੀਂ ਬਣਦੀ)॥੫॥

ਸੁਣਿ ਮੂਰਖ ਮੰਨ ਅਜਾਣਾ ॥ ਹੋਗੁ ਤਿਸੈ ਕਾ ਭਾਣਾ ॥ ੧ ॥ ਰਹਾਉ ॥ ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸ ਕੇ ਵਣਜਾਰੇ ॥ ਜੀਉ ਪਿੰਡੁ ਸਭ ਰਾਸਿ ਤਿਸੈ ਕੀ ਮਾਰਿ ਆਪੇ ਜੀਵਾਲੇ ॥ ੬ ॥ ੧ ॥ ੧੩ ॥

ਹੇ ਅਜਾਣ ਤੇ ਮੂਰਖ ਮਨ*! ਸੁਣ, ਵਾਹਿਗੁਰੂ ਦਾ ਭਾਣਾ ਹੀ ਵਰਤੇਗਾ⁕॥੧॥ਰਹਾਉ॥

(ਤਾਂ ਤੇ ਇਉਂ ਦੀ ਸਮਝ ਪੈਦਾ ਕਰ ਕਿ ਸਭ ਤੋਂ) ਵੱਡਾ ਠਾਕੁਰ ਸ਼ਾਹ ਹੈ, ਅਸੀਂ ਉਸਦੇ ਵਣਜਾਰੇ ਹਾਂ, (ਸਾਡਾ) ਜੀਉੜਾ (ਤੇ ਸਾਡੀ) ਕਾਇਆਂ ਉਸੇ ਦੀ ਰਾਸ ਪੂੰਜੀ ਹਨ, ਓਹ ਆਪ ਹੀ ਮਾਰਦਾ ਹੈ ਆਪ ਹੀ ਜੀਵਾਲਦਾ ਹੈ। (ਇਸ ਲਈ ਜੀਉੜੇ ਨਾਲ ਧਿਆਨ ਤੇ ਕਾਇਆਂ ਨਾਲ ਸੇਵਾ ਉਸੇ ਦੀ ਕਰਨੀ ਜਨਮ ਦੀ ਸਫਲਤਾ ਹੈ)॥੬॥੧॥੧੩॥

ਹੋਰ ਅਰਥ - ਅਰਥ ਭਾਵ ਖੁਹਲਣ ਲਈ ਕਈ ਦਾਨੇ ਇਸ ਸ਼ਬਦ ਵਿਚ ਦੇ ਵਾਕਾਂ ਨੂੰ ਕਾਇਆਂ ਤੇ ਜੀਉੜੇ ਦੀ ਗੁਫਤਗੂ ਵਿਚ ਵਰਣਨ ਕਰਦੇ ਹਨ ਤੇ ਤਟਸਥ ਖੜੇ ਗੁਰੂ ਜੀ ਸੁਣਦੇ ਤੇ ਉਪਦੇਸ਼ ਕਰਦੇ ਹਨ।

(ਜੀਉੜਾ:-) ਹੇ ਕਾਇਆਂ! (ਤੂੰ ਅਪਣੇ ਰਸਾਂ ਵਿਚ ਸੁਖੱਲੀ=) ਅਚਿੰਤ ਰਹਿੰਦੀ ਹੈਂ, ਕੀ ਤੂੰ ਅਮਰ ਹੈਂ? (ਨਹੀਂ ਜਾਣਦੀ ਕਿ) ਇਹ ਸੰਸਾਰ (ਤਾਂ ਇਕ) ਖੇਲ (ਮਾਤ੍ਰ) ਹੈ (ਭਾਵ ਨਾਸ਼ਮਾਨ ਹੈ। ਤੇਰੇ ਵਿਚ) ਬਹੁਤ ਲਬ ਹੈ ਤੇ ਲੋਭ ਹੈ (ਜਿਸ ਲਈ ਤੂੰ) ਕੂੜ ਕਮਾਉਂਦੀ ਹੈਂ ਤੇ (ਪਾਪਾਂ ਦਾ) ਬਹੁਤ ਭਾਰ ਚੁੱਕ ਰਹੀ ਹੈਂ (ਪਰ) ਤੈਨੂੰ (ਹੇ ਕਾਇਆਂ!) ਮੈਂ ਐਉਂ ਰੁਲਦਿਆਂ ਡਿੱਠਾ ਹੈ ਜਿਵੇਂ ਧਰਤੀ ਤੇ ਸੁਆਹ ਰੁਲਦੀ ਹੈ॥੧॥

(ਕਾਇਆ:-) (ਫੇਰ ਹੁਣ) ਮੇਰੀ ਸਿਖਯਾ ਬੀ ਸੁਣ, (ਤੂੰ ਠੀਕ ਰਿਹਾ ਹੈ) ਮੇਰੇ ਜੀਉੜੇ! (ਕਿ ਫੇਰ ਤੇਰੇ ਮੇਰੇ ਸੰਗਮ ਦੀ) ਵਾਰੀ ਤਾਂ ਨਹੀਂ ਆਉਣੀ, (ਤਾਂ ਫਿਰ ਇਸ ਵੇਲੇ ਦਾ) ਕੀਤਾ ਸੁਕ੍ਰਿਤ ਹੀ ਕਾਇਮ ਰਹੇਗਾ।

---

* ਮੂਰਖ ਇਸ ਕਰਕੇ ਕਿ ਦਾਤਾਰ ਚੇਤੇ ਨਹੀਂ। ਇਆਣਾ ਇਸ ਕਰਕੇ ਕਿ ਮੌਤ ਯਾਦ ਨਹੀਂ।

⁕ ਭਾਵ, ਦੇਹ ਤੇ ਜੀਉੜੇ ਦਾ ਵਿਯੋਗ ਜ਼ਰੂਰ ਹੋਵੇਗਾ, ਇਹ ਗਲ ਭਾਣੇ ਨੇ ਠਟੀ ਹੋਈ ਹੈ।

(ਜੀਉੜਾ:-) ਹੇ ਮੇਰੀ ਕਾਇਆਂ! ਮੈਂ ਤੈਨੂੰ ਆਖਦਾ ਹਾਂ ਤੂੰ ਸਾਡੀ ਸਿਖਜਾ ਬੀ ਸੁਣ (ਤੂੰ ਜੋ) ਪਰਾਈ ਨਿੰਦਿਆ, ਨੁਕਤਾਚੀਨੀ ਤੇ ਝੂਠੀ ਚੁਗਲ ਖ਼ੋਰੀ ਕਰਦੀ ਹੈਂ (ਕੀ ਇਹ ਸੁਕ੍ਰਿਤੀ ਹੈ ਜਿਸ ਦਾ ਮੈਨੂੰ ਉਪਦੇਸ਼ ਦੇ ਰਹੀ ਹੈਂ)?

(ਕਾਇਆਂ:-) ਹੇ (ਮੇਰੇ) ਜੀਉੜੇ! ਪਰਾਈ ਇਸਤ੍ਰੀ ਦਾ ਚੋਰੀ ਤੱਕਣਾ (ਆਦਿ ਕਰਮ ਜੋ ਤੂੰ ਮੇਰੇ ਅੰਦਰ ਬੈਠਾ ਮੇਰੀਆਂ ਅੱਖਾਂ ਰੂਪ ਬਾਰੀਆਂ ਤੋਂ ਕਰਦਾ ਹੈਂ ਇਹ ਕਿਆ) ਚੋਰੀ (ਨਹੀਂ ਤੇ) ਬੁਰਿਆਰ ਪੁਣਾ (ਨਹੀਂ) ਹੈ?

(ਜੀਉੜਾ:-) ਜਦ ਹੰਸ ਉਡ ਜਾਂਦਾ ਹੈ ਤਾਂ ਤੂੰ ਪਿੱਛੇ ਰਹਿ ਜਾਂਦੀ ਹੈ (ਤਦੋਂ ਦੱਸ) ਛੁਟੜ ਇਸਤ੍ਰੀ (ਵਤ) ਤੇਰੀ (ਦੁਰਦਸ਼ਾ ਕਿਉਂ ਹੋ ਜਾਂਦੀ ਹੈ?)॥੨॥

(ਅਸਲ ਗਲ ਸੁਣ! ਇਹ ਹੈ ਕਿ) ਤੂੰ ਤਾਂ ਹੇ ਕਾਇਆਂ! ਇਵੇਂ ਰਹੀ ਹੈ (ਜਿਵੇਂ ਕੋਈ) ਸੁਪਨੇ ਵਿਚ ਰਹਿੰਦਾ ਹੈ ਤੂੰ ਕੋਈ (ਸੁਕ੍ਰਿਤ) ਕਰਮ ਨਹੀਂ ਕਮਾਇਆ, ਤੇ ਮੈਂ ਜਦ ਚੋਰੀ (ਆਦਿ) ਕਰਕੇ ਕੁਛ ਪ੍ਰਾਪਤ ਕੀਤਾ (ਤਦ ਤੈਨੂੰ ਤੇ ਤੇਰੇ ਵਿਚ ਵਸਦੇ ਮੇਰੇ) ਮਨ ਨੂੰ ਚੰਗਾ ਲਗਦਾ ਸੀ। (ਹੁਣ ਸਾਡੇ ਦੋਹਾਂ ਦੇ ਮੇਲ ਤੋਂ ਬਣੇ ਸਾਡੇ) ਮਾਨੁਖ ਪੁਣੇ ਨੂੰ ਨਾ ਏਥੇ ਸ਼ੋਭਾ ਹੈ ਨਾ ਅੱਗੇ ਢੋਈ ਹੈ (ਅਸਾਂ ਇਹ) ਸੁੰਦਰ ਜਨਮ ਬਿਰਥਾ ਗੁਆ ਲਿਆ ਹੈ।

(ਦੇਹੀ ਗੁਰੂ ਨਾਨਕ ਨੂੰ:-) ਹੇ ਬਾਬਾ ਨਾਨਕ! ਮੈਂ ਖਰੀ ਦੁਖੀ ਹੋ ਗਈ ਹਾਂ ਮੇਰੀ ਵਾਤ (ਦੁਹੀਂ ਲੋਕੀਂ) ਕੋਈ ਨਹੀਂ ਪੁਛੇਗਾ। (ਏਥੇ ਮੈਂ ਸਾੜੀ ਜਾਵਾਂਗੀ ਅਗੇ ਮੈਂ ਪਹੁੰਚਣਾ ਨਹੀਂ)।

(ਅਗੋਂ ਅਰਥ ਉਹੀ ਲਗੇਗਾ ਜੋ ਪਿਛੇ ਆ ਚੁਕਾ ਹੈ)।

**ਵਜਾਖਜਾ–** ਇਹ ਸ਼ਬਦ ਇਕ ਬੜੀ ਪ੍ਰਾਗੱਲਭ ਕਾਵਜ ਰੀਤੀ ਨਾਲ ਲਿਖਿਆ ਹੋਇਆ ਹੈ. ਜਿਸ ਵਿਚ ਇਸ ਪ੍ਰਕਾਰ ਦਾ ਉਪਦੇਸ਼ ਹੈ ਕਿ ਮਾਨੁਖ, ਜੋ ਜੀਵਾਤਮਾ ਤੇ ਕਾਇਆਂ ਦੇ ਮੇਲ ਤੋਂ ਬਣਿਆ ਹੈ, ਇਸ ਲਈ ਸੁਕ੍ਰਿਤ ਕਰਨੇ ਦਾ ਅਰਥਾਤ ਨਾਮ ਜਪਣੇ ਦਾ ਅਵਸਰ, ਮਾਨੁਖ ਜਨਮ ਹੀ ਹੈ; ਇਹ ਅਵਸਰ ਹੱਥੋਂ ਨਿਸ਼ਫਲ ਨਿਕਲ ਜਾਂਦਾ ਹੈ, ਜੀਵ ਦੇਹ ਦੇ ਭੋਗਾਂ ਵਿਚ ਰਚ ਜਾਂਦਾ ਹੈ ਤੇ ਇਹ ਵੀਚਾਰ ਕਦੇ ਡੂੰਘੀ ਹੌਕੇ ਨਹੀਂ ਫੁਰਦੀ ਕਿ ਇਹ ਦੇਹ ਤੇ ਜੀਵਾਤਮਾ ਦਾ ਸੰਗਮ ਟੁੱਟ ਜਾਣਾ ਹੈ ਤੇ ਦੇਹੀ ਦੇ ਹੁੰਦਿਆਂ, ਜੋ ਧਨ ਪਦਾਰਥ ਮਾਲ ਮਿਲਖ ਕੱਠੇ ਕੀਤੇ ਹਨ, ਸਭ ਇਥੇ ਹੀ ਰਹਿ ਜਾਣੇ ਹਨ ਤੇ ਜੀਵਾਤਮਾ ਨੇ ਇਥੋਂ ਮਾੜੇ ਕਰਮਾਂ ਦੇ ਮਾੜੇ ਸੰਸਕਾਰ ਲੈਕੇ ਜਾਣਾ ਹੈ ਤੇ ਉਹਨਾਂ ਮਾੜੇ ਸੰਸਕਾਰਾਂ ਨੇ ਅਗੇ ਜਾਕੇ ਸੁਖੀ ਨਹੀਂ ਹੋਣ ਦੇਣਾ, ਤਾਂ ਤੇ ਜੀਵਨ ਸੁਕ੍ਰਿਤੀ ਵਿਚ ਬਿਤਾਉਣਾ ਚਾਹੀਏ। ਵਾਹਿਗੁਰੂ ਨੂੰ ਸ਼ਾਹ ਸਮਝਕੇ, ਨਾਮ ਵਖਰ ਲੈਕੇ ਵਪਾਰ ਕਰਨਾ ਚਾਹੀਏ ਤੇ ਅਪਣਾ ਆਪ ਉਸ ਨੂੰ ਅਰਪਿਤ ਸਮਝਣਾ ਲੋੜੀਏ।

## [ਗਉੜੀ ਚੇਤੀ ਮਹਲਾ ੧, ਚਉਪਦਾ-੧੪]

**ਪ੍ਰਾਕ੍ਥਨ–** ਅਗਲੇ ਸ਼ਬਦ ਵਿਚ ਇਕ ਮਾਲਕਾਣੀ ਦੇ ਲੁੱਟੇ ਜਾਣ ਦੇ ਰੂਪਕ ਵਿਚ ਜੀਵ ਦੀ ਲੁੱਟੀ ਜਾ ਰਹੀ ਦਸ਼ਾ ਵਰਣਨ ਕਰਦੇ, ਕਾਰਣ ਤੇ ਬਚਣ ਦਾ ਉਪਾਉ ਬੀ ਦੱਸਦੇ ਹਨ।

| ਮੂਲ | ਅਰਥ |
|---|---|
| **ਗਉੜੀ ਚੇਤੀ ਮਹਲਾ ੧ ॥ ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ ॥** | (ਜੀਵ ਰੂਪੀ ਇਸਤ੍ਰੀ ਦੀ ਪੁਕਾਰ) ਹੇ (ਮੇਰੇ) ਮਨ! ਅਸੀਂ (ਜੋ ਏਥੇ ਹਾਂ ਉਨ੍ਹਾਂ ਵਿਚੋਂ ਮੈਂ ਤਾਂ) ਇਕੱਲੀ ਹਾਂ ਤੇ ਹੋਰ (ਜੋ ਦੂਜੇ ਪਾਸੇ ਭਾਵ ਵੈਰੀ ਹਨ ਓਹ) ਪੰਜ ਹਨ (ਉਨ੍ਹਾਂ ਤੋਂ ਮੈਂ ਆਪ |

| | |
|---|---|
| ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ ॥ ੧ ॥ | ਆਪਣਾ) ਘਰ ਬਾਰ ਕੀਕੂੰ ਬਚਾਵਾਂ? (ਓਹ) ਨਿਤ ਮਾਰਦੇ ਹਨ, ਨਿਤ ਲੁੱਟਦੇ ਹਨ, ਮੈਂ (ਸਹਾਇਤਾ ਲਈ) ਕਿਨ੍ਹਾ ਜਨਾਂ* ਅੱਗੇ ਪੁਕਾਰ ਕਰਾਂ? (ਭਾਵ ਪੰਜ ਕਾਮ ਕ੍ਰੋਧ ਲੋਭ ਮੋਹ ਹੰਕਾਰ, ਮੇਰੇ ਸਰੀਰ ਤੇ ਮਨ ਦੇ ਵਿਚੋਂ ਸ਼ੁਭ ਗੁਣ ਰੂਪੀ ਧਨ ਲੁਟਦੇ ਤੇ ਪਵਿਤ੍ਰਤਾ ਨੂੰ ਮਾਰਦੇ ਰਹਿੰਦੇ ਹਨ, ਫਿਰ ਮੈਂ ਕੀਹ ਕਰਾਂ?)॥੧॥ |
| ਸ੍ਰੀ ਰਾਮ ਨਾਮਾ ਉਚਰੁ ਮਨਾ ॥ ਆਗੈ ਜਮ ਦਲੁ ਬਿਖਮੁ ਘਨਾ ॥ ੧ ॥ਰਹਾਉ॥ | (ਦਾਰੂ ਦੱਸਦੇ ਹਨ:) ਹੇ ਮਨਾਂ! ਸ੍ਰੀ ਰਾਮ ਦਾ ਨਾਮ ਉਚਾਰਣ ਕਰ ਅੱਗੇ ਜਮਾਂ ਦਾ ਦਲ ਬੜਾ ਕਰੜਾ ਹੈ॥੧॥ਰਹਾਉ॥ |
| ਉਸਾਰਿ ਮੜੋਲੀ ਰਾਖੈ ਦੁਆਰਾ ਭਤਿਰਿ ਬੈਠੀ ਸਾ ਧਨਾ ॥ ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ॥੨॥ | (ਸਰੀਰ ਰੂਪੀ) ਮਿੱਟੀ ਦੀ ਕੋਠੜੀ ਉਸਾਰ ਕੇ (ਦਸ) ਦਰਵਾਜੇ ਰਖੇ ਹਨ, ਅੰਦਰ (ਜੀਵ ਰੂਪੀ) ਇਸਤ੍ਰੀ ਬੈਠੀ ਹੈ। (ਇਹ) ਇਸਤ੍ਰੀ ਆਪ ਨੂੰ (ਇਸ ਮੜੋਲੀ ਵਿਚ) ਅਮਰ ਜਾਣਕੇ ਨਿਤ ਖੁਸ਼ੀਆਂ ਦੇ ਖੇਲ ਕਰਦੀ ਹੈ (ਤੇ ਉਧਰ) ਪੰਚ ਜਨ (ਜੋ ਅਵਰਿ=) ਵੈਰੀ ਹਨ, ਓਹ (ਇਸਨੂੰ) ਲੁਟਦੇ ਰਹਿੰਦੇ ਹਨ॥੨॥ |
| ਢਾਹਿ ਮੜੋਲੀ ਲੂਟਿਆ ਦੇਹੁਰਾ ਸਾ ਧਨ ਪਕੜੀ ਏਕ ਜਨਾ ॥ ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ॥੩॥ | (ਅੰਤ ਕੀ ਹੁੰਦਾ ਹੈ ਕਿ) ਇਸ ਮੜੋਲੀ ਨੂੰ ਢਾਹਕੇ (ਇਸਦਾ) ਡੇਰਾ ਡੰਡਾ (ਜਮਦੂਤ) ਲੁੱਟ ਲੈਂਦੇ ਹਨ ਤੇ ਇਕੋ ਜਨ (ਇਕੱਲੀ ਇਹ) ਇਸਤ੍ਰੀ ਪਕੜ ਲਈ ਜਾਂਦੀ ਹੈ। (ਸਿਰ ਤੇ) ਡੰਡਾ ਲਗਦਾ ਹੈ ਜਮ ਦਾ, ਸੰਗਲ ਗਲ ਵਿਚ ਪੈ ਜਾਂਦਾ ਹੈ, ਓਹ ਪੰਜੇ ਵੈਰੀ ਜਨ (ਇਸ ਵੇਲੇ) ਨੱਸ ਗਏ ਹੁੰਦੇ ਹਨ॥੩॥ |
| ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ ॥ ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮ ਪੁਰਿ ਬਾਧਾਤਾ ॥ ੪ ॥ ੨ ॥ ੧੪ ॥ | (ਸਿੱਟਾ:) (ਮਾਨੁਖ ਕਿਉਂ ਇਸ ਤਰ੍ਹਾਂ ਦੇ ਮਾੜੇ ਕਰਮ ਕਰਦਾ ਹੈ? ਉੱਤਰ;) ਇਸਤ੍ਰੀ ਸੋਨਾ ਚਾਂਦੀ ਮੰਗਦੀ ਹੈ, ਮਿਤਰ ਇਸਤੋਂ ਖਾਣਾ ਪੀਣਾ ਮੰਗਦੇ ਹਨ। ਉਨ੍ਹਾਂ ਦੀ ਖ਼ਾਤਰ ਪਾਪ ਕਰਦਾ ਹੈ, (ਪਾਪਾਂ ਦੇ ਕਾਰਣ) ਜਮਪੁਰੀ ਨੂੰ ਬੱਧਾ ਹੋਇਆ ਜਾਂਦਾ ਹੈ। (ਸੋ ਦਾਰੂ ਹੈ:-ਰਾਮ ਨਾਮ ਦਾ ਉਚਾਰ)॥੪॥੨॥੧੪॥ |

**ਵਯਾਖਯਾ**– ਇਸ ਸ਼ਬਦ ਵਿਚ ਚਾਰ ਅਵਸਥਾ ਜੀਵ ਦੇ ਜੀਵਨ ਮ੍ਰਿਤ੍ਯੂ ਦੀਆਂ ਦੱਸੀਆਂ ਹਨ।

੧. ਮੂੜ ਅਵਸਥਾ ਹੈ, ਕਿ ਮਰਨ ਦੇ ਖਿਆਲ ਤੋਂ ਗ਼ਾਫ਼ਲ ਰਹਿਕੇ ਪੰਜਾਂ ਦੇ ਵੱਸ ਵਿਚ ਸਰੀਰਕ ਭੋਗਾਂ ਦਾ ਜੀਵਨ ਬਸਰ ਕਰਦਾ ਹੈ, ਜੋ ਸਤਰ ਛੇ ਵਿਚ ਦੱਸਿਆ ਹੈ:-

ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ॥

੨. ਜਾਗ ਖੁੱਲ੍ਹਣ ਦੀ ਅਵਸਥਾ ਦੱਸੀ ਹੈ: ਜੋ ਜਾਗੋ ਮੀਟੇ ਵਾਂਙੂ ਹੁੰਦੀ ਹੈ। ਜਦੋਂ ਇਹ ਸੋਝੀ ਪੈ ਜਾਂਦੀ ਹੈ ਕਿ ਕਾਮ ਕ੍ਰੋਧ ਆਦਿ ਸਜਣ ਨਹੀਂ ਵੈਰੀ ਹਨ ਤੇ ਮੇਰੇ ਸ਼ੁਭ ਗੁਣਾਂ ਨੂੰ ਲੁੱਟ ਰਹੇ ਹਨ। ਜਾਗ ਵੇਲੇ ਉਪਾਉ ਦੀ ਢੂੰਡ ਲਗਦੀ ਹੈ, ਉਹ ਦੋ ਤਰ੍ਹਾਂ ਦੀ ਹੈ, ਮੇਰਾ ਅਪਣਾ ਉਪਾਉ ਕੀ ਹੋਵੇ ਤੇ ਬਾਹਰੋਂ ਸਹਾਇਤਾ ਕਿਸ ਦੀ ਮਿਲੇ। ਇਹ ਅਵਸਥਾ ਪਹਿਲੀਆਂ ਦੋ ਸਤਰਾਂ ਵਿਚ ਦੱਸੀ ਹੈ:-

---

* ਅਥਵਾ-ਜਨਾਂ=ਹੇ ਲੋਕੋ!

ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ॥

ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ॥

ਮੀਟੇ ਵੇਲੇ ਫੇਰ ਭੁੱਲ ਪੈ ਜਾਂਦੀ ਹੈ।

੩. ਇਸ ਤਰ੍ਹਾਂ ਕਿਸੇ ਜਾਗ ਸਮੇਂ, ਕਿਸੇ ਉਪਦੇਸ਼, ਕਥਾ, ਵਖਯਾਨ ਤੋਂ ਕਿ ਕਿਸੇ ਪੋਥੀ ਤੋਂ ਸੋਝੀ ਮਿਲ ਜਾਂਦੀ ਹੈ ਕਿ ਉਪਾਉ ਹਰੀ ਸਿਮਰਣ ਹੈ। ਇਹ ਅਵਸਥਾ ਰਹਾਉ ਵਿਚ ਦੱਸੀ ਹੈ:-

ਸ੍ਰੀ ਰਾਮ ਨਾਮਾ ਉਚਰੁ ਮਨਾ॥

ਪਰ ਇਹ ਸਭ ਕੁਛ ਪਤੇ ਲੱਗ ਲਗਾ ਕੇ ਕਰਨੀ ਪ੍ਰਾਪਤ ਨਹੀਂ ਹੋਈ।

੪. ਗ਼ਾਫ਼ਲੀ, ਜਾਗੋ ਮੀਟੇ, ਤੇ ਸਾਹਸਹੀਨ ਸੋਝੀ ਦੇ ਉਲਟ ਫੇਰਾਂ ਵਿਚ ਚੱਕਰ ਫੇਰ ਖਾਂਦਾ ਕਰਣੀ ਤੋਂ ਸੱਖਣਾ ਤੇ ਜੋ ਕੁਛ ਪਿਛਲਾ ਕੀਤਾ ਪੱਲੇ ਸੀ ਕਾਮਾਦਿ ਵਿਕਾਰਾਂ ਦੇ ਹੱਥੋਂ ਲੁਟਾਕੇ ਮਰਦਾ ਹੈ ਤਾਂ ਸੁਤੰਤ੍ਰ ਆਤਮਾ ਨਹੀਂ ਹੁੰਦਾ, ਮਾਯਕ ਸੰਸਕਾਰਾਂ ਦੀ ਤੇ ਕੀਤੇ ਮਾੜੇ ਕਰਮਾਂ ਦੇ ਸੰਸਕਾਰਾਂ ਦੀ ਬੰਦਸ਼ ਤੇ ਘੁੱਟ ਵੱਟ ਵਿਚ ਬੱਧਾ ਜਮਪੁਰੀ ਨੂੰ ਜਾਂਦਾ ਹੈ।

ਇਸ ਪ੍ਰਕਾਰ ਦੇ ਬੁਰੇ ਜੀਵਨ ਦਾ ਕਾਰਣ ਦੱਸਦੇ ਹਨ, ਸਾਕਾਂ ਸਨਬੰਧੀਆਂ ਦੀ ਖ਼ਾਤਰ ਪਾਪ ਕਰ ਕਰਕੇ ਮਾਇਆ ਕੱਠੀ ਕਰਨੀ। ਸਾਕਾਂ ਸਨਬੰਧੀਆਂ ਦੀ ਖ਼ਾਤਰ ਇਸ ਕਰਕੇ ਕਿ ਉਹਨਾਂ ਨੂੰ ਨਿਜ ਲਈ ਸੁਖਦਾਈ ਸਮਝਦਾ ਹੈ, ਸੋ ਸਾਕਾਂ ਮਿਤਰਾਂ ਤੇ ਨਿਜ ਲਈ ਪਾਪ ਕਰਮ ਕਰਦਾ ਹੈ। ਇਸ ਤੋਂ ਬਚਣ ਦਾ ਦਾਰੂ ਰਹਾਉ ਵਿਚ ਦੱਸਿਆ ਹੈ:-'ਸ੍ਰੀ ਰਾਮ ਨਾਮਾ ਉਚਰੁ ਮਨਾ।'

**ਨਿਰੁਕ੍ਤ-** ਅਵਰਿ-ਹੋਰ, ਓਪਰੇ। ਕਿਉਂਕਿ ਓਹ ਲੁਟਦੇ ਹਨ ਇਸ ਕਰਕੇ ਭਾਵ ਵੈਰੀ ਤੋਂ ਹੈ

ਪੰਚ- ਪੰਜ।　**ਪੰਚ ਜਨਾ-** ਪੰਜ ਜਣੇ, ਭਾਵ ਕਾਮ ਕ੍ਰੋਧ ਲੋਭ ਮੋਹ ਹੰਕਾਰ।

ਨੀਤ ਨੀਤ- ਨਿੱਤ ਨਿੱਤ, ਸਦਾ।　ਜਨਾ- ਹੇ ਜਣੋਂ। ਅਥਵਾ; ਹੇ ਲੋਕੋ!

ਕਿਸੁ ਜਨਾ- ਕਿਨ੍ਹਾਂ ਆਦਮੀਆਂ ਅੱਗੇ?　ਜਮ ਦਲੁ- ਯਮ ਦੀ ਫੌਜ।

ਮੜੋਲੀ- ਮਿੱਟੀ ਦੀ ਕੁਟੀ, ਭਾਵ ਦੇਹ।

ਦੇਹੁਰਾ- ਡੇਰਾ ਡੰਡਾ, ਸਾਰਾ ਘਰ ਦਾ ਲਟਾ ਪਟਾ।

ਸਾਧਨਾ- (ਸੰਸ:, ਸਾਧ੍ਵੀ) ਇਸਤ੍ਰੀ, ਜੀਵ ਰੂਪੀ ਇਸਤ੍ਰੀ।

ਖਾਧਾਤਾ- ਖਾਣਾ, ਖਾਣਾ ਪੀਣਾ ਆਦਿ ਸਾਮਾਨ।

ਬਾਧਾਤਾ- ਬੱਧਾ ਹੋਇਆ।

## [ਗਉੜੀ ਚੇਤੀ ਮਹਲਾ ੧, ਚਉਪਦਾ-੧੫]

**ਪ੍ਰਾਕ੍ਕਥਨ-** ਅਗਲੇ ਸ਼ਬਦ ਵਿਚ ਜੋਗੀ ਪ੍ਰਤਿ ਉਪਦੇਸ਼ ਹੈ। ਸੰਪ੍ਰਦਾ ਵਿਚ ਰਵਾਇਤ ਬੀ ਇਹੋ ਚਲੀ ਆਉਂਦੀ ਹੈ। ਜੋਗੀ ਜ਼ਾਹਰੀ ਜੋਗ ਦੇ ਚਿੰਨ੍ਹ: ਖਿੰਥਾ, ਮੁੰਦਰਾ ਆਦਿਕ ਧਾਰਨ ਵਾਲਾ ਹੈ ਪਟੰਬ ਬੀ ਕਰਦਾ ਹੈ, ਕਪਟ ਬੀ ਬੋਲਦਾ ਹੈ ਤੇ ਈਸ਼੍ਵਰ ਦੇ ਪ੍ਰਣੀਧਾਨ (ਭਗਤੀ) ਤੋਂ ਬੀ ਖਾਲੀ ਹੈ। ਕੁਛ ਵਿਭੂਤੀ ਪਾਕੇ ਲੋਕਾਂ ਵਿਚ ਗੱਲਾਂ ਬਾਤਾਂ ਨਾਲ ਅਪਣਾ ਸਤਿਕਾਰ ਪੈਦਾ ਕਰਨ ਵਾਲਾ ਸਹੀ ਹੁੰਦਾ ਹੈ।

| ਮੂਲ | ਅਰਥ |
|---|---|
| ਗਉੜੀ ਚੇਤੀ ਮਹਲਾ ੧ ॥ ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ ਕਾਂਇਆ ਕੀਜੈ ਖਿੰਥਾਤਾ॥ ਪੰਚ ਚੇਲੇ ਵਸਿ ਕੀਜਹਿ ਰਾਵਲ ਇਹੁ ਮਨੁ ਕੀਜੈ ਡੰਡਾਤਾ॥ ੧ ॥ ਜੋਗ ਜੁਗਤਿ ਇਵ ਪਾਵਸਿਤਾ ॥ ਏਕੁ ਸਬਦੁ ਦੂਜਾ ਹੋਰੁ ਨਾਸਤਿ ਕੰਦ ਮੂਲਿ ਮਨੁ ਲਾਵਸਿਤਾ ॥ ੧ ॥ ਰਹਾਉ॥ | (ਹੇ ਜੋਗੀ! ਇਸ) ਦੇਹ ਨੂੰ (ਭੋਗ ਦਾ ਸੰਦ ਨਾ ਸਮਝਿਆ ਜਾਵੇ ਪਰ ਫਕੀਰੀ ਦੀ) ਗੋਦੜੀ ਬਣਾਓ (ਜੋ ਜੀਵਾਤਮਾ ਰੂਪੀ ਜੋਗੀ ਨੇ ਧਾਰਨ ਕੀਤੀ ਹੋਈ ਹੈ।) ਮੁੰਦਰਾਂ ਤਾਂ (ਤੁਸਾਂ ਕੰਨ ਵਿਚ ਪਾਈਆਂ ਹਨ, ਇਸਦੀ ਥਾਵੇਂ) ਹਿਰਦੇ ਵਿਚ (ਸੰਜਮ ਰੂਪੀ) ਮੁੰਦਰਾਂ (ਧਾਰਨ ਕਰੋ)। ਹੇ ਜੋਗੀ! (ਚੇਲਿਆਂ ਦੀ ਥਾਵੇਂ) ਪੰਜ ਚੇਲੇ (ਗਜਾਨ ਇੰਦ੍ਰੇ) ਵੱਸ ਵਿਚ ਕਰੋ, ਤੇ ਇਸ (ਅਪਣੇ) ਮਨ ਨੂੰ ਡੰਡਾ ਬਣਾਓ। ਜੋਗ ਦੀ ਜੁਗਤੀ ਨੂੰ ਇਸ ਤਰ੍ਹਾਂ ਪਾਵੇਂਗਾ: ਕਿ ਕੰਦ ਮੂਲ ਵਿਚ (ਮਨ ਲਾਉਣ ਦੀ ਥਾਵੇਂ ਤੂੰ ਇਕ ਬ੍ਰਹਮ ਵਿਚ) ਮਨ ਨੂੰ ਲਾਈ ਰਖੇਂ (ਐਸਾ ਕਿ ਤੇਰੇ ਲਈ) ਇਕ ਬ੍ਰਹਮ ਹੋਵੇ ਹੋਰ ਦੂਜਾ 'ਨਹੀਂ ਹੈਂ' ਹੋਵੇ॥੧॥ਰਹਾਉ॥ |
| ਮੂੰਡਿ ਮੂੰਡਿਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ ॥ ਤ੍ਰਿਭਵਣ ਤਾਰਣਹਾਰੁ ਸੁਆਮੀ ਏਕੁ ਨ ਚੇਤਸਿ ਅੰਧਾਤਾ ॥ ੨ ॥ | ਜੇ ਅਸੀਂ (ਗੰਗਾ ਜਾਕੇ) ਸਿਰ ਮੁਨਾਉਣੇ ਨਾਲ ਗੁਰੂ ਪ੍ਰਾਪਤ ਹੁੰਦਾ ਮੰਨ ਲਈਏ (ਤਾਂ ਸਭ ਨੇ) ਗੰਗਾ ਨੂੰ ਗੁਰੂ ਬਣਾ ਲਿਆ ਹੈ। ਹੇ ਅੰਧਕਾਰ ਵਿਚ (ਗ੍ਰਸੇ ਜੋਗੀ!) ਤਿੰਨਾਂ ਭਵਣਾਂ ਨੂੰ ਤਾਰਨੇ ਵਾਲਾ (ਜੋ) ਇਕੋ (ਸਭ ਦਾ) ਮਾਲਕ ਹੈ (ਤੂੰ ਉਸ ਨੂੰ ਤਾਂ) ਚੇਤਦਾ ਨਹੀਂ॥੨॥ |
| ਕਰਿ ਪਟੰਬੁ ਗਲੀ ਮਨੁ ਲਾਵਸਿ ਸੰਸਾ ਮੂਲਿ ਨ ਜਾਵਸਿਤਾ ॥ ਏਕਸੁ ਚਰਣੀ ਜੇ ਚਿਤੁ ਲਾਵਹਿ ਲਬਿ ਲੋਭਿ ਕੀ ਧਾਵਸਿਤਾ॥੩॥ | ਪਟੰਬ* ਕਰਕੇ ਮਨ ਗੱਲਾਂ ਵਿਚ ਲਾਉਂਦਾ ਹੈਂ (ਇਉਂ ਮਨ ਦਾ) ਸੰਸਾ ਮੂਲੋਂ ਦੂਰ ਨਹੀਂ ਹੋ ਸਕਦਾ ਹੈ। ਜੇ (ਤੂੰ ਇਕ ਦੀ ਚਰਨੀਂ ਚਿਤ ਲਾਵੇਂ ਤਾਂ ਲੱਬ ਲੋਭ ਵਿਚ ਹੀ (ਮਨੋ) ਧਾਵਨਾ ਕੀਹ (ਵਸਤੂ) ਹੈ? (ਭਾਵ ਕੁਛ ਨਹੀਂ)॥੩॥ |
| ਜਪਸਿ ਨਿਰੰਜਨੁ ਰਚਸਿ ਮਨਾ ॥ ਕਾਹੇ ਬੋਲਹਿ ਜੋਗੀ ਕਪਟੁ ਘਨਾ॥੧॥ ਰਹਾਉ ॥ | ਹੇ ਜੋਗੀ! ਨਿਰੰਜਨ ਨੂੰ ਜਪ, ਮਨ ਨੂੰ ਉਸ ਵਿਚ ਰਚਾ, (ਐਵੇਂ) ਕਿਉਂ ਬਹੁਤਾ ਝੂਠ ਬੋਲ ਰਿਹਾ ਹੈਂ॥੧॥ਰਹਾਉ॥ |
| ਕਾਇਆ ਕਮਲੀ ਹੰਸੁ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ ॥ ਪ੍ਰਣਵਤਿ ਨਾਨਕੁ ਨਾਗੀ ਦਾਝੈ ਫਿਰਿ ਪਾਛੈ ਪਛੁਤਾਣੀਤਾ ॥ ੪ ॥ ੩ ॥ ੧੫ ॥ | ਕਾਇਆਂ (ਜੜ੍ਹ ਸੀ ਜੀਵ ਪਾਕੇ ਚੇਤਨ ਤਾਂ ਹੋਈ ਪਰ) ਕਮਲਿਆਂ (ਵਰਗੀ) ਤੇ ਜੀਵਾਤਮਾ (ਜੜ ਦੇਹ ਦੀ ਸੰਗਤ ਪਾਕੇ) ਬੱਚੇ ਵਰਗੇ⁂ ਗਜਾਨ ਵਾਲਾ (ਹੋ ਰਿਹਾ ਹੈ, ਸੋ ਦੋਹਾਂ ਦਾ ਸਮਾਂ) ਮੇਰੀ ਮੇਰੀ ਕਰਦਿਆਂ ਬੀਤ ਜਾਂਦਾ ਹੈ। (ਨਹੀਂ ਸਮਝਦੇ ਕਿ ਮੇਰਾ ਤਾਂ ਕੁਛ ਬੀ ਨਹੀਂ, ਸਭ ਛੱਡ ਜਾਣਾ ਹੈ) ਨਾਨਕ ਬੇਨਤੀ ਕਰਦਾ ਹੈ (ਹੇ ਜੋਗੀ)! ਪਿਛੋਂ (ਜਦ ਜੀਵਾਤਮਾ ਦੇਹ ਤੋਂ ਅਲੱਗ ਹੋ ਜਾਂਦਾ ਹੈ ਤੇ ਦੇਹ ਨੂੰ) ਨੰਗਿਆਂ ਸੜਦਾ (ਦੇਖਦਾ ਹੈ ਤਦ ਪਛੋਤਾਉਂਦਾ ਹੈ)॥੪॥੩॥੧੫॥ |

* ਠੱਗੀ, ਦਗ਼ੇਬਾਜ਼ੀ।

⁂ ਕਾਂਇਆ ਨਗਰਿ ਇਕੁ ਬਾਲਕੁ ਵਸਿਆ ... ॥　(ਬਸੰਤ ਮਹਲਾ ੪, ਅਸਟ:-੯)

## [ਗਉੜੀ ਚੇਤੀ ਮਹਲਾ ੧, ਚਉਪਦਾ-੧੬]

**ਪ੍ਰਾਕ੍ਰਥਨ**- ਸੰਪ੍ਰਦਾ ਵਿਚ ਰਵਾਇਤ ਹੈ ਕਿ ਅਗਲਾ ਸ਼ਬਦ ਬੀ ਉਸ ਜੋਗੀ ਪਰਥਾਇ ਹੋਇਆ ਹੈ। ਪਿਛਲੇ ਸ਼ਬਦ ਵਿਚ 'ਫਿਰਿ ਪਾਛੈ ਪਛੁਤਾਣੀਤਾ' ਤੋਂ ਬੀ ਅਕਾਂਖਜਾ ਸਹੀ ਹੁੰਦੀ ਹੈ ਕਿ ਹੋਰ ਉਪਦੇਸ਼ ਦੀ ਅਜੇ ਲੋੜ ਹੈ। ਪਰ ਗੁਰੂ ਜੀ ਸੰਬੋਧਨ ਹੁਣ ਅਪਣੇ ਮਨ ਨੂੰ ਕਰ ਰਹੇ ਹਨ, ਜੋਗੀ ਨੂੰ ਨਹੀਂ। ਹੋ ਸਕਦਾ ਹੈ ਕਿ ਇਸ ਸ਼ਬਦ ਵਿਚ ਗੁਫਤਗੂ ਨੂੰ ਰਚਣ ਵੇਲੇ ਮਨ ਦੁਆਰਾ ਜੋਗੀ ਨੂੰ ਦਿੱਤਾ ਉਪਦੇਸ਼ ਅੰਕਿਤ ਕੀਤਾ ਹੋਵੇ, ਜੋ ਵਧੇਰੇ ਸਰਬ ਕਾਲੀ ਉਪਦੇਸ਼ ਹੋ ਜਾਵੇ।

| ਮੂਲ | ਅਰਥ |
|---|---|
| ਗਉੜੀ ਚੇਤੀ ਮਹਲਾ ੧ ॥<br>ਅਉਖਧ ਮੰਤ੍ਰ ਮੂਲੁ ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ ॥ ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ॥੧॥ | ਜੇ ਕਰ ਚਿੱਤ ਨੂੰ ਦ੍ਰਿੜ ਕਰ ਲਈਏ ('ਏਕੇ ਉਤੇ, ਤਾਂ) ਹੇ ਮਨ! (ਕਾਇਆਂ ਦੇ ਸੰਗ ਤੋਂ ਮਿਲਿਆ ਅਗਜਾਨ ਦਾ ਤੇ ਕਰਮਾਂ ਤੋਂ ਚੜੀ ਵਿਸ ਦਾ) ਦਾਰੂ ਤੇ ਮੰਤ੍ਰ ਇਕੋ (ਇਸੇ) ਮੂਲਕ (ਗਲ ਵਿਚ) ਹੈ। ਇਸ ਨੂੰ (ਕੇਵਲ ਇਸ ਜਨਮ ਦੇ ਨਹੀਂ ਸਗੋਂ) ਜਨਮ ਜਨਮਾਂਤ੍ਰਾਂ ਦੇ ਪਾਪ ਕਰਮਾਂ ਦਾ ਕੱਟਣ ਹਾਰਾ ਲਖ ਲਓ। (ਅਥਵਾ-ਜਾਣਕੇ ਅੰਗੀਕਾਰ ਕਰ ਲਓ)॥੧॥ |
| ਮਨ ਏਕੋ ਸਾਹਿਬੁ ਭਾਈ ਰੇ ॥ ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ ਅਲਖੁ ਨ ਲਖਣਾ ਜਾਈ ਰੇ ॥ ੧ ॥ ਰਹਾਉ ॥ | ਹੇ ਮਨ! ਇਕੋ ਮਾਲਕ ਹੈ (ਉਹੋ ਤੈਨੂੰ ਕਿਵੇਂ) ਭਾ ਜਾਵੇ। (ਪ੍ਰਸ਼ਨ ਕਿਉਂ ਇਹ ਭਾਵਨਾ ਇਕ ਵਿਚ ਨਹੀਂ ਉਪਜਦੀ? ਉੱਤਰ! ਹੇ ਮਨ!) ਤੇਰੇ ਤਿੰਨ ਗੁਣ (ਤੈਨੂੰ) ਸੰਸਾਰ ਵਿਚ ਸਮਾਈ (ਰੁੱਝਿਆਂ) ਰਖਦੇ ਹਨ, (ਇਸ ਕਰਕੇ ਤੈਥੋਂ) ਅਲਖ ਨਹੀਂ ਲਖਿਆ ਜਾਂਦਾ॥੧॥ਰਹਾਉ॥ |
| ਸਕਰ ਖੰਡੁ ਮਾਇਆ ਤਨਿ ਮੀਠੀ<br>ਹਮ ਤਉ ਪੰਡ ਉਚਾਈ ਰੇ ॥<br>ਰਾਤਿ ਅਨੇਰੀ ਸੂਝਸਿ ਨਾਹੀ<br>ਲਜੁ ਟੂਕਸਿ ਮੂਸਾ ਭਾਈ ਰੇ ॥ ੨ ॥ | ਸ਼ੱਕਰ ਖੰਡ (ਵਾਙੂ) ਮਾਇਆ ਤਨ ਵਿਚ ਮਿੱਠੀ ਲੱਗ ਰਹੀ ਹੈ, (ਇਸ ਮਾਇਆ ਦੀ ਪੰਡ ਤੂੰ ਹੀ ਨਹੀਂ) ਹਮਾ ਤੁਮਾ ਨੇ ਚਾਈ ਹੋਈ ਹੈ। ਹੇ ਭਾਈ! (ਅਵਿਦਜਾ ਦੀ) ਹਨੇਰੀ ਰਾਤ ਪਈ ਹੋਈ ਹੈ, (ਕੁਝ) ਸੁਝਦਾ ਨਹੀਂ (ਤੇ ਕਾਲ ਰੂਪੀ) ਚੂਹਾ (ਉਮਰਾ ਰੂਪ) ਲੱਜ ਨੂੰ ਕੱਟ ਰਿਹਾ ਹੈ*॥੨॥ |
| ਮਨਮੁਖਿ ਕਰਹਿ ਤੇਤਾ ਦੁਖੁ ਲਾਗੈ ਗੁਰਮੁਖਿ ਮਿਲੈ ਵਡਾਈ ਰੇ ॥ ਜੋ ਤਿਨਿ ਕੀਆ ਸੋਈ ਹੋਆ ਕਿਰਤੁ ਨ ਮੇਟਿਆ ਜਾਈ ਰੇ ॥੩॥ | (ਸੋ ਤੂੰ) ਮਨ ਵਲ ਮੁੱਖ ਕਰਕੇ (ਜੋ ਤ੍ਰਿਗੁਣਾਤਮਿਕ ਹੈ, ਜਿਤਨਾ ਕੁਛ) ਕਰੇਂਗਾ ਉਤਨਾ ਦੁੱਖ ਲੱਗੇਗਾ (ਤੇ ਜਿਤਨਾ ਕੁਛ) ਗੁਰੂ ਵਲ ਮੁਖ ਕਰਕੇ ਕਰੇਂਗਾ (ਉਤਨੀ) ਵਡਿਆਈ ਮਿਲੇਗੀ। ਜੋ ਕੁਛ ਉਹ ਕਰਦਾ ਹੈ ਉਹੋ ਕੁਛ ਹੁੰਦਾ ਹੈ, ਕੀਤਾ ਕਰਮ ਮੇਟਿਆ ਨਹੀਂ ਜਾਂਦਾ॥੩॥ |
| ਸੁਭਰ ਭਰੇ ਨ ਹੋਵਹਿ ਊਣੇ<br>ਜੋ ਰਾਤੇ ਰੰਗੁ ਲਾਈ ਰੇ ॥<br>ਤਿਨ ਕੀ ਪੰਕ ਹੋਵੈ ਜੇ ਨਾਨਕੁ ਤਉ ਮੂੜਾ ਕਿਛੁ ਪਾਈ ਰੇ ॥ ੪ ॥ ੪ ॥ ੧੬॥ | (ਸੋ) ਜੋ ਪ੍ਰੇਮ ਲਾਕੇ (ਏਕੇ ਵਿਚ) ਰੱਤੇ ਰਹਿਣਗੇ ਓਹ ਨਕਾ ਨਕ ਭਰੇ ਰਹਿਣਗੇ ਤੇ ਕਦੇ ਊਣੇ ਨਾ ਹੋਣਗੇ। ਜੇ ਨਾਨਕ ਉਨ੍ਹਾਂ ਦੀ ਧੂੜੀ ਹੋ ਜਾਵੇ ਤਾਂ (ਇਸ) ਮੂੜੇ ਨੂੰ ਬੀ ਕੁਛ ਮਿਲ ਜਾਵੇਗਾ॥੪॥੪॥੧੬॥ |

* ਅਨਦਿਨੁ ਮੂਸਾ ਲਾਜੁ ਟੁਕਾਈ॥　(ਆਸਾ ਮਹਲਾ ੫-੮੧)

**ਨਿਰੁਕ੍ਤ-** ਅਉਖਧ- (ਸੰਸ:,ਔਸ਼ਧਿ:) ਦਵਾਈ। ਮੰਤ੍ਰ ਤੋਂ ਮੁਰਾਦ ਉਸ ਝਾੜੇ ਫੂਕੇ ਤੋਂ ਹੈ ਜਿਸ ਨਾਲ ਸੱਪਾਂ ਦੀ ਵਿਹੁ ਝਾੜਦੇ ਹਨ। ਤੇ ਮਾਇਆ ਨੂੰ ਸਰਪਣੀ ਨਾਲ ਉਪਮਾ ਗੁਰਬਾਣੀ ਵਿਚ ਆਉਂਦੀ ਹੈ:-

ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥ (ਗੂਜਰੀ ਵਾਰ ਮ:੩-੫)

ਤੇਰੇ ਤੀਨਿ ਗੁਣਾ- ਮਨ ਨੂੰ ਕਹਿੰਦੇ ਹਨ ਕਿ ਤੂੰ ਜੋ ਤਿੰਨ ਗੁਣਾਂ ਵਿਚ ਵਜਾਪ ਰਿਹਾ ਹੈਂ ਯਾ ਤੂੰ ਤ੍ਰਿਗੁਣਾਤਿਮਕ ਆਪ ਹੈਂ, ਇਹੋ ਤੈਨੂੰ ਸੰਸਾਰ ਵਿਚ ਲਾਈ ਰਖਦੇ ਹਨ, ਸੰਸਾਰ ਬੀ ਤ੍ਰਿਗੁਣਤਾਮਿਕ ਹੈ। ਸੋ ਤੇਰਾ ਸਹਚਾਰ ਤੈਨੂੰ ਉਧਰ ਰਖਦਾ ਹੈ, ਕਟਾਖਜ ਇਹ ਹੈ ਕਿ ਤੇਰੇ ਵਿਚ ਚੇਤਨ ਬੀ ਹੈ ਜੇ ਏਕੋ ਚੇਤਨ ਦੀ ਸਹਚਾਰਤਾ ਤੈਨੂੰ ਯਾਦ ਆਵੇ ਤਾਂ ਤੂੰ ਉਸ ਏਕੋ ਚੇਤਨ ਵਿਚ ਸਮਾਂ ਜਾਵੇਂ।

## [ਗਉੜੀ ਚੇਤੀ ਮਹਲਾ ੧, ਚਉਪਦਾ-੧੭]

| ਮੂਲ | ਅਰਥ |
| --- | --- |
| ਗਉੜੀ ਚੇਤੀ ਮਹਲਾ ੧ ॥ ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ॥ ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ॥੧॥ | (ਹੇ ਜੀਵੋ! ਕਦੇ ਅਸਾਂ ਸੋਚਿਆ ਹੈ ਕਿ ਅਸੀਂ ਕਿਸ ਕੰਮ ਲਈ ਪੈਦਾ ਕੀਤੇ ਗਏ ਹਾਂ? ਪੈਦਾ ਕਰਨ ਵਾਲੀ) ਮਾਂ ਕਦ ਦੀ (ਮਾਂ ਹੈ ਤੇ ਪੈਦਾ ਕਰਨੇ ਵਾਲਾ ਪਿਤਾ) ਕਦ ਦਾ ਪਿਤਾ ਹੈ (ਹਾਂ, ਅਸੀਂ ਜੋ ਜਠਰ) ਅਗਨੀ ਵਿਚ ਜਲ ਦੇ ਬਿੰਬ (=ਬੁਲਬੁਲੇ) ਪੈਦਾ ਹੋਏ ਹਾਂ, ਕਿਸ ਕੰਮ ਲਈ ਪੈਦਾ ਕੀਤੇ ਗਏ ਹਾਂ ਤੇ ਕਿਸ ਥਾਂ ਤੋਂ ਅਸੀਂ ਆਏ ਹਾਂ॥੧॥ |
| ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ ॥ ਕਹੇ ਨ ਜਾਨੀ ਅਉਗਣ ਮੇਰੇ ॥ ੧ ॥ ਰਹਾਉ ॥ | ਹੇ ਮੇਰੇ ਸਾਹਿਬ! ਤੇਰੇ ਗੁਣ ਕੌਣ ਜਾਣੇ (ਕਿਸ ਮੂਲ ਤੋਂ ਮਾਨੁਖ ਬਣਾ ਦਿੱਤਾ ਹੈ), ਤੇ ਮੇਰੇ ਔਗੁਣ ਬੀ ਕਹੇ ਨਹੀਂ ਜਾਂਦੇ (ਜਿਸਨੇ ਤੇਰੇ ਗੁਣ ਵਿਸਾਰ ਦਿੱਤੇ ਹਨ)॥ਰਹਾਉ॥ |
| ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ ॥ ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ ॥ ੨ ॥ | (ਮਾਨੁੱਖਾ ਜਨਮ ਤੋਂ ਪਹਿਲਾਂ) ਅਸਾਂ ਕਿਤਨੇ ਰੁੱਖਾਂ ਬਿਰਖਾਂ ਦੇ (ਜਨਮ) ਦੇਖੇ, (ਤੇ ਫੇਰ) ਪਸ਼ੂ ਜੂਨਾ ਵਿਚ ਕਿੰਨੀ (ਵੇਰ) ਉਪਜਾਏ ਗਏ। ਕਿਤਨੀ ਵੇਰ ਨਾਗਾਂ ਦੀਆਂ ਕੁਲਾਂ ਵਿਚ ਆਏ ਤੇ ਕਿੰਨੇ (ਜਨਮ) ਪੰਖੀ (ਹੋਕੇ) ਉਡਾਏ (ਜਾਂਦੇ ਰਹੇ)॥੨॥ |
| ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ॥ ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ ॥ ੩ ॥ | (ਇਨ੍ਹਾਂ ਹਾਲਤਾਂ ਵਿਚੋਂ ਨਿਕਲ ਕੇ ਮਨੁੱਖ ਜਨਮ ਪਾਕੇ ਮਾਨੁਖ ਨੇ ਅਵਗੁਣਾਂ ਦੇ ਕੰਮ ਹੀ ਕੀਤੇ ਹਨ, ਯਥਾ:) ਸ਼ਹਿਰਾਂ ਦੀਆਂ ਹੱਟਾਂ ਤੇ ਪੱਕੇ ਮਕਾਨਾਂ ਨੂੰ ਭੰਨਦਾ ਹੈ, ਚੋਰੀ ਕਰਕੇ (ਚੋਰੀ ਦਾ ਮਾਲ ਲੈਕੇ) ਘਰ ਆਉਂਦਾ ਹੈ, (ਚੋਰੀ ਵੇਲੇ) ਅੱਗੇ ਪਿੱਛੇ ਵੇਖ ਕੇ (ਸਭ ਦੀ ਨਜ਼ਰ ਬਚਾਕੇ ਚੋਰੀ ਕਰਦਾ ਹੈ ਪਰ) ਤੈਥੋਂ ਕੀਕੂ (ਚੋਰੀ ਤੇ ਚੋਰੀ ਦਾ ਮਾਲ) ਲੁਕਾ ਸਕਦਾ ਹੈ॥੩॥ |
| ਤਟ ਤੀਰਥ ਹਮ ਨਵ ਖੰਡ ਦੇਖੇ | ਅਸੀਂ (ਦੇਖਦੇ ਹਾਂ ਕਿ ਫੇਰ ਕੋਈ ਠੁਹਕਰ ਮਨ ਨੂੰ ਲਗਦੀ ਹੈ ਤਾਂ ਪੁੱਛਦਾ ਫਿਰਦਾ ਹੈ ਕਿ ਕਿਸ ਕੰਮ ਲਈ ਸੀ ਇਹ ਜਨਮ! ਇਸ ਤਲਾਸ਼ ਵਿਚ) ਤੀਰਥਾਂ ਤੇ (ਘੁੰਮਦਾ ਹੈ ਨਾਲ |

| | |
|---|---|
| ਹਟ ਪਟਣ ਬਾਜਾਰਾ ॥ ਲੈ ਕੈ ਤਕੜੀ ਤੋਲਣਿ ਲਾਗਾ ਘਟ ਹੀ ਮਹਿ ਵਣਜਾਰਾ॥੪॥ | ਤੀਰਥਾਂ ਦੇ) ਕਿਨਾਰਿਆਂ ਤੇ ਵਸਦੇ ਸ਼ਹਿਰਾਂ, ਬਜ਼ਾਰਾਂ ਹੱਟਾਂ ਨੂੰ (ਦੇਖਦਾ ਮਾਨੋ) ਨੌਖੰਡ ਦੇਖ ਮਾਰਦਾ ਹੈ। (ਫਿਰ ਵੀਚਾਰ ਦੀ) ਤੱਕੜੀ ਲੈ ਕੇ ਹਿਰਦੇ ਵਿਚ ਬੈਠਕੇ ਵਣਜਾਰੇ ਵਾਂਙੂ (ਕੀਤੇ ਕਰਮਾਂ ਨੂੰ) ਤੋਲਦਾ ਹੈ॥੪॥ |
| ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥ ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥ ੫ ॥ | (ਤਦ ਕੀਹ ਦੇਖਦਾ ਹੈ ਕਿ) ਸਮੁੰਦਰ ਜਿੰਨੇ ਕੁ ਪਾਣੀ ਨਾਲ ਭਰਿਆ ਪਿਆ ਹੈ, ਸਾਡੇ ਔਗੁਣ ਉਤਨੇ (ਅਥਾਹ) ਹਨ। (ਫੇਰ ਅਰਦਾਸ ਕਰਦਾ ਹੈ ਕਿ ਹੇ ਉਪਾਵਨਹਾਰ!) ਦਇਆ ਕਰੋ, ਕੁਛ ਮੇਹਰ ਉਪਜਾਓ (ਸਾਡੇ ਉਤੇ, ਅਸੀਂ) ਡੁਬਦੇ ਪੱਥਰ (ਹਾਂ, ਸਾਨੂੰ) ਤਾਰ ਲਓ॥੫॥ |
| ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ ॥ ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥ ੬ ॥ ੫ ॥ ੧੭ ॥ | (ਇਉਂ ਜਦ) ਹਿਰਦਾ ਅਗਨੀ ਵਾਂਙੂ (ਪਸਚਾਤਾਪ ਵਿਚ) ਤਪਦਾ ਹੈ ਤੇ ਅੰਦਰ (ਹਾਏ! ਕੀਤੇ ਕਿਵੇਂ ਨਸ਼ਟ ਹੋ ਜਾਣ ਦੀ) ਛੁਰੀ ਫਿਰਦੀ ਹੈ ਤਾਂ ਬੇਨਤੀਆਂ ਕਰਦਾ ਹੈ, (ਮੇਹਰ ਹੋਈ ਤੇ) ਹੁਕਮ ਨੂੰ ਪਛਾਣਦਾ ਹੈ (ਐਉਂ) ਸਦੈਵੀ ਸੁਖ ਹੋ ਜਾਂਦਾ ਹੈ, ਹੇ ਨਾਨਕ! ॥੬॥੫॥੧੭॥ |

**ਵਜਾਖਜਾ**– ਇਸ ਸ਼ਬਦ ਵਿਚ ਜੀਵ ਦੀਆਂ ੭ ਹਾਲਤਾਂ ਦੱਸੀਆਂ ਹਨ: ੧. ਮਾਨੁਖ ਜਨਮ ਧਾਰਨ ਤੋਂ ਪਹਿਲੀ ਤੇ ਮਾਨੁਖ ਜਨਮ ਧਾਰਨੇ ਦੀ, ਏਹ ਅੰਕ ੧ ਤੇ ੨ ਵਿਚ ਵਰਣਿਤ ਹੈ।

੨. ਮਾਨੁਖ ਜਨਮ ਧਾਰਕੇ ਕੁਕਰਮਾਂ ਵਿਚ ਪ੍ਰਵਿਰਤ ਰਹਿਣ ਦੀ, ਇਹ ਅੰਕ ੩ ਵਿਚ ਵਰਣਿਤ ਹੈ।

੩. ਵੀਚਾਰ ਫੁਰਨ ਦੀ, ਤੀਰਥਾਂ ਆਦਿ ਤੇ ਫਿਰਨ ਦੀ, ਤਾਂ ਪਤਾ ਲਗਾ ਕਿ ਅਸੀਂ 'ਕਾਹੇ ਕੰਮਿ ਉਪਾਏ' ਜੋ ਅੰਕ ਪਹਿਲੇ ਦੀ ਆਖ਼ਰੀ ਸਤਰ ਹੈ। ਤਦ ਅੰਤਰ ਪ੍ਰੀਖਜਾ ਸ਼ੁਰੂ ਹੋਈ ਤੇ ਮਨ ਵਿਚ ਹੀ ਵੀਚਾਰ ਆਰੰਭ ਹੋਈ:-

'ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ॥' (ਸਿਰੀ ਰਾਗੁ ਵਾਰ ਮ: ੩-੧੨)

੪. ਤਦ ਸਮਝ ਪਈ ਕਿ ਅਸੀਂ ਅਮਿਤ ਔਗੁਣਾਂ ਦੇ ਕਰਨੇਹਾਰ ਹੋ ਰਹੇ ਹਾਂ।

੫. ਪਸਚਾਤਾਪ ਦੀ ਹਾਲਤ, ਇਹ ਅੰਕ ੬ ਦੀ ਪਹਿਲੀ ਸਤਰ ਵਿਚ ਦੱਸੀ ਹੈ।

੬. ਦੇਹ ਦੇ ਕਰਤਾ ਅਗੇ ਪ੍ਰਾਰਥਨਾ ਦੀ ਹਾਲਤ, ਇਹ ਗਲ ਅੰਕ ਪੰਜ ਤੇ ਰਹਾਉ ਵਿਚ ਵਰਣਿਤ ਹੈ।

੭. ਅੰਤਮ ਅਵਸਥਾ ਹੈ ਹੁਕਮ ਪਛਾਣਨ ਦੀ, ਜਿਸ ਦਾ ਫਲ ਸਦੈਵੀ ਸੁਖ ਹੈ; ਇਹ ਅੰਕ ਛੇ ਦੀ ਅਖੀਰਲੀ ਤੁਕ ਵਿਚ ਦੱਸੀ ਹੈ।

## [ਗਉੜੀ ਬੈਰਾਗਣਿ ਮਹਲਾ ੧, ਚਉਪਦਾ-੧੮]

## ਗਉੜੀ ਬੈਰਾਗਣਿ ਮਹਲਾ ੧॥

| ਮੂਲ | ਅਰਥ |
|---|---|
| ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥ ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥ ੧ ॥ | (ਹੇ ਮਾਨੁਖ!) ਰਾਤ (ਤੂੰ) ਸੌਂ ਸੌਂ ਕੇ ਗੁਆ ਲਈ ਤੇ ਦਿਨ ਗੁਆ ਲਿਆ ਖਾਣ (ਪੀਣ ਦੇ ਆਹਰਾਂ) ਵਿਚ। (ਤੇਰਾ ਇਹ ਮਨੁੱਖਾ) ਜਨਮ ਹੀਰੇ ਵਰਗਾ (ਅਮੋਲਕ ਮਿਲਿਆ) ਸੀ (ਇਹ) ਕਉਡੀ ਦੇ ਮੁੱਲ ਜਾ ਰਿਹਾ ਹੈ (ਭਾਵ ਬ੍ਰਿਥਾ ਜਾ ਰਿਹਾ ਹੈ)॥੧॥ |

**ਨਾਮੁ ਨ ਜਾਨਿਆ ਰਾਮ ਕਾ ॥ ਮੂੜੇ ਫਿਰਿ ਪਾਛੈ ਪਛੁਤਾਹਿ ਰੇ ॥੧॥ਰਹਾਉ॥**

(ਤੂੰ) ਰਾਮ ਦਾ ਨਾਮ ਨਹੀਂ ਸਿਞਾਤਾ (ਕਿ ਜਨਮ ਇਸਦੇ ਸਿਮਰਣ ਲਈ ਹੈ) ਹੇ ਮੂਰਖ! ਤੂੰ ਪਿੱਛੋਂ ਪਛੁਤਾਏਂਗਾ॥੧॥ਰਹਾਉ॥

**ਅਨਤਾ ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਇ ॥ ਅਨਤ ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ ॥੨॥**

ਬੇਹਦ ਧਨ ਨੂੰ (ਕੱਠਾ ਕਰਕੇ) ਧਰਤੀ ਵਿਚ ਦੱਬਦਾ ਰਹਿੰਦਾ ਹੈ (ਇਸ ਧਨੇਛਾ ਨਾਲ) ਅਨੰਤ ਪ੍ਰਭੂ ਦੀ ਚਾਹਨਾ ਪੈਦਾ ਨਹੀਂ ਹੁੰਦੀ। (ਸੋ) ਅਨੰਤ (ਧਨ) ਦੀ ਇੱਛਾ ਵਿਚ ਜੋ ਗਏ (ਉਹ ਅਨੰਤ (ਪ੍ਰਭੂ) ਨੂੰ ਗੁਆ ਆਏ* ॥੨॥

**ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ ॥ ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥ ੩ ॥**

ਆਪਣਾ ਲੀਤਾ ਜੇ ਮਿਲ ਸਕੇ ਤਾਂ ਸਭ ਕੋਈ ਭਾਗਾਂ ਵਾਲਾ ਹੋ ਜਾਏ: ਨਿੱਬੜਦੀ ਗੱਲ ਕਰਮਾਂ ਉਪਰ ਹੈ, ਚਾਹੋ ਕੋਈ ਕਿਤਨਾ ਪਿਆ ਲੋਚੇ (ਕਿ ਮੇਰੀ ਇੱਛਾ ਮੂਜਬ ਨਿਬੜੇ⁂) ॥੩॥

**ਨਾਨਕ ਕਰਣਾ ਜਿਨਿ ਕੀਆ ਸੋਈ ਸਾਰ ਕਰੇਇ ॥ ਹੁਕਮੁ ਨ ਜਾਪੀ ਖਸਮ ਕਾ ਕਿਸੈ ਵਡਾਈ ਦੇਇ ॥ ੪ ॥ ੧ ॥੧੮॥**

(ਨਿਬੜਨੀ ਤੇਰੇ ਕਰਮਾਂ ਮੂਜਬ ਹੈ ਪਰ ਇਹ ਨਾ ਸਮਝੀ ਕਿ ਕਰਮ ਮੂਲੋਂ ਹੀ ਸਭ ਕੁਛ ਹੈ ਤੇ ਵਾਹਿਗੁਰੂ ਦਾ ਹੁਕਮ ਕੋਈ ਸ਼ੈ ਨਹੀਂ; ਓਹ ਸਰਬ ਸ਼ਕਤੀਮਾਨ ਤੇ ਸਰਬੱਗ ਹੈ) ਜਿਸਨੇ (ਕਿ ਇਹ) ਜਗਤ ਰਚਿਆ ਹੈ ਉਹੀ ਇਸਦੀ ਸਾਰ (ਸੰਭਾਲ) ਕਰਦਾ ਹੈ; (ਉਸ) ਮਾਲਕ ਦਾ ਹੁਕਮ ਨਹੀਂ ਜਾਣਿਆ ਜਾਂਦਾ ਕਿ ਕਿਸ ਨੂੰ ਵਡਿਆਈ ਦੇਵੇਗਾ, ਹੇ ਨਾਨਕ! ॥੪॥

**ਵਯਾਖਯਾ**– ਮਨੁਖ ਦਾ ਜੀਵਨ ਖਾਣ ਪੀਣ ਸੌਣ ਵਿਚ ਬੀਤਦਾ ਹੈ। ਖਾਣ ਪੀਣ ਆਦਿ ਲੋੜਾਂ ਪੂਰਨ ਲਈ ਧਨ ਕਮਾਉਂਦਾ ਹੈ, ਫਿਰ ਹੋਰ ਦੀ ਚਾਹਨਾ ਵਧਦੀ ਹੈ, ਕੱਠਾ ਕਰਦਾ, ਧਰਤੀ ਵਿਚ ਦੱਬਦਾ,ਹੋਰ ਹੋਰ ਦੇ ਮਗਰ ਭੱਜਦਾ, ਲਾਲਸਾ ਵਿਚ ਵਕਤ ਗੁਆ ਲੈਂਦਾ ਹੈ। ਇਉਂ ਉਸ ਨੂੰ ਕਿਤੇ ਬੱਸ ਕਰਾਉਣ ਦਾ ਸਮਾਂ ਨਹੀਂ ਆਉਂਦਾ ਤੇ ਪਰਮਾਤਮ ਸਿਮਰਣ ਦਾ ਵਕਤ ਗੁਆਚ ਜਾਂਦਾ ਹੈ। ਹੁਣ ਚਾਹੁੰਦਾ ਹੈ ਕਿ ਪਰਮਾਤਮਾ ਮਿਲੇ ਸਦਗਤੀ ਹੋਵੇ, ਤਦ ਇਹ ਚਾਹ ਗਲਤ ਹੁੰਦੀ ਹੈ। ਕਿਉਂਕਿ ਨਿਆਂ ਕਰਮਾਂ ਤੇ ਹੋਣਾ ਹੈ। ਪਰ ਕਰਮਾਂ ਦੇ ਉਪਰ ਪ੍ਰਭੂ ਹੈ ਜੋ ਨਿਬੇੜੇ ਕਰਮਾਂ ਅਨੁਸਾਰ ਕਰਦਾ ਹੈ, ਪਰ ਸਰਬ ਸ਼ਕਤੀਮਾਨ ਹੋਣ ਕਰਕੇ ਉਸ ਦਾ ਹੁਕਮ ਕਰਮ ਦੀ ਬੰਦਸ਼ ਨਾਲ ਹਦਬੰਦੀ ਵਿਚ ਆਕੇ ਮਿਤ ਵਾਲਾ ਨਹੀਂ ਹੋ ਜਾਂਦਾ। ਸੋ ਇਸ ਸ਼ਬਦ ਵਿਚ ਨਾਲ ਹੀ ਇਹ ਅਸੂਲ ਬੀ ਦੱਸਿਆ ਹੈ ਕਿ ਜੇ ਕੋਈ ਸਾਰੀ ਉਮਰ ਗੁਆ ਕੇ ਫੇਰ ਪਛੁਤਾਵੇ ਤੇ ਸਿਮਰਣ ਵਿਚ ਲਗਣਾ ਚਾਹੇ ਤਾਂ ਨਿਰਾਸ ਹੋਕੇ ਲਗਣੋਂ ਰੁਕ ਨਾ ਜਾਵੇ ਕਿ ਮੇਰੇ ਕਰਮ ਮਾੜੇ ਹਨ, ਹੁਣ ਕੁਛ ਨਹੀਂ ਬਣਨਾ, ਗੁਰੂ ਜੀ ਦਾ ਤਾਤਪਰਜ ਇਹ ਜਾਪਦਾ ਹੈ ਕਿ ਜਦ ਜਾਗ ਖੁੱਲ੍ਹੇ ਤਦੋਂ ਹੀ ਲਗ ਪਵੇ*। ਕਰਮ ਉਪਰ ਹੁਕਮ ਹੈ, ਉਸ ਹੁਕਮ ਦੀ ਸੋਝੀ ਸਾਨੂੰ ਨਹੀਂ ਹੈ, ਉਹ ਜਾਣਦਾ ਹੈ। ਸਤਿਗੁਰੂ ਬਖਸ਼ਿਸ਼ ਦਾ ਦਰ ਖੁੱਲ੍ਹਾ ਦੱਸਦੇ ਹਨ ਤੇ ਜੀਵ ਨੂੰ ਵਾਹਿਗੁਰੂ ਤੋਂ ਸੁਤੰਤ੍ਰ ਤੇ ਕਰਮ ਦੇ ਵੱਸ ਵਿਚ ਪੈਕੇ ਪਰਤੰਤ੍ਰ ਨਹੀਂ ਦੱਸਦੇ। ਆਪਣੇ ਆਪ ਵਿਚ ਜੀਵ ਸੁਤੰਤ੍ਰ ਹੈ, ਕਰਮ ਜੋ ਮਾੜੇ ਚੁਣੇ ਤਾਂ ਉਹਨਾਂ ਦਾ ਫਲ ਭੋਗਦਾ ਹੈ, ਪਰ ਜੇ ਵਾਹਿਗੁਰੂ ਦੀ ਟੇਕ ਲਵੇ ਤਾਂ ਕਰਮ ਨਸ਼ਟ ਬੀ ਹੋ ਜਾਂਦੇ ਹਨ।

---

* ਐਉਂ ਬੀ ਅਰਥ ਲਾਉਂਦੇ ਹਨ:-ਬੇਹਦ ਧਨ ਧਰਤੀ ਵਿਚ ਦੱਬਦਾ ਰਹਿੰਦਾ ਹੈ, (ਅਨਤਨ-) ਹੋਰ ਧਨ ਦੀ ਚਾਹਨਾ ਕਰਕੇ ਦੇਸ ਪ੍ਰਦੇਸ਼ ਜਾਂਦਾ ਹੈ, ਹੋਰ ਧਨ ਦੀ ਚਾਹਨਾ ਕਰਕੇ ਜੋ ਗਏ ਓਹ ਪਿਛਲਾ ਧਨ ਬੀ ਗੁਆ ਆਏ।

⁂ ਐਉਂ ਬੀ ਕਰਦੇ ਹਨ:- ਜੇ ਨਾਮ ਧਨ ਆਪਣਾ ਲੀਤਾ ਮਿਲ ਸਕੇ ਤਾਂ।

* ਘੁੰਘਰੂ ਵਾਜੇ ਜੇ ਮਨੁ ਲਾਗੈ॥ ਤਉ ਜਮੁ ਕਹਾ ਕਰੈ ਮੋ ਸਿਉ ਆਗੈ॥ (ਆਸਾ ਮਹਲਾ ੧-੨੫)

## [ਗਉੜੀ ਬੈਰਾਗਣਿ ਮਹਲਾ ੧, ਚਉਪਦਾ-੧੯]

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਗੁਰੂ ਜੀ ਦੀ ਆਪਣੀ ਵਾਹਿਗੁਰੂ ਪ੍ਰੇਮ ਦੀ ਅਮਿੱਤਤਾ ਪ੍ਰਗਟ ਹੁੰਦੀ ਹੈ।

| ਮੂਲ | ਅਰਥ |
|---|---|
| ਗਉੜੀ ਬੈਰਾਗਣਿ ਮਹਲਾ ੧ ॥ ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥ ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥ ੧ ॥ ਮੈ ਬਨਜਾਰਨਿ ਰਾਮ ਕੀ ॥ ਤੇਰਾ ਨਾਮੁ ਵਖਰੁ ਵਾਪਾਰੁ ਜੀ ॥ ੧ ॥ ਰਹਾਉ ॥ | (ਅਰਥ ਰਹਾਉ ਤੋਂ ਟੁਰੇਗਾ) ਮੈਂ ਵਾਹਿਗੁਰੂ ਦੀ ਵਣਜਾਰਨ ਹਾਂ ਨਾਮ (ਰੂਪੀ) ਵੱਖਰ ਦਾ ਮੈਂ ਵਪਾਰ ਕਰਨੇ ਵਾਲੀ ਹਾਂ। (ਹੁਣ ਜੇ) ਹਰਨੀ ਵਾਂਙੂ (ਮੇਰਾ) ਬਨ ਵਿਚ ਵਾਸਾ ਹੋਵੇ (ਤਾਂ ਮੈਂ) ਬਨ ਦੇ ਕੰਦ ਮੂਲ ਚੁਣ ਕੇ ਖਾਵਾਂ (ਤੇ) ਗੁਰੂ ਦੀ ਕ੍ਰਿਪਾ ਨਾਲ ਮਿਲ ਪਵੇ ਮੈਨੂੰ ਮੇਰਾ ਸ਼ਹੁ, ਤਾਂ (ਉਸ ਤੋਂ) ਸਦਕੇ ਸਦਕੇ ਹੋ ਜਾਵਾਂ। (ਭਾਵ ਬਨ ਵਿਚ ਵੱਸ ਕੇ ਖਾਣ ਪੀਣ ਸਰੀਰਕ ਲੋੜਾਂ ਤੋਂ ਬੇਫਿਕਰ ਹੋਕੇ ਗੁਰੂ ਕ੍ਰਿਪਾ ਨਾਲ ਨਾਮ ਦਾ ਵਪਾਰ ਕਰਦੀ ਅਪਣੇ ਸ਼ਹੁ ਨੂੰ ਮਿਲ ਪਵਾਂ ਤਾਂ ਉਸੇ ਦੇ ਪ੍ਰੇਮ ਵਿਚ ਸਦਾ ਉਸਤੋਂ ਸਦਕੜੇ ਹੁੰਦੀ ਰਹਾਂ)॥੧॥ |
| ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ ॥ ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ ॥ ੨ ॥ | (ਜੇ ਮੈਂ) ਕੋਇਲ ਹੋਵਾਂ ਤੇ ਅੰਬ ਉਤੇ ਜਾ ਵੱਸਾਂ (ਤਾਂ ਮੈਂ) ਸਹਜ (ਜੋਗ ਵਿਚ ਰਹਿਕੇ) ਸ਼ਬਦ ਦਾ ਵੀਚਾਰ ਕਰਾਂ, (ਉਥੇ ਮੈਨੂੰ) ਮੇਰਾ ਸ਼ਹੁ ਸਹਜ ਸੁਭਾਵਕ ਹੀ ਮਿਲ ਪਵੇ (ਤਾਂ ਮੈਂ ਉਸ ਦੇ) ਦਰਸ਼ਨ ਤੋਂ ਅਤੇ ਰੂਪ ਤੋਂ, ਜੋ ਅਪਾਰ ਹੈ (ਸਦਕੇ ਸਦਕੇ ਹੁੰਦੀ ਰਹਾਂ। ਭਾਵ ਨਿਰਾ ਸੁਤੰਤ੍ਰ ਜੀਵਨ ਤੇ ਨਿਰੀਆਂ ਕੂਕਾਂ ਨਾ ਦੇਂਦੀ ਰਹਾਂ ਸ਼ਬਦ ਦੀ ਵੀਚਾਰ ਕਰਾਂ, ਉਸ ਦੁਆਰਾ ਦਰਸ਼ਨ ਕਰਾਂ ਤੇ ਦਰਸ਼ਨ ਤੋਂ ਸਦਕੇ ਹੁੰਦੀ ਰਹਾਂ ਅਰਥਾਤ ਨਾਮ ਦੁਆਰਾ ਸਾਖਜਾਤਕਾਰ ਤੇ ਅੱਪੜਾਂ)॥੨॥ |
| ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ॥ ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ॥ ੩ ॥ | (ਜੇ ਮੈਂ) ਮਛਲੀ ਹੋਵਾਂ ਤੇ ਜਲ ਵਿਚ ਵੱਸਾਂ ਤਾਂ ਸਾਰੇ ਜੀਅ ਜੰਤ ਦੀ ਸਾਰ (ਲੈਣ ਵਾਲੇ ਨੂੰ ਯਾਦ ਕਰਾਂ ਤੇ) ਉਰਾਰ ਤੋਂ ਪਾਰ ਤਕ (ਸਾਰੇ ਸਮੁੰਦਰ ਵਿਚ) ਵੱਸਣ ਵਾਲੇ ਅਪਣੇ ਸ਼ਹੁ ਨੂੰ ਮੈਂ ਬਾਂਹ ਪਸਾਰ ਕੇ ਮਿਲ ਪਵਾਂ। (ਭਾਵ ਸਮੁੰਦਰ ਦੀ ਵਿਸ਼ਾਲਤਾ ਤੇ ਉਸ ਵਿਚ ਜੀਆ ਜੰਤ ਦੀ ਭਾਂਤ ਭਾਂਤ ਦੀ ਅਮੁੱਕ ਬਹੁਤਾਯਤ ਨੂੰ ਦੇਖ ਦੇਖ ਰਚਣਹਾਰ ਅਪਣੇ ਸਾਈਂ ਨੂੰ ਯਾਦ ਕਰਾਂ, ਐਉਂ ਅਪਣੇ ਵਜਾਪਕ ਸ਼ਹੁ ਨੂੰ ਬਾਹਾਂ ਅੱਡ ਕੇ ਮਿਲ ਪਵਾਂ ਤੇ ਜੱਫੀ ਪਾਕੇ ਫਿਰ ਨਾ ਵਿਛੁੜਾਂ)॥੩॥ |
| ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥ | (ਜੇ) ਨਾਗਨ ਹੋਵਾਂ ਤੇ ਧਰਤੀ ਵਿਚ ਜਾਂ ਵੱਸਾਂ ਤੇ ਮਨ ਵਿਚ ਮੇਰੇ ਸ਼ਬਦ (ਬ੍ਰਹਮ) ਵੱਸ ਜਾਵੇ (ਤਦ ਮੈਂ ਫੇਰ ਵਿਛੋੜੇ ਤੋਂ ਸਦਾ ਲਈ) ਨਿਰਭਉ ਹੋ ਜਾਵਾਂ। (ਭਾਵ ਨਾਗਨ ਸ਼ਬਦ ਸੁਣਕੇ ਮਸਤ ਹੁੰਦੀ ਹੈ, ਮੈਂ ਸ਼ਬਦ ਬ੍ਰਹਮ ਦੁਆਰਾ ਬ੍ਰਹਮ-ਵਿਚ ਲੀਨ ਹੀ ਹੋ ਜਾਵਾਂ, ਇਸੇ ਕਰਕੇ ਅਗਲੀ ਤੁਕ ਵਿਚ ਜੋਤਿ |

| ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥ ੪ ॥ ੨ ॥੧੯॥ | ਵਿਚ ਸਮਾ ਜਾਣਾ ਦੱਸਦੇ ਹਨ)। ਹੇ ਨਾਨਕ! ਜਿਨ੍ਹਾਂ ਦੀ ਜੋਤਿ ਜੋਤੀ ਸਰੂਪ ਵਿਚ ਸਮਾ ਜਾਵੇ (ਓਹ) ਸਦਾ ਸੁਹਾਗਣਾਂ ਹਨ, (ਓਹ ਧੰਨ ਹਨ। ਚਾਹੋ ਕਿਵੇਂ ਦੇ ਰੰਗ ਵਿਚ ਰਹਿਕੇ ਉਨ੍ਹਾਂ ਨੇ ਪਤੀ ਪ੍ਰਾਪਤ ਕੀਤਾ ਹੈ)॥੪॥੨॥੧੯॥ |
|---|---|

**ਵਜਾਖਜਾ**– ਇਸ ਸ਼ਬਦ ਵਿਚ ਕਮਾਲ ਦਾ ਪ੍ਰੇਮ ਪ੍ਰਭੂ ਪ੍ਰਾਪਤੀ ਲਈ ਵਰਣਿਤ ਹੈ। ਅਭਿਲਾਖਾ ਬੜੀ ਤੀਬ੍ਰਤਾ ਨਾਲ ਚਾਹ ਰਹੀ ਹੈ ਕਿ ਹਰਨੀ ਕਿ ਕੋਇਲ, ਮੱਛੀ ਕਿ ਨਾਗਨ ਵਰਗਾ ਬੇਫਿਕਰੀ ਦਾ, ਜ਼ਿੰਮੇਵਾਰੀ ਦੇ ਬੋਝ ਤੋਂ ਹਲਕਾ ਜੀਵਨ ਹੋਵੇ ਤੇ ਓਹ ਸਾਰਾ ਜੀਵਨ ਕਿਸੇ ਹੋਰ ਪਾਸੇ ਜ਼ਰਾ ਬੀ ਧਜਾਨ ਦਿੱਤੇ ਬਿਨਾਂ ਨਾਮ ਸਿਮਰਣ ਵਿਚ ਬੀਤੇ। ਇਸ ਨਾਲ ਓਹ ਧਨ ਵੱਖਰ ਕੱਠਾ ਹੋ ਜਾਵੇ ਕਿ ਵਾਹਿਗੁਰੂ ਨੂੰ ਪ੍ਰਸੰਨ ਕਰ ਸਕਾਂ ਤੇ ਓਹ ਮੈਨੂੰ ਪ੍ਰਾਪਤ ਹੋਵੇ ਤਾਂ ਚੰਬੜ ਜਾਵਾਂ ਉਸ ਪ੍ਰੀਤਮ ਨੂੰ ਐਉਂ ਕਿ ਉਸ ਦੀ ਮਹਾਨ ਜਜੋਤੀ ਵਿਚ ਸਮਾ ਜਾਵਾਂ*।

ਚਾਰ ਜੀਵਨ ਦ੍ਰਿਸ਼ਟਾਂਤ ਮਾਤ੍ਰ ਵਰਤੇ ਹਨ ਜਿਨ੍ਹਾਂ ਤੋਂ ਮੁਰਾਦ ਜਲ (ਮੱਛੀ), ਧਰਤੀ (ਨਾਗਨ), ਵਾਯੂ (ਹਰਨੀ), ਅਕਾਸ਼ (ਕੋਇਲ)* ਵਿਚ ਦੇ ਜੀਵਨਾਂ ਦੀ ਸੁਤੰਤ੍ਰਤਾ, ਬੇਫਿਕਰੀ, ਆਦਿ ਦੇ ਭਾਵ ਲਏ ਹਨ ਕਿ ਇਸ ਪ੍ਰਕਾਰ ਦੇ ਜੀਵਨ ਜੇ ਇਨਸਾਨ ਨੂੰ ਮਿਲਨ ਤੇ ਇਨਸਾਨੀ ਮੁਸ਼ਕਲਾਂ, ਜ਼ਿੰਮੇਵਾਰੀਆਂ ਤੇ ਲੋੜਾਂ ਨਾ ਹੋਣ ਤਾਂ ਉਹ ਸਦੀਵ ਨਾਮ ਵਿਚ ਪਰੋਤਾ ਰਹੇ। ਜੈਸਾ ਕਿ ਹਰ ਤੁਕ ਦੇ ਭਾਵ ਵਿਚ ਉਪਰ ਦਰਸਾਇਆ ਹੈ।

ਹਰਨੀ, ਕੋਇਲ, ਮੱਛੀ ਤੇ ਨਾਗਨ ਦੇ ਭਾਵ ਲੱਛਣਾ ਬ੍ਰਿਤੀ ਦੁਆਰੇ ਬੀ ਕੱਢੀਦੇ ਹਨ, ਪਰ ਵਿਚ ਪਦ ਐਸੇ ਪਏ ਹਨ ਜੋ ਸੰਸਾ ਨਹੀਂ ਰਹਿਣ ਦੇਂਦੇ ਕਿ ਭਾਵ ਕੇਵਲ ਕਾਵਜ ਅਲੰਕਾਰਿਕ ਮਾਤ੍ਰ ਨਹੀਂ, ਪਰ ਤਪੱਸਵੀਆਂ ਤੋਂ ਹੈ। ਜਿਹਾਕੁ ਹਰਨੀ ਬਨ ਵਿਚ ਤਾਂ ਵੱਸਦੀ ਹੈ ਪਰ ਕੰਦ ਮੂਲ ਤਪੱਸਵੀ ਬਨਵਾਸੀ ਖਾਂਦੇ ਹਨ, ਹਰਨੀ ਨੂੰ ਤਾਂ ਮੂਲ ਕੰਦ ਦਾ ਪਤਾ ਬੀ ਨਹੀਂ ਹੁੰਦਾ। ਉਹਦੀ ਖ਼ੁਰਾਕ ਤਾਂ ਘਾਹ ਪੱਤੇ ਹਨ।

ਕੋਇਲ ਨੂੰ ਸ਼ਬਦ ਤਾਂ ਪ੍ਰਾਪਤ ਹੈ, ਕੂ ਕੂ ਕਰਦੀ ਹੈ, ਪਰ ਵੀਚਾਰ ਪ੍ਰਾਪਤ ਨਹੀਂ, ਉਹ ਮਾਨੁਖ ਦਾ ਹੀ ਧਰਮ ਹੈ।

ਮੱਛੀ ਜਲ ਵਿਚ ਸੁਤੰਤ੍ਰ ਵਿਚਰਦੀ ਹੈ, ਪਰ ਉਸ ਨੂੰ ਜੀਆ ਜੰਤ ਦੀ ਸਾਰ ਨਹੀਂ, ਉਹ ਮਾਨੁਖ ਨੂੰ ਹੀ ਹੈ ਤੇ ਨਾ ਮੱਛੀ ਬਾਂਹ ਪਸਾਰ ਕੇ ਪ੍ਰੀਤਮ ਨੂੰ ਮਿਲਦੀ ਹੈ, ਉਸ ਦੀਆਂ ਤਾਂ ਬਾਹਾਂ ਹਨ ਹੀ ਨਹੀਂ, ਉਹ ਮਾਨੁਖ ਪਾਸ ਹੀ ਹਨ।

ਨਾਗਨ ਧਰਤੀ ਵਿਚ ਤਾਂ ਰਹਿੰਦੀ ਹੈ, ਪਰ ਸ਼ਬਦ ਉਸਦਾ ਕਰਤੱਵ ਨਹੀਂ, ਉਹ ਤਾਂ ਕੇਵਲ ਮਾਨੁਖ ਦੀ ਵਜਾਈ ਬੀਨ ਤੇ ਹੀ ਮਸਤ ਹੁੰਦੀ ਹੈ ਤੇ ਓਹ ਬੀ ਜਿੰਨਾਂ ਕਾਲ ਸੁਣੇ*। ਸ਼ਬਦ ਉਸਦੇ

* ਪੰਜਵੇ ਪਾਤਸ਼ਾਹ ਜੀ ਨੇ ਐਸੀ ਪ੍ਰੇਮ ਅਭਿਲਾਖ ਲਿਖੀ ਹੈ:-
'ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥ ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥
(ਸਲੋਕ ਵਾਰਾਂ ਤੇ ਵਧੀਕ ਮਹਲਾ ੫-੨੧)

* ਮੱਛੀ ਜਲ ਵਿਚ ਵਸਦੀ ਹੈ, ਨਾਗਨ ਧਰਤੀ ਵਿਚ, ਕੋਇਲ ਅਕਾਸ਼ਾਂ ਵਿਚ ਉਡਦੀ ਬ੍ਰਿਛਾਂ ਤੇ ਬੈਠਦੀ ਮਾਨੋ ਆਕਾਸ਼ ਵਿਚ ਵਸਦੀ ਹੈ ਤੇ ਹਰਨੀ ਚਾਹੇ ਵਿਚਰਦੀ ਧਰਤੀ ਉਤੇ ਹੈ ਪਰ ਉਸ ਦਾ ਸਰੀਰ ਵਾਯੂ ਵਿਚ ਕ੍ਰੀੜਾ ਕਰਦਾ ਹੈ, ਚਾਰ ਤੱਤਾਂ ਵਿਚ ਚਾਰ ਜੀਵਨਾਂ ਦਾ ਜ਼ਿਕਰ ਆ ਗਿਆ। ਅਗਨੀ ਤਤ ਵਿਸ਼ੇਸ਼ ਕਰਕੇ ਦ੍ਰਿਸ਼ਟਾਂਤ ਮਾਨੁਖ ਵਿਚ ਵਰਤਦਾ ਹੈ, ਜਿਸ ਵਿਚ ਆਤਮ ਜਜੋਤਿ ਹੈ।

* ਸਰਪ ਨਾਗ ਆਦਿ ਦੇ ਕੰਨ ਨਹੀਂ ਹੁੰਦੇ, ਉਨ੍ਹਾਂ ਨੂੰ ਸ਼ਬਦ ਦਾ ਗਜਾਨ ਸ਼ਬਦ ਦੀ ਧਰਤੀ ਪਰ ਹੋਈ ਥ੍ਰਰਾਟ ਤੋਂ ਹੁੰਦਾ ਹੈ।

ਅੰਦਰ ਨਹੀਂ ਵੱਸਦਾ, ਇਹ ਖਾਸਾ ਇਨਸਾਨ ਦਾ ਹੈ ਕਿ ਦੇਹ ਦੇ ਅੰਦਰ ਸ਼ਬਦ ਹੁੰਦਾ ਹ' ਰਹਿੰਦਾ ਹੈ।

ਫੇਰ ਅਖ਼ੀਰ ਵਿਚ ਜੋਤੀ ਵਿਚ ਜੋਤ ਦਾ ਸਮਾਉਣਾ ਇਨਸਾਨ ਦੀ ਅਭਿਲਾਖ ਹੈ, ਕਿਸੇ ਬੀ ਉਪਰ ਲਿਖੇ ਜੰਤੂਆਂ ਦੀ ਨਹੀਂ।

ਤਾਂ ਤੇ ਇਸ ਸ਼ਬਦ ਵਿਚ ਜੋ ਹਰਨੀ, ਕੋਇਲ, ਮੱਛੀ, ਨਾਗਨ ਚਾਰ ਜੀਵਨ ਗਿਣੇ ਹਨ ਦ੍ਰਿਸ਼ਟਾਂਤ ਮਾਤ੍ਰ ਹਨ। ਇਨ੍ਹਾਂ ਦੇ ਦਾਸ਼ਟਾਂਤ ਯਾ ਭਾਵ ਇਸ ਪ੍ਰਕਾਰ ਸਹੀ ਹੁੰਦੇ ਹਨ:-

(੧) ਚਾਰ ਪ੍ਰਕਾਰ ਦੇ ਤਪੱਸ੍ਵੀ:-

ੳ. ਹਰਨੀ ਤੋਂ ਉਪਲਖਤ ਬਨਬਾਸੀ, ਜੋ ਬਨਾਂ ਵਿਚ ਜਾ ਰਹਿੰਦੇ ਹਨ।

ਅ. ਕੋਇਲ ਤੋਂ ਉਪਲਖਤ ਬ੍ਰਿਛ ਵਾਸੀ, ਜੋ ਬਨਾਂ ਵਿਚ ਜਾਕੇ ਰਾਤੀਂ ਕੁਟੀ ਵਿਚ ਤੇ ਦਿਨੇ ਬ੍ਰਿਛ ਉਪਰ ਤਪ ਕਰਦੇ ਬਿਤਾਉਂਦੇ ਹਨ*।

ੲ. ਮੱਛੀ ਤੋਂ ਉਪਲਖਤ ਤੀਰਥ ਵਾਸੀ, ਜੋ ਅਪਣਾ ਜੀਵਨ ਨਦੀਆਂ, ਸਮੁੰਦ੍ਰ ਦੇ ਕਿਨਾਰੇ ਦੇ ਤੀਰਥ ਤੇ ਤਪ ਕਰਦੇ ਬਿਤੀਤ ਕਰਦੇ ਹਨ।

ਸ. ਨਾਗਨ ਤੋਂ ਪੁਲਖਤ ਗੁਫਾ ਵਾਸੀ, ਜੋ ਹਿਮਾਲਯ ਕਿ ਆਬੂ ਆਦਿ ਪਹਾੜਾਂ ਦੀਆਂ ਕੰਦ੍ਰਾਂ, ਗੁਫ ਵਿਚ ਤਪ ਕਰਦੇ ਹਨ।

(੨) ਚਾਰਾਂ ਦ੍ਰਿਸ਼ਟਾਂਤਾਂ ਤੋਂ ਉਪਲਖਤ ਚਾਰ ਆਸ਼੍ਰਮ ਲੈਣੇ:-

ੳ. ਹਰਨੀ ਤੋਂ ਬਾਨ ਪ੍ਰਸਥੀ, ਜੋ ੫੦ ਵਰ੍ਹੇ ਤੋਂ ਬਾਦ ਬਨ ਵਿਚ ਜਾ ਵਸਦਾ ਹੈ। ਇਹ ਅਰਥ 'ਬਨਿ ਬਸਾ' ਤੋਂ ਲਿਆ।

ਅ. ਕੋਇਲ ਤੋਂ ਬ੍ਰਹਮਚਾਰੀ, 'ਅੰਬਿ ਬਸਾ'-ਗੁਰੂ ਕੁਲ ਵਿਚ ਗਏ ਤੇ ਕੋਇਲ ਵਾਂਙ ਮਿਠਾ ਬੋਲਾਂ⁜ ਤੇ ਉਸ ਵਾਂਙੂ ਪੜ੍ਹਦਾ ਰਹਾਂ, ਇਸ ਤੋਂ ਭਾਵ ਨਿਕਲਦਾ ਹੈ। ਬ੍ਰਹਮਚਾਰੀ ਉਮਰ ਦੇ ਪਹਿਲੇ ੨੫ਵੇਂ ਵਰ੍ਹੇ ਤਕ ਗੁਰੂ ਪਾਸ ਰਹਿੰਦਾ ਹੈ।

ੲ. ਮਛਲੀ ਤੋਂ ਗ੍ਰਿਹਸਤੀ, 'ਜਲਿ ਬਸਾ'-ਜਲ ਰੂਪੀ ਪਦਾਰਥਾਂ ਵਿਚ ਵੱਸਾਂ, 'ਜੀਅ ਜੰਤ' ਟਬਰ ਕਬੀਲਾ ਪਾਲਾਂ ਇਸ ਤੋਂ ਭਾਵ ਨਿਕਲਿਆ।

ਸ. ਨਾਗਨ ਤੋਂ ਸੰਨਜਾਸੀ, 'ਧਰ ਵਸਾ'-ਸਾਰੀ ਧਰਤੀ ਤੇ ਵਸਾਂ, ਭਾਵ ਧਰਤੀ ਤੇ ਘੁੰਮਦਾ ਫਿਰਾ ਤੇ ਭਉ ਕੋਈ ਨਾ ਹੋਵੇ। ਰਾਜ ਦੰਡ, ਧਰਮ ਦੰਡ ਮੇਰ ਤੇ ਕੋਈ ਨਾ ਰਹੇ।

(੩) ਚਾਰੋਂ ਦ੍ਰਿਸ਼ਟਾਂਤਾਂ ਤੋਂ ਚਾਰ ਪ੍ਰਕਾਰ ਦੇ ਸਾਧੂ:-

ੳ. ਹਰਨੀ ਉਪਲਖਤ ਬੈਰਾਗੀ, ਜੋ ਭਗਤੀ ਕਰਦੇ ਤੇ ਬਨਬਾਸੀ ਹੁੰਦੇ ਹਨ।

ਅ. ਕੋਇਲ ਉਪਲਖਤ ਜੰਗਮ, ਜੋ ਇਕ ਜਗਾ ਟਿਕਕੇ ਨਹੀਂ ਬੈਠਦੇ, ਕੋਇਲ ਵਾਂਙੂ ਫਿਰਦੇ ਰਹਿੰਦੇ ਹਨ।

ੲ. ਮੱਛੀ ਉਪਲਖਤ ਸੰਨਜਾਸੀ ਜੋ ਤੀਰਥਾਟਨ ਕਰਦੇ ਰਹਿੰਦੇ ਹਨ ਤੇ ਉਪਦੇਸ਼ ਦਾਤਾ ਬਣਕੇ ਜੀਵਾਂ ਨੂੰ ਉਪਦੇਸ਼ ਕਰਦੇ ਸਾਰ ਲੈਂਦੇ ਰਹਿੰਦੇ ਹਨ।

ਸ. ਨਾਗਨ ਉਪਲਖਤ ਜੋਗੀ ਜੇ ਹਿਮਾਲਯ ਦੀਆਂ ਗੁਫਾਂ ਵਿਚ ਜਾ ਰਹਿੰਦੇ ਹਨ, ਤੇ ਨਾਦਾਨੁ-

---

* ਕਈ ਸਿੱਖ ਸੰਤ ਬੀ ਨਾਮ ਵਿਚ ਨਿਮਗਨ ਦਿਨੇ ਬ੍ਰਿਛਾਂ ਉਪਰ ਬਿਤਾਉਂਦੇ ਰਹੇ ਹਨ। ਥੋੜਾ ਸਮਾਂ ਹੋਇਆ ਤਾ ਪਟਿਆਲੇ ਦੇ ਲਾਗੇ ਇਕ ਸੰਤ ਜੀ ਨੇ ਆਪਣਾ ਜੀਵਨ ਇਸੇ ਤਰ੍ਹਾਂ ਨਾਮ ਰੰਗ ਵਿਚ ਰੱਤ ਬ੍ਰਿਛ ਤੇ ਬੈਠ ਬੈਠ ਕੇ ਬਿਤਾਇਆ ਸੀ।

⁜ ਕਈ ਦਾਨੇ ਕੋਇਲ ਤੇ ਅੰਬ ਵਾਲੇ ਕਥਨ ਤੋਂ ਭਾਵ ਸਤਿਸੰਗ ਦਾ ਲੈਂਦੇ ਹਨ, ਕਿਉਂਕਿ ਉਸ ਵਿਚ ਪਦ 'ਸਹਜ ਸ਼ਬਦ' ਆਏ ਹਨ।

ਸੰਧਾਨ ਆਦਿ ਅਭਜਾਸ ਕਰਦੇ ਹਨ।

ਕਾਵਜ ਦੇ ਨੁਕਤੇ ਤੋਂ ਕਮਾਲ ਦੀ ਅਭਿਲਾਖ ਅਤਿ ਉੱਤਮ ਰੂਪ ਬੰਨ੍ਹ ਬੰਨ੍ਹ ਕੇ ਦਿਖਾਈ ਹੈ ਤੇ 'ਈਸ਼੍ਵਰ' ਪ੍ਰੇਮ ਨੂੰ ਮਾਨੋ ਇਕ ਆਤਮਿਕ ਸ਼ਿੰਗਾਰ ਰਸ ਨਿਰੂਪਣ ਵਿਚ ਇਸ ਰਸ ਦਾ 'ਸਥਾਈ ਭਾਵ' ਦੱਸਿਆ ਹੈ। ਉਂਵ ਇਹ ਸ਼ਾਂਤਿ ਰਸ ਹੈ ਇਸ ਦਾ ਸਥਾਈ ਭਾਵ ਨਿਰਵੇਦ* ਹੈ। ਪਰ ਗੁਰੂ ਜੀ ਈਸ਼੍ਵਰ ਪ੍ਰਾਪਤੀ ਦਾ ਸਥਾਈ ਭਾਵ ਈਸ਼੍ਵਰ ਪ੍ਰੇਮ ਰਖਦੇ ਹਨ, ਸੋ ਉਹ ਆਪ ਦਾ ਸ਼ਾਂਤਿ ਰਸ ਮਾਨੌਂ ਆਤਮਿਕ ਸ਼ਿੰਗਾਰ ਰਸ ਬਣ ਜਾਂਦਾ ਹੈ। ਪ੍ਰੇਮ ਬੀ ਅਸਲ ਵਰਤੋਂ ਵਿਚ ਵੈਰਾਗ ਹੈ। ਕਿਉਂਕਿ ਪ੍ਰੇਮ ਵਰਤੋਂ ਵਿਚ ਪ੍ਰੀਤਮ ਨਾਲ ਇਕ ਪਕੜ ਤੇ ਗ੍ਰਹਿਣ ਦਿੱਸਦਾ ਹੈ ਪਰ ਅਸਲ ਵਿਚ ਸਭ ਕੁਛ ਪ੍ਰੀਤਮ ਤੋਂ ਵਾਰ ਦੇਣ ਵਿਚ ਇਹ ਪ੍ਰੀਤਮ ਤੋਂ ਛੁਟ ਸਾਰੇ ਬ੍ਰਹਿਮਾਂਡ ਦਾ ਤਜਾਗ ਹੈ। ਅਰ ਪਦਾਂ ਦੀ ਚੋਣ ਤੇ ਗੋਂਦ ਐਸੀ ਹੈ ਕਿ ਆਪ ਮੁਹਾਰੇ ਵੈਰਾਗ ਤੇ ਪ੍ਰੇਮ ਪੈਦਾ ਕਰਦੀ ਹੈ, ਤੇ ਗਉੜੀ ਰਾਗ ਵਿਚ ਇਸ ਦਾ ਗਾਇਨ ਅਤਿ ਦ੍ਰਵਣਤਾ ਪੈਦਾ ਕਰਦਾ ਹੈ। ਆਪਣੇ ਆਪ ਨੂੰ ਬਿਰਹਨੀ ਵੈਰਾਗਨ ਦੇ ਰੂਪ ਵਿਚ ਲੈਣਾ ਤੇ ਕਰਤਾਰ ਨੂੰ ਸ਼ਹੁ ਕਰਕੇ ਭਾਲਣਾ ਗੁਰੂ ਨਾਨਕ ਦੇਵ ਜੀ ਦੇ ਅਮਿਤ ਪ੍ਰੇਮ ਦਾ ਹੀ ਪ੍ਰਕਾਸ਼ ਹੈ।

ਸਾਰੇ ਜੀਵਨਾਂ ਵਿਚ ਪਏ ਪਦ ਅਭਿਧਾ ਬ੍ਰਿਤੀ ਨਾਲ ਤੇ ਦਿੱਤੀਆਂ ਮਿਸਾਲਾਂ ਲੱਛਣਾ ਬ੍ਰਿਤੀ ਨਾਲ ਉੱਪਰ ਦੱਸੇ ਭਾਵ ਨਾਲ ਖੁੱਲ੍ਹਦੀਆਂ ਹਨ।

ਵਜੰਜਨਾਂ ਧ੍ਵਨੀ ਦੁਆਰਾ ਇਹ ਬੀ ਭਾਵ ਨਿਕਲਦਾ ਹੈ ਕਿ ਬਨਾਂ ਵਿਚ, ਜਲਾਂ ਦੇ ਕਿਨਾਰੇ ਕਿ ਗੁਫਾ ਵਿਚ ਜੋ ਜੀਵਨ ਬਸਰ ਕੀਤੇ ਜਾਂਦੇ ਹਨ ਤੇ ਈਸ਼੍ਵਰ ਪ੍ਰੇਮ ਪ੍ਰਯੋਜਨ ਨਹੀਂ ਹੁੰਦਾ ਤੇ ਉਸ ਦੀ ਪ੍ਰਾਪਤੀ ਲਈ ਉਸ ਦਾ ਸਿਮਰਣ ਲਗਾਤਾਰੀ ਇਕ ਅਬੁਝ ਤ੍ਰਿਖਾ ਤੇ ਪ੍ਰਯਤਨ ਨਹੀਂ ਬਣ ਜਾਂਦਾ, ਇਹ ਜੀਵਨ ਨਿਸ਼-ਪ੍ਰਯੋਜਨ ਹਨ :-

ਨਗਨ ਫਿਰਤ ਜੌ ਪਾਈਐ ਜੋਗੁ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥

(ਗਉੜੀ ਕਬੀਰ ਜੀ-੪)

ਇਕ ਧ੍ਵਨੀ ਇਹ ਬੀ ਨਿਕਲਦੀ ਹੈ ਕਿ ਗ੍ਰਿਹਸਤੀ ਹੋਵੇ ਯਾ ਸੰਨਜਾਸੀ, ਤਪੱਸ੍ਵੀ ਹੋਵੇ ਕਿ ਵਿਚਾਰਸ਼ੀਲ, ਹਰ ਜੀਵਨ ਦਾ ਪ੍ਰਯੋਜਨ ਈਸ਼੍ਵਰ ਪ੍ਰਾਪਤੀ ਹੋਣਾ ਚਾਹੀਏ ਤੇ ਹਰੀ ਸਿਮਰਣ ਲਗਾਤਾਰੀ ਰਹਿਣਾ ਚਾਹੀਏ। ਕਿਸੇ ਕਿਸਮ ਦੇ ਜੀਵਨ ਵਿਚ ਬੀ 'ਨਾਮ' ਸਫਲਤਾ ਤੇ ਲਿਜਾਏਗਾ ਤੇ ਪ੍ਰੀਤਮ ਪ੍ਰਾਪਤੀ ਕਰਾਏਗਾ।

[ਗਉੜੀ ਪੂਰਬੀ ਦੀਪਕੀ ਮਹਲਾ ੧, ਚਉਪਦਾ-੨੦]

## ਗਉੜੀ ਪੂਰਬੀ ਦੀਪਕੀ ਮਹਲਾ ੧

## ੧ੴ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਥਨ**– ਜਾਪਦਾ ਹੈ ਕਿ ਕਿਸੇ ਪ੍ਰਤਿ ਸਤਿਗੁਰ ਜੀ ਦਾ ਉਪਦੇਸ਼ ਹੋਇਆ ਹੈ, ਤੇ ਉਸ ਨੇ ਬਿਨੈ ਕੀਤੀ ਹੈ ਕਿ ਸ੍ਰੀ ਜੀ ਨੇ ਨਾਮ ਤੇ ਗੁਣ ਗਾਇਨ ਦਾ ਉਪਦੇਸ਼ ਕੀਤਾ ਹੈ, ਇਹ ਇਕੰਤ ਬੈਠ ਕੇ ਕਰਨਾ ਹੈ ਕਿ ਕਈ ਵਿਸ਼ੇਸ਼ ਅਸਥਾਨ: ਬਨ, ਤੀਰਥ, ਮੰਦਰ ਹੈ, ਜਿਥੇ ਕਿਤੇ ਇਹ ਵਿਸ਼ੇਸ਼ ਫਲੀ ਭੂਤ ਹੁੰਦਾ ਹੈ? ਤਾਂ ਸਤਿਗੁਰ ਜੀ ਨੇ ਜੋ ਉਪਦੇਸ਼ ਦਿੱਤਾ ਹੈ, ਉਹ ਇਸ ਸ਼ਬਦ ਵਿਚ ਗ੍ਰਥਿਤ ਹੈ:-

* ਵੈਰਾਗ

| ਮੂਲ | ਅਰਥ |
|---|---|
| ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥ ਤਿਤੁ ਘਰਿ ਗਾਵਹੁ ਸੋਹਿਲਾ ਸਿਵਰਹੁ ਸਿਰਜਣਹਾਰੋ ॥੧॥ | ਜਿਸ (ਸਤਿਸੰਗ ਰੂਪੀ) ਘਰ ਵਿਚ (ਕਰਤਾਰ ਦੀ) ਕੀਰਤੀ ਹੁੰਦੀ ਹੋਵੇ ਤੇ ਕਰਤਾਰ ਦਾ ਵੀਚਾਰ ਹੁੰਦਾ ਹੋਵੇ, ਉਸ (ਸਤਿਸੰਗ) ਘਰ ਵਿਚ (ਕਰਤਾਰ ਦਾ) ਗੁਣਾਨੁਵਾਦ ਰੂਪੀ ਮੰਗਲਮਯ ਗੀਤ ਗਾਵੋ (ਤੇ ਉਸ) ਸਿਰਜਣਹਾਰ ਦਾ ਸਿਮਰਣ ਕਰੋ॥੧॥ |
| ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥ ਹਉ ਵਾਰੀ ਜਾਉ ਜਿਤੁ ਸੋਹਿਲੈ ਸਦਾ ਸੁਖੁ ਹੋਇ ॥ ੧ ॥ ਰਹਾਉ ॥ | (ਪਰ ਹੇ ਸਜਣ!) ਤੁਸੀਂ ਮੇਰੇ ਨਿਰਭਉ (ਸਿਰਜਣਹਾਰ) ਦਾ ਸੋਹਿਲਾ (ਜ਼ਰੂਰ) ਗਾਵੋ, ਜਿਸ ਸੋਹਿਲੇ ਦੇ (ਗਾਇਨ ਕਰਣੇ) ਨਾਲ, ਮੈਂ ਸਦਕੇ ਜਾਵਾਂ, ਸਦੈਵੀ ਸੁਖ ਪ੍ਰਾਪਤ ਹੋ ਜਾਵੇ ਨੇ॥੧॥ਰਹਾਉ॥ |
| ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥ ਤੇਰੇ ਦਾਨੈ ਕੀਮਤਿ ਨ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥ ੨ ॥ | (ਪ੍ਰਸ਼ਨ: ਦਾਤਾ ਜੀਓ! ਜੇ ਅਸੀਂ ਇੱਧਰ ਹੀ ਜੁੱਟ ਪਏ ਤਾਂ ਸਾਡੀ ਸਾਰ ਸੰਭਾਲ ਕੌਣ ਕਰਸੀ? ਉੱਤਰ:) (ਦੇਖ ਕਰਤਾਰ ਵਲੋਂ) ਨਿਤ ਨਿਤ ਜੀਵਾਂ ਦੀ ਸੰਭਾਲ ਹੋ ਰਹੀ ਹੈ, (ਤੈਨੂੰ ਬੀ ਉਹ) ਦੇਖੇਗਾ (ਅਰਥਾਤ-ਤੇਰੀ ਸੰਭਾਲ ਬੀ ਉਹ ਕਰੇਗਾ ਜਿਸਦਾ ਬਿਰਦ ਹੀ) ਦੇਵਣਹਾਰ ਹੈ। ਤੇਰੇ (ਪਾਸੋਂ ਤਾਂ ਉਸਦੇ) ਦਾਨ ਦੀ ਕੀਮਤ ਨਹੀਂ ਪੈ ਸਕਦੀ, ਉਸ ਦਾਤੇ ਦਾ ਸ਼ੁਮਾਰ (ਲੇਖਾ) ਕਿਵੇਂ ਹੋ ਸਕਦਾ ਹੈ॥੨॥ |
| ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥ ਦੇਹੁ ਸਜਣ ਆਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥ ੩ ॥ | (ਹੇ ਭਾਈ! ਤੈਨੂੰ ਇਸ ਲਈ ਸਮਝਾ ਰਹੇ ਹਾਂ ਕਿ ਸਦਾ ਏਥੇ ਨਹੀਂ ਰਹਿਣਾ, ਮੌਤ ਆਉਣੀ ਹੈ, ਜਿਵੇਂ ਵਿਆਹ ਤੋਂ ਪਹਿਲੋਂ) ਵਿਆਹ ਦਾ ਸਾਹਾ ਸੰਮਤ ਲਿਖੀ ਦਾ ਹੈ (ਤਿਵੇਂ ਮੌਤ ਦਾ ਦਿਨ ਤੇ ਸੰਮਤ ਲਿਖਿਆ ਹੋਇਆ ਹੈ)*, ਹੁਣ ਸਜਣੋ! ਮਿਲਕੇ ਤੇਲ ਚੜ੍ਹਾਓ ਤੇ ਅਸੀਸਾਂ ਦਿਓ ਕਿ (ਮੌਤ ਰੂਪੀ ਵਿਵਾਹ ਹੋਣੇ ਤੇ ਅਪਣੇ) ਸੁਆਮੀ (ਵਾਹਿਗੁਰੂ) ਨਾਲ ਜਿਵੇਂ ਮੇਲ ਹੋ ਜਾਵੇ॥੩॥ |
| ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥ | (ਪ੍ਰਸ਼ਨ:ਇਹ ਕੀਕੂੰ ਪਤਾ ਲੱਗਾ ਜੀ, ਕਿ ਸਾਹਾ ਲਿਖਿਆ ਗਿਆ ਹੈ? ਉੱਤਰ: ਸੱਦਾ ਜੁ ਆ ਰਿਹਾ ਹੈ। ਪ੍ਰਸ਼ਨ: ਸੱਦਾ ਕਿਵੇਂ ਆ ਰਿਹਾ ਸਹੀ ਹੋਇਆ? ਉੱਤਰ:) ਸੱਦੇ ਤਾਂ ਨਿਤ ਨਿਤ ਪੈ ਰਹੇ ਹਨ, (ਇਹ ਜੋ) ਹਰ ਘਰ ਵਿਚ (ਸੱਦੇ ਪੈ ਰਹੇ ਹਨ, ਭਾਵ ਜੀਵ ਮਰ ਰਹੇ ਹਨ) ਏਹ ਪਹੋਚਾ ਫਿਰ ਰਿਹਾ ਹੈ⁂, (ਭਾਵ ਜੀਉਂਦਿਆਂ ਨੂੰ ਸੰਦੇਸ ਆ ਰਿਹਾ ਹੈ ਕਿ ਤੁਸਾਂ ਲਈ ਬੀ) ਉਹ (ਮਰਨੇ ਦਾ) ਦਿਨ ਆ ਰਿਹਾ ਹੈ, (ਇਸ ਲਈ ਹੇ ਭਾਈ! ਹਰੇਕ ਨੂੰ ਤਯਾਰੀ ਕਰਨੀ ਚਾਹੀਦੀ ਹੈ ਕਿ ਉਹਨੂੰ ਬੀ ਇਸ ਵਿਵਾਹ ਹੋਣ ਪਰ ਪਤੀ ਪਰਮੇਸ਼ਰ ਪ੍ਰਾਪਤ ਹੋਵੇ। |

---

* ਛਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ॥ (ਗਉੜੀ ਬਾਵਨ ਅਖਰੀ ਮ:੫-੨੧)

⁂ ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ॥ (ਸਲੋਕ ਕਬੀਰ ਜੀ-੧੬)

| | |
|---|---|
| **ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਅਵੰਨਿ ॥ ੪ ॥ ੧ ॥ ੨੦ ॥** | ਉਹ ਤਜਾਰੀ ਕੀ ਹੈ? ਉੱਤਰ:) ਸੱਦਣਹਾਰੇ (ਵਾਹਿਗੁਰੂ) ਨੂੰ ਸਿਮਰੀਏ (ਤਾਂ ਤਜਾਰੀ ਪੂਰੀ ਹੋ ਜਾਂਦੀ ਹੈ; ਇਸੇ ਕਰਕੇ ਉਪਦੇਸ਼ ਦਿਤਾ ਹੈ ਕਿ ......'ਗਾਵਹੁ ਸੋਹਿਲਾ' ਤੇ 'ਸਿਵਰਹੁ ਸਿਰਜਣਹਾਰੋ'; ਸ੍ਰੀ ਗੁਰੂ) ਨਾਨਕ (ਦੇਵ ਜੀ ਦਾ ਉਪਦੇਸ਼ ਹੈ)॥੪॥੧॥੨੦॥ |

**ਵਯਾਖਯਾ**– ਮੌਤ ਨੂੰ ਵਿਆਹ ਨਾਲ ਉਪਮਾ ਦਿਤੀ ਹੈ, ਕਿਉਂਕਿ ਵਾਹਿਗੁਰੂ ਪ੍ਰੇਮੀ ਉਸਨੂੰ ਮਿਲਾਪ ਸਮਝਦੇ ਹਨ:-

ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥　(ਸਲੋਕ ਕਬੀਰ ਜੀ-੨੨)

ਪਤੀ ਪਰਮੇਸ਼ੁਰ ਹੈ, ਮੌਤ ਪਤੀ ਨਹੀਂ, ਮੌਤ 'ਵਿਵਾਹ ਕਾਰਜ' ਹੈ। ਨਿਰਭਉ ਦੀ ਉਪਾਸਨਾ ਸਿਖਾਈ, ਜਿਸਦਾ ਇਕ ਫਲ ਉਸ ਦੀ ਪ੍ਰਾਪਤੀ ਤੇ ਦੂਸਰਾ ਨਿਰਭੈਤਾ ਹੈ। ਮੌਤ ਨੂੰ ਵਿਆਹ ਦੱਸਿਆ ਕਿ ਮੌਤ ਦਾ ਭੈ ਦੂਰ ਹੋਵੇ, ਇਹ ਭਯਾਨਕ ਵਸਤੂ ਨਹੀਂ, ਜਿਸ ਤੋਂ ਸਭ ਕੋਈ ਡਰਦਾ ਹੈ, ਪਰ ਇਹ ਵਿਆਹ ਵਾਂਙੂ ਖੁਸ਼ੀ ਦਾ ਹੁਲਾਰਾ ਹੈ। ਮੌਤ ਸ਼ਾਦੀ ਹੋ ਜਾਵੇ, ਇਸ ਲਈ ਤਿਆਰੀ ਦੱਸੀ: ਪਤੀ ਦੇ ਸੋਹਲੇ ਗਾਉਣ ਦੀ। ਜੋ ਹਰੀ ਕੀਰਤਨ ਹਰੀ ਨਾਮ ਵਿਚ ਰਹੇਗਾ, ਮੌਤ ਉਸ ਨੂੰ ਵਿਆਹ ਕਾਰਜ ਸਮੇਂ ਖੁਸ਼ੀ ਦਾ ਕਾਰਜ ਹੋ ਮਿਲੇਗੀ, ਜਿਸ ਦੁਆਰਾ ਪਤੀ ਨਾਲ ਮਿਲਾਪ ਪ੍ਰਾਪਤ ਹੋ ਜਾਏਗਾ। 'ਸੰਬਤਿ ਸਾਹਾ' ਵਿਵਾਹ ਕਾਰਜ ਦਾ ਮੁਕਰਰ ਹੈ।

ਜਾਪਦਾ ਹੈ ਨਾਮ ਤੇ ਹਰੀ ਕੀਰਤਨ ਤੋਂ ਛੁੱਟ ਇਸ ਸ਼ਬਦ ਵਿਚ ਗੁਰੂ ਜੀ ਆਪਣੇ ਧਰਮ ਨੂੰ ਨਿਰਾ ਸ਼ਖਸੀ ਨਹੀਂ ਪਰ ਸੰਗਤੀ ਧਰਮ ਬੀ ਬਣਾ ਰਹੇ ਹਨ ਕਿ ਸੰਗਤ ਵਿਚ ਜਾਕੇ, ਜਿੱਥੇ ਕੀਰਤਨ ਹੋ ਰਿਹਾ ਹੈ, ਹਰੀ ਕੀਰਤਨ ਵਿਚ ਸ਼ਾਮਲ ਹੋਵੋ। ਯਾ ਉਥੇ ਬੈਠੇ ਹਰੀ ਸਿਮਰਨ ਵਿਚ ਲਗ ਜਾਓ ਤੇ ਕੰਨਾਂ ਵਿਚ ਪੈ ਰਹੀ ਸ਼ਬਦ ਦੀ ਤਾਸੀਰ ਤੁਹਾਨੂੰ ਨਿਮਗਨ ਕਰ ਦੇਵੇ।

ਵਿਸ਼ੇਸ਼ ਵਯਾਖਯਾ ਤੇ ਨਿਰੁਕਤ ਲਈ ਦੇਖੋ ਪਿਛੇ ਸੰਥਯਾ ਪੋਥੀ ਪਹਿਲੀ ਦੇ ਪੰਨਾ ੨੦੪ ਤੋਂ ੨੦੭ ਤੱਕ, ਜਿਥੇ ਕਿ ਇਹੋ ਸ਼ਬਦ ਕੀਰਤਨ ਸੋਹਿਲੇ ਦੇ ਆਦਿ ਵਿਚ ਆਇਆ ਹੈ।

[ਗਉੜੀ ਗੁਆਰੇਰੀ ਮਹਲਾ ੩, ਚਉਪਦਾ-੨੧]

## ਰਾਗੁ ਗਉੜੀ ਮਹਲਾ ੩ ਚਉਪਦੇ

## ੧ੴ ਸਤਿਗੁਰ ਪ੍ਰਸਾਦਿ॥ ਗਉੜੀ ਗੁਆਰੇਰੀ॥

| ਮੂਲ | ਅਰਥ |
|---|---|
| **ਗੁਰਿ ਮਿਲਿਐ ਹਰਿ ਮੇਲਾ ਹੋਈ ॥ ਆਪੇ ਮੇਲਿ ਮਿਲਾਵੈ ਸੋਈ ॥ ਮੇਰਾ ਪ੍ਰਭੁ ਸਭ ਬਿਧਿ ਆਪੇ ਜਾਣੈ ॥ ਹੁਕਮੇ ਮੇਲੇ ਸਬਦਿ ਪਛਾਣੈ ॥ ੧ ॥** | ਗੁਰੂ ਦੇ ਮਿਲ ਪੈਣੇ ਨਾਲ ਹਰੀ ਦਾ ਮੇਲ ਹੁੰਦਾ ਹੈ ਤੇ ਹਰੀ ਆਪੇ ਉਸ ਦੇ ਮੇਲ (ਅਰਥਾਤ ਗੁਰੂ ਦੇ ਮੇਲੇ) ਵਿਚ (ਜੀਵ ਨੂੰ) ਮਿਲਾ ਦੇਂਦਾ ਹੈ। (ਏਹ ਮੇਲ ਮਿਲਾਉਣੀਆਂ ਦੀਆਂ) ਸਾਰੀਆਂ ਬਿਧਾਂ ਮੇਰਾ ਪ੍ਰਭੂ ਆਪੇ ਜਾਣਦਾ ਹੈ। (ਜਿਸਨੂੰ ਉਹ) ਅਪਣੇ ਹੁਕਮ ਨਾਲ (ਗੁਰੂ) ਮਿਲਾ ਦੇਂਦਾ ਹੈ (ਉਹ ਫਿਰ ਗੁਰੂ ਤੋਂ ਸ਼ਬਦ ਪ੍ਰਾਪਤ ਕਰਕੇ ਉਸ) ਸ਼ਬਦ ਦੁਆਰਾ (ਹਰੀ ਦੀ) ਪਛਾਣ ਕਰ ਲੈਂਦਾ ਹੈ॥੧॥ |

**ਸਤਿਗੁਰ ਕੈ ਭਇ ਭ੍ਰਮੁ ਭਉ ਜਾਇ॥ ਭੈ ਰਾਚੈ ਸਚ ਰੰਗਿ ਸਮਾਇ ॥੧॥ਰਹਾਉ॥**

ਸਤਿਗੁਰ (ਮਿਲੇ ਤਾਂ ਉਸਦਾ ਭਉ ਧਾਰੇ, ਉਸ) ਦੇ ਭਉ ਦੁਆਰਾ ਭਰਮ ਤੇ ਡਰ ਦੂਰ ਹੋ ਜਾਂਦਾ ਹੈ। (ਉਸ ਗੁਰੂ ਦੇ) ਭੈ ਵਿਚ ਰਚਕੇ (ਫੇਰ ਜੀਵ) ਸੱਚੇ ਦੇ ਪ੍ਰੇਮ ਵਿਚ ਸਮਾ ਜਾਂਦਾ ਹੈ॥੧॥ਰਹਾਉ॥

**ਗੁਰਿ ਮਿਲਿਐ ਹਰਿ ਮਨਿ ਵਸੈ ਸੁਭਾਇ॥ ਮੇਰਾ ਪ੍ਰਭੁ ਭਾਰਾ ਕੀਮਤਿ ਨਹੀ ਪਾਇ ॥ ਸਬਦਿ ਸਾਲਾਹੈ ਅੰਤੁ ਨ ਪਾਰਾਵਾਰੁ ॥ ਮੇਰਾ ਪ੍ਰਭੁ ਬਖਸੇ ਬਖਸਣਹਾਰੁ ॥ ੨ ॥**

(ਅਰਥ ਤੁਕ ੨ ਤੋਂ ਚੱਲੇਗਾ) ਮੇਰਾ ਪ੍ਰਭੂ ਬਹੁਤ ਵੱਡਾ ਹੈ (ਉਸਦੀ) ਕੀਮਤ ਨਹੀਂ ਪਾਈ ਜਾ ਸਕਦੀ (ਭਾਵ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ ਕਿ ਕਿਤਨਾ ਕੁ ਵੱਡਾ ਹੈ। ਉਸ ਦਾ) ਅੰਤ ਨਹੀਂ, ਨਾ ਪਾਰ ਉਰਾਰ ਹੈ*, (ਪਰ) ਗੁਰੂ ਦੇ ਮਿਲ ਪੈਣ ਨਾਲ (ਉਹ ਅਨੰਤ) ਹਰੀ ਸੁਭਾਵਕ ਹੀ ਹਿਰਦੇ ਵਿਚ ਆ ਵਸਦਾ ਹੈ (ਕਿਉਂਕਿ ਗੁਰੂ ਦੇ ਦੱਸੇ ਅਨੁਸਾਰ) ਸ਼ਬਦ ਦੁਆਰਾ (ਉਸ ਨੂੰ) ਸਲਾਹੀਦਾ ਹੈ। (ਜੋ ਇਸ ਤਰ੍ਹਾਂ ਸਲਾਹੇ ਉਸਨੂੰ) ਮੇਰਾ ਪ੍ਰਭੂ, ਜੋ ਬਖਸ਼ਣਹਾਰ ਹੈ, ਬਖਸ਼ ਦੇਂਦਾ ਹੈ॥੨॥

**ਗੁਰਿ ਮਿਲਿਐ ਸਭ ਮਤਿ ਬੁਧਿ ਹੋਇ॥ ਮਨਿ ਨਿਰਮਲਿ ਵਸੈ ਸਚੁ ਸੋਇ ॥ ਸਾਚਿ ਵਸਿਐ ਸਾਚੀ ਸਭ ਕਾਰ ॥ ਊਤਮ ਕਰਣੀ ਸਬਦ ਬੀਚਾਰ ॥ ੩ ॥**

ਗੁਰੂ ਦੇ ਮਿਲਣ ਨਾਲ (ਕ੍ਰਮਵਾਰ ਐਉਂ ਅਸਰ ਹੁੰਦੇ ਹਨ ਕਿ ਉਸਦੇ ਭੈ ਪੈਣ ਨਾਲ ਤੇ ਉਸਦੇ ਉਪਦੇਸ਼ ਨਾਲ ਜੀਵ ਦੀ) ਸਭ ਪ੍ਰਕਾਰ ਦੀ (ਸੰਸਾਰਿਕ) ਮਤਿ ਬੁਧੀ (ਅਰਥਾਤ ਸ੍ਰੇਸ਼ਟ ਮਤਿ) ਬਣ ਜਾਂਦੀ ਹੈ※। (ਇਸ ਸ੍ਰੇਸ਼ਟ ਮਤਿ ਦੇ ਹੇਠਾਂ ਜੀਵ ਦਾ ਮਨ ਨਿਰਮਲ ਹੋ ਜਾਂਦਾ ਹੈ* ਇਸ) ਨਿਰਮਲ ਮਨ ਵਿਚ ਸੱਚ ਵੱਸ ਜਾਂਦਾ ਹੈ। ਸੱਚ ਦੇ (ਅੰਦਰ) ਵੱਸ ਜਾਣ ਨਾਲ ਸਾਰੀ ਕਰਨੀ ਕਰਤੂਤ ਸੱਚੀ ਹੋ ਜਾਂਦੀ ਹੈ। (ਫੇਰ ਸਭ ਤੋਂ) ਉੱਤਮ ਕਰਨੀ ਸ਼ਬਦ (ਗੁਰ ਉਪਦੇਸ਼) ਦਾ ਵੀਚਾਰ (ਪ੍ਰਾਪਤ ਹੁੰਦੀ) ਹੈ॥੩॥

**ਗੁਰ ਤੇ ਸਾਚੀ ਸੇਵਾ ਹੋਇ ॥ ਗੁਰਮੁਖਿ ਨਾਮੁ ਪਛਾਣੈ ਕੋਇ ॥ ਜੀਵੈ ਦਾਤਾ ਦੇਵਣਹਾਰੁ ॥ ਨਾਨਕ ਹਰਿ ਨਾਮੇ ਲਗੈ ਪਿਆਰੁ ॥ ੪ ॥ ੧ ॥੨੧॥**

(ਫੇਰ) ਗੁਰੂ ਤੋਂ ਸੱਚੀ ਸੇਵਾ (=ਵਾਹਿਗੁਰੂ ਦੀ ਸੇਵਾ ਦੀ ਜਾਚ ਪ੍ਰਾਪਤ) ਹੁੰਦੀ ਹੈ। (ਵਾਹਿਗੁਰੂ ਦੀ ਸੇਵਾ ਹੈ ਉਸਦਾ ਨਾਮ ਸਿਮਰਣ✥ ਪਰ) ਕੋਈ (ਭਾਗਾਂ ਵਾਲਾ) ਗੁਰੂ ਤੋਂ ਨਾਮ ਦੀ ਪਛਾਣ ਸਿਖਦਾ ਹੈ। (ਐਸੀਆਂ ਦਾਤਾਂ) ਦੇਵਣ ਵਾਲਾ ਦਾਤਾ (ਗੁਰੂ ਸਦਾ) ਜੀਵੇ, ਹੇ ਨਾਨਕ! (ਜਿਸਦੀ ਕਿ ਮਿਹਰ ਨਾਲ) ਹਰੀ ਨਾਮ ਵਿਚ ਪਿਆਰ ਪੈਂਦਾ ਹੈ॥੪॥੧॥੨੧॥

**ਨਿਰੁਕ੍ਤ**- 'ਹੁਕਮੇਂ', 'ਪਛਾਣੇਂ'-ਦਾ ਕਰਤਾ ਕਾਰਕ ਜੇ ਪ੍ਰਭੂ ਸਮਝਕੇ ਅਰਥ ਕੀਤਾ ਜਾਵੇ ਕਿ ਪ੍ਰਭੂ ਹੁਕਮ ਨਾਲ ਮੇਲਦਾ ਤੇ ਸ਼ਬਦ ਨਾਲ ਪਛਾਣਦਾ ਹੈ ਤਾਂ ਅਰਥ ਪ੍ਰਸੰਗ ਨਾਲ ਢੁੱਕਦਾ ਨਹੀਂ।

---

* ਭਾਵ ਕਿੰਨਾ ਕੁ ਡੂੰਘਾ ਹੈ ਇਸ ਦਾ ਅੰਤ ਨਹੀਂ, ਅਥਾਹ ਹੈ। ਨਾ ਪਾਰ ਉਰਾਰ ਹੈ, ਭਾਵ ਲਮਾ-ਚੁੜਾ ਵਿਚ ਬੀ ਅਨੰਤ ਹੈ।

※ ਐਉਂ ਬੀ ਕਰਦੇ ਹਨ:-ਵਿਵਹਾਰਕ ਮਤਿ ਤੇ ਪਰਮਾਰਥਿਕ ਬੁੱਧੀ ਉਤਮ ਹੋ ਜਾਂਦੀ ਹੈ।

* ਜਿਵੇਂ ਰੋਜ਼ ਅਰਦਾਸ ਕਰੀਦੀ ਹੈ:- ਮਨ ਨੀਵਾਂ ਮਤਿ ਉਚੀ ਮਤ ਕਾ ਰਾਖਾ ਵਾਹਿਗੁਰੂ।

✥ ਜਨੁ ਰਾਤਾ ਹਰਿ ਨਾਮ ਕੀ ਸੇਵਾ॥ (ਗਉ: ਸੁਖਮਨੀ ਮਹਲਾ ੫. ੨-੬)

ਭਇ- ਭੈ ਨਾਲ। ਭਉ-ਡਰ, ਹੋਰ ਡਰ, ਜੈਸਾ ਕਿ ਮੌਤ ਯਾ ਜਮ ਆਦਿਕ ਦਾ।

ਭੈ- ਡਰ, ਭਾਵ ਗੁਰੂ ਦੇ ਡਰ ਤੋਂ ਹੈ। **ਸੁਭਾਇ-** ਸੁਭਾਵਕ ਹੀ, ਸਹਜੇ ਹੀ।

ਭਾਰਾ- ਵਜ਼ਨੀ, ਗੌਰਵ, ਵੱਡਾ, ਵਿਸ਼ਾਲ, ਜਿਸ ਦਾ ਕਿ ਅੰਦਾਜ਼ਾ ਨਹੀਂ ਲਗ ਸਕਦਾ।

**ਅੰਤੁ ਨ ਪਾਰਾਵਾਰੁ-** ਅੰਤ ਨਹੀਂ ਤੋਂ 'ਅਥਾਹ' ਮੁਰਾਦ ਹੈ ਤੇ 'ਪਾਰਾਵਾਰ' 'ਪਾਰਉਰਾਰ' ਤੋਂ ਲਮਾ ਚੁੜਾ ਦੋਹਾਂ ਸਿਰਿਆ ਦਾ ਅਨੰਤ ਹੋਣਾ ਹੈ।

ਮਤਿ- ਆਮ ਅਕਲ, ਬੁੱਧਿ ਉਸ ਤੋਂ ਅੱਗੇ ਹੈ ਜੈਸੇ ਕਿ ਵਾਕ ਹੈ:-

ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥ (ਜਪੁਜੀ-੩੬)

ਸਭ ਮਤਿ- ਸਭ ਤਰ੍ਹਾਂ ਦੀ ਮਤਿ, ਮੁਰਾਦ ਸੰਸਾਰਿਕ ਮਤਾਂ ਤੋਂ ਹੈ, ਨਿਜ ਰਖਯਾ ਦੀ, ਨਿਜ ਨਫੇ ਦੀ, ਖਾਣ ਪੀਣ ਦੀ, ਵਿਹਾਰ, ਨੌਕਰੀ, ਮਜ਼ਦੂਰੀ ਆਦਿ ਦੀ।

**ਊਤਮ ਕਰਣੀ-** ਸਭ ਤੋਂ ਸ੍ਰੇਸ਼ਟ ਕਰਨੀ ਜੋ 'ਨਾਮ' ਹੈ।

ਜਪਿ ਜਨ ਸਦਾ ਸਦਾ ਦਿਨੁ ਰੈਣੀ॥ ਸਭ ਤੇ ਊਚ ਨਿਰਮਲ ਇਹ ਕਰਣੀ॥

(ਗਉ: ਸੁਖਮਨੀ ਮਹਲਾ ੫, ੧੫-੭)

ਪੁਨਾ:-ਸਭ ਤੇ ਊਤਮ ਹਰਿ ਕੀ ਕਥਾ॥ (ਗਉ: ਸੁਖਮਨੀ ਮਹਲਾ ੫, ੭੨-੮)

## [ਗਉੜੀ ਗੁਆਰੇਰੀ ਮਹਲਾ ੩, ਚਉਪਦਾ-੨੨]

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ ਗੁਰੂ ਮਿਲਾਪ ਦੇ ਲਾਭ ਤੇ ਨਾ-ਮਿਲਾਪ ਦੀ ਹਾਨੀ ਵਰਣਿਤ ਹੈ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੩ ॥ | |
| ਗੁਰ ਤੇ ਗਿਆਨੁ ਪਾਏ ਜਨੁ ਕੋਇ ॥ ਗੁਰ ਤੇ ਬੂਝੈ ਸੀਝੈ ਸੋਇ ॥ ਗੁਰ ਤੇ ਸਹਜੁ ਸਾਚੁ ਬੀਚਾਰੁ ॥ ਗੁਰ ਤੇ ਪਾਏ ਮੁਕਤਿ ਦੁਆਰੁ ॥ ੧ ॥ | ਕੋਈ ਪੁਰਖ(ਹੀ ਹੁੰਦਾ ਹੈ ਜੋ) ਗੁਰੂ ਗਿਆਨ ਪ੍ਰਾਪਤ ਕਰਦਾ ਹੈ। (ਹਾਂ ਜੋ) ਗੁਰੂ ਤੋਂ (ਉਸਦਾ ਉਪਦੇਸ਼ ਸੁਣਦਾ ਤੇ ਸਮਝ ਲੈਂਦਾ ਹੈ ਓਹੀ (ਅਮਲ ਕਰਕੇ) ਸਿਧੀ ਨੂੰ ਪ੍ਰਾਪਤ ਹੁੰਦਾ ਹੈ। ਗੁਰੂ ਤੋਂ (ਚਾਰ ਵਸਤਾਂ ਮਿਲਦੀਆਂ ਹਨ:) ਸਹਜ (ਗਜਾਨ), ਸੱਚ, ਵਿਚਾਰ, (ਤੇ ਚਉਥਾ) ਗੁਰੂ ਤੋਂ ਮਿਲਦਾ ਹੈ ਮੁਕਤੀ ਦਾ ਦੁਆਰਾ॥੧॥ |
| ਪੂਰੈ ਭਾਗਿ ਮਿਲੈ ਗੁਰੁ ਆਇ ॥ ਸਾਚੈ ਸਹਜਿ ਸਾਚਿ ਸਮਾਇ ॥੧॥ਰਹਾਉ॥ | (ਪਰ ਐਸਾ) ਗੁਰੂ, ਜੋ ਸੱਚੇ (ਵਾਹਿਗੁਰੂ ਦੇ) ਗਜਾਨ ਵਿਚ ਤੇ (ਉਸ ਦੇ) ਸਤਜ (ਸਰੂਪ) ਵਿਚ ਸਮਾਇਆ ਹੋਇਆ ਹੋਵੇ, ਪੂਰੇ ਭਾਗਾਂ ਦੁਆਰੇ ਮਿਲਦਾ ਹੈ॥੧॥ਰਹਾਉ॥ |
| ਗੁਰਿ ਮਿਲਿਐ ਤ੍ਰਿਸਨਾ ਅਗਨਿ ਬੁਝਾਏ ॥ ਗੁਰ ਤੇ ਸਾਂਤਿ ਵਸੈ ਮਨਿ ਆਏ॥ ਗੁਰ ਤੇ ਪਵਿਤ ਪਾਵਨ ਸੁਚਿ ਹੋਇ ॥ ਗੁਰ ਤੇ ਸਬਦਿ ਮਿਲਾਵਾ ਹੋਇ ॥ ੨ ॥ | (ਐਉਂ ਕਿ) ਗੁਰੂ ਦੇ ਮਿਲਣ ਨਾਲ (ਪਹਿਲਾਂ ਮੁਕਤੀ ਦੇ ਪ੍ਰਤਿਬੰਧਕਾਂ ਦਾ ਮੂਲ ਕਾਰਣ) ਤ੍ਰਿਸ਼ਨਾ (ਰੂਪੀ) ਅਗਨੀ ਬੁਝ ਜਾਂਦੀ ਹੈ, (ਫਿਰ) ਗੁਰੂ ਦੁਆਰਾ ਹੀ ਮਨ ਵਿਚ ਸ਼ਾਂਤੀ ਆ ਵਸਦੀ ਹੈ। (ਸ਼ਾਂਤੀ ਦੇ ਵੱਸ ਜਾਣ ਨਾਲ) ਗੁਰੂ ਤੋਂ (ਇੰਦ੍ਰਿਆਂ ਦੀ) ਸੁੱਚਮਤਾ, (ਮਨ ਦੀ) ਪਵਿਤ੍ਰਤਾ (ਤੇ ਬੁਧੀ ਦੀ) ਪਾਵਨਤਾ ਆ ਪ੍ਰਾਪਤ ਹੁੰਦੀ ਹੈ। (ਫਿਰ ਉਸ) ਗੁਰੂ ਤੋਂ |

(ਹੀ) ਸ਼ਬਦ ਦੁਆਰਾ (ਵਾਹਿਗੁਰੂ ਦਾ) ਮੇਲ ਪ੍ਰਾਪਤ ਹੁੰਦਾ ਹੈ॥੨॥

ਬਾਝੁ ਗੁਰੂ ਸਭ ਭਰਮਿ ਭੁਲਾਈ ॥
ਬਿਨੁ ਨਾਵੈ ਬਹੁਤਾ ਦੁਖੁ ਪਾਈ ॥
ਗੁਰਮੁਖਿ ਹੋਵੈ ਸੁ ਨਾਮੁ ਧਿਆਈ ॥
ਦਰਸਨਿ ਸਚੈ ਸਚੀ ਪਤਿ ਹੋਈ ॥ ੩ ॥

ਗੁਰੂ ਤੋਂ ਬਿਨਾ ਸਭ (ਲੁਕਾਈ) ਭਰਮ ਵਿਚ ਭੁੱਲੀ ਫਿਰਦੀ ਹੈ (ਤੇ) ਨਾਮ ਦੇ (ਹੀ) ਨਾ ਹੋਣ ਕਰਕੇ ਬਹੁਤ ਦੁਖ ਪਾਉਂਦੀ ਹੈ (ਪਰ ਜੋ ਗੁਰੂ ਤੋਂ ਦੀਖਜਤ ਹੋਕੇ) ਗੁਰਮੁਖ ਹੋ ਜਾਂਦਾ ਹੈ ਉਹ (ਹਰੀ ਦਾ) ਨਾਮ ਧਿਆਉਂਦਾ ਹੈ, (ਨਾਮ ਧਿਆਉਣ ਨਾਲ ਉਸਨੂੰ) ਸੱਚੇ (ਨਾਮੀ ਦਾ ਦਰਸ਼ਨ ਹੁੰਦਾ ਹੈ, ਇਸ) ਦਰਸ਼ਨ ਦੁਆਰਾ (ਉਸਦੀ ਦਰਗਾਹ ਵਿਚ) ਸੱਚੀ ਪਤਿ ਹੁੰਦੀ ਹੈ॥੩॥

ਕਿਸ ਨੋ ਕਹੀਐ ਦਾਤਾ ਇਕੁ ਸੋਈ ॥
ਕਿਰਪਾ ਕਰੇ ਸਬਦਿ ਮਿਲਾਵਾ ਹੋਈ ॥
ਮਿਲਿ ਪ੍ਰੀਤਮ ਸਾਚੇ ਗੁਣ ਗਾਵਾ ॥
ਨਾਨਕ ਸਾਚੇ ਸਾਚਿ ਸਮਾਵਾ ॥ ੪ ॥
੨ ॥ ੨੨ ॥

(ਇਸ ਦਾਤ ਲਈ) ਕਿਸਨੂੰ ਆਖੀਏ? (ਭਾਵ ਕਿਸ ਤੋਂ ਮੰਗੀਏ? ਉੱਤਰ:) ਦਾਤਾ ਤਾਂ ਇੱਕੋ ਉਹੋ ਹੈ, (ਓਹੋ ਜਿਸ ਉਤੇ) ਕਿਰਪਾ ਕਰੇ (ਉਸਨੂੰ) ਸ਼ਬਦ ਦੁਆਰਾ ਮਿਲਾਪ ਹੁੰਦਾ ਹੈ। (ਤਾਂ ਤੇ ਹੁਣ ਮੈਂ) ਸੱਚੇ (ਗੁਰ) ਨੂੰ ਮਿਲਕੇ ਪ੍ਰੀਤਮ (ਹਰੀ ਦੇ) ਗੁਣ ਗਾਵਾਂ ਤਾਂ ਜੋ ਸੱਚੇ ਦੇ ਸੱਚ ਵਿਚ ਸਮਾ ਜਾਵਾਂ (ਅਥਵਾ ਸੱਚੇ ਨਾਮ ਦੁਆਰਾ ਸੱਚ=ਸਤਜ ਸਰੂਪ ਵਿਚ ਸਮਾ ਜਾਵਾਂ) ਹੇ ਨਾਨਕ! ॥੪॥੨॥੨੨॥

**ਵਜਾਖਜਾ**– ਪਹਿਲੀ ਤੁਕ ਵਿਚ ਉਸ ਸਿਖ ਦੀ ਦੁਰਲੱਭਤਾ ਦੱਸੀ ਹੈ ਜੋ ਗੁਰੂ ਤੋਂ ਲਾਭ ਲੈਣ ਦਾ ਯਾਚਕ ਤੇ ਅਧਿਕਾਰੀ ਹੁੰਦਾ ਹੈ। ਰਹਾਉ ਵਿਚ ਪੂਰੇ ਗੁਰੂ ਦੀ ਦੁਰਲੱਭਤਾ ਦਰਸਾਈ ਹੈ। ਅੰਕ ੩ ਵਿਚ ਗੁਰੂ ਵਿਹੂਣੇ ਹੋਣ ਦੀ ਹਾਨੀ ਦੱਸੀ ਹੈ। ਫਿਰ ਗੁਰੂ ਮਿਲਾਪ ਦੇ ਲਾਭ ਦੱਸੇ ਹਨ ਤੇ ਗੁਰੂ ਤੋਂ ਵੀਚਾਰ, ਨਾਮ, ਤ੍ਰਿਸ਼ਨ ਨਵਿਰਤੀ, ਸ਼ਾਂਤੀ ਤੇ ਸਤਜ ਸਰੂਪ ਵਿਚ ਸਮਾਈ ਪ੍ਰਾਪਤ ਹੋਣ ਦਾ ਪ੍ਰਕਾਰ ਦੱਸਿਆ ਹੈ।

## [ਗਉੜੀ ਗੁਆਰੇਰੀ ਮਹਲਾ ੩, ਚਉਪਦਾ-੨੩]

**ਪ੍ਰਾਕ੍ਰਥਨ**– ਅਗਲੇ ਸ਼ਬਦ ਵਿਚ ਸਤਿਸੰਗ ਦੇ ਗੁਣ ਤੇ ਸਤਿਸੰਗ ਵਿਹੂਣਤਾ ਦੇ ਅਵਗੁਣ ਦੱਸੇ ਹਨ

**ਮੂਲ** **ਅਰਥ**

ਗਉੜੀ ਗੁਆਰੇਰੀ ਮਹਲਾ ੩ ॥

ਸੁ ਥਾਉ ਸਚੁ ਮਨੁ ਨਿਰਮਲੁ ਹੋਇ ॥
ਸਚਿ ਨਿਵਾਸੁ ਕਰੇ ਸਚੁ ਸੋਇ ॥
ਸਚੀ ਬਾਣੀ ਜੁਗ ਚਾਰੇ ਜਾਪੈ ॥
ਸਭੁ ਕਿਛੁ ਸਾਚਾ ਆਪੇ ਆਪੈ ॥ ੧ ॥
ਕਰਮੁ ਹੋਵੈ ਸਤਸੰਗਿ ਮਿਲਾਏ ॥
ਹਰਿ ਗੁਣ ਗਾਵੈ ਬੈਸਿ ਸੁ ਥਾਏ ॥ ੧ ॥ ਰਹਾਉ ॥

(ਸਤਿਸੰਗ ਪ੍ਰਾਪਤੀ ਦੇ ਗੁਣ:) (ਅਰਥ ਰਹਾਉ ਤੋਂ ਟੁਰੇਗਾ) (ਜਿਸ ਪਰ ਹਰੀ ਦੀ ਅਪਣੀ) ਕਿਰਪਾ ਹੋਵੇ (ਉਹ) ਸਤਿਸੰਗ ਨੂੰ ਆ ਮਿਲਦਾ ਹੈ (ਅਤੇ) ਉਸ ਸੁਹਣੇ ਥਾਇਂ ਤੇ ਬੈਠਕੇ ਹਰੀ ਦੇ ਗੁਣ ਗਾਉਂਦਾ ਹੈ॥੧॥ਰਹਾਉ॥

(ਓਥੇ ਕੂੜ ਦੀ ਮੈਲ ਤੋਂ) ਮਨ ਨਿਰਮਲ ਹੋ ਜਾਂਦਾ ਹੈ ਤੇ ਸੱਚ (ਪ੍ਰਾਪਤ ਹੋ ਜਾਂਦਾ ਹੈ, ਇਸ ਕਰਕੇ ਉਹ) ਸ੍ਰੇਸ਼ਟ ਥਾਉਂ ਹੈ। (ਓਥੇ) ਓਹ ਸੱਚਾ (ਆਪ) ਹੋਣ ਕਰਕੇ ਸੱਚ ਨਿਵਾਸ ਕਰਾ ਦਿੰਦਾ ਹੈ। ਚਹੁੰ ਜੁਗਾਂ ਵਿਚ (ਜੋ ਕੋਈ ਸਤਿਸੰਗ ਵਿਚ

ਜਾਕੇ) ਸੱਚੀ ਬਾਣੀ ਜਪੇਗਾ (ਉਹ ਜਾਣ ਲਏਗਾ ਕਿ) ਸੱਚਾ (ਹਰੀ) ਸਭ ਕੁਛ ਆਪ ਹੀ ਆਪ ਹੈ॥੧॥

ਜਲਉ ਇਹ ਜਿਹਵਾ ਦੂਜੈ ਭਾਇ ॥
ਹਰਿ ਰਸੁ ਨ ਚਾਖੈ ਫੀਕਾ ਆਲਾਇ ॥
ਬਿਨੁ ਬੂਝੇ ਤਨੁ ਮਨੁ ਫੀਕਾ ਹੋਇ ॥
ਬਿਨੁ ਨਾਵੈ ਦੁਖੀਆ ਚਲਿਆ ਰੋਇ ॥੨॥

(ਸਤਿਸੰਗ ਵਿਹੂਣਤਾ ਦੇ ਅਵਗੁਣ:) (ਜੋ ਸਤਿਸੰਗ ਨੂੰ ਪ੍ਰਾਪਤ ਨਹੀਂ ਉਹ ਨਾਮ ਨਹੀਂ ਜਪਦਾ, ਉਸਦੀ) ਇਹ ਜੀਭ ਦੂਜੇ ਭਾਇ ਵਿਚ (ਲੱਗੀ ਰਹਿੰਦੀ ਹੈ), ਉਹ ਹਰੀ ਰਸ ਨੂੰ ਨਹੀਂ ਚਖਦੀ, (ਇਸ ਕਰਕੇ ਉਹ) ਫਿੱਕਾ ਬੋਲਦੀ ਹੈ, (ਸੋ ਫਿੱਕਾ ਬੋਲਣ ਵਾਲੀ) ਸੜ ਹੀ ਜਾਏ (ਤਾਂ ਭਲੀ ਗੱਲ ਹੈ)। ਹਰੀ (ਪ੍ਰਭੂ ਦਾ) ਗਜਾਨ ਪਾਏ ਬਿਨਾ (ਜਿਹਵਾ ਕੀਹ) ਤਨ ਤੇ ਮਨ ਹੀ ਫਿੱਕੇ ਹੋ ਜਾਂਦੇ ਹਨ; (ਹਾਂ) ਨਾਮ ਤੋਂ ਬਿਨਾ (ਜੋ ਜਾਂਦਾ ਹੈ ਸੋ) ਦੁਖੀਆ (ਹੋਕੇ) ਰੋਂਦਾ ਜਾਂਦਾ ਹੈ। ॥੨॥

ਰਸਨਾ ਹਰਿ ਰਸੁ
ਚਾਖਿਆ ਸਹਜਿ ਸੁਭਾਇ ॥
ਗੁਰ ਕਿਰਪਾ ਤੇ ਸਚਿ ਸਮਾਇ ॥
ਸਾਚੇ ਰਾਤੀ ਗੁਰ ਸਬਦੁ ਵੀਚਾਰ ॥
ਅੰਮ੍ਰਿਤੁ ਪੀਵੈ ਨਿਰਮਲ ਧਾਰ ॥ ੩ ॥

(ਨਾਮ ਨਿਵਾਸ ਦੇ ਗੁਣ:) (ਪਰ ਜਿਨ੍ਹਾਂ ਦੀ) ਰਸਨਾ ਨੇ ਹਰੀ ਰਸ ਨੂੰ ਸਹਜ ਵਿਚ ਸੁਭਾਵਕ ਹੀ ਚੱਖ ਲਿਆ ਹੈ, (ਓਹ) ਗੁਰੂ ਕ੍ਰਿਪਾ ਨਾਲ ਸੱਚ ਵਿਚ ਸਮਾ ਜਾਂਦੇ ਹਨ। (ਹਾਂ ਜਿਸਦੀ ਰਸਨਾ) ਸੱਚੇ (ਨਾਮ) ਵਿਚ ਰਚ ਜਾਂਦੀ ਹੈ (ਉਸਨੂੰ) ਗੁਰੂ ਦਾ ਸ਼ਬਦ ਤੇ ਉਸਦਾ ਵੀਚਾਰ (ਪ੍ਰਾਪਤ ਹੁੰਦਾ ਹੈ)। ਉਹੀ ਅੰਮ੍ਰਿਤ ਦੀ ਨਿਰਮਲ ਧਾਰਾ ਨੂੰ ਪੀਂਦਾ ਹੈ॥੩॥

ਨਾਮਿ ਸਮਾਵੈ ਜੋ ਭਾਡਾ ਹੋਇ ॥
ਊਂਧੈ ਭਾਂਡੈ ਟਿਕੈ ਨ ਕੋਇ ॥
ਗੁਰ ਸਬਦੀ ਮਨਿ ਨਾਮਿ ਨਿਵਾਸੁ ॥
ਨਾਨਕ ਸਚੁ ਭਾਂਡਾ
ਜਿਸੁ ਸਬਦ ਪਿਆਸ ॥ ੪॥ ੩ ॥ ੨੩

(ਪ੍ਰਸ਼ਨ: ਸਭ ਕੋਈ ਨਾਮ ਵਿਚ ਕਿਉਂ ਨਹੀਂ ਰਚ ਜਾਂਦਾ? ਉੱਤਰ: ਸਭ ਕਿਸੇ ਦਾ ਮਨਰੂਪੀ ਭਾਂਡਾ ਕਹੋ ਜਾਂ ਹ੍ਰਿਦਾ ਕਮਲ ਕਹੋ, ਸਿੱਧਾ ਨਹੀਂ ਹੁੰਦਾ ਤੇ ਇਸ ਨਾਮ ਦਾ ਮਾਲਕ) ਨਾਮੀ (ਉਸ ਮਨਰੂਪੀ) ਭਾਂਡੇ ਵਿਚ ਸਮਾਉਂਦਾ ਹੈ ਜੋ (ਸਿਧਾ) ਹੋਵੇ, ਮੂਧੇ (ਮਨ ਰੂਪੀ) ਭਾਂਡੇ ਵਿਚ (ਉਹ) ਕੋਈ ਨਹੀਂ ਸਮਾਉਂਦਾ। (ਇਹ ਸੱਚ ਹੈ ਕਿ) ਮਨ ਵਿਚ ਨਾਮੀ ਦਾ ਨਿਵਾਸ ਗੁਰੂ ਸ਼ਬਦ ਦੁਆਰਾ ਹੁੰਦਾ ਹੈ, (ਪਰ ਹੇ) ਨਾਨਕ! ਉਹ ਭਾਂਡਾ ਬੀ ਸੱਚ ਹੈ, ਜਿਸ ਵਿਚ ਸ਼ਬਦ ਦੁਆਰਾ (ਹਰੀ ਦਰਸ਼ਨ ਦੀ) ਇੱਛਾ ਪੈਦਾ ਹੋ ਗਈ ਹੈ। (ਭਾਵ ਉਹ ਸਿੱਧਾ ਹੈ, ਸੁੱਚਾ ਹੈ ਤੇ ਉਸ ਵਿਚ ਸਤਜ ਸਰੂਪ ਪ੍ਰਤਿਬਿੰਬਤ ਹੋ ਰਿਹਾ ਹੈ। ਯਥਾ:

ਜਿਸੁ ਜਨ ਕਉ ਪ੍ਰਭ ਦਰਸ ਪਿਆਸਾ॥
ਨਾਨਕ ਤਾਕੇ ਬਲਿ ਬਲਿ ਜਾਸਾ॥

(ਗਉ; ਸੁਖਮਨੀ ਮ: ੫, ੩-੫)

**ਨਿਰੁਕ੍ਤ**- ਸੁ ਥਾਉ- ਸ੍ਰੇਸ਼ਟ ਥਾਉਂ, ਸੁਹਨਾ ਥਾਂ।

ਸੁ ਥਾਏ- ਸ੍ਰੇਸ਼ਟ ਥਾਇਂ ਤੇ ਸੁਹਣੇ ਥਾਉਂ ਤੇ।

ਦੂਜੈ ਭਾਇ- ਦੁਐਤ ਦੀ ਭਾਵਨਾ ਕਰਕੇ, ਹਰੀ ਤੋਂ ਛੁੱਟ ਦੂਜੇ ਨਾਲ ਪਜਾਰ ਕਰਨ ਤੋਂ ਭਾਵ ਹੈ ਜੋ ਰਸਾਂ ਕਸਾਂ, ਉਸਤੁਤਿ ਨਿੰਦਾ, ਝੂਠ ਕੁਸੱਤਿ ਵਿਚ ਲੱਗ ਰਹੀ ਹੈ।

ਸਚੁ ਭਾਂਡਾ- ਉਹ ਭਾਂਡਾ ਜੋ ਸਰਲ, ਸਫਾ ਹੈ ਤੇ ਮੁਧਾ ਨਹੀਂ ਹੈ।

## [ਗਉੜੀ ਗੁਆਰੇਰੀ ਮਹਲਾ ੩, ਚਉਪਦਾ-੨੪]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੩ ॥ | |
| ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ॥ ਹਉਮੈ ਵਿਚਿ ਗਾਵਹਿ ਬਿਰਥਾ ਜਾਇ ॥ ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥ਸਾਚੀ ਬਾਣੀ ਸਬਦ ਬੀਚਾਰੁ ॥ ੧ ॥ | ਇਕ (ਪੁਰਖ ਹਰੀ ਦੀ ਕੀਰਤੀ) ਗਾਉਂਦੇ ਤਾਂ ਰਹਿੰਦੇ ਹਨ ਪਰ ਮਨ ਵਿਚ ਸੁਆਦ ਨਹੀਂ ਮਾਣਦੇ। (ਓਹ) ਹਉਮੈ ਵਿਚ (ਹੋਕੇ) ਗਾਉਂਦੇ ਹਨ (ਇਸ ਕਰਕੇ) ਗਾਉਣਾ ਐਵੇਂ ਜਾਂਦਾ ਹੈ। (ਅਸਲ) ਗਾਉਣਾ (ਓਹ ਪੁਰਖ) ਗਾਉਂਦੇ ਹਨ ਜਿਨ੍ਹਾਂ ਦਾ (ਹਰੀ) ਨਾਮ ਨਾਲ ਪਿਆਰ ਹੁੰਦਾ ਹੈ, ਜੋ ਸੱਚੀ ਬਾਣੀ ਗਾਉਂਦੇ ਹਨ ਤੇ (ਗੁਰ-) ਸ਼ਬਦ ਦਾ ਵੀਚਾਰ ਕਰਦੇ ਹਨ*॥੧॥ |
| ਗਾਵਤ ਰਹੈ ਜੇ ਸਤਿਗੁਰ ਭਾਵੈ ॥ ਮਨੁ ਤਨੁ ਰਾਤਾ ਨਾਮਿ ਸੁਹਾਵੈ ॥ ੧ ॥ ਰਹਾਉ ॥ | ਜੇਕਰ (ਕੋਈ ਐਉਂ) ਗਾਉਂਦਾ ਰਹੇ ਕਿ ਸਤਿਗੁਰੂ ਨੂੰ ਪਿਆਰਾ ਲੱਗੇ (ਤੇ) ਉਸਦਾ ਮਨ ਤੇ ਤਨ ਨਾਮ ਵਿਚ ਰੱਤਾ ਰਹੇ (ਉਸਨੂੰ ਗਾਉਣਾ) ਸੁਹਾਵੇਗਾ (ਭਾਵ ਉਸ ਨੂੰ ਰਸ ਆਵੇਗਾ)॥੧॥ਰਹਾਉ॥ |
| ਇਕਿ ਗਾਵਹਿ ਇਕਿ ਭਗਤਿ ਕਰੇਹਿ॥ ਨਾਮੁ ਨ ਪਾਵਹਿ ਬਿਨੁ ਅਸਨੇਹ ॥ ਸਚੀ ਭਗਤਿ ਗੁਰ ਸਬਦ ਪਿਆਰਿ ॥ ਅਪਨਾ ਪਿਰੁ ਰਾਖਿਆ ਸਦਾ ਉਰਿ ਧਾਰਿ ॥ ੨ ॥ | (ਰਾਸ ਆਦਿ ਮੰਡਲਾਂ ਵਿਚ) ਇਕ ਤਾਂ (ਬੈਠੇ) ਗਾਉਂਦੇ ਹਨ, ਇਕ (ਉਠ ਉਠਕੇ ਨੱਚਦੇ ਟੱਪਦੇ ਬਤਾਵੇ ਪਾਉਂਦੇ) ਭਗਤੀ ਕਰਦੇ ਹਨ, (ਪਰ ਇਹ) ਪ੍ਰੇਮ ਵਿਹੂਣੇ* ਹੋਣ ਕਰਕੇ ਨਾਮ ਨਹੀਂ ਪ੍ਰਾਪਤ ਕਰਤੇ। ਸਚੀ ਭਗਤੀ (ਤਾਂ) ਗੁਰੂ ਦੇ ਸ਼ਬਦ ਦੇ ਪਿਆਰ ਵਿਚ ਹੈ। (ਐਸੇ ਭਗਤ) ਆਪਣੇ ਪਤੀ (ਪਰਮੇਸ਼ਰ) ਨੂੰ ਹ੍ਰਿਦੇ ਵਿਚ ਸਦਾ ਧਾਰਨ ਕਰੀ ਰਖਦੇ ਹਨ॥੨॥ |
| ਭਗਤਿ ਕਰਹਿ ਮੂਰਖ ਆਪੁ ਜਣਾਵਹਿ॥ ਨਚਿ ਨਚਿ ਟਪਹਿ ਬਹੁਤੁ ਦੁਖੁ ਪਾਵਹਿ॥ ਨਚਿਐ ਟਪਿਐ ਭਗਤਿ ਨ ਹੋਇ ॥ ਸਬਦਿ ਮਰੈ ਭਗਤਿ ਪਾਏ ਜਨੁ ਸੋਇ ॥੩॥ | (ਉਹ ਭਗਤ ਨਹੀਂ ਸਗੋਂ) ਮੂਰਖ ਹਨ ਜੋ ਭਗਤੀ ਕਰਦੇ ਹੋਏ ਆਪਾ ਜਣਾਉਂਦੇ ਹਨ, ਓਹ ਨਚ ਨਚ ਤੇ ਟਪ ਟਪ ਕੇ ਬਹੁਤ ਦੁਖ ਹੀ ਪਾਉਂਦੇ ਹਨ*। ਨੱਚਣ ਟੱਪਣ ਨਾਲ ਭਗਤੀ ਨਹੀਂ ਹੁੰਦੀ, (ਜੇ ਕੋਈ) ਸ਼ਬਦ ਦੁਆਰਾ (ਹਉਂ ਤੋਂ) ਮਰੇ ਉਹੀ ਪੁਰਖ (ਅਸਲੀ) ਭਗਤੀ ਪਾਏਗਾ॥੩॥ |
| ਭਗਤਿ ਵਛਲੁ ਭਗਤਿ ਕਰਾਏ ਸੋਇ ॥ ਸਚੀ ਭਗਤਿ ਵਿਚਹੁ ਆਪੁ ਖੋਇ ॥ ਮੇਰਾ ਪ੍ਰਭੁ ਸਾਚਾ ਸਭ ਬਿਧਿ ਜਾਣੈ ॥ | (ਪ੍ਰਭੂ) ਭਗਤ ਵੱਛਲ ਹੈ, (ਅਪਣੀ) ਭਗਤੀ ਉਹ (ਆਪ) ਕਰਵਾਉਂਦਾ ਹੈ। ਸੱਚੀ ਭਗਤੀ (ਉਹੀ ਹੁੰਦੀ ਹੈ ਕਿਉਂਕਿ ਉਸ ਨਾਲ) ਅੰਦਰੋਂ ਆਪਾ ਭਾਵ ਖੋ ਹੋ ਜਾਂਦਾ ਹੈ, (ਭਾਵ ਈਸ਼੍ਰਰ ਪ੍ਰੇਮ ਵਿਚ ਹਉਮੈ ਨਾਸ਼ ਹੋ ਜਾਂਦੀ ਹੈ)। (ਕਿਸੇ ਜੀਵ ਨੂੰ ਕਿਵੇਂ |

* ਅਥਵਾ-ਸ਼ਬਦ=ਵਾਹਿਗੁਰੂ ਦਾ ਵੀਚਾਰ ਕਰਦੇ ਹਨ।

* ਅਸਨੇਹ (ਸਨੇ:ਸਨੇਹ) ਪ੍ਰੇਮ। ਪਹਿਲਾ ਅਖਰ ਦ੍ਰੁਤ ਹੋਣ ਕਰਕੇ ਪੰਜਾਬੀ ਦੇ ਲਹਿਜ਼ੇ ਮੂਜਬ ਸਨੇਹ ਦਾ ਅਸਨੇਹ ਬਣ ਗਿਆ। ਹਰ ਪਦ ਦੇ ਪਹਿਲੇ ਦ੍ਰੁਤ ਅੱਖਰ ਦੇ ਪਹਿਲੇ ਇਕ ਸੁਰ ਵਧਾ ਲਿਆ ਜਾਂਦਾ ਹੈ। ਜਿਵੇਂ ਸਿਥਰ ਦਾ ਅਸਥਿਰ। ਸਟੇਸ਼ਨ ਦਾ ਅਸਟੇਸ਼ਨ।

* ਭਾਵ-ਥੱਕ ਜਾਂਦੇ ਹਨ ਤੇ ਹਉਂ ਵਧ ਜਾਂਦੀ ਹੈ, ਸਿਆਣੇ ਐਉਂ ਬੀ ਸਮਝਦੇ ਹਨ ਕਿ ਉਹ ਅਗੇ ਜਾ ਕੇ ਦੁਖ ਪਾਉਣਗੇ।

| | |
|---|---|
| ਨਾਨਕ ਬਖਸੇ ਨਾਮੁ ਪਛਾਣੈ ॥ ੪ ॥ ੪ ॥ ੨੪ ॥ | ਇਹ ਭਗਤੀ ਦੇਣੀ ਹੈ ਓਹ) ਸਾਰੀਆਂ ਬਿਧਾਂ ਮੇਰਾ ਸੱਚਾ ਪ੍ਰਭੂ (ਆਪ) ਜਾਣਦਾ ਹੈ, ਹੇ ਨਾਨਕ! (ਜਿਸਨੂੰ ਉਹ) ਨਾਮ ਬਖਸ਼ੇਗਾ (ਉਹੀ ਉਸ ਪ੍ਰਭੂ ਨੂੰ) ਪਛਾਣੇਗਾ॥੪॥੪॥੨੪॥ |

**ਵਿਆਖਿਆ**- ਇਹ ਸ਼ਬਦ ਕਿਸੇ ਰਾਸ ਯਾ ਲੀਲਾ ਮੰਡਲ ਨੂੰ ਦੇਖਕੇ ਉਚਾਰਿਆ ਗਿਆ ਸਹੀ ਹੁੰਦਾ ਹੈ, ਜਿਸ ਵਿਚ ਗਾਵਣਹਾਰੇ ਇਹ ਸਮਝਕੇ ਗਾਉਂਦੇ ਸਨ ਜੋ ਮੈਂ ਵਡਾ ਗਵੱਯਾ ਤੇ ਨੱਚਣ-ਹਾਰ ਹਾਂ ਤੇ ਇਸ ਹੁਨਰ ਦਾ ਗਿਆਤਾ ਹਾਂ। ਇਸ ਹੰਕਾਰ ਵਿਚ ਵੇਖਕੇ ਉਹਨਾਂ ਪਰਥਾਇ ਸ਼ਬਦ ਦਾ ਉਚਾਰਨ ਇਸ ਖ਼ੂਬੀ ਨਾਲ ਹੋਇਆ ਹੈ ਕਿ ਸਰਬ ਕਾਲੀ ਸਰਬੋਪਰਾਜੀ ਉਪਦੇਸ਼ ਬਣ ਗਿਆ ਹੈ। ਹਰ ਭਗਤ ਪੁਰਖ, ਜੋ ਅਪਣੇ ਅਪਣੇ ਮਤ ਅਨੁਸਾਰ ਕੀਰਤਨ ਕਰਦਾ ਹੈ, ਉਸ ਨੂੰ ਸਿਖਿਆ ਲੈਣੀ ਚਾਹੀਏ। ਇਸ ਸ਼ਬਦ ਦੀ ਵਿਸ਼ੇਸ਼ ਧੁਨੀ ਗੁਰਬਾਣੀ ਦੇ ਗਾਇਨਹਾਰਾਂ ਵੱਲ ਬੀ ਹੈ।

## [ਗਉੜੀ ਗੁਆਰੇਰੀ ਮਹਲਾ ੩, ਚਉਪਦਾ-੨੫]

**ਪ੍ਰਾਕ੍ਥਨ**- ਜਾਪਦਾ ਹੈ ਕਿ ਅਗਲਾ ਸ਼ਬਦ ਕਿਸੇ ਧਾਤਾਂ ਮਾਰਨ ਵਾਲੇ ਵੈਦ ਪ੍ਰਤਿ ਹੋਇਆ ਹੈ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੩ ॥ ਮਨੁ ਮਾਰੇ ਧਾਤੁ ਮਰਿ ਜਾਇ ॥ ਬਿਨੁ ਮੂਏ ਕੈਸੇ ਹਰਿ ਪਾਇ ॥ ਮਨੁ ਮਰੈ ਦਾਰੂ ਜਾਣੈ ਕੋਇ ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥੧॥ | (ਜੇ ਕੋਈ ਆਪਣੇ) ਮਨ ਨੂੰ ਮਾਰ ਲਵੇ (ਤਦ ਜਾਣੋ ਇਕ) ਧਾਤੂ ਮਰ ਗਈ ਹੈ, (ਇਸ ਧਾਤੂ ਦੇ) ਮਰੇ ਬਿਨਾ (ਕੋਈ) ਕਿਵੇਂ ਹਰੀ ਨੂੰ ਪਾ ਸਕਦਾ ਹੈ (ਭਾਵ ਨਹੀਂ ਪਾ ਸਕਦਾ। ਪਰ ਜਿਸ) ਦਾਰੂ ਨਾਲ ਮਨ ਮਰਦਾ ਹੈ (ਉਹ) ਕੋਈ ਵਿਰਲਾ ਜਾਣਦਾ ਹੈ। ਮਨ ਸ਼ਬਦ ਦੁਆਰਾ ਮਰਦਾ ਹੈ, (ਜੋ ਇਸ ਗੱਲ ਨੂੰ) ਬੁੱਝ ਲਵੇ ਉਹੀ (ਹਰੀ ਦਾ) ਜਨ ਹੈ॥੧॥ |
| ਜਿਸ ਨੋ ਬਖਸੇ ਦੇ ਵਡਿਆਈ ॥ ਗੁਰ ਪਰਸਾਦਿ ਹਰਿ ਵਸੈ ਮਨਿ ਆਈ ॥ ੧ ॥ ਰਹਾਉ ॥ | (ਪਰ ਇਹ ਆਪੂੰ-ਲੈਣੇ ਦੀ ਸ਼ੈ ਨਹੀਂ, ਗੁਰੂ) ਜਿਸ ਨੂੰ (ਸ਼ਬਦ ਦੀ ਦਾਤ) ਬਖਸ਼ੇ (ਤੇ ਮਨ ਮਾਰ ਲੈਣ ਦੀ) ਵਡਿਆਈ ਦੇਵੇ (ਉਸਦੇ) ਮਨ ਵਿਚ ਗੁਰੂ ਦੀ ਕ੍ਰਿਪਾ ਨਾਲ ਹਰੀ ਆ ਵਸਦਾ ਹੈ॥੧॥ਰਹਾਉ॥ |
| ਗੁਰਮੁਖਿ ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ਸੋਝੀ ਪਾਵੈ ॥ ਮਨੁ ਮੈ ਮਤੁ ਮੈਗਲ ਮਿਕਦਾਰਾ ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥੨॥ | (ਹਾਂ ਜਦ ਕੋਈ) ਗੁਰੂ ਦੇ ਉਪਦੇਸ਼ ਦੁਆਰਾ ਕਰਨੇ ਜੋਗ ਕਾਰ ਦੀ ਕਮਾਈ ਕਰੇਗਾ, ਤਦ ਹੀ ਇਸ (=ਅਪਣੇ) ਮਨ ਦੀ ਸੋਝੀ ਪਾਏਗਾ, (ਕਿ ਇਹ) ਮਨ (ਹਉਮੈ ਦੇ ਨਸ਼ੇ ਨਾਲ) ਸ਼ਰਾਬ (ਪੀਤੇ) ਹਾਥੀ ਵਾਂਙੂ ਮਸਤ ਹੋ ਰਿਹਾ ਹੈ; (ਜਿਸਨੂੰ ਕਿ) ਗੁਰੂ (ਹੀ) ਅੰਕਸੁ ਮਾਰਕੇ ਜੀਵਾਲਣਹਾਰ ਹੈ॥੨॥ |
| ਮਨੁ ਅਸਾਧੁ ਸਾਧੈ ਜਨੁ ਕੋਇ ॥ ਅਚਰੁ ਚਰੈ ਤਾ ਨਿਰਮਲੁ ਹੋਇ ॥ | (ਅਸਾਧ ਰੋਗ ਵਾਂਙੂ) ਮਨ ਬੀ ਸਾਧੀ ਜਾਣ ਵਾਲੀ ਵਸਤੂ ਨਹੀਂ ਹੈ, ਕੋਈ (ਵਿਰਲਾ) ਪੁਰਖ ਇਸ ਨੂੰ ਸਾਧਦਾ ਹੈ। (ਇਹ ਮਨ ਚਰੈ=) ਚਲਦਾ ਹੀ ਰਹਿੰਦਾ ਹੈ (ਇਸਨੂੰ ਜੇ ਕੋਈ) ਅਚਰ(=ਅਚਲ) ਕਰ ਲਵੇ ਤਾਂ (ਇਹ) ਨਿਰਮਲ ਹੋ ਜਾਂਦਾ |

| | |
|---|---|
| ਗੁਰਮੁਖਿ ਇਹੁ ਮਨੁ ਲਇਆ ਸਵਾਰਿ॥<br>ਹਉਮੈ ਵਿਚਹੁ ਤਜੇ ਵਿਕਾਰ ॥ ੩ ॥ | ਹੈ। (ਇਉਂ) ਗੁਰਮੁਖ ਇਸ ਮਨ ਨੂੰ ਸੰਵਾਰ ਲੈਂਦਾ ਹੈ, (ਉਹ ਵਿਚਹੁੰ=) ਅੰਦਰੋਂ ਹਉਮੈ ਤੇ ਵਿਕਾਰਾਂ (ਦੀ ਰੁਚੀ) ਤਿਆਗ ਦੇਂਦਾ ਹੈ॥੩॥ |
| ਜੋ ਧੁਰਿ ਰਾਖਿਅਨੁ ਮੇਲਿ ਮਿਲਾਇ ॥<br>ਕਦੇ ਨ ਵਿਛੁੜਹਿ ਸਬਦਿ ਸਮਾਇ ॥<br>ਆਪਣੀ ਕਲਾ ਆਪੇ ਹੀ ਜਾਣੈ ॥<br>ਨਾਨਕ ਗੁਰਮੁਖਿ<br>ਨਾਮੁ ਪਛਾਣੈ ॥ ੪ ॥ ੫ ॥ ੨੫ ॥ | (ਜੋ ਪੁਰਖ ਸਾਈਂ ਨੇ) ਧੁਰ ਤੋਂ ਸਤਿਸੰਗ ਦੇ) ਮੇਲ ਵਿਚ ਮਿਲਾਕੇ ਰੱਖੇ ਹਨ (ਓਹ) ਕਦੇ ਨਹੀਂ ਵਿਛੁੜਦੇ*, (ਉਹ) ਸ਼ਬਦ (=ਬ੍ਰਹਮ) ਵਿਚ ਸਮਾ ਜਾਂਦੇ ਹਨ। (ਅਸਲ ਗੱਲ ਇਹ ਹੈ ਕਿ) ਅਪਣੀ ਸ਼ਕਤੀ ਨੂੰ ਹਰੀ ਆਪੂੰ ਹੀ ਜਾਣਦਾ ਹੈ। ਹੇ ਨਾਨਕ! ਗੁਰਮੁਖ (ਨੂੰ ਲੋੜੀ ਦਾ ਹੈ ਕਿ ਉਸਦੇ) ਨਾਮ ਨੂੰ ਪਛਾਣੇ (ਫਿਰ ਨਾਮ ਦੀ ਸਿਆਣ ਦੇ ਮਗਰ ਸਭੋ ਕੁਛ ਪ੍ਰਾਪਤ ਹੋ ਜਾਂਦਾ ਹੈ)॥੪॥੫॥੨੫॥ |

**ਵਜਾਖਜਾ**– ਇਸ ਸ਼ਬਦ ਵਿਚ ਧਾਤੂ ਮਾਰਨਾ, ਦਾਰੂ, ਮੈ, ਅਸਾਧ, ਆਦਿ ਪਦ ਦੱਸਦੇ ਹਨ ਕਿ ਇਹ ਕਿਸੇ ਵੈਦ ਪਰਥਾਇ ਹੈ। ਬਹੁਤੀ ਗੱਲੇ ਵੈਦ ਉਹ ਹੈ ਜੋ ਦਾਰਸ਼ਨਿਕ ਪਹਿਲੂ ਤੋਂ ਪਾਰਾ ਆਦਿ ਮਾਰ ਕੇ ਉਸ ਦੇ ਸੇਵਨ ਨਾਲ ਕਾਇਆਂ ਕਲਪ ਆਦਿ ਨੂੰ ਕਲਜਾਣਕਾਰੀ ਸਮਝਦਾ ਹੈ। ਗੁਰੂ ਜੀ ਨੇ ਉਸ ਨੂੰ ਆਤਮਿਕ ਵੈਦਗੀ ਦੱਸੀ। 'ਧਾਤੁ' ਪਦ ਐਸੀ ਤਰ੍ਹਾਂ ਵਰਤਿਆ ਹੈ ਕਿ 'ਧਾਤੂ' ਅਰ 'ਮਨ' ਤੇ ਘਟ ਜਾਵੇ। ਮਨ ਦਾ ਰੋਗ 'ਧਾਵਨਾ' ਹੈ ਜੋ ਧਾਤੁ ਪਦ ਦਾ ਇਕ ਅਰਥ ਹੈ। ਮਨ ਮਰੇਗਾ ਤਾਂ ਇਸ ਦਾ ਧਾਵਨਾ ਹਟ ਜਾਏਗਾ, ਧਾਵਨਾ ਹਟੇ ਤਾਂ ਹਉਮੈਂ ਹਟੇਗੀ, ਫਿਰ ਇਹ ਸ਼ੁੱਧ ਹੋ ਜਾਏਗਾ। ਜਿਵੇਂ ਪਾਰਾ ਆਦਿ ਧਾਤਾਂ ਹੋਰ ਦਾਰੂਆਂ ਨਾਲ ਮਰਦੀਆਂ ਹਨ, ਤਿਵੇਂ ਮਨ ਮਾਰਨ ਦਾ ਦਾਰੂ 'ਗੁਰੂ ਸ਼ਬਦ' ਹੈ।

ਹਉਮੈਂ ਜੋ ਮਨ ਨੂੰ ਅਸਾਧ ਰੋਗੀ ਬਣਾਉਂਦੀ ਹੈ ਉਸ ਦੀ ਮਿਸਾਲ ਸ਼ਰਾਬੀ ਹਾਥੀ ਨਾਲ ਦਿੱਤੀ ਹੈ। ਹਾਥੀ ਉਂਞ ਤਾਂ ਸਿਆਣਾ ਜਾਨਵਰ ਹੈ ਪਰ ਸ਼ਰਾਬ ਪੀ ਕੇ ਦੁਖਦਾਈ ਹੋ ਜਾਂਦਾ ਹੈ। ਤਾਂ ਤੇ ਹਉਮੈਂ ਸ਼ਰਾਬ ਵਾਂਙੂ ਓਪਰੀ ਸ਼ੈ ਹੈ ਜੋ ਦੂਰ ਕਰਨੀ ਲੋੜੀਏ ਤੇ ਜੋ ਗੁਰੂ ਦੇ ਸ਼ਬਦ ਨਾਲ ਦੂਰ ਹੁੰਦੀ ਹੈ। ਧਾਤ ਕਚੀ ਦੁਖਦਾਈ ਹੁੰਦੀ ਹੈ, ਮਰਕੇ ਦੁਖ ਦੂਰ ਕਰਦੀ ਤੇ ਸੁਖਦਾਈ ਹੋ ਜਾਂਦੀ ਹੈ। ਇਸੀ ਤਰ੍ਹਾਂ ਮਨ ਹੈ, ਹਉਂ ਨਾਲ ਦੁਖਦਾਈ ਤੇ ਹਉਂ ਤੋਂ ਮਰਕੇ ਸੁਖ ਰੂਪ।

**ਨਿਰੁਕ੍ਤ**– ਧਾਤੁ– (ਸੰਸ:,ਧਾਤੁ:) ਧਾਤ, ਸੋਨਾ, ਚਾਂਦੀ, ਪਾਰਾ, ਕਲੀ ਆਦਿ।

(ਅ) ਧਾਵਨਤਾ, ਦੌੜ। ਸੰਕਲਪ ਵਿਕਲਪ ਰੂਪੀ ਖਿੰਡਾਉ।

ਮੈ– (ਫਾ:, ਮਯ) ਸ਼ਰਾਬ। ਮਤੁ– (ਫਾ:,ਮਸਤ) ਮਸਤ ਨਸ਼ੇ ਵਿਚ, ਨਸ਼ਈ।

ਮੈਗਲ– (ਸੰਸ:, ਮਦਕਰਿਨ੍, ਪ੍ਰਾ:ਮਯਗਲ) ਹਾਥੀ।

ਮਿਕਦਾਰਾ– (ਅ:,ਮਿਕਦਾਰ-ਅੰਦਾਜ਼ਾ,) ਮਿਣਤੀ, ਜੇਡਾ, ਭਾਵ ਵਰਗਾ, ਜੈਸਾ, ਵਾਂਙੂ।

ਅਸਾਧੁ– (ਸੰਸ:,ਅਸਾਧਜ) ਜੋ ਸਾਧਿਆ ਨਾ ਜਾਏ। ਰੋਗ ਜੋ ਦੂਰ ਨਾ ਹੋ ਸਕੇ। ਮਨ, ਸੁਭਾਵ, ਮਾਨੁਖ ਆਦਿ ਜੋ ਅਪਣੀ ਬੱਝੀ ਰੁਚੀ ਤੋਂ ਵਰਜੇ ਨਾ ਜਾ ਸਕਣ।

ਅੰਕੁਸ਼– (ਸੰਸ:, ਅੰਕੁਸ਼:)ਲੋਹੇ ਦਾ ਇਕ ਕੁੰਡਾ, ਜਿਸ ਨਾਲ ਮਹਾਵਤ ਹਾਥੀ ਨੂੰ ਕਾਬੂ ਰਖਦਾ ਹੈ। ਅਚਰੁ ਚਰੈ– (ਸੰਸ:,ਚਰ੍=ਚੱਲਣਾ), ਚਰੈ-ਜੋ ਚਲਦਾ ਰਹਿੰਦਾ ਹੈ, ਉਸ ਨੂੰ ਅਚਰੁ ਕਰੇ, ਅਚਲ ਕਰ ਲਵੇ; ਚੱਲਣੋਂ ਰੋਕੇ ਭਾਵ ਏਕਾਗਰ ਕਰ ਲਵੇ।

---

* ਅਥਵਾ, ਜੋ ਧੁਰੋਂ ਰਖੇ ਹੋਏ ਹਨ ਕਿ ਮੇਲ ਵਿਚ ਮਿਲਣਗੇ ਓਹ ਸ਼ਬਦ ਵਿਚ ਸਮਾਏ ਕਦੇ ਨਹੀਂ ਵਿਛੁੜਦੇ।

(੨) ਚਰਨਾ=ਖਾਣਾ, ਭਾਵ ਵੱਸ ਕਰਨਾ, ਮਨ ਜੋ 'ਅਚਰੁ' ਹੈ ਵੱਸ ਨਹੀਂ ਹੁੰਦਾ, ਉਸ ਨੂੰ 'ਚਰੈਂ=ਵੱਸ ਕਰੇ।

## [ਗਉੜੀ ਗੁਆਰੇਰੀ ਮਹਲਾ ੩, ਚਉਪਦਾ=੨੬]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੩ ॥ | |
| ਹਉਮੈ ਵਿਚਿ ਸਭੁ ਜਗੁ ਬਉਰਾਨਾ ॥ ਦੂਜੈ ਭਾਇ ਭਰਮਿ ਭੁਲਾਨਾ ॥ ਬਹੁ ਚਿੰਤਾ ਚਿਤਵੈ ਆਪੁ ਨ ਪਛਾਨਾ ॥ ਧੰਧਾ ਕਰਤਿਆ ਅਨਦਿਨੁ ਵਿਹਾਨਾ ॥੧॥ | ਹਉਮੈ ਵਿਚ ਸਾਰਾ ਜਗਤ ਬਉਰਾ ਹੋਇਆ ਹੋਇਆ ਹੈ, (ਇਸ ਬਉਰੇਪਨ ਨੇ ਉਸ ਨੂੰ) ਦੁਐਤ ਭਾਵ (ਵਿਚ ਪਾ ਦਿੱਤਾ ਹੈ ਇਸ ਕਰਕੇ) ਭਰਮ ਵਿਚ ਭੁੱਲਿਆ (ਫਿਰਦਾ ਹੈ)। (ਇਸ ਦਾ) ਦਿਨ ਰਾਤ ਧੰਦੇ ਕਰਦਿਆਂ ਹੀ ਬੀਤਦਾ ਹੈ, (ਜਿਨ੍ਹਾਂ ਦੀ) ਬਹੁਤ ਚਿੰਤਾ ਚਿਤਵਦੇ ਰਹਿਣ ਕਰਕੇ (ਇਹ) ਆਪਣੇ ਆਪ ਨੂੰ ਨਹੀਂ ਪਛਾਣਦਾ॥੧॥ |
| ਹਿਰਦੈ ਰਾਮੁ ਰਮਹੁ ਮੇਰੇ ਭਾਈ ॥ ਗੁਰਮੁਖਿ ਰਸਨਾ ਹਰਿ ਰਸਨ ਰਸਾਈ ॥ ੧ ॥ ਰਹਾਉ ॥ | ਹੇ ਮੇਰੇ ਭਾਈ! (ਜੇ ਇਸ ਬਉਰੇਪਨ ਦੀ, ਭਰਮ ਵਿਚ ਭੁੱਲੇ ਰਹਿਣ ਦੀ ਅਤੇ ਚਿੰਤਾ ਦੀ ਅਵਸਥਾ ਤੋਂ ਛੁੱਟਣਾ ਚਾਹੁੰਦੇ ਹੋ ਤਾਂ) ਹਿਰਦੇ ਵਿਚ ਰਾਮ ਨੂੰ ਸਿਮਰੋ, (ਹਾਂ ਆਪਣੀ) ਰਸਨਾ ਨੂੰ (ਬੀ) ਗੁਰਮੁਖ ਦੁਆਰਾ ਹਰੀ ਦੇ ਰਸ ਵਿਚ ਰਸਾਈ ਰੱਖੋ॥੧॥ਰਹਾਉ॥ |
| ਗੁਰਮੁਖਿ ਹਿਰਦੈ ਜਿਨਿ ਰਾਮੁ ਪਛਾਤਾ॥ ਜਗਜੀਵਨੁ ਸੇਵਿ ਜੁਗ ਚਾਰੇ ਜਾਤਾ ॥ ਹਉਮੈ ਮਾਰਿ ਗੁਰ ਸਬਦਿ ਪਛਾਤਾ ॥ ਕ੍ਰਿਪਾ ਕਰੇ ਪ੍ਰਭ ਕਰਮ ਬਿਧਾਤਾ ॥੨॥ | ਜਿਸ ਗੁਰਮੁਖ ਨੇ (ਸਿਮਰਨ ਦੁਆਰਾ) ਜਗਤ ਦੇ ਜੀਵਨ ਰਾਮ ਨੂੰ ਸੇਵਿਆ ਹੈ (ਤੇ) ਹਿਰਦੇ ਵਿਚ ਪਛਾਣ ਲਿਆ ਹੈ (ਉਹ) ਚੌਹਾਂ ਜੁਗਾਂ ਵਿਚ ਜਾਣਿਆ ਗਿਆ ਹੈ। (ਹਾਂ ਜੀਓ! ਜਿਸ ਉਤੇ) ਕਰਮਾਂ ਦਾ ਫਲ ਦੇਣਹਾਰਾ ਪ੍ਰਭੂ ਕਿਰਪਾ ਕਰਦਾ ਹੈ, (ਉਹ ਆਪਣੀ) ਹਉਮੈਂ ਨੂੰ ਮਾਰਕੇ (ਉਸ ਨੂੰ) ਗੁਰ ਸ਼ਬਦ ਦੁਆਰਾ ਪਛਾਣ ਲੈਂਦਾ ਹੈ॥੨॥ |
| ਸੇ ਜਨ ਸਚੇ ਜੋ ਗੁਰ ਸਬਦਿ ਮਿਲਾਏ ॥ ਧਾਵਤ ਵਰਜੇ ਠਾਕਿ ਰਹਾਏ ॥ ਨਾਮੁ ਨਵ ਨਿਧਿ ਗੁਰ ਤੇ ਪਾਏ ॥ ਹਰਿ ਕਿਰਪਾ ਤੇ ਹਰਿ ਵਸੈ ਮਨਿ ਆਏ ॥੩॥ | (ਹਾਂ) ਓਹੀ ਪੁਰਖ ਸੱਚੇ ਹਨ ਜੋ ਗੁਰੂ ਕੇ ਸ਼ਬਦ ਦੁਆਰਾ (ਐਉਂ) ਮੇਲ ਲੀਤੇ ਗਏ ਹਨ, ਉਨ੍ਹਾਂ ਨੇ (ਆਪਣੇ) ਦੌੜਦੇ (ਮਨ ਦੌੜਨੋਂ)ਵਰਜੇ ਹਨ (ਤੇ ਫੇਰ ਦੌੜਨੋਂ) ਰੋਕੀ ਰਖੇ ਹਨ। (ਕਿਵੇਂ ਮਨ ਨੂੰ ਧਾਵਣੋਂ ਰੋਕਿਆ ਹੈ? ਉੱਤਰ:) ਨੌਂ ਨਿਧ (ਵਾਂਗੂ ਕੀਮਤੀ ਵਸਤੂ) ਨਾਮ (ਉਨ੍ਹਾਂ ਨੇ) ਗੁਰੂ ਤੋਂ ਪ੍ਰਾਪਤ ਕੀਤਾ ਹੈ, (ਉਸ ਦਾ ਸਿਮਰਨ ਕਰਕੇ ਫੇਰ) ਹਰੀ ਕਿਰਪਾ (ਹੋਈ, ਜਿਸ ਕਰਕੇ) ਹਰੀ (ਉਨ੍ਹਾਂ ਦੇ) ਮਨ ਵਿਚ ਆ ਵਸਿਆ॥੩॥ |
| ਰਾਮ ਰਾਮ ਕਰਤਿਆ ਸੁਖੁ ਸਾਂਤਿ ਸਰੀਰ॥ ਅੰਤਰਿ ਵਸੈ ਨ ਲਾਗੈ ਜਮ ਪੀਰ ॥ ਆਪੇ ਸਾਹਿਬੁ ਆਪਿ ਵਜੀਰ ॥ ਨਾਨਕ ਸੇਵਿ ਸਦਾ | (ਸਿੱਧਾਂਤ ਦੀ ਬਾਤ ਇਹ ਹੈ ਕਿ) ਰਾਮ ਰਾਮ ਜਪਦਿਆਂ ਸਰੀਰ ਵਿਚ ਸ਼ਾਂਤੀ ਤੇ ਸੁਖ ਬਣ ਜਾਂਦਾ ਹੈ, ਅੰਦਰ (ਮਨ ਵਿਚ ਉਹ ਰਾਮ ਆਪ) ਵੱਸ ਜਾਂਦਾ ਹੈ ਤੇ ਜਮ ਦੀ ਪੀੜਾ (ਫੇਰ) ਨਹੀਂ ਵਿਆਪਦੀ, (ਇਸ ਲਈ ਕਹਿੰਦੇ ਹਨ ਗੁਰੂ) ਨਾਨਕ (ਦੇਵ ਜੀ ਕਿ ਉਸ) ਗੁਣਾਂ ਦੇ ਸਾਗਰ ਹਰੀ ਦੀ ਸਦਾ |

ਹਰਿ ਗੁਣੀ ਗਹੀਰ ॥੪॥੬॥੨੬॥

ਸੇਵਾ ਕਰੋ, ਜੋ ਆਪ ਹੀ ਪ੍ਰਭੂ ਹੈ ਤੇ ਆਪ ਹੀ ਵਜ਼ੀਰ ਹੈ। (ਭਾਵ ਜੋ ਸੁਤੰਤ੍ਰ ਪਾਤਸ਼ਾਹ ਹੈ, ਕਿਸੇ ਦੀ ਸਲਾਹ ਮਸ਼ਵਰੇ ਦੀ ਲੋੜ ਨਹੀਂ ਰਖਦਾ)॥੪॥੬॥੨੬॥

**ਨਿਰੁਕ੍ਤ**- ਬਉਰਾਨਾ-ਬਉਰਾ ਹੋਇਆ ਹੈ। ਬਉਰਾ-ਸ਼ੁਦਾਈ

ਰਸਨਾ-ਜਿਹਵਾ, ਜੀਭ ਰਸਨ-ਰਸ ਵਿਚ।

ਰਸਾਈ-ਰਸਾ ਦਿਤੀ ਹੈ, ਰਸ ਮਈ ਕਰੀ ਰਖੀ ਹੈ।

ਕਰਮ ਬਿਧਾਤਾ-ਜੋ ਕਰਮਾਂ ਅਨੁਸਾਰ ਫਲ ਦੇਂਦਾ ਹੈ।

ਵਜੀਰ-(ਫਾ:, ਵਜ਼ੀਰ/ ਮੰਤ੍ਰੀ। ਸਲਾਹਕਾਰ ਵਜੀਰ ਪਰਥਾਇ ਵਾਕ ਹੈ:-

ਬੀਓ ਪੂਛਿ ਨ ਮਸਲਤਿ ਧਰੈ। (ਗੋਂਡ ਮਹਲਾ ੫-੫

ਪੁਨਾ:- ਬੇ ਵਜੀਰ ਬਡੇ ਧੀਰ॥ (ਸਵਯੇ ਮਹਲੇ ੪ ਕੇ-੮

## [ਗਉੜੀ ਗੁਆਰੇਰੀ ਮਹਲਾ ੩, ਚਉਪਦਾ-੨੭]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੩ ॥<br>ਸੋ ਕਿਉ ਵਿਸਰੈ ਜਿਸ ਕੇ ਜੀਅ ਪਰਾਨਾ॥<br>ਸੋ ਕਿਉ ਵਿਸਰੈ ਸਭ ਮਾਹਿ ਸਮਾਨਾ ॥<br>ਜਿਤੁ ਸੇਵਿਐ ਦਰਗਹ<br>ਪਤਿ ਪਰਵਾਨਾ ॥੧॥ | (ਹੇ ਮਨ! ਤੈਨੂੰ) ਉਹ (ਦਾਤਾਰ) ਕਿਉਂ ਭੁੱਲੇ ਜਿਸਦੇ (ਦਿਤੇ ਹੋਏ ਏਹ ਤੇਰੇ) ਜੀਅ ਤੇ ਪ੍ਰਾਣ ਹਨ। (ਹਾਂ) ਉਹ ਕਿਉਂ ਵਿਸਰੇ (ਜੋ ਸਭਨਾਂ ਵਿਚ ਸਮਾ ਰਿਹਾ ਹੈ, ਜਿਸਦੀ ਸੇਵਾ ਕਰਕੇ ਦਰਗਾਹ ਵਿਚ (ਜੀਵ ਦੀ ਘਾਲ) ਪਰਵਾਨ (ਹੁੰਦੀ ਹੈ ਤੇ) ਪਤਿ (ਮਿਲਦੀ) ਹੈ॥੧॥ |
| ਹਰਿ ਕੇ ਨਾਮ ਵਿਟਹੁ ਬਲਿ ਜਾਉ ॥<br>ਤੂੰ ਵਿਸਰਹਿ ਤਦਿ<br>ਹੀ ਮਰਿ ਜਾਉ ॥ ੧ ॥ ਰਹਾਉ ॥ | (ਐਸੇ) ਹਰੀ ਦੇ ਨਾਮ ਤੋਂ (ਮੈਂ) ਸਦਕੇ ਹੋ ਜਾਵਾਂ। (ਹੇ ਹਰੀ ਜਦ) ਤੂੰ ਵਿਸਰਦਾ ਹੈਂ (ਮੈਂ) ਤਦੋਂ ਹੀ (ਮਾਨੋ) ਮਰ ਜਾਂਦਾ ਹਾਂ॥੧॥ਰਹਾਉ॥ |
| ਤਿਨ ਤੂੰ ਵਿਸਰਹਿ ਜਿ<br>ਤੁਧੁ ਆਪਿ ਭੁਲਾਏ ॥<br>ਤਿਨ ਤੂੰ ਵਿਸਰਹਿ ਜਿ ਦੂਜੈ ਭਾਏ ॥<br>ਮਨਮੁਖ ਅਗਿਆਨੀ ਜੋਨੀ ਪਾਏ ॥੨॥ | (ਹਾਂ, ਤੈਨੂੰ ਨਾ ਵਿਸਾਰਨਾ ਅਪਣੇ ਵੱਸ ਨਹੀਂ), ਤੂੰ ਉਨ੍ਹਾਂ ਨੂੰ ਵਿਸਰਦਾ ਹੈਂ ਜੋ ਤੂੰ ਆਪ (ਅਪਣੀ ਵੱਲੋਂ) ਭੁਲਾਏ ਹਨ; ਤੂੰ ਉਨ੍ਹਾਂ ਨੂੰ ਵਿਸਰਦਾ ਹੈਂ ਜੋ ਦੂਜੇ ਭਾਇ ਵਿਚ ਲੱਗੇ ਹਨ। (ਐਸੇ ਲੋਕ ਅਗਜਾਨੀ ਹਨ (ਤੇਰੇ ਮਗਰ ਨਹੀਂ ਪਰ ਮਨ ਦੇ ਮਗਰ ਲੱਗਣ ਵਾਲੇ) ਮਨਮੁਖ ਹਨ (ਉਹ ਮੁੜ) ਜੂਨਾਂ ਵਿਚ ਪਾਏ ਜਾਂਦੇ ਹਨ॥੨॥ |
| ਜਿਨ ਇਕ ਮਨਿ ਤੁਠਾ ਸੇ ਸਤਿਗੁਰ ਸੇਵਾ ਲਾਏ ॥ ਜਿਨ ਇਕ ਮਨਿ ਤੁਠਾ ਤਿਨ ਹਰਿ ਮੰਨਿ ਵਸਾਏ ॥ ਗੁਰਮਤੀ ਹਰਿ ਨਾਮਿ ਸਮਾਏ ॥ ੩ ॥ | (ਪਰ, ਹੇ ਹਰੀ!) ਜਿਨ੍ਹਾਂ ਉਤੇ ਤੂੰ ਤ੍ਰੁੱਠਦਾ ਹੈਂ (ਉਨ੍ਹਾਂ ਨੂੰ ਤੂੰ ਏਕਾਗ੍ਰ ਚਿਤ ਵਾਲੇ ਕਰਕੇ ਗੁਰੂ ਦੀ ਸੇਵਾ ਵਿਚ ਲਾ ਦੇਂਦਾ ਹੈਂ; ਜਿਨ੍ਹਾਂ ਉਤੇ (ਹੇ ਹਰੀ! ਤੂੰ ਹੋਰ) ਤ੍ਰੁੱਠਦਾ ਹੈਂ ਓਹ ਏਕਾਗ੍ਰਚਿਤ ਹੋਕੇ ਹਰੀ (ਨਾਮ) ਨੂੰ (ਅਪਣੇ) ਮਨ ਵਿਚ ਵਸਾ ਲੈਂਦੇ ਹਨ (ਐਉਂ ਓਹ) ਗੁਰੂ ਦੀ ਮਤਿ ਦੁਆਰਾ ਹਰਿ ਨਾਮ ਵਿਚ ਸਮਾ ਜਾਂਦੇ ਹਨ॥੩॥ |

ਜਿਨਾ ਪੋਤੈ ਪੁੰਨੁ ਸੇ ਗਿਆਨ ਬੀਚਾਰੀ ॥ ਜਿਨਾ ਪੋਤੈ ਪੁੰਨੁ ਤਿਨ ਹਉਮੈ ਮਾਰੀ ॥ ਨਾਨਕ ਜੋ ਨਾਮਿ ਰਤੇ ਤਿਨ ਕਉ ਬਲਿਹਾਰੀ ॥ ੪ ॥ ੭ ॥ ੨੭ ॥

(ਗਲ ਕੀਹ) ਜਿਨ੍ਹਾਂ ਦੇ (ਹਿਰਦੇ ਰੂਪੀ) ਪੱਲੇ ਵਿਚ (ਪਿਛਲੇ ਕੀਤੇ) ਪੁੰਨ (ਕਰਮ) ਹਨ ਓਹ ਗਿਆਨ ਵੀਚਾਰਨ ਵਾਲੇ ਬਣਦੇ ਹਨ, ਜਿਨ੍ਹਾਂ ਦੇ (ਹਿਰਦੇ ਰੂਪੀ) ਪੱਲੇ ਵਿਚ (ਪਿਛਲੇ ਕੀਤੇ) ਪੁੰਨ (ਕਰਮ ਹੁੰਦੇ) ਹਨ ਓਹ ਹਉਮੈਂ ਮਾਰ ਲੈਂਦੇ ਹਨ। ਹੇ ਨਾਨਕ! ਜੋ ਨਾਮ ਵਿਚ ਰਚ ਗਏ ਹਨ ਉਨ੍ਹਾਂ ਤੋਂ ਸਦਕੇ ਹਾਂ॥੪॥੭॥੨੭॥

**ਨਿਰੁਕ੍ਤ**- ਜਿਨ ਇਕ ਮਨਿ ਤੁਠਾ ਸੇ-ਅਰਥ ਐਨਵਜ ਕਰਕੇ ਲਗਣਾ ਹੈ:-ਜਿਨ ਤੁਠਾ, ਸੇ ਇਕ ਮਨਿ। ਜਿਨ ਇਕ ਮਨਿ ਤੁਠਾ ਤਿਨ-ਜਿਨ ਤੁਠਾ ਤਿਨ ਇਕ ਮਨਿ।

(੨) ਐਉਂ ਬੀ ਲਾਉਂਦੇ ਹਨ:- ਜਿਨ੍ਹਾਂ ਉਤੇ ਹਰੀ ਇਕ ਮਨ ਹੋਕੇ ਤੁੱਠਾ ਹੈ। ਪਰ ਇਸ ਵਿਚ ਹਰੀ ਦਰਸ਼ਨ ਦੀ ਕਦੇ ਇਕ ਮਨ ਚਾਹ ਹੋਣ ਦੀ ਸੰਭਾਵਨਾ ਹੋ ਜਾਂਦੀ ਹੈ।

ਫੇਰ ਐਉਂ ਕਰਦੇ ਹਨ- ਕਿ 'ਮਨਿ' ਦਾ ਅਰਥ ਹਰੀ ਲਾ ਲੈਂਦੇ ਹਨ।

ਪੋਤੈ- (ਸੰਸ:, ਪੋਤਿ:=ਜਹਾਜ਼)। ਜਹਾਜ਼। (ਅ) ਕਪੜਾ, ਪੱਲਾ। ਏਥੇ ਅਰਥ ਪੱਲਾ ਵਧੇਰੇ ਫਬਦਾ ਹੈ। (ਫਾ: ਪੋਤਹ ਯਾ ਫੋਤਹ, ਖ਼ਜ਼ਾਨੇ ਦਾਖ਼ਲ ਰੁਪਯਾ ਭਾਵ=) ਖ਼ਜ਼ਾਨਾ। ਥੈਲੀ। (ਅ) ਕਪੜਾ। ਲੁੰਗੀ।

## [ਗਾਵੂੜੀ ਗੁਆਰੇਰੀ ਮਹਲਾ ੩, ਚਉਪਦਾ-੨੮]

**ਮੂਲ** / **ਅਰਥ**

ਗਉੜੀ ਗੁਆਰੇਰੀ ਮਹਲਾ ੩ ॥

ਤੂੰ ਅਕਥੁ ਕਿਉ ਕਥਿਆ ਜਾਹਿ ॥ ਗੁਰ ਸਬਦੁ ਮਾਰਣੁ ਮਨ ਮਾਹਿ ਸਮਾਹਿ॥ ਤੇਰੇ ਗੁਣ ਅਨੇਕ ਕੀਮਤਿ ਨਹ ਪਾਹਿ ॥ ੧ ॥

(ਹੇ ਵਾਹੁਗਿਰੂ!) ਤੂੰ ਅਕਥ ਹੈਂ, ਕੀਕੂੰ ਕਹਿਆ ਜਾ ਸਕੇਂ (ਪਰ) ਗੁਰੂ ਦਾ ਸ਼ਬਦ (ਇਕ) ਉਪਚਾਰ ਹੈ (ਜਿਸ ਨਾਲ ਤੂੰ) ਮਨ ਵਿਚ (ਆਕੇ) ਸਮਾ ਜਾਂਦਾ ਹੈ*, ਤੇਰੇ ਗੁਣ ਅਨੇਕਾਂ ਹਨ (ਉਨ੍ਹਾਂ ਦੀ ਤਾਂ) ਜਾਂਚ ਬੀ (ਸਾਥੋਂ) ਨਹੀਂ ਹੋ ਸਕਦੀ॥੧॥

ਜਿਸ ਕੀ ਬਾਣੀ ਤਿਸੁ ਮਾਹਿ ਸਮਾਣੀ ॥ ਤੇਰੀ ਅਕਥ ਕਥਾ ਗੁਰ ਸਬਦਿ ਵਖਾਣੀ ॥ ੧ ॥ ਰਹਾਉ ॥

(ਕਿਉਂਕਿ ਇਹ ਇਕ ਅਸੂਲ ਹੈ ਕਿ) ਜਿਸਦੀ ਬਾਣੀ (ਹੋਵੇ ਉਸ ਵਿਚ (ਲਿਜਾ) ਸਮਾਉਂਦੀ ਹੈ: (ਇਸ ਤਰ੍ਹਾਂ) ਤੇਰੀ ਕਥਾ (ਸਾਰੀ ਕਹਿ ਸਕਣੀ ਚਾਹੋ) ਅਕੱਥ ਹੈ (ਪਰ ਤੇਰੇ ਗੁਣ ਗਾਇਨ ਦੇ ਰੂਪ ਵਿਚ) ਗੁਰੂ ਦੇ ਸ਼ਬਦ ਦੁਆਰਾ (ਤੇਰੀ ਅਕਥ ਕਥਾ ਕਥਨ ਕਰ ਸਕੀ ਦੀ ਹੈ॥੧॥ਰਹਾਉ॥

ਜਹ ਸਤਿਗੁਰੁ ਤਹ ਸਤਸੰਗਤਿ ਬਣਾਈ॥ ਜਹ ਸਤਿਗੁਰੁ ਸਹਜੇ ਹਰਿ ਗੁਣ ਗਾਈ ॥ ਜਹ ਸਤਿਗੁਰੁ ਤਹਾ ਹਉਮੈ ਸਬਦਿ ਜਲਾਈ ॥ ੨ ॥

(ਇਸ ਮਨੋਰਥ ਲਈ) ਜਿਥੇ ਸਤਿਗੁਰ (ਟਿਕਿਆ) ਓਥੇ (ਓਸ ਨੇ) ਸਤਿਸੰਗਤ ਬਣਾਈ। (ਹਾਂ,) ਜਿਥੇ ਸਤਿਗੁਰ (ਟਿਕਿਆ, ਉਥੇ ਉਸ ਨੇ) ਸਹਿਜੇ ਹੀ ਹਰੀ ਦੇ ਗੁਣ ਗਾਇਨ (ਦੀ ਕਾਰ ਟੋਰੀ। ਇਸ ਹਰੀ ਗੁਣ ਗਾਇਨ ਦੇ ਪ੍ਰਤਾਪ) ਜਿਥੇ ਸਤਿਗੁਰ ਟਿਕਿਆ ਓਥੇ (ਓਸ ਨੇ) ਹਉਮੈ ਨੂੰ (ਅਪਣੇ) ਸ਼ਬਦ ਦੁਆਰਾ ਸਾੜ ਦਿਤਾ॥੨॥

---

* ਐਉ ਬੀ ਲਾਉਂਦੇ ਹਨ:- ਗੁਰੂ ਕਾ ਸ਼ਬਦ ਰੂਪੀ ਮਸਾਲਾ ਮਨ ਵਿਚ ਸਮਾ ਜਾਵੇ ਤਾਂ ਤੂੰ ਪ੍ਰਾਪਤ ਹੋਵੇਂ ਯਾਂ ਕਥਨ ਕੀਤਾ ਜਾ ਸਕੇਂ।

| | |
|---|---|
| **ਗੁਰਮੁਖਿ ਸੇਵਾ ਮਹਲੀ ਥਾਉ ਪਾਏ ॥ ਗੁਰਮੁਖਿ ਅੰਤਰਿ ਹਰਿ ਨਾਮੁ ਵਸਾਏ ॥ ਗੁਰਮੁਖਿ ਭਗਤਿ ਹਰਿ ਨਾਮਿ ਸਮਾਏ ॥ ੩ ॥** | (ਇਉਂ ਓਥੇ ਸਿਖ) ਸ੍ਰੇਸ਼ਟ ਗੁਰੂ ਦੀ ਸੇਵਾ ਕਰਕੇ ਸਰੂਪ ਵਿਚ ਟਿਕਾਣਾ ਪ੍ਰਾਪਤ ਕਰਦੇ ਹਨ। (ਓਥੇ) ਸ੍ਰੇਸ਼ਟ ਗੁਰੂ (ਸਿਖ ਦੇ) ਅੰਦਰ ਹਰੀ ਦਾ ਨਾਮ ਵਸਾ ਦੇਂਦਾ ਹੈ। (ਤਦ) ਸ੍ਰੇਸ਼ਟ ਗੁਰੂ ਦੀ ਭਗਤੀ ਹਰੀ ਦੇ ਨਾਮ ਵਿਚ (ਸਿਖ ਦੀ) ਸਮਾਈ ਕਰਾ ਦੇਂਦੀ ਹੈ॥੩॥ |
| **ਆਪੇ ਦਾਤਿ ਕਰੇ ਦਾਤਾਰੁ ॥ ਪੂਰੇ ਸਤਿਗੁਰ ਸਿਉ ਲਗੈ ਪਿਆਰੁ ॥ ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥ ੪ ॥ ੮ ॥੨੮॥** | (ਅਰਦਾਸ ਕਰੋ ਕਿ) ਦਾਤਾਰ (ਹਰੀ) ਆਪੇ ਦਾਤ ਕਰੇ ਕਿ ਪੂਰੇ ਸਤਿਗੁਰੂ ਨਾਲ ਪਿਆਰ ਲਗ ਜਾਵੇ। ਹੇ ਨਾਨਕ! (ਐਉਂ) ਜੋ ਨਾਮ ਵਿਚ ਰਤੇ ਹੋਏ ਹਨ, ਉਹਨਾਂ ਨੂੰ (ਸਾਡੀ) ਨਮਸਕਾਰ ਹੈ॥੪॥੮॥੨੮॥ |

**ਵਜਾਖਜਾ**– ਪਹਿਲੀ ਤੁਕ ਵਿਚ ਦੱਸਿਆ ਹੈ ਕਿ ਹਰੀ ਅਕੱਥ ਹੈ, ਤੀਸਰੀ ਵਿਚ ਦੱਸਿਆ ਹੈ ਕਿ ਉਸ ਦੇ ਗੁਣ ਬੀ ਸਾਡੀ ਜਾਚ ਤੋਂ ਪਰੇ ਹਨ। ਦੂਸਰੀ ਵਿਚ ਇਸ਼ਾਰਾ ਹੈ ਕਿ ਗੁਰੂ ਸ਼ਬਦ ਦੁਆਰਾ ਮਨ ਮਾਰ ਹੋ ਜਾਂਦਾ ਹੈ। ਸੱਤਵੀਂ ਵਿਚ ਦੱਸਿਆ ਕਿ ਗੁਰੂ ਕਿ ਸਤਿਸੰਗ ਵਿਚ ਹਰੀ ਦੇ ਗੁਣ ਗਾਇਨ ਹੁੰਦੇ ਹਨ। ਸਿੱਧਾਂਤ ਇਹ ਕਿ ਹਰੀ ਯਾ ਹਰੀ ਦੇ ਗੁਣ ਕੀਮਤ ਪਾਉਣ ਯਾ ਅੰਤ ਲੈਣ ਲਈ ਹੋ ਨਹੀਂ ਸਕਦੇ, ਕਿਉਂਕਿ ਕੀਮਤ ਪਾਉਣ ਵਾਲਾ ਮਿਤ ਵਿਚ ਹੈ ਤੇ ਹਰੀ ਅਮਿਤ; ਪਰ ਹਰੀ ਵਿਚ ਸਮਾਈ ਪ੍ਰਾਪਤ ਕਰਨੀ ਗੁਣ ਗਾਇਨ ਦਾ ਫਲ ਹੈ।

ਯਥਾ-ਕੀਮਤਿ ਪਾਇ ਨਾ ਕਹਿਆ ਜਾਇ॥ ਕਹਣੈ ਵਾਲੇ ਤੇਰੇ ਰਹੇ ਸਮਾਇ॥ (ਆਸਾ ਮ:੧)

ਗੁਣ ਗਾਇਨ ਨਾਲ ਕਿਉਂ ਸਮਾਈ ਪ੍ਰਾਪਤ ਹੁੰਦੀ ਹੈ? ਗੁਣ ਗਾਇਨ ਬਾਣੀ ਦੁਆਰਾ ਕਰੀਦਾ ਹੈ, ਬਾਣੀ ਦਾ ਦਾਤਾ ਗੁਰੂ ਹੈ ਤੇ ਗੁਰੂ ਨੂੰ ਬਾਣੀ ਕਰਤਾ ਪੁਰਖ ਤੋਂ ਮਿਲਦੀ ਹੈ, ਤਾਂਤੇ ਬਾਣੀ ਦਾ ਮੂਲ 'ਕਰਤਾ ਪੁਰਖ' ਹੋਇਆ। ਸੋ ਗੁਰੂ ਦੀ ਦਿੱਤੀ ਬਾਣੀ ਦੁਆਰਾ ਗੁਣ ਗਾਇਨ ਕਰਨੇ ਵਾਲਾ ਬਾਣੀ ਦੇ ਮੂਲ 'ਵਾਹਿਗੁਰੂ' ਵਿਚ ਸਮਾਏਗਾ; ਇਸ ਲਈ ਫੁਰਮਾਇਆ:- ਜਿਸਕੀ ਬਾਣੀ ਤਿਸੁ ਮਾਹਿ ਸਮਾਣੀ॥ 'ਬਾਣੀ ਗੁਣ ਗਾਇਨ ਕਰਨੇਹਾਰ ਨੂੰ ਬਾਣੀ ਦੇ ਮੂਲ ਵਿਚ ਲੈ ਜਾਏਗੀ*' ਇਹ ਭਾਵ ਅਰਥ ਪ੍ਰਸੰਗ ਨਾਲ ਢੁੱਕਵਾਂ ਹੈ।

ਦਾਨੇ ਲੋਕ ਇਸ ਤੁਕ ਦਾ ਹੱਲ ਹੋਰ ਤਰ੍ਹਾਂ ਬੀ ਕਰਦੇ ਹਨ। ਯਥਾ:-

ਬਾਣੀ ਦਾ ਅਰਥ ਕੀਤਾ:- ਬਨਾਵਟ ਭਾਵ ਰਚਨਾ। ਤੁਕ ਦਾ ਅਰਥ:- ਜਿਸ ਦੀ ਰਚਨਾ (ਇਹ ਸ੍ਰਿਸ਼ਟੀ ਹੈ ਉਹ) ਉਸ ਵਿਚ ਸਮਾਈ ਹੈ, (ਭਾਵ ਕਿ ਰਚਨਾ ਕਲਪਿਤ ਹੈ ਤੇ ਹਰੀ ਇਸਦਾ ਅਧਿਸਠਾਨ ਹੈ। ਪਰ ਹੇ ਹਰੀ!) ਤੇਰੀ ਅਕੱਥ ਕਥਾ ਗੁਰੂ ਉਪਦੇਸ਼ ਦੁਆਰੇ ਕਥੀ ਦੀ ਹੈ।

ਕਈ ਦਾਨੇ ਐਉਂ ਵੀਚਾਰਦੇ ਹਨ:-'ਸਮਾਈ ਹੈ' ਨਹੀਂ ਅਰਥ ਕਰਨਾ, ਸਗੋਂ 'ਸਮਾ ਜਾਏਗੀ'

---

* ਬਾਣੀ ਦੇ ਹਿਸਾਬ ਨਾਲ ਬੀ ਨਾਮ ਅਭਜਾਸ ਬੈਖਰੀ, ਮੱਧਮਾ, ਪਸੰਤੀ, ਪਰਾ ਰੂਪ ਹੁੰਦਾ ਬਾਣੀਆਂ ਵਿਚਦੀ ਲੰਘਦਾ ਅਪਰਾ ਹੋ ਜਾਂਦਾ ਹੈ। ਅਪਰਾ ਹੋਣਾ ਸਾਈਂ ਵਿਚ ਲੀਨਤਾ ਹੈ।

ਭਾਈ ਸੰਤੋਖ ਸਿੰਘ ਜੀ ਨੇ ਬੀ ਲਿਖਿਆ ਹੈ ਕਿ ਬਾਣੀ ਗਾਵਣਹਾਰ ਨੂੰ ਆਪਣੇ ਦੇਸ ਲੈ ਜਾਂਦੀ ਹੈ, ਯਥਾ:-

ਤਿਮ ਗੁਰਬਾਣੀ ਕੇ ਸੰਗਿ ਲਾਗਾ॥ ਪਠਤਿ ਸੁਨਤਿ ਜੋ ਕਰਿ ਅਨੁਰਾਗਾ॥
ਸੋ ਬਾਨੀ ਪਾਠਕ ਲੇ ਜਾਇ॥ ਦੇਸ਼.ਗੁਰ ਕੋ ਰਿਦਾ ਸੁਹਾਇ॥੧੯॥
ਨਿਜ ਸੰਗੀ ਤਹਿਂ ਕਰੈ ਪੁਚਾਵਨ॥ ਜਹਾਂ ਬਹੁਰ ਨਹੀਂ ਆਵਨ ਜਾਵਨ॥
ਸ੍ਰੀ ਸਤਿਗੁਰ ਸਨ ਦੇਤ ਮਿਲਾਇ॥ ਬਡ ਅਨੰਦ ਮੈਂ ਰਹੈ ਸਮਾਇ॥੨੦॥

(ਸੂ: ਪ੍ਰ: ਰੁਤ ੪ ਅੰਸੂ ੫੧)

ਅਰਥ ਕਰਨਾ ਹੈ। ਐਉਂ ਬੀ ਭਾਵ ਲਈਦਾ ਹੈ ਕਿ ਆਦਿ ਵਿਚ ਬਾਣੀ ਹੋਈ ਸੀ 'ਜਗਤ ਹੋਵੇ' ਉਹ ਹੋ ਗਿਆ। ਅੰਤ ਵਿਚ ਉਹੋ ਬਾਣੀ 'ਨਾ ਹੋ' ਕਹਿਕੇ ਆਪਣੇ ਵਿਚ ਸਮਾ ਲਏਗੀ।

## [ਗਉੜੀ ਗੁਆਰੇਰੀ ਮਹਲਾ ੩, ਚਉਪਦਾ-੨੯]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੩ ॥ | |
| ਏਕਸੁ ਤੇ ਸਭਿ ਰੂਪ ਹਹਿ ਰੰਗਾ ॥ ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ॥ ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ ॥੧॥ | ਇਕੋ ਹੀ (ਪ੍ਰਭੂ ਤੋਂ ਸਾਰੇ ਰੂਪ ਤੇ ਰੰਗ (ਹੋਏ) ਹਨ। (ਉਸਨੇ ਪਉਣ ਪਾਣੀ ਅਗਨੀ (ਆਦਿ ਤੱਤ ਰਚੇ ਹਨ, ਏਹ) ਸਾਰੇ (ਭਿੰਨ ਭਿੰਨ ਰੂਪ ਅਰ ਰੰਗ ਉਨ੍ਹਾਂ ਤੱਤਾਂ ਦਾ ਹੀ) ਮੇਲ ਮਿਲਾਪ ਹਨ। (ਇਨ੍ਹਾਂ ਸਾਰੇ) ਰੰਗਾਂ ਨੂੰ ਹਰੀ ਪ੍ਰਭੂ (ਜੋ ਰਚਣਹਾਰ ਹੈ) ਭਿੰਨ ਭਿੰਨ ਵੇਖ ਰਿਹਾ ਹੈ॥੧॥ |
| ਏਕੁ ਅਚਰਜੁ ਏਕੋ ਹੈ ਸੋਈ ॥ ਗੁਰਮੁਖਿ ਵੀਚਾਰੇ ਵਿਰਲਾ ਕੋਈ ॥ ੧ ॥ ਰਹਾਉ ॥ | (ਪਰ ਉਸਦਾ ਅਪਣਾ ਰੂਪ ਰੰਗ ਕੋਈ ਨਹੀਂ, ਉਹ) ਇਕ ਹੈ ਤੇ ਅਚਰਜ (ਉਸਦਾ ਰੂਪ ਹੈ*, ਭਿੰਨਤਾ ਰਚਕੇ ਬੀ) ਉਹ ਇਕੋ ਹੀ ਹੈ। (ਉਸ ਇਕ ਤੇ ਅਚਰਜ ਰੂਪ ਵਾਲੇ ਦੀ) ਵੀਚਾਰ ਕੋਈ ਵਿਰਲਾ ਗੁਰਮੁਖ ਕਰਦਾ ਹੈ॥੧॥ਰਹਾਉ॥ |
| ਸਹਜਿ ਭਵੈ ਪ੍ਰਭੁ ਸਭਨੀ ਥਾਈ ॥ ਕਹਾ ਗੁਪਤੁ ਪ੍ਰਗਟੁ ਪ੍ਰਭਿ ਬਣਤ ਬਣਾਈ॥ ਆਪੇ ਸੁਤਿਆ ਦੇਇ ਜਗਾਈ ॥ ੨ ॥ | (ਇਹ ਜੋ ਭਿੰਨਤਾ ਵਾਲੀਆਂ ਥਾਵਾਂ, ਟਿਕਾਣੇ ਹਨ ਉਨ੍ਹਾਂ) ਸਭਨਾਂ ਥਾਵਾਂ (ਵਿਚ ਉਹ) ਪ੍ਰਭੂ ਸਹਜੇ ਹੀ ਗੀਮਤਾ ਰਖਦਾ ਹੈ, ਕਿਤੇ ਗੁਪਤ (ਹੋਕੇ ਕਿਤੇ) ਪ੍ਰਗਟ (ਹੋਕੇ ਸਾਰੀ) ਬਣਤ: (ਰਚਨਾ ਰਚਣ ਦੀ, ਰਚਨਾ ਵਿਚ ਆਪ ਮਿਲੇ ਹੋਣ ਦੀ, ਫੇਰ ਵੱਖ ਹੋਣ ਦੀ, ਜੀਵਾਂ ਵਿਚ ਗੁਪਤ ਹੋਣ ਦੀ, ਗੁਰਮੁਖਾਂ ਵਿਚ ਪ੍ਰਗਟ ਹੋਣ ਦੀ ਆਦਿ ਸਾਰੀ ਬਣਤ) ਪ੍ਰਭੂ ਨੇ (ਆਪ ਹੀ) ਬਣਾਈ ਹੋਈ ਹੈ, (ਅਤੇ ਮੋਹ ਨਿੰਦ੍ਰਾ ਵਿਚ) ਸੁੱਤਿਆਂ ਨੂੰ ਜਾਗ੍ਰਤ ਬੀ ਆਪ ਹੀ ਦੇਂਦਾ ਹੈ॥੨॥ |
| ਤਿਸ ਕੀ ਕੀਮਤਿ ਕਿਨੈ ਨ ਹੋਈ ॥ ਕਹਿ ਕਹਿ ਕਥਨੁ ਕਹੈ ਸਭੁ ਕੋਈ ॥ ਗੁਰ ਸਬਦਿ ਸਮਾਵੈ ਬੂਝੈ ਹਰਿ ਸੋਈ ॥ ੩ ॥ | ਉਸਦੀ ਕੀਮਤ ਕਿਸੇ ਤੋਂ ਨਹੀਂ ਪੈ ਸਕਦੀ, (ਚਾਹੋ) ਸਭ ਕੋਈ ਕਹਿੰਦਾ ਹੈ (ਫਿਰ) ਕਹਿੰਦਾ ਹੈ, (ਫਿਰ ਕਈ ਤ੍ਰੀਕਿਆਂ ਨਾਲ) ਕਥਨ ਕਰਦਾ ਹੈ। (ਪਰ ਜੋ ਕੋਈ) ਗੁਰੂ ਦੇ ਸ਼ਬਦ ਦੁਆਰਾ (ਉਸ ਵਿਚ) ਸਮਾ ਜਾਂਦਾ ਹੈ, ਓਹੋ ਹਰੀ ਨੂੰ ਬੁੱਝ ਲੈਂਦਾ ਹੈ॥੩॥ |
| ਸੁਣਿ ਸੁਣਿ ਵੇਖੈ ਸਬਦਿ ਮਿਲਾਏ ॥ ਵਡੀ ਵਡਿਆਈ ਗੁਰ ਸੇਵਾ ਤੇ ਪਾਏ ॥ ਨਾਨਕ ਨਾਮਿ ਰਤੇ ਹਰਿ ਨਾਮਿ ਸਮਾਏ ॥ ੪ ॥ ੯ ॥ ੨੯ ॥ | (ਤ੍ਰੀਕਾ ਇਹ ਹੈ ਕਿ ਜੋ ਗੁਰੂ ਉਪਦੇਸ਼ ਨੂੰ) ਬਾਰੰਬਾਰ ਸੁਣੇ (ਫਿਰ ਮਨਨ ਆਦਿ ਕਰਕੇ ਪ੍ਰਭੂ ਨੂੰ) ਵੇਖੇ (ਤੇ ਆਪਣੇ ਆਪ ਨੂੰ ਉਸ ਸ਼ਬਦਿ=) ਪ੍ਰਭੂ ਵਿਚ ਮਿਲਾ ਦੇਵੇ। (ਇਹ) ਵੱਡੀ ਵਡਿਆਈ ਗੁਰੂ ਸੇਵਾ ਤੋਂ ਪਾਵੇ (ਭਾਵ ਪਹਿਲੋਂ ਗੁਰੂ ਦੀ ਸੇਵਾ ਕਰੇ, ਗੁਰੂ ਨਾਮ ਦੇਵੇਗਾ); ਹੇ ਨਾਨਕ! ਨਾਮ ਵਿਚ ਰਚੇ ਜਾਕੇ ਹੀ, ਹਰੀ, ਜੋ ਨਾਮੀ ਹੈ (ਉਸ ਵਿਚ) ਸਮਾਈਦਾ ਹੈ॥੪॥੯॥੨੯॥ |

* ਅਸ੍ਰਰਜ ਰੂਪੰ ਰਹੰਤ ਜਨਮੰ॥   (ਸਲੋਕ ਸਹਸਕ੍ਰਿਤੀ ਮ: ੫-੫੭)

**ਨਿਰੁਕ-** 'ਰੂਪ ਹਹਿ ਰੰਗਾ'='ਰੂਪ ਰੰਗਾਂ ਤੋਂ ਭਾਵ ਅੱਡ ਅੱਡ ਕਿਸਮਾਂ ਦੇ ਜੀਆ ਜੰਤ ਅਤੇ ਰਚੇ ਹੋਏ ਸਾਮਾਨਾਂ ਤੋਂ ਹੈ। ਸਾਰੇ ਸੰਸਾਰ ਤੋਂ, ਜੋ ਭਿੰਨਤਾ ਵਾਲਾ ਹੈ, ਮੁਰਾਦ ਹੈ।

ਸਹਲੰਗਾ- (ਸੰਸ:, ਸਲੰਗ:) ਆਪੋ ਵਿਚ ਲੱਗੇ ਹੋਏ। ਸਾਥੀ। ਮੇਲ ਮਿਲਾਪ ਵਾਲੇ। ਪੁਰਾਤਨ ਪੰਜਾਬ ਦਾ ਪਦ ਹੈ ਜੋ ਹੁਣ ਨਹੀਂ ਵਰਤੀਂਦਾ। ਜੋਟੀ ਦਾਰ, ਕੱਠੇ ਰਹਿਣ ਵਾਲੇ ਨੂੰ ਕਿਹਾ ਕਰਦੇ ਸਨ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਪਾਠ 'ਸਹਲੰਙ' ਬੀ ਆਇਆ ਹੈ।

'ਸਹਿਜ ਭਵੈ.....'-ਦਾ ਭਾਵ ਇਉਂ ਹੈ ਕਿ ਸਮਾਨ ਸੱਤਾ ਕਰਕੇ ਪ੍ਰਭੂ ਸਾਰੇ ਵਯਾਪਕ ਹੈ, ਤੇ ਸਾਰੇ ਵਰਤ ਰਿਹਾ ਹੈ। ਦਿੱਸਦਾ ਨਹੀ? ਉੱਤਰ ਹੈ:- ਗੁਪਤ ਵਰਤਦਾ ਹੈ, ਪਰ ਕਿਤੇ ਪ੍ਰਗਟ ਬੀ ਹੈ, ਇਸ਼ਾਰਾ ਹੈ ਕਿ ਗੁਰਮੁਖਾਂ ਪ੍ਰਤੀ ਪ੍ਰਗਟ ਹੈ; ਜਿਨ੍ਹਾਂ ਨੂੰ ਗੁਪਤ ਹੈ ਓਹ ਮੋਹ ਮਾਇਆ ਦੀ ਨੀਂਦ ਵਿਚ ਸੁੱਤੇ ਪਏ ਹਨ, ਉਨ੍ਹਾਂ ਨੂੰ ਆਤਮ ਜਾਗ੍ਰਤ ਬੀ ਆਪ ਹੀ ਦੇਂਦਾ ਹੈ। ਅਗਲੇ ਸ਼ਬਦ ਵਿਚ ਮਨਮੁਖ ਸੁੱਤਾ ਦੱਸਿਆ ਹੈ ਤੇ ਗੁਰਮੁਖ ਜਾਗਦਾ ਦੱਸਿਆ ਹੈ। ਜਾਗਣ ਦੀ ਵਿਧਿ ਹਰਿ ਨਾਮ ਤੇ ਗੁਰ ਸੇਵਾ ਦੱਸੀ ਹੈ।

## [ਗਉੜੀ ਗੁਆਰੇਰੀ ਮਹਲਾ ੩, ਚਉਪਦਾ-੩੦]

**ਪ੍ਰਾਕ੍ਥਨ-** ਪਿਛਲੇ ਸ਼ਬਦ ਵਿਚ ਸੁੱਤੇ ਪੁਰਖਾਂ ਦਾ ਜ਼ਿਕਰ ਸੀ, ਇਸ ਸ਼ਬਦ ਵਿਚ ਸੁੱਤੇ ਜਾਗਦੇ ਦਾ ਥਹੁ ਤੇ ਇਲਾਜ ਦਿਤਾ ਹੈ।

| ਮੂਲ | ਅਰਥ |
|---|---|
| **ਗਉੜੀ ਗੁਆਰੇਰੀ ਮਹਲਾ ੩ ॥** | |
| **ਮਨਮੁਖਿ ਸੂਤਾ ਮਾਇਆ ਮੋਹਿ ਪਿਆਰਿ॥ ਗੁਰਮੁਖਿ ਜਾਗੇ ਗੁਣ ਗਿਆਨ ਬੀਚਾਰਿ ॥ ਸੇ ਜਨ ਜਾਗੇ ਜਿਨ ਨਾਮ ਪਿਆਰਿ ॥੧॥** | ਮਨਮੁਖ ਮਾਇਆ ਦੇ ਪਿਆਰ ਵਿਚ (ਫਾਥਾ) ਮੋਹ(ਅਰਥਾਤ ਅਗਜਾਨ ਦੀ ਨੀਂਦ ਵਿਚ) ਸੁਤਾ ਪਿਆ (ਕਹੀਦਾ) ਹੈ। ਗੁਰਮੁਖ (ਆਤਮ) ਗੁਣਾਂ ਦੇ ਗਿਆਨ ਦੀ ਵੀਚਾਰ ਵਿਚ ਜਾਗਦਾ (ਕਹੀਦਾ) ਹੈ। (ਹਾਂ) ਓਹ ਪੁਰਖ ਜਾਗੇ (ਕਹੀਦੇ) ਹਨ, ਜੋ ਨਾਮ ਦੇ ਪਿਆਰ ਵਿਚ ਹੁੰਦੇ ਹਨ* ॥੧॥ |
| **ਸਹਜੇ ਜਾਗੈ ਸਵੈ ਨ ਕੋਇ ॥ ਪੂਰੇ ਗੁਰ ਤੇ ਬੂਝੈ ਜਨੁ ਕੋਇ ॥ ੧ ॥ ਰਹਾਉ ॥** | (ਨਾਮ ਦੇ ਪਿਆਰ ਵਾਲੇ ਸਹਜ ਅਵਸਥਾ ਵਿਚ ਪਹੁੰਚਦੇ ਹਨ, ਇਸ ਲਈ) ਜੋ ਕੋਈ ਸਹਜ (ਗਿਆਨ) ਵਿਚ ਜਾਗ ਪੈਂਦਾ ਹੈ (ਓਹ ਫੇਰ ਮੋਹ ਨਿਦ੍ਰਾ ਵਿਚ) ਨਹੀਂ ਸਉਂਦਾ। (ਪਰ ਸਹਜ ਪ੍ਰਾਪਤੀ ਦੀ ਜਾਚ) ਕੋਈ ਪੁਰਖ ਹੀ ਪੂਰੇ ਗੁਰੂ ਤੋਂ ਸਮਝਦਾ ਹੈ॥੧॥ਰਹਾਉ॥ |
| **ਅਸੰਤੁ ਅਨਾੜੀ ਕਦੇ ਨ ਬੂਝੈ ॥ ਕਥਨੀ ਕਰੇ ਤੈ ਮਾਇਆ ਨਾਲਿ ਲੂਝੈ ॥ ਅੰਧੁ ਅਗਿਆਨੀ ਕਦੇ ਨ ਸੀਝੈ ॥ ੨ ॥** | ਪਰ ਜੋ ਅਸੰਤ ਹੈ ਤੇ ਅਨਾੜੀ ਹੈ (ਉਹ ਗੁਰੂ ਤੋਂ ਜਾਕੇ) ਕਦੇ ਨਹੀਂ ਸਮਝਦਾ। (ਉਹ ਪਰਮਾਰਥ ਦੀਆਂ) ਗੱਲਾਂ ਤਾਂ ਕਰਦਾ ਹੈ, ਪਰ ਮਾਇਆ ਪਿੱਛੇ ਝਗੜਦਾ ਹੈ। ਉਹ ਘੋਰ ਅਗਜਾਨੀ ਹੈ (ਉਹ) ਕਦੇ ਨਹੀਂ ਸਿਰੇ ਚੜ੍ਹੇਗਾ (ਅਰਥਾਤ ਕਲਜਾਨ ਨਹੀਂ ਪਾਏਗਾ)॥੨॥ |

* ਸੁਤੜੇ ਅਸੰਖ ਮਾਇਆ ਝੂਠੀ ਕਾਰਣੇ॥ ਨਾਨਕ ਸੇ ਜਾਗੰਨਿ੍ ਜਿ ਰਸਨਾ ਨਾਮੁ ਉਚਾਰਣੇ॥

(ਸਲੋਕ ਮਹਲਾ ੫ ਵਾਰਾਂ ਤੇ ਵਧੀਕ-੧੩)

| | |
|---|---|
| ਇਸੁ ਜੁਗ ਮਹਿ ਰਾਮ ਨਾਮਿ ਨਿਸਤਾਰਾ॥ ਵਿਰਲਾ ਕੋ ਪਾਏ ਗੁਰ ਸਬਦਿ ਵੀਚਾਰਾ ॥ ਆਪਿ ਤਰੈ ਸਗਲੇ ਕੁਲ ਉਧਾਰਾ ॥ ੩ ॥ | (ਜੇ ਉਹ ਅਸੰਤ ਅਨਾੜੀ ਗੁਰੂ ਪਾਸ ਜਾਂਦਾ ਤਾਂ ਉਸ ਨੂੰ ਪਤਾ ਲਗ ਜਾਂਦਾ ਕਿ) ਇਸ ਜੁਗ ਵਿਚ ਰਾਮ ਨਾਮ ਦੁਆਰਾ ਕਲਜਾਨ (ਪ੍ਰਾਪਤ ਹੁੰਦੀ) ਹੈ। ਕੋਈ ਵਿਰਲਾ ਹੁੰਦਾ ਹੈ (ਜੋ) ਗੁਰੂ ਕੇ ਉਪਦੇਸ਼ ਦੁਆਰਾ (ਇਹ) ਵੀਚਾਰ ਪਾਉਂਦਾ ਹੈ। (ਜੋ ਕੋਈ ਇਹ ਉਪਦੇਸ਼ ਪਾ ਲੈਂਦਾ ਹੈ ਉਹ) ਆਪ ਤਰ ਜਾਂਦਾ ਹੈ ਤੇ ਸਾਰੇ ਕੁਲ ਦਾ ਉਧਾਰ ਕਰ ਲੈਂਦਾ ਹੈ॥੩॥ |
| ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ ॥ ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ ॥ ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ ॥ ੪ ॥ ੧੦ ॥੩੦॥ | ਇਸ ਕਲਿਜੁਗ ਵਿਚ ਕਰਮ ਧਰਮ (ਹੋ ਨਹੀਂ ਆਉਂਦੇ, ਹੋ ਆਉਣ ਤਾਂ ਫਲੀਭੂਤ) ਕੋਈ ਨਹੀਂ ਹੁੰਦੇ, (ਕਿਉਂਕਿ ਕਰਮ ਧਰਮ ਪਵਿਤ੍ਰਤਾ ਨਾਲ ਕੀਤੇ ਫਲਦੇ ਦੱਸੀਦੇ ਹਨ ਤੇ ਇਹ ਕਲਿਜੁਗ ਹੀ ਅਪਵਿਤ੍ਰ ਹੈ) ਕਲਿਜੁਗ ਦਾ ਜਨਮ ਚੰਡਾਲ ਦੇ ਘਰ ਵਿਚ ਹੋਇਆ ਹੈ (ਇਸ ਕਰਕੇ ਇਸ ਜੁਗ ਵਿਚ) ਹੇ ਨਾਨਕ! ਨਾਮ ਬਿਨਾਂ ਕੋਈ ਮੁਕਤ ਨਹੀਂ ਹੁੰਦਾ*। (ਕਿਉਂਕਿ ਨਾਮ ਸੁਰਤ ਨੂੰ ਸਾਈਂ ਦੇ ਪਜਾਰ ਵਿਚ ਪਾਕੇ ਪਵਿਤ੍ਰ ਕਰਦਾ ਹੈ※ ਤੇ ਵਾਹਿਗੁਰੂ ਵਿਚ ਪਹੁੰਚਾ ਦੇਂਦਾ ਹੈ*)॥੪॥੧੦॥੩੦॥ |

**ਵਜਾਖਜਾ**— ਪਹਿਲੀਆਂ ਪੰਜ ਤੁਕਾਂ ਵਿਚ ਸੁੱਤੇ ਤੇ ਜਾਗਦੇ ਦਾ ਵੇਰਵਾ ਤੇ ਜਾਚ ਦੱਸੀ ਹੈ, ਅੰਕ ੨ ਵਿਚ ਉਸ ਮਨਮੁਖ ਦਾ ਥਹੁ ਥਿਤਾ ਦਿਤਾ ਸਹੀ ਹੁੰਦਾ ਹੈ ਜੋ ਸੰਤ ਨਹੀਂ ਤੇ ਸੰਤ ਬਣਦਾ ਹੈ, ਜੋ ਨਾੜੀ ਪ੍ਰੀਖਜਾ ਸਿੱਖੇ ਬਿਨਾ ਵੈਦ ਵਾਂਡੂ, ਨਾਮ ਅਭਜਾਸ ਤੇ ਗਜਾਨ ਵਿਚ ਆਪ ਨਿਪੁਨ ਹੋਏ ਬਿਨਾਂ ਪਰਮਾਰਥ ਦੀ ਕਥਨੀ ਕਰਦਾ ਹੈ, ਪਰ ਪ੍ਰਯੋਜਨ ਮਾਇਆ ਕਾਬੂ ਕਰਨੀ ਹੁੰਦਾ ਹੈ। ਐਸਾ ਪੁਰਖ ਸਾਧਾਰਣ ਅਗਜਾਨੀ ਨਹੀਂ, ਉਹ ਘੋਰ ਅਗਜਾਨੀ ਹੈ, ਉਹ ਕਦੇ ਕਲਜਾਣ ਨੂੰ ਪ੍ਰਾਪਤ ਨਹੀਂ ਹੁੰਦਾ। ਅੰਕ ੩-੪ ਵਿਚ ਦੱਸਿਆ ਹੈ ਕਿ ਹੁਣ ਕਲਿਯੁਗ ਹੈ, ਇਸ ਵਿਚ ਕਰਮ ਧਰਮ ਨਹੀਂ ਹੋ ਆਉਂਦੇ, ਮੱਤਾਂ ਮਲੀਨ ਹਨ, ਖ਼ੁਦਗਰਜ਼ੀ ਘਰ ਕਰ ਗਈ ਹੈ। ਕਰਮ ਧਰਮ ਪਵਿਤ੍ਰਤਾ ਨਾਲ ਕੀਤੇ ਫਲਦੇ ਲਿਖੇ ਹਨ। ਇਸ ਕਰਕੇ ਹੁਣ ਓਹ ਕਰਮ ਕਰਨਾ ਲੋੜੀਏ ਜੋ ਅਪਵਿਤ੍ਰ ਤੇ ਮੈਲੇ ਲੋਕ ਕਰਨ ਤਾਂ ਮਨ ਤੋਂ ਮਲੀਨਤਾ ਲੱਥੇ। ਉਹ 'ਨਾਮ' ਹੈ ਜੋ ਮਨ ਦੀ ਮੈਲ ਧੋਂਦਾ ਹੈ, ਯਥਾ:-

ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥　(ਗਉ: ਮਹਲਾ ੫ ਸੁਖਮਨੀ, ੧-੪)

ਫਿਰ ਨਾਮ ਪ੍ਰਭੂ ਦਾ ਹੈ ਜੋ ਸੁਰਤ ਨੂੰ ਪ੍ਰਭੂ ਦੇ ਧਿਆਨ ਵਿਚ ਜੋੜਦਾ ਹੈ। ਇਉਂ ਸਿਧਾ ਵਾਹਿਗੁਰੂ ਨੂੰ ਜਾ ਪਹੁੰਚੀਦਾ ਹੈ।

ਗੁਰਮੁਖਿ ਲਾਗੈ ਸਹਜਿ ਧਿਆਨੁ॥　(ਰਾਮਕਲੀ ਸਿਧ ਗੋਸਟਿ-੪੧)

ਫਿਰ ਨਾਮ ਜਪਣੇ ਵਾਲਾ ਈਸ਼੍ਵਰ ਦੀ ਓਟ ਲੈਂਦਾ ਹੈ, ਉਸ ਅਗੇ ਅਰਦਾਸ ਕਰਦਾ ਹੈ, ਉਸ ਨੂੰ ਵਾਹਿਗੁਰੂ ਦੀ ਅਨੁਗ੍ਰਹ ਨਾਲ ਨਿਰਵਿਘਨਤਾ ਮਿਲਦੀ ਹੈ, ਨਾਮ ਦਾ ਅਭਜਾਸ ਸਿਰੇ ਚੜ੍ਹਦਾ ਹੈ। ਐਉਂ ਨਾਮੀ ਪੁਰਖ ਸਿੱਝਦਾ ਹੈ।

ਕਲਿਜੁਗ ਦਾ ਜਨਮ ਚੰਡਾਲ ਦੇ ਘਰ ਲਿਖਣੇ ਦਾ ਭਾਵ ਇਹ ਹੈ ਕਿ ਇਸ ਸਮੇਂ ਲੋਕਾਂ ਵਿਚ

---

* ਕਲਿ ਕੇਵਲ ਨਾਮ ਅਧਾਰ॥　(ਗਉੜੀ ਬੈਰਾ: ਰਵਿਦਾਸ, ਅਸਟ:-੧)

※ ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥　(ਜਪੁਜੀ-੨੦)

* ਨਾਨਕ ਗੁਰਮੁਖਿ ਨਾਮੁ ਧਿਆਏ ਨਾਮੇ ਨਾਮਿ ਸਮਾਵਣਿਆ॥　(ਮਾਝ ਮਹਲਾ ੩ ਅਸਟ:-੧੩)

ਕਾਮ ਕ੍ਰੋਧੀ ਆਦਿ ਵਿਸ਼ੇਸ਼ ਫੈਲ ਰਹੇ ਹਨ। ਗੁਰੂ ਨਾਨਕ ਦੇਵ ਜੀ ਨੇ ਵੀ ਫੁਰਮਾਇਆ ਸੀ:-

ਆਖੁ ਗੁਣਾ ਕਲਿ ਆਈਐ.....॥ (ਰਾਮਕਲੀ ਮ:੧ ਅਸਟ:-੧)

ਕਿ ਕਲਿਜੁਗ ਜੋ ਆਇਆ ਹੈ ਇਕ ਅਵਗੁਣਾਂ ਦੀ ਬਹੁਤਾਤ ਦਾ ਨਾਮ ਹੈ।

ਪੌਰਾਣਾਂ ਅਨੁਸਾਰ 'ਕਲਿ' 'ਕ੍ਰੋਧ' ਦੇ ਇਕ ਪੁਤ੍ਰ ਦਾ ਨਾਮ ਹੈ, ਜੋ 'ਹਿੰਸਾ' ਤੋਂ ਪੈਦਾ ਹੋਇਆ ਸੀ। ਗੁਰਬਾਣੀ ਵਿਚ ਕ੍ਰੋਧ ਨੂੰ ਚੰਡਾਲ ਲਿਖਿਆ ਹੈ।

ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ॥ (ਸਲੋਕ ਸਹਸਕ੍ਰਿਤੀ ਮਹਲਾ ੫-੪੭)

ਇਸ ਹਿਸਾਬ ਕਲੀ ਦਾ ਜਨਮ ਚੰਡਾਲ ਦੇ ਘਰ ਹੋਇਆ।

## [ਗਉੜੀ ਗੁਆਰੇਰੀ ਮਹਲਾ ੩, ਚਉਪਦਾ-੩੧]

| ਮੂਲ | ਅਰਥ |
|---|---|
| ਗਉੜੀ ਮਹਲਾ ੩ ਗੁਆਰੇਰੀ ॥ | |
| ਸਚਾ ਅਮਰੁ ਸਚਾ ਪਾਤਿਸਾਹੁ ॥ ਮਨਿ ਸਾਚੈ ਰਾਤੇ ਹਰਿ ਵੇਪਰਵਾਹੁ ॥ ਸਚੈ ਮਹਲਿ ਸਚਿ ਨਾਮਿ ਸਮਾਹੁ ॥੧॥ | (ਉਹ) ਹਰੀ ਸੱਚਾ ਪਾਤਸ਼ਾਹ ਹੈ, (ਉਸ ਦਾ) ਹੁਕਮ ਬੀ ਸੱਚਾ ਹੈ, (ਹੁਕਮੀ ਹੁੰਦਾ ਹੋਇਆ ਫਿਰ ਉਹ) ਬੇਪਰਵਾਹ ਹੈ, (ਜੋ ਪੁਰਖ ਉਸ) ਸੱਚੇ ਵਿਚ ਮਨੋਂ ਰੱਤੇ ਜਾਂਦੇ ਹਨ, ਓਹ ਸੱਚੇ ਨਾਮ ਦੁਆਰਾ (ਉਸ) ਸੱਚੇ ਦੇ ਸਰੂਪ ਵਿਚ ਸਮਾ ਜਾਂਦੇ ਹਨ॥੧॥ |
| ਸੁਣਿ ਮਨ ਮੇਰੇ ਸਬਦੁ ਵੀਚਾਰਿ ॥ ਰਾਮ ਜਪਹੁ ਭਵਜਲੁ ਉਤਰਹੁ ਪਾਰਿ ॥ ੧ ॥ ਰਹਾਉ ॥ | ਹੇ ਮੇਰੇ ਮਨ! (ਗੁਰੂ ਦਾ) ਉਪਦੇਸ਼ ਸੁਣ (ਤੇ ਉਸ ਪਰ) ਵੀਚਾਰ ਕਰ, (ਉਪਦੇਸ਼ ਇਹ ਹੈ:-) ਰਾਮ ਦਾ ਜਪ ਕਰੋ (ਤਾਂ ਸੰਸਾਰ ਰੂਪੀ) ਸਾਗਰ ਤੋਂ ਪਾਰ ਉਤਰ ਜਾਓਗੇ॥੧॥ਰਹਾਉ॥ |
| ਭਰਮੇ ਆਵੈ ਭਰਮੇ ਜਾਇ ॥ ਇਹੁ ਜਗੁ ਜਨਮਿਆ ਦੂਜੈ ਭਾਇ ॥ ਮਨਮੁਖਿ ਨ ਚੇਤੈ ਆਵੈ ਜਾਇ ॥ ੨ ॥ | ਇਹ ਜਗਤ ਦੁਐਤ ਭਾਵਨਾ ਕਰਕੇ ਜਨਮਿਆ ਹੈ, (ਇਸ ਕਰਕੇ ਜੀਵ) ਭਰਮ ਵਿਚ ਆਉਂਦਾ (ਭਾਵ ਜੰਮਦਾ ਤੇ) ਭਰਮ ਵਿਚ ਜਾਂਦਾ (ਭਾਵ ਮਰਦਾ ਰਹਿੰਦਾ) ਹੈ। (ਹਰੀ ਨੂੰ) ਚੇਤਦਾ ਨਹੀਂ (ਇਉਂ) ਮਨਮੁਖ (ਬਣਿਆ ਰਹਿੰਦਾ ਹੈ ਤੇ ਇਸ ਦਾ) ਆਉਣ ਜਾਣ ਬਣਿਆ ਰਹਿੰਦਾ ਹੈ॥੨॥ |
| ਆਪਿ ਭੁਲਾ ਕਿ ਪ੍ਰਭਿ ਆਪਿ ਭੁਲਾਇਆ॥ ਇਹੁ ਜੀਉ ਵਿਡਾਣੀ ਚਾਕਰੀ ਲਾਇਆ॥ ਮਹਾ ਦੁਖੁ ਖਟੇ ਬਿਰਥਾ ਜਨਮੁ ਗਵਾਇਆ ॥ ੩ ॥ | (ਪ੍ਰਸ਼ਨ:) (ਮਨਮੁਖ) ਆਪ ਭੁੱਲਾ ਹੈ ਕਿ ਪ੍ਰਭੂ ਨੇ ਆਪ ਇਸ ਨੂੰ ਭੁਲਾਇਆ ਹੈ? (ਉੱਤਰ:) (ਮਨਮੁਖ ਨੇ ਆਪਣਾ) ਇਹ ਜੀਉ ਪਰਾਈ ਨੌਕਰੀ* ਵਿਚ ਲਾ ਦਿਤਾ ਹੈ (ਜਿਸ ਤੋਂ) ਭਾਰੀ ਦੁਖ ਖੱਟਦਾ ਹੈ (ਇਥੋਂ ਤਾਈਂ ਕਿ) ਜਨਮ ਹੀ ਬਿਰਥਾ ਗੁਆ ਲੈਂਦਾ ਹੈ॥੩॥ |
| ਕਿਰਪਾ ਕਰਿ ਸਤਿਗੁਰੂ ਮਿਲਾਏ ॥ ਏਕੋ ਨਾਮੁ ਚੇਤੇ ਵਿਚਹੁ ਭਰਮੁ ਚੁਕਾਏ॥ ਨਾਨਕ ਨਾਮੁ ਜਪੇ | (ਇਸ ਦਾ ਦਾਰੂ ਕੀ ਹੈ? ਉੱਤਰ:) ਹਰੀ ਕਿਰਪਾ ਕਰਕੇ ਸਤਿਗੁਰੂ ਮਿਲਾ ਦੇਵੇ, (ਫਿਰ ਜੀਵ) ਉਸ ਇਕੋ ਦੇ ਨਾਮ ਨੂੰ ਸਿਮਰੇ ਤੇ (ਦਿਲ) ਵਿਚੋਂ ਭਰਮ ਦੂਰ ਕਰ ਲਵੇ, (ਹਾਂ) ਨਾਮ |

* ਇਸਤ੍ਰੀ ਪੁਤ੍ਰ ਆਦਿ ਸੰਬੰਧੀਆਂ ਦੀ ਸੇਵਾ। ਅਥਵਾ ਇਤਰ ਦੇਵੀ ਦੇਉਤਿਆਂ ਦੀ ਪੂਜਾ।
ਪਰ ਅਗਲੇ ਸ਼ਬਦ ਵਿਚ ਮਨਮੁਖ ਬਾਬਤ ਦੱਸਿਆ ਹੈ।
ਪੁਤਿ ਕੁਟੰਬਿ ਗ੍ਰਿਹਿ ਮੋਹਿਆ ਮਾਇ॥ (ਗਉੜੀ ਗੁਆਰੇਰੀ ਮਹਲਾ ੩-੩੨)

| | |
|---|---|
| ਨਾਉ ਨਉ ਨਿਧਿ ਪਾਏ ॥੪॥੧੧॥੩੧॥ | ਜਪੇ (ਤਦ) ਹੇ ਨਾਨਕ! ਨਾਮ ਵਾਲੇ ਨੂੰ ਜੋ ਮਹਾਨ ਅਮੋਲਕ ਹੈ ਪ੍ਰਾਪਤ ਕਰ ਲਵੇਗਾ॥੪॥੧੧॥੩੧॥ |

**ਨਿਰੁਕ੍ਤ**- ਅਮਰੁ- (ਅ:, ਅਮਰ-ਹੁਕਮ) ਹੁਕਮ। ਸਚਾ ਅਮਰੁ, ਜੋ ਸਚੇ ਦਾ ਹੋਣ ਕਰਕੇ ਅਸਲੀ ਹੈ, ਅਜ਼ਲੀ ਹੈ ਤੇ ਕਿਸੇ ਵਿਕਾਰ ਨੂੰ ਪ੍ਰਾਪਤ ਨਹੀਂ ਹੁੰਦਾ। ਗੁਰੂ ਨਾਨਕ ਦੇਵ ਜੀ ਦਾ ਵਾਕ ਹੈ-

ਸਚਾ ਤੇਰਾ ਅਮਰੁ ਸਚਾ ਦੀਬਾਣੁ॥ ਸਚਾ ਤੇਰਾ ਹੁਕਮੁ ਸਚਾ ਫੁਰਮਾਣੁ॥

(ਵਾਰ ਆਸਾ ਮਹਲਾ ੧-੨

ਵੇ ਪਰਵਾਹੁ- (ਫਾ:, ਬੇ ਪਰਵਾਹ) ਜਿਸ ਨੂੰ ਇੱਛਾ ਨਹੀਂ, ਜਿਸ ਨੂੰ ਲੋੜ ਨਹੀਂ, ਜੋ ਕਿਸੇ ਮਜਬੂਰੀ ਹੇਠ ਨਹੀਂ।

ਨਾਉ- ਨਾਮ, ਪਰ ਏਥੇ ਮੁਰਾਦ-ਨਾਮ ਵਾਲੇ ਤੋਂ ਹੈ, ਨਾਮੀ।

ਨਉਨਿਧਿ- ਭਾਵ ਹੈ ਸਾਰੇ ਗੁਣਾਂ, ਸਾਰੀਆਂ ਦਾਤਾਂ ਦਾ ਭੰਡਾਰ, ਜੋ ਵਾਹਿਗੁਰੂ ਹੈ।

## [ਗਉੜੀ ਗੁਆਰੇਰੀ ਮਹਲਾ ੩, ਚਉਪਦਾ-੩੨]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੩ ॥ | |
| ਜਿਨਾ ਗੁਰਮੁਖਿ ਧਿਆਇਆ ਤਿਨ ਪੂਛਉ ਜਾਇ ॥ ਗੁਰ ਸੇਵਾ ਤੇ ਮਨੁ ਪਤੀਆਇ ॥ ਸੇ ਧਨਵੰਤ ਹਰਿ ਨਾਮੁ ਕਮਾਇ ॥ ਪੂਰੇ ਗੁਰ ਤੇ ਸੋਝੀ ਪਾਇ॥੧॥ | ਜਿਨ੍ਹਾਂ ਗੁਰਮੁਖਾਂ ਨੇ (ਹਰੀ ਨੂੰ) ਧਿਆਇਆ ਹੈ ਉਨ੍ਹਾਂ ਨੂੰ ਜਾਕੇ ਪੁੱਛੋ, (ਉਹ ਉਗਾਹੀ ਭਰਨਗੇ ਕਿ) ਗੁਰੂ ਦੀ ਸੇਵਾ ਕਰਨੇ ਨਾਲ ਮਨ ਪਤੀਜਦਾ ਹੈ, ਓਹ (ਅਸਲੀ) ਧਨਵੰਤ ਹਨ ਜੋ ਹਰੀ ਨਾਮ ਦੀ ਕਮਾਈ ਕਰਦੇ ਹਨ, (ਅਤੇ) ਪੂਰੇ ਗੁਰੂ ਤੋਂ ਗਿਆਨ ਪ੍ਰਾਪਤ ਕਰਦੇ ਹਨ॥੧॥ |
| ਹਰਿ ਹਰਿ ਨਾਮੁ ਜਪਹੁ ਮੇਰੇ ਭਾਈ ॥ ਗੁਰਮੁਖਿ ਸੇਵਾ ਹਰਿ ਘਾਲ ਥਾਇ ਪਾਈ ॥ ੧ ॥ ਰਹਾਉ ॥ | (ਤਾਂਤੇ) ਹੇ ਮੇਰੇ ਭਾਈ! ਹਰਿ ਹਰਿ ਨਾਮ ਜਪੋ (ਕਿਉਂਕਿ ਜੀਵ ਦੀ) ਘਾਲ ਜੋ ਗੁਰੂ ਸੇਵਾ ਦੁਆਰੇ (ਕੀਤੀ ਜਾਂਦੀ ਹੈ) ਹਰੀ ਥਾਉਂ ਪਾਉਂਦਾ (ਭਾਵ ਪਰਵਾਨ ਕਰਦਾ) ਹੈ॥੧॥ਰਹਾਉ॥ |
| ਆਪੁ ਪਛਾਣੈ ਮਨੁ ਨਿਰਮਲੁ ਹੋਇ ॥ ਜੀਵਨ ਮੁਕਤਿ ਹਰਿ ਪਾਵੈ ਸੋਇ ॥ ਹਰਿ ਗੁਣ ਗਾਵੈ ਮਤਿ ਊਤਮ ਹੋਇ ॥ ਸਹਜੇ ਸਹਜਿ ਸਮਾਵੈ ਸੋਇ ॥ ੨ ॥ | (ਜੋ) ਅਪਣੇ ਆਪ ਨੂੰ ਪਛਾਣ ਲੈਂਦਾ ਹੈ (ਉਸਦਾ) ਮਨ ਨਿਰਮਲ ਹੋ ਜਾਂਦਾ ਹੈ, (ਉਹੀ) ਜੀਵਨ ਮੁਕਤਿ (ਕਹੀਦਾ ਹੈ), ਉਹੀ ਹਰੀ ਨੂੰ ਪ੍ਰਾਪਤ (ਹੋ ਗਿਆ ਕਹੀਦਾ ਹੈ)। (ਇਹ ਅਵਸਥਾ ਕੀਕੂੰ ਲਭਦੀ ਹੈ? ਉੱਤਰ:) ਜੋ ਹਰਿ ਦੇ ਗੁਣ ਗਾਵੇਗਾ (ਉਸਦੀ) ਮਤਿ (ਐਸੀ) ਉੱਤਮ ਹੋ ਜਾਏਗੀ (ਕਿ) ਉਹ ਸੁਖੱਲੇ ਹੀ ਸਹਜ ਅਵਸਥਾ ਵਿਚ ਸਮਾਇਆ ਰਹੇਗਾ॥੨॥ |
| ਦੂਜੈ ਭਾਇ ਨ ਸੇਵਿਆ ਜਾਇ ॥ ਹਉਮੈ ਮਾਇਆ ਮਹਾ ਬਿਖੁ ਖਾਇ ॥ ਪੁਤਿ ਕੁਟੰਬਿ ਗ੍ਰਿਹਿ ਮੋਹਿਆ ਮਾਇ ॥ ਮਨਮੁਖਿ ਅੰਧਾ | ਦੂਜੇ ਭਾਇ ਵਿਚ (ਹਰੀ) ਨਹੀਂ ਸੇਵਿਆ ਜਾ ਸਕਦਾ (ਕਿਉਂਕਿ) ਹਉਮੈ (ਐਸੀ) ਮਾਇਆ (ਪਾ ਦੇਂਦੀ ਹੈ ਕਿ ਜੀਵ) ਭਾਰੀ ਜ਼ਹਿਰ ਖਾਈ ਜਾਂਦਾ ਹੈ (ਪਰ ਲਖਦਾ ਨਹੀਂ ਕਿ ਇਹ ਜ਼ਹਰ ਹੈ ਜਿਸਦਾ ਰੂਪ ਇਹ ਹੈ ਕਿ) ਮਾਇਆ (ਇਸਨੂੰ) ਪੁਤ੍ਰ ਵਿਚ, ਕੁਟੰਬ ਵਿਚ, ਗ੍ਰਿਹਿ ਵਿਚ ਮੋਹਿਆ |

| | |
|---|---|
| ਆਵੈ ਜਾਇ ॥ ੩ ॥ | (ਰਖਦੀ ਹੈ। ਜੋ ਮੋਹ ਕਿ ਆਤਮ ਕਲਜਾਣ ਲਈ ਬਿਖ ਹੈ ਪਰ ਇਸ ਵਿਚ ਫਸਿਆ) ਐਨ੍ਹਾਂ (ਅਗਜਾਨੀ) ਮਨਮੁਖ ਹੋ ਜਾਂਦਾ ਹੈ, ਤੇ ਜੰਮਦਾ ਮਰਦਾ ਰਹਿੰਦਾ ਹੈ, (ਪਰ ਸਮਝਦਾ ਨਹੀਂ)॥੩॥ |
| ਹਰਿ ਹਰਿ ਨਾਮੁ ਦੇਵੈ ਜਨੁ ਸੋਇ ॥ ਅਨਦਿਨੁ ਭਗਤਿ ਗੁਰ ਸਬਦੀ ਹੋਇ ॥ ਗੁਰਮਤਿ ਵਿਰਲਾ ਬੂਝੈ ਕੋਇ ॥ ਨਾਨਕ ਨਾਮਿ ਸਮਾਵੈ ਸੋਇ॥੪॥੧੨॥੩੨॥ | (ਜੇ ਐਸੇ ਪੁਰਖ ਨੂੰ ਬੀ) ਓਹ ਜਨ (=ਗੁਰੂ) ਹਰਿ ਹਰਿ ਨਾਮ ਦੇ ਦੇਵੇ, (ਫਿਰ ਉਸ ਤੋਂ) ਗੁਰੂ ਸ਼ਬਦ ਦੁਆਰਾ ਹਰ ਦਿਨ ਭਗਤੀ ਪਈ ਹੋਵੇ (ਤਾਂ) ਹੇ ਨਾਨਕ! ਉਹ (ਫਿਰ) ਨਾਮ ਦੁਆਰਾ ਸਾਈਂ ਵਿਚ ਸਮਾਵੇਗਾ; ਪਰ ਕੋਈ ਵਿਰਲਾ ਗੁਰੂ ਦੀ ਮਤਿ ਦੁਆਰਾ (ਇਸ ਗਲ ਨੂੰ) ਸਮਝਦਾ ਹੈ॥੪॥੧੨॥੩੨॥ |

## [ਗਉੜੀ ਗੁਆਰੇਰੀ ਮਹਲਾ ੩, ਚਉਪਦਾ-੩੩]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੩ ॥ | |
| ਗੁਰ ਸੇਵਾ ਜੁਗ ਚਾਰੇ ਹੋਈ ॥ ਪੂਰਾ ਜਨੁ ਕਾਰ ਕਮਾਵੈ ਕੋਈ ॥ ਅਖੁਟੁ ਨਾਮ ਧਨੁ ਹਰਿ ਤੋਟਿ ਨ ਹੋਈ॥ ਐਥੈ ਸਦਾ ਸੁਖੁ ਦਰਿ ਸੋਭਾ ਹੋਈ ॥੧॥ | ਗੁਰੂ ਦੀ ਸੇਵਾ ਚਹੁੰ ਜੁਗਾਂ ਵਿਚ (ਹੁੰਦੀ ਆਈ ਤੇ ਸਫਲ) ਹੁੰਦੀ ਰਹੀ ਹੈ, (ਪਰ ਇਹ ਸੇਵਾ ਦੀ) ਕਾਰ ਕੋਈ ਪੂਰਾ ਜਨ ਕਮਾਉਂਦਾ ਹੈ। (ਗੁਰੂ ਸੇਵਾ ਦੁਆਰਾ) ਅਖੁਟ ਹਰਿ ਨਾਮ ਧਨ ਮਿਲਦਾ ਹੈ (ਜਿਸ ਨੂੰ) ਤੋਟ ਕਦੇ ਨਹੀਂ ਵਾਪਰਦੀ। (ਨਾਮ ਧਨ ਨਾਲ) ਐਥੇ (ਲੋਕ ਵਿਚ) ਸਦਾ ਸੁਖ ਹੁੰਦਾ ਹੈ ਤੇ (ਹਰੀ ਦੀ) ਦਰਗਾਹ ਵਿਚ ਸ਼ੋਭਾ ਹੁੰਦੀ ਹੈ॥੧॥ |
| ਏ ਮਨ ਮੇਰੇ ਭਰਮੁ ਨ ਕੀਜੈ ॥ ਗੁਰਮੁਖਿ ਸੇਵਾ ਅੰਮ੍ਰਿਤ ਰਸੁ ਪੀਜੈ ॥੧॥ਰਹਾਉ॥ | (ਤਾਂਤੇ) ਹੇ ਮੇਰੇ ਮਨ! ਭਰਮ ਨਾ ਕਰੀਓ, ਗੁਰੂ ਦੀ ਸੇਵਾ ਦੁਆਰੇ (ਹਰੀ ਨਾਮ ਦਾ) ਅੰਮ੍ਰਿਤ ਰਸ* ਪੀਂਦੇ ਰਹੀਓ॥੧॥ਰਹਾਉ॥ |
| ਸਤਿਗੁਰੁ ਸੇਵਹਿ ਸੇ ਮਹਾਪੁਰਖ ਸੰਸਾਰੇ॥ ਆਪਿ ਉਧਰੇ ਕੁਲ ਸਗਲ ਨਿਸਤਾਰੇ ॥ ਹਰਿ ਕਾ ਨਾਮੁ ਰਖਹਿ ਉਰ ਧਾਰੇ ॥ ਨਾਮਿ ਰਤੇ ਭਉਜਲ ਉਤਰਹਿ ਪਾਰੇ॥੨॥ | ਜੋ ਸਤਿਗੁਰੂ ਨੂੰ ਸੇਂਵਦੇ ਹਨ ਉਹੀ ਸੰਸਾਰ ਵਿਚ ਮਹਾਂ ਪੁਰਖ ਹੁੰਦੇ ਹਨ। (ਓਹ) ਆਪ ਤਰ ਜਾਂਦੇ ਹਨ, ਸਾਰੀਆਂ ਕੁਲਾਂ ਦਾ ਉਧਾਰ ਕਰਦੇ ਹਨ; (ਕਿਉਂਕਿ ਓਹ) ਹਰੀ ਦਾ ਨਾਮ ਹਿਰਦੇ ਵਿਚ ਧਾਰਨ ਕਰੀ ਰਖਦੇ ਹਨ। ਸੋ ਨਾਮ ਵਿਚ ਰੱਤੇ ਰਹਿਣੇ ਕਰਕੇ ਭਉਜਲ ਤੋਂ ਪਾਰ ਉਤਰ ਜਾਂਦੇ ਹਨ॥੨॥ |
| ਸਤਿਗੁਰੁ ਸੇਵਹਿ ਸਦਾ ਮਨਿ ਦਾਸਾ ॥ ਹਉਮੈ ਮਾਰਿ ਕਮਲੁ ਪਰਗਾਸਾ ॥ ਅਨਹਦੁ ਵਾਜੈ ਨਿਜ ਘਰਿ ਵਾਸਾ ॥ ਨਾਮਿ ਰਤੇ ਘਰ ਮਾਹਿ ਉਦਾਸਾ ॥ ੩ ॥ | (ਜੋ) ਮਨ ਵਿਚ ਦਾਸ ਭਾਵ ਰੱਖਕੇ ਸਤਿਗੁਰ ਦੀ ਸੇਵਾ ਸਦਾ ਕਰਦੇ ਹਨ (ਓਹ) ਹਉਮੈ ਨੂੰ ਮਾਰ ਲੈਂਦੇ ਹਨ, (ਉਨ੍ਹਾਂ ਦਾ ਹਿਰਦਾ) ਕਮਲ ਖਿੜ ਜਾਂਦਾ ਹੈ, ਅਨਹਦ ਵੱਜ ਪੈਂਦਾ ਹੈ, ਤੇ ਸ੍ਵੈ ਸਰੂਪ ਵਿਚ (ਉਨ੍ਹਾਂ ਦਾ) ਵਾਸਾ ਹੋ ਜਾਂਦਾ ਹੈ, ਓਹ ਨਾਮ ਵਿਚ ਰੱਤੇ ਰਹਿੰਦੇ ਹਨ ਤੇ ਗ੍ਰਿਹਸਤ ਵਿਚ ਵਸਦੇ (ਮੋਹ ਮਾਇਆ ਤੋਂ) ਉਦਾਸ (ਨਿਰਲੇਪ) ਰਹਿੰਦੇ ਹਨ॥੩॥ |

* ਅਥਵਾ ਗੁਰੂ ਦੀ ਸੇਵਾ ਦਾ ਅੰਮ੍ਰਿਤ ਰਸ।

| | |
|---|---|
| ਸਤਿਗੁਰੁ ਸੇਵਹਿ ਤਿਨ ਕੀ ਸਚੀ ਬਾਣੀ॥ ਜੁਗੁ ਜੁਗੁ ਭਗਤੀ ਆਖਿ ਵਖਾਣੀ ॥ ਅਨਦਿਨੁ ਜਪਹਿ ਹਰਿ ਸਾਰੰਗਪਾਣੀ ॥ ਨਾਨਕ ਨਾਮਿ ਰਤੇ ਨਿਹਕੇਵਲ ਨਿਰਬਾਣੀ ॥ ੪ ॥ ੧੩ ॥ ੩੩ ॥ | ਜੋ ਸਤਿਗੁਰੂ ਨੂੰ ਸੇਵਦੇ ਹਨ ਉਨ੍ਹਾਂ ਦੀ ਬਾਣੀ ਬੀ ਸੱਚੀ ਹੁੰਦੀ ਹੈ, (ਜੈਸੀ) ਹਰ ਜੁਗ ਦੇ ਭਗਤਾਂ ਨੇ ਉਚਾਰਣ ਕਰਕੇ ਵਖਾਣ ਕੀਤੀ ਹੈ। (ਓਹ) ਹਰ ਦਿਨ ਹਰੀ ਪਰਮੇਸ਼ੁਰ ਦਾ ਸਿਮਰਣ ਕਰਦੇ ਹਨ; ਓਹ ਨਾਮ ਵਿਚ ਰੱਤੇ ਹੋਏ ਨਿਹਕੇਵਲ ਤੇ ਨਿਰਬਾਣ ਹੁੰਦੇ ਹਨ॥੪॥੧੩॥੩੩॥ |

**ਨਿਰੁਕਤ**- ਸਚੀ ਬਾਨੀ.....ਵਖਾਨੀ-ਭਾਵ ਹੈ ਕਿ ਓਹ ਬਾਨੀ ਉਚਾਰਦੇ ਹਨ ਤੇ ਓਹ ਸਚੀ ਕਹੀਦੀ ਹੈ। ਇਹ ਅਰਥ ਪ੍ਰਸੰਗਕ ਹੈ। ਸਾਖ ਬੀ ਹੈ:-

ਸੁਰਿ ਨਰ ਤਿਨ ਕੀ ਬਾਨੀ ਗਾਵਹਿ ਕੋਇ ਨ ਮੇਟੈ ਭਾਈ॥ (ਸਿਰੀ ਰਾਗ ਮ:੩ ਅਸਟ:-੨੨)

ਬਾਨੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ॥ (ਵਾਰ ਗਉੜੀ ਮਹਲਾ ੫-੯)

ਬਾਨੀ ਮੰਤ੍ਰ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਂਨ ਕਉ॥ (ਸਾਰੰਗ ਮਹਲਾ ੫-੨੦)

ਸਚੀ ਬਾਨੀ ਗੁਰਮੁਖਿ ਆਖੈ ਹਉਮੈ ਵਿਚਹੁ ਜਾਏ॥ (ਸੂਹੀ ਮਹਲਾ ੩ ਅਸਟ:-੧)

ਐਉਂ ਬੀ ਅਰਥ ਲਾ ਲੈਂਦੇ ਹਨ:- ਉਹਨਾਂ ਦੀ ਬਾਨੀ (ਆਖੀ ਗਲ) ਸਚੀ ਹੋ ਜਾਂਦੀ ਹੈ, ਜੈਸਾ ਕਿ ਜੁਗਾਂ ਜੁਗਾਂ ਦੇ ਭਗਤਾਂ ਬਾਬਤ ਕਹਿੰਦੇ ਹਨ। ਪਰ ਪਦ 'ਭਗਤੀ' ਕਰਤਾ ਕਾਰਕ ਵਿਚ ਪਿਆ ਹੈ: ਭਗਤੀਂ=ਭਗਤਾਂ ਨੇ।

ਨਿਹਕੇਵਲ ਨਿਰਬਾਣੀ-'ਕੈਵਲ' ਯੋਗ ਮਾਰਗ ਦੀ ਮੁਕਤੀ ਦਾ ਨਾਮ ਹੈ। ਜਦੋਂ ਕਿ ਜੀਵ ਸਰਬ ਬ੍ਰਿਤੀਆਂ ਤੋਂ ਉਪਰ ਸ਼ੁੱਧ ਆਪਣੇ ਸਰੂਪ ਵਿਚ ਇਸਥਿਤ ਹੋ ਜਾਂਦਾ ਹੈ। ਗੁਰੂ ਜੀ ਉਸ ਨਾਲ ਨਿਹ=(ਵਿਸ਼ੇਸ਼) ਪਦ ਲਾਕੇ ਅਰਥ ਲੈਂਦੇ ਹਨ=ਕੇਵਲ ਤੋਂ ਬੀ ਵਿਸ਼ੇਸ਼ ਅਵਸਥਾ, ਉਹ ਹੈ ਜੀਵ ਤਤ ਦਾ ਬ੍ਰਹਮ ਤਤ ਨੂੰ ਪ੍ਰਾਪਤ ਹੋ ਜਾਣਾ। ਇਸੀ ਤਰ੍ਹਾਂ ਨਿਰਵਾਣ ਪਦ ਵਿਸ਼ੇਸ਼ ਕਰਕੇ ਬੋਧੀ ਮੁਕਤੀ ਦਾ ਹੈ। ਜਿਸ ਦਾ ਰੂਪ ਹੈ 'ਰਾਗ ਦ੍ਵੈਖ ਤੇ ਮੋਹ ਦਾ ਖਜੈ' ਯਾ 'ਭਾਵ ਅਭਾਵ ਦੋਹਾਂ ਦੇ ਖਜੈ' ਦਾ ਨਾਮ ਨਿਰਬਾਣ ਹੈ, ਆਦਿ।

## [ਗਉੜੀ ਗੁਆਰੇਰੀ ਮਹਲਾ ੩, ਚਉਪਦਾ-੩੪]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੩ ॥ | |
| ਸਤਿਗੁਰੁ ਮਿਲੈ ਵਡਭਾਗਿ ਸੰਜੋਗ॥ ਹਿਰਦੈ ਨਾਮੁ ਨਿਤ ਹਰਿ ਰਸ ਭੋਗ ॥੧॥ | ਸਤਿਗੁਰੂ ਦਾ ਮਿਲਾਪ ਵੱਡੇ ਭਾਗਾਂ ਦੁਆਰਾ ਤੇ ਸੰਜੋਗਾਂ ਨਾਲ ਹੁੰਦਾ ਹੈ, (ਜਦ ਹੋ ਜਾਏ ਤਾਂ) ਹਿਰਦੇ ਵਿਚ ਨਾਮ (ਵੱਸ ਜਾਂਦਾ ਹੈ ਤੇ ਨਾਮ ਦੁਆਰਾ ਨਾਮੀ) ਹਰੀ ਦਾ ਰਸ ਭੋਗੀਦਾ ਹੈ॥੧॥ |
| ਗੁਰਮੁਖਿ ਪ੍ਰਾਣੀ ਨਾਮੁ ਹਰਿ ਧਿਆਇ॥ ਜਨਮੁ ਜੀਤਿ ਲਾਹਾ ਨਾਮੁ ਪਾਇ ॥ ੧ ॥ ਰਹਾਉ ॥ | (ਤਾਂਤੇ) ਹੇ ਪ੍ਰਾਣੀ! ਗੁਰੂ ਦੁਆਰਾ ਹਰੀ ਦੇ ਨਾਮ ਨੂੰ ਸਿਮਰ, ਹਰੀ ਨਾਮ ਦਾ ਲਾਭ (ਤੂੰ ਇਹ) ਪਾਏਂਗਾ ਕਿ ਜਨਮ ਜਿੱਤਿਆ ਜਾਏਗਾ॥੧॥ਰਹਾਉ॥ |
| ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ॥ ਗੁਰ ਕਿਰਪਾ ਤੇ ਕਿਨੈ | ਗੁਰੂ ਦਾ ਸ਼ਬਦ (ਭਾਵ ਨਾਮ ਜਪੁ ਦਾ ਉਪਦੇਸ਼) ਮਿਠਾ (ਇਸ ਤੋਂ) ਧਯਾਨ (ਦਾ ਜੁੜਨਾ ਤੇ) ਗਯਾਨ (ਦਾ ਪ੍ਰਕਾਸ਼ |

| | |
|---|---|
| ਵਿਰਲੈ ਚਖਿ ਡੀਠਾ ॥ ੨ ॥ | ਪ੍ਰਾਪਤ ਹੁੰਦਾ) ਹੈ, (ਪਰ ਇਹ ਮਿੱਠਾ ਰਸ) ਕਿਸੇ ਵਿਰਲੇ ਨੇ ਗੁਰ ਕਿਰਪਾ ਦੁਆਰੇ ਚੱਖਕੇ ਡਿੱਠਾ ਹੈ॥੨॥ |
| ਕਰਮ ਕਾਂਡ ਬਹੁ ਕਰਹਿ ਅਚਾਰ ॥ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ ॥੩॥ | (ਜੇ ਕੋਈ) ਕਰਮ ਕਾਂਡ ਦੇ (ਦੱਸੇ) ਬਹੁਤੇ ਕਰਮ ਕਰਦਾ ਹੈ, (ਉਹ ਕਰਮ) ਨਾਮ ਤੋਂ ਬਿਨਾ ਹੋਣ ਕਰਕੇ ਹੰਕਾਰ ਦਾ ਰੂਪ ਹਨ (ਉਨ੍ਹਾਂ ਦੇ ਕਰਨ ਨੂੰ) ਧ੍ਰਿਗ ਹੈ, ਧ੍ਰਿਗ ਹੈ (ਕਿਉਂਕਿ ਓਹ ਕਲਜਾਣਕਾਰੀ ਨਹੀਂ ਹਨ)॥੩॥ |
| ਬੰਧਨਿ ਬਾਧਿਓ ਮਾਇਆ ਫਾਸ ॥ ਜਨ ਨਾਨਕ ਛੂਟੈ ਗੁਰ ਪਰਗਾਸ ॥ ੪ ॥ ੧੪ ॥ ੩੪ ॥ | (ਉਨ੍ਹਾਂ ਦੇ ਕਰਨ ਨਾਲ ਉਹ ਤਾਂ ਸਗੋਂ) ਮਾਇਆ (ਰੂਪ) ਫਾਹੇ ਦੇ ਬੰਧਨ ਵਿਚ ਬੱਝ ਜਾਂਦਾ ਹੈ। ਹੇ ਨਾਨਕ! (ਐਸਾ ਬੱਧਾ) ਜਨ (ਬੀ) ਛੁੱਟ ਸਕਦਾ ਹੈ (ਜੇ) ਗੁਰੂ ਦਾ ਗਜਾਨ (ਪ੍ਰਾਪਤ ਹੋ ਜਾਵੇ ਸੁ)॥੪॥੧੪॥੩੪॥ |

**ਨਿਰੁਕ੍ਤ**- 'ਵਡਭਾਗਿ' ਤੇ 'ਸੰਜੋਗ'-ਦੋ ਪਦ ਹੋਣ ਕਰਕੇ ਐਉਂ ਬੀ ਅਰਥ ਲਾਉਂਦੇ ਹਨ: ਵਡਭਾਗੀ ਸਤਿਗੁਰੂ ਸੰਜੋਗਾਂ ਨਾਲ ਮਿਲਦਾ ਹੈ।

ਕਰਮ ਕਾਂਡ-ਅੰਨਵਜ ਐਉਂ ਹੈ: ਕਰਮ ਕਾਂਡ ਬਹੁ ਕਰਹਿ ਅਚਾਰ।

[ਗਉੜੀ ਬੈਰਾਗਣਿ ਮਹਲਾ ੩, ਚਉਪਦਾ-੩੫]

## ਮਹਲਾ ੩ ਗਉੜੀ ਬੈਰਾਗਣਿ॥

**ਪ੍ਰਾਕ੍ਥਨ**- ਅਗਲੇ ਸ਼ਬਦ ਬਾਬਤ ਸਿਖ ਇਤਿਹਾਸ ਵਿਚ ਜ਼ਿਕਰ ਹੈ ਕਿ ਸ੍ਰੀ ਗੁਰੂ ਅਮਰ ਦਾਸ ਜੀ ਤੀਰਥਾਂ ਤੇ ਪ੍ਰਚਾਰ ਕਰਨ ਗਏ ਹਨ ਤਾਂ ਇਕ ਬ੍ਰਿਧ ਬ੍ਰਾਹਮਣ ਨੇ ਪ੍ਰਸ਼ਨ ਉੱਤਰ ਕੀਤੇਂ ਹਨ ਜੋ ਇਸ ਵਿਚ ਸਰਬ ਕਾਲੀ ਉਪਦੇਸ਼ ਦੀ ਸ਼ਕਲ ਵਿਚ ਵਰਣਿਤ ਹਨ।

ਪੰਡਿਤ ਦਾ ਪ੍ਰਸ਼ਨ-ਆਪ ਨੇ ਸੰਸਕ੍ਰਿਤ ਬਾਣੀ ਛੱਡਕੇ ਜਟਕੀ ਬੋਲੀ ਵਿਚ ਬਾਣੀ ਰਚੀ ਹੈ, ਆਤਮ ਗਜਾਨ ਤਾਂ ਦੇਵ ਬਾਣੀ (ਸੰਸਕ੍ਰਿਤ) ਵਿਚ ਸ਼ੋਭਦਾ ਹੈ?

ਗੁਰੂ ਜੀ- ਪੰਡਿਤ ਜੀ! ਖੂਹ ਦਾ ਪਾਣੀ ਪਾਸ ਦੀਆਂ ਪੈਲੀਆਂ ਨੂੰ ਪਾਲਦਾ ਹੈ, ਪਰ ਮੀਂਹ ਦਾ ਪਾਣੀ ਸਾਰੀ ਪ੍ਰਿਥਵੀ ਨੂੰ ਪਾਲਦਾ ਹੈ।

ਪੰਡਿਤ-ਅਗੇ ਵੇਦ ਸ਼ਾਸਤ੍ਰ ਜੋ ਮੌਜੂਦ ਹਨ, ਫੇਰ ਗੁਰੂ ਦੇ ਉਪਦੇਸ਼ ਬਾਣੀ ਦੀ ਲੋੜ ਹੀ ਕੀ ਸੀ?

| ਮੂਲ | ਅਰਥ |
|---|---|
| ਜੈਸੀ ਧਰਤੀ ਊਪਰਿਮੇਘੁਲਾ ਬਰਸਤੁ ਹੈ ਕਿਆ ਧਰਤੀ ਮਧੇ ਪਾਣੀ ਨਾਹੀ ॥ | (ਗੁਰੂ ਜੀ-) (ਤੁਸਾਂ ਦੀ ਇਹ ਗੱਲ ਕਰਨੀ ਐਸੀ ਹੈ) ਜੈਸੀ (ਕੋਈ ਕਹੇ ਕਿ) ਧਰਤੀ ਉਤੇ ਮੀਂਹ ਵਸਦਾ ਹੈ ਕੀਹ ਧਰਤੀ ਵਿਚ (ਅੱਗੇ) ਪਾਣੀ ਹੈ ਨਹੀਂ? (ਭਾਵ ਧਰਤੀ ਵਿਚ ਪਾਣੀ ਹੈ ਕੀਹ ਇਸ ਕਰਕੇ ਬੱਦਲ ਦੇ ਵੱਸਣ ਦੀ ਲੋੜ ਨਹੀਂ* ?) |

* ਭਾਵ-ਦੁਨੀਆਂ ਵਿਚ ਵਾਹਿਗੁਰੂ ਦਾ ਗਜਾਨ ਪੁਸਤਕਾਂ ਵਿਚ ਹੈ, ਪਰ ਵਾਹਿਗੁਰੂ ਦਾ ਗਜਾਨ ਭਗਤਾਂ ਦੇ ਹਿਰਦੇ ਭੂਮੀ ਉਤੇ ਬੀ ਦਰਗਾਹੋਂ ਉਤਰਦਾ ਰਹਿੰਦਾ ਹੈ ਤਾਂ ਹੀ ਪੁਸਤਕ ਬੀ ਲਿਖੇ ਜਾਂਦੇ ਹਨ। ਕੀ ਤੂੰ ਚਾਹੁੰਦਾ ਹੈਂ ਕਿ ਇਹ ਸਦੈਵੀ ਉਤਰਨ ਵਾਲਾ ਗਜਾਨ ਬੰਦ ਹੋ ਜਾਏ?

(ਪੰਡਿਤ-ਪਰ ਜੀ ਧਰਤੀ ਦੀ ਪਾਣੀ ਧਰਤੀ ਵਿਚ ਲੋਪ ਹੈ ਇਸ ਕਰਕੇ ਲੋੜ ਹੈ ਕਿ ਬੱਦਲ ਵਰਖਾ ਕਰੇ। ਪਰ ਸ਼ਾਸਤ੍ਰ ਤਾਂ ਲੋਪ ਨਹੀਂ?)

ਜੈਸੇ ਧਰਤੀ ਮਧੇ ਪਾਣੀ ਪਰਗਾਸਿਆ
ਬਿਨੁ ਪਗਾ ਵਰਸਤ ਫਿਰਾਹੀ ॥ ੧ ॥

(ਗੁਰੂ ਜੀ-)(ਪਰ) ਧਰਤੀ ਵਿਚੋਂ (ਨਦੀਆਂ, ਚਸ਼ਮਿਆਂ, ਖੂਹਾਂ ਦੀ ਸ਼ਕਲ ਵਿਚ) ਪਾਣੀ ਪ੍ਰਗਟਿਆ ਹੋਇਆ ਬੀ ਹੈ (ਪਰ ਇਹ ਪਾਣੀ ਤਾਂ ਹੀ ਹੈ ਜੇ) ਬੱਦਲ (ਜਲ ਥਲ) ਸਾਰੇ ਵਸਦਾ ਫਿਰਦਾ ਹੈ, ਜਿਸ ਤਰਾਂ (ਇਹ ਗੱਲ ਹੈ, ਉਸੀ ਤਰ੍ਹਾਂ ਸ਼ਾਸਤ੍ਰ ਗਜਾਨ ਤੇ ਅਨੁਭਵੀ ਗਜਾਨ ਹੈ)॥੧॥

ਬਾਬਾ ਤੂੰ ਐਸੇ ਭਰਮੁ ਚੁਕਾਹੀ ॥
ਜੋ ਕਿਛੁ ਕਰਤੁ ਹੈ ਸੋਈ ਕੋਈ ਹੈ ਰੇ
ਤੈਸੇ ਜਾਇ ਸਮਾਹੀ ॥ ੧ ॥ ਰਹਾਉ ॥

(ਐਸੇ=) ਇਸੀ ਤਰ੍ਹਾਂ (ਸਮਝਕੇ) ਹੇ ਬਾਬਾ! ਤੂੰ ਭਰਮ ਨਵਿਰਤ ਕਰ ਲੈ ਕਿ ਕੋਈ ਹੈ ਜੋ (ਸਭ) ਕੁਛ ਕਰ ਰਿਹਾ ਹੈ (ਭਾਵ ਕਰਤਾਰ ਆਪ ਹੈ ਜੋ ਬੱਦਲ ਦੀ ਤਰ੍ਹਾਂ ਅਨੁਭਵੀ ਗਜਾਨ ਦੇ ਰਿਹਾ ਹੈ, ਜੋ ਗੁਰੂ ਦੁਆਰਾ ਮੀਂਹ ਵਾਂਙੂ ਵਸਦਾ ਹੈ। ਜਿਸ ਤਰ੍ਹਾਂ ਨਦੀਆਂ ਨਾਲਿਆਂ ਸਮੁੰਦ੍ਰਾਂ ਖੂਹਾਂ ਵਿਚ ਉਹੋ ਬੱਦਲ ਦਾ ਜਲ ਜਾ ਸਮਾਉਂਦਾ ਹੈ) ਇਸੇ ਤਰ੍ਹਾਂ (ਅਨੁਭਵੀ ਗਜਾਨ (ਜੋ ਗੁਰੂ ਦੁਆਰਾ ਉਤਰਦਾ ਹੈ ਉਹੀ ਸ਼ਾਸਤ੍ਰਾਂ ਪੁਸਤਕਾਂ ਪੰਡਿਤਾਂ ਦੀ ਰਸਨਾ ਤੇ) ਜਾ ਸਮਾਉਂਦਾ ਹੈ*।

(ਪੰਡਿਤ-ਇਹ ਤਤ੍ਵ ਗਜਾਨ ਦਾ ਉਪਦੇਸ਼ ਜੋ ਆਪ ਨੇ ਦਿੱਤਾ ਹੈ ਇਹ ਅਧਿਕਾਰੀ ਪ੍ਰਤੀ ਹੋਣਾ ਉਚਿਤ ਹੈ, ਏਥੇ ਇਸਤ੍ਰੀਆਂ ਸੁਣ ਰਹੀਆਂ ਹਨ ਜਿਨਾਂ ਨੂੰ ਸੁਣਨੇ ਦਾ ਅਧਿਕਾਰ ਨਹੀਂ)।

ਇਸਤਰੀ ਪੁਰਖ ਹੋਇ ਕੈ
ਕਿਆ ਓਇ ਕਰਮ ਕਮਾਹੀ ॥

(ਗੁਰੂ ਜੀ-) (ਉਸ ਬਾਬਤ ਬੀ ਸੋਚ ਲੈ ਕਿ ਇਕੋ ਜੋਤਿ ਨੇ) ਇਸਤ੍ਰੀ ਪੁਰਖ ਦੋ (ਵੱਖੋ ਵੱਖਰੇ ਰੂਪ ਧਾਰਕੇ) ਕੀਹ (ਵਖਰੇ ਵਖਰੇ) ਕਰਮ ਕਮਾਏ ਹਨ (ਕਿ ਇਕ ਨੂੰ ਤਾਂ ਅਧਿਕਾਰ ਹੈ ਤੇ ਦੂਸਰੇ ਨੂੰ ਨਹੀਂ?)

ਨਾਨਾ ਰੂਪ ਸਦਾ ਹਹਿ ਤੇਰੇ
ਤੁਝ ਹੀ ਮਾਹਿ ਸਮਾਹੀ ॥ ੨ ॥

(ਹੇ ਮੇਰੇ ਕਰਤਾਰ! ਇਸਤਰੀ ਪੁਰਖ ਆਦਿ) ਨਾਨਾ ਤਰ੍ਹਾਂ ਦੇ ਰੂਪ ਤੇਰੇ ਸਦਾ (ਰਹਣੇ ਵਾਲੇ) ਦੇ ਹੀ ਰੂਪ ਹਨ (ਅੰਤ) ਸਭ ਤੇਰੇ ਵਿਚ (ਹੀ) ਸਮਾਉਣਗੇ॥੨॥

(ਪੰਡਿਤ-ਸਚ ਫੁਰਮਾਇਆ ਨੇ। ਪਰ ਇੰਨਾਂ ਚਿਰ ਸਾਰੇ ਭੁੱਲੇ ਹੀ ਰਹੇ?)

ਇਤਨੇ ਜਨਮ ਭੂਲਿ ਪਰੇ
ਸੇ ਜਾ ਪਾਇਆ ਤਾ ਭੂਲੇ ਨਾਹੀ ॥

(ਗੁਰੂ ਜੀ-) (ਹਾਂ ਬਾਬਾ!) ਇਤਨੇ ਜਨਮ (ਜਿਨ੍ਹਾਂ ਵਿਚ ਉਸਨੂੰ ਪਾਇਆ ਨਹੀਂ ਸੀ ਸਾਰੇ) ਭੁੱਲੇ ਹੀ ਰਹੇ (ਪਰ) ਜਦ ਉਸ (ਭਗਵੰਤ) ਨੂੰ (ਜਿਸ ਨੇ) ਪਾ ਲਿਆ ਹੈ ਤਾਂ ਫੇਰ ਕੋਈ ਬੀ ਨਹੀਂ ਭੁੱਲੇ। (ਭਾਵ ਜਦ ਗਜਾਨ ਹੋ ਜਾਂਦਾ ਹੈ ਤਾਂ ਭੁਲੇਵੇ ਨਿਕਲ ਜਾਂਦੇ ਹਨ ਫੇਰ ਤਤ ਗਜਾਨ ਦੇਣ ਦਾ ਵਿਤਕਰਾ ਕਿਸੇ ਨਾਲ ਗਜਾਨਵਾਨ ਨਹੀਂ ਕਰਦਾ)।

ਜਾ ਕਾ ਕਾਰਜੁ ਸੋਈ ਪਰੁ ਜਾਣੈ
ਜੇ ਗੁਰ ਕੈ ਸਬਦਿ ਸਮਾਹੀ ॥ ੩ ॥

(ਕਿਉਂਕਿ ਫੇਰ) ਜਿਸਦਾ (ਇਹ ਨਾਨੱਤ੍ਵ ਵਾਲਾ ਜਗਤ) ਕਾਰਯ ਹੈ ਉਸਨੂੰ ਨਿਸਚੇ ਜਾਣ ਲਈਦਾ ਹੈ (ਪਰ ਜਾਣ ਉਹੋ ਲੈਂਦਾ ਹੈ ਜੋ) ਗੁਰੂ ਕੇ ਸ਼ਬਦ ਦੁਆਰਾ (ਏਕੇ ਵਿਚ ਸਮਾਉਂਦਾ ਹੈ॥੩॥

* ਦੂਸਰਾ ਅਰਥ-ਹੇ ਬਾਬਾ (ਪੰਡਿਤ)! ਤੂੰ ਏਸ ਤਰ੍ਹਾਂ ਸਮਝਕੇ ਭਰਮ ਨਵਿਰਤ ਕਰ ਕਿ ਜੋ (ਸਭ) ਕੁਛ ਕਰ ਰਿਹਾ ਹੈ (ਭਾਵ ਜੋ ਕਰਤਾਰ ਹੈ) ਉਹੋ ਕੋਈ ਹੈ। (ਜਿਵੇਂ ਜਲ ਬੱਦਲ, ਨਦੀ ਨਾਲੇ ਅਨੇਕਾਂ ਰੂਪਾਂ ਵਿਚ ਵਿਚਰਦਾ ਹੈ ਪਰ ਅੰਤ ਜਲ ਰੂਪ ਹੀ ਹੁੰਦਾ ਹੈ) ਤੈਸੇ (ਸਾਰੇ ਰੂਪ ਉਸ ਕਰਤਾਰ ਵਿਚ ਹੀ) ਜਾ ਸਮਾਉਣਗੇ।

ਤੇਰਾ ਸਬਦੁ ਤੂੰਹੈ ਹਹਿ
ਆਪੇ ਭਰਮੁ ਕਹਾਹੀ ॥
ਨਾਨਕ ਤਤੁ ਤਤ ਸਿਉ ਮਿਲਿਆ
ਪੁਨਰਪਿ ਜਨਮਿ ਨ ਆਹੀ
॥ ੪ ॥ ੧ ॥ ੧੫ ॥ ੩੫ ॥

(ਪੰਡਿਤ-ਆਪ ਦਾ ਸ਼ਬਦ (ਉਪਦੇਸ਼) ਸਚ ਮੁਚ ਅਤਿ ਉਤਮ ਵਸਤੂ ਹੈ।) (ਗੁਰੂ ਜੀ-ਵਾਹਿਗੁਰੂ ਜੀ ਨੂੰ ਸੰਬੋਧਨ ਕਰਕੇ ਬੋਲੇ:) (ਹੇ ਨਾਨਤ੍ਵ ਦੇ ਕਰਨ ਹਾਰ!) ਤੇਰਾ ਸ਼ਬਦ ਤੂੰ ਹੀ ਹੈਂ, (ਹਾਂ) ਤੂੰ ਆਪ ਹੀ ਹੈਂ (ਸਭ ਕਿਛ, ਤੂੰ ਆਪ ਹੀ ਹੈਂ) ਭਰਮ ਕਿੱਥੇ ਹੈ? ਹੇ ਨਾਨਕ! (ਜਦ 'ਜੀਵ-) ਤਤ' ('ਪਰਮ-)ਤਤ' ਨਾਲ ਮਿਲ ਗਿਆ ਤਾਂ ਫੇਰ ਮੁੜਕੇ ਜਨਮ ਹੀ ਨਹੀਂ। (ਫੇਰ ਭਰਮ ਕਿਸਨੂੰ ਤੇ ਕਿਸ ਗੱਲ ਦਾ?)॥੪॥੧॥੧੫॥੩੫॥

**ਵਯਾਖਯਾ-** ਰਹਾਉ ਵਿਚ ਬਾਬਾ ਪਦ ਹੋਣ ਕਰਕੇ ਬੀ ਜਾਪਦਾ ਹੈ ਕਿ ਉਪਰਲੀ ਸਾਖੀ ਜੋ ਇਹਿਤਾਸ ਵਿਚ ਲਿਖੀ ਹੈ, ਹੋ ਵਰਤੀ ਹੈ। ਗੁਰੂ ਅੰਗਦ ਸਾਹਿਬ ਤੇ ਬੀ ਇਸ ਪ੍ਰਕਾਰ ਦਾ ਪ੍ਰਸ਼ਨ ਹੋਇਆ ਸੀ ਕਿ ਵੇਦ ਬਾਣੀ ਦੇ ਹੁੰਦਿਆਂ ਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਕਿਉਂ ਰਚੀ? ਜਿਸ ਦਾ ਉੱਤਰ ਗੁਰੂ ਜੀ ਨੇ ਇਹ ਦਿੱਤਾ ਸੀ:-

ਕਥਾ ਕਹਾਣੀ ਬੇਦੀ ਆਣੀ ਪਾਪੁ ਪੁੰਨੁ ਬੀਚਾਰੁ॥
ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ॥
ਉਤਮ ਮਧਿਮ ਜਾਤੀਂ ਜਿਨਸੀ ਭਰਮਿ ਭਵੈ ਸੰਸਾਰੁ॥
ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀਂ ਕਰਮਿ ਧਿਆਈ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ।
ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ॥
(ਸਾਰੰਗ ਕੀ ਵਾਰ ਸਲੋਕ ਮਹਲਾ ੨-੧੬)

ਪਰ ਜੇ ਇਸ ਉਪਰਲੇ ਸ਼ਬਦ ਨੂੰ ਇਸ ਦੀ ਸਾਖੀ ਤੋਂ ਨਿਖੇੜ ਕੇ ਅਰਥ ਲਾਏ ਜਾਣ ਤਾਂ ਐਉਂ ਲਗਦੇ ਹਨ:-

ਜੈਸੀ (ਇਹੀ ਬਾਤ ਹੈ ਕਿ) ਧਰਤੀ ਉਤੇ ਬੱਦਲ ਵੱਸਦਾ ਹੈ ਕੀ (ਬੱਦਲ ਇਹ ਜਾਣਦਾ ਹੈ ਕਿ) ਧਰਤੀ ਵਿਚ ਪਾਣੀ ਨਹੀਂ ਹੈ? (ਮੰਨ ਲਓ ਕਿ ਧਰਤੀ ਵਿਚ ਪਾਣੀ ਗੁਪਤ ਹੈ ਤੇ ਬੱਦਲ ਨੂੰ ਪਤਾ ਨਹੀਂ, ਪਰ ਦੇਖੋ) ਧਰਤੀ ਵਿਚ (ਸਮੁੰਦਰ, ਨਦੀ ਨਾਲੇ, ਚਸ਼ਮੇ ਖੂਹ ਪ੍ਰਗਟ ਰੂਪਾਂ ਵਿਚ) ਪਾਣੀ ਪਰਗਾਸ ਰਿਹਾ ਹੈ, ਪਰ ਬਦਲ ਫੇਰ ਬੀ (ਜਲ ਥਲ ਸਾਰੇ) ਵੱਸਦਾ ਫਿਰਦਾ ਹੈ। (ਇਨ੍ਹਾਂ ਦੋ ਦ੍ਰਿਸ਼ਟਾਂਤਾਂ ਤੋਂ) ਹੇ ਬਾਬਾ! ਤੂੰ (ਅਪਣਾ) ਭਰਮ ਨਵਿਰਤ ਕਰ ਲੈ ਐਦਾਂ (ਕਿ) ਜੋ (ਸਭ ਸ੍ਰਿਸ਼ਟੀ ਨੂੰ) ਰਚਦਾ ਹੈ ਉਹ ਜ਼ਰੂਰ ਕੋਈ ਹੈ, (ਜੈਸੇ ਸਾਰੇ ਭਿੰਨ ਰੂਪਾਂ ਵਾਲੇ ਜਲ 'ਜਲ' ਵਿਚ ਸਮਾ ਜਾਂਦੇ ਹਨ) ਤੈਸੇ (ਸਾਰੇ ਰੂਪ ਅਪਣੇ ਮੂਲ ਵਿਚ) ਸਮਾ ਜਾਣਗੇ॥੧॥ਰਹਾਉ॥

(ਫਿਰ ਦੇਖੋ:) ਮਾਇਆ (ਤੇ ਪੁਰਖ=) ਈਸ਼੍ਰ* (ਦੋ ਰੂਪ ਹੋਕੇ ਉਹਨਾਂ ਨੇ) ਕੀਹ ਕਰਮ ਕੀਤੇ ਹੈਨ? (ਉੱਤਰ:) ਇਸਤ੍ਰੀ ਪੁਰਖ ਦੇ ਰੂਪ ਕੀਹ) ਨਾਨਾ ਤਰ੍ਹਾਂ ਦੇ (ਸਾਰੇ) ਰੂਪ ਸਦਾ ਤੇਰੇ ਹੀ (ਰੂਪ) ਹਨ (ਅੰਤ) ਤੇਰੇ ਵਿਚ ਹੀ ਸਮਾ ਜਾਣਗੇ। (ਭਾਵ ਪੁਰਖ ਤੇ ਪ੍ਰਕ੍ਰਿਤੀ ਨੇ ਯਾ ਜੀਵ ਤੇ ਮਾਇਆ ਨੇ ਜੋ ਨਾਨਤ੍ਵ ਰਚੀ ਹੈ ਉਹ ਇਕੋ ਦਾ ਰੂਪ ਹੈ ਤੇ ਉਸ ਇਕੋ ਵਿਚ ਸਮਾ ਜਾਏਗੀ)।

(ਜਿਤਨੇ ਜਨਮ ਉਸ ਨੂੰ ਪਾਇਆ ਨਹੀਂ ਸੀ) ਇਤਨੇ ਜਨਮ ਭੁੱਲ ਵਿਚ ਰਹੇ (ਕਿ ਓਹ ਹੋਰ ਹੈ ਤੇ ਨਾਨਤ੍ਵ ਹੋਰ ਹੈ, ਹੁਣ) ਜਦ (ਉਸ ਨੂੰ) ਪਾ ਲਿਆ ਹੈ ਤਾਂ ਹੁਣ ਨਹੀਂ ਭੁੱਲਦੇ। (ਹਾਂ ਜੋ ਕੋਈ ਬੀ) ਗੁਰੂ ਕੇ (ਸ਼ਬਦ ਦੀ ਕਮਾਈ ਕਰੇਗਾ ਉਹ) ਸ਼ਬਦ ਦੁਆਰਾ ਨਿਸ਼ਚੇ ਜਾਣ ਲਏਗਾ ਕਿ ਜਿਸ ਦਾ ਇਹ

* ਅਥਵਾ-ਇਸਤ੍ਰੀ=ਪ੍ਰਕ੍ਰਿਤੀ, ਮਾਦਾ। ਪੁਰਖ-ਪੁਰਖ਼, ਯੋਗ ਦਰਸ਼ਨ ਵਿਚ ਵਰਣਨ ਹੋਇਆ ਜੀਵਾਤਮਾ।

ਜਗਤ ਕਾਰਜ ਹੈ ਉਹੀ (ਕਰਤਾ) ਹੈ (ਜੋ ਨਾਨਾ ਰੂਪਾਂ ਵਿਚ ਪ੍ਰਕਾਸ਼ ਪਾ ਰਿਹਾ ਹੈ)॥੩॥

(ਹੇ ਕਰਤਾਰ!) ਤੇਰਾ ਸ਼ਬਦ (ਬੀ) ਤੂੰ ਹੀ ਹੈਂ। (ਹਾਂ) ਤੂੰ ਆਪੇ ਹੈਂ, ਭਰਮ ਕਿੱਥੇ ਹੈ? ਹੇ ਨਾਨਕ! ਜਦ ਜੀਵ ਤਤ ਬ੍ਰਹਮ ਤਤ ਨਾਲ ਮਿਲ ਗਿਆ ਤਦ ਮੁੜਕੇ ਫੇਰ ਜਨਮ ਹੀ ਨਹੀਂ ਹੈ। (ਜਦ ਜਨਮ ਹੀ ਨਾ ਰਿਹਾ ਤਾਂ ਭਰਮ ਦੀ ਜੜ ਮੇਖ ਕਟ ਗਈ ਕਿਉਂਕਿ ਭਰਮ ਤਾਂ ਜਨਮ ਧਾਰੀ ਨੂੰ ਹੁੰਦਾ ਹੈ। ਸ਼ੁਧ ਹੋ ਗਏ ਵਿਚ ਭਰਮ ਕਿਥੇ!)

**ਨਿਰੁਕ੍ਤ**- ਜੈਸੀ- ਜਿਸ ਤਰ੍ਹਾਂ ਦੀ। ਭਾਵ ਹੈ ਜਿਸ ਤਰ੍ਹਾਂ ਦੀ ਗੱਲ। ਉਂਞ ਇਸ 'ਜੈਸੀ' ਪਦ ਨੂੰ ਇਸਤ੍ਰੀ ਲਿੰਗ ਵਿਸ਼ੇਸ਼ਣ ਨਾ ਸਮਝ ਕੇ ਕ੍ਰਿਯਾ ਵਿਸ਼ੇਸ਼ਣ 'ਬਰਸਤੁ ਹੈਂ' ਦਾ ਸਮਝ ਲੈਣਾ ਅਨੁਚਿਤ ਨਹੀਂ, ਜਿਹਾ ਕੁ ਦੂਸਰੀ ਤੁਕ ਵਿਚ 'ਜੈਸੇਂ' ਪਦ ਕ੍ਰਿਯਾ ਵਿਸ਼ੇਸ਼ਣ ਪਿਆ ਹੈ। ਅੱਗੇ ਆਉਂਦੇ ਸ਼ਬਦ ੩੮ ਦੇ ਅੰਕ ੨ ਵਿਚ 'ਸੋ ਗੁਰੁ ਹਮ ਕੀਨੀਂ' ਵਿਚ ਕੀਨੀ ਪਦ ਨੂੰ ਇਸਤ੍ਰੀ ਲਿੰਗ ਨਹੀਂ ਸਮਝਿਆ ਜਾਂਦਾ ਸਗੋਂ 'ਕੀਨੀਂ' ਅਰਥ ਪੁਲਿੰਗ ਵਿਚ ਲੀਤਾ ਜਾਂਦਾ ਹੈ।

ਮੇਘੁਲਾ- (ਸੰਸ: ਮੇਘ:) ਬੱਦਲ।

ਬਿਨੁ ਪਗਾ- ਜਿਸਦੇ ਪੈਰ ਨਾ ਹੋਣ, ਸੋ ਹੈ ਬੱਦਲ। ਜੈਸੇ 'ਜਲਜ' ਨਾਮ ਹੈ ਜਲ ਤੋਂ ਉਤਪੰਨ ਹੋਣ ਵਾਲੇ ਦਾ, ਪਰ ਆਖਦੇ ਹਨ, 'ਕਮਲ' ਨੂੰ, ਜੋ ਜਲ ਤੋਂ ਉਪਜਦਾ ਹੈ। ਇਸੀ ਤਰ੍ਹਾਂ ਪੈਰਾਂ ਬਿਨਾਂ ਫਿਰਦਾ ਸੱਪ ਬੀ ਹੈ ਪਰ 'ਬਿਨੁ ਪਗਾ' ਨਾਮ ਬਦਲ ਦਾ ਹੈ।

ਇਸਤ੍ਰੀ ਪੁਰਖ- ਇਸਤ੍ਰੀ ਤੋਂ ਮੁਰਾਦ 'ਮਾਇਆ' ਯਾ 'ਪ੍ਰਕ੍ਰਿਤੀ' ਦਾ ਹੈ। ਪੁਰਖ ਤੋਂ ਮੁਰਾਦ 'ਜੀਵ' ਯਾ 'ਪੁਰਖ' ਦੀ ਹੈ।

(੨) ਸਾਰੀ ਨਾਨਤ੍ਵ ਵਿਚ ਦੋ ਰੂਪ ਕੰਮ ਕਰ ਰਹੇ ਹਨ ਮਦੀਨ ਤੇ ਨਰ। ਮਾਨੁਖ, ਜੀਵ ਜੰਤੂ ਤੇ ਬਨਸਪਤੀ ਸ਼੍ਰੇਣੀ ਸਭਨਾਂ ਵਿਚ 'ਨਰ ਮਦੀਨ' ਹੋਕੇ ਵਿਸ਼ਵ ਦਾ ਨਾਨਤ੍ਵ ਚਲ ਰਿਹਾ ਹੈ। 'ਕਿਆ ਓਇ ਕਰਮ ਕਮਾਹੀਂ? ਪ੍ਰਸ਼ਨ ਦਾ ਭਾਵ ਹੈ ਕਿ ਓਹ ਨਾਨਤ੍ਵ ਦਾ ਕਰਮ ਚਲਾ ਰਹੇ ਹਨ। ਕਿਉਂਕਿ ਅਗਲੀ ਤੁਕ ਵਿਚ 'ਨਾਨਾ ਰੂਪਤਾ' ਦਾ ਵਰਣਨ ਹੈ।

ਪਰੁ ਜਾਨੈ-'ਪਰ' ਵਿਸ਼ੇਸ਼ ਕਰਕੇ, ਜਾਨੈ=ਜਾਣ ਲਵੇ, ਜਾਣ ਲਈ ਦਾ ਹੈ, ਚੰਗੀ ਤਰ੍ਹਾਂ ਜਾਣ ਲਏਗਾ, ਨਿਸ਼ਚੇ ਜਾਣ ਲਏਗਾ।

ਹਹਿ-ਹੈਂ, ਪਹਲੇ 'ਤੂੰ ਹੈਂ' ਪਦ ਪਿਆ ਹੈ। ਇਸ ਕਰਕੇ 'ਆਪ ਹੈਂ' ਕਹਣ ਦੀ ਥਾਂ ਲਾਵੰਨਤਾ ਲਈ 'ਹਹਿ ਆਪੇ' ਕਿਹਾ ਹੈ।

ਪੁਨਰਪਿ-(ਸੰਸ:,) ਮੁੜਕੇ, ਫਿਰ

## [ਗਉੜੀ ਬੈਰਾਗਣਿ ਮਹਲਾ ੩, ਚਉਪਦਾ-੩੯]

| ਮੂਲ | ਅਰਥ |
|---|---|
| **ਗਉੜੀ ਬੈਰਾਗਣਿ ਮਹਲਾ ੩ ॥ ਸਭੁ ਜਗੁ ਕਾਲੈ ਵਸਿ ਹੈ ਬਾਧਾ ਦੂਜੈ ਭਾਇ॥ ਹਉਮੈ ਕਰਮ ਕਮਾਵਦੇ ਮਨਮੁਖਿ ਮਿਲੈ ਸਜਾਇ ॥ ੧ ॥** | ਦੁਐਤ ਭਾਵ ਵਿਚ ਬੱਧਾ ਹੋਣ ਕਰਕੇ ਸਾਰਾ ਜਗਤ ਕਾਲ ਦੇ ਵੱਸ ਵਿਚ ਪਿਆ ਹੋਇਆ ਹੈ, (ਸੋ ਇਸ ਦੁਐਤ ਭਾਵ ਵਿਚ ਲਗੇ ਹੋਏ ਜੋ ਲੋਕ) ਹਉਮੈ ਦੇ ਕਰਮ ਕਰਦੇ ਹਨ (ਓਹ) ਮਨਮੁਖ ਹਨ (ਉਹਨਾਂ ਨੂੰ ਇਹ ਕਾਲ ਦੇ ਵੱਸ ਵਿਚ ਪੈਣਾ) ਸਜ਼ਾ ਮਿਲ ਰਹੀ ਹੈ॥੧॥ |

ਮੇਰੇ ਮਨ ਗੁਰ ਚਰਣੀ ਚਿਤੁ ਲਾਇ ॥ ਗੁਰਮੁਖਿ ਨਾਮੁ ਨਿਧਾਨੁ ਲੈ ਦਰਗਹ ਲਏ ਛਡਾਇ ॥ ੧ ॥ ਰਹਾਉ ॥

(ਇਸ ਲਈ) ਹੇ ਮੇਰੇ ਮਨ! ਗੁਰੂ ਦੇ ਚਰਨਾਂ ਵਿਚ ਚਿਤ ਲਾ. ਗੁਰੂ ਦੁਆਰਾ ਨਾਮ ਦਾ ਖ਼ਜ਼ਾਨਾ ਪ੍ਰਾਪਤ ਕਰ ਲੈ ਜੋ ਤੈਨੂੰ ਦਰਗਾਹੇ (ਗਿਆਂ) ਛੁਡਾ ਲਵੇ॥੧॥ਰਹਾਉ॥

ਲਖ ਚਉਰਾਸੀਹ ਭਰਮਦੇ ਮਨਹਠਿ ਆਵੈ ਜਾਇ ॥ ਗੁਰ ਕਾ ਸਬਦੁ ਨ ਚੀਨਿਓ ਫਿਰਿ ਫਿਰਿ ਜੋਨੀ ਪਾਇ ॥੨॥

ਮਨ ਦੇ ਹਠ ਵਿਚ (ਰਹਿਣ ਵਾਲੇ) ਜੰਮਦੇ ਮਰਦੇ ਚੁਰਾਸੀ ਲਖ ਜੂਨ ਵਿਚ ਭਟਕਦੇ ਰਹਿੰਦੇ ਹਨ। (ਓਹ) ਗੁਰੂ ਕੇ ਸ਼ਬਦ ਨੂੰ (ਕਿਸੇ ਜਨਮ ਵਿਚ) ਨਹੀਂ ਪਛਾਣਦੇ (ਇਸ ਕਰਕੇ) ਮੁੜ ਮੁੜ ਗਰਭ ਵਿਚ ਪਾਏ ਜਾਂਦੇ ਹਨ॥੨॥

ਗੁਰਮੁਖਿ ਆਪੁ ਪਛਾਣਿਆ ਹਰਿ ਨਾਮੁ ਵਸਿਆ ਮਨਿ ਆਇ॥ ਅਨਦਿਨੁ ਭਗਤੀ ਰਤਿਆ ਹਰਿ ਨਾਮੇ ਸੁਖਿ ਸਮਾਇ ॥੩॥

(ਪਰ ਜਿਨ੍ਹਾਂ ਦੇ) ਮਨ ਵਿਚ ਗੁਰੂ ਦੁਆਰਾ ਹਰੀ ਦਾ ਨਾਮ ਆ ਵਸਦਾ ਹੈ (ਓਹ) ਆਪਾ ਪਛਾਣ ਲੈਂਦੇ ਹਨ, (ਓਹ) ਹਰ ਦਿਨ ਭਗਤੀ ਵਿਚ ਰੱਤੇ ਹੋਏ ਹਰੀ ਨਾਮ ਦੁਆਰਾ ਸੁਖ ਵਿਚ ਸਮਾਏ ਰਹਿੰਦੇ ਹਨ॥੩॥

ਮਨੁ ਸਬਦਿ ਮਰੈ ਪਰਤੀਤਿ ਹੋਇ ਹਉਮੈ ਤਜੇ ਵਿਕਾਰ ॥ ਜਨ ਨਾਨਕ ਕਰਮੀ ਪਾਈਅਨਿ ਹਰਿ ਨਾਮਾ ਭਗਤਿ ਭੰਡਾਰ ॥ ੪ ॥ ੨ ॥ ੧੯ ॥ ੩੯ ॥

(ਜੇ) ਮਨ (ਗੁਰੂ ਕੇ) ਸ਼ਬਦ ਦੁਆਰੇ ਮਰ ਜਾਏ ਤੇ ਹਉਮੈ ਦਾ ਵਿਕਾਰ ਦੂਰ ਕਰ ਦੇਵੇ ਤਾਂ ਪ੍ਰਤੀਤ ਹੋ ਆਉਂਦਾ ਹੈ (ਕਿ ਦੁਐਤ ਹੈ ਨਹੀਂ)। ਦਾਸ ਨਾਨਕ (ਦੀ ਬੇਨਤੀ ਹੈ ਕਿ) ਹਰੀ ਦੇ ਨਾਮ ਦੇ ਭਗਤੀ ਰੂਪ ਭੰਡਾਰੇ ਕਰਮਾਂ ਨਾਲ ਪ੍ਰਾਪਤ ਹੁੰਦੇ ਹਨ॥੪॥੨॥੧੯॥੩੯॥

## [ਗਉੜੀ ਬੈਰਾਗਣਿ ਮਹਲਾ ੩, ਚਉਪਦਾ-੩੭]

**ਮੂਲ** | **ਅਰਥ**

ਗਉੜੀ ਬੈਰਾਗਣਿ ਮਹਲਾ ੩ ॥

ਪੇਈਅੜੈ ਦਿਨ ਚਾਰਿ ਹੈ ਹਰਿ ਹਰਿ ਲਿਖਿ ਪਾਇਆ॥ ਸੋਭਾਵੰਤੀ ਨਾਰਿ ਹੈ ਗੁਰਮੁਖਿ ਗੁਣ ਗਾਇਆ॥ ਪੇਵਕੜੈ ਗੁਣ ਸੰਮਲੈ ਸਾਹੁਰੈ ਵਾਸੁ ਪਾਇਆ॥ ਗੁਰਮੁਖਿ ਸਹਜਿ ਸਮਾਣੀਆ ਹਰਿ ਹਰਿ ਮਨਿ ਭਾਇਆ॥੧॥

(ਮੇਰੇ) ਹਰਿ ਹਰਿ (ਨੇ ਇਹ ਗਲ) ਲਿਖਕੇ ਪਾਈ ਹੋਈ ਹੈ ਕਿ ਹੇ ਜੀਵ ਰੂਪ ਇਸਤ੍ਰੀ! ਇਸ ਸੰਸਾਰ ਰੂਪੀ) ਪੇਕੇ ਘਰ ਵਿਚ (ਤੇਰਾ ਵਾਸਾ) ਥੋੜੇ ਦਿਨਾਂ ਲਈ ਹੈ। (ਜਗਜਾਸੂ ਰੂਪ) ਇਸਤ੍ਰੀ (ਉਹ) ਸ਼ੋਭਾਵੰਤੀ ਹੈ ਜੋ ਗੁਰੂ ਦੁਆਰਾ (ਹਰੀ ਦੇ) ਗੁਣ ਗਾਉਂਦੀ ਹੈ। (ਜੋ ਇਸ ਸੰਸਾਰ ਰੂਪੀ) ਪੇਕੇ ਘਰ ਵਿਚ ਰਹਿੰਦਿਆਂ (ਅੱਗੇ ਜਾਕੇ ਕਦਰ ਪਾਏ ਜਾਣ ਵਾਲੇ) ਗੁਣਾਂ ਦੀ ਸੰਭਾਲ ਕਰਦੀ ਹੈ, (ਉਹ ਪਰਲੋਕ ਰੂਪੀ) ਸਹੁਰੇ ਘਰ ਵਿਚ (ਸਨਮਾਨ ਦਾ) ਵਾਸਾ ਪਾਏਗੀ। (ਹਾਂ ਜਿਨ੍ਹਾਂ ਜਗਜਾਸੂ ਰੂਪ ਇਸਤ੍ਰੀਆਂ ਨੂੰ) ਗੁਰੂ ਦੁਆਰਾ ਹਰੀ ਹਰਿ ਮਨ ਵਿਚ ਪਿਆਰਾ ਲਗਾ ਹੈ (ਓਹ) ਸਹਿਜ ਵਿਚ ਸਮਾਈਆਂ ਰਹਿਣਗੀਆਂ॥੧॥

ਸਸੁਰੈ ਪੇਈਐ ਪਿਰੁ ਵਸੈ ਕਹੁ ਕਿਤੁ ਬਿਧਿ ਪਾਈਐ ॥ ਆਪਿ ਨਿਰੰਜਨੁ ਅਲਖੁ ਹੈ ਆਪੇ ਮੇਲਾਈਐ ॥ ੧ ॥ ਰਹਾਉ ॥

(ਪ੍ਰਸ਼ਨ:) (ਇਸ ਤੋਂ ਤਾਂ ਪਤਾ ਲਗਾ ਕਿ) ਸਹੁਰੇ ਪੇਕੇ (ਲੋਕ ਪ੍ਰਲੋਕ ਵਿਚ) ਪਤੀ (ਪਰਮੇਸ਼ੁਰ ਸਾਰੇ) ਵਸਦਾ ਹੈ (ਹੁਣ ਦੱਸੋ ਉਸ ਨੂੰ) ਕਿਸ ਬਿਧੀ ਨਾਲ ਪਾਈਦਾ ਹੈ? (ਉੱਤਰ:) ਉਹ (ਸਾਥੋਂ) ਲਖਿਆ ਨਹੀਂ ਜਾਂਦਾ (ਕਿਉਂਕਿ) ਉਹ ਮਾਇਆ ਰੂਪ ਵਾਲਾ ਨਹੀਂ ਹੈ, (ਇਸ ਕਰਕੇ ਉਹ ਆਪ ਜਗਜਾਸੂ ਰੂਪ

ਇਸਤ੍ਰੀਆਂ ਨੂੰ) ਆਪੇ (ਨਾਲ) ਮਿਲਾ ਲੈਂਦਾ ਹੈ॥੧॥ਰਹਾਉ॥

ਆਪੇ ਹੀ ਪ੍ਰਭੁ ਦੇਹਿ ਮਤਿ ਹਰਿ ਨਾਮੁ ਧਿਆਈਐ ॥ ਵਡਭਾਗੀ ਸਤਿਗੁਰੁ ਮਿਲੈ ਮੁਖਿ ਅੰਮ੍ਰਿਤੁ ਪਾਈਐ ॥ ਹਉਮੈ ਦੁਬਿਧਾ ਬਿਨਸਿ ਜਾਇ ਸਹਜੇ ਸੁਖਿ ਸਮਾਈਐ॥ ਸਭੁ ਆਪੇ ਆਪਿ ਵਰਤਦਾ ਆਪੇ ਨਾਇ ਲਾਈਐ ॥ ੨ ॥

(ਪ੍ਰਸ਼ਨ: ਉਹ ਕੀਕੂੰ ਆਪਣੇ ਨਾਲ ਮੇਲਦਾ ਹੈ? ਉੱਤਰ:) (ਉਹ ਪ੍ਰਭੂ ਆਪੇ ਹੀ (ਐਸੀ) ਮਤਿ ਦੇਂਦਾ ਹੈ (ਕਿ ਜਿਸ ਨੂੰ ਪਾਕੇ ਉਸ) ਹਰੀ ਦਾ ਨਾਮ ਧਿਆਈਦਾ ਹੈ। (ਪ੍ਰਸ਼ਨ:ਹਰੀ ਨਾਮ ਕੀਕੂੰ ਪਾਈਦਾ ਹੈ? ਉੱਤਰ:) ਸਤਿਗੁਰੂ ਮਿਲ ਪੈਂਦਾ ਹੈ ਉਹ ਮੂੰਹ ਵਿਚ ਨਾਮ ਅੰਮ੍ਰਿਤ ਪਾ ਦੇਂਦਾ ਹੈ, (ਪਰ ਉਹ ਸਤਿਗੁਰੂ ਬੀ) ਵਡੇ ਭਾਗਾਂ ਨਾਲ (ਮਿਲਦਾ) ਹੈ। (ਭਾਵ ਪ੍ਰਭੂ ਹੀ ਭਾਗਾਂ ਨੂੰ ਉਦੈ ਕਰੇ ਤਾਂ ਸਤਿਗੁਰ ਮਿਲਦਾ ਹੈ)। (ਹਰੀ ਦੇ ਨਾਮ ਨਾਲ) ਹਉਮੈਂ ਤੇ ਦੁਐਤ ਵਾਲੀ ਬੁੱਧੀ ਨਾਸ਼ ਹੋ ਜਾਂਦੀ ਹੈ ਤੇ ਸਹਿਜ ਹੀ (ਆਤਮ)-ਸੁਖ ਵਿਚ ਸਮਾਏ ਰਹੀਦਾ ਹੈ। (ਫਿਰ ਦਿੱਸ ਪੈਂਦਾ ਹੈ ਕਿ ਪ੍ਰਭੂ) ਸਾਰੇ ਆਪੇ ਆਪ ਵਰਤ ਰਿਹਾ ਹੈ ਤੇ ਆਪੇ (ਉਹ) ਨਾਮ ਵਿਚ ਪਿਆ ਲਾਉਂਦਾ ਹੈ॥੨॥

ਮਨਮੁਖਿ ਗਰਬਿ ਨ ਪਾਇਓ ਅਗਿਆਨ ਇਆਣੇ ॥ ਸਤਿਗੁਰ ਸੇਵਾ ਨਾ ਕਰਹਿ ਫਿਰਿ ਫਿਰਿ ਪਛੁਤਾਣੇ ॥ ਗਰਭ ਜੋਨੀ ਵਾਸੁ ਪਾਇਦੇ ਗਰਭੇ ਗਲਿ ਜਾਣੇ ॥ ਮੇਰੇ ਕਰਤੇ ਏਵੈ ਭਾਵਦਾ ਮਨਮੁਖ ਭਰਮਾਣੇ॥੨॥

(ਪ੍ਰਸ਼ਨ: ਸਾਰੇ ਕਿਉਂ ਨਹੀਂ ਪਾ ਲੈਂਦੇ? ਉੱਤਰ : ਜੋ ਗੁਰਮੁਖ ਹੋ ਜਾਂਦੇ ਹਨ ਓਹ ਤਾਂ ਪਾ ਲੈਂਦੇ ਹਨ ਪਰ) ਮਨਮੁਖ ਨਹੀਂ ਪਾਉਂਦੇ (ਕਿਉਂ ਕਿ ਓਹ) ਹੰਕਾਰ ਵਿਚ (ਵਸਦੇ) ਹਨ, (ਓਹ) ਅਗਿਆਨ ਵਿਚ ਮੂਰਖ (ਹੋਏ ਹੋਏ ਹੁੰਦੇ) ਹਨ। ਸਤਿਗੁਰ ਦੀ ਸੇਵਾ ਨਹੀਂ ਕਰਦੇ (ਇਹ ਉਹਨਾਂ ਦਾ ਇਆਣਪੁਣਾ ਹੈ, ਇਸੇ ਕਰਕੇ) ਮੁੜ ਮੁੜ ਪਛੋਤਾਉਂਦੇ ਹਨ। (ਕਿਉਂਕਿ ਉਹਨਾਂ ਨੂੰ ਬਾਰ ਬਾਰ) ਗਰਭ ਵਿਚ ਵਾਸਾ ਪਾਉਣਾ ਪੈਂਦਾ ਹੈ (ਸੋ ਬਾਰ ਬਾਰ) ਗਰਭ ਵਿਚ ਗਲਦੇ ਰਹਿਣਗੇ। ਮਨਮੁਖ ਭਟਕਦੇ ਰਹਿਣ ਇਹ ਗਲ ਮੇਰੇ ਕਰਤਾਰ ਨੂੰ ਏਸੇ ਤਰ੍ਹਾਂ ਹੀ ਭਾਉਂਦੀ ਹੈ॥੩॥

ਮੇਰੈ ਹਰਿ ਪ੍ਰਭਿ ਲੇਖੁ ਲਿਖਾਇਆ ਧੁਰਿ ਮਸਤਕਿ ਪੂਰਾ ॥ ਹਰਿ ਹਰਿ ਨਾਮੁ ਧਿਆਇਆ ਭੇਟਿਆ ਗੁਰੁ ਸੂਰਾ ॥ ਮੇਰਾ ਪਿਤਾ ਮਾਤਾ ਹਰਿ ਨਾਮੁ ਹੈ ਹਰਿ ਬੰਧਪੁ ਬੀਰਾ ॥ ਹਰਿ ਹਰਿ ਬਖਸਿ ਮਿਲਾਇ ਪ੍ਰਭ ਜਨੁ ਨਾਨਕੁ ਕੀਰਾ ॥ ੪ ॥ ੩ ॥ ੧੭ ॥ ੩੭ ॥

(ਸ਼ੁਕਰ ਹੈ ਕਿ) ਮੇਰੇ ਹਰੀ ਪ੍ਰਭੂ ਨੇ ਧੁਰੋਂ (ਹੀ) ਮੇਰੇ ਮੱਥੇ ਉਤੇ (ਹਰਿ ਨਾਮ ਦੀ ਦਾਤ ਦਾ) ਪੂਰਾ ਲੇਖ ਲਿਖ ਦਿਤਾ ਸੀ (ਜਿਸ ਕਰਕੇ ਮੈਨੂੰ) ਪੂਰਾ ਗੁਰੂ ਮਿਲ ਪਿਆ (ਤੇ ਉਸ ਦੀ ਮਿਹਰ ਨਾਲ ਮੈਂ) ਹਰਿ ਹਰਿ ਨਾਮ ਧਿਆਇਆ ਹੈ। ਹੁਣ ਮੇਰਾ, ਪਿਤਾ, ਮਾਤਾ, ਸਾਕ, ਭਿਰਾਉ (ਸਭੋ ਕੁਛ) ਹਰਿ ਹਰਿ ਨਾਮ ਹੀ ਹੈ। (ਹੁਣ ਇਹੀ ਅਰਦਾਸ ਹੈ ਕਿ) ਹੇ ਹਰੀ ਹਰਿ ਪ੍ਰਭੂ! ਮੈਨੂੰ ਬਖਸ਼ਿਸ਼ ਕਰਕੇ ਮਿਲਾ ਲਓ, ਨਾਨਕ (ਆਪ ਦਾ) ਗਰੀਬ ਦਾਸ ਹੈ॥੪॥੩॥੧੭॥੩੭॥

**ਨਿਰੁਕਤ**- ਚਾਰਿ ਦਿਨ- ਚਾਰ ਦਿਹਾੜੇ, ਮੁਰਾਦ ਹੈ ਥੋੜੇ ਦਿਨਾਂ ਤੋਂ।

ਬੰਧਪੁ- ਸਾਕ।

ਬੀਰਾ- ਬੀਰ, ਵੀਰ, ਭਾਈ।

ਕੀਰਾ- ਕੀਰ=ਗਰੀਬ।

(ਗਉੜੀ ਬੈਰਾਗਣਿ ਮਹਲਾ ੩, ਚਉਪਦਾ-੩੮)

| ਮੂਲ | ਅਰਥ |
|---|---|
| ਗਉੜੀ ਬੈਰਾਗਣਿ ਮਹਲਾ ੩ ॥ ਸਤਿਗੁਰ ਤੇ ਗਿਆਨੁ ਪਾਇਆ ਹਰਿ ਤਤੁ ਬੀਚਾਰਾ ॥ ਮਤਿ ਮਲੀਣ ਪਰਗਟੁ ਭਈ ਜਪਿ ਨਾਮੁ ਮੁਰਾਰਾ ॥ ਸਿਵਿ ਸਕਤਿ ਮਿਟਾਈਆ ਚੂਕਾ ਅੰਧਿਆਰਾ॥ ਧੁਰਿ ਮਸਤਕਿ ਜਿਨ ਕਉ ਲਿਖਿਆ ਤਿਨ ਹਰਿ ਨਾਮੁ ਪਿਆਰਾ ॥ ੧ ॥ | (ਅਰਥ ਰਹਾਉ ਤੋਂ ਟੁਰੇਗਾ) ਹੇ ਸੰਤ ਜਨੋ! ਹਰੀ ਕਿਸ ਬਿਧੀ ਨਾਲ ਪਾਈਦਾ ਹੈ, ਜਿਸਨੂੰ ਦੇਖਕੇ ਮੈਂ ਜੀਉ ਜੀਉ ਪਵਾਂ? ਹੇ ਗੁਰੋ (ਮੈਨੂੰ) ਹਰੀ ਮਿਲਾ ਦਿਓ ਜਿਸ ਬਿਨਾ ਚਸਾ ਭਰ ਨਾ ਜੀਉਂਦੀ ਰਹਿ ਸਕਾਂ (ਸਦਾ) ਹਰੀ ਰਸ ਪੀਂਦੀ ਰਹਾਂ॥੧॥ਰਹਾਉ। |
| ਹਰਿ ਕਿਤੁ ਬਿਧਿ ਪਾਈਐ ਸੰਤ ਜਨਹੁ ਜਿਸੁ ਦੇਖਿ ਹਉ ਜੀਵਾ ॥ ਹਰਿ ਬਿਨੁ ਚਸਾ ਨ ਜੀਵਤੀ ਗੁਰ ਮੇਲਿਹੁ ਹਰਿ ਰਸੁ ਪੀਵਾ ॥ ੧ ॥ ਰਹਾਉ ॥ | (ਉੱਤਰ: ਅਪਣੇ ਤਜਰਬੇ ਤੋਂ ਉੱਤਰ ਦੇਂਦੇ ਹਨ:) (ਅਸਾਂ ਨਿਜ ਤੱਤ ਦਾ) ਗਿਆਨ (ਤੇ) ਹਰੀ ਤੱਤ੍ਵ ਦਾ ਵੀਚਾਰ ਸਤਿਗੁਰੂ ਤੋਂ ਪਾਇਆ ਹੈ (ਇਸ ਤਰ੍ਹਾਂ ਕਿ ਪਹਿਲੋਂ ਅਪਣੀ ਮਤਿ ਦੇ 'ਆਵਰਣ' 'ਨਾ-ਆਵਰਣ' ਦਾ ਥਹੁ ਨਹੀਂ ਸੀ, ਗੁਰੂ ਨੂੰ ਮਿਲਕੇ ਮਤ ਦੀ ਮਲਿਣਤਾ ਪ੍ਰਗਟ ਹੋ ਗਈ (ਫਿਰ ਗੁਰੂ ਦੇ ਦਿਤੇ) ਹਰੀ ਨਾਮ ਨੂੰ ਜਪਿਆ (ਜਿਸ ਕਰਕੇ ਕਲਜਾਣ ਸਰੂਪ ਮਿਲ ਪਿਆ। ਇਸ) ਕਲਜਾਣ ਸਰੂਪ ਨੇ ਮਾਇਆ ਮੇਟ ਦਿੱਤੀ ਤੇ (ਅਗਿਆਨ ਦਾ) ਹਨੇਰਾ ਚੁੱਕ ਗਿਆ। (ਸੋ ਭਾਈ ਮੂਲਕ ਗੱਲ ਇਹ ਹੈ ਕਿ (ਧੁਰੋਂ ਜਿਨ੍ਹਾਂ ਦੇ ਮੱਥੇ ਤੇ ਲਿਖਿਆ ਹੈ ਉਨ੍ਹਾਂ ਨੂੰ ਹਰੀ ਦਾ ਨਾਮ ਪਿਆਰਾ ਲਗਦਾ ਹੈ॥੧॥ |
| ਹਉ ਹਰਿ ਗੁਣ ਗਾਵਾ ਨਿਤ ਹਰਿ ਸੁਣੀ ਹਰਿ ਹਰਿ ਗਤਿ ਕੀਨੀ ॥ ਹਰਿ ਰਸੁ ਗੁਰ ਤੇ ਪਾਇਆ ਮੇਰਾ ਮਨੁ ਤਨੁ ਲੀਨੀ॥ ਧਨੁ ਧਨੁ ਗੁਰੁ ਸਤ ਪੁਰਖੁ ਹੈ ਜਿਨਿ ਭਗਤਿ ਹਰਿ ਦੀਨੀ ॥ ਜਿਸੁ ਗੁਰ ਤੇ ਹਰਿ ਪਾਇਆ ਸੋ ਗੁਰੁ ਹਮ ਕੀਨੀ ॥੨॥ | (ਹੁਣ ਦਸ਼ਾ ਇਹ ਹੈ ਕਿ) ਮੈਂ ਨਿੱਤ ਹਰੀ ਦੇ ਗੁਣ ਗਾਉਂਦਾ ਹਾਂ ਹਰੀ (ਦੇ ਗੁਣ) ਸੁਣਦਾ ਹਾਂ, ਮੇਰੀ ਗਤਿ ਹਰੀ ਹਰਿ ਨੇ ਆਪ ਕਰ ਦਿੱਤੀ ਹੈ, (ਕਿਉਂਕਿ) ਗੁਰੂ ਤੋਂ ਹਰੀ ਰਸ ਪ੍ਰਾਪਤ ਕੀਤਾ ਹੈ, ਜਿਸ ਵਿਚ ਮੇਰਾ ਮਨ ਤੇ ਤਨ ਲੀਨ ਰਹਿੰਦਾ ਹੈ। (ਇਹ ਪ੍ਰਤੱਖ ਗਤੀ ਹੈ) ਧੰਨ ਹੈ ਧੰਨ ਹੈ ਮੇਰਾ ਸਤ ਪੁਰਖ ਗੁਰੂ ਜਿਸਨੇ ਹਰੀ ਦੀ ਭਗਤੀ (ਮੈਨੂੰ) ਦਿੱਤੀ ਹੈ। ਅਸਾਂ ਨੇ ਉਹ ਗੁਰੂ ਕੀਤਾ ਹੈ ਜਿਸ ਗੁਰੂ ਤੋਂ (ਅਸਾਂ ਨੇ) ਹਰੀ ਨੂੰ ਪ੍ਰਾਪਤ ਕਰ ਲਿਆ ਹੈ॥੨॥ |
| ਗੁਣਦਾਤਾ ਹਰਿ ਰਾਇ ਹੈ ਹਮ ਅਵਗਣਿਆਰੇ ॥ ਪਾਪੀ ਪਾਥਰ ਡੂਬਦੇ ਗੁਰਮਤਿ ਹਰਿ ਤਾਰੇ॥ ਤੂੰ ਗੁਣਦਾਤਾ ਨਿਰਮਲਾ ਹਮ ਅਵਗਣਿਆਰੇ ॥ ਹਰਿ ਸਰਣਾਗਤਿ ਰਾਖਿ ਲੇਹੁ ਮੂੜ ਮੁਗਧ ਨਿਸਤਾਰੇ ॥ ੩ ॥ | (ਅਰਦਾਸ) (ਸਾਰੇ) ਗੁਣਾਂ ਦਾ ਦਾਤਾ (ਹੇ) ਹਰੀ ਰਾਇ! ਤੂੰ ਆਪ ਹੈਂ; ਅਸੀਂ ਔਗੁਣਾਂ ਵਾਲੇ ਹਾਂ, ਪਾਪੀ ਹਾਂ (ਪਾਪਾਂ ਦੇ ਬੋਝ ਨਾਲ) ਪੱਥਰ ਵਾਂਙੂ ਡੁਬਦੇ ਜਾਂਦੇ ਸਾਂ, ਗੁਰਮਤ (ਦੇਕੇ) ਹਰੀ ਜੀ! (ਤੁਸਾਂ ਨੇ) ਤਾਰੇ ਹਾਂ। ਅਸੀਂ ਤਾਂ ਔਗੁਣਾਂ ਵਾਲੇ ਹਾਂ (ਪਰ) ਤੂੰ (ਆਪ) ਨਿਰਮਲ ਹੈਂ (ਤੇ ਨਿਰਮਲ ਕਰਕੇ) ਗੁਣਾਂ ਦੇ ਦੇਣ ਵਾਲਾ ਹੈਂ। ਹੇ ਹਰੀ! ਅਸੀਂ ਤੇਰੀ ਸ਼ਰਣ ਵਿਚ ਆਏ ਹਾਂ (ਸਾਨੂੰ) ਰੱਖ ਲਓ (ਅਸੀ) ਮੂੜ (ਹਾਂ) ਮੂਰਖ (ਹਾਂ, ਸਾਡੇ ਵਰਗੇ ਤੁਸਾਂ ਕਈ) ਤਾਰੇ ਹਨ॥੩॥ |

ਸਹਜੁ ਅਨੰਦੁ ਸਦਾ ਗੁਰਮਤੀ ਹਰਿ ਹਰਿ ਮਨਿ ਧਿਆਇਆ ॥ ਸਜਣੁ ਹਰਿ ਪ੍ਰਭੁ ਪਾਇਆ ਘਰਿ ਸੋਹਿਲਾ ਗਾਇਆ ॥ ਹਰਿ ਦਇਆ ਧਾਰਿ ਪ੍ਰਭ ਬੇਨਤੀ ਹਰਿ ਹਰਿ ਚੇਤਾਇਆ ॥ ਜਨ ਨਾਨਕੁ ਮੰਗੈ ਧੂੜਿ ਤਿਨ ਜਿਨ ਸਤਿਗੁਰੁ ਪਾਇਆ ॥ ੪ ॥ ੪ ॥ ੧੮ ॥ ੩੮ ॥

(ਹੁਣ ਪ੍ਰਾਪਤ ਵਸਤੂ ਦੇ ਸ਼ੁਕਰੀਏ ਦਾ ਤੇ ਬੇਨਤੀ ਦਾ ਮਿਲਵਾਂ ਭਾਵ ਚੱਲਦਾ ਹੈ) ਹਰੀ ਹਰਿ ਨੂੰ ਮਨ ਵਿਚ (ਸਦਾ) ਧਿਆਇਆ ਹੈ ਸਹਜ ਦਾ ਅਨੰਦ ਸਦਾ ਬਣਿਆ ਰਹਿੰਦਾ ਹੈ, (ਪਰ ਇਹ) ਗੁਰੂ ਦੀ ਮਤ ਤੋਂ (ਪ੍ਰਾਪਤ ਹੋਇਆ) ਹੈ। (ਸੱਚਾ) ਸੱਜਣ ਹਰੀ ਪ੍ਰਭੂ (ਅਸਾਂ) ਪਾ ਲਿਆ ਹੈ, (ਇਸ ਕਰਕੇ ਸਾਡੇ) ਘਰਿ ਵਿਚ (ਸਦਾ) ਖੁਸ਼ੀ ਦੇ ਗੀਤ ਗਾਏ ਜਾ ਰਹੇ ਹਨ। ਹੇ ਪ੍ਰਭੂ, ਹੇ ਹਰੀ! (ਆਪ ਅੱਗੇ ਹੁਣ ਬੀ ਇਹੋ) ਬੇਨਤੀ ਹੈ (ਕਿ ਸਾਡੇ ਉਤੇ) ਦਇਆ ਧਾਰੀ ਰੱਖੋ (ਤੇ ਸਾਨੂੰ) ਹਰੀ ਹਰਿ (ਨਾਮ) ਯਾਦ ਕਰਾਈ ਰੱਖੋ, ਅਤੇ ਜਿਨ੍ਹਾਂ (ਸਤਿ ਪੁਰਖਾਂ ਨੇ) ਸਤਿਗੁਰੂ ਪਾ ਲਿਆ ਹੈ ਉਨ੍ਹਾਂ ਦੀ (ਚਰਨ) ਧੂੜ ਦਾਸ ਨਾਨਕ ਮੰਗਦਾ ਹੈ (ਓਹ ਦੇਈ ਰੱਖੋ)॥੪॥੪॥੧੮॥੩੮॥

**ਨਿਰੁਕ੍ਤ**- ਮੁਰਾਰਾ- ਮੁਰਾਰੀ ਦਾ। ਹਰੀ ਦਾ। ਵਾਹਿਗੁਰੂ ਦਾ।

ਸਿਵਿ ਸਕਤਿ- ਸ਼ਿਵ- ਕਲਜਾਣ ਸਰੂਪ। ਪਰਮਾਤਮਾ। ਸਕਤਿ=ਮਾਇਆ, ਅਥਵਾ ਪ੍ਰਕ੍ਰਿਤੀ।

ਤਨੁ ਲੀਨੀ, ਹਮ ਕੀਨੀ-ਦੋਹਾਂ ਵਿਚ 'ਲੀਨੀ' ਤੇ 'ਕੀਨੀ' ਦੋਇ ਕ੍ਰਿਯਾ ਪਦ ਇਸਤ੍ਰੀ ਲਿੰਗ ਹਨ, ਪਰ ਇਥੇ ਪੁਲਿੰਗ ਅਰਥਾਂ ਵਿਚ ਪਏ ਹਨ। ਇਹ ਖੁੱਲ੍ਹ ਲੈਣੀ ਕਵੀਆਂ ਦਾ ਅਧਿਕਾਰ ਹੈ। ਰਚਨਾ ਛੰਦ ਵਿਚ ਹੋਣ ਕਰਕੇ ਪਾਦ ਪੂਰਣਤਾ ਲਈ ਕੰਨੇ ਦੀ ਥਾਂ ਬਿਹਾਰੀ ਲਗੀ ਹੈ।

[ਗਉੜੀ ਗੁਅਰੇਰੀ ਮਹਲਾ ੪, ਚਉਪਦਾ-੩੯]

## ਗਉੜੀ ਗੁਆਰੇਰੀ ਮਹਲਾ ੪ ਚਉਥਾ ਚਉਪਦੇ

## ੧ੴ ਸਤਿਗੁਰ ਪ੍ਰਸਾਦਿ॥

| ਮੂਲ | ਅਰਥ |
|---|---|
| ਪੰਡਿਤੁ ਸਾਸਤ ਸਿਮ੍ਰਿਤਿ ਪੜਿਆ ॥ ਜੋਗੀ ਗੋਰਖੁ ਗੋਰਖੁ ਕਰਿਆ ॥ ਮੈ ਮੂਰਖ ਹਰਿ ਹਰਿ ਜਪੁ ਪੜਿਆ ॥੧॥ | ਪੰਡਿਤ ਸਿੰਮ੍ਰਤੀਆਂ ਤੇ ਸ਼ਾਸਤ੍ਰ ਪੜਦਾ ਹੈ, ਜੋਗੀ (ਹਰ ਗੱਲੇ) ਗੋਰਖ ਗੋਰਖ ਕਰਦਾ ਹੈ। ਮੈਂ ਮੂਰਖ (ਇਕੋ) ਹਰਿ ਹਰਿ ਦਾ ਜਪ (ਹੀ) ਪੜਦਾ ਹਾਂ॥੧॥ |
| ਨਾ ਜਾਨਾ ਕਿਆ ਗਤਿ ਰਾਮ ਹਮਾਰੀ ॥ ਹਰਿ ਭਜੁ ਮਨ ਮੇਰੇ ਤਰੁ ਭਉਜਲੁ ਤੂ ਤਾਰੀ ॥ ੧ ॥ ਰਹਾਉ ॥ | ਹੇ ਰਾਮ! ਪਤਾ ਨਹੀਂ ਸਾਡੀ ਗਤੀ ਕੀਹ ਹੋਵੇਗੀ? ਹੇ ਮੇਰੇ ਮਨਾਂ! (ਸੋਚਾਂ ਛੋੜ ਦੇਹ) ਹਰੀ ਦਾ ਭਜਨ ਕਰ ਤੇ ਸੰਸਾਰ ਸਾਗਰ ਤੋਂ ਤਾਰੀ ਲਾ ਕੇ ਤਰ ਜਾਹ*॥੧॥ਰਹਾਉ॥ |
| ਸੰਨਿਆਸੀ ਬਿਭੂਤ ਲਾਇ ਦੇਹ ਸਵਾਰੀ॥ ਪਰ ਤ੍ਰਿਅ ਤਿਆਗੁ ਕਰੀ ਬ੍ਰਹਮਚਾਰੀ॥ ਮੈ ਮੂਰਖ ਹਰਿ ਆਸ ਤੁਮਾਰੀ ॥ ੨ ॥ | ਸੰਨਿਆਸੀ ਭਸਮ ਲਾ ਕੇ ਦੇਹ ਨੂੰ ਸੰਵਾਰਦਾ ਹੈ। ਬ੍ਰਹਮਚਾਰੀ (ਸਾਰੇ ਵਜਸਨਾਂ ਦਾ ਤਜਾਗ ਕਰਦਾ) ਵਿਸ਼ੇਸ਼ ਤਜਾਗ ਇਸਤ੍ਰੀ ਦਾ ਕਰਦਾ ਹੈ। (ਪਰ) ਮੈਂ ਮੂਰਖ ਨੂੰ ਹੇ ਹਰੀ! ਤੇਰੀ ਹੀ ਆਸ ਹੈ (ਭਾਵ ਤੇਰੇ ਆਸ਼੍ਰਯ ਪਰਨੇ ਹਾਂ)॥੨॥ |

* ਤਾਰੀ ਦਾ ਅਰਥ ਬੇੜੀ ਤੇ ਨਦੀ ਵੀ ਲਾ ਲੈਂਦੇ ਹਨ।

| | |
|---|---|
| ਖਤ੍ਰੀ ਕਰਮ ਕਰੇ ਸੂਰਤਣੁ ਪਾਵੈ ॥ ਸੂਦੁ ਵੈਸੁ ਪਰ ਕਿਰਤਿ ਕਮਾਵੈ ॥ ਮੈ ਮੂਰਖ ਹਰਿ ਨਾਮੁ ਛਡਾਵੈ ॥ ੩ ॥ | ਖਤ੍ਰੀ (ਖਜਤ੍ਰਤ੍ਰ ਦੇ) ਕਰਮ ਕਰਦਾ ਸੂਰਮ ਗਤੀ ਪਾਉਂਦਾ ਹੈ। ਸੂਦ੍ਰ ਤੇ ਵੈਸ਼ ਪਰਾਈ (ਤੇ ਅਪਣੀ) ਕਿਰਤ ਕਮਾਉਂਦਾ ਹੈ। (ਪਰ) ਮੈਂ ਮੂਰਖ ਨੂੰ (ਹੇ) ਹਰੀ! (ਤੇਰਾ) ਨਾਮ ਛੁਡਾਵੇਗਾ॥੩॥ |
| ਸਭ ਤੇਰੀ ਸ੍ਰਿਸਟਿ ਤੂੰ ਆਪਿ ਰਹਿਆ ਸਮਾਈ॥ ਗੁਰਮੁਖਿ ਨਾਨਕ ਦੇ ਵਡਿਆਈ॥ ਮੈ ਅੰਧੁਲੇ ਹਰਿ ਟੇਕ ਟਿਕਾਈ ॥ ੪ ॥ ੧ ॥ ੩੯ ॥ | (ਵਰਣਾਸ਼੍ਰਮਾਂ ਵਿਚ ਕਿ ਉਨ੍ਹਾਂ ਦੇ ਬਾਹਰ) ਸਾਰੀ ਸ੍ਰਿਸ਼ਟੀ ਤੇਰੀ (ਰਚੀ ਹੋਈ) ਹੈ ਤੂੰ (ਸਭ ਵਿਚ) ਆਪ ਸਮਾ ਰਿਹਾ ਹੈਂ, (ਉਸ ਵਿਚੋਂ ਜੋ ਨਾਮ ਅਰਾਧ ਕੇ) ਗੁਰਮੁਖ (ਹੋਏ ਹਨ, ਉਨ੍ਹਾਂ ਨੂੰ ਤੂੰ ਵਡਿਆਈ ਦੇਂਦਾ ਹੈਂ) ਹੇ ਨਾਨਕ! ਮੈਂ ਅੰਧੁਲੇ ਨੇ ਹਰੀ ਦੀ ਟੇਕ ਧਾਰਨ ਕੀਤੀ ਹੈ॥੪॥੧॥੩੯॥ |

**ਵਜਾਖਜਾ**- ਸਾਰੇ ਸ਼ਬਦ ਵਿਚ ਆਪ ਨੂੰ ਮੂਰਖ ਕਹਿਕੇ ਨਾਮ ਦੀ ਵਡਿਆਈ ਸੂਚਿਤ ਕੀਤੀ ਹੈ। ਹੋਰਨਾਂ ਮਿਸਾਲਾਂ ਵਿਚ ਉਹਨਾਂ ਦੇ ਕਰਮ ਧਰਮ ਦੱਸੇ ਹਨ, ਹਰੀ ਦੀ ਨਿਕਟਤਾ ਨਹੀਂ ਦੱਸੀ। ਹਰੀ ਸਿਮਰਨ ਵਿਚ ਹਰੀ ਪਰਾਯਣਤਾ ਤੇ ਫਲ ਹਰੀ ਨਿਕਟਤਾ ਦੀ ਪ੍ਰਾਪਤੀ ਹੈ।

**ਨਿਰੁਕ੍ਤ**- ਤਾਰੀ-ਤਰਨੇ ਦੀ ਕ੍ਰਿਯਾ, ਤਰਨਾ। (੨) ਜਿਸਨੂੰ ਤਰ ਕੇ ਲੰਘੀਦਾ ਹੈ, ਨਦੀ। ਪਰ 'ਭਉਜਲ' ਪਦ ਵਿਚ ਪਿਆ ਹੈ। (੩) ਜਿਸ ਨਾਲ ਤਰੀਦਾ ਹੈ, ਉਹ ਬੇੜੀ ਹੈ।

ਪਰ ਤ੍ਰਿਅ- ਆਮ ਅਰਥ ਹੈ ਪਰਾਈ ਇਸਤ੍ਰੀ। ਪਰ ਬ੍ਰਹਮਚਾਰੀ ਨੂੰ ਮੂਲੋਂ ਇਸਤ੍ਰੀ ਵਰਜਿਤ ਹੈ, ਸਗੋਂ ਸਾਰੇ ਵਜਸਨ ਵਰਜਿਤ ਹਨ, ਇਸ ਕਰਕੇ 'ਪਰ' ਦਾ ਅਰਥ 'ਵਿਸ਼ੇਸ਼' ਯਾ 'ਮੂਲੋਂ' ਹੈ। ਇਹ ਪਦ 'ਤਿਆਗ' ਦਾ ਕ੍ਰਿਯਾ ਵਿਸ਼ੇਸ਼ਣ ਹੈ। ਉਵੇਂ ਵੀ ਬ੍ਰਹਮਚਾਰੀ ਨੂੰ ਜਦ ਵਿਵਾਹ ਹੀ ਵਰਜਿਤ ਹੈ ਤਾਂ ਉਸ ਲਈ ਸਭ ਇਸਤ੍ਰੀ ਪਰਾਈ ਹੈ, ਕੋਈ ਬੀ ਅਪਣੀ ਨਹੀਂ।

ਸੂਦੁ ਵੈਸੁ...ਕਮਾਵੈ-ਦੁਇ ਕਿਰਤ ਕਰਦੇ ਹਨ, ਸੂਦਰ ਤਾਂ ਪਰਾਈ ਸੇਵਾ ਕਰਦਾ ਹੈ ਤੇ ਵੈਸ਼ ਖੇਤੀ ਆਦਿ ਜੋ ਕੰਮ ਕਰਦਾ ਹੈ ਉਹ ਬੀ ਕਿਰਤ ਹੈ, ਜੋ ਉਹ ਆਪਣੀ ਕਿਰਤ ਕਰਦਾ ਹੈ।

ਅੰਧੁਲੇ- ਕਹਿਣ ਤੋਂ ਆਪ ਨੂੰ ਨਿੰਮ੍ਰਤਾ ਵਿਚ ਅਜਾਣ ਦੱਸਦੇ ਰਹੇ ਹਨ, ਪਰ ਨਾਮ ਉਤੇ ਅਹਿੱਲ ਦ੍ਰਿੜਤਾ ਬੀ ਸੂਚਨ ਕਰਦੇ ਹਨ।

ਅੰਧੁਲਾ-ਟੇਕ ਲਾ ਲਾਕੇ ਟੁਰਦਾ ਹੈ ਇਸ ਕਰਕੇ ਟੇਕ ਟਿਕਾਈ ਕਿਹਾ ਹੈ, ਯਥਾ:-

ਮੈਂ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਾਕਾਰਾ॥ (ਤਿਲੰਗ ਨਾਮਦੇਵ-੧)

## [ਗਉੜੀ ਗੁਆਰੇਰੀ ਮਹਲਾ ੪, ਚਉਪਦਾ-੪੦]

**ਪ੍ਰਾਕ੍ਕਥਨ**- ਅਗਲੇ ਸ਼ਬਦ ਵਿਚ ਨਿਰਗੁਣ ਉਪਾਸਨਾ ਦੀ ਜਾਚ ਦੱਸਦੇ ਹਨ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੪ ॥ ਨਿਰਗੁਣ ਕਥਾ ਕਥਾ ਹੈ ਹਰਿ ਕੀ ॥ ਭਜੁ ਮਿਲਿ ਸਾਧੂ ਸੰਗਤਿ ਜਨ ਕੀ ॥ ਤਰੁ ਭਉਜਲੁ ਅਕਥ ਕਥਾ ਸੁਨਿ ਹਰਿ ਕੀ ॥ ੧ ॥ | (ਹਰਿ ਜੀ ਦੇ ਸਰਗੁਣ ਸਰੂਪਾ ਦੀ ਕਥਾ ਸਰਗੁਣ ਕੌਤਕਾਂ ਦੀ ਹੋਣ ਕਰਕੇ ਸਰਗੁਣ ਕਥਾ ਹੈ, ਇਸੀ ਤਰ੍ਹਾਂ) ਹਰੀ ਦੇ (ਨਿਰਗੁਣ ਸਰੂਪ ਦੀ) ਕਥਾ ਨਿਰਗੁਣ ਕਥਾ ਹੈ, ਸੋ ਸਾਧੂ ਜਨਾਂ ਦੀ ਸੰਗਤਿ ਵਿਚ ਭੱਜ ਕੇ ਮਿਲ ਪਉ। (ਉਥੇ ਨਿਰਗੁਣ) ਹਰੀ ਦੀ ਨਾ ਕਥੀ ਜਾ ਸਕਣ ਵਾਲੀ ਕਥਾ ਸੁਣਕੇ ਭਉਜਲ ਨੂੰ ਤਰ ਜਾਹ॥੧॥ |

| | |
|---|---|
| ਗੋਬਿੰਦ ਸਤਸੰਗਤਿ ਮੇਲਾਇ ॥ ਹਰਿ ਰਸੁ ਰਸਨਾ ਰਾਮ ਗੁਨ ਗਾਇ ॥ ੧ ॥ ਰਹਾਉ ॥ | (ਜਿਸ ਦਾ ਪ੍ਰਕਾਰ ਇਉਂ ਹੈ: ਪਹਿਲੋਂ ਅਰਦਾਸ ਕਰੋ ਕਿ) ਹੇ ਗੋਬਿੰਦ! ਸਤਸੰਗਤਿ ਦਾ ਮੇਲ ਕਰਾ ਦਿਓ, (ਜਿਸ ਵਿਚ ਮਿਲਕੇ ਫੇਰ ਮੇਰੀ) ਰਸਨਾ ਨਾਮ ਦੇ ਗੁਣ ਗਾਵੇ ਤੇ ਹਰਿ ਰਸ (ਨੂੰ ਮਾਣੇ)॥੧॥ |
| ਜੋ ਜਨ ਧਿਆਵਹਿ ਹਰਿ ਹਰਿ ਨਾਮਾ॥ ਤਿਨ ਦਾਸਨਿ ਦਾਸ ਕਰਹੁ ਹਮ ਰਾਮਾ॥ ਜਨ ਕੀ ਸੇਵਾ ਉਤਮ ਕਾਮਾ ॥ ੨ ॥ | ਜੋ ਪੁਰਖ ਹਰਿ ਹਰਿ ਦਾ ਨਾਮ ਧਿਆਉਂਦੇ ਹਨ, ਹੇ ਰਾਮ! ਸਾਨੂੰ ਉਨ੍ਹਾਂ ਦੇ ਦਾਸਾਂ ਦਾ ਦਾਸ ਬਣਾ ਦਿਓ, (ਕਿਉਂਕਿ ਆਪ ਦੇ) ਦਾਸਾਂ ਦੀ ਸੇਵਾ (ਸਭ ਤੋਂ) ਉੱਤਮ ਕਰਮ ਹੈ॥੨॥ |
| ਜੋ ਹਰਿ ਕੀ ਹਰਿ ਕਥਾ ਸੁਣਾਵੈ ॥ ਸੋ ਜਨੁ ਹਮਰੈ ਮਨਿ ਚਿਤਿ ਭਾਵੈ ॥ ਜਨ ਪਗ ਰੇਣੁ ਵਡਭਾਗੀ ਪਾਵੈ ॥ ੩ ॥ | ਜੋ (ਨਿਰਗੁਣ) ਹਰੀ ਦੀ (ਪਾਪਾਂ ਨੂੰ) ਹਰਿ ਲੈਣ ਵਾਲੀ ਕਥਾ ਸੁਣਾਵੇ, ਓਹ ਜਨ ਸਾਡੇ ਮਨ ਤੇ ਚਿਤ ਵਿਚ ਪਿਆਰਾ ਲਗਦਾ ਹੈ। (ਕਿਉਂਕਿ) ਜਨ ਦੀ ਚਰਨ ਧੂੜ (ਕੋਈ) ਵੱਡੇ ਭਾਗਾਂ ਵਾਲਾ ਹੀ ਪਾਉਂਦਾ ਹੈ॥੩॥ |
| ਸੰਤ ਜਨਾ ਸਿਉ ਪ੍ਰੀਤਿ ਬਨਿਆਈ ॥ ਜਿਨ ਕਉ ਲਿਖਤੁ ਲਿਖਿਆ ਧੁਰਿ ਪਾਈ॥ ਤੇ ਜਨ ਨਾਨਕ ਨਾਮਿ ਸਮਾਈ ॥੪॥੨॥੪੦॥ | (ਹਾਂ), ਸੰਤ ਜਨਾਂ ਨਾਲ (ਉਸਦੀ ਪ੍ਰੀਤ ਬਣ ਆਉਂਦੀ ਹੈ ਜਿਨ੍ਹਾਂ ਨੂੰ ਧੁਰੋਂ ਲਿਖੇ ਦੀ ਲਿਖਤ ਪ੍ਰਾਪਤ ਹੈ, ਓਹ ਜਨ, ਹੇ ਨਾਨਕ! ਨਾਮ ਵਿਚ ਸਮਾਉਂਦੇ ਹਨ॥੪॥੨॥੪੦॥ |

**ਵਯਾਖਯਾ-** ਨਿਰਗੁਣ ਹੈ ਹਰੀ, ਜਿਸ ਦੇ ਆਪ ਪ੍ਰੇਮੀ ਹਨ, ਉਸ ਦੀ ਕਥਾ ਬੀ ਨਿਰਗੁਣ ਹੈ, ਕਿਉਂਕਿ ਉਸ ਵਿਚ ਉਸ ਦੇ ਕੀਤੇ ਕੰਮ ਨਹੀਂ ਵਰਣਨ ਹੋਣੇ। ਨਿਰਗੁਣ ਦੀ ਤਾਂ ਨਿਰਗੁਣ, ਸਰੂਪਤਾ ਤੇ ਉਸ ਦੇ ਨਿਰਗੁਣ ਗੁਣਾਂ ਦੇ ਕਥਨ ਹੋਣੇ ਹਨ, ਉਸ ਦੇ ਗੁਣ ਤੇ ਸਰੂਪ ਕਥਨ ਵਿਚ ਉਸ ਦੇ ਪ੍ਰੇਮ ਦੁਆਰਾ ਪ੍ਰਾਪਤੀ ਦਾ ਵਰਣਨ ਹੋਣਾ ਹੈ ਤੇ ਉਹ ਕਥਾ ਕਰਨ ਤੇ ਸੁਣਨ ਵਾਲਾ ਪ੍ਰੇਮੀ ਤੇ ਵਿਵੇਕੀ ਹੋਣਾ ਹੈ। ਯਥਾ:-

ਤੇਰੀ ਨਿਰਗੁਨ ਕਥਾ ਕਾਇ ਸਿਉ ਕਹੀਐ ਐਸਾ ਕੋਇ ਬਿਬੇਕੀ॥
ਕਹੁ ਕਬੀਰ ਜਿਨਿ ਦੀਆ ਪਲੀਤਾ ਤਿਨਿ ਤੈਸੀ ਝਲ ਦੇਖੀ॥
(ਗਉੜੀ ਬੈਰਾਗਣਿ ਕਬੀਰ ਜੀ-੪੭)

ਸੋ ਪਲੀਤਾ ਹੈ ਪ੍ਰੇਮ ਦਾ, ਯਥਾ:- ਪ੍ਰੇਮ ਪਲੀਤਾ ਸੁਰਤਿ ਹਵਾਈ....॥ (ਭੈਰਉ ਕਬੀਰ ਜੀ-੧੭)

ਜੋ ਕੋਈ ਪ੍ਰੀਤ ਦਾ ਪਲੀਤਾ ਲਾ ਲਵੇ, ਤੇ ਜੈਸਾ ਲਾ ਲਵੇ, ਤੈਸੀ ਆਭਾ ਦੇਖ ਲਵੇ। ਉਹ ਕਥਾ ਮਾਨੋ ਅਕੱਥ ਹੈ, ਪਰ ਲਿਖਿਆ ਹੈ: 'ਅਕਥ ਕਥਾ ਸੁਨਿ ਹਰਿ ਕੀ' ਤਾਂ ਤੇ ਉਹ ਸੁਣੀ ਵੀ ਜਾਂਦੀ ਹੈ। ਭਾਵ ਇਹ ਕਿ ਓਹ ਸਰਗੁਣਤਾ ਦੀ ਕਰਮ ਕਥਾ ਨਹੀਂ, ਉਹ ਨਿਰਗੁਣਤਾ ਦੀ ਪ੍ਰੇਮ ਉਦੀਪਨ ਕਰਨੇ ਵਾਲੀ ਨਿਰਗੁਣ ਕਥਾ ਹੈ, ਉਸ ਦੇ ਪ੍ਰਤਖ ਰੂਪ ਦੋ ਹਨ: ਜੋ ਇਕ ਤਾਂ ਰਹਾਉ ਵਿਚ ਵਰਣਿਤ ਹੈ। 'ਹਰਿ ਰਸੁ ਰਸਨਾ ਰਾਮ ਗੁਨ ਗਾਇ॥' ਭਾਵ ਗੁਣ ਗਾਇਨ। ਦੂਸਰਾ ਅਗਲੀ ਤੁਕ ਵਿਚ ਹੈ। '...ਧਿਆਵਹਿ ਹਰਿ ਹਰਿ ਨਾਮਾ॥' ਅਰਥਾਤ ਨਾਮ ਸਿਮਰਣ। ਫੇਰ ਇਨ੍ਹਾਂ ਦੁਹਾਂ ਨੂੰ 'ਹਰਿ ਕੀ' ਕਥਾ ਅੰਕ ੩ ਤੇ ਸ਼ੁਰੂ ਵਿਚ ਦੁਹਰਾਕੇ ਦੱਸਦੇ ਹਨ। 'ਜੋ ਹਰਿ ਕੀ ਹਰਿ ਕਥਾ ਸੁਣਾਵੈ', ਸੋ ਨਿਰਗੁਣ ਦੀ ਕਥਾ ਹੈ। ਉਸ ਦਾ ਸਰੂਪ ਵਰਣਨ ਹੈ: ਗੁਣ ਵਰਣਨ। ਉਸ ਦਾ ਫਲ ਹੈ: ਪ੍ਰੀਤ ਉਪਜਣ। ਉਸ ਪ੍ਰੀਤ ਦਾ ਕਰਮ ਹੈ: ਨਾਮ ਤੇ ਗੁਣ ਗਾਇਨ।

**ਨਿਰੁਕ੍ਤ**- ਭਜੁ-ਭੱਜ ਕੇ, ਦੌੜ ਕੇ, ਕਿਉਂਕਿ ਜੋ ਸਤਿਸੰਗ ਨੂੰ ਮਿਲ ਕੇ ਕਰਮ ਕਰਨਾ ਹੈ, ਉਹ ਅਗਲੀ ਤੁਕ ਵਿਚ ਦੱਸਿਆ ਹੈ : 'ਅਕਥ ਕਥਾ ਹਰੀ ਦੀ ਸੁਣ।' ਭੱਜ ਕੇ ਮਿਲ ਤੇ ਅਕੱਥ ਕਥਾ ਸੁਣ।

(੨) 'ਭਜੁ' ਦਾ ਅਰਥ ਸਿਮਰ, ਪੂਜਾ ਕਰ, ਆਦਿ ਬੀ ਕਰਦੇ ਹਨ, ਪਰ ਕਥਾ ਨਾ ਪੂਜੀ ਜਾਂਦੀ ਹੈ ਨਾ ਨਾਮ ਵਾਙੂ ਦਮ-ਬਦਮ ਸਿਮਰੀ ਜਾਂਦੀ ਹੈ, ਉਹ ਸੁਣੀ ਜਾਂਦੀ ਹੈ ਤੇ ਕਥੀ ਜਾਂਦੀ ਹੈ। ਫਿਰ ਇਸ ਤੁਕ ਵਿਚ ਜੇ ਭਜਨ ਕਰਨਾ ਆ ਗਿਆ ਤਾਂ ਅਕਥ ਸੁਣਨ ਤੋਂ ਪਹਿਲੇ ਕਿਵੇਂ ਆ ਗਿਆ?

## [ਗਉੜੀ ਗੁਆਰੇਰੀ ਮਹਲਾ ੪, ਚਉਪਦਾ-੪੧]

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਗੁਰ ਸਿਖ ਨਾਲ, ਹਰਿ ਜਪ ਨਾਲ, ਹਰਿ ਜਸ ਨਾਲ, ਗੁਰੂ ਨਾਲ ਪ੍ਰੀਤ ਕੀਕੂੰ ਦੀ ਹੋਵੇ ਉਸ ਦੇ ਦ੍ਰਿਸ਼ਟਾਂਤ ਦਿਤੇ ਹਨ।

| ਮੂਲ | ਅਰਥ |
|---|---|
| **ਗਉੜੀ ਗੁਆਰੇਰੀ ਮਹਲਾ ੪ ॥** | |
| **ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥ ਮੀਨੇ ਪ੍ਰੀਤਿ ਭਈ ਜਲਿ ਨਾਇ ॥ ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ॥੧॥** | (ਜਿਵੇਂ) ਮਾਤਾ ਪ੍ਰੀਤ ਕਰਦੀ ਹੈ (ਕਿ ਕਿਵੇਂ ਮੇਰਾ) ਪੁਤ੍ਰ (ਕੁਛ) ਖਾਵੇ (ਭਾਵ ਮਾਤਾ ਪੁਤ੍ਰ ਨੂੰ ਖੁਲਾ ਕੇ ਪ੍ਰਸੰਨ ਹੁੰਦੀ ਹੈ)। ਮੱਛੀ ਨੂੰ (ਜਲ ਨਾਲ) ਪ੍ਰੀਤ ਲੱਗੀ ਹੈ (ਉਹ ਸਦਾ) ਜਲ ਵਿਚ ਨ੍ਹਾਉਂਦੀ ਹੈ, (ਭਾਵ ਮੱਛੀ ਸਦਾ ਜਲ ਵਿਚ ਨ੍ਹਾਉਂਦੀ ਪ੍ਰਸੰਨ ਹੁੰਦੀ ਹੈ, ਤਿਵੇਂ) ਸਤਿਗੁਰੂ ਦੀ ਪ੍ਰੀਤਿ ਗੁਰ ਸਿਖ ਦੇ ਮੂੰਹ ਪਾਉਣ ਵਿਚ ਹੈ। (ਭਾਵ ਸਤਿਗੁਰੂ ਗੁਰੂ ਸਿਖ ਦੀ ਪਾਲਨਾ ਕਰਕੇ ਪ੍ਰਸੰਨ ਹੁੰਦਾ ਹੈ) ॥੧॥ |
| ਤੇ ਹਰਿ ਜਨ ਹਰਿ ਮੇਲਹੁ ਹਮ ਪਿਆਰੇ॥ ਜਿਨ ਮਿਲਿਆ ਦੁਖ ਜਾਹਿ ਹਮਾਰੇ ॥੧॥ਰਹਾਉ ॥ | ਹੇ ਹਰੀ! ਓਹ ਪਿਆਰੇ ਹਰੀ ਜਨ ਸਾਨੂੰ ਮੇਲੋ ਜਿਨ੍ਹਾਂ ਨੂੰ ਮਿਲਕੇ ਸਾਡੇ ਦੁਖ ਦੂਰ ਹੋਣ॥੧॥ਰਹਾਉ॥ |
| ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ॥ ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ ॥ ਹਰਿ ਜਨ ਪ੍ਰੀਤਿ ਜਾ ਹਰਿ ਜਸੁ ਗਾਵੈ ॥੨॥ | ਜਿਵੇਂ (ਵਿਛੁੜੇ) ਵੱਛੇ ਨੂੰ ਮਿਲਕੇ ਗਾਂ ਪਿਆਰ ਕਰਦੀ ਹੈ! (ਭਾਵ ਪ੍ਰਸੰਨ ਹੁੰਦੀ ਹੈ। ਜਿਵੇਂ) ਜਦੋਂ ਪਤੀ (ਪਰਦੇਸੋਂ) ਘਰ ਆਵੇ ਤਾਂ ਇਸਤ੍ਰੀ ਪ੍ਰੀਤ ਕਰਦੀ ਹੈ, (ਭਾਵ ਪ੍ਰਸੰਨ ਹੁੰਦੀ ਹੈ ਤਿਵੇਂ) ਹਰੀ ਜਨ ਨੂੰ ਪ੍ਰੀਤ (ਉਛਲਦੀ ਹੈ) ਜਦੋਂ ਹਰੀ ਦੇ ਗੁਣ ਗਾਉਂਦਾ ਹੈ (ਭਾਵ ਤਿਵੇਂ ਹਰੀ ਜਨ ਹਰਿ ਗੁਣ ਗਾਕੇ ਪ੍ਰਸੰਨ ਹੁੰਦਾ ਹੈ)॥੨॥ |
| ਸਾਰਿੰਗ ਪ੍ਰੀਤਿ ਬਸੈ ਜਲ ਧਾਰਾ ॥ ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰਾ॥ ਹਰਿ ਜਨ ਪ੍ਰੀਤਿ ਜਪੈ ਨਿਰੰਕਾਰਾ ॥ ੩ ॥ | (ਸ੍ਵਾਂਤੀ ਨਛਤ੍ਰ ਵਿਚ) ਜਲ ਧਾਰਾ ਬਰਸੇ (ਤਾਂ ਜਿਵੇਂ)ਪਪੀਹੇ ਦੀ ਪ੍ਰੀਤਿ (ਉਮਗਦੀ) ਹੈ (ਅਰਥਾਤ ਸ੍ਵਾਂਤੀ ਵਾਲਾ ਮੀਂਹ ਵੱਸੇ ਤਾਂ ਪਪੀਹਾ ਖੁਸ਼ ਹੁੰਦਾ ਹੈ। ਜਿਵੇਂ) ਰਾਜੇ ਦੀ ਪ੍ਰੀਤ ਮਾਇਆ ਦਾ ਪਸਾਰਾ ਦੇਖ ਕੇ (ਉਮਗਦੀ) ਹੈ, (ਤਿਵੇਂ) ਹਰੀ ਦੇ ਜਨ ਦੀ ਪ੍ਰੀਤ (ਉਮਗਦੀ) ਹੈ, ਨਿਰੰਕਾਰ ਨੂੰ ਜਪਣੇ ਨਾਲ॥੩॥ |

| | |
|---|---|
| ਨਰ ਪ੍ਰਾਣੀ ਪ੍ਰੀਤਿ ਮਾਇਆ ਧਨੁ ਖਾਟੇ॥ ਗੁਰਸਿਖ ਪ੍ਰੀਤਿ ਗੁਰੁ ਮਿਲੈ ਗਲਾਟੇ ॥ ਜਨ ਨਾਨਕ ਪ੍ਰੀਤਿ ਸਾਧ ਪਗ ਚਾਟੇ ॥ ੪ ॥ ੩ ॥ ੪੧ ॥ | (ਵਪਾਰੀ) ਪੁਰਖ ਦੀ ਦਿਲੀ ਪ੍ਰੀਤਿ ਮਾਲ ਧਨ ਖੱਟਣ ਵਿਚ ਹੁੰਦੀ ਹੈ (ਭਾਵ ਮਾਲ ਧਨ ਖੱਟ ਕੇ ਪੂਰਨ ਖੁਸ਼ੀ ਹੁੰਦੀ ਹੈ)। ਗੁਰ ਸਿਖ ਦੀ ਪ੍ਰੀਤਿ (ਉਮਗਦੀ ਹੈ ਜਦ) ਗੁਰੂ ਦੇ ਗਲ ਨਾਲ ਮਿਲੇ (ਭਾਵ ਗੁਰੂ ਗਲ ਲਾਵੇ ਤਾਂ ਸਿਖ ਪਰਮ ਪ੍ਰਸੰਨ ਹੁੰਦਾ ਹੈ। ਤਿਵੇਂ) ਦਾਸ ਨਾਨਕ ਦੀ ਪ੍ਰੀਤਿ (ਉਮਗਦੀ) ਹੈ ਸਾਧੂ ਦੇ ਚਰਣ ਚੱਟ ਕੇ॥੪॥੩॥੪੧॥ |

**ਵਜਾਖਜਾ**– ਰਹਾਉ ਵਿਚ ਕੈਸੀ ਦਰਦ ਭਰੀ ਯਾਚਨਾ ਕੀਤੀ ਹੈ: 'ਤੇ ਹਰਿ ਜਨ ਹਰਿ ਮੇਲਹੁ ਹਮ ਪਿਆਰੇ॥ ਜਿਨ ਮਿਲਿਆ ਦੁਖ ਜਾਹਿ ਹਮਾਰੇ॥' ਅਖੀਰਲੀ ਸਤਰ ਵਿਚ ਉਧਰ ਹੀ ਇਸ਼ਾਰਾ ਹੈ ਕਿ ਜਦ ਓਹ ਮਿਲ ਪੈਣ ਤਾਂ ਉਹਨਾਂ ਦੇ ਚਰਨ ਚੱਟ ਕੇ, ਭਾਵ ਉਹਨਾਂ ਅੱਗੇ ਪਰਮ ਨਿੰਮ੍ਰੀਭੂਤ ਹੋਕੇ ਪਰਮ ਖੁਸ਼ੀ ਹੋਵੇਗੀ।

**ਨਿਰੁਕ੍ਤ**– ਮੁਖਿ ਪਾਇ - 'ਮੁਖ ਪਾਇ' ਦਾ ਮੁਹਾਵਰੇ ਦਾ ਅਰਥ ਹੈ ਕੁਛ ਖੁਆ ਪਿਆ ਕੇ, ਪਰ 'ਮੁਖ ਪਾਇ' ਦਾ ਅਰਥ ਮੂੰਹ ਲਾਕੇ ਦਾ ਭਾਵ ਵਡਿਆਈ ਦੇਣਾ ਬੀ ਕਰਦੇ ਹਨ, ਜਿਵੇਂ ਕਹੀਦਾ ਹੈ:- ਮੂੰਹ ਲਾਇਆ ਤੇ ਗਵਾਇਆ।

ਸਾਰਿੰਗ- (ਸੰਸ: ਸਾਰੰਗ:) ਇਸ ਦੇ ਅਨੇਕਾਂ ਅਰਥ ਹਨ, ਏਥੇ ਭਾਵ ਪਪੀਹੇ ਤੋਂ ਹੈ। ਸਾਰੰਗ ਮੋਰ ਨੂੰ ਬੀ ਕਹਿੰਦੇ ਹਨ, ਉਹ ਬੀ ਮੀਂਹ ਪਏ ਤੇ ਖੁਸ਼ ਹੁੰਦਾ ਹੈ।

ਜਲ ਧਾਰਾ- ਤੋਂ ਮੁਰਾਦ ਮੀਂਹ ਵੱਸਣੇ ਦੀ ਹੈ। ਪਰ ਸਾਰੰਗ (ਪਪੀਹਾ ਯਾ ਚਾਤ੍ਰਿਕ) ਪਦ ਹੋਣ ਕਰਕੇ ਮੁਰਾਦ ਸ੍ਵਾਂਤੀ ਨਛੱਤ੍ਰ ਵਿਚ ਵੱਸਣੇ ਵਾਲੇ ਮੀਂਹ ਤੋਂ ਹੈ।

ਨਰ ਪ੍ਰਾਣੀ ਪ੍ਰੀਤਿ- ਨਰ ਤੋਂ ਮੁਰਾਦ ਮਾਨੁਖ ਦੀ ਹੈ ਯਾ ਵਪਾਰੀ ਮਨੁੱਖ ਦੀ। ਪ੍ਰਾਣੀ ਪਦ ਪ੍ਰੀਤਿ ਦਾ ਵਿਸ਼ੇਸ਼ਣ ਹੈ, ਉਹ ਪ੍ਰੀਤਿ ਜੋ ਪ੍ਰਾਣਾਂ ਤਕ ਪ੍ਰਤੀਤੀ ਦੇ ਜਾਵੇ। ਭਾਵ ਦਿਲੀ ਪ੍ਰੀਤ, ਡੂੰਘੀ ਪ੍ਰੀਤ।

(੨) ਇਉਂ ਬੀ ਕਰਦੇ ਹਨ:- ਪੁਰਖ ਦੀ ਪ੍ਰੀਤਿ ਪ੍ਰਾਣਾਂ ਤਕ ਧਨ ਖੱਟਣ ਵਿਚ ਹੁੰਦੀ ਹੈ।

(੩) ਨਰ ਪ੍ਰਾਣੀ ਨੂੰ ਕੱਠਾ ਸਮਝ ਕੇ 'ਪ੍ਰਾਣਧਾਰੀ ਪੁਰਖ' ਅਰਥ ਬੀ ਲਾਉਂਦੇ ਹਨ।

## [ਗਉੜੀ ਗੁਆਰੇਰੀ ਮਹਲਾ ੪, ਚਉਪਦਾ-੪੨]

**ਪ੍ਰਾਕ੍ਥਨ**– ਅਗਲੇ ਸ਼ਬਦ ਵਿਚ ਇਹੋ ਵਿਸ਼ਯ ਜਾਰੀ ਹੈ, ਪਰ ਦ੍ਰਿਸ਼ਟਾਂਤਾਂ ਵਿਚ ਦੱਸੀਆਂ ਪ੍ਰੀਤਾਂ ਨੂੰ ਕੱਚੀਆਂ ਦੱਸਿਆ ਹੈ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੪ ॥ | |
| ਭੀਖਕ ਪ੍ਰੀਤਿ ਭੀਖ ਪ੍ਰਭ ਪਾਇ ॥ ਭੂਖੇ ਪ੍ਰੀਤਿ ਹੋਵੈ ਅੰਨੁ ਖਾਇ ॥ ਗੁਰਸਿਖ ਪ੍ਰੀਤਿ ਗੁਰ ਮਿਲਿ ਆਘਾਇ॥੧॥ | ਭਿਖਾਰੀ ਨੂੰ ਪ੍ਰੀਤ ਹੁੰਦੀ ਹੈ (ਕਿਸੇ) ਪ੍ਰਭੁਤਾ ਵਾਲੇ ਦੀ ਭਿਖਿਆ ਮਿਲੇ (ਭਾਵ ਭਿਖਾਰੀ ਕਿਸੇ ਦਾਤਾ ਤੋਂ ਭਿਖਿਆ ਪ੍ਰਾਪਤ ਕਰਕੇ ਪ੍ਰਸੰਨ ਹੁੰਦਾ ਹੈ)। ਭੁਖੇ ਨੂੰ ਪ੍ਰੀਤ ਹੁੰਦੀ ਹੈ (ਕਿ ਕਿਵੇਂ) ਅੰਨ ਖਾਵੇ (ਭਾਵ ਅੰਨ ਖਾਕੇ ਖੁਸ਼ ਹੁੰਦਾ ਹੈ। ਤਿਵੇਂ) ਗੁਰ ਸਿਖ ਦੀ ਪ੍ਰੀਤਿ ਹੁੰਦੀ ਹੈ ਕਿ ਗੁਰੂ ਨੂੰ ਮਿਲ ਕੇ ਤ੍ਰਿਪਤ ਹੋਵੇ (ਭਾਵ ਗੁਰੂ ਨੂੰ ਮਿਲਕੇ ਪ੍ਰਸੰਨ ਹੁੰਦਾ ਹੈ ਤੇ ਤ੍ਰਿਪਤੀ ਪਾਉਂਦਾ ਹੈ)॥੧॥ |

ਹਰਿ ਦਰਸਨੁ ਦੇਹੁ ਹਰਿ ਆਸ ਤੁਮਾਰੀ॥ ਕਰਿ ਕਿਰਪਾ ਲੋਚ ਪੂਰਿ ਹਮਾਰੀ ॥ ੧ ॥ ਰਹਾਉ ॥

(ਤਿਵੇਂ ਮੇਰੀ ਅਰਦਾਸ ਹੈ ਕਿ ਹੇ) ਹਰੀ! (ਅਪਣਾ) ਦਰਸ਼ਨ ਦੇਹੁ, ਹੇ ਹਰੀ! (ਮੈਨੂੰ ਕੇਵਲ) ਆਪ ਦੇ (ਮਿਲਨ ਦੀ) ਆਸਾ ਹੈ! ਦਇਆ ਕਰਕੇ ਸਾਡੀ ਸਿੱਕ ਪੂਰੀ ਕਰੋ॥੧॥ਰਹਾਉ॥

ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ ॥ ਮਿਲੈ ਪਿਆਰੇ ਸਭ ਦੁਖ ਤਿਆਗੈ ॥ ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਗੈ ॥੨॥

ਚਕਵੀ ਨੂੰ ਪ੍ਰੀਤਿ ਹੁੰਦੀ ਹੈ (ਕਿ ਕਿਵੇਂ) ਸੂਰਜ ਮੁਖ ਲੱਗੇ (ਭਾਵ ਚੜ੍ਹਦਾ ਦਿੱਸੇ; ਤਾਂ ਜੋ) ਪਿਆਰੇ ਨੂੰ ਮਿਲੇ ਤੇ ਸਾਰਾ ਦੁਖ ਦੂਰ ਹੋਵੇ। (ਭਾਵ ਚਕਵੀਂ ਸੂਰਜ ਚੜ੍ਹਦਾ ਦੇਖਕੇ ਪ੍ਰਸੰਨ ਹੁੰਦੀ ਹੈ ਕਿਉਂਕਿ ਤਦੋਂ ਉਸਨੂੰ ਉਸਦਾ ਪਿਆਰਾ ਮਿਲਦਾ ਹੈ ਤੇ ਬਿਰਹ ਦੁਖ ਦੂਰ ਹੁੰਦਾ ਹੈ। ਤਿਵੇਂ) ਗੁਰ ਸਿਖ ਨੂੰ ਪ੍ਰੀਤ ਹੁੰਦੀ ਹੈ (ਕਿ ਕਿਵੇਂ) ਗੁਰੂ ਦੇ ਮੂੰਹ ਲੱਗੇ। (ਭਾਵ ਗੁਰੂ ਸਿਖ ਪ੍ਰਸੰਨ ਹੁੰਦਾ ਹੈ ਜੇ ਗੁਰੂ ਉਸਨੂੰ ਮੂੰਹ ਲਾਵੇ ਭਾਵ ਹਿਤ ਕਰੇ, ਅਥਵਾ ਗੁਰੂ ਦਾ ਦਰਸ਼ਨ ਹੋਵੇ)॥੨॥

ਬਛਰੇ ਪ੍ਰੀਤਿ ਖੀਰੁ ਮੁਖਿ ਖਾਇ ॥ ਹਿਰਦੈ ਬਿਗਸੈ ਦੇਖੈ ਮਾਇ ॥ ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਇ ॥੩॥

ਵੱਛੇ ਨੂੰ ਪ੍ਰੀਤ ਹੁੰਦੀ ਹੈ ਕਿ (ਮਾਂ ਦਾ) ਦੁੱਧ (ਕਿਵੇਂ) ਮੂੰਹ ਵਿਚ ਪਵੇ (ਸੋ) ਮਾਂ ਨੂੰ ਦੇਖਦੇ ਹੀ ਹਿਰਦੇ ਵਿਚ ਖਿੜ ਜਾਂਦਾ ਹੈ। (ਤਿਵੇਂ) ਗੁਰੂ ਸਿਖ ਨੂੰ ਪ੍ਰੀਤਿ ਹੁੰਦੀ ਹੈ (ਕਿ ਕਿਵੇਂ) ਗੁਰੂ ਮੈਨੂੰ ਹਿਤ ਕਰੇ॥੩॥

ਹੋਰੁ ਸਭ ਪ੍ਰੀਤਿ ਮਾਇਆ ਮੁਹੁ ਕਾਚਾ॥ ਬਿਨਸਿ ਜਾਇ ਕੂਰਾ ਕਚੁ ਪਾਚਾ ॥ ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ॥ ੪ ॥ ੪ ॥ ੪੨ ॥

ਹੋਰ ਸਭ (ਪ੍ਰਕਾਰ ਦੀ) ਪ੍ਰੀਤਿ ਮਾਇਆ ਦੇ ਕੱਚੇ ਮੋਹ ਦੀ ਹੈ, ਇਹ ਬਿਨਸ ਜਾਏਗੀ (ਇਸ ਦਾ ਰੀਢ) ਕੱਚ ਦਾ ਰੀਢ ਹੈ (ਜੋ ਰਹਿੰਦਾ ਨਹੀਂ)। (ਇਸ ਲਈ) ਦਾਸ ਨਾਨਕ ਦੀ ਪ੍ਰੀਤ ਸੱਚੇ ਗੁਰੂ ਵਿਚ ਹੈ (ਜਿਸਨੂੰ ਮਿਲ ਕੇ ਸੱਚੀ) ਤ੍ਰਿਪਤੀ ਹੁੰਦੀ ਹੈ (ਭਾਵ ਸੱਚੇ ਗੁਰੂ ਨੂੰ ਮਿਲਕੇ ਪ੍ਰਸੰਨਤਾ ਤੇ ਤ੍ਰਿਪਤੀ ਜੋ ਹੁੰਦੀ ਹੈ ਓਹ ਪੱਕੀ ਤੇ ਅਸਲੀ ਹੈ)॥੪॥੪॥੪੨॥

**ਨਿਰੁਕ੍ਤ**- ਮੁਖਿ ਲਾਗੈ-ਮੂੰਹ ਲਗੇ। ਭਾਵ ਦਰਸ਼ਨ ਦੇਵੇ। ਚਕਵੀ ਵਿਚ ਇਹ ਅਰਥ ਢੁਕਦਾ ਹੈ।

'ਗੁਰੂ ਮੁਖਿ ਲਾਗੈ' ਵਿਚ ਇਸ ਵਾਕ ਦਾ ਮੁਹਾਵਰੇ ਦਾ ਅਰਥ ਢੁੱਕਦਾ ਹੈ ਕਿ ਮੂੰਹ ਲਾਵੇ, ਭਾਵ ਹਿਤ ਕਰੇ। ਸਿਖ ਗੁਰੂ ਨੂੰ ਪ੍ਰੀਤ ਕਰਦਾ ਹੈ, ਪਰ ਪ੍ਰੀਤ ਸਫਲ ਤਾਂ ਸਮਝੀ ਜਾਂਦੀ ਹੈ ਜੇ ਗੁਰੂ ਸਿਖ ਨੂੰ ਹਿਤ ਕਰਨ ਲਗ ਪਵੇ। ਗੁਰੂ ਤਦੋਂ ਹਿਤ ਕਰਦਾ ਹੈ ਜਦੋਂ ਸਿਖ ਆਤਮ ਗੁਣਾਂ ਵਿਚ ਗੁਣੀ ਹੋ ਜਾਂਦਾ ਹੈ ਤੇ ਘਾਲ ਥਾਂ ਪੈ ਜਾਂਦੀ ਹੈ। 'ਮੁਖਿ ਲਾਇ' ਦਾ ਬੀ ਇਹੋ ਭਾਵ ਹੈ।

ਕਚੁ ਪਾਚਾ- ਕਚ ਦਾ ਰੀਢ ਕਚਾ ਹੁੰਦਾ ਹੈ ਤੱਗਦਾ ਨਹੀਂ। ਇਸੀ ਤਰ੍ਹਾਂ ਮੋਹ ਦਾ ਪਜਾਰ ਹੁੰਦਾ ਹੈ ਜੋ ਤੱਗਦਾ ਨਹੀਂ, ਲੋੜ ਪੂਰੀ ਹੋਣ ਤਕ ਰਹਿੰਦਾ ਹੈ। ਗੁਰੂ ਦਾ ਪਿਆਰ ਸਦੈਵੀ ਹੋ ਜਾਂਦਾ ਹੈ। ਕਿਉਂਕਿ ਫੇਰ ਵਿਛੋੜਾ ਨਹੀਂ। ਤਦਰੂਪਤਾ ਵਿਚ ਲੈ ਜਾਂਦਾ ਹੈ।

(੨) ਕਚ ਪਾਚਾ ਦਾ ਅਰਥ- ਕੱਚਾ ਪਾਜ ਬੀ ਕਰਦੇ ਹਨ, ਭਾਵ ਉਹੋ ਹੈ। ਕੱਚ ਉਤੇ ਜੋ ਪਾਜ ਚਾੜ੍ਹਿਆ ਜਾਵੇ ਤੱਗਦਾ ਨਹੀਂ, ਉਤਰ ਜਾਂਦਾ ਹੈ।

## [ਗਉੜੀ ਗੁਆਰੇਰੀ ਮਹਲਾ ੪, ਚਉਪਦਾ-੪੩]

| ਮੂਲ | ਅਰਥ |
| --- | --- |
| ਗਉੜੀ ਗੁਆਰੇਰੀ ਮਹਲਾ ੪ ॥ | |
| ਸਤਿਗੁਰ ਸੇਵਾ ਸਫਲ ਹੈ ਬਣੀ ॥ ਜਿਤੁ ਮਿਲਿ ਹਰਿ ਨਾਮੁ ਧਿਆਇਆ ਹਰਿ ਧਣੀ ॥ ਜਿਨ ਹਰਿ ਜਪਿਆ ਤਿਨ ਪੀਛੈ ਛੂਟੀ ਘਣੀ ॥ ੧ ॥ | ਸਤਿਗੁਰੂ ਦੀ ਸੇਵਾ ਸਫਲ ਸੇਵਾ ਬਣੀ ਹੈ (ਭਾਵ ਜੋ ਫਲ ਦਿਤੇ ਬਿਨਾਂ ਕਦੇ ਖਾਲੀ ਨਹੀਂ ਜਾਂਦੀ), ਜਿਸਨੂੰ ਮਿਲਿਆ ਮਾਲਕ (ਰੂਪ) ਹਰੀ ਦਾ ਹਰੀਨਾਮ ਧਿਆਈਦਾ ਹੈ (ਇਹ ਉਸ ਸੇਵਾ ਦਾ ਫਲ ਹੈ। ਧਿਆਉਣ ਦਾ ਫਲ ਇਹ ਮਿਲਦਾ ਹੈ ਕਿ) ਜੋ ਹਰੀ ਨੂੰ ਜਪਦੇ ਹਨ (ਆਪ ਭਾਵ ਬੰਧਨਾਂ ਤੋਂ ਛੁਟ ਜਾਂਦੇ ਹਨ ਤੇ) ਉਨ੍ਹਾਂ ਦੇ ਪਿਛੇ (ਹੋਰ) ਚੋਖੀ (ਸ੍ਰਿਸ਼ਟੀ) ਛੁਟ ਜਾਂਦੀ ਹੈ॥੧॥ |
| ਗੁਰਸਿਖ ਹਰਿ ਬੋਲਹੁ ਮੇਰੇ ਭਾਈ ॥ ਹਰਿ ਬੋਲਤ ਸਭ ਪਾਪ ਲਹਿ ਜਾਈ ॥ ੧ ॥ ਰਹਾਉ ॥ | (ਤਾਂ ਤੇ) ਹੇ ਮੇਰੇ ਭਾਈਓ! (ਹੇ ਮੇਰੇ) ਗੁਰੂ ਦੇ ਸਿਖੋ! 'ਹਰੀ' ਬੋਲੋ ਹਰੀ ਬੋਲਦਿਆਂ ਸਾਰੇ ਪਾਪ ਦੂਰ ਹੋ ਜਾਣਗੇ॥੧॥ਰਹਾਉ॥ |
| ਜਬ ਗੁਰੁ ਮਿਲਿਆ ਤਬ ਮਨੁ ਵਸਿ ਆਇਆ ॥ ਧਾਵਤ ਪੰਚ ਰਹੇ ਹਰਿ ਧਿਆਇਆ ॥ ਅਨਦਿਨੁ ਨਗਰੀ ਹਰਿ ਗੁਣ ਗਾਇਆ ॥ ੨ ॥ | (ਪ੍ਰਸ਼ਨ: ਗੁਰੂ ਦੀ ਸੇਵਾ ਨਾਲ ਹਰੀ ਕਿਉਂ ਜਪਿਆ ਗਿਆ? ਉੱਤਰ:) ਜਦੋਂ ਗੁਰੂ ਮਿਲ ਪਿਆ ਤਦੋਂ ਮਨ ਵੱਸ ਵਿਚ ਆ ਗਿਆ, ਪੰਜ ਇੰਦ੍ਰੇ (ਜੋ ਆਪਣੇ ਵਿਸ਼ਿਆਂ ਵਲ) ਦੌੜਦੇ ਹੁੰਦੇ ਸਨ (ਦੌੜਨੋਂ) ਰਹਿ ਗਏ, (ਤਦੋਂ ਇਸ) ਸਰੀਰ ਵਿਚ ਹਰ ਦਿਨ (ਭਾਵ ਦਿਨ ਰਾਤ) ਹਰੀ (ਦਾ ਨਾਮ) ਧਿਆਇਆ ਤੇ ਹਰੀ ਦੇ ਗੁਣਾਂ ਦਾ ਗਾਇਨ ਕੀਤਾ (ਭਾਵ ਪਹਿਲੋਂ ਹਰਿ ਨਾਮ ਵਿਚ ਮਨ ਨਹੀਂ ਸੀ ਟਿਕਦਾ, ਦੌੜਦਾ ਰਹਿੰਦਾ ਸੀ ਤੇ ਨਾਮ ਤੇ ਹਰਿ ਜਸ ਲਗਾਤਾਰੀ ਨਹੀਂ ਸੀ ਹੁੰਦੇ ਗੁਰੂ ਮਿਲਣੇ ਨਾਲ ਹਰਿ ਕੀਰਤਿ ਤੇ ਹਰਿ ਨਾਮ ਲਗਾਤਾਰ ਜਾਰੀ ਹੋ ਗਏ ਹਨ। ਇਥੇ ਹੀ ਬੱਸ ਨਹੀਂ) ॥੨॥ |
| ਸਤਿਗੁਰ ਪਗ ਧੂਰਿ ਜਿਨਾ ਮੁਖਿ ਲਾਈ॥ ਤਿਨ ਕੂੜ ਤਿਆਗੇ ਹਰਿ ਲਿਵ ਲਾਈ॥ ਤੇ ਹਰਿ ਦਰਗਹ ਮੁਖ ਊਜਲ ਭਾਈ॥੩॥ | ਸਤਿਗੁਰ ਦੇ ਚਰਨਾਂ ਦੀ ਧੂੜ ਜਿਨ੍ਹਾਂ ਨੇ ਮੂੰਹ ਲਾਈ ਹੈ, ਉਨ੍ਹਾਂ ਨੇ ਝੂਠੇ (ਮੋਹ) ਛੋੜ ਦਿੱਤੇ ਹਨ ਤੇ ਹਰੀ ਨਾਲ 'ਲਿਵ' ਲਾ ਲਈ ਹੈ। ('ਲਿਵ' ਦਾ ਫਲ ਇਹ ਮਿਲਿਆ ਕਿ) ਓਹ ਹਰੀ ਦੀ ਦਰਗਾਹ ਵਿਚ ਉਜਲੇ ਮੂੰਹ ਵਾਲੇ ਹੋ ਗਏ ਹਨ, (ਸੁਣ) ਹੇ ਭਾਈ! ॥੩॥ |
| ਗੁਰ ਸੇਵਾ ਆਪਿ ਹਰਿ ਭਾਵੈ ॥ ਕ੍ਰਿਸਨੁ ਬਲਭਦ੍ਰ ਗੁਰ ਪਗ ਲਗਿ ਧਿਆਵੈ॥ ਨਾਨਕ ਗੁਰਮੁਖਿ ਹਰਿ ਆਪਿ ਤਰਾਵੈ ॥ ੪ ॥ ੫ ॥ ੪੩ ॥ | ਗੁਰੂ ਦੀ ਸੇਵਾ ਕਰਨੀ ਹਰਿ ਨੂੰ ਆਪ ਭਾਉਂਦੀ ਹੈ, ਕ੍ਰਿਸ਼ਨ ਤੇ ਬਲਭਦ੍ਰ ਬੀ ਗੁਰੂ ਦੇ ਪੈਰੀਂ ਲਗ ਕੇ (ਹੀ ਹਰੀ ਨੂੰ) ਧਿਆਉਂਦੇ ਹਨ। (ਅਤੇ) ਹੇ ਨਾਨਕ! ਹਰੀ ਆਪ ਬੀ ਗੁਰੂ ਦੀ ਰਾਹੀਂ ਹੀ (ਸਿਖਾਂ) ਨੂੰ ਤਾਰਦਾ ਹੈ॥੪॥੫॥੪੩॥ |

**ਨਿਰੁਕ੍ਤ**- ਧਣੀ-(ਸੰਸ:, ਧਨਿਨ੍। ਪ੍ਰਾ: ਧਣੀ। ਸਿੰਧੀ, ਧਣੀ) ਪੈਸੇ ਵਾਲਾ। ਮਾਲਕ, ਪਤੀ

ਘਣੀ- (ਲਹਿੰਦਾ ਪੰ:) ਬਹੁਤੀ।
ਪੰਚ- ਪੰਜ, ਭਾਵ, ਪੰਜ ਗਜਾਨ ਇੰਦ੍ਰੇ, ਪੰਜ ਇੰਦ੍ਰੇ। (ਅ) ਪੰਜ ਕਾਮ ਕ੍ਰੋਧ ਆਦਿ।
ਨਗਰੀ- ਦੇਹ ਰੂਪੀ ਨਗਰੀ। ਸ਼ਰੀਰ।
ਬਲਭਦ੍ਰ- ਬਲਰਾਮ। ਕ੍ਰਿਸ਼ਨ ਜੀ ਦਾ ਵਡਾ ਭਰਾਤਾ।

## [ਗਉੜੀ ਬੈਰਾਗਣਿ ਮਹਲਾ ੪, ਚਉਪਦਾ-੪੪]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੪ ॥ | |
| ਹਰਿ ਆਪੇ ਜੋਗੀ ਡੰਡਾਧਾਰੀ ॥ ਹਰਿ ਆਪੇ ਰਵਿ ਰਹਿਆ ਬਨਵਾਰੀ ॥ ਹਰਿ ਆਪੇ ਤਪੁ ਤਾਪੈ ਲਾਇ ਤਾਰੀ॥੧॥ | ਹਰਿ ਆਪੇ ਜੋਗੀ ਹੈ (ਆਪੇ) ਦੰਡੀ (ਸੰਨਿਆਸੀ) ਹੈ, ਬਨਵਾਰੀ ਹਰੀ (ਸਭਨਾਂ ਵਿਚ) ਆਪ ਹੀ ਰਵ ਰਿਹਾ ਹੈ। ਹਰੀ ਆਪੇ ਤਾੜੀ ਲਾਕੇ ਤਪ ਕਰ ਰਿਹਾ ਹੈ॥੧॥ |
| ਐਸਾ ਮੇਰਾ ਰਾਮੁ ਰਹਿਆ ਭਰਪੂਰਿ ॥ ਨਿਕਟਿ ਵਸੈ ਨਾਹੀ ਹਰਿ ਦੂਰਿ ॥ ੧ ॥ ਰਹਾਉ ॥ | ਮੇਰਾ ਰਾਮ ਐਸਾ ਹੈ ਕਿ (ਸਾਰੇ) ਭਰਪੂਰ ਹੋ ਰਿਹਾ ਹੈ, (ਸਭ ਦੇ) ਨੇੜੇ ਵੱਸਦਾ ਹੈ, (ਮੇਰਾ) ਹਰੀ (ਕਿਸੇ ਤੋਂ ਬੀ) ਦੂਰ ਨਹੀਂ ਹੈ॥੧॥ਰਹਾਉ॥ |
| ਹਰਿ ਆਪੇ ਸਬਦੁ ਸੁਰਤਿ ਧੁਨਿ ਆਪੇ॥ ਹਰਿ ਆਪੇ ਵੇਖੈ ਵਿਗਸੈ ਆਪੇ ॥ ਹਰਿ ਆਪਿ ਜਪਾਇ ਆਪੇ ਹਰਿ ਜਾਪੇ ॥੨॥ | ਹਰੀ ਆਪੇ ਸ਼ਬਦ ਹੈ, (ਆਪ ਹੀ) ਸੁਰਤ ਹੈ, ਆਪੇ ਧੁਨਿ ਹੈ, ਹਰਿ ਆਪ ਹੀ ਵੇਖਦਾ ਹੈ ਆਪ ਹੀ (ਵੇਖਕੇ) ਖਿੜਦਾ ਹੈ। ਹਰੀ ਆਪ ਜਪਾਉਂਦਾ ਹੈ, ਹਰਿ ਆਪ ਹੀ ਜਪਦਾ ਹੈ॥੨॥ |
| ਹਰਿ ਆਪੇ ਸਾਰਿੰਗ ਅੰਮ੍ਰਿਤਧਾਰਾ ॥ ਹਰਿ ਅੰਮ੍ਰਿਤੁ ਆਪਿ ਪੀਆਵਣਹਾਰਾ॥ ਹਰਿ ਆਪਿ ਕਰੇ ਆਪੇ ਨਿਸਤਾਰਾ ॥੩॥ | ਹਰਿ ਆਪੇ ਚਾਤ੍ਰਿਕ ਹੈ ਆਪੇ (ਸ੍ਵਾਂਤੀ ਨਛੱਤ੍ਰ ਦੀ) ਅੰਮ੍ਰਿਤ ਧਾਰਾ ਹੈ, ਆਪ ਹੀ ਹਰੀ ਅੰਮ੍ਰਿਤ ਪਿਲਾਵਣਹਾਰਾ ਹੈ। ਹਰਿ ਆਪ ਹੀ (ਜਗਤ) ਕਰਦਾ (ਰਚਦਾ) ਹੈ, ਆਪੇ (ਇਸਦਾ) ਨਿਸਤਾਰਾ ਕਰਦਾ ਹੈ॥੩॥ |
| ਹਰਿ ਆਪੇ ਬੇੜੀ ਤੁਲਹਾ ਤਾਰਾ ॥ ਹਰਿ ਆਪੇ ਗੁਰਮਤੀ ਨਿਸਤਾਰਾ ॥ ਹਰਿ ਆਪੇ ਨਾਨਕ ਪਾਵੈ ਪਾਰਾ ॥ ੪ ॥ ੬ ॥ ੪੪ ॥ | ਹਰਿ ਆਪ ਹੀ ਬੇੜੀ ਹੈ, ਤੁਲਹਾ ਹੈ ਤਾਰਾ ਹੈ, ਹਰੀ ਆਪੇ ਗੁਰਮਤਿ ਦੁਆਰਾ ਮੁਕਤੀ (ਦਾਤਾ) ਹੈ, ਹੇ ਨਾਨਕ! ਹਰੀ ਆਪ ਹੀ (ਭਵਜਲ ਤੋਂ ਜੀਵਾਂ ਨੂੰ) ਪਾਰ ਲੰਘਾ ਦੇਂਦਾ ਹੈ॥੪॥੬॥੪੪॥ |

**ਵਜਾਖਜਾ**- ਇਸ ਸ਼ਬਦ ਵਿਚ ਬ੍ਰਹਮ ਗਜਾਨੀ ਦੀ ਦ੍ਰਿਸ਼ਟੀ ਵਰਣਨ ਹੋਈ ਹੈ। ਜਿਸ ਨੂੰ ਜਗਤ ਪਸਾਰੇ ਦਾ ਮੂਲ ਸਾਰੇ ਵਜਾਪਕ ਦਿੱਸ ਪਿਆ ਹੈ। ਓਹ ਫੇਰ ਨਾਨਤ੍ਵ ਦੇ ਰੂਪ ਨੂੰ ਨਹੀਂ ਪਰ ਰੂਪ ਦੇ ਮੂਲ ਨੂੰ ਦੇਖਕੇ ਹਰ ਰੰਗੇ ਹਰ ਜਾਈ ਉਸੇ ਨੂੰ ਅਨੁਭਵ ਕਰਦਾ ਹੈ।

ਅੰਕ ੨ ਤੋਂ ਅਗੇ ਦਾਨੇ ਲੋਕ ਪਦਾਂ ਦੇ ਅੰਤ੍ਰੀਵ ਅਰਥ ਐਉਂ ਲੈਂਦੇ ਹਨ:-ਸਾਰਿੰਗ=ਜਗਜਾਸੂ। ਅੰਮ੍ਰਿਤ ਧਾਰਾ=ਬਾਣੀ। ਅੰਮ੍ਰਿਤ-ਨਾਮ। ਧਿਆਵਣ ਹਾਰ-ਗੁਰੂ। ਤੁਲਹਾ ਤਾਰਾ ਬੇੜੀ-ਸਰਗੁਣ ਭਗਤੀ ਨਿਰਗੁਣ ਭਗਤੀ, ਪਰਾ ਭਗਤੀ। ਛੇਕੜਲੀ ਤੁਕ ਦਾ ਅਰਥ ਐਉਂ ਬੀ ਲਾਉਂਦੇ ਹਨ ਕਿ

ਹਰੀ ਆਪ ਹੀ (ਬੇੜੀ ਦਾ ਪੂਰ ਹੋਕੇ) ਪਾਰ (ਲੇ ਕੰਢੇ) ਨੂੰ ਪ੍ਰਾਪਤ ਕਰਦਾ ਹੈ।

**ਨਿਰੁਕ੍ਤ-** ਡੰਡਾਧਾਰੀ-ਦੰਡ ਧਾਰਨ ਕਰਨੇ ਵਾਲਾ, ਦੰਡੀ ਸੰਨਿਆਸੀ। ਸੰਸ: ਵਿਚ ਦੰਡੀ ਪਦ ਦੇ ਅਰਥ ਹਨ:- ਦਰਬਾਨ, ਰਾਜਾ, ਯਮਰਾਜ ਤੇ ਦੰਡੀ ਸੰਨਿਆਸੀ; ਕਿਉਂਕਿ ਏਹ ਚਾਰੇ 'ਦੰਡ' ਧਾਰਨ ਕਰਦੇ ਹਨ। ਦੰਡੀ ਸੰਨਿਆਸੀ ਨੂੰ ਗੁਰੂ ਮੰਤ੍ਰ ਦੇਕੇ ਭਗਵੇ ਕਪੜੇ, ਦੰਡ ਤੇ ਕਮੰਡਲ ਦੇਂਦਾ ਹੈ।

੨. ਕਈ 'ਡੰਡਾ ਧਾਰੀ' ਨੂੰ ਜੋਗੀ ਦਾ ਵਿਸ਼ੇਸ਼ਣ ਸਮਝਦੇ ਹਨ, ਪਰ ਪਰੰਪਰਾ ਦਾ ਅਰਥ ਦਾਨੇ ਦੰਡੀ ਸੰਨਿਆਸੀ ਹੀ ਲੈਂਦੇ ਹਨ।

ਬਨਵਾਰੀ- (ਸੰਸ:, ਵਨਮਾਲੀ=ਬਨ ਦੇ ਫੁੱਲਾਂ ਦੀ ਮਾਲਾ ਪਹਿਨਣੇ ਵਾਲਾ) ਇਹ ਨਾਮ ਕ੍ਰਿਸ਼ਨ ਜੀ ਨੂੰ ਦਿਤਾ ਜਾਂਦਾ ਹੈ, ਇਸ ਦਾ ਅਰਥ ਬੱਦਲ ਤੇ ਬਨ ਵਾਲਾ ਦੇਸ਼ ਬੀ ਹਨ। ਪਰਮੇਸ਼ੁਰ ਦਾ ਨਾਮ ਬੀ ਹੈ ਜੋ ਬਨਾਂ ਨੂੰ ਮਾਲਾ ਵਾਂਙੂ ਧਾਰਨ ਕੀਤੇ ਹੋਏ ਹੈ।

ਸਬਦੁ ਸੁਰਤਿ ਧੁਨਿ- ਸੁਰਤਿ=ਜੋ ਸ਼ਬਦ ਵਿਚ ਲਗਦੀ ਹੈ। ਸ਼ਬਦ ਜਿਸ ਵਿਚ ਸੁਰਤ ਲਗਦੀ ਹੈ। ਧੁਨਿ=ਦੋਹਾਂ ਦੇ ਸੰਗਮ ਤੋਂ ਜੋ ਲਗਾਤਾਰਤਾ ਉਪਜਦੀ ਹੈ।

(੨) ਸ਼ਬਦੁ=ਨਾਮ। ਸੁਰਤਿ=ਨਾਮ ਵਿਚ ਧਿਆਨ। ਧੁਨਿ=ਲਿਵ।

(੩) ਸ਼ਬਦ=ਉਪਦੇਸ਼। ਧੁਨਿ=ਉਪਦੇਸ਼ ਦੀ ਧੁਨੀ। ਸੁਰਤਿ=ਸੁਰਤ ਟਿਕਾਵਣਹਾਰ।

(੪) ਸ਼ਬਦ=ਪਰਮੇਸ਼੍ਰ। ਧੁਨਿ-ਪਰਮੇਸ਼ੁਰ ਦੀ ਬਾਣੀ। ਸੁਰਤਿ-ਪ੍ਰੀਤ ਕਰਨੇ ਵਾਲਾ ਜਗਜਾਸੂ। ਸ਼ਬਦ=ਬ੍ਰਹਮ। ਸੁਰਤਿ=ਸ੍ਰਤੀ=ਵੇਦ। ਧੁਨਿ=ਵੇਦ ਦਾ ਉਚਾਰਣ।

ਤੁਲਹਾ- ਘਾਹ ਦੇ ਪੂਲਿਆਂ ਦਾ ਤਰਨ ਲਈ ਬੱਧਾ ਇਕ ਪ੍ਰਕਾਰ ਦਾ ਪਾਰ ਕਰਨੇ ਵਾਲਾ ਸਾਮਾਨ। (ਸੰਸ:, ਤੂਲ:-ਘਾਹ ਦਾ ਗੱਠਾ)।

ਤਾਰਾ- ਤਾਰਨੇ ਵਾਲਾ। ਸ਼ਤੀਰੀਆਂ ਦਾ ਬੱਧਾ ਇਕ ਪ੍ਰਯਤਨ ਜਿਸ ਤੇ ਬੈਠਕੇ ਨਦੀ ਪਾਰ ਲੰਘਦੇ ਹਨ। (੨) ਜਹਾਜ਼ ਬੀ ਅਰਥ ਲੈਂਦੇ ਹਨ।

### [ਗਉੜੀ ਬੈਰਾਗਣਿ ਮਹਲਾ ੪, ਚਉਪਦਾ-੪੫]

## ਗਉੜੀ ਬੈਰਾਗਣਿ ਮਹਲਾ ੪॥

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ ਹਰੀ ਨਾਮ ਦਾ ਵਣਜ ਦੇ ਰੂਪ ਵਿਚ ਵਰਣਨ ਕਰਦੇ ਹਨ।

| ਮੂਲ | ਅਰਥ |
|---|---|
| ਸਾਹੁ ਹਮਾਰਾ ਤੂੰ ਧਣੀ ਜੈਸੀ ਤੂੰ ਰਾਸਿ ਦੇਹਿ ਤੈਸੀ ਹਮ ਲੇਹਿ ॥ ਹਰਿ ਨਾਮੁ ਵਣੰਜਹ ਰੰਗ ਸਿਉ ਜੇ ਆਪਿ ਦਇਆਲੁ ਹੋਇ ਦੇਹਿ ॥ ੧ ॥ | ਹੇ ਧਣੀ! ਤੂੰ ਸਾਡਾ ਸ਼ਾਹ ਹੈਂ, ਜੇਹੋ ਜੇਹੀ ਪੂੰਜੀ ਤੂੰ (ਸਾਨੂੰ) ਦੇਂਦਾ ਹੈਂ ਉਹੋ ਜੇਹੀ ਅਸੀਂ ਲੈ ਲੈਂਦੇ ਹਾਂ (ਪਰ) ਜੇ ਤੂੰ ਆਪ ਦਿਆਲ ਹੋ ਕੇ ਹਰੀ ਨਾਮ (ਦੀ ਰਾਸ) ਦੇਵੇਂ (ਤਦ ਅਸੀਂ) ਪ੍ਰੇਮ ਨਾਲ ਹਰੀ ਨਾਮ ਦਾ) ਵਣਜ ਕਰੀਏ॥੧॥ |
| ਹਮ ਵਣਜਾਰੇ ਰਾਮ ਕੇ ॥ ਹਰਿ ਵਣਜੁ ਕਰਾਵੈ ਦੇ ਰਾਸਿ ਰੇ ॥ ੧ ॥ ਰਹਾਉ ॥ | (ਜੀਵ ਪ੍ਰਤੀ ਉਪਦੇਸ਼:) ਹੇ ਭਾਈ! ਅਸੀਂ ਰਾਮ ਦੇ ਵਣਜਾਰੇ ਹਾਂ, ਹਰੀ ਆਪ (ਸਾਨੂੰ ਰਾਸ ਦੇ ਕੇ ਵਣਜ ਕਰਾਉਂਦਾ ਹੈ॥੧॥ ਰਹਾਉ॥ |

| | |
|---|---|
| ਲਾਹਾ ਹਰਿ ਭਗਤਿ ਧਨੁ ਖਟਿਆ ਹਰਿ ਸਚੇ ਸਾਹ ਮਨਿ ਭਾਇਆ ॥ ਹਰਿ ਜਪਿ ਹਰਿ ਵਖਰੁ ਲਦਿਆ ਜਮੁ ਜਾਗਾਤੀ ਨੇੜਿ ਨ ਆਇਆ ॥ ੨ ॥ | (ਹੇ ਭਾਈ! ਤੂੰ ਅਪਨੇ ਲਈ ਬੀ ਸੁਣ ਕਿ ਜਿਸ ਵਣਜਾਰੇ ਨੇ ਹਰੀ ਨਾਮ ਦਾ ਵਣਜ ਕਰਕੇ) ਹਰੀ ਦੀ ਭਗਤੀ ਰੂਪੀ ਨਫੇ ਦਾ ਧਨ ਕਮਾ ਲਿਆ ਹੈ (ਓਹ ਵਣਜਾਰਾ) ਹਰੀ ਸੱਚੇ ਸ਼ਾਹ ਦੇ ਮਨ ਨੂੰ ਪਿਆਰਾ ਲੱਗ ਗਿਆ ਹੈ। (ਹਾਂ ਜਿਸਨੇ) ਹਰੀ ਨੂੰ ਜਪਕੇ ਹਰੀ ਰੂਪੀ ਸੌਦਾ ਲੱਦ ਲਿਆ ਹੈ (ਫੇਰ) ਜਮ ਮਹਸੂਲੀਆ ਉਸਦੇ ਨੇੜੇ (ਬੀ) ਨਹੀਂ ਆਇਆ॥੨॥ |
| ਹੋਰੁ ਵਣਜੁ ਕਰਹਿ ਵਾਪਾਰੀਏ ਅਨੰਤ ਤਰੰਗੀ ਦੁਖੁ ਮਾਇਆ ॥ ਓਇ ਜੇਹੈ ਵਣਜਿ ਹਰਿ ਲਾਇਆ ਫਲੁ ਤੇਹਾ ਤਿਨ ਪਾਇਆ ॥ ੩ ॥ | (ਪਰ) ਹੋਰ ਵਪਾਰੀ (ਜੋ) ਅਨੰਤ ਤਰੰਗੀ ਮਾਇਆ ਦੇ ਵਪਾਰ ਕਰਦੇ ਹਨ ਓਹ ਦੁਖ (ਪਾਉਣਗੇ)*, (ਕਿਉਂਕਿ) ਓਹ ਜੇਹੋ ਜਿਹੇ ਵਪਾਰ ਵਿਚ ਹਰੀ ਵਲੋਂ ਲਾਏ ਗਏ ਹਨ ਫਲ ਬੀ ਉਹੋ ਜਿਹਾ ਹੀ ਉਨ੍ਹਾਂ ਨੇ ਪਾਉਣਾ ਹੋਇਆ॥੩॥ |
| ਹਰਿ ਹਰਿ ਵਣਜੁ ਸੋ ਜਨੁ ਕਰੇ ਜਿਸੁ ਕ੍ਰਿਪਾਲੁ ਹੋਇ ਪ੍ਰਭੁ ਦੇਈ ॥ ਜਨ ਨਾਨਕ ਸਾਹੁ ਹਰਿ ਸੇਵਿਆ ਫਿਰਿ ਲੇਖਾ ਮੂਲਿ ਨ ਲੇਈ ॥ ੪ ॥ ੧ ॥ ੭ ॥ ੪੫ ॥ | (ਗੱਲ ਕੀਹ) ਹਰੀ ਹਰਿ (ਸਿਮਰਨ ਦਾ) ਵਣਜ ਉਹ ਪੁਰਖ ਕਰਦਾ ਹੈ ਜਿਸ ਨੂੰ ਕ੍ਰਿਪਾਲ ਹੋਕੇ ਪ੍ਰਭੂ (ਇਹ ਵਣਜ) ਬਖਸ਼ੇ। ਦਾਸ ਨਾਨਕ (ਆਖਦਾ ਹੈ ਕਿ ਜਿਸ ਨੇ) ਹਰੀ ਸ਼ਾਹ ਨੂੰ ਸੇਵਿਆ ਹੈ (ਉਸ ਤੋਂ) ਫੇਰ ਲੇਖਾ ਮੂਲੋਂ ਹੀ ਨਹੀਂ ਲੈਂਦਾ॥੪॥੧॥੭॥੪੫॥ |

**ਨਿਰੁਕ੍ਤ**- ਧਣੀ- ਸੰਸ: ਧਨਿਨ੍। ਪ੍ਰਾ: ਧਣੀ। ਸਿੰਧੀ, ਪੰਜਾਬੀ, ਧਣੀ)।
੧. ਧਨ ਵਾਲਾ। ੨. ਜਿਸ ਤੋਂ ਉਧਾਰ ਲੈਕੇ ਵਪਾਰ ਕਰੀਏ। ੩. ਸ਼ਾਹ।
੪. ਮਾਲਕ। ੫. ਪਤੀ
ਵਖਰੁ- ਮਾਲ। ਸੌਦਾ।
ਅਨੰਤ ਤਰੰਗੀ- ਬੇਅੰਤ ਲਹਿਰਾਂ ਵਾਲੀ। ਜੋ ਇਕ ਰੂਪ ਵਿਚ ਨਾਂ ਰਹੇ।
(੨) ਪਦਾਰਥ ਰੂਪੀ ਤ੍ਰੰਗ ਯਾ ਸੰਕਲਪ ਰੂਪੀ ਤ੍ਰੰਗ। ਯਥਾ:-
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ॥　　(ਆਸਾ ਨਾਮਦੇਉ ਜੀ-੧)

## [ਗਉੜੀ ਬੈਰਾਗਣਿ ਮਹਲਾ ੪, ਚਉਪਦਾ-੪੬]

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਈਸ਼੍ਵਰ ਅਨੁਗ੍ਰਹ ਤੋਂ ਪ੍ਰਾਪਤੀ ਵਰਣਿਤ ਹੈ।

| ਮੂਲ | ਅਰਥ |
|---|---|
| **ਗਉੜੀ ਬੈਰਾਗਣਿ ਮਹਲਾ ੪ ॥** | |
| ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ ॥ ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ ॥ ਤਿਉ ਹਰਿ ਜਨ ਪ੍ਰੀਤਿ ਹਰਿ ਰਾਖਦਾ ਦੇ ਆਪਿ ਹਥਾਸਾ ॥ ੧ ॥ | (ਜਿਸ ਧਿਆਨ ਨਾਲ) ਮਾਂ (ਅਪਣੇ) ਗਰਭ ਦੀ ਰੱਖਜਾ ਕਰਦੀ ਹੈ (ਇਹ) ਆਸ ਰਖਦੀ ਹੋਈ ਕਿ ਪੁਤ੍ਰ ਜਨਮੇਗਾ, ਵੱਡਾ ਹੋਕੇ ਧਨ ਖੱਟੇਗਾ (ਖੱਟ ਕੇ ਸਾਨੂੰ) ਦੇਵੇਗਾ (ਅਸੀਂ ਉਸ ਨਾਲ ਬ੍ਰਿਧ ਅਵਸਥਾ ਵਿਚ) ਸੁਖਚੈਨ (ਨਾਲ ਜੀਵਨ ਬਸਰ) ਕਰਾਂਗੇ, (ਤਿਵੇਂ) ਹਰੀ ਜਨ ਦੀ ਪ੍ਰੀਤਿ ਨੂੰ ਹਰੀ ਆਪਣੇ ਹੱਥ ਦਾ ਆਸਰਾ ਦੇ ਕੇ ਰਖਦਾ ਹੈ॥੧॥ |

* (ਅ) ਪਰ ਵਪਾਰੀ ਜੋ ਹੋਰ ਵਪਾਰ ਕਰਦੇ ਹਨ, (ਓਹ) ਅਨੰਤ ਤਰੰਗੀ ਮਾਇਆ (ਦੇ ਦਿਤੇ) ਦੁਖ (ਪਾਉਣਗੇ)।

| | |
|---|---|
| ਮੇਰੇ ਰਾਮ ਮੈ ਮੂਰਖ ਹਰਿ ਰਾਖੁ ਮੇਰੇ ਗੁਸਈਆ ॥ ਜਨ ਕੀ ਉਪਮਾ ਤੁਝਹਿ ਵਡਈਆ ॥ ੧ ॥ ਰਹਾਉ ॥ | ਹੇ ਮੇਰੇ ਰਾਮ! ਮੈਂ ਮੂਰਖ ਹਾਂ, ਹੇ ਹਰੀ! (ਮੈਨੂੰ) ਰੱਖ ਲੈ, ਹੇ ਮੇਰੇ ਗੁਸਾਈਂ। (ਜੋ ਤੇਰੇ) ਦਾਸ ਦੀ ਉਪਮਾ ਹੋਵੇਗੀ (ਤਾਂ ਉਹ) ਤੇਰੀ ਹੀ ਵਡਿਆਈ ਹੈ॥੧॥ਰਹਾਉ॥ |
| ਮੰਦਰਿ ਘਰਿ ਆਨੰਦੁ ਹਰਿ ਹਰਿ ਜਸੁ ਮਨਿ ਭਾਵੈ ॥ ਸਭ ਰਸ ਮੀਠੇ ਮੁਖਿ ਲਗਹਿ ਜਾ ਹਰਿ ਗੁਣ ਗਾਵੈ ॥ | (ਜੇ ਅਪਣੇ ਅੰਦਰ ਹਰੀ ਦੀ ਅਨੁਗ੍ਰਹਿ ਨਾਲ, ਹਰੀ ਦੀ ਪ੍ਰੀਤ ਸੁਰਖੱਜਤ ਹੋ ਜਾਵੇ ਤਾਂ ਹਰੀ ਜਸ ਮਨ ਨੂੰ ਪਿਆਰਾ ਲੱਗਦਾ ਹੈ) ਜੇ ਹਰੀ ਦਾ ਜਸ ਮਨ ਨੂੰ ਪਿਆਰਾ ਲੱਗੇ (ਤਾਂ ਨਾਂ ਨਿਰਾ ਘਰਿ=) ਹ੍ਰਿਦੇ ਵਿਚ (ਸਗੋਂ ਮੰਦਰਿ=) ਸਰੀਰ ਵਿਚ ਬੀ ਆਨੰਦ (ਪ੍ਰਾਪਤ ਹੁੰਦਾ ਹੈ। ਜਿਸਨੂੰ ਹਰੀ ਜਸ ਪਿਆਰਾ ਲਗਦਾ ਹੈ ਉਹ ਹਰੀ ਦੇ ਗੁਣ ਬੀ ਗਾਉਂਦਾ ਹੈ। (ਹਾਂ,) ਜਦੋਂ ਹਰੀ ਦੇ ਗੁਣ (ਕੋਈ) ਗਾਉਂਦਾ ਹੈ ਤਾਂ ਸਾਰੇ ਮਿੱਠੇ ਰਸ ਮੂੰਹ ਨੂੰ ਆ ਲੱਗਦੇ (ਭਾਵ ਪ੍ਰਾਪਤ ਹੋ ਜਾਂਦੇ) ਹਨ। (ਨਾ ਕੇਵਲ ਐਸੇ ਪ੍ਰੀਤਵਾਨ ਦੇ ਆਪਣੇ ਮਨ ਤਨ ਨੂੰ ਸੁਖ ਤੇ ਹਰੀ ਗੁਣ ਗਾਇਨ ਦਾ ਰਸ ਪ੍ਰਾਪਤ ਹੁੰਦਾ ਹੈ ਸਗੋਂ ਐਸਾ) ਹਰੀ ਦਾ ਦਾਸ(ਅਪਣੇ) |
| ਹਰਿ ਜਨੁ ਪਰਵਾਰੁ ਸਧਾਰੁ ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ ॥ ੨ ॥ | ਪਰਵਾਰ ਨੂੰ (ਨਾਮ ਦੇ) ਆਧਾਰ ਸਹਿਤ ਕਰ ਦੇਂਦਾ ਹੈ, (ਪਰਵਾਰ ਦੀਆਂ) ਇਕੀਹ ਕੁਲਾਂ (ਕੀਹ) ਸਾਰੇ ਜਗਤ ਨੂੰ ਛੁਡਾਵਣਹਾਰ ਹੋ ਜਾਂਦਾ ਹੈ॥੨॥ |
| ਜੋ ਕਿਛੁ ਕੀਆ ਸੋ ਹਰਿ ਕੀਆ ਹਰਿ ਕੀ ਵਡਿਆਈ ॥ ਹਰਿ ਜੀਅ ਤੇਰੇ ਤੂੰ ਵਰਤਦਾ ਹਰਿ ਪੂਜ ਕਰਾਈ ॥ ਹਰਿ ਭਗਤਿ ਭੰਡਾਰ ਲਹਾਇਦਾ ਆਪੇ ਵਰਤਾਈ ॥ ੩ ॥ | (ਹੁਣ ਆਪਣੀ ਬਾਬਤ ਉਚਾਰਦੇ ਹਨ:) (ਸਾਨੂੰ) ਜੋ ਕੁਛ ਬਣਾਇਆ ਹੈ ਹਰੀ ਨੇ (ਹੀ) ਬਣਾਇਆ ਹੈ, (ਜੋ ਕੁਛ ਅਸੀਂ ਹਾਂ ਇਹ) ਹਰੀ ਦੀ ਵਡਿਆਈ ਹੈ, (ਜਿਨ੍ਹਾਂ ਤੋਂ) ਹੇ ਹਰੀ! (ਤੂੰ) ਪੂਜਾ ਕਰਵਾਈ ਹੈ (ਓਹ) ਤੇਰੇ ਜੀਵ ਹਨ (ਉਨ੍ਹਾਂ ਵਿਚ) ਤੂੰ ਵਰਤ ਰਿਹਾ ਹੈਂ, (ਭਾਵ ਉਨ੍ਹਾਂ ਨੂੰ ਤੂੰ ਪ੍ਰੇਰ ਰਿਹਾ ਹੈਂ ਕਿ ਸਾਡਾ ਸਤਿਕਾਰ ਕਰਨ। ਸਾਨੂੰ) ਭਗਤੀ ਦਾ ਭੰਡਾਰਾ (ਜੋ ਲਭਾਇਆ ਹੈ) ਹਰੀ ਨੇ ਲਭਾਇਆ ਹੈ। (ਅਸੀਂ ਜੋ ਅੱਗੋਂ ਇਹ ਭੰਡਾਰਾ ਵਰਤਾ ਰਹੇ ਹਾਂ ਉਹ ਹਰੀ) ਆਪੇ ਵਰਤ ਰਿਹਾ ਹੈ॥੩॥ |
| ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ ॥ ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਕੀ ਵਡਿਆਈ ॥ ੪ ॥ ੨ ॥ ੮ ॥ ੪੬ ॥ | (ਮੇਰੀ ਅਪਣੀ ਇਸ ਵਿਚ ਸਿਆਣਪ ਚਤੁਰਾਈ ਕੋਈ ਨਹੀਂ ਜਿਵੇਂ ਕੋਈ) ਗੁਲਾਮ ਮੰਡੀ ਤੋਂ ਖਰੀਦਿਆ ਗਿਆ ਹੋਵੇ ਉਸਦੀ ਚਤੁਰਾਈ ਕੀਹ ਹੁੰਦੀ ਹੈ (ਭਾਵ ਕੁਛ ਨਹੀਂ)। ਜੇ (ਸਾਨੂੰ) ਰਾਜ ਗੱਦੀ ਤੇ ਬਿਠਾ ਦੇਵੇ ਤਾਂ ਹਰੀ ਦੇ ਗੁਲਾਮ ਹਾਂ ਜੇ ਘਾਹ ਖੋਦਣ ਤੇ ਲਾ ਦੇਵੇ ਤਾਂ ਬੀ ਹਰੀ ਦੇ ਨਾਮ ਨੂੰ ਕਢਾਵਾਂਗੇ। ਨਾਨਕ ਦਾਸ (ਤਾਂ) ਹਰੀ ਦਾ ਗੁਲਾਮ ਹੈ, (ਜੋ ਕੁਛ ਏਥੇ ਸਾਡੇ ਸਤਿਸੰਗ ਵਿਚ ਵਰਤ ਰਿਹਾ ਹੈ ਗੁਲਾਮ ਦਾ ਨਹੀਂ, ਉਹ ਮਾਲਕ) ਹਰੀ ਦੀ ਵਡਿਆਈ ਹੈ॥੪॥੨॥੮॥੪੬॥ |

**ਵਜਾਖਜਾ–** ਗਰਭਵਤੀ ਜਿਵੇਂ ਅਪਣੇ ਗਰਭ ਦੇ ਦਿਨਾਂ ਵਿਚ ਅਪਣੇ ਗਰਭ ਦੀ ਰਾਖੀ ਤੇ ਹਰ ਤਰ੍ਹਾਂ ਦੇ ਬਚਾਉ ਕਰਦੀ ਹੈ ਉਸ ਬਾਰੀਕ ਹਿਫ਼ਾਜ਼ਤ ਨਾਲ ਵਾਹਿਗੁਰੂ ਅਪਣੇ ਪਜਾਰੇ ਦੇ ਅੰਦਰ

ਪਜਾਰ ਦਾ ਕਿਣਕਾ ਪਾਕੇ ਉਸ ਦੀ ਆਪ ਰਾਖੀ ਕਰਦਾ ਹੈ, ਨਹੀਂ ਤਾਂ ਜੀਵ ਪਾਸੋਂ ਉਸ ਦੀ ਰਖਜ ਹੋ ਸਕਣੀ ਅਤਿ ਕਠਨ ਬਾਤ ਹੈ। ਇਸ ਕਰਕੇ ਰਹਾਉ ਵਿਚ ਅਰਦਾਸ ਕੀਤੀ ਹੈ ਕਿ ਹੇ ਮੇਰੇ ਰਾਮ ਮੈਂ ਮੂਰਖ ਹਾਂ, ਮੇਰੇ ਵਿਚ ਮਾਤਾ ਵਰਗੀ ਸੰਭਾਲ ਬੀ ਨਹੀਂ ਹੈ ਕਿ ਇਸ ਪ੍ਰੀਤ-ਕਿਣਕੇ ਨੂੰ ਬਚਾ ਕੇ ਰੱਖ ਸਕਾਂ। ਸਾਰੇ ਸ਼ਬਦ ਵਿਚ ਆਪਣੇ ਆਪ ਨੂੰ ਅਸਮਰਥ ਤੇ ਗੁਲਾਮ ਵਾਂਝੂ ਈਸ਼੍ਵਰ ਪਰਾਯਣ ਦੱਸਿਆ ਹੈ, ਇਸ ਤੋਂ ਬੀ ਪਤਾ ਚਲਦਾ ਹੈ ਕਿ 'ਹਰੀ ਜਨ' ਦੀ ਪ੍ਰੀਤਿ ਦੀ ਰਾਖੀ ਹਰੀ ਆਪ ਕਰਦਾ ਹੈ ਜਿਸ ਲਈ ਯਾਚਨਾ ਕੀਤੀ ਹੈ। ਅੱਗੇ ਚਲਕੇ ਸ਼ਬਦ ਚਉਪਦਾ ੫੧ ਵਿਚ ਖੁਹਲਕੇ 'ਹਰੀ ਦੀ ਪ੍ਰੀਤਿ ਸੇਵਕ ਨਾਲ' ਦਾ ਵਿਸ਼ੇਸ਼ ਵੇਰਵਾ ਦਿੱਤਾ ਹੈ: 'ਜਿਉ ਜਨਨੀ ਸੁਤੁ ਜਣਿ ਪਾਲਤੀ।' ਫਿਰ ਅੰਕ ੨ ਵਿਚ ਪ੍ਰੀਤਵਾਨ ਹਰੀ ਜਨ ਦੇ ਆਪ ਆਨੰਦ ਵਿਚ ਰਹਿਣ ਤੇ ਉਸ ਦੀ ਜਗਤ ਉਧਾਰਣ ਦੀ ਸੱਤਜਾ ਦੱਸੀ ਹੈ। ਅੰਕ ਦਾ ਮਹਰ ਦਸਕ ਆਪ ਨੂ ਗੁਲਾਮ ਦਾਸਆ ਤ ਇਉ ਆਤ ਨਿਮ੍ਰਤਾ ਪ੍ਰਗਟ ਕਾਤਾ ਹ, ਜਿਸ ਤ ਆਪ ਦੀ 'ਹਉਂ' ਅਭਾਵਤਾ' ਦੀ ਧੁਨੀ ਸਾਫ ਨਿਕਲ ਪੈਂਦੀ ਹੈ।

ਦ੍ਰਿਸ਼ਟਾਂਤ ਪੱਖ ਵੱਲੋਂ ਰਹਾਉ ਦੇ ਅੰਤ ਤਕ ਜਨਨੀ ਦੀ ਰੱਖ ਸੰਭਾਲ ਵਾਙੂ 'ਪ੍ਰੀਤ ਕਿਣਕੇ' ਦੀ ਰੱਖ ਸੰਭਾਲ ਦਾ ਜ਼ਿਕਰ ਹੈ ਕਿ ਓਥੇ ਮਾਂ ਆਪ ਰਾਖੀ ਕਰਦੀ ਹੈ ਏਥੇ ਹਰੀ ਰਾਖੀ ਕਰਦਾ ਹੈ ਤੇ ਓਸੇ ਸੂਖਮ ਤੇ ਬਾਰੀਕ ਹਿਫ਼ਾਜ਼ਤ ਦੀ ਨਜ਼ਰ ਨਾਲ ਕਰਦਾ ਹੈ ਜਿਸ ਨਾਲ ਮਾਂ ਕਰਦੀ ਹੈ। ਫਿਰ ਜਿਵੇ ਮਾਂ ਦੇ ਦ੍ਰਿਸ਼ਟਾਂਤ ਵਿਚ ਮਾਂ ਬਾਪ ਦੀ ਪ੍ਰਤਿਪਾਲਾ ਤੇ ਸਹਾਇਤਾ ਆਦਿ ਦਾ ਜ਼ਿਕਰ ਸੀ। ਉਸੀ ਤਰ੍ਹਾਂ ਅੰਕ ੨ ਵਿਚ ਉਸ ਪ੍ਰੀਤਿ ਕਿਣਕੇ ਦੇ ਪਲ ਜਾਣ ਨਾਲ ਆਤਮ ਆਨੰਦ ਤੇ ਹਰੀ ਰਸ ਦੀ ਪ੍ਰਾਪਤੀ ਦੱਸੀ ਤੇ ਦੂਸਰਿਆਂ ਨੂੰ ਕਲਜਾਣ ਦਾਨ ਦੇਣ ਦੀ ਸਮਰਥਾ ਪ੍ਰਾਪਤ ਹੋ ਜਾਣੀ ਦੱਸੀ ਹੈ, ਮਾਨੋ ਹਰੀ ਜਨ ਨੂੰ ਲਾਲਸਾ ਇਸ ਪ੍ਰਕਾਰ ਦੇ ਭੋਗ ਬਿਲਾਸਾਂ ਦੀ ਹੈ ਜਿਨ੍ਹਾਂ ਨਾਲ ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ਹੋ ਜਾਵੇ। ਇਹ ਪ੍ਰਾਪਤੀ ਪਾ ਕੇ ਆਪ ਜੀ ਫੇਰ ਅਪਣੀ ਹਉਮੈ-ਅਭਾਵਤਾ ਵਿਚ ਲੱਗ ਗਏ, ਕਿਉਂਕਿ ਮਾਂ ਦੇ ਦ੍ਰਿਸ਼ਟਾਂਤ ਵਿਚ ਜੋ ਸੁਖ ਪ੍ਰਾਪਤੀ ਦੀ ਆਸ ਸੀ ਸੋ ਮਾਂ ਬਾਪ ਦੇ ਅਪਣੇ ਲਈ ਸੀ, ਏਥੇ ਪਰਿਵਾਰ ਤੇ ਜਗਤ ਉਧਾਰ ਲਈ ਹੈ, ਜੋ ਹਉਂ ਅਭਾਵਤਾ ਤੇ ਪਰਸੁਆਰਥ ਦਾ ਕੰਮ ਹੈ।

**ਨਿਰੁਕ੍ਤ**- ਪਾਲਤੀ- ਵਿਚ ਕੇਵਲ ਪਾਲਣ ਦਾ ਭਾਵ ਨਹੀਂ, ਗਰਭ ਦੀ ਪਾਲਣਾ ਮਾਤ੍ਰ ਤਾਂ ਬੱਚੇ ਦੇ ਬਣ ਰਹੇ ਸਰੀਰ ਦੀ ਕੁਦਰਤੀ ਪ੍ਰਬੰਧ ਨਾਲ ਮਾਤਾ ਦਾ ਸਰੀਰ ਆਪੇ ਕਰ ਰਿਹਾ ਹੈ। ਗਰਭ ਪਾਤ ਨਾ ਹੋ ਜਾਏ ਇਸ ਲਈ ਖਾਣ ਪੀਣ ਦੇ ਪਥ ਪ੍ਰਹੇਜ, ਉਠਣ ਬੈਠਣ ਦੇ ਸੰਜਮ ਤੇ ਹੋਰ ਸੰਭਾਲ ਸਾਰਾ ਕੁਛ ਇਸ 'ਪਾਲਤੀ' ਪਦ ਵਿਚ ਸ਼ਾਮਲ ਹੈ।

ਭੋਗ ਬਿਲਾਸਾ- (ਸੰਸ:, ਭੋਗ ਵਿਲਾਸ) ਆਨੰਦ ਪ੍ਰਮੋਦ। ਸੁਖ ਚੈਨ (ਹਿੰਦੀ ਕੋਸ਼)। ਏਥੇ ਅਰਥ ਸੁਖ ਚੈਨ ਵਾਲਾ ਠੀਕ ਢੁਕਦਾ ਹੈ।

ਹਰਿ ਜਨ ਪ੍ਰੀਤਿ- ਵਿਚ ਸਮਾਸ ਹੈ ਖਸ਼ਟੀ ਦਾ=ਹਰੀ ਜਨ ਦੀ ਪ੍ਰੀਤ ਨੂੰ। ਇਸ ਕਰਕੇ ਤੇ ਅਗੇ ਪਿਛੇ ਦੇ ਪ੍ਰਸੰਗ ਨੂੰ ਵੀਚਾਰਿਆਂ ਇਹ ਅਰਥ ਘੱਟ ਢੁਕਦਾ ਹੈ ਕਿ ਹਰੀ ਜਨ ਹਰੀ ਵਿਚ ਪ੍ਰੀਤੀ ਰਖਦਾ ਹੈ। ਇਥੇ ਹਰੀ ਦੀ ਦਾਸ ਨਾਲ ਪ੍ਰੀਤ ਦਾ ਜ਼ਿਕਰ ਹੈ, ਜਿਸ ਦਾ ਵਿਸ਼ੇਸ਼ ਵੇਰਵਾ ਅਗੇ ਚਲਕੇ ਚਉਪਦਾ ੫੧ ਵਿਚ ਆਉਂਦਾ ਹੈ।

ਹਥਾਸਾ- (ਸੰਸ:, 'ਹਸਤ + ਆਸ੍ਰਯ': ਦਾ ਸੰਖੇਪ ਪੰਜਾਬੀ ਰੂਪ।) ਹਥ ਦਾ ਆਸਰਾ ਭਾਵ ਖਾਸ ਸਹਾਰਾ।

ਮੰਦਰਿ- ਤੋਂ ਭਾਵ ਸਰੀਰ ਹੈ, ਘਰਿ ਤੋਂ 'ਅੰਤਹਕਰਣ'। ਹਰੀ ਰਸ ਦਾ ਆਵੇਸ਼ ਜਦ ਤਕ ਮਨ ਵਿਚ ਰਹੇ ਅਜੇ ਪੂਰਨ ਨਹੀਂ, ਜਦੋਂ ਸਰੀਰ ਨੂੰ ਰਸਮਯ ਕਰ ਦੇਵੇ ਤਦ ਰਸੀਏ ਪੂਰਨ ਮੰਨਦੇ ਹਨ।

ਗ਼ਜ਼ਾਨਵਾਨ ਕਹਿੰਦੇ ਹਨ: 'ਮਨ ਬ੍ਰਹਮਾਕਾਰ ਹੋ ਗਿਆ ਹੈ ਤੋ ਕਿਆ ਇੰਦ੍ਰੀਏ ਬ੍ਰਹਮਾਕਾਰ ਹੋ ਜਾਏਂ ਤਉ ਆਨੰਦ ਹੈ।'

ਸਧਾਰੁ- ਅਧਾਰ ਸਹਿਤ। (੨) ਸੁਧਾਰ ਅਰਥ ਬੀ ਕਰਦੀ ਹਨ।

ਇਕੀਹ ਕੁਲੀ- ਸੱਤ ਦਾਦਕੀਆਂ, ਸੱਤ ਨਾਨਕੀਆਂ ਤੇ ਸੱਤ ਸਾਹਵਰੀਆਂ ਕੁਲਾਂ।

ਲਹਾਇੰਦਾ- ਲਭਾਂਵਦਾ ਹੈ। ਲਾਲਾ- (ਫ਼ਾਰਸੀ) ਗ਼ੁਲਾਮ।

ਹਾਟਿ ਵਿਹਾਝਿਆ- ਦੁਕਾਨ ਤੋਂ ਖ਼ਰੀਦਿਆ। ਮੁਰਾਦ ਹੈ ਮੰਡੀ ਵਿਚੋਂ ਵਿਕਦਾ ਮੁੱਲ ਲੀਤਾ। ਓਸ ਸਮੇਂ ਅਜੇ ਨੌਕਰ ਵਿਦਿਆ ਕਰਦੇ ਸਨ, ਜਿਨ੍ਹਾਂ ਨੂੰ ਗ਼ੁਲਾਮ ਕਹਿੰਦੇ ਸਨ। ਗੋਲਾ ਗੋਲੀ ਪਦ ਬੀ ਗ਼ੁਲਾਮ ਤੋਂ ਬਣੇ ਹਨ।

ਘਾਸੀ- (ਹਿੰਦੀ ਘਾਸ ਤੋਂ) ਘਾਸ ਕੱਪਣ ਵਾਲਾ। ਘਸਿਆਰਾ। (੨) ਘਾਸ ਕੱਪਣ ਦਾ ਕਮਾਮ। ਘਾਸੀ ਕਉ=ਘਾਹ ਖੋਦਣ ਦੇ ਕੰਮ ਨੂੰ।

ਕਢਾਈ- (ਪੰਜਾਬੀ, ਕੱਢਣਾਂ ਤੋਂ ਕਢਾਉਣਾ, ਬਾਹਰ ਲਿਆਉਣਾਂ) ਬਾਹਰ ਲਿਆਉਣਾ। (੨) ਮੂੰਹੋਂ ਬਾਹਰ ਲਿਆਉਣਾ, ਅਖਵਾਉਣਾ, ਉਚਾਰਨ ਕਰਵਾਉਣਾ। ਕਢਾਈ ਤੋਂ ਦੋ ਭਾਵ ਲੈਂਦੇ ਹਨ:੧. ਹਰੀ ਦੇ ਨਾਮ ਨੂੰ ਹੀ ਕਢਾਵਾਂਗੇ ਭਾਵ ਲੋਕੀ ਫੇਰ ਬੀ 'ਹਰੀ ਦਾ ਦਾਸ' ਏਹ ਲਫ਼ਜ਼ ਸਾਡੇ ਲਈ ਮੂੰਹੋਂ ਕੱਢਣਗੇ। ੨. ਘਾਹ ਖੁਦਾਈ ਕਰਦੇ ਬੀ ਹਰੀ ਦਾ ਨਾਮ ਹੀ ਸਾਡੇ ਮੂੰਹੋਂ ਹਰੀ ਕਢਾਵੇਗਾ। ਭਾਵ ਤਦ ਬੀ ਨਾਮ ਹੀ ਜਪਾਂਗੇ।

## [ਗਉੜੀ ਗੁਆਰੇਰੀ ਮਹਲਾ ੪, ਚਉਪਦਾ-੪੭]

**ਪ੍ਰਾਕ੍ਰਥਨ-** ਅਗਲੇ ਸ਼ਬਦ ਵਿਚ ਕਿਰਸਾਣ, ਘੋੜਿਆਂ ਦੇ ਸਉਦਾਗਰ ਤੇ ਹਟਵਾਣੀਏ ਦਾ ਦ੍ਰਿਸ਼ਟਾਂਤ ਦੇਕੇ ਹਰੀ ਨਾਮ ਦੇ ਵਪਾਰ ਦਾ ਵਰਣਨ ਕੀਤਾ ਹੈ।

| ਮੂਲ | ਅਰਥ |
|---|---|
| **ਗਉੜੀ ਗੁਆਰੇਰੀ* ਮਹਲਾ ੪ ॥** | |
| **ਕਿਰਸਾਣੀ ਕਿਰਸਾਣੁ ਕਰੇ ਲੋਚੈ ਜੀਉ ਲਾਇ॥ ਹਲੁ ਜੋਤੈ ਉਦਮੁ ਕਰੇ ਮੇਰਾ ਪੁਤੁ ਧੀ ਖਾਇ॥ ਤਿਉ ਹਰਿ ਜਨੁ ਹਰਿ ਹਰਿ ਜਪੁ ਕਰੇ ਹਰਿ ਅੰਤਿ ਛਡਾਇ॥੧॥** | ਕਿਰਸਾਣ! (ਆਪਣਾ) ਖੇਤੀ ਵਾੜੀ ਦਾ ਕੰਮ ਜੀਉ ਲਾਕੇ ਕਰਦਾ ਹੈ। ਹਲ ਜੋਂਦਾ ਹੈ, (ਖੂਹ ਚਲਾਉਂਦਾ, ਗੋਡੀ, ਵਾਢੀ ਆਦਿ ਹੋਰ ਹਰ ਗੱਲ ਦਾ) ਉਦਮ ਕਰਦਾ ਹੈ ਤੇ ਲੋਚਦਾ ਹੈ ਕਿ (ਫਸਲ ਸਿਰੇ ਚੜ੍ਹੇ ਤੇ) ਮੇਰਾ ਪੁਤ ਧੀ ( ਬਾਲ ਬੱਚਾ ਰੱਜ ਕੇ) ਖਾਵੇ। ਤਿਵੇਂ ਹਰੀ ਦਾ ਜਨ 'ਹਰਿ ਹਰਿ' ਦਾ ਜਪ ਕਰਦਾ ਹੈ (ਤੇ ਲੋਚਦਾ ਹੈ) ਕਿ ਹਰੀ (ਮੈਨੂੰ) ਅੰਤ ਸਮੇਂ (ਜਮ ਤੋਂ) ਛੁਡਾ ਲਵੇ॥੧॥ |
| **ਮੈ ਮੂਰਖ ਕੀ ਗਤਿ ਕੀਜੈ ਮੇਰੇ ਰਾਮ ॥ ਗੁਰ ਸਤਿਗੁਰ ਸੇਵਾ ਹਰਿ ਲਾਇ ਹਮ ਕਾਮ ॥ ੧ ॥ ਰਹਾਉ ॥** | (ਅਰਦਾਸ:) (ਤਾਂ ਤੇ) ਹੇ ਮੇਰੇ ਰਾਮ! ਮੈਂ ਮੂਰਖ ਦੀ ਕਲਜਾਣ ਕਰੋ, (ਖੇਤੀ ਦੇ ਕੰਮ ਵਾਂਙੂ) ਹੇ ਹਰੀ! ਗੁਰੂ ਸਤਿਗੁਰੂ ਦੀ ਸੇਵਾ ਦੇ ਕੰਮ ਵਿਚ ਸਾਨੂੰ ਲਾ ਦਿਓ। ॥੧॥ਰਹਾਉ॥ |

* ਇਕ ਪ੍ਰਾਚੀਨ ਬੀੜ ਵਿਚ ਇਥੇ ਸਿਰਲੇਖ 'ਗਉੜੀ ਬੈਰਾਗਣਿ' ਦੇਖਿਆ ਗਿਆ ਹੈ ਜੋ ਚਲ ਰਹੇ ਕ੍ਰਮ ਅਨੁਕੂਲ ਢੁਕਦਾ ਜਾਪਦਾ ਹੈ, ਪਰ ਆਮ ਦਮਦਮੀ ਬੀੜਾਂ ਵਿਚ ਇਥੇ 'ਗਉੜੀ ਗੁਆਰੇਰੀ' ਹੀ ਸਿਰਲੇਖ ਹੈ।

| | |
|---|---|
| ਲੈ ਤੁਰੇ ਸਉਦਾਗਰੀ ਸਉਦਾਗਰੁ ਧਾਵੈ॥ ਧਨੁ ਖਟੈ ਆਸਾ ਕਰੈ ਮਾਇਆ ਮੋਹੁ ਵਧਾਵੈ॥ ਤਿਉ ਹਰਿ ਜਨੁ ਹਰਿ ਹਰਿ ਬੋਲਤਾ ਹਰਿ ਬੋਲਿ ਸੁਖੁ ਪਾਵੈ ॥ ੨ ॥ | (ਜਿਵੇਂ) ਸਉਦਾਗਰ ਘੋੜੇ ਲੈ ਕੇ ਸੁਦਾਗਰੀ ਕਰਨ ਲਈ (ਪਰਦੇਸਾਂ ਨੂੰ) ਜਾਂਦਾ ਹੈ ਤੇ ਧਨ ਖੱਟਦਾ ਹੈ, (ਫਿਰ ਹੋਰ ਦੀ) ਆਸਾ ਕਰਦਾ ਹੈ (ਇਉਂ) ਮਾਇਆ ਦਾ ਮੋਹ ਵਧਾਉਂਦਾ ਹੈ, ਤਿਵੇਂ ਹਰੀ ਦਾ ਜਨ 'ਹਰੀ ਹਰਿ' ਉਚਾਰਦਾ ਹੈ (ਪਰ ਉਹ) ਹਰੀ ਬੋਲਕੇ (ਆਤਮ-) ਸੁਖ ਪਾਉਂਦਾ ਹੈ॥੨॥ |
| ਬਿਖੁ ਸੰਚੈ ਹਟਵਾਣੀਆ ਬਹਿ ਹਾਟਿ ਕਮਾਇ ॥ ਮੋਹ ਝੂਠੁ ਪਸਾਰਾ ਝੂਠ ਕਾ ਝੂਠੇ ਲਪਟਾਇ ॥ ਤਿਉ ਹਰਿ ਜਨਿ ਹਰਿ ਧਨੁ ਸੰਚਿਆ ਹਰਿ ਖਰਚੁ ਲੈ ਜਾਇ ॥੩॥ | ਬਾਣੀਆਂ ਹੱਟੀ ਤੇ ਬੈਠ ਕੇ ਕਮਾਈ ਕਰਦਾ ਹੈ ਤੇ ਕਸ਼ਟ ਨਾਲ ਮਾਯਾ ਕੱਠੀ ਕਰ ਲੈਂਦਾ ਹੈ; (ਪਰਵਾਰ, ਜਿਸ ਲਈ ਕੱਠੀ ਕਰਦਾ ਹੈ) ਮੋਹ ਦਾ ਝੂਠਾ ਪਸਾਰਾ ਹੈ (ਉਸਦਾ ਵਪਾਰ ਬੀ) ਝੂਠ ਦਾ ਪਸਾਰਾ ਹੈ, (ਜਿਨ੍ਹਾਂ ਧੰਦਿਆਂ ਵਿਚ) ਲਪਟ ਰਿਹਾ ਹੈ (ਉਹ ਬੀ) ਝੂਠੇ ਹਨ। ਤਿਵੇਂ (ਲਪਟਕੇ) ਹਰੀ ਦਾ ਜਨ ਹਰੀ ਦਾ ਧਨ (ਨਾਮ) ਕੱਠਾ ਕਰਦਾ ਹੈ, (ਤੇ ਇਹ ਹਰੀ ਧਨ ਦਾ) ਖਰਚ (ਪੱਲੇ ਬੰਨ੍ਹ ਕੇ) ਨਾਲ ਲੈ ਜਾਂਦਾ ਹੈ॥੩॥ |
| ਇਹੁ ਮਾਇਆ ਮੋਹ ਕੁਟੰਬੁ ਹੈ ਭਾਇ ਦੂਜੈ ਫਾਸ ॥ ਗੁਰਮਤੀ ਸੋ ਜਨੁ ਤਰੈ ਜੋ ਦਾਸਨਿ ਦਾਸ ॥ ਜਨਿ ਨਾਨਕਿ ਨਾਮੁ ਧਿਆਇਆ ਗੁਰਮੁਖਿ ਪਰਗਾਸ ॥ ੪ ॥ ੩ ॥ ੯ ॥ ੪੭ ॥ | ਇਹ ਕੁਟੰਬ ਮਾਇਆ ਮੋਹ ਦੀ ਫਾਹੀ ਹੈ, (ਜਿਸ ਲਈ ਜਤਨ ਕਰੀਦੇ ਹਨ, ਇਹੀ) ਦੁਐਤ ਭਾਵਨਾ ਵਿਚ ਫਸਾਈ ਰਖਦੀ ਹੈ। ਇਸ ਫਾਹੀ ਤੋਂ) ਉਹ ਪੁਰਖ ਤਰਦਾ (-ਛੁਟਦਾ) ਹੈ ਜੋ ਗੁਰੂ ਮਤਿ ਦੁਆਰਾ (ਹਰੀ ਦੇ) ਦਾਸਾਂ ਦਾ ਦਾਸ (ਬਣਦਾ ਹੈ)। ਇਸ ਲਈ ਨਾਨਕ ਦਾਸ ਨੇ ਨਾਮ ਧਿਆਇਆ ਹੈ (ਜੋ ਨਾਮ ਕਿ) ਗੁਰੂ ਦੁਆਰਾ (ਉਸ ਉਤੇ ਪ੍ਰਕਾਸ਼ਿਆ ਹੈ॥੪॥੩॥੯॥੪੭॥ |

**ਨਿਰੁਕ੍ਤ**- ਲੋਚੈ- ਲੋਚਦਾ ਹੈ, ਚਾਹੁੰਦਾ ਹੈ। (ਅ) ਐਉਂ ਬੀ ਕਰਦੇ ਹਨ, ਅਪਨੇ ਖੇਤੀ ਦੇ ਕੰਮ ਨੂੰ ਇੱਛਾ ਨਾਲ ਯਾ ਚਾਹ ਕੇ ਕਰਦਾ ਹੈ।

ਅੰਤਿ- (ਸੰਸ:, ਅੰਤ=ਓੜਕ, ਸਮਾਪਤੀ) ਭਾਵ ਅੰਤ ਨੂੰ। ਅੰਤ ਭਾਵ ਮੌਤ ਦੇ ਸਮੇਂ।

ਬਿਖੁ- ਇਹ ਸੰਸਕ੍ਰਿਤ ਦੇ 'ਵਿਖਮ' ਸ਼ਬਦ ਦਾ ਸੰਖੇਪ ਰੂਪ ਹੈ। ਇਸ ਦੇ ਕਈ ਅਰਥ ਹਨ ਜਿਨ੍ਹਾਂ ਵਿਚੋਂ ਇਕ ਅਰਥ ਕਸ਼ਟ ਦੇਣ ਵਾਲੀ ਸ਼ੈ ਹੈ, ਹਟਵਾਣੀਏ ਦੀ ਕਮਾਈ ਮੇਹਨਤ ਮੁਸ਼ੱਕਤ ਅਤੇ ਕਸ਼ਟ ਤੋਂ ਪੈਦਾ ਹੁੰਦੀ ਹੈ।

## [ਗਉੜੀ ਬੈਰਾਗਣਿ ਮਹਲਾ ੪, ਚਉਪਦਾ-੪੮]

**ਪ੍ਰਾਕ੍ਕਥਨ**- ਅਗਲੇ ਸ਼ਬਦ ਵਿਚ ਸਤਿਗੁਰੂ ਦੀ ਚਾਕਰੀ ਸਫਲਤਾ ਵਾਲੀ ਦੱਸੀ ਹੈ।

| ਮੂਲ | ਅਰਥ |
|---|---|
| ਗਉੜੀ ਬੈਰਾਗਣਿ ਮਹਲਾ ੪ ॥ | |
| ਨਿਤ ਦਿਨਸੁ ਰਾਤਿ ਲਾਲਚੁ ਕਰੇ ਭਰਮੈ ਭਰਮਾਇਆ ॥ ਵੇਗਾਰਿ ਫਿਰੈ ਵੇਗਾਰੀਆ ਸਿਰਿ ਭਾਰੁ ਉਠਾਇਆ ॥ | (ਜੀਵ) ਦਿਨੇ ਰਾਤ ਲਗਾਤਾਰ, ਭਰਮ ਵਿਚ ਭਰਮਾਇਆ ਹੋਇਆ ਲਾਲਚ (ਹੀ ਲਾਲਚ ਪਿਆ) ਕਰਦਾ ਹੈ, ਜਿਵੇ ਵਿਗਾਰੀ ਵਿਗਾਰ ਵਿਚ (ਫੜਿਆ ਹੋਇਆ) ਸਿਰ ਤੇ ਭਾਰ |

| | |
|---|---|
| ਜੋ ਗੁਰ ਕੀ ਜਨੁ ਸੇਵਾ ਕਰੇ ਸੋ ਘਰ ਕੈ ਕੰਮਿ ਹਰਿ ਲਾਇਆ ॥ ੧ ॥ | ਚੁੱਕ ਕੇ ਪਿਆਰ ਫਿਰਦਾ ਹੈ। (ਪਰ) ਜੋ ਪੁਰਖ ਗੁਰੂ ਦੀ ਸੇਵਾ ਕਰਦਾ ਹੈ (ਉਹ ਪਰ ਦੀ ਸੇਵਾ ਨਹੀਂ ਕਰ ਰਿਹਾ) ਉਹ ਤਾਂ ਹਰੀ ਦੇ ਨਿਜ ਦੇ ਕੰਮ ਵਿਚ ਲਾ ਲੀਤਾ ਹੈ॥੧॥ |
| ਮੇਰੇ ਰਾਮ ਤੋੜਿ ਬੰਧਨ ਮਾਇਆ ਘਰ ਕੈ ਕੰਮਿ ਲਾਇ॥ ਨਿਤ ਹਰਿ ਗੁਣ ਗਾਵਹ ਹਰਿ ਨਾਮਿ ਸਮਾਇ ॥ ੧ ॥ ਰਹਾਉ ॥ | (ਇਸ ਲਈ ਅਰਦਾਸ ਹੈ ਕਿ) ਹੇ ਰਾਮ! ਮੇਰੇ ਮਾਇਆ ਦੇ ਬੰਧਨ ਤੋੜ ਦੇ, (ਅਤੇ ਮੈਨੂੰ) ਘਰ ਦੇ ਕੰਮ ਵਿਚ ਲਗਾ ਲੈ, (ਮੈਂ ਤੇ ਮੇਰੇ ਅਸੀਂ ਸਾਰੇ) ਸਦਾ ਹਰੀ! (ਤੇਰੇ) ਗੁਣ ਗਾਵੀਏ (ਅਤੇ) ਹਰੀ! (ਤੇਰੇ) ਨਾਮ ਵਿਚ ਸਮਾਏ ਰਹੀਏ॥੧॥ਰਹਾਉ॥ |
| ਨਰੁ ਪ੍ਰਾਣੀ ਚਾਕਰੀ ਕਰੇ ਨਰਪਤਿ ਰਾਜੇ ਅਰਥਿ ਸਭ ਮਾਇਆ ॥ ਕੈ ਬੰਧੈ ਕੈ ਡਾਨਿ ਲੇਇ ਕੈ ਨਰਪਤਿ ਮਰਿ ਜਾਇਆ॥ ਧੰਨੁ ਧਨੁ ਸੇਵਾ ਸਫਲ ਸਤਿਗੁਰੂ ਕੀ ਜਿਤੁ ਹਰਿ ਹਰਿ ਨਾਮੁ ਜਪਿ ਹਰਿ ਸੁਖੁ ਪਾਇਆ ॥ ੨ ॥ | (ਵੱਡੀ ਤੋਂ ਵੱਡੀ) ਚਾਕਰੀ (ਜੋ) ਮਾਨੁਖ ਕਰਦਾ ਹੈ, (ਕਿਸੇ) ਰਾਜੇ ਦੀ, (ਕਿਸੇ) ਨਰਪਤ ਦੀ, (ਉਹ ਸਭ ਬੀ) ਮਾਇਆ ਦੇ ਵਾਸਤੇ ਕਰਦਾ ਹੈ, (ਉਸਦਾ ਅੰਤ ਅਕਸਰ ਕੀਹ ਹੁੰਦਾ ਹੈ ਕਿ) ਯਾ ਤਾਂ (ਕਿਸੇ ਭੁੱਲ ਗਲਤੀ ਕਰ ਬੈਠਣ ਤੇ ਰਾਜਾ) ਬੰਨ ਲੈਂਦਾ ਹੈ, ਯਾ ਜੁਰਮਾਨਾ ਕਰਕੇ (ਧਨ) ਲੈ ਲੈਂਦਾ ਹੈ, ਯਾ ਰਾਜਾ (ਆਪ ਹੀ) ਮਰ ਜਾਂਦਾ ਹੈ। ਪਰ ਧੰਨਤਾ ਹੈ ਧੰਨਤਾ ਹੈ ਸਤਿਗੁਰੂ ਦੀ ਸੇਵਾ ਨੂੰ (ਜੋ) ਸਫਲ (ਸੇਵਾ) ਹੈ, ਜਿਸ ਨਾਲ 'ਹਰੀ ਹਰਿ' ਨਾਮ ਜਪ ਕੇ ਹਰੀ (ਦੀ ਪ੍ਰਾਪਤੀ) ਦਾ ਸੁਖ ਪਾਈਦਾ ਹੈ॥੨॥ |
| ਨਿਤ ਸਉਦਾ ਸੂਦੁ ਕੀਚੈ ਬਹੁ ਭਾਤਿ ਕਰਿ ਮਾਇਆ ਕੈ ਤਾਈ ॥ ਜਾ ਲਾਹਾ ਦੇਇ ਤਾ ਸੁਖੁ ਮਨੇ ਤੋਟੈ ਮਰਿ ਜਾਈ ॥ ਜੋ ਗੁਣ ਸਾਝੀ ਗੁਰ ਸਿਉ ਕਰੇ ਨਿਤ ਨਿਤ ਸੁਖੁ ਪਾਈ ॥ ੩ ॥ | ਜੇ ਕਈ ਪ੍ਰਕਾਰ ਦਾ ਸੌਦਾ ਕਿ ਸੂਦ (ਆਦਿਕ ਦਾ ਵਿਹਾਰ) ਨਿਤ ਕਰੀਏ ਤਾਂ ਉਹ ਬੀ ਮਾਯਾ ਦੇ ਵਾਸਤੇ (ਕਰੀਦਾ ਹੈ), ਜੇ ਤਾਂ (ਸੌਦੇ ਵਿਚ ਸਾਂਈਂ) ਨਫਾ ਦੇਵੇ ਤਾਂ (ਮਨ) ਸੁਖ ਮੰਨਦਾ ਹੈ ਤੇ ਤੋਟਾ ਹੋਣ ਨਾਲ (ਮਾਨੋ) ਮਰ ਹੀ ਜਾਂਦਾ ਹੈ। (ਪਰ) ਜੋ (ਹਰੀ ਨਾਮ ਦੇ) ਗੁਣ ਦੀ ਭਾਈਵਾਲੀ ਗੁਰੂ ਨਾਲ ਕਰ ਲਵੇ (ਉਹ) ਸ਼ਦਾ ਸਦਾ ਦਾ ਸੁਖ ਪ੍ਰਾਪਤ ਕਰ ਲੈਂਦਾ ਹੈ॥੩॥ |
| ਜਿਤਨੀ ਭੂਖ ਅਨ ਰਸ ਸਾਦ ਹੈ ਤਿਤਨੀ ਭੂਖ ਫਿਰਿ ਲਾਗੈ ॥ ਜਿਸੁ ਹਰਿ ਆਪਿ ਕ੍ਰਿਪਾ ਕਰੇ ਸੋ ਵੇਚੇ ਸਿਰੁ ਗੁਰ ਆਗੈ ॥ ਜਨ ਨਾਨਕ ਹਰਿ ਰਸਿ ਤ੍ਰਿਪਤਿਆ ਫਿਰਿ ਭੂਖ ਨ ਲਾਗੈ ॥ ੪ ॥ ੪ ॥ ੧੦ ॥ ੪੮ ॥ | ਜਿਤਨੀ ਭੁੱਖ (ਹਰੀ ਰਸ ਤੋਂ ਛੁੱਟ) ਹੋਰਨਾਂ ਰਸਾਂ ਦੀ ਹੈ (ਉਹ) ਸੁਆਦ (ਮਾਤ੍ਰ) ਹੈ, (ਇੰਦ੍ਰਿਆਂ ਦੇ ਸੁਆਦ ਦਾ ਸੁਭਾਵ ਇਹ ਹੈ ਕਿ ਸੁਆਦ ਪ੍ਰਾਪਤੀ ਦੇ ਬਾਦ ਹੋਰ ਸੁਆਦ ਲੈਣ ਦੀ) ਭੁਖ ਉਤਨੀ ਹੀ ਮੁੜ ਲੱਗ ਪੈਂਦੀ ਹੈ। (ਪਰ) ਜਿਸ ਉਤੇ ਹਰੀ ਆਪ ਕਿਰਪਾ ਕਰਦਾ ਹੈ ਉਹ ਆਪਣਾ ਸਿਰ ਗੁਰੂ ਅੱਗੇ ਵੇਚ ਦੇਂਦਾ ਹੈ, (ਭਾਵ ਗੁਰੂ ਕੀ ਸੇਵਾ ਵਿਚ ਲਗ ਪੈਂਦਾ ਹੈ। ਇਸ ਸੇਵਾ ਦਾ ਸੁਭਾਵ ਇਹ ਹੈ ਕਿ ਇਹ) ਹਰੀ ਰਸ (ਦੇਂਦੀ) ਹੈ (ਜਿਸ ਨਾਲ ਜੀਵ) ਰੱਜ ਜਾਂਦਾ ਹੈ; ਹੇ ਨਾਨਕ! ਫੇਰ ਹੋਰ ਕੋਈ ਭੁੱਖ ਨਹੀਂ ਲਗਦੀ (ਭਾਵ ਇਹ ਸਾਰੀਆਂ ਤ੍ਰਿਸ਼ਨਾਂ ਨੂੰ ਮੇਟ ਦੇਂਦਾ ਹੈ)॥੪॥੪॥੧੦॥੪੮॥ |

**ਨਿਰੁਕ**- ਘਰਿ ਕੈ ਕੰਮਿ- ਅਪਣੇ ਕੰਮ, ਨਿਜਦੇ ਕੰਮ। (੨) ਦੂਸਰੇ ਕੰਮ ਵੇਗਾਰ ਹਨ, ਪਰਾਏ ਕੰਮ ਹਨ, ਜੋ ਬੱਧੇ ਵਾਸ ਕਰੀਦੇ ਹਨ। ਪਰ ਗੁਰੂ ਕੀ ਸੇਵਾ ਜੋ ਹੈ ਸੋ ਦਿੱਸਦਾ ਤਾਂ ਪਰ ਦਾ ਕੰਮ

ਹੈ ਪਰ ਸੰਵਰਦਾ ਅਪਣਾ ਹੈ ਇਸ ਕਰਕੇ ਨਿਜ ਦਾ ਕੰਮ ਹੈ, ਭਾਵ ਜੀਵ ਦਾ ਆਪਾ ਸੰਵਰਦਾ ਹੈ ਪਰ ਕਈ ਦਾਨੇ ਘਰ ਦੇ ਕੰਮ ਤੋਂ ਮੁਰਾਦ ਹਰੀ ਦਾ ਕੰਮ ਲੈਂਦੇ ਹਨ। ਹੇ ਹਰੀ ਮੈਨੂੰ ਤੂੰ ਅਪਣੀ ਨਿਜ ਦੀ ਸੇਵਾ ਦੇ ਕੰਮ ਵਿਚ ਲਾ। ਹਰੀ ਦੀ ਸੇਵਾ ਨਾਲ ਬੀ ਆਪਾ ਸੰਵਰਦਾ ਹੈ।

ਨਰੁ ਪ੍ਰਾਨੀ-ਇਹ ਮੁਹਾਵਰੇ ਦੇ ਪਦ ਹਨ, ਜੀਕੂੰ ਕਹੀਦਾ ਹੈ ਪਾਣੀ ਧਾਣੀ, ਅਰਥ ਹੈ 'ਪੁਰਖ', 'ਮਾਨੁਖ'। (੨) ਸੰਪ੍ਰਦਾ ਵਿਚ ਪ੍ਰਾਣੀ ਨੂੰ ਕ੍ਰਿਯਾ ਵਿਸ਼ੇਸ਼ਣ ਕਰਕੇ ਬੀ ਲਾਉਂਦੇ ਹਨ, ਪ੍ਰਾਣਾਂ ਪ੍ਰਯੰਤ, 'ਚਾਕਰੀ ਕਰੇ' ਦਾ ਕ੍ਰਿਯਾ ਵਿਸ਼ੇਸ਼ਣ।

ਨਰਪਤਿ ਰਾਜੇ- ਇਹ ਬੀ ਉਸੀ ਤਰ੍ਹਾਂ ਰਾਜੇ ਦਾ ਭਾਵ ਹੀ ਰਖਦਾ ਹੈ, ਉਵ 'ਨਰਪਤਿ' ਉਹ ਰਾਜਾ ਹੈ ਜੋ ਮਨੁੱਖਾਂ ਦਾ ਰਾਜਾ ਹੈ, ਪਰ ਜ਼ਿਮੀਆਂ ਪ੍ਰਜਾ ਦੀਆਂ ਹਨ ਤੇ 'ਭੂਪਤ' ਉਹ ਹੈ ਜਿਸ ਦੀਆਂ ਭੌਆਂ ਬੀ ਰਾਜੇ ਦੀਆਂ ਹਨ। ਪਰ ਰਾਜਾ ਪਦ ਦੋਹਾਂ ਵਾਸਤੇ ਵਰਤੀਂਦਾ ਹੈ।

ਸਉਦਾ ਸੂਦੁ- ਅਜ ਕਲ ਬੋਲਦੇ ਹਨ ਸਉਦਾ ਸੂਤ। ਇਹ ਬੀ ਉਸੇ ਤਰ੍ਹਾਂ ਵਪਾਰ ਆਦਿ ਦੇ ਅਰਥ ਰਖਦਾ ਹੈ। ਪਰ ਇਸ ਵਿਚ ਸੂਦ ਪਦ ਸਾਰਥਿਕ ਬੀ ਹੈ, ਕਿਉਂਕਿ ਇਕ ਵਪਾਰੀ ਮਾਲ ਦਾ ਵਪਾਰ ਕਰਦੇ ਹਨ, ਇਕ ਸੂਦ, ਵਿਆਜ ਦਾ ਹੀ ਵਪਾਰ ਕਰਦੇ ਹਨ।

## [ਗਉੜੀ ਬੈਰਾਗਣਿ ਮਹਲਾ ੪, ਚਉਪਦਾ-੪੯]

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ ਸਿੱਕ, ਅਰਦਾਸ ਤੇ ਸ਼ੁਕਰ ਦੇ ਭਾਵ ਅਚਰਜ ਪਿਆਰ ਨਾਲ ਗੁੰਦੇ ਪਏ ਹਨ।

| ਮੂਲ | ਅਰਥ |
|---|---|
| **ਗਉੜੀ ਬੈਰਾਗਣਿ ਮਹਲਾ ੪ ॥** | |
| **ਹਮਰੈ ਮਨਿ ਚਿਤਿ ਹਰਿ ਆਸ ਨਿਤ ਕਿਉ ਦੇਖਾ ਹਰਿ ਦਰਸੁ ਤੁਮਾਰਾ ॥ ਜਿਨਿ ਪ੍ਰੀਤਿ ਲਾਈ ਸੋ ਜਾਣਤਾ ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ॥ ਹਉ ਕੁਰਬਾਨੀ ਗੁਰ ਆਪਣੇ ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਨਹਾਰਾ॥੧॥** | ਹੇ ਹਰੀ! ਸਾਡੇ ਮਨ ਵਿਚ, (ਸਾਡੇ) ਚਿਤ ਵਿਚ (ਇਹ) ਆਸਾ ਨਿਤ ਲੱਗੀ ਰਹਿੰਦੀ ਹੈ ਕਿ ਕਿਵੇਂ ਹੇ ਹਰੀ! ਆਪ ਦਾ ਦਰਸ਼ਨ ਦੇਖਾਂ! ਜਿਸ ਨੇ ਪ੍ਰੀਤਿ ਲਾਈ ਹੋਵੇ ਉਹੀ ਜਾਣਦਾ ਹੈ, ਸਾਡੇ ਮਨ ਵਿਚ ਚਿੱਤ ਵਿਚ ਹਰੀ ਦਾ ਪਿਆਰ ਬਹੁਤਾ ਹੈ, (ਜਿਸਨੂੰ ਕੋਈ ਨਹੀਂ ਸਮਝਦਾ ਪਰ) ਗੁਰੂ ਹੈ, (ਜੋ ਇਸ ਪਜਾਰ ਤੀਖਣਤਾ ਨੂੰ ਸਮਝਦਾ ਹੈ ਇਸ ਲਈ) ਮੈਂ ਕੁਰਬਾਨ ਹਾਂ ਅਪਣੇ ਗੁਰੂ ਤੋਂ ਜਿਸਨੇ (ਮੈਥੋਂ) ਵਿਛੁੜਿਆ ਹੋਇਆ ਮੇਰਾ ਸਿਰਜਣਹਾਰ (ਮੈਨੂੰ) ਮੇਲ ਦਿੱਤਾ ਹੈ॥੧॥ |
| **ਮੇਰੇ ਰਾਮ ਹਮ ਪਾਪੀ ਸਰਣਿ ਪਰੇ ਹਰਿ ਦੁਆਰਿ ॥ ਮਤੁ ਨਿਰਗੁਣ ਹਮ ਮੇਲੈ ਕਬਹੂੰ ਅਪੁਨੀ ਕਿਰਪਾ ਧਾਰਿ॥੧॥ਰਹਾਉ॥** | ਹੇ ਮੇਰੇ ਰਾਮ! ਹੇ ਹਰੀ! ਅਸੀਂ ਪਾਪੀ (ਤੇਰੇ) ਦੁਆਰੇ (ਤੇਰੀ) ਸ਼ਰਣ ਆ ਪਏ ਹਾਂ, ਭਲਾ ਜੇ ਕਿਤੇ ਅਸਾਂ ਨਿਰਗੁਣੀਆਰਿਆਂ ਨੂੰ (ਤੂੰ) ਕਦੇ ਅਪਣੀ ਕਿਰਪਾ ਕਰਕੇ ਮੇਲ ਲਵੇਂ॥੧॥ਰਹਾਉ॥ |
| **ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥ ਤੂੰ ਗੁਣਵੰਤਾ ਹਰਿ ਹਰਿ ਦਇਆਲੁ ਹਰਿ ਆਪੇ ਬਖਸਿ** | ਹੇ ਹਰੀ! ਸਾਡੇ ਔਗੁਣ ਬਹੁਤੇ (ਤੋਂ) ਬਹੁਤੇ ਹਨ; ਬਾਰ ਬਾਰ (ਕਰਨੇ ਕਰਕੇ ਹੋਰ) ਬਹੁਤੇ (ਹੁੰਦੇ ਗਏ ਹਨ ਜੋ) ਗਿਣੇ ਨਹੀਂ ਜਾਂਦੇ। ਹੇ ਹਰੀ! ਤੂੰ ਗੁਣਵੰਤਾ ਹੈਂ, ਹੇ ਹਰੀ! ਤੂੰ ਦਿਆਲੂ ਹੈਂ, ਹੇ ਹਰੀ! (ਜੇ ਤੈਨੂੰ) ਭਾ ਜਾਵੇ ਤਾਂ, ਹੇ ਹਰੀ! (ਤਾਂ ਤੂੰ) ਅਪਣੇ ਆਪ ਸਾਨੂੰ ਬਖਸ਼ ਲਵੇਂਗਾ। ਅਸੀਂ ਪਾਪੀ ਗੁਰੂ ਦੀ ਸੰਗਤ |

ਲੈਹਿ ਹਰਿ ਭਾਵੈ ॥ ਹਮ ਅਪਰਾਧੀ ਰਾਖੇ ਗੁਰ ਸੰਗਤੀ ਉਪਦੇਸੁ ਦੀਓ ਹਰਿ ਨਾਮੁ ਛਡਾਵੈ ॥ ੨ ॥

ਦੁਆਰਾ ਰੱਖ ਲਏ ਗਏ ਹਾਂ; (ਜਿਸਨੇ ਸਾਨੂੰ) ਉਪਦੇਸ਼ ਦਿੱਤਾ ਸੀ ਕਿ (ਸਭ ਬੰਧਨਾਂ ਤੋਂ) ਹਰੀ ਦਾ ਨਾਮ ਛੁਡਾਉਂਦਾ ਹੈ॥੨॥

ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ॥ ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ॥ ਤੂੰ ਗੁਰੁ ਪਿਤਾ ਤੂੰਹੈ ਗੁਰੁ ਮਾਤਾ ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ ॥ ੩ ॥

(ਗੁਰੂ ਦਾ ਸ਼ੁਕਰੀਆ:) ਹੇ ਮੇਰੇ ਸਤਿਗੁਰਾ! ਆਪ ਦੇ ਗੁਣ ਮੈਂ ਕੀਹ ਕੀਹ ਵਰਣਨ ਕਰਾਂ, ਜਦ ਗੁਰੂ (ਬਾਬਤ ਕੁਛ) ਬੋਲਣ ਲਗਦੇ ਹਾਂ (ਤਾਂ) ਬਿਸਮਾਦ ਛਾ ਜਾਂਦਾ ਹੈ। ਸਾਡੇ ਵਰਗੇ ਪਾਪੀ ਕੋਈ ਹੋਰ ਰੱਖ ਕੇ ਤਾਂ ਦਿਖਾਵੇ ਜੈਸੇ ਕਿ ਸਤਿਗੁਰ ਨੇ (ਸਭ ਬੰਧਨਾਂ ਤੋਂ) ਛੁਡਾਕੇ ਸਾਨੂੰ (ਅਪਣੀ ਸ਼ਰਣ ਵਿਚ) ਰੱਖ ਲੀਤਾ ਹੈ। ਹੇ ਗੁਰੂ! ਤੂੰ ਪਿਤਾ ਹੈਂ, ਹੇ ਗੁਰੂ! ਤੂੰ ਮਾਤਾ ਹੈਂ; ਹੇ ਗੁਰੂ! ਤੂੰ ਮੇਰਾ ਸਾਕੇਦਾਰ ਹੈਂ, (ਤੂੰ ਮੇਰਾ) ਸਹਾਯਕ ਮਿਤ੍ਰ ਹੈਂ॥੩॥

ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥ ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥ ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥ ੪ ॥ ੫ ॥ ੧੧ ॥ ੪੯ ॥

ਜੋ ਸਾਡੀ ਹਾਲਤ ਹੁੰਦੀ ਸੀ, ਹੇ ਮੇਰੇ ਸਤਿਗੁਰ! ਉਹ ਹਾਲਤ ਤੁਸੀਂ ਆਪ ਹੀ ਜਾਣਦੇ ਹੋ। ਹੇ ਹਰੀ (ਰੂਪ ਸਤਿਗੁਰੂ!) ਅਸੀਂ ਰੁਲਦੇ ਫਿਰਦੇ ਸਾਂ, ਕੋਈ ਸਾਡੀ ਬਾਤ ਨਹੀਂ ਸੀ ਪੁੱਛਦਾ, ਗੁਰੂ-ਸੱਚੇ ਗੁਰੂ-ਦੀ ਸੰਗਤ ਵਿਚ (ਪਾਕੇ) ਅਸੀਂ ਕੀੜੇ (ਵਰਗੇ ਤੁੱਛ ਜੀਵ ਵਡਿਆਈ ਤੇ) ਸਥਾਪਨ ਕੀਤੇ ਗਏ ਹਾਂ। ਇਸ ਦਾਸ ਦਾ ਗੁਰੂ ਨਾਨਕ ਧੰਨ ਹੈ, ਧੰਨ ਹੈ, ਜਿਸਨੂੰ ਮਿਲਣੇ ਤੇ ਸਾਰੇ ਸੋਗ ਸੰਤਾਪ ਦੂਰ ਹੋ ਗਏ ਹਨ॥੪॥੫॥੧੧॥੪੯॥

**ਵਯਾਖਯਾ**– ਗੁਰੂ ਰਾਮਦਾਸ ਜੀ ਅਪਣੇ ਗੁਰੂ ਪ੍ਰਾਪਤੀ ਦੇ ਸਮੇਂ ਤੋਂ ਪਹਿਲੇ ਦੀ ਹਾਲਤ ਨੂੰ ਕਿਸ ਨਿੰਮ੍ਰਤਾ ਨਾਲ, ਗੁਰੂ ਪ੍ਰਾਪਤੀ ਨੂੰ ਕਿਸ ਪਜਾਰ ਨਾਲ ਤੇ ਅਪਣੇ ਸਿਰੇ ਚੜ੍ਹ ਜਾਣ ਨੂੰ ਕਿਸ ਸ਼ੁਕਰੀਏ ਨਾਲ ਇਕ ਮਾਸੂਮ ਬਾਲ ਦੀ ਬਿਹਬਲਤਾ ਵਾਂਙੂ ਲਿਖਦੇ ਹਨ। ਇਸ ਤੋਂ ਹਰ ਪ੍ਰਾਣੀ ਨੂੰ, ਜੋ ਸਤਿਸੰਗ ਵਿਚ ਆਕੇ ਕਿਸੇ ਨੇਪਰੇ ਚੜ੍ਹਿਆ ਹੋਵੇ, ਸਿਖਯਾ ਲੈਣੀ ਤੇ ਪਜਾਰ ਤੇ ਸ਼ੁਕਰ ਦੀ ਜਾਚ ਸਿਖਣੀ ਚਾਹੀਦੀ ਹੈ। ਸਾਰਾ ਸ਼ਬਦ ਅਪਣੀ ਤਾਸੀਰ ਵਿਚ ਇਕ ਥਰਥਰਾਉਂਦਾ ਸੰਗੀਤ ਹੈ।

## [ਗਉੜੀ ਬੈਰਾਗਣਿ ਮਹਲਾ ੪, ਚਉਪਦਾ-੫੦]

**ਪ੍ਰਾਕ੍ਕਥਨ**– ਅਗਲੇ ਸ਼ਬਦ ਵਿਚ ਹਰਿ ਪ੍ਰਭੂ ਦੇ ਚਿੰਤਨ ਤੋਂ ਬਾਧਕ ਸਾਮਾਨ ਦੱਸਕੇ ਬੇਨਤੀ, ਸ਼ੁਕਰ ਤੇ ਨਿੰਮ੍ਰਤਾ ਦਾ ਉਪਦੇਸ਼ ਦਿਤਾ ਹੈ।

**ਮੂਲ** **ਅਰਥ**

ਗਉੜੀ ਬੈਰਾਗਣਿ ਮਹਲਾ ੪ ॥

ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀਠਾ ਮਾਇਆ ॥ ਘਰ ਮੰਦਰ ਘੋੜੇ ਖੁਸੀ ਮਨੁ ਅਨ ਰਸਿ ਲਾਇਆ ॥

ਸੋਨੇ ਤੇ ਇਸਤ੍ਰੀ ਵਿਚ ਜੀਉ ਲੁਭਾਇਮਾਨ ਹੈ, ਮਾਇਆ ਦਾ ਮੋਹ (ਕੇਡਾ) ਮਿੱਠਾ ਹੈ, (ਜਿਸ ਕਰਕੇ) ਘਰਾਂ, ਮੰਦਰਾਂ, ਘੋੜਿਆਂ ਦੀ ਖੁਸ਼ੀ (ਅਤੇ) ਹੋਰਨਾਂ ਰਸਾਂ ਵਿਚ ਮਨ ਨੂੰ ਲਾਇਆ ਹੋਇਆ ਹੈ, (ਇਸ ਲੁਭਾਇਮਾਨਤਾ ਵਿਚ) ਹਰਿ

**ਹਰਿ ਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ ਹਰਿ ਰਾਇਆ ॥ ੧ ॥**

ਪ੍ਰਭੂ ਚਿੱਤ ਨਹੀਂ ਅਉਂਦਾ, ਹੇ ਮੇਰੇ ਹਰੀ ਰਾਜਾ! (ਮੈਂ ਇਸਤੋਂ) ਕੀਕੂੰ ਛੁਟਕਾਰਾ ਪਾਵਾਂ?॥੧॥

**ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ॥ ਗੁਣਵੰਤਾ ਹਰਿ ਹਰਿ ਦਇਆਲੁ ਕਰਿ ਕਿਰਪਾ ਬਖਸਿ ਅਵਗਣ ਸਭਿ ਮੇਰੇ ॥ ੧ ॥ ਰਹਾਉ ॥**

ਹੇ ਮੇਰੇ ਰਾਮ! ਹੇ ਹਰੀ! ਏਹ ਹਨ ਮੇਰੇ ਨੀਚ ਕਰਮ। ਹੇ ਹਰੀ! ਹੇ ਦਇਆਲੂ ਹਰੀ! (ਤੂੰ ਸਰਬ) ਗੁਣਾਂ ਵਾਲਾ ਹੈ ਕਿਰਪਾ ਕਰ ਤੇ ਮੇਰੇ ਸਾਰੇ ਔਗੁਣ ਬਖਸ਼ ਦੇਹ॥੧॥ਰਹਾਉ॥

**ਕਿਛੁ ਰੂਪੁ ਨਹੀ ਕਿਛੁ ਜਾਤਿ ਨਾਹੀ ਕਿਛੁ ਢੰਗੁ ਨ ਮੇਰਾ ॥ ਕਿਆ ਮੁਹੁ ਲੈ ਬੋਲਹ ਗੁਣ ਬਿਹੂਨ ਨਾਮੁ ਜਪਿਆ ਨ ਤੇਰਾ ॥ ਹਮ ਪਾਪੀ ਸੰਗਿ ਗੁਰ ਉਬਰੇ ਪੁੰਨੁ ਸਤਿਗੁਰ ਕੇਰਾ ॥ ੨ ॥**

ਨਾ ਕੋਈ ਮੇਰਾ (ਸੁਹਣਾ) ਰੂਪ ਹੈ ਨਾ ਕੋਈ (ਉਚੀ) ਜਾਤ ਹੈ, ਨਾ ਕੋਈ (ਉੱਚਾ) ਆਚਾਰ ਹੈ; ਨਾਂ ਹੀ ਮੈਂ ਤੇਰਾ ਨਾਮ ਜਪਿਆ ਹੈ, (ਮੈਂ ਸਾਰੇ) ਗੁਣਾਂ ਤੋਂ ਸੱਖਣਾ ਕੀ ਮੂੰਹ ਲੈਕੇ (ਆਪ ਦੇ ਸਾਹਮਣੇ) ਗੱਲ ਕਰਾਂ? (ਜੇ) ਅਸੀਂ ਪਾਪੀ ਤਰ ਗਏ ਹਾਂ (ਤਾਂ ਇਹ) ਗੁਰੂ ਦੇ ਸੰਗ ਕਰਕੇ (ਤਰੇ ਹਾਂ, ਇਹ ਸਾਡਾ ਕਰਮ ਨਹੀਂ, ਇਹ) ਸਤਿਗੁਰ ਦਾ ਪੁੰਨ ਹੈ, (ਭਾਵ ਉਹਨਾਂ ਨੇ ਇਹ ਪਵਿਤ੍ਰ ਦਾਨ ਕੀਤਾ ਹੈ)॥੨॥

**ਸਭੁ ਜੀਉ ਪਿੰਡੁ ਮੁਖੁ ਨਕੁ ਦੀਆ ਵਰਤਣ ਕਉ ਪਾਣੀ ॥ ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥ ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ ॥ ੩ ॥**

(ਹੁਣ ਇਤਰ ਜੀਵਾਂ ਵਲ ਦ੍ਰਿਸ਼ਟੀ ਪਾਉਂਦੇ ਹਨ) (ਪ੍ਰਭੂ ਨੇ) ਸਭੋ ਕੁਛ (ਜਿਹਾ ਕੁ) ਜੀਉ*, ਸਰੀਰ, ਮੂੰਹ ਨੱਕ (ਆਦਿ ਅੰਗ) ਦਿੱਤੇ ਹਨ ਤੇ) ਵਰਤਣ ਵਾਸਤੇ ਪਾਣੀ ਦਿਤਾ ਹੈ, ਅੰਨ ਖਾਣ ਨੂੰ, ਕਪੜਾ ਪਹਿਨਣ ਨੂੰ ਦਿੱਤਾ ਹੈ, (ਤੇ ਹੋਰ) ਅਨੇਕ ਰਸ ਭੋਗਣ ਨੂੰ ਦਿਤੇ ਹਨ, (ਪਰ ਜੀਵ ਨੂੰ) ਜਿਸ ਨੇ ਦਿਤੇ ਹਨ ਓਹ ਯਾਦ ਨਹੀਂ ਆਉਂਦਾ (ਇਹ ਮਾਨੁਖ ਨਹੀਂ) ਪਸ਼ੂ ਹੈ ਜੋ ਜਾਣਦਾ ਹੈ ਕਿ (ਏਹ) ਮੈਂ (ਪੈਦਾ) ਕੀਤੇ ਹਨ॥੩॥

**ਸਭੁ ਕੀਤਾ ਤੇਰਾ ਵਰਤਦਾ ਤੂੰ ਅੰਤਰਜਾਮੀ ॥ ਹਮ ਜੰਤ ਵਿਚਾਰੇ ਕਿਆ ਕਰਹ ਸਭੁ ਖੇਲੁ ਤੁਮ ਸੁਆਮੀ ॥ ਜਨੁ ਨਾਨਕੁ ਹਾਟਿ ਵਿਹਾਝਿਆ ਹਰਿ ਗੁਲਮ ਗੁਲਾਮੀ ॥ ੪ ॥ ੬ ॥ ੧੨ ॥ ੫੦ ॥**

(ਹੁਣ ਸਭ ਜੀਵਾਂ ਲਈ ਅਰਦਾਸ ਕਰਦੇ ਹਨ:) (ਹੇ ਹਰੀ!) ਸਭ ਕੁਛ ਤੇਰਾ ਕੀਤਾ ਹੀ ਵਰਤ ਰਿਹਾ ਹੈ (ਤੂੰ ਸਭ ਦੇ) ਅੰਦਰ ਦਾ ਪ੍ਰੇਰਕ ਹੈਂ। ਅਸੀਂ ਵਿਚਾਰੇ ਜੰਤ ਹਾਂ, ਕੀਹ ਕਰ ਸਕਦੇ ਹਾਂ, ਸਾਰਾ ਖੇਲ, ਹੇ ਸੁਆਮੀ! ਤੁਸਾਂ ਦਾ ਹੈ। ਨਾਨਕ ਤਾਂ ਆਪ ਦਾ ਦੁਕਾਨਾਂ ਤੋਂ ਖ਼ਰੀਦਿਆ ਹੋਇਆ ਦਾਸ ਹੈ। ਹਰੀ ਦੇ ਗ਼ੁਲਾਮਾਂ ਦਾ ਗ਼ੁਲਾਮ ਹੈ॥੪॥੬॥੧੨॥੫੦॥

**ਨਿਰੁਕਤ**- ਢੰਗ- ਤ੍ਰੀਕਾ। ਵਰਤਣ ਦਾ ਤ੍ਰੀਕਾ। ਆਚਰਣ।

ਅੰਤਰਜਾਮੀ- ਅੰਤਰ ਸਥਿਤ, ਅੰਦਰ ਦਾ ਨਜੇਤਾ, ਪ੍ਰੇਰਕ। (੨) ਅੰਦਰ ਬੈਠਾ ਹੋਣ ਕਰਕੇ ਅੰਦਰ ਦੀ ਜਾਣਦਾ ਹੈ ਇਸ ਕਰਕੇ ਅੰਦਰ ਦੀਆਂ ਜਾਣਨ ਵਾਲਾ ਇਸ ਦਾ ਪ੍ਰਸਿਧ ਅਰਥ ਹੈ।

ਜੰਤ- ਜੀਵ। (੨) ਪਰ ਏਥੇ ਪ੍ਰਸੰਗ ਮੂਜਬ ਜੰਤ ਦਾ ਅਰਥ ਯੰਤ੍ਰ ਵਧੇਰੇ ਢੁੱਕਦਾ ਹੈ, ਕਿ ਅਸੀਂ ਯੰਤ੍ਰ ਵਾਂਙੂ ਹਾਂ ਤੇ ਤੁਸੀਂ ਵਜੰਤ੍ਰੀ ਹੋ।

---

* ਅਥਵਾ, ਜੀਵ ਨੂੰ ਸਭੋ ਕੁਛ ਜਿਹਾ ਕੁ ਸਰੀਰ ਆਦਿ।

## [ਗਉੜੀ ਬੈਰਾਗਣਿ ਮਹਲਾ ੪, ਚਉਪਦਾ-੫੧]

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ ਗੁਰੂ ਦੀ ਸਿਖ ਨਾਲ ਪ੍ਰੀਤਿ ਦਾ ਬਹੁਤ ਸੁੰਦਰ ਵਰਣਨ ਹੈ, ਪਿੱਛੇ ਜਿਸ ਦਾ ਜ਼ਿਕਰ ਚਉਪਦਾ ੪੬ ਵਿਚ 'ਜਿਉ ਜਨਨੀ ਗਰਭੁ ਪਾਲਤੀ' ਵਿਚ ਕਰ ਆਏ ਹਨ।

| ਮੂਲ | ਅਰਥ |
|---|---|
| ਗਉੜੀ ਬੈਰਾਗਣਿ ਮਹਲਾ ੪ ॥ | |
| ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥ ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥ ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ ॥ ੧ ॥ | ਜਿਵੇਂ ਮਾਤਾ ਪੁੱਤ੍ਰ ਨੂੰ ਜਨਮ ਦੇ ਕੇ ਪਾਲਦੀ ਹੈ, ਅਪਣੀ ਨਜ਼ਰੋਂ ਓਹਲੇ ਨਹੀਂ ਹੋਣ ਦੇਂਦੀ, ਅੰਦਰ ਬਾਹਰ (ਫਿਰਦੀ ਚਾਹੋ ਕੰਮਾਂ ਵਿਚ ਰੁੱਝੀ ਹੋਵੇ ਬੱਚੇ ਦੇ) ਮੂੰਹ ਭੋਜਨ ਦੇਂਦੀ ਹੈ ਤੇ ਪਲੇ ਪਲੇ ਪਲੋਸਦੀ ਪੁਚਕਾਰਦੀ ਹੈ। ਤਿਵੇਂ ਸਤਿਗੁਰੂ ਗੁਰ ਸਿਖ ਨੂੰ (ਅਪਣੀ ਸੰਭਾਲ ਵਿਚ) ਰਖਦਾ ਹੈ (ਤੇ ਉਸਨੂੰ ਹਰੀ ਦੀ ਪ੍ਰੀਤਿ ਤੇ ਪਿਆਰ ਵਿਚ (ਪਲੋਸਦਾ ਪੁਚਕਾਰਦਾ ਹੈ)॥੧॥ |
| ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ ॥ ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ ॥ ੧ ॥ ਰਹਾਉ ॥ | ਹੇ ਮੇਰੇ ਰਾਮ! ਅਸੀਂ ਹਰੀ ਪ੍ਰਭੂ ਦੇ ਇਆਣੇ ਬਾਲ ਹਾਂ। ਧੰਨ ਹੈ ਧੰਨ ਹੈ (ਸਾਡਾ) ਸਿਖਜਾ ਦੇਣਹਾਰ ਸੱਚਾ ਗੁਰੂ ਜੋ ਗੁਰੂਆਂ ਦਾ ਗੁਰੂ ਹੈ, ਜਿਸਨੇ ਹਰੀ ਦਾ ਉਪਦੇਸ਼ ਦੇ ਕੇ ਸਾਨੂੰ ਸਿਆਣੇ ਕਰ ਦਿੱਤਾ ਹੈ॥੧॥ਰਹਾਉ॥ |
| ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥ ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ ॥ ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ ਗੁਰੁ ਸਿਖ ਰਖੈ ਜੀਅ ਨਾਲੀ ॥ ੨ ॥ | (ਦ੍ਰਿਸ਼ਟਾਂਤ ਦੇ ਕੇ ਉਪਰਲੀ ਗੱਲ ਨੂੰ ਹੋਰ ਵਿਦਿਤ ਕਰਦੇ ਹਨ:) ਜਿਸ ਤਰ੍ਹਾਂ ਅਸਮਾਨ ਵਿਚ ਚਿੱਟੇ ਕਪੜਿਆਂ (ਖੰਭਾਂ) ਵਾਲੀ (ਕੂੰਜ) ਉਡਦੀ ਫਿਰਦੀ ਹੈ, ਓਹ ਪਿੱਛੇ (ਛੱਡੇ ਅਪਣੇ) ਬਚਿਆਂ ਵਿਚ ਚਿੱਤ (ਧਯਾਨ) ਰਖਦੀ ਹੈ ਤੇ ਹਿਰਦੇ ਵਿਚ ਉਨ੍ਹਾਂ ਦੀ ਯਾਦ ਸੰਭਾਲ ਸਦਾ ਕਰਦੀ ਰਹਿੰਦੀ ਹੈ, ਤਿਵੇਂ ਸਤਿਗੁਰੂ ਸਿਖ ਨੂੰ ਹਰੀ ਹਰਿ (ਨਾਮ ਦੀ) ਪ੍ਰੀਤ (ਦਾਨ ਕਰਦਾ ਹੈ) ਤੇ (ਫੇਰ) ਗੁਰ ਸਿਖ ਨੂੰ ਜੀਅ ਦੇ ਨਾਲ (ਸੰਭਾਲੀ ਰਖਦਾ ਹੈ॥੨॥ |
| ਜੈਸੇ ਕਾਤੀ ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ ॥ ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ ॥ ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ ਹਰਿ ਰਾਖੈ ਪੈਜ ਜਨ ਕੇਰੀ ॥ ੩ ॥ | (ਸੰਤਾਂ ਦੀ ਪੈਜ ਹਰੀ ਕਿਵੇਂ ਰੱਖਦਾ ਹੈ?) ਜਿਵੇਂ ਤੀਹ ਬੱਤੀ (ਦੰਦਾਂ ਦੀ ਮਾਨੋਂ ਇਕ) ਕੈਂਚੀ ਹੈ (ਉਸ) ਵਿਚ ਮਾਸ ਤੇ ਰਤੂ ਦੀ (ਬਣੀ ਹੋਈ) ਜੀਭ ਨੂੰ ਰਖਿਆ ਹੋਇਆ ਹੈ। ਕੀ (ਤੁਸੀਂ) ਕੋਈ ਜਾਣਦੇ ਹੋ ਕਿ ਮਾਸ ਦੀ ਜੀਭ ਦੇ (ਆਪਣੇ) ਹੱਥ ਵਿਚ ਕੁਛ (ਤਾਕਤ) ਹੈ (ਜੋ ਕੈਂਚੀ ਤੋਂ ਕਟੀਣੋਂ ਬੱਚੀ ਰਹਿੰਦੀ ਹੈ? ਨਹੀ) ਸਭ (ਗੱਲ) ਹਰੀ ਦੇ ਵੱਸ ਵਿਚ ਹੈ। ਤਿਉਂ ਸੰਤ ਜਨਾਂ ਦੀ ਨਿੰਦਕ ਲੋਕ ਨਿੰਦਾ ਕਰਦੇ ਹਨ, ਪਰ ਹਰੀ (ਅਪਣੇ) ਜਨਾਂ ਦੀ ਪੈਜ (ਆਪ) ਰਖਦਾ ਹੈ॥੩॥ |
| ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ॥ | ਹੇ ਭਾਈ! ਨਾਂ ਕੋਈ ਜਾਣੋ ਕਿ ਕਿਸੇ ਦੇ ਹੱਥ ਵਿਚ ਕੁਝ ਹੈ, ਸਭ ਕੋਈ ਉਸ ਦਾ ਕਰਾਇਆ (ਹੀ) ਕਰਦਾ ਹੈ। |

| | |
|---|---|
| ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥ ਐਸਾ ਹਰਿ ਨਾਮੁ ਮਨਿ ਚਿਤਿ ਨਿਤਿ ਧਿਆਵਹੁ ਜਨ ਨਾਨਕ ਜੋ ਅੰਤੀ ਅਉਸਰਿ ਲਏ ਛਡਾਇਆ ॥ ੪ ॥ ੭ ॥ ੧੩ ॥੫੧॥ | ਬੁਢਾਪਾ, ਮੌਤ, ਤਾਪ, ਅੱਧਵਰਿੱਤਾ, ਸ੍ਰਾਪ, ਸਭ ਹਰੀ ਦੇ ਵੱਸ ਵਿਚ ਹੈ, ਹਰੀ ਦੇ ਲਾਏ ਬਿਨਾ ਕੋਈ (ਬੀ ਕਿਸੇ ਨੂੰ) ਨਹੀਂ ਲਗ ਸਕਦਾ। (ਇਸ ਲਈ) ਦਾਸ ਨਾਨਕ (ਆਖਦਾ ਹੈ ਕਿ) ਐਸੇ ਹਰੀ ਦਾ ਨਾਮ ਮਨ ਚਿਤ ਕਰਕੇ ਸਦਾ ਧਿਆਵੋ, ਜ ਅੰਤ ਸਮੇਂ ਛੁਡਾ ਲਏਗਾ॥੪॥੭॥੧੩॥੫੧॥ |

**ਨਿਰੁਕ੍ਤ**- ਪੋਚਾਰਿ- ਪੁਚਕਾਰਨਾ, ਲਾਡ ਨਾਲ ਬੁਲਾਉਣਾ। ਪਜਾਰ ਕਰਨਾ ਤੇ ਲਾਡ ਦੇ ਵਾਕ ਕਹਿਣੇ। ਪਾਧਾ-(ਸੰਸ:, ਉਪਾਧਜਾਯ:) ਪੜ੍ਹਾਉਣ ਵਾਲਾ ਯਾ ਸਿਖਜਾ ਦੇਣ ਵਾਲਾ।

ਕਪਰੇ ਬਾਗੇ ਵਾਲੀ- ਭਾਵ ਚਿੱਟੇ ਖੰਭਾਂ ਵਾਲੀ ਸੋ ਕੂੰਜ ਹੈ।
ਸਿਰਤਿ- ਕਅਧਵਰਿੱਤਾ। ਅੱਧੇ ਸਿਰ ਦੀ ਪੀੜ। ਇਕ ਰੋਗ। ਸਾਪੁ- ਸ੍ਰਾਪ।
ਕਾਤੀ- (ਪ੍ਰਾਕ੍ਰਿਤ-ਕਤੀ। ਪੰਜਾਬੀ, ਕਾਤੀ) ਛੁਰੀ, ੨. ਕੈਂਚੀ।

## [ਗਉੜੀ ਬੈਰਾਗਣਿ ਮਹਲਾ ੪, ਚਉਪਦਾ-੫੨]

**ਪ੍ਰਾਕ੍ਥਨ**- ਕਿਸੇ ਵੇਲੇ ਸਤਿਗੁਰੂ ਅਮਰਦਾਸ ਜੀ ਤੋਂ ਵਿਛੋੜਾ ਹੋਣ ਤੇ ਸਿੱਕ ਵਿਚ ਤੇ ਫੇਰ ਮਿਲ ਪੈਣ ਦੇ ਸ਼ੁਕਰ ਵਿਚ ਉਚਾਰਿਆ ਗਿਆ ਹੈ ਅਗਲਾ ਸ਼ਬਦ :-

| ਮੂਲ | ਅਰਥ |
|---|---|
| ਗਉੜੀ ਬੈਰਾਗਣਿ ਮਹਲਾ ੪ ॥ | |
| ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥ ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ॥ ੧ ॥ | ਜਿਸ ਨੂੰ ਮਿਲਿਆ ਮਨ ਆਨੰਦ ਹੁੰਦਾ ਹੈ, ਮਨ ਦੀ ਦੁਬਿਧਾ ਦੂਰ ਹੋ ਜਾਂਦੀ ਹੈ, ਤੇ ਹਰੀ (ਦੀ ਪ੍ਰਾਪਤੀ) ਦੀ ਪਰਮ ਪਦਵੀਂ ਪਾ ਲਈਦੀ ਹੈ, ਉਸਨੂੰ ਸਤਿਗੁਰੂ ਆਖੀਦਾ ਹੈ॥੧॥ |
| ਮੇਰਾ ਸਤਿਗੁਰੁ ਪਿਆਰਾ ਕਿਤੁ ਬਿਧਿ ਮਿਲੈ ॥ ਹਉ ਖਿਨੁ ਖਿਨੁ ਕਰੀ ਨਮਸਕਾਰੁ ਮੇਰਾ ਗੁਰੁ ਪੂਰਾ ਕਿਉ ਮਿਲੈ ॥ ੧ ॥ ਰਹਾਉ ॥ | (ਐਸਾ) ਮੇਰਾ ਪਿਆਰਾ ਸਤਿਗੁਰੂ ਕਿਸ ਤਰ੍ਹਾਂ ਮਿਲੇ? ਮੈਂ ਪੱਲੇ ਪਲੇ ਨਮਸਕਾਰ ਕਰਦਾ ਹਾਂ (ਕਿ) ਮੇਰਾ ਪੂਰਾ ਗੁਰੂ (ਮੈਨੂੰ) ਕਿਵੇਂ ਮਿਲ ਪਵੇ।।੧।। ਰਹਾਉ।। |
| ਕਰਿ ਕਿਰਪਾ ਹਰਿ ਮੇਲਿਆ ਮੇਰਾ ਸਤਿਗੁਰੁ ਪੂਰਾ ॥ ਇਛ ਪੁੰਨੀ ਜਨ ਕੇਰੀਆ ਲੇ ਸਤਿਗੁਰ ਧੂਰਾ ॥੨॥ | ਹਰੀ ਨੇ ਕਿਰਪਾ ਕਰਕੇ ਮੇਰਾ ਪੂਰਾ ਸਤਿਗੁਰੂ ਮੇਲ ਦਿੱਤਾ ਹੈ (ਉਸ) ਸਤਿਗੁਰੂ ਦੀ (ਚਰਨ) ਧੂੜ ਲੈ ਕੇ ਦਾਸ ਦੀ ਇੱਛਾ ਪੂਰਨ ਹੋ ਗਈ ਹੈ॥੨॥ |
| ਹਰਿ ਭਗਤਿ ਦ੍ਰਿੜਾਵੈ ਹਰਿ ਭਗਤਿ ਸੁਣੈ ਤਿਸੁ ਸਤਿਗੁਰ ਮਿਲੀਐ ॥ | (ਹੇ ਭਾਈ ਜਨੋਂ!) ਉਸ ਸਤਿਗੁਰੂ ਨੂੰ (ਜ਼ਰੂਰ) ਮਿਲੀਏ ਜੋ (ਸਾਨੂੰ) ਹਰੀ ਦੀ ਭਗਤੀ ਦ੍ਰਿੜ ਕਰਵਾਉਂਦਾ ਹੈ, (ਅਤੇ ਜੇ ਅਸੀ) ਹਰਿ ਭਗਤੀ! (ਦੀ ਗੱਲ ਕਰੀਏ ਤਾਂ) ਸੁਣਦਾ ਹੈ |

ਤੋਟਾ ਮੂਲਿ ਨ ਆਵਈ ਹਰਿ ਲਾਭੁ ਨਿਤਿ ਦ੍ਰਿੜੀਐ ॥ ੩ ॥

(ਹਾਂ, ਜਿਸਨੂੰ ਮਿਲਿਆਂ) ਹਰੀ (ਦੀ ਪ੍ਰਾਪਤੀ ਰੂਪ) ਲਾਹਾ ਨਿਤ ਦ੍ਰਿੜ ਹੁੰਦਾ ਹੈ ਤੇ ਮੂਲੋਂ ਤੋਟਾ ਨਹੀਂ ਆਉਂਦਾ॥੩॥

ਜਿਸ ਕਉ ਰਿਦੈ ਵਿਗਾਸੁ ਹੈ ਭਾਉ ਦੂਜਾ ਨਾਹੀ ॥ ਨਾਨਕ ਤਿਸੁ ਗੁਰ ਮਿਲਿ ਉਧਰੈ ਹਰਿ ਗੁਣ ਗਾਵਾਹੀ ॥ ੪ ॥ ੮ ॥ ੧੪ ॥ ੫੨ ॥

ਜਿਸ (ਗੁਰੂ) ਦੇ ਹ੍ਰਿਦੇ ਵਿਚ (ਗਿਆਨ ਦਾ) ਪ੍ਰਕਾਸ਼ ਹੈ, ਜਿਸ ਨੂੰ ਦੂਤੀਆ ਭਾਉ ਹੈ ਹੀ ਨਹੀਂ, (ਜੋ ਸਿਖਾਂ ਤੋਂ) ਹਰੀ ਦੇ ਗੁਣ ਗਾਇਨ ਕਰਵਾਉਂਦਾ ਹੈ, ਹੇ ਨਾਨਕ! ਉਸ ਗੁਰੂ ਨੂੰ ਮਿਲਕੇ (ਸਿੱਖ) ਦਾ ਉਧਾਰ ਹੁੰਦਾ ਹੈ॥੪॥੮॥੧੪॥੫੨॥

## [ਗਉੜੀ ਪੂਰਬੀ ਮਹਲਾ ੪, ਚਉਪਦਾ-੫੩]

### ਮਹਲਾ ੪॥ਗਉੜੀ ਪੂਰਬੀ॥

ਮੂਲ — ਅਰਥ

ਮਹਲਾ ੪ ਗਉੜੀ ਪੂਰਬੀ ॥

ਹਰਿ ਦਇਆਲਿ ਦਇਆ ਪ੍ਰਭਿ ਕੀਨੀ ਮੇਰੈ ਮਨਿ ਤਨਿ ਮੁਖਿ ਹਰਿ ਬੋਲੀ ॥ ਗੁਰਮੁਖਿ ਰੰਗੁ ਭਇਆ ਅਤਿ ਗੂੜਾ ਹਰਿ ਰੰਗਿ ਭੀਨੀ ਮੇਰੀ ਚੋਲੀ ॥ ੧ ॥

ਜਦੋਂ ਦਿਆਲ ਪ੍ਰਭੂ ਹਰੀ ਨੇ ਕਿਰਪਾ ਕੀਤੀ ਤਾਂ ਮੇਰੇ ਮਨ ਵਿਚ, ਤਨ ਵਿਚ ਤੇ ਮੁਖ ਵਿਚ ਹਰੀ ਦੀ ਬੋਲੀ (ਬਾਣੀ ਭਾਵ ਹਰੀ ਦਾ ਜਾਪ ਪ੍ਰਾਪਤ ਹੋਇਆ*। ਸਿਮਰਨ ਦਾ ਇਹ) ਰੰਗ ਗੁਰੂ ਦੁਆਰੇ ਐਸਾ ਅਤਿ ਗੂੜ੍ਹਾ ਹੋ ਗਿਆ ਹੈ ਕਿ ਮੇਰੀ ਬੁੱਧੀ ਹਰੀ ਦੇ ਪ੍ਰੇਮ ਵਿਚ ਭਿੱਜ ਗਈ ਹੈ॥੧॥

ਅਪੁਨੇ ਹਰਿ ਪ੍ਰਭ ਕੀ ਹਉ ਗੋਲੀ ॥ ਜਬ ਹਮ ਹਰਿ ਸੇਤੀ ਮਨੁ ਮਾਨਿਆ ਕਰਿ ਦੀਨੋ ਜਗਤੁ ਸਭੁ ਗੋਲ ਅਮੋਲੀ ॥੧॥ ਰਹਾਉ॥

ਮੈਂ ਹੁਣ ਅਪਣੇ ਹਰੀ ਪ੍ਰਭੂ ਦੀ ਦਾਸ ਹਾਂ, (ਪਰ) ਜਦ ਸਾਡਾ ਦਿਲ ਹਰੀ ਨਾਲ ਮੰਨ ਗਿਆ (ਤਦ ਉਸ ਨੇ) ਸਾਰਾ ਜਗਤ ਸਾਡੀ ਅਮੁੱਲੀ ਗੋਲੀ ਬਣਾ ਦਿੱਤਾ॥੧॥ਰਹਾਉ॥

ਕਰਹੁ ਬਿਬੇਕੁ ਸੰਤ ਜਨ ਭਾਈ ਖੋਜਿ ਹਿਰਦੈ ਦੇਖਿ ਢੰਢੋਲੀ ॥ ਹਰਿ ਹਰਿ ਰੂਪੁ ਸਭ ਜੋਤਿ ਸਬਾਈ ਹਰਿ ਨਿਕਟਿ ਵਸੈ ਹਰਿ ਕੋਲੀ ॥ ੨ ॥

ਹੇ ਸੰਤ ਜਨੋ! ਹੇ ਭਾਈਓ! ਵੀਚਾਰ ਕਰੋ (ਤੇ ਅਪਣੇ ਹਿਰਦੇ ਨੂੰ ਖੋਜ ਦੇਖੋ(ਤਦ ਤੁਸੀਂ ਹਿਰਦੇ ਵਿਚ ਹੀ ਢੂੰਡ ਲਓਗੇ। ਫਿਰ ਉਸਨੂੰ ਬਾਹਰ ਬੀ ਦੇਖ ਲਓਗੇ ਕਿਉਂਕਿ) ਸਭੇ ਰੂਪ ਹਰੀ ਦੇ ਹਨ, ਸਭਨਾ ਵਿਚ ਓਸੇ ਦੀ ਜੋਤ ਹੈ, (ਸਭ ਵਿਚ ਹੋਣ ਕਰਕੇ ਉਹ ਤੁਸਾਡੇ) ਨੇੜੇ ਵਸਦਾ ਹੈ॥੨॥

ਹਰਿ ਹਰਿ ਨਿਕਟਿ ਵਸੈ ਸਭ ਜਗ ਕੈ ਅਪਰੰਪਰ ਪੁਰਖੁ ਅਤੋਲੀ ॥ ਹਰਿ ਹਰਿ ਪ੍ਰਗਟੁ ਕੀਓ ਗੁਰਿ ਪੂਰੈ ਸਿਰੁ ਵੇਚਿਓ ਗੁਰ ਪਹਿ ਮੋਲੀ ॥ ੩ ॥

(ਨਿਰਾ ਤੁਹਾਡੇ ਨੇੜੇ ਹੀ ਨਹੀਂ) ਹਰੀ ਹਰਿ (ਤਾਂ) ਸਾਰੇ ਜਗਤ ਦੇ ਨੇੜੇ ਵੱਸਦਾ ਹੈ। (ਚਾਹੋ ਉਹ ਤ੍ਰਿਗੁਣ ਅਤੀਤ ਹੋਣ ਕਰਕੇ) ਪਰੇ ਤੋਂ ਪਰੇ ਹੈ ਤੇ (ਸਭ ਜਾਂਚ ਪੜਤਾਲ ਤੋਂ) ਜੋਖਿਆ (ਵਿਚਾਰਿਆਂ) ਨਹੀਂ ਜਾ ਸਕਦਾ (ਪਰ ਫੇਰ ਪੁਰਖੁ=) ਵਜਾਪਕ ਹੈ (ਸਾਰੇ)। (ਜਦ ਮੈਂ ਆਪਾ ਅਰਪ ਕੇ ਇਸ) ਮੁੱਲੋਂ ਸਿਰ ਗੁਰੂ ਪਾਸ ਵੇਚ ਦਿੱਤਾ ਤਦ ਪੂਰੇ ਗੁਰੂ ਨੇ (ਮੇਰੇ ਉਤੇ ਉਹ ਅਪਰੰਪਰ) ਹਰੀ ਪ੍ਰਗਟ ਕਰ ਦਿੱਤਾ॥੩॥

---

* ਸੰਪ੍ਰਦਾ ਵਿਚ ਐਉਂ ਬੀ ਲਾਉਂਦੇ ਹਨ:-ਮਨ ਵਿਚ ਪ੍ਰਭੂ ਦਾ (ਧਿਆਨ ਤੇ) ਤਨ ਵਿਚ (ਪ੍ਰਭੂ ਦੀ ਭਗਤੀ, ਤੇ) ਮੁਖ ਵਿਚ ਹਰੀ ਦਾ ਉਚਾਰਨ ਪ੍ਰਾਪਤ ਹੋਇਆ। ਨਾਮ ਸਿਮਰਨ ਦੇ ਨੁਕਤੇ ਤੋਂ ਨਾਮ ਦਾ ਰਸਨਾ ਦੁਆਰੇ ਜਪਿ ਹੋਣਾ, ਮਨ ਦੁਆਰੇ ਸਿਮਰਨ ਹੋਣਾ ਤੇ ਲੂੰ ਲੂੰ ਵਿਚ ਨਾਮ ਦਾ ਆਵੇਸ਼ ਤਨ ਦੁਆਰੇ ਸਿਮਰਣ ਹੈ, ਯਥਾ:-
ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥ (ਰਮਾਕਲੀ ਮਹਲਾ ੧ ਸਿਧ ਗੋਸਟਿ-੨੭)

| | |
|---|---|
| ਹਰਿ ਜੀ ਅੰਤਰਿ ਬਾਹਰਿ ਤੁਮ ਸਰਣਾਗਤਿ ਤੁਮ ਵਡ ਪੁਰਖ ਵਡੋਲੀ ॥ ਜਨੁ ਨਾਨਕੁ ਅਨਦਿਨੁ ਹਰਿ ਗੁਣ ਗਾਵੈ ਮਿਲਿ ਸਤਿਗੁਰ ਗੁਰ ਵੇਚੋਲੀ ॥ ੪ ॥ ੧ ॥ ੧੫ ॥ ੫੩ ॥ | ਹੇ ਅੰਦਰ ਬਾਹਰ (ਪਰੀ ਪੂਰਣ) ਹਰਿ ਜੀਓ।! ਤੁਸੀਂ ਜੋ ਵਡਿਆਂ ਤੋਂ ਬੀ ਵੱਡੇ ਪੁਰਖ ਹੋ (ਮੈਂ) ਤੁਹਾਡੀ ਸ਼ਰਣ ਆਇਆ ਹਾਂ (ਤੇ) ਸੱਚੇ ਗੁਰੂ ਨੂੰ ਮਿਲਕੇ, ਜੋ ਵਿਚੋਲਗੀ ਕਰਨ ਵਾਲਾ ਗੁਰੂ ਹੈ, ਨਾਨਕ ਦਾਸ ਹਰ ਦਿਨ ਹਰੀ ਦੇ ਗੁਣ ਗਾਉਂਦਾ ਹੈ॥੪॥੧॥੧੫॥੫੩॥ |

**ਨਿਰੁਕ**- ਬੋਲੀ- ਬਾਣੀ। ਹਰਿ ਬੋਲੀ-ਹਰੀ ਰੂਪ ਬਾਣੀ। ਨਾਮ ਦਾ ਜਾਪ।

ਚੋਲੀ- ਇਕ ਇਸਤ੍ਰੀਆਂ ਦੇ ਤਨ ਦਾ ਕਪੜਾ। ਤਿਵੇਂ ਆਤਮਾ ਦੇ ਉਦਾਲੇ ਬੁੱਧੀ ਇਕ ਬਸਤ੍ਰ ਵਾਙੂ ਹੈ, ਭਾਵ ਹੈ ਬੁੱਧੀ।

ਗੋਲੀ- (ਅ: ਗੁਲਾਮ। ਪੰਜਾਬੀ, ਗੋਲਾ) ਗੋਲਾ ਦਾ ਇਸਤ੍ਰੀ ਲਿੰਗ ਹੈ ਗੋਲੀ।

ਗੋਲ ਅਮੋਲੀ- ਬਿਨਾਂ ਮੁੱਲ ਦਿਤੇ ਤੇ ਬਣ ਗਈ ਗੋਲੀ। (੨) ਅਣਮੁੱਲਾ ਗੁਲਾਮ ਬੀ ਅਰਥ ਕਰ ਲੈਂਦੇ ਹਨ।

ਢੰਢੋਲੀ- (ਕ੍ਰਿਯਾ ਪਦ ਹੈ) ਢੂੰਡ ਲਓਗੇ, ਲੱਭ ਲਓਗੇ। (੨) 'ਢੂੰਡ ਕੇ' ਬੀ ਅਰਥ ਕਰਦੇ ਹਨ।

ਕੋਲੀ- ਕੋਲੇ ਦਾ ਦੂਸਰਾ ਰੂਪ-ਕੋਲ ਹੀ, ਭਾਵ ਅਤਿ ਨੇੜੇ, ਪਾਸ ਹੀ।

ਅਤੋਲੀ- ਅਤੋਲਵਾਂ। ਜੋ ਤੋਲਿਆ ਨਾ ਜਾ ਸਕੇ। ਵੀਚਾਰ ਵਿਚ ਨਾ ਆ ਸਕੇ।

ਮੋਲੀ- ਮੁੱਲ ਤੋਂ। ਵਡੋਲੀ =ਵਡਿਆਂ ਤੋਂ।

ਵੇਚੋਲੀ- ਵਿਚੋਲਗੀ। ਗੁਰ ਵੇਚੋਲੀ-ਵਿਚੋਲਗੀ ਕਰਨੇ ਵਾਲਾ ਗੁਰੂ। (੨) 'ਵਿਚੋਲਾ' ਅਰਥ ਬੀ ਲਾਉਂਦਾ ਹਨ।

## [ਗਉੜੀ ਪੂਰਬੀ ਮਹਲਾ ੪, ਚਉਪਦਾ-੫੪]

**ਪ੍ਰਾਕ੍ਰਥਨ**- ਅਗਲੇ ਸ਼ਬਦ ਵਿਚ ਅਕਾਲ ਪੁਰਖ ਦੀ ਸਨਮੁਖ ਉਸਤੁਤੀ ਬੜੇ ਡੁਲ੍ਹ ਡੁਲ੍ਹ ਪੈਂਦੇ ਪਿਆਰ ਨਾਲ ਕੀਤੀ ਹੈ।

| ਮੂਲ | ਅਰਥ |
|---|---|
| ਗਉੜੀ ਪੂਰਬੀ ਮਹਲਾ ੪ ॥ | |
| ਜਗਜੀਵਨ ਅਪਰੰਪਰ ਸੁਆਮੀ ਜਗਦੀਸੁਰ ਪੁਰਖ ਬਿਧਾਤੇ ॥ ਜਿਤੁ ਮਾਰਗਿ ਤੁਮ ਪ੍ਰੇਰਹੁ ਸੁਆਮੀ ਤਿਤੁ ਮਾਰਗਿ ਹਮ ਜਾਤੇ ॥੧॥ | ਹੇ ਪਰੇ ਤੋਂ ਪਰੇ, ਹੇ ਜਗਤ ਦੇ ਜੀਵਨ, ਹੇ (ਜਗਤ ਦੇ) ਮਾਲਕ, ਹੇ ਜਗਤ ਦੇ ਈਸ਼੍ਰ, ਹੇ ਵਿਆਪਕ, ਹੇ ਰਚਣਹਾਰ*! ਜਿਸ ਰਸਤੇ ਹੇ ਮਾਲਕ ਜੀ! ਤੁਸੀਂ (ਸਾਨੂੰ) ਪ੍ਰੇਰਦੇ ਹੋ ਉਸੇ ਰਸਤੇ ਤੇ ਅਸੀਂ ਜਾਂਦੇ ਹਾਂ॥੧॥ |
| ਰਾਮ ਮੇਰਾ ਮਨੁ ਹਰਿ ਸੇਤੀ ਰਾਤੇ ॥ ਸਤਸੰਗਤਿ ਮਿਲਿ ਰਾਮ ਰਸੁ ਪਾਇਆ ਹਰਿ ਰਾਮੈ ਨਾਮਿ ਸਮਾਤੇ ॥੧॥ ਰਹਾਉ॥ | ਹੇ ਰਾਮ! ਮੇਰਾ ਮਨ ਹਰੀ (ਨਾਮ) ਨਾਲ ਰੰਗਿਆ ਗਿਆ ਹੈ। ਸਤਿਸੰਗਤ ਨਾਲ ਮਿਲਕੇ ਰਾਮ ਰਸ ਪਾਇਆ ਹੈ (ਤੇ ਹੁਣ) ਹਰੀ ਆਨੰਦ ਰੂਪ ਦੇ ਨਾਮ ਵਿਚ ਸਮਾ ਰਹੇ ਹਾਂ॥੧॥ਰਹਾਉ॥ |

* ਬਿਧਾਤੇ ਦਾ ਅਰਥ-ਕਰਮ ਫਲ ਪ੍ਰਦਾਤਾ ਬੀ ਕਰਦੇ ਹਨ।

ਹਰਿ ਹਰਿ ਨਾਮੁ ਹਰਿ ਹਰਿ ਜਗਿ ਅਵਖਧੁ ਹਰਿ ਹਰਿ ਨਾਮੁ ਹਰਿ ਸਾਤੇ॥ ਤਿਨ ਕੇ ਪਾਪ ਦੋਖ ਸਭਿ ਬਿਨਸੇ ਜੋ ਗੁਰਮਤਿ ਰਾਮ ਰਸੁ ਖਾਤੇ ॥ ੨ ॥

ਹਰੀ ਹਰਿ ਦਾ ਨਾਮ ਜਗਤ ਵਿਚ ਪਾਪਾਂ ਨੂੰ ਨਾਸ਼ ਕਰਨ ਵਾਲੀ ਦਵਾਈ ਹੈ, (ਹਾਂ) ਹਰੀ ਹਰਿ ਦਾ ਨਾਮ ਹਰ ਇਕ ਨੂੰ ਸ਼ਾਂਤੀ ਦੇਣਹਾਰ ਹੈ। ਉਨ੍ਹਾਂ ਦੇ ਪਾਪ ਤੇ ਦੂਸ਼ਣ ਸਭ ਨਾਸ਼ ਹੋ ਗਏ ਜੋ ਗੁਰੂ ਦੀ ਮਤਿ ਦੁਆਰਾ ਰਾਮ ਦਾ ਰਸ ਮਾਣਦੇ ਹਨ।॥੨॥

ਜਿਨ ਕਉ ਲਿਖਤੁ ਲਿਖੇ ਧੁਰਿ ਮਸਤਕਿ ਤੇ ਗੁਰ ਸੰਤੋਖ ਸਰਿ ਨਾਤੇ ॥ ਦੁਰਮਤਿ ਮੈਲੁ ਗਈ ਸਭ ਤਿਨ ਕੀ ਜੋ ਰਾਮ ਨਾਮ ਰੰਗਿ ਰਾਤੇ ॥ ੩ ॥

(ਪਰ) ਗੁਰੂ ਦੇ ਸੰਤੋਖ ਰੂਪੀ ਸਰੋਵਰ ਵਿਚ (ਉਹੀ) ਨ੍ਹਾਉਂਦੇ ਹਨ ਜਿਨ੍ਹਾਂ ਦੇ ਧੁਰੋਂ ਹੀ ਮੱਥੇ ਤੇ ਲੇਖ ਲਿਖਿਆ ਹੋਇਆ ਹੁੰਦਾ ਹੈ। (ਭਾਵ ਗੁਰੂ ਦੇ ਸਤਿਸੰਗ ਵਿਚ ਜਿਨ੍ਹਾਂ ਨੇ ਸੰਤੁਸ਼ਟਤਾ ਪ੍ਰਾਪਤ ਕੀਤੀ ਹੈ ਉਨ੍ਹਾਂ ਲਈ ਧੁਰੋਂ ਹੁਕਮ ਸੀ)। ਜੋ ਰਾਮ ਨਾਮ ਦੇ ਪ੍ਰੇਮ ਵਿਚ ਰੰਗੇ ਗਏ ਹਨ, ਉਨ੍ਹਾਂ ਦੀ ਖੋਟੀ ਬੁਧੀ ਦੀ ਸਾਰੀ ਮੈਲ ਦੂਰ ਹੋ ਗਈ ਹੈ॥੩॥

ਰਾਮ ਤੁਮ ਆਪੇ ਆਪਿ ਆਪਿ ਪ੍ਰਭੁ ਠਾਕੁਰ ਤੁਮ ਜੇਵਡ ਅਵਰੁ ਨ ਦਾਤੇ ॥ ਜਨੁ ਨਾਨਕੁ ਨਾਮੁ ਲਏ ਤਾਂ ਜੀਵੈ ਹਰਿ ਜਪੀਐ ਹਰਿ ਕਿਰਪਾ ਤੇ ॥ ੪ ॥ ੨ ॥ ੧੬ ॥ ੫੪ ॥

ਹੇ ਰਾਮ! ਤੁਸੀਂ ਅਪਣੇ ਆਪ ਤੋਂ ਆਪ ਹੋ, ਪ੍ਰਭੂ ਹੋ, ਠਾਕੁਰ ਹੋ, ਤੁਹਾਡੇ ਵਰਗਾ ਹੋਰ ਕੋਈ ਦਾਤਾ (ਬੀ) ਨਹੀਂ ਹੈ। ਦਾਸ ਨਾਨਕ ਤਾਂ ਆਪ ਦਾ ਨਾਮ ਲੈਂਦਾ ਹੈ ਤਾਂ ਜੀਉਂਦਾ ਹੈ, ਪਰ ਹੇ ਹਰੀ! (ਆਪ ਦਾ) ਹਰੀ ਜਾਪ ਆਪ ਦੀ ਕ੍ਰਿਪਾ ਨਾਲ ਹੀ ਜਪਿਆ ਜਾਂਦਾ ਹੈ। (ਤਾਂ ਤੇ ਸਦਾ ਕ੍ਰਿਪਾਲ ਰਹੋ ਅਸਾਂ ਤੇ)॥੪॥੨॥੧੬॥੫੪॥

**ਨਿਰੁਕ੍ਤ**- ਸੰਤੋਖ ਸਰਿ-ਸੰਤੋਖ ਦੇ ਸਰੋਵਰ ਵਿਚ। ਗੁਰ ਸੰਤੋਖਸਰਿ-ਗੁਰੂ ਰੂਪੀ ਸਰੋਵਰ ਵਿਚ ਜੋ ਸੰਤੋਖ ਦੇ ਜਲ ਨਾਲ ਭਰਪੂਰ ਹੈ। ਭਾਵ, ਗੁਰੂ ਐਸਾ ਸ਼ਾਂਤਿ ਹੈ, ਸਤੋਗੁਣੀ ਹੈ ਤੇ ਸੰਤੁਸ਼ਟ ਹੈ ਕਿ ਇਹ ਗੁਣ ਕੇਵਲ ਗੁਰੂ ਨੂੰ ਹੀ ਇਨ੍ਹਾਂ ਗੁਣਾਂ ਵਿਚ ਕਾਇਮ ਰਖਣ ਤੇ ਬੱਸ ਨਹੀਂ, ਏਹ ਸਰੋਵਰ ਦੇ ਜਲ ਵਾਙ ਇਸ਼ਨਾਨ ਕਰਤਿਆਂ, ਭਾਵ ਸਤਿਸੰਗ ਕਰਨ ਵਾਲਿਆਂ, ਨੂੰ ਬੀ ਉਹੋ ਸ਼ਾਂਤਿ, ਸਤੋਗੁਣ, ਸੰਤੁਸ਼ਟਤਾ ਦਾ ਦਾਨ ਕਰਨੇ ਨੂੰ ਸਮਰਥ ਹਨ।

## [ਗਉੜੀ ਪੂਰਬੀ ਮਹਲਾ ੪, ਚਉਪਦਾ-੫੫]

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਹਰੀ ਜੀ ਦੇ ਪ੍ਰੇਮ ਵਿਚ ਰਚ ਜਾਣ ਲਈ ਅਰਦਾਸ ਹੈ। ਤੇ ਅਪਣੇ ਰਚ ਜਾਣ ਦਾ ਨਿਜ ਤਜਰਬਾ ਬੀ ਦੱਸਦੇ ਹਨ।

**ਮੂਲ** **ਅਰਥ**

ਗਉੜੀ ਪੂਰਬੀ ਮਹਲਾ ੪ ॥

ਕਰਹੁ ਕ੍ਰਿਪਾ ਜਗਜੀਵਨ ਦਾਤੇ ਮੇਰਾ ਮਨੁ ਹਰਿ ਸੇਤੀ ਰਾਚੇ ॥ ਸਤਿਗੁਰਿ ਬਚਨੁ ਦੀਓ ਅਤਿ ਨਿਰਮਲੁ ਜਪਿ ਹਰਿ ਹਰਿ ਹਰਿ ਮਨੁ ਮਾਚੇ ॥੧॥

ਹੇ ਜਗਤ ਦੇ ਜੀਵਨ! (ਜੀਵਨ) ਦਾਤੇ! (ਐਸੀ) ਕਿਰਪਾ ਕਰੋ ਕਿ ਮੇਰਾ ਮਨ ਹਰੀ ਨਾਲ (ਐਸਾ) ਰਚਿਆ ਰਹੇ (ਜੈਸਾ ਕਿ) ਸਤਿਗੁਰ ਨੇ (ਮੈਨੂੰ ਡਾਢਾ ਉੱਜਲ ਬਚਨ ਦਿਤਾ ਸੀ ਕਿ 'ਹਰਿ ਹਰਿ ਹਰਿ' ਦਾ ਜਪ ਕਰ (ਇਸ ਨਾਲ ਤੇਰਾ) ਮਨ (ਨਾਮ ਵਿਚ) ਮੱਚ ਉੱਠੇਗਾ॥੧॥

**ਰਾਮ ਮੇਰਾ ਮਨੁ ਤਨੁ ਬੇਧਿ ਲੀਓ ਹਰਿ ਸਾਚੇ ॥ ਜਿਹ ਕਾਲ ਕੈ ਮੁਖਿ ਜਗਤੁ ਸਭੁ ਗ੍ਰਸਿਆ ਗੁਰ ਸਤਿਗੁਰ ਕੈ ਬਚਨਿ ਹਰਿ ਹਮ ਬਾਚੇ ॥ ੧ ॥ ਰਹਾਉ ॥**

(ਸੋ ਉਨ੍ਹਾਂ ਦੇ ਬਚਨ ਅਨੁਸਾਰ) ਹੇ ਰਾਮ! ਮੇਰਾ ਮਨ ਤੇ ਤਨ ਸੱਚੇ ਹਰੀ (ਦੇ ਨਾਮ) ਨੇ ਵਿੰਨ੍ਹ ਲਿਆ ਹੈ, (ਜਿਸ ਦਾ ਇਹ ਫਲ ਹੋਇਆ ਹੈ ਕਿ) ਜਿਸ ਕਾਲ ਦੇ ਮੂੰਹ ਵਿਚ ਸਾਰਾ ਜਗਤ ਫੜਿਆ ਹੋਇਆ ਹੈ (ਉਸ ਦੀ ਪਕੜ ਤੋਂ) ਅਸੀਂ ਹੇ ਹਰੀ! ਗੁਰੂ, ਸੱਚੇ ਗੁਰੂ ਦੇ ਬਚਨ ਦੁਆਰਾ ਬਚ ਗਏ ਹਾਂ॥੧॥ਰਹਾਉ॥

**ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ ਤੇ ਸਾਕਤ ਮੂੜ ਨਰ ਕਾਚੇ ॥ ਤਿਨ ਕਉ ਜਨਮੁ ਮਰਣੁ ਅਤਿ ਭਾਰੀ ਵਿਚਿ ਵਿਸਟਾ ਮਰਿ ਮਰਿ ਪਾਚੇ ॥ ੨ ॥**

(ਤਾਂਤੇ ਸਮਝ ਲਓ ਭਾਈ ਜਨੋਂ! ਕਿ) ਜਿਨ੍ਹਾਂ ਨੂੰ ਹਰੀ ਨਾਲ ਪ੍ਰੀਤ ਨਹੀਂ ਹੈ ਉਹ (ਸਾਈਂ ਤੋਂ ਤੁਟੇ) ਮਾਇਆ ਖਚਿਤ ਲੋਕ ਹਨ (ਇਸ ਕਰਕੇ ਉਹ ਮਨ ਕਰਕੇ) ਮੂਰਖ ਹਨ ਤੇ (ਬੁਧੀ ਦੇ) ਕੱਚੇ ਹਨ। (ਕਿਉਂਕਿ ਓਹ ਇਹ ਨਹੀਂ ਸਮਝਦੇ ਕਿ ਹਰੀ ਪ੍ਰੀਤਿ ਬਿਨਾ) ਉਹਨਾਂ ਨੂੰ ਜਨਮ ਤੇ ਮਰਨ ਦਾ ਡਾਢਾ ਭਾਰੀ (ਦੁਖ ਬਣਿਆ ਰਹਿੰਦਾ ਹੈ। ਅਤੇ ਐਸੇ ਲੋਕ ਪਾਪਾਂ ਰੂਪੀ*) ਰੀਦ ਵਿਚ (ਜੰਮਦੇ) ਮਰਦੇ (ਜੰਮਦੇ) ਮਰਦੇ ਖੁਆਰ ਹੁੰਦੇ ਰਹਿੰਦੇ ਹਨ॥੨॥

**ਤੁਮ ਦਇਆਲ ਸਰਣਿ ਪ੍ਰਤਿਪਾਲਕ ਮੋ ਕਉ ਦੀਜੈ ਦਾਨੁ ਹਰਿ ਹਮ ਜਾਚੇ ॥ ਹਰਿ ਕੇ ਦਾਸ ਦਾਸ ਹਮ ਕੀਜੈ ਮਨੁ ਨਿਰਤਿ ਕਰੇ ਕਰਿ ਨਾਚੇ ॥ ੩ ॥**

(ਸ਼ਾਕਤਾਂ ਦਾ ਇਹ ਹਾਲ ਦੇਖਕੇ ਮੇਰੀ ਅਰਦਾਸ ਹੈ ਕਿ) ਹੇ ਹਰੀ! ਤੁਸੀਂ ਜੋ ਦਿਆਲੂ ਹੋ ਤੇ ਸ਼ਰਣ ਆਏ ਦੀ ਪ੍ਰਤਿਪਾਲਾ ਕਰਨ ਵਾਲੇ ਹੋ, ਅਸੀਂ ਯਾਚਨਾ ਕਰਦੇ ਹਾਂ ਕਿ ਮੈਨੂੰ ਦਾਨ ਦਿਓ:-ਕਿ ਹਰੀ ਦੇ (ਭਾਵ ਅਪਣੇ) ਦਾਸਾਂ ਦੇ ਦਾਸ ਸਾਨੂੰ ਬਣਾ ਲਓ (ਐਸੇ ਕਿ ਸਾਡਾ) ਮਨ (ਉਹਨਾਂ ਦੇ ਅਗੇ) ਨਾਚ ਕਰ ਕਰ ਕੇ ਨੱਚੇ। (ਭਾਵ ਮਨ ਉਹਨਾਂ ਤੋਂ ਖੁਸ਼ੀ ਵਿਚ ਸਦਕੇ ਪਿਆ ਹੋਵੇ ਤਾਂ ਜੋ ਉਹਨਾਂ ਦੀ ਕ੍ਰਿਪਾ ਨਾਲ ਸਾਡਾ ਮਨ ਹਰੀ ਵਿਚ ਰਚਿਆ ਰਹੇ)॥੩॥

**ਆਪੇ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ ਹਹਿ ਤਾ ਚੇ ॥ ਮੇਰਾ ਮਨੁ ਤਨੁ ਜੀਉ ਰਾਸਿ ਸਭ ਤੇਰੀ ਜਨ ਨਾਨਕ ਕੇ ਸਾਹ ਪ੍ਰਭ ਸਾਚੇ ॥੪॥੩॥੧੭॥੫੫॥**

ਹੇ ਪ੍ਰਭੂ! (ਤੁਸੀਂ) ਆਪ ਤਾਂ ਸਾਡੇ ਵਡੇ ਸ਼ਾਹ ਤੇ ਸੁਆਮੀ ਹੋ, ਅਸੀਂ ਤੁਸਾਂ ਦੇ ਵਣਜਾਰੇ ਹਾਂ, (ਹਾਂ) ਹੇ ਨਾਨਕ ਦੇ ਸਚੇ ਸ਼ਾਹ ਤੇ ਪ੍ਰਭੂ! ਮੇਰਾ ਮਨ ਤੇ ਤਨ ਤੇ ਜੀਵ ਆਤਮਾ ਸਭ ਤੇਰੀ (ਦਿੱਤੀ ਹੋਈ) ਰਾਸ ਹੈ॥੪॥੩॥੧੭॥੫੫॥

**ਨਿਰੁਕ੍ਤ**- ਮਾਚੇ- (ਮਾਚੇ=ਮਾਤੇ) ਖੁਸ਼ ਹੋਵੇਗਾ। (੨) ਮੱਚਣਾ (ਪੰਜਾਬੀ) ਬਲ ਉਠਣਾ, ਪ੍ਰਜੁਲਤ ਹੋਣਾ, ਖੁਸ਼ੀ ਨਾਲ ਖਿੜ ਜਾਣਾ।

ਹਮ ਜਾਚੇ- ਹਮ ਜਾਚੇਂ=ਅਸੀਂ ਯਾਚਨਾ ਕਰਦੇ ਹਾਂ।

ਨਿਰਤਿ- (ਸੰਸ:,ਨ੍ਰਿਤਜ) ਨਾਚ। 'ਨਿਰਤਿ ਕਰੇ ਕਰਿ ਨਾਚੇ'-ਨਿਰਤਕਾਰੀ ਕਰਕੇ ਨੱਚੇ। ਜਦੋਂ ਕਿਸੇ ਨੂੰ ਅਤਜੀਤ ਖੁਸ਼ੀ ਅਚਾਨਕ ਆ ਪ੍ਰਾਪਤ ਹੋਵੇ ਤਾਂ ਉਹ ਨੱਚਣ ਲਗ ਪੈਂਦਾ ਹੈ। ਦੂਸਰਾ ਮੁਹਾਵਰੇ ਦਾ ਅਰਥ 'ਕਿਸੇ ਦੇ ਅੱਗੇ ਨਚਣ' ਦਾ ਇਹ ਹੈ:- ਉਸ ਦੀ ਆਗਿਆ ਵਿਚ ਟੁਰਨਾ, ਜਿਵੇਂ

* ਅਥਵਾ, ਗਰਭ ਰੂਪੀ ਗੰਦ ਵਿਚ ਜੰਮਦੇ ਮਰਦੇ ਖੁਆਰ ਹੁੰਦੇ ਰਹਿਣਗੇ।

ਨੱਚਣ ਵਾਲਾ ਤਬਲੇ ਦੀ ਤਾਲ ਤੇ ਠੀਕ ਅਨੁਸਾਰੀ ਹੋਕੇ ਨੱਚਣ ਦੀ ਕ੍ਰਿਯਾ ਕਰਦਾ ਹੈ। ਇਥੇ ਮੁਰਾਦਾਂ ਹਨ ਖੁਸ਼ੀ ਵਿਚ ਵਾਰਨੇ ਜਾਣਾ ਤੇ ਉਹਨਾਂ ਦੀ ਆਗਿਆ ਵਿਚ ਟੁਰਨਾ।

## [ਗਉੜੀ ਪੂਰਬੀ ਮਹਲਾ ੪, ਚਉਪਦਾ-੫੬]

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ ਗੁਰੂ ਦੀ ਮਹਿਮਾ ਹੈ, ਜਿਸ ਦੁਆਰੇ ਹਰੀ ਜਾਣੀਦਾ ਹੈ।

| ਮੂਲ | ਅਰਥ |
|---|---|
| ਗਉੜੀ ਪੂਰਬੀ ਮਹਲਾ ੪ ॥ | |
| ਤੁਮ ਦਇਆਲ ਸਰਬ ਦੁਖ ਭੰਜਨ ਇਕ ਬਿਨਉ ਸੁਨਹੁ ਦੇ ਕਾਨੇ ॥ ਜਿਸ ਤੇ ਤੁਮ ਹਰਿ ਜਾਨੇ ਸੁਆਮੀ ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ ॥ ੧ ॥ | ਹੇ ਹਰੀ! ਤੁਸੀਂ ਕ੍ਰਿਪਾਲੂ ਹੋ, ਸਾਰੇ ਦੁਖ ਦੂਰ ਕਰਨੇ ਵਾਲੇ ਹੋ, (ਮੇਰੀ) ਇਕ ਬੇਨਤੀ ਕੰਨ ਦੇ ਕੇ ਸੁਣੋ: ਜਿਸ ਸਤਿਗੁਰੂ ਦੁਆਰਾ ਤੁਸੀਂ (ਮੈਥੋਂ) ਜਾਣੇ ਗਏ ਹੋ ਓਹ ਮੈਨੂੰ ਮੇਲ ਦਿਓ (ਕਿਉਂਕਿ ਓਹ) ਮੇਰੇ ਪ੍ਰਾਣ ਹੈ (ਭਾਵ ਜੀਵਨ ਆਧਾਰ ਹੈ)॥੧॥ |
| ਰਾਮ ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ ॥ ਹਮ ਮੂੜ ਮੁਗਧ ਅਸੁਧ ਮਤਿ ਹੋਤੇ ਗੁਰ ਸਤਿਗੁਰ ਕੈ ਬਚਨਿ ਹਰਿ ਹਮ ਜਾਨੇ ॥ ੧ ॥ ਰਹਾਉ ॥ | ਹੇ ਰਾਮ! ਅਸਾਂ (ਉਸ) ਸਤਿਗੁਰੂ ਨੂੰ ਪਾਰਬ੍ਰਹਮ ਕਰਕੇ ਮੰਨਿਆ ਹੈ। (ਕਿਉਂਕਿ) ਅਸੀਂ ਮੂਡ ਸਾਂ, ਮੁਗਧ ਸਾਂ, (ਫੇਰ) ਮੈਲੀ ਮਤਿ ਵਾਲੇ ਹੁੰਦੇ ਸਾਂ, ਉਸ ਗੁਰੂ, ਸਚੇ ਗੁਰੂ ਦੇ ਬਚਨ ਦੁਆਰਾ ਹੀ ਅਸਾਂ ਨੇ ਹਰੀ ਜਾਣੇ ਸਨ॥੧॥ਰਹਾਉ॥ |
| ਜਿਤਨੇ ਰਸ ਅਨ ਰਸ ਹਮ ਦੇਖੇ ਸਭ ਤਿਤਨੇ ਫੀਕ ਫੀਕਾਨੇ ॥ ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ ਮਿਲਿ ਸਤਿਗੁਰ ਮੀਠ ਰਸ ਗਾਨੇ ॥ ੨ ॥ | (ਹਰੀ ਦੇ ਜਾਣਨੇ ਰੂਪ ਰਸ ਤੋਂ ਛੁੱਟ) ਜਿਤਨੇ (ਮੰਨੇ ਹੋਏ) ਰਸ ਹਨ (ਯਾ) ਹੋਰ ਰਸ ਹਨ, ਅਸਾਂ ਦੇਖੇ ਹਨ ਓਹ ਸਾਰੇ ਹੀ ਫਿੱਕਿਆਂ ਤੋਂ ਫਿੱਕੇ ਹਨ। (ਪਰ ਜਦੋਂ ਤੋਂ) ਸਤਿਗੁਰੂ ਨੂੰ ਮਿਲਕੇ ਹਰੀ ਦਾ ਨਾਮ, (ਜੋ) ਅੰਮ੍ਰਿਤ ਰਸ ਹੈ, ਚੱਖਿਆ ਹੈ (ਤਦ ਤੋਂ ਅਸੀਂ ਉਸ ਰਸ ਨੂੰ) ਮਿੱਠਾ ਰਸ ਗਾ ਰਹੇ ਹਾਂ॥੨॥ |
| ਜਿਨ ਕਉ ਗੁਰੁ ਸਤਿਗੁਰੁ ਨਹੀ ਭੇਟਿਆ ਤੇ ਸਾਕਤ ਮੂੜ ਦਿਵਾਨੇ ॥ ਤਿਨ ਕੇ ਕਰਮਹੀਨ ਧੁਰਿ ਪਾਏ ਦੇਖਿ ਦੀਪਕੁ ਮੋਹਿ ਪਚਾਨੇ ॥ ੩ ॥ | ਜਿਨ੍ਹਾਂ ਨੂੰ ਗੁਰੂ-ਸਚਾ ਗੁਰੂ-ਨਹੀਂ ਮਿਲਿਆ ਓਹ ਮਾਇਆ ਵਿਚ ਫਸੇ ਹੋਏ ਮੂਰਖ ਹਨ (ਯਾ) ਸ਼ੁਦਾਈ ਹਨ। ਉਹਨਾਂ ਦੇ ਭਾਗ ਧੁਰੋਂ ਹੀ ਹੀਣੇ ਪਾਏ ਗਏ ਸਨ, ਜੋ ਓਹ ਦੀਵਾ ਦੇਖਕੇ (ਭੰਬਟਾਂ ਦੇ ਸੜਨ ਵਾਂਙੂ) ਮੋਹ (ਰੂਪ) ਦੀਪਕ ਤੇ ਸੜ ਗਏ॥੩॥ |
| ਜਿਨ ਕਉ ਤੁਮ ਦਇਆ ਕਰਿ ਮੇਲਹੁ ਤੇ ਹਰਿ ਹਰਿ ਸੇਵ ਲਗਾਨੇ ॥ ਜਨ ਨਾਨਕ ਹਰਿ ਹਰਿ ਹਰਿ ਜਪਿ ਪ੍ਰਗਟੇ ਮਤਿ ਗੁਰਮਤਿ ਨਾਮਿ ਸਮਾਨੇ ॥ ੪ ॥ ੪ ॥ ੧੮ ॥ ੫੬ ॥ | ਹੇ ਹਰੀ! ਜਿਸ ਨੂੰ ਤੁਸੀਂ ਦਇਆ ਕਰਕੇ (ਗੁਰੂ ਨਾਲ) ਮੇਲਦੇ ਹੋ ਓਹ ਹਰੀ ਹਰਿ ਦੀ ਸੇਵਾ ਵਿਚ ਲਗ ਜਾਂਦੇ ਹਨ, ਓਹ 'ਹਰਿ ਹਰਿ ਹਰਿ' ਜਪਕੇ (ਜਗਤ ਵਿਚ) ਪ੍ਰਸਿਧ ਹੋ ਜਾਂਦੇ ਹਨ, (ਅਤੇ ਅਪਣੀ) ਮਤਿ ਵਿਚ ਗੁਰੂ ਦੀ ਮਤਿ ਨੂੰ ਧਾਰਨ ਕਰਕੇ (ਉਹ) ਨਾਮ ਵਿਚ ਸਮਾ ਜਾਂਦੇ ਹਨ। (ਬਚਨ ਕਰਦੇ ਹਨ) ਦਾਸ ਨਾਨਕ ਜੀ॥੪॥੪॥੧੮॥੫੬॥ |

**ਵਜਾਖਜਾ**- ਮੇਰਾ ਪ੍ਰਾਨੇ-ਜੋ ਮੇਰੇ ਪ੍ਰਾਣ ਹੈ। ਭਾਵ ਪ੍ਰਾਣਾਂ ਵਾਙੂ ਜੀਵਨ ਦਾ ਆਧਾਰ ਹੈ। 'ਮੇਰਾ ਪ੍ਰਾਨੋ' ਕਹਿਣੇ ਤੋਂ ਸਪਸ਼ਟ ਹੋ ਗਿਆ ਕਿ ਗੁਰੂ ਧਾਰਨ ਕਰ ਚੁਕੇ ਹੋਏ ਹਨ। ਫਿਰ ਅੰਕ ੨ ਤੋਂ ਨਿਰਸੰਸੇ ਹੋ ਗਿਆ ਕਿ ਗੁਰੂ ਤੋਂ ਲਾਹਾ ਲੈ ਚੁਕੇ ਹੋਏ ਹਨ। ਹੁਣ ਜੋ ਯਾਚਨਾ ਹੈ 'ਸੋ ਸਤਿਗੁਰੂ ਮੇਲ' ਇਹ ਯਾਚਨਾ ਕਿਸੇ ਗੁਰੂ ਤੋਂ ਹੋਏ ਆਰਜ਼ੀ ਵਿਛੋੜੇ ਦੇ ਸਮੇਂ ਕੀਤੀ ਹੈ।

**ਨਿਰੁਕ੍ਤ**- ਦੇ ਕਾਨੇ- ਕੰਨ ਦੇਕੇ, ਭਾਵ ਹੈ ਗਹੁ ਨਾਲ ਸੁਣੋ।

ਅਨ ਰਸ-(ਸੰਸ:, ਅਨਜ ਰਸ:) ਹੋਰ ਰਸ। ਛੇ ਰਸ ਮੰਨੇ ਹੋਏ ਹਨ, ਅਨਰਸ ਉਹਨਾਂ ਤੋਂ ਛੁਟ ਯਾ ਉਹਨਾ ਦੇ ਮੇਲ ਤੋਂ ਬਣੇ ਹੋਰ ਰਸਾਂ ਤੋਂ ਮੁਰਾਦ ਜਾਪਦੀ ਹੈ।

ਗਾਨੇ- ਗਾਉਂਦੇ ਹਾਂ, ਯਾ ਗਾਉਂ ਰਹੇ ਹਾਂ। (ਅ) ਗਾਨੇ ਦਾ ਅਰਥ ਰੀਨਾ ਬੀ ਕਰਦੇ ਹਨ। ਪਰ ਰੀਨੇ ਦਾ ਰਸ ਫਿੱਕੇ ਰਸਾਂ ਦੀ ਗੇਣਤੀ ਵਿਚ ਆ ਚੁਕਾ ਹੈ, ਹੁਣ ਉਸ ਨਾਲ ਅੰਮ੍ਰਿਤ ਰਸ ਨੂੰ ਉਪਮਾ ਦੇਣੀ ਨਜ਼ੂਨੋਪਮਾ ਹੋ ਜਾਏਗੀ।

## [ਗਉੜੀ ਪੂਰਬੀ ਮਹਲਾ ੪, ਚਉਪਦਾ-੫੭]

**ਪ੍ਰਾਕ੍ਰਥਨ**- ਅਗਲੇ ਸ਼ਬਦ ਵਿਚ ਅਪਣੇ ਮਨ ਦੁਆਰਾ ਸਿਖ ਪ੍ਰਤੀ ਉਪਦੇਸ਼ ਹੈ ਕਿ ਨਾਮ ਤੇ ਗੁਰੂ ਕੀ ਸ਼ਰਣ ਪਾਪ ਬਿਮੋਚਨ ਹਨ।

| ਮੂਲ | ਅਰਥ |
|---|---|
| **ਗਉੜੀ ਪੂਰਬੀ ਮਹਲਾ ੪ ॥** | |
| **ਮੇਰੇ ਮਨ ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ ਕਹੁ ਕਿਥੈ ਹਰਿ ਪਹੁ ਨਸੀਐ ॥ ਹਰਿ ਆਪੇ ਬਖਸਿ ਲਏ ਪ੍ਰਭੁ ਸਾਚਾ ਹਰਿ ਆਪਿ ਛਡਾਏ ਛੁਟੀਐ ॥ ੧ ॥** | ਹੇ ਮੇਰੇ ਮਨ! ਉਹ ਪ੍ਰਭੂ ਸਦਾ (ਤੇਰੇ) ਨਾਲ ਹੈ, (ਕਿਸੇ ਕੀਤੇ ਕਰਮ ਦੀ ਸ਼ਰਮ ਕਰਕੇ ਜੇ ਲੁਕਣਾ ਚਾਹੀਏ ਤਾਂ ਉਸ) ਮਾਲਕ ਹਰੀ ਤੋਂ (ਜੋ ਸਦਾ ਸਾਡੇ ਨਾਲ ਹੈ) ਨੱਸਕੇ ਦੱਸੋ ਕਿੱਥੇ ਜਾਈਏ? ਉਹ ਸੱਚਾ ਪ੍ਰਭੂ, (ਉਹ ਪਾਪਾਂ ਨੂੰ ਹਰਨੇ ਵਾਲਾ) ਹਰੀ (ਜੋ) ਆਪ ਹੀ (ਸਾਡੇ ਕੀਤੇ ਕਰਮ) ਬਖ਼ਸ਼ ਲਵੇ (ਤਾਂ ਬਖਸ਼ ਲਵੇ ਤੇ) ਹਰੀ ਆਪ ਹੀ (ਕਰਮਾਂ ਦੇ ਫਲ ਭੋਗਣੋਂ ਸਾਨੂੰ) ਛੁਡਾ ਲਵੇ ਤਾਂ ਛੁੱਟੀਦਾ ਹੈ॥੧॥ |
| **ਮੇਰੇ ਮਨ ਜਪਿ ਹਰਿ ਹਰਿ ਹਰਿ ਮਨਿ ਜਪੀਐ ॥ ਸਤਿਗੁਰ ਕੀ ਸਰਣਾਈ ਭਜਿ ਪਉ ਮੇਰੇ ਮਨਾ ਗੁਰ ਸਤਿਗੁਰ ਪੀਛੈ ਛੁਟੀਐ ॥ ੧ ॥ ਰਹਾਉ ॥** | (ਤਾਂਤੇ ਹਰੀ ਤੋਂ ਨੱਸਣ ਭੱਜਣ ਦੀ ਥਾਂ ਉਸੇ ਦੀ ਸ਼ਰਣ ਲਓ ਸ਼ਰਣ ਕੀਕੂ ਲਈਦੀ ਹੈ? ਇਸ ਕੰਮ ਲਈ) ਹੇ ਮੇਰੇ ਮਨ! 'ਹਰੀ ਹਰਿ ਦਾ ਜਪ ਕਰ, (ਹਾਂ) ਹਿਰਦੇ ਨਾਲ ਹਰੀ ਦਾ ਜਪ ਕਰੀਏ। (ਇਹ ਹਰਿ ਹਰਿ ਦਾ ਜਪ ਕਿਥੋਂ ਪ੍ਰਾਪਤ ਹੋਵੇ? ਉੱਤਰ:) ਹੇ ਮੇਰੇ ਮਨਾ! ਸਤਿਗੁਰ ਦੀ ਸ਼ਰਣੀ ਭੱਜਕੇ ਜਾ ਪਓ, ਗੁਰੂ-ਸਚੇ ਗੁਰੂ-ਪਿੱਛੇ ਛੁੱਟ ਜਾਈਦਾ ਹੈ। (ਭਾਵ ਉਸਦੇ ਨਾਮ ਦਾਨ ਨਾਲ ਕੀਤੇ ਕਰਮਾਂ ਦੇ ਫਲ ਭੋਗ ਤੋਂ ਛੁਟਕਾਰਾ ਮਿਲਦਾ ਹੈ, ਕਿਉਂਕਿ ਨਾਮ ਹਰੀ ਦੀ ਸ਼ਰਣ ਵਿਚ ਮੇਲ ਦੇਂਦਾ ਹੈ, ਜਿੱਥੇ ਕਰਮ ਦਗਧ ਹੋ ਜਾਂਦੇ ਹਨ)*॥੧॥ਰਹਾਉ॥ |

* ਸੋ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸ਼ਰਣਿ ਸਿਧਾਏ॥      (ਬਿਲਾਵਲ ਪਾਤਸ਼ਾਹੀ ੧੦)

ਮੇਰੇ ਮਨ ਸੇਵਹੁ ਸੋ ਪ੍ਰਭ ਸ੍ਰਬ ਸੁਖਦਾਤਾ ਜਿਤੁ ਸੇਵਿਐ ਨਿਜ ਘਰਿ ਵਸੀਐ ॥ ਗੁਰਮੁਖਿ ਜਾਇ ਲਹਹੁ ਘਰੁ ਅਪਨਾ ਘਸਿ ਚੰਦਨੁ ਹਰਿ ਜਸੁ ਘਸੀਐ ॥ ੨ ॥

ਹੇ ਮੇਰੇ ਮਨ! (ਇਸ ਤਰ੍ਹਾਂ ਗੁਰੂ ਤੋਂ ਨਾਮ ਲੈ ਕੇ ਨਾਮ ਅਭਜਾਸ ਦੁਆਰਾ) ਉਸੇ ਪ੍ਰਭੂ ਨੂੰ, (ਜਿਸ ਤੋਂ ਪਰੇ ਭੱਜਣਾ ਸੀ) ਸੇਵੋ (ਉਹੀ) ਸਰਬ ਸੁਖਾਂ ਦਾ ਦਾਤਾ ਹੈ, ਜਿਸ ਦੀ ਸੇਵਾ ਕਰਕੇ ਅਪਣੇ ਸਰੂਪ ਵਿਚ ਜਾ ਵੱਸੀਦਾ ਹੈ। ਹਾਂ, ਗੁਰੂ ਕੋਲ ਜਾ ਕੇ ਅਪਣਾ (ਸਰੂਪ ਰੂਪੀ) ਘਰ ਪ੍ਰਾਪਤ ਕਰ ਲੈ, (ਕੀਕੂੰ? ਉੱਤਰ: ਗੁਰੂ ਤੋਂ ਪ੍ਰਾਪਤ ਹੋਏ) ਹਰੀ ਜਸ ਰੂਪੀ ਚੰਦਨ ਨੂੰ (ਬਾਰ ਬਾਰ) ਘਸ ਘਸ ਕੇ, (ਭਾਵ ਗੁਰੂ ਤੋਂ ਹਰੀ ਕੀਰਤਨ ਦੀ ਦਾਤ ਲੈ ਕੇ ਬਾਰੰਬਾਰ ਹਰੀ ਜਸ ਕਰੋ। ਰਹਾਉ ਵਿਚ ਹਰੀ ਨਾਮ ਗੁਰੂ ਤੋਂ ਲੈ ਕੇ ਜਪਣਾ ਦੱਸਿਆ ਸੀ। ਹੁਣ ਸਿਫਤ ਸਲਾਹ ਦੱਸੀ, ਅਗਲੇ ਅੰਕ ਵਿਚ ਦੋਹਾਂ ਨੂੰ ਦੁਹਰਾਉਂਦੇ ਹਨ)॥੨॥

ਮੇਰੇ ਮਨ ਹਰਿ ਹਰਿ ਹਰਿ ਹਰਿ ਹਰਿ ਜਸੁ ਊਤਮੁ ਲੈ ਲਾਹਾ ਹਰਿ ਮਨਿ ਹਸੀਐ॥ ਹਰਿ ਹਰਿ ਆਪਿ ਦਇਆ ਕਰਿ ਦੇਵੈ ਤਾ ਅੰਮ੍ਰਿਤੁ ਹਰਿ ਰਸੁ ਚਖੀਐ ॥ ੩ ॥

ਹੇ ਮੇਰੇ ਮਨ! 'ਹਰਿ ਹਰਿ ਹਰਿ ਹਰਿ' (ਇਹਦਾ ਤਾਂ ਜਪ ਕਰ ਤੇ) ਹਰੀ ਦਾ ਉੱਤਮ ਜਸ ਕਰ, (ਦੋਹਾਂ ਤੋਂ ਇਹ) ਲਾਹਾ ਲੈ (ਕਿ) ਹਰੀ ਮਨ ਵਿਚ (ਲੈ ਕੇ) ਹਸਦੇ ਰਹੀਏ (ਭਾਵ ਖਿੜੇ ਖੁਸ਼ ਰਹੀਏ ਤੇ ਭਾਵਨਾ ਇਹ ਰਖੀਏ ਕਿ ਇਹ ਦਾਤ) ਹਰੀ ਆਪ ਦਇਆ ਕਰਕੇ ਦੇਵੇ ਤਾਂ ਹਰੀ ਦਾ ਅੰਮ੍ਰਿਤ ਰਸ ਚੱਖ ਸਕੀ ਦਾ ਹੈ। (ਭਾਵ ਨਾਮ ਜਪੀਏ ਪਰ ਇਸ ਜਪ ਨੂੰ ਮਿਹਰ ਸਮਝੀਏ)॥੩॥

ਮੇਰੇ ਮਨ ਨਾਮ ਬਿਨਾ ਜੋ ਦੂਜੈ ਲਾਗੇ ਤੇ ਸਾਕਤ ਨਰ ਜਮਿ ਘੁਟੀਐ ॥ ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ ਮਨ ਤਿਨ ਕੈ ਨਿਕਟਿ ਨ ਭਿਟੀਐ ॥ ੪ ॥

ਹੇ ਮੇਰੇ ਮਨ! ਜੋ (ਲੋਕ) ਨਾਮ ਤੋਂ ਬਿਨਾਂ ਦੁਐਤ ਵਿਚ ਲੱਗੇ ਹੋਏ ਹਨ ਓਹ ਪੁਰਖ ਸਾਕਤ ਹਨ (ਭਾਵ ਮਾਇਆ ਖਚਿਤ ਹਨ, ਓਹਨਾਂ ਨੂੰ) ਜਮ ਨੇ ਘੁਣਣਾਂ (ਨੱਪ ਲੈਣਾ) ਹੈ। (ਹਾਂ) ਜਿਨ੍ਹਾਂ ਨੇ ਨਾਮ ਨੂੰ ਭੁਲਾ ਦਿੱਤਾ ਹੈ ਓਹ ਸਾਕਤ ਹਨ ਕਿਉਂਕਿ ਸ਼ਕਤੀ ਮਾਇਆ ਵਿਚ ਖਚਿਤ ਹਨ, ਓਹੋ ਚੋਰ ਹਨ (ਕਿਉਂਕਿ ਵਾਹਿਗੁਰੂ ਦਾ ਦਿੱਤਾ ਖਾ ਪਹਿਨ ਕੇ ਭਜਨ ਵਲੋਂ ਚਿਤ ਚੁਰਾਉਂਦੇ ਹਨ), ਹੇ (ਮੇਰੇ) ਮਨ! ਉਨ੍ਹਾਂ ਦੇ ਨੇੜੇ ਨਹੀਂ ਛੁਹਣਾ ਚਾਹੀਦਾ॥੪॥

ਮੇਰੇ ਮਨ ਸੇਵਹੁ ਅਲਖ ਨਿਰੰਜਨ ਨਰਹਰਿ ਜਿਤੁ ਸੇਵਿਐ ਲੇਖਾ ਛੁਟੀਐ ॥ ਜਨ ਨਾਨਕ ਹਰਿ ਪ੍ਰਭਿ ਪੂਰੇ ਕੀਏ ਖਿਨੁ ਮਾਸਾ ਤੋਲੁ ਨ ਘਟੀਐ ॥ ੫ ॥ ੫ ॥ ੧੯ ॥ ੫੭ ॥

ਹੇ ਮੇਰੇ ਮਨ! ਨਰਹਰੀ ਦੀ ਸੇਵਾ ਕਰੋ, ਜੋ ਮਾਇਆ ਰਹਿਤ ਹੈ, ਅਲੱਖ ਹੈ, ਜਿਸਦੀ ਸੇਵਾ ਕਰਨੇ ਕਰਕੇ (ਕੀਤੇ ਕਰਮਾਂ ਦਾ) ਲੇਖਾ ਹੀ ਛੁੱਟ ਜਾਂਦਾ ਹੈ। (ਐਉਂ) ਹੇ ਨਾਨਕ! ਜੋ ਜਨ ਹਰੀ ਪ੍ਰਭੂ ਨੇ ਪੂਰੇ ਕਰ ਲਏ ਹਨ (ਭਾਵ ਅਪਣੇ ਨਾਲ ਮੇਲ ਲਏ ਹਨ ਓਹਨਾਂ ਦਾ ਫਿਰ) ਖਿਨ ਭਰ ਲਈ ਬੀ ਮਾਸਾ (ਮਾਤ੍ਰ) ਤੋਲ ਨਹੀਂ ਘਟਦਾ। (ਭਾਵ ਓਹ ਸਦਾ ਪੂਰਨ ਰਹਿੰਦੇ ਹਨ, ਅਪੂਰਣਤਾ ਦੀ ਖਿਨ ਤੇ ਮਾਸਾ ਜਿੰਨੀ ਵਿੱਥ ਬੀ ਉਨ੍ਹਾਂ ਨੂੰ ਨਹੀਂ ਆਉਂਦੀ, ਸਦਾ ਮਿਲੇ ਰਹਿੰਦੇ ਹਨ। ਐਉਂ ਬੀ ਭਾਵ ਲੈਂਦੇ ਹਨ ਕਿ ਓਹ ਪੁਰਖ, ਜਿਨ੍ਹਾਂ ਦਾ ਲੇਖਾ ਛੁਟ ਗਿਆ ਹੈ, ਪੂਰਨ ਵੀਚਾਰਵਾਨ ਹੋ ਗਏ ਹਨ, ਓਹ ਫੇਰ ਵੀਚਾਰ ਰੂਪੀ ਤੋਲ ਵਿਚ ਰਤਾ ਭਰ ਤੇ ਖਿਨ ਪਲ ਲਈ ਬੀ ਨਹੀਂ ਘਟਦੇ)।

**ਨਿਰੁਕ੍ਤ-** ਅਲਖ- ਜੋ ਲਖਿਆ ਨਾ ਜਾਵੇ।

ਨਿਰੰਜਨ- ਮਾਇਆ ਤੋਂ ਰਹਿਤ।

ਨਰਹਰਿ- (ਸੰਸ:.ਨਰਹਰਿ:-ਨਰਸਿੰਘ) ਨਰਾਂ ਤੋਂ ਉੱਤਮ, ਬਲਵਾਨ। ਸ੍ਰੇਸ਼ਟ ਤੇ ਸਰਬ ਸਮਰਥ। ਭਾਵ ਵਾਹਿਗੁਰੂ।

## [ਗਉੜੀ ਪੂਰਬੀ ਮਹਲਾ ੪, ਚਉਪਦਾ-੫੮]

**ਪ੍ਰਾਕ੍ਥਨ-** ਪਿਛਲੇ ਸ਼ਬਦ ਵਿਚ ਹਰੀ ਤੋਂ ਨਸਣ ਦੀ ਗਲਤੀ ਦਰਸਾਈ ਸੀ, ਹੁਣ ਅਗਲੇ ਸ਼ਬਦ ਵਿਚ ਉਹ ਹਾਲਤ ਦੱਸਦੇ ਹਨ ਜੋ ਆਪਾ ਵਾਹਿਗੁਰੂ ਸ਼ਰਣ ਵਿਚ ਸਮਰਪਿਤ ਕਰਨ ਵਾਲੇ ਦੀ ਦਰਸ਼ਨ ਦਾਤ ਦੀ ਮੰਗ ਲਈ ਹੁੰਦੀ ਹੈ।

| ਮੂਲ | ਅਰਥ |
|---|---|
| ਗਉੜੀ ਪੂਰਬੀ ਮਹਲਾ ੪ ॥ | |
| ਹਮਰੇ ਪ੍ਰਾਨ ਵਸਗਤਿ ਪ੍ਰਭ ਤੁਮਰੈ ਮੇਰਾ ਜੀਉ ਪਿੰਡੁ ਸਭ ਤੇਰੀ ॥ ਦਇਆ ਕਰਹੁ ਹਰਿ ਦਰਸੁ ਦਿਖਾਵਹੁ ਮੇਰੈ ਮਨਿ ਤਨਿ ਲੋਚ ਘਣੇਰੀ ॥੧॥ | ਸਾਡੀ ਜਿੰਦ, ਹੇ ਪ੍ਰਭੂ! ਤੇਰੇ ਵੱਸ ਵਿਚ ਹੈ, (ਹਾਂ) ਮੇਰਾ ਜੀਵ ਤੇ ਸਰੀਰ ਸਭ ਤੇਰੀ (ਦਿੱਤੀ ਹੋਈ ਰਾਸ) ਹੈ, (ਭਾਵ ਮਨ ਸਰੀਰ ਤੇ ਜੀਵਾਤਮਾ ਸਭ ਆਪ ਦੀ ਦਾਤ ਹੈ ਤੇ ਆਪ ਦੇ ਸਮਰਪਣ ਹੈ। ਹੁਣ) ਹੇ ਹਰੀ! ਦਇਆ ਕਰੋ, (ਅਪਣਾ) ਦਰਸ਼ਨ ਦਿਖਾਵੋ, ਮੇਰੇ ਮਨ ਤੇ ਤਨ ਵਿਚ (ਆਪ ਦੇ ਦਰਸ਼ਨ ਦੀ) ਸਿਕ ਬਹੁਤ ਹੈ॥੧॥ |
| ਰਾਮ ਮੇਰੈ ਮਨਿ ਤਨਿ ਲੋਚ ਮਿਲਣ ਹਰਿ ਕੇਰੀ ॥ ਗੁਰ ਕ੍ਰਿਪਾਲਿ ਕ੍ਰਿਪਾ ਕਿੰਚਤ ਗੁਰਿ ਕੀਨੀ ਹਰਿ ਮਿਲਿਆ ਆਇ ਪ੍ਰਭੁ ਮੇਰੀ ॥ ੧ ॥ ਰਹਾਉ ॥ | ਹੇ ਰਾਮ! ਮੇਰੇ ਮਨ ਤੇ ਤਨ ਵਿਚ ਹਰੀ ਦੇ ਮਿਲਣ ਦੀ ਲੋਚਾ (ਬਹੁਤ) ਹੈਸੀ। ਮੇਰੀ (ਲੋਚਾ ਦੇਖਕੇ) ਗੁਰੂ-ਕ੍ਰਿਪਾਲ ਗੁਰੂ ਨੇ-ਥੋੜੀ ਜੇਹੀ ਕ੍ਰਿਪਾ ਕੀਤੀ (ਤਾਂ) ਹਰੀ ਪ੍ਰਭੂ (ਮੈਨੂੰ) ਆ ਮਿਲਿਆ॥੧॥ਰਹਾਉ। |
| ਜੋ ਹਮਰੈ ਮਨ ਚਿਤਿ ਹੈ ਸੁਆਮੀ ਸਾ ਬਿਧਿ ਤੁਮ ਹਰਿ ਜਾਨਹੁ ਮੇਰੀ ॥ ਅਨਦਿਨੁ ਨਾਮੁ ਜਪੀ ਸੁਖੁ ਪਾਈ ਨਿਤ ਜੀਵਾ ਆਸ ਹਰਿ ਤੇਰੀ ॥ ੨ ॥ | ਹੇ ਸੁਆਮੀ! ਜੋ ਸਾਡੇ ਮਨ ਵਿਚ ਹੈ (ਜੋ ਉਸ ਤੋਂ ਬੀ ਹੇਠਾ ਸਾਡੇ) ਚਿਤ ਵਿਚ ਹੈ ਉਹ ਮੇਰੀ ਬਿਧੀ (ਹਾਲਤ) ਹੇ ਹਰੀ! ਤੁਸੀ ਜਾਣਦੇ ਹੋ। ਹਰ ਦਿਨ ਮੈਂ ਨਾਮ ਜਪ ਰਿਹਾ ਹਾਂ ਸੁਖ ਪਾ ਰਿਹਾ ਹਾਂ, ਹੇ ਹਰੀ! ਤੇਰੀ ਆਸ ਉਤੇ ਨਿਤ ਜੀਉ ਰਿਹਾ ਹਾਂ॥੨॥ |
| ਗੁਰਿ ਸਤਿਗੁਰਿ ਦਾਤੈ ਪੰਥੁ ਬਤਾਇਆ ਹਰਿ ਮਿਲਿਆ ਆਇ ਪ੍ਰਭੁ ਮੇਰੀ ॥ ਅਨਦਿਨੁ ਅਨਦੁ ਭਇਆ ਵਡਭਾਗੀ ਸਭ ਆਸ ਪੁਜੀ ਜਨ ਕੇਰੀ ॥ ੩ ॥ | (ਇਹ ਮਾਰਗ ਮੇਰਾ ਅਪਣਾ ਚਿਤਵਿਆ ਨਹੀਂ ਹੈ) ਗੁਰੂ-ਸਚੇ ਦਾਤੇ ਗੁਰੂ ਨੇ-(ਇਹ) ਮਾਰਗ ਮੈਨੂੰ ਦੱਸਿਆ ਸੀ, (ਜਿਸ ਦੁਆਰਾ) ਮੇਲ ਲੈਣ ਵਾਲਾ ਹਰੀ ਪ੍ਰਭੂ ਮੈਨੂੰ ਆ ਮਿਲਿਆ। (ਹੁਣ) ਨਿਤ ਦਾ ਅਨੰਦ ਬਣ ਗਿਆ ਹੈ, ਵਡਭਾਗੀ (ਹੋ ਰਹੇ ਹਾਂ) ਦਾਸ ਦੀ ਸਾਰੀ ਆਸ ਪੁੱਜ ਗਈ ਹੈ, (ਭਵ ਸਿਰੇ ਚੜ੍ਹ ਗਈ ਹੈ)॥੩॥ |
| ਜਗੰਨਾਥ ਜਗਦੀਸੁਰ ਕਰਤੇ ਸਭ ਵਸਗਤਿ ਹੈ ਹਰਿ ਕੇਰੀ ॥ ਜਨ ਨਾਨਕ ਸਰਣਾਗਤਿ ਆਏ ਹਰਿ | ਹੇ ਜਗਤ ਦੇ ਨਾਥ! ਹੇ ਜਗਤ ਦੇ ਈਸ਼੍ਵਰ! ਹੇ (ਜਗਤ ਦੇ) ਕਰਤਾਰ! ਹੇ ਹਰੀ! ਸਭ (ਗੱਲ ਆਪ) ਦੇ ਵਸੀਕਾਰ ਵਿਚ ਹੈ। ਹੇ ਹਰੀ! ਦਾਸ ਆਪ ਦੀ ਸ਼ਰਣ ਆਏ |

| | |
|---|---|
| ਰਾਖਹੁ ਪੈਜ ਜਨ ਕੇਰੀ ॥ ੪ ॥ ੬ ॥ ੨੦ ॥ ੫੮ ॥ | ਹਨ, ਦਾਸਾਂ ਦੀ ਪੈਜ ਰਖੋ, (ਬਿਨਤੀ ਕਰਦੇ ਹਨ ਗੁਰ) ਨਾਨਕ (ਦੇਵ ਜੀ)॥੪॥੬॥੨੦॥੫੮॥ |

**ਵਯਾਖਯਾ**- ਜਿਸ ਨੇ ਇਹ ਸਮਝ ਲਿਆ ਕਿ ਜੀਵ, ਮਨ, ਦੇਹ (ਜਿੰਦ ਜਾਨ) ਸਭੋ ਕੁਛ ਹਰੀ ਦਾ ਹੈ, ਅਪਣਾ ਉਹ ਕੁਛ ਨਹੀਂ ਸਮਝਦਾ, ਤਾਂ ਵਿਦਿਤ ਹੈ ਕਿ ਓਹ ਸਭ ਕੁਛ ਹਰੀ ਦਾ ਜਾਣਕੇ ਹਰੀ ਨੂੰ ਸਮਰਪਣ ਕਰ ਚੁਕਾ ਹੈ, ਉਸ ਦੀ ਹੁਣ ਇਕ ਹੋਰ ਦਾਤ ਦੀ ਮੰਗ ਹੈ, ਸੋ ਹੈ ਦਰਸ਼ਨ ਦਾਤ। ਇਹ ਅਭਿਲਾਖ ਦੱਸਕੇ ਫੇਰ ਕਿਵੇਂ ਆਪ ਦੀ ਅਭਿਲਾਖ ਪੂਰਨ ਹੋਈ, ਸਾਡੀ ਰਾਹਨੁਮਾਈ ਲਈ ਓਹ ਸਾਰੇ ਸ਼ਬਦ ਵਿਚ ਦੱਸਦੇ ਹਨ।

**ਨਿਰੁਕ੍ਤ**- ਇਸ ਸ਼ਬਦ ਵਿਚ (ਸਤਰ ੧) 'ਜੀਉ ਪਿੰਡੁ ਸਭ ਤੇਰੀ' ਕਹਿਕੇ ਜਾਪਦਾ ਹੈ ਕਿ ਜੀਉ ਪਿੰਡ ਲਈ 'ਤੇਰੀ' ਇਸਤ੍ਰੀ ਲਿੰਗ ਪਦ ਵਰਤਿਆ ਹੈ, ਪਰ ਗੁਰੂ ਜੀ ਕਈ ਵੇਰ ਜੀਉ ਪਿੰਡ ਨੂੰ ਤੇਰੀ ਰਾਸਿ ਕਹਿ ਆਏ ਹਨ, ਇਸ ਕਰਕੇ 'ਤੇਰੀ' ਪਦ ਰਾਸਿ ਵਾਸਤੇ ਹੈ ਤੇ ਓਸ ਪਦ ਦੀ ਏਥੇ ਲੁਪਤੀ ਹੈ। ਫੇਰ ਅੰਕ ੨ ਵਿਚ ਪਦ ਹੈ 'ਪ੍ਰਭੁ ਮੇਰੀ', ਇਹ ਬੀ ਮੇਰਾ ਪ੍ਰਭੂ ਸਮਝ ਕੇ 'ਮੇਰੀ' ਇਸਤ੍ਰੀ ਲਿੰਗ ਨੂੰ ਪੁਲਿੰਗ ਲਿਆ ਜਾਂਦਾ ਹੈ। ਪਰੰਤੂ ਮੇਰੀ ਏਥੇ 'ਮੇਲੀ' ਦੀ ਥਾਂ ਹੈ, 'ਰ' ਤੇ 'ਲ' ਦੀ ਸੁਰਣਤਾ ਹੈ, ਇਸ ਕਰਕੇ ਤੁਕਾਂਤ ਮੇਲਣ ਲਈ 'ਲ' ਦੀ ਥਾਂ 'ਰ' ਵਰਤਿਆ ਹੈ। ਮੇਲੀ-ਮੇਲ ਲੈਣ ਵਾਲਾ। 'ਪ੍ਰਾਨ' ਪਦ ਦਾ ਅਰਥ ਤਾਂ ਪ੍ਰਾਣ ਹੀ ਹੈ, ਪਰ ਏਥੇ ਭਾਵ ਜਿੰਦ ਤੋਂ ਹੈ, ਪ੍ਰਾਣ ਚਲਦੇ ਰਹਿਣ ਤਾਂ ਬੰਦਾ ਜੀਉਂਦਾ ਹੈ ਰੁਕ ਜਾਣ ਤਾਂ ਮਰ ਜਾਂਦਾ ਹੈ। ਜੀਉ, ਪਿੰਡ, ਦੋਹਾਂ ਦੋਹਾਂ ਦੇ ਵਿਚਕਾਰ ਪ੍ਰਾਣ ਕਲਾ ਹੈ, ਇਸ ਕਰਕੇ ਇਹ ਪਦ ਵਰਤਿਆ ਹੈ।

## [ਗਉੜੀ ਪੂਰਬੀ ਮਹਲਾ ੪, ਚਉਪਦਾ-੫੯]

| ਮੂਲ | ਅਰਥ |
|---|---|
| ਗਉੜੀ ਪੂਰਬੀ ਮਹਲਾ ੪ ॥ | |
| ਇਹੁ ਮਨੂਆ ਖਿਨੁ ਨ ਟਿਕੈ ਬਹੁ ਰੰਗੀ ਦਹ ਦਹ ਦਿਸਿ ਚਲਿ ਚਲਿ ਹਾਢੇ ॥ ਗੁਰੁ ਪੂਰਾ ਪਾਇਆ ਵਡਭਾਗੀ ਹਰਿ ਮੰਤ੍ਰੁ ਦੀਆ ਮਨੁ ਠਾਢੇ ॥ ੧ ॥ | ਇਹ ਮਨ ਬਹੁਰੰਗੀ ਹੈ, (ਇਕ) ਖਿਨ ਭਰ ਬੀ ਟਿਕ ਕੇ ਨਹੀਂ ਬੈਠਦਾ, ਦਸੋ ਦਿਸ਼ਾ ਵਿਚ ਦੌੜਦਾ ਹੀ ਦੌੜਦਾ ਫਿਰਦਾ ਹੈ* (ਪਰ) ਵੱਡੇ ਭਾਗਾਂ ਕਰਕੇ (ਸਾਨੂੰ) ਪੂਰਾ ਗੁਰੂ ਪ੍ਰਾਪਤ ਹੋ ਗਿਆ (ਉਸਨੇ) ਹਰਿ (ਨਾਮ) ਦਾ ਮੰਤ੍ਰ ਦਿੱਤਾ (ਜਿਸ ਨਾਲ) ਮਨ ਖੜੋ ਗਿਆ॥੧॥ |
| ਰਾਮ ਹਮ ਸਤਿਗੁਰ ਲਾਲੇ ਕਾਂਢੇ ॥ ੧ ॥ ਰਹਾਉ ॥ | ਹੇ ਰਾਮ! ਅਸੀਂ ਇਸ ਕਰਕੇ ਸਤਿਗੁਰੂ ਦੇ ਗੁਲਾਮ ਕਹੀਦੇ ਹਾਂ॥੧॥ਰਹਾਉ॥ |
| ਹਮਰੈ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ ॥ ਪਰਉਪਕਾਰੁ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਢੇ ॥ ੨ ॥ | (ਕਿਉਂਕਿ) ਅਸਾਂ ਗੁਰੂ ਦਾ ਕਰਜ਼ਾ ਬਹੁਤ ਅਦਾ ਕਰਨਾ ਸੀ (ਉਸ ਬਦਲੇ ਗੁਰੂ ਪਾਸ ਵਿਕ ਗਏ ਤੇ) ਸਾਡੇ ਮੱਥੇ ਤੇ (ਗੁਲਾਮੀ ਦਾ) ਨਿਸ਼ਾਨ ਲੱਗ ਗਿਆ। (ਅਸੀਂ ਤਾਂ ਆਪ ਨੂੰ ਗੁਲਾਮ ਸਮਝਦੇ ਹਾਂ ਪਰ ਗੁਰੂ ਨੇ ਗੁਲਾਮ ਬਨਾਉਣ ਲਈ ਮੇਹਰ ਨਹੀਂ ਕੀਤੀ ਉਸ) ਗੁਰੂ ਨੇ (ਸਾਡੇ ਤੇ) ਪਰਉਪਕਾਰ ਕੀਤਾ ਹੈ, ਬੜਾ ਪੁੰਨ ਕੀਤਾ, (ਕਿ) ਕਠਨਤਾ ਨਾਲ ਤਰੇ ਜਾਣ ਵਾਲੇ ਭਵ (ਸਾਗਰ) ਤੋਂ ਤਾਰਕੇ (ਸਾਨੂੰ) ਪਾਰ ਕਰ ਦਿੱਤਾ। |

* ਦੌੜ ਦੌੜ ਕੇ ਥੱਕ ਰਹਿੰਦਾ ਹੈ।

| | |
|---|---|
| | (ਭਾਵ ਗੁਰੂ ਨੇ ਪੁੰਨ ਅਰਥੀ ਤੇ ਪਰਉਪਕਾਰ ਸਮਝਕੇ ਸਾਨੂੰ ਤਾਰਿਆ ਹੈ)॥੨॥ |
| **ਜਿਨ ਕਉ ਪ੍ਰੀਤਿ ਰਿਦੈ ਹਰਿ ਨਾਹੀ ਤਿਨ ਕੂਰੇ ਗਾਢਨ ਗਾਢੇ ॥ ਜਿਉ ਪਾਣੀ ਕਾਗਦੁ ਬਿਨਸਿ ਜਾਤ ਹੈ ਤਿਉ ਮਨਮੁਖ ਗਰਭਿ ਗਲਾਢੇ ॥ ੩ ॥** | ਜਿਨ੍ਹਾਂ ਨੂੰ (ਅਪਣੇ) ਹ੍ਰਿਦੇ ਵਿਚ ਹਰੀ ਦੀ ਪ੍ਰੀਤ (ਪ੍ਰਾਪਤ) ਨਹੀ ਹੋਈ, ਉਨ੍ਹਾਂ ਨੇ ਝੂਠੇ ਗੰਢਣ ਗੰਢੇ ਹਨ, (ਭਾਵ ਉਨ੍ਹਾਂ ਨੇ ਜੋ ਮੇਲ ਪਿਆਰ ਜਗਤ ਵਿਚ ਪਾਏ ਹਨ, ਓਹ ਝੂਠੇ ਹਨ)। ਜਿਵੇਂ ਪਾਣੀ ਵਿਚ ਕਾਗਤ ਗਲ ਜਾਂਦਾ ਹੈ ਤਿਵੇਂ (ਝੂਠੇ ਪਿਆਰਾਂ ਦੇ ਕਾਰਣ) ਮਨਮੁਖ (ਲੋਕ) ਜੂਨਾਂ ਵਿਚ ਪੈ ਪੈ ਗਲਦੇ ਹਨ (ਭਾਵ ਖੁਆਰ ਹੁੰਦੇ ਹਨ)॥੩॥ |
| **ਹਮ ਜਾਨਿਆ ਕਛੂ ਨ ਜਾਨਹ ਆਗੈ ਜਿਉ ਹਰਿ ਰਾਖੈ ਤਿਉ ਠਾਢੇ ॥ ਹਮ ਭੂਲ ਚੂਕ ਗੁਰ ਕਿਰਪਾ ਧਾਰਹੁ ਜਨ ਨਾਨਕ ਕੁਤਰੇ ਕਾਢੇ ॥ ੪ ॥ ੭ ॥ ੨੧ ॥ ੫੯ ॥** | ਅਸੀਂ (ਆਪੂੰ ਤਾਂ) ਅੱਗੇ (ਬੀ) ਕੁਛ ਨਹੀਂ ਜਾਣਿਆ (ਤੇ ਹੁਣ ਬੀ) ਕੁਛ ਨਹੀਂ ਜਾਣਦੇ, ਜਿਉਂ ਹਰੀ ਰਖਦਾ ਹੈ ਤਿਵੇਂ ਖੜੇ ਰਹਿੰਦੇ ਹਾਂ। ਅਸੀਂ ਭੁੱਲਦੇ ਚੁਕਦੇ ਰਹਿੰਦੇ ਹਾਂ, ਹੇ ਗੁਰੋ! ਕਿਰਪਾ ਕਰੋ,ਦਾਸ ਨਾਨਕ (ਜੈਸੇ ਅਸਾਂ) ਅਣਤਾਰੂਆਂ ਨੂੰ (ਭਵਜਲ ਤੋਂ) ਕੱਢ ਲਓ॥੪॥੭॥੨੧॥੫੯॥ |

**ਨਿਰੁਕ੍ਤ**- ਬਹੁ ਰੰਗੀ- ਜੋ ਇਕ ਹਾਲਤ ਵਿਚ ਨਾ ਰਹੇ। ਜੋ ਗਿਰਗਿਟ ਦੇ ਰੰਗਾਂ ਵਾਙੂ ਆਪਣੀ ਹਾਲਤ ਛੇਤੀ ਛੇਤੀ ਬਦਲੇ। (੨) ਜੋ ਇਕ ਪਜਾਰ ਵਿਚ ਨਹੀਂ ਪਰ ਕਈ ਪਿਆਰਾਂ ਵਿਚ ਰਹੇ।

ਦਹ ਦਹਦਿਸਿ- ਦਸੋ ਦਿਸ਼ਾ ਵਿਚ। ਪਰ ਹਰ ਦੋ ਦਿਸ਼ਾ ਦੇ ਵਿਚ ਵੰਡ ਕੇ ਕਈ ਦਿਸ਼ਾ ਬਣ ਸਕਦੀਆਂ ਹਨ, ਇਸ ਕਰਕੇ 'ਦਹ X ਦਹ' ਦਾ ਅਰਥ 'ਸੌ' ਤੋਂ ਜਾਪਦਾ ਹੈ। ਸੈਂਕੜੇ ਦਿਸ਼ਾ, ਭਾਵ ਅਨੇਕ ਦਿਸ਼ਾ। ਜਿਵੇਂ ਫੁਰਮਾਇਆ ਹੈ ਪੰਜਵੇਂ ਗੁਰੂ ਜੀ ਨੇ:-

ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ॥　　(ਫੁਨਹੇ ਮਹਲਾ ੫-੧੬)

ਠਾਢੇ- (ਪੁ:ਪੰਜਾਬੀ) ਖੜੇ। ਇਹ ਪਦ ਹੁਣ ਬੋਲ ਚਾਲ ਵਿਚ ਨਹੀਂ ਹੈ।

ਕਾਢੇ- (ਪੁਰਾ: ਪੰਜਾਬੀ) ਕਹੀਦੇ ਹਾਂ। ਇਹ ਪਦ ਬੀ ਹੁਣ ਬੋਲ ਚਾਲ ਵਿਚ ਨਹੀਂ ਰਿਹਾ।

ਦਾਗ- (ਅ:, ਦਾਗ਼=ਨਿਸ਼ਾਨ)ਚਿੰਨ੍ਹ, ਨਿਸ਼ਾਨ। ਅਗਲੇ ਸਮੇਂ ਗੁਲਾਮ ਦੇ ਮਥੇ ਤੇ ਗਰਮ ਲੋਹੇ ਨਾਲ ਅਪਣੇ ਨਾਮ ਦਾ ਨਿਸ਼ਾਨ ਲਾਉਂਦੇ ਹੁੰਦੇ ਸਨ। ਉਸ ਨੂੰ ਦਾਗਣਾ ਕਹਿੰਦੇ ਸਨ।

ਸਾਢੇ- (ਸੰਸ:, ਸਾਧਨ ਪੁ: ਪੰਜਾਬੀ, ਸਾਂਢਨਾ) ਸਿਰੇ ਚਾੜ੍ਹਨਾ। ਮੁਕੰਮਲ ਕਰਨਾ, ਕਿਸੇ ਗਲ ਨੂੰ ਮੁਕਾਉਣਾ। ਕਰਜ਼ੇ ਨਾਲ ਪਦ ਦੇ ਅਰਥ ਬਣਨਗੇ ਅਦਾ ਕਰਨਾ। ਇਹ ਪਦ ਬੀ ਹੁਣ ਮਤਰੂਕ (ਤਿਆਗਿਆ ਗਿਆ) ਹੈ। ਗੁਰੂ ਬਾਣੀ ਵਿਚ ਸੰਵਾਰਨਾ ਅਰਥਾਂ ਵਿਚ ਬੀ ਆਇਆ ਹੈ, ਯਥਾ -

ਅਪਨਾ ਬਿਗਾਰਿ ਬਿਰਾਂਨਾ ਸਾਂਢੈ॥　　(ਗੋਂਡ ਰਵਿਦਾਸ-੨

(੨) ਸੰਢਣਾ (ਪੁ: ਪੰਜਾਬੀ, ਸੰਢਣਾ। ਸੰਸ: ਸੰਧਿ: ਤੋਂ) ਸੰਧ ਮੇਲਣੀ, ਫਰਕ ਕੱਢਣਾ, ਬਾਕੀ ਮੇਲਣੀ। ਹਿਸਾਬ ਅਦਾ ਕਰਨਾ। ਕਰਜ਼ਾ ਭਰਨਾ। ਇਸੇ ਸੰਢਣਾ ਦਾ ਰੂਪ ਸਾਂਢਣਾ ਬੀ ਹੋ ਸਕਦਾ ਹੈ:- ਆਪੇ ਹੀ ਲੇਖਾ ਸੰਢੀਐ॥　　(ਆਸਾ ਵਾਰ ਮਹਲਾ ੧-੫੧

ਪਰਾਢੇ- ਪਰ੍ਹਾਂ ਤੋਂ ਪਰਾਂਢੇ। ਪਰ੍ਹਾਂ=ਦੂਰ, ਪਰੇ, ਪਰੇਡੇ। ਆਢੇ-ਆਂਦੇ। ਪਰ੍ਹਾਂ+ਆਂਦੇ, ਪਾਰ ਆਂਦੇ, ਪਾਰ ਲੰਘਾਏ। ਤੁਕਾਂਤ ਲਈ ਆਂਦੇ ਦਾ ਆਢੇ ਵਰਤਿਆ ਹੈ।

ਗਾਢੇ- (ਪੰਜਾਬੀ-ਗੰਢਣਾਂ ਤੋਂ) ਗੰਢੇ ਹਨ, ਜੋੜੇ ਹਨ।

ਗਲਾਢੇ- ਗਲਨਾ ਤੋਂ ਤੁਕਾਂਤ ਮੇਲਣ ਲਈ 'ਗਲਾਢੇ' ਬਣਾਇਆ ਹੈ।

ਕੁਤਰ-ਕੁ+ਤੁਰੇ=ਜੋ ਨਾ ਤਰ ਸਕੇ। ਅਣਤਾਰੂ। ਪੰਜਵੀਂ ਤੁਕ ਦੇ ਅੰਤ ਕਿਹਾ ਹੈ 'ਤਾਰਿ ਪਰਾਢੇ'; ਉਸ ਵਲ ਇਸ਼ਾਰਾ ਹੈ। ਇਸ ਪਦ ਦੇ ਗਜਾਨੀ ਸਜਣਾਂ ਨੇ ਬੜੇ ਅਰਥ ਕੀਤੇ ਹਨ:-

(੨) ਕੁਤਰੇ ਕਾਢੇ=ਕਤੂਰੇ ਯਾ ਕੁੱਤੇ ਕਹੀਦੇ ਹਾਂ। ਪਰ ਇਸੇ ਸ਼ਬਦ ਦੇ ਰਹਾਉ ਵਿਚ 'ਕਾਂਢੇ'=ਕਹੀਦੇ ਅਰਥਾਂ ਵਿਚ ਅਨੁਸੂਰ ਨਾਲ ਵਰਤਿਆ ਹੈ। ਸੋ ਕਾਢੇ ਦਾ ਅਰਥ 'ਕੱਢਣਾ' ਲਗਣਾ ਚਾਹੀਦਾ ਹੈ। ਵੈਸੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਾਕ ਆਇਆ ਹੈ:-

ਹਮ ਕੂਕਰ ਤੇਰੇ ਦਰਬਾਰ॥ (ਰਾਮਕਲੀ ਕਬੀਰ-੪)

ਪਰ ਏਥੇ ਪ੍ਰਸੰਗਕ ਨਹੀਂ ਜਾਪਦਾ।

(੩) ਕੁ=ਪ੍ਰਿਥਵੀ, ਤਰੇ-ਹੇਠਾਂ। ਧਰਤੀ ਦੇ ਹੇਠਾਂ (ਭਾਵ ਨਰਕਾਂ ਨੂੰ ਜਾਂਦੇ) ਕੱਢ ਲਏ।

(੪) ਕੁਤਰਕਾਂ ਕਰਨ ਵਾਲੇ।

(੫) ਕੁ+ਤਰ=ਨਾ ਤਰੇ ਜਾਣ ਵਾਲੇ ਹਨ ਵਿਸ਼ੇ, ਉਹਨਾਂ ਤੇ ਕੱਢ ਲਓ।

## [ਗਉੜੀ ਪੂਰਬੀ ਮਹਲਾ ੪, ਚਉਪਦਾ-੯੦]

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ ਕਾਮ ਕ੍ਰੋਧਾਦਿ ਦੇ ਖੰਡਨ ਦਾ ਵੱਲ ਦੱਸਿਆ ਹੈ।

ਗਉੜੀ ਪੂਰਬੀ ਮਹਲਾ ੪।

**ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ ॥ ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ ॥ ੧ ॥ ਕਰਿ ਸਾਧੂ ਅੰਜੁਲੀ ਪੁੰਨੁ ਵਡਾ ਹੇ ॥ ਕਰਿ ਡੰਡਉਤ ਪੁੰਨੁ ਵਡਾ ਹੇ ॥ ੧ ॥ ਰਹਾਉ ॥ ਸਾਕਤ ਹਰਿ ਰਸ ਸਾਦੁ ਨ ਜਾਨਿਆ ਤਿਨ ਅੰਤਰਿ ਹਉਮੈ ਕੰਡਾ ਹੇ ॥ ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ ॥ ੨ ॥ ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ ॥ ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ ॥ ੩ ॥ ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ ॥ ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ ॥ ੪ ॥ ੮ ॥ ੨੨ ॥ ੯੦ ॥**

ਇਸ ਸ਼ਬਦ ਦਾ ਅਰਥ ਪਿਛੇ ਕੀਰਤਨ ਸੋਹਿਲੇ ਵਿਚ ਆ ਚੁਕਾ ਹੈ। ਦੇਖੋ ਸੰਥਜਾ ਪੋਥੀ ਪਹਿਲੀ, ਪੰਨਾ ੨੧੨ ਤੋਂ ੨੧੫।

## [ਗਉੜੀ ਪੂਰਬੀ ਮਹਲਾ ੪, ਚਉਪਦਾ-੯੧]

**ਪ੍ਰਾਕ੍ਥਨ-** ਪਿਛਲੇ ਸ਼ਬਦ ਵਿਚ ਸਰੀਰ ਨੂੰ ਨਗਰ ਕਹਿਕੇ ਸਰੀਰ ਦੇ ਅੰਦਰ ਕਾਮ ਕ੍ਰੋਧ ਦਾ ਪਤਾ ਦਿੱਤਾ ਸੀ, ਹੁਣ ਇਸ ਸਰੀਰ ਵਿਚ ਕਿਲ੍ਹਾ ਦੱਸਕੇ ਇਸ ਵਿਚ ਹਰੀ ਦਾ ਵਾਸ ਦੱਸਿਆ ਹੈ।

| **ਮੂਲ** | **ਅਰਥ** |
|---|---|
| **ਗਉੜੀ ਪੂਰਬੀ ਮਹਲਾ ੪ ॥** | |
| **ਇਸੁ ਗੜ ਮਹਿ ਹਰਿ ਰਾਮ ਰਾਇ ਹੈ ਕਿਛੁ ਸਾਦੁ ਨ ਪਾਵੈ ਧੀਠਾ ॥ ਹਰਿ ਦੀਨ ਦਇਆਲਿ ਅਨੁਗ੍ਰਹੁ ਕੀਆ ਹਰਿ ਗੁਰ ਸਬਦੀ ਚਖਿ ਡੀਠਾ ॥ ੧ ॥** | ਇਸ (ਸਰੀਰ ਰੂਪੀ ਨਗਰੀ ਦੇ) ਕਿਲ੍ਹੇ ਵਿਚ (ਇਕ) ਸੁੰਦਰ ਰਾਜਾ (ਬੀ ਰਹਿੰਦਾ ਹੈ, ਉਹ ਹੈ) ਹਰੀ, (ਪਰ ਉਸ ਦੀ ਹੋਂਦ ਦਾ ਸੁਾਦ ਢੀਠ (ਮਨਮੁਖ) ਨੂੰ ਕੁਛ ਨਹੀਂ ਪ੍ਰਾਪਤ ਹੁੰਦਾ। (ਪਰ ਜਿਨ੍ਹਾਂ ਉਤੇ) ਉਸ ਦੀਨਾ ਉਤੇ ਦਿਆਲੂ ਹਰੀ ਨੇ ਮੇਹਰ ਕੀਤੀ ਹੈ (ਉਨ੍ਹਾਂ ਨੇ) ਗੁਰੂ ਦੇ ਸਬਦ ਦੁਆਰਾ ਹਰਿ (ਦੇ ਰਸ ਨੂੰ ਚੱਖ ਕੇ ਦੇਖ ਲੀਤਾ ਹੈ॥੧॥ |

| | |
|---|---|
| ਰਾਮ ਹਰਿ ਕੀਰਤਨੁ ਗੁਰ ਲਿਵ ਮੀਠਾ ॥ ੧ ॥ ਰਹਾਉ ॥ | ਹੇ ਰਾਮ! ਗੁਰੂ ਦੀ (ਲੁਆਈ) ਲਿਵ ਦੁਆਰਾ ਹਰੀ ਕੀਰਤਨ ਮਿੱਠਾ ਲਗਦਾ॥੧॥ਰਹਾਉ॥ |
| ਹਰਿ ਅਗਮੁ ਅਗੋਚਰੁ ਪਾਰਬ੍ਰਹਮੁ ਹੈ ਮਿਲਿ ਸਤਿਗੁਰ ਲਾਗਿ ਬਸੀਠਾ ॥ ਜਿਨ ਗੁਰ ਬਚਨ ਸੁਖਾਨੈ ਹੀਅਰੈ ਤਿਨ ਆਗੈ ਆਨਿ ਪਰੀਠਾ ॥ ੨ ॥ | (ਇਸ ਕਰਕੇ ਕਿ) ਹਰੀ ਤਾਂ ਗੀਮਤਾ ਤੋਂ ਪਰ, ਇੰਦ੍ਰਿਆ ਤੋਂ ਅਵਿਸ਼ਯ ਹੈ, ਅਤੇ ਪਰੇ ਤੋਂ ਪਰੇ ਬ੍ਰਹਮ ਹੈ (ਪਰ ਉਹ)ਸਤਿਗੁਰੂ ਵਕੀਲ ਦੇ (ਚਰਨੀਂ) ਲੱਗ ਪਿਆਂ ਮਿਲ ਪੈਂਦਾ ਹੈ। ਜਿਨ੍ਹਾਂ ਨੂੰ (ਅਪਣੇ) ਹਿਰਦੇ ਵਿਚ ਗੁਰੂ ਦੇ ਬਚਨ ਸੁਖਾਵੇ ਲੱਗੇ ਹਨ ਤਿਨ੍ਹਾਂ ਦੇ ਅੱਗੇ (ਇਹ ਮਿੱਠਾ ਭੋਜਨ ਅਪਣੇ ਆਪ) ਲਿਆ ਕੇ ਪਰੋਸਿਆ ਜਾਂਦਾ ਹੈ॥੨॥ |
| ਮਨਮੁਖ ਹੀਅਰਾ ਅਤਿ ਕਠੋਰੁ ਹੈ ਤਿਨ ਅੰਤਰਿ ਕਾਰ ਕਰੀਠਾ ॥ ਬਿਸੀਅਰ ਕਉ ਬਹੁ ਦੂਧੁ ਪੀਆਈਐ ਬਿਖੁ ਨਿਕਸੈ ਫੋਲਿ ਫੁਲੀਠਾ ॥ ੩ ॥ | (ਪਰ) ਮਨਮੁਖ ਦਾ ਦਿਲ ਬੜਾ ਕਰੜਾ ਹੈ, ਉਸਦੇ ਅੰਦਰ ਕਾਲਾ ਸੱਪ ਹੁੰਦਾ ਹੈ, (ਇਹ ਗੱਲ ਪ੍ਰਤੱਖ ਹੈ ਕਿ) ਜ਼ਹਰ ਵਾਲੀ (=ਸਪ) ਨੂੰ (ਕਿੰਨਾ) ਬਹੁਤਾ ਦੁੱਧ ਪਏ ਪਿਆਈਏ, (ਜਦ ਉਸਦਾ ਅੰਦਰ) ਫੋਲ ਫੋਲ ਦੇਖੋ (ਤਾਂ) ਜ਼ਹਰ ਹੀ ਨਿਕਲਦੀ ਹੈ॥੩॥ |
| ਹਰਿ ਪ੍ਰਭ ਆਨਿ ਮਿਲਾਵਹੁ ਗੁਰੁ ਸਾਧੂ ਘਸਿ ਗਰੁੜੁ ਸਬਦੁ ਮੁਖਿ ਲੀਠਾ ॥ ਜਨ ਨਾਨਕ ਗੁਰ ਕੇ ਲਾਲੇ ਗੋਲੇ ਲਗਿ ਸੰਗਤਿ ਕਰੂਆ ਮੀਠਾ ॥ ੪ ॥ ੯ ॥ ੨੩ ॥ ੬੧॥ | ਹੇ ਹਰੀ ਪ੍ਰਭੂ! (ਹਰ ਪ੍ਰਾਣੀ ਨੂੰ) ਗੁਰ ਸਾਧੂ ਲਿਆਕੇ ਮਿਲਾ ਦਿਓ ਤਾਂ (ਜੋ ਉਸਦੀ) ਗਾਰੁੜੀ (ਔਖਧੀ, ਭਾਵ ਵਿਖ ਦੂਰ ਕਰਨ ਵਾਲੀ ਦਵਾਈ) ਘਸਾਕੇ ਮੂੰਹ ਨਾਲ ਚੱਟ ਲੈਣ (ਭਾਵ ਖਾ ਲੈਣ। ਜੋ ਅਪਣੇ) ਗੁਰੂ ਦੇ ਚਾਕਰ (ਤੇ ਚਾਕਰ ਬੀ) ਗੁਲਾਮ ਬਣੇ, ਉਨ੍ਹਾਂ (ਗੁਰੂ ਦੀ) ਸੰਗਤ ਵਿਚ ਲੱਗ ਕੇ ਕਉੜਾ ਮਿੱਠਾ ਹੋ ਗਿਆ॥੪॥੯॥੨੩॥੬੧॥ |

**ਵਜਾਖਜਾ**- ਪਿਛਲੇ ਸ਼ਬਦ ਵਿਚ ਸਰੀਰ ਨੂੰ ਨਗਰ ਕਹਿਕੇ ਉਸ ਵਿਚ ਕਾਮ ਕ੍ਰੋਧ ਆਦਿ ਵਿਕਾਰਾਂ ਦਾ ਨਿਵਾਸ ਦੱਸਿਆ ਸੀ, ਇਸ ਤੋਂ ਸੰਭਾਵਨਾ ਹੋ ਸਕਦੀ ਹੈ ਕਿ ਸਰੀਰ ਵਿਚ ਬਦੀ ਹੀ ਬਦੀ ਹੈ ਇਨਸਾਨ ਦੇ ਅੰਦਰ ਅਸਲੀ ਤੇ ਅਜ਼ਲੀ ਨੇਕੀ ਦੀ ਕੋਈ ਅੰਸ਼ ਨਹੀਂ ਹੈ। ਇਹ ਭੁਲੇਵਾ ਦੂਰ ਕਰਨੇ ਲਈ ਇਸ ਸ਼ਬਦ ਵਿਚ ਦੱਸਦੇ ਹਨ ਕਿ ਸਰਬ ਨੇਕੀਆਂ ਦਾ ਮੁੰਢ, ਨੇਕੀ ਕੁੱਲ, ਬੀ ਇਸੇ ਨਗਰੀ ਵਿਚ ਵਸਦਾ ਹੈ। ਪਰ ਨਗਰੀ ਵਿਚ ਇਕ ਕਿਲ੍ਹਾ ਹੈ ਉਹ ਉਸ ਵਿਚ ਰਹਿੰਦਾ ਹੈ, ਜਿਵੇਂ ਰਾਜਾ ਅਪਣੀ ਨਗਰੀ ਵਿਚ ਕਿਲ੍ਹੇ ਵਿਚ ਵੱਸਦਾ ਹੈ। ਮੁਰਾਦ ਹੈ ਕਿ ਉਹ ਹੈ ਤਾਂ ਅੰਦਰ ਪਰ ਗੁਪਤ ਵਰਤਦਾ ਹੈ। ਕਿਲ੍ਹੇ ਤੋਂ ਮੁਰਾਦ ਦਸਮ ਦੁਆਰਾ ਦੀ ਬੀ ਹੈ।ਦਸਮ ਦੁਆਰ ਦਾ ਵਾਸ ਬੀ ਗੁਪਤ ਵਾਸ ਹੈ। ਪ੍ਰਸ਼ਨ ਹੁੰਦਾ ਹੈ ਕਿ ਉਸਦਾ ਸੁਆਦ ਕਿਉਂ ਨਹੀਂ ਮਿਲਦਾ? ਭਾਵ ਸਾਨੂੰ ਪ੍ਰਤੀਤ ਕਿਉਂ ਨਹੀ ਦੇਂਦਾ? ਉੱਤਰ ਦੱਸਦੇ ਹਨ ਕਿ ਤੁਸੀ ਮਨਮੁਖ ਹੋ, ਤੁਹਾਡਾ ਰੁਖ ਅੰਤਰਮੁਖ ਨਹੀਂ ਪਰ ਮਨ ਦੇ ਵੱਸ ਹੋ ਕੇ ਬਾਹਰ ਮੁੱਖ ਹੈ, ਇਸ ਕਰਕੇ ਤੁਹਾਨੂੰ ਉਸ ਰਾਮ ਰਾਇ (ਰਾਮ=ਸੁੰਦਰ ਰਾਜਾ) ਸੁਹਣੇ ਰਾਜੇ ਦੀ ਛੁਹ ਪ੍ਰਾਪਤ ਨਹੀਂ ਹੁੰਦੀ। ਧੀਠਾ=ਢੀਠ। ਢੀਠ ਮਨਮੁਖ ਦਾ ਵਿਸ਼ੇਸ਼ ਲੱਛਣ ਹੈ, ਇਸ ਕਰਕੇ ਢੀਠ ਦਾ ਭਾਵ ਮਨਮੁਖ ਲੈਣਾ ਹੈ। ਹੁਣ ਪ੍ਰਸ਼ਨ ਹੁੰਦਾ ਹੈ ਕਿ ਸਾਨੂੰ ਸੁਆਦ ਕਹੋ ਯਾ ਉਸਦਾ ਅਹਿਸਾਸ (=ਪ੍ਰਤੀਤੀ) ਕਹੋ, ਇਹ ਕਿਵੇਂ ਮਿਲੇ? ਤਾਂ ਫੁਰਮਾਉਂਦੇ ਹਨ ਕਿ ਗੁਰੂ ਦੇ ਸ਼ਬਦ ਦੁਆਰਾ ਉਸ ਦਾ ਰਸ ਤੁਸੀਂ ਚੱਖ ਸਕਦੇ ਹੋ, ਭਾਵ ਉਸ ਦੀ ਅੰਦਰ ਹੋਂਦ ਨੂੰ, ਜੋ ਰਸਮਈ ਹੈ, ਪ੍ਰਤੀਤ ਕਰ ਸਕਦੇ ਹੋ। 'ਸਾਦੁ' ਤੇ 'ਚਖਿਡੀਠਾ' ਆਦਿ ਪਦ ਦੂਹਰੀ ਮੁਰਾਦ ਲਈ ਵਰਤ ਰਹੇ ਹਨ ਕਿ ਤੁਹਾਡੇ ਤਜਰਬੇ ਵਿਚ ਆ ਜਾਏਗੀ ਰਾਜਾ ਰਾਮ ਦੀ ਅੰਤ੍ਰੀਵ ਹੋਂਦ ਤੇ ਉਹ ਪ੍ਰਤੀਤੀ ਰਸਮਈ ਹੋਵੇਗੀ। ਰਸਮਈ ਕਿਉਂ?

ਇਸ ਕਰਕੇ ਕਿ ਰਾਜਾ ਰਾਮ ਰਸ ਰੂਪ ਹੈ। ਚਾਹੋ ਉਹ ਅਗੰਮ ਹੈ, ਚਾਹੋ ਅਗੋਚਰ ਹੈ, ਚਾਹੋ ਪਰੇ ਤੋਂ ਪਰੇ ਹੈ ਪਰ ਹਰਿ ਕੀਰਤਨ, ਨਾਮ ਤੇ ਗੁਰੂ ਦੀ ਮਿਹਰ ਨਾਲ ਉਸ ਪਰਮਾਤਮਾ ਦੀ ਹੋਂਦ ਦਾ ਰਸ ਪ੍ਰਾਪਤ ਹੋ ਜਾਂਦਾ ਹੈ, ਜਿਵੇਂ ਕਿਸੇ ਘਰ ਆਏ ਅੱਗੇ ਭੋਜਨ ਦਾ ਥਾਲ ਪ੍ਰੋਸਿਆ ਆ ਜਾਂਦਾ ਹੈ।

ਹੁਣ (ਅੰਕ ੩ ਵਿਚ) ਮਨਮੁਖ ਦੀ ਨਾ ਪ੍ਰਾਪਤੀ ਦਾ ਕਾਰਣ ਦੱਸਦੇ ਹਨ ਤੇ ਅੰਕ ੪ ਵਿਚ ਸਾਨੂੰ ਅਰਦਾਸ ਕਰਨ ਦੀ ਜਾਚ ਸਿਖਾਉਂਦੇ ਹਨ ਕਿ ਵਾਹਿਗੁਰੂ ਤੋਂ ਗੁਰੂ ਸਾਧੂ ਦੇ ਮਿਲਾਪ ਦੀ ਯਾਚਨਾ ਕਰੋ ਤੇ ਗੁਰੂ ਨੂੰ ਮਿਲਕੇ ਦਾਸ ਭਾਵ ਨਾਲ ਦਾਤ ਪ੍ਰਾਪਤ ਕਰੋ। ਫਿਰ ਤੁਸਾਡਾ ਮਨ ਮੁਖੀ ਸੁਭਾਵ, ਜੋ ਕਰੜਾ ਤੇ ਕੌੜਾ ਹੈ, ਸੰਵਰ ਕੇ ਹਰੀ ਰਸ ਦੀ ਪ੍ਰਾਪਤੀ ਨਾਲ ਮਿੱਠਾ ਹੋ ਜਾਏਗਾ। ਅਥਵਾ ਹਰੀ ਨਾਮ,ਜੋ ਪਹਿਲੋਂ ਕਉੜਾ ਲਗਦਾ ਸੀ, ਮਿੱਠਾ ਲਗੇਗਾ। ਅਥਵਾ ਨਾਮ ਮਿੱਠਾ ਲਗੇਗਾ ਤੇ ਕਾਮ ਆਦਿ ਕਉੜੇ ਲਗਣਗੇ।

**ਨਿਰੁਕਤ**- ਇਸ ਸ਼ਬਦ ਵਿਚ ਅਕਸਰ ਪਦ ਔਖੇ ਹਨ ਕਈ ਟੀਕਾਕਾਰ, ਖਾਸ ਕਰਕੇ ਪੱਛਮੀ, ਘਬਰਾਉਂਦੇ ਹਨ। ਓਹ ਫਰਜ਼ ਕਰਦੇ ਹਨ ਕਿ ਗੁਰੂ ਜੀ ਅਜ ਕਲ ਦੀ ਬੋਲੀ ਤੇ ਅਜ ਕਲ ਦੇ ਮੁਹਾਵਰੇ ਵਿਚ ਬਾਣੀ ਰਚ ਰਹੇ ਹਨ। ਬਾਣੀ ਅਜ ਤੋਂ ਚਾਰ ਪੰਜ ਸੌ ਸਾਲ ਦੀ ਪੁਰਾਣੀ ਪੰਜਾਬੀ ਵਿਚ ਹੈ, ਮੁਹਾਵਰੇ ਬੀ ਤਦ ਦੇ ਹਨ। ਕਈ ਲਫ਼ਜ਼ ਮਤਰੂਕ ਹੋ ਚੁਕੇ ਹਨ, ਕਈਆਂ ਦੇ ਅਰਥ ਬਦਲ ਚੁਕੇ ਹਨ। ਫਿਰ ਕਵੀ ਨਿਰਾਂਕੁਸ਼ ਹੁੰਦਾ ਹੈ, ਨਵੇਂ ਪਦ ਘੜਨੇ, ਨਵੀਂ ਪਦ ਯੋਜਨਾ ਰਚਣੀ, ਆਦਿਕ ਲੇਖਕ ਦੀ ਮਰਜ਼ੀ ਅਨੁਸਾਰ ਹੁੰਦੇ ਹਨ। ਕਈ ਵੇਰ ਪਾਦ (ਕਾਫੀਏ ਦੀ) ਪੂਰਣਤਾ ਲਈ ਕੁਛ ਕਰਨਾ ਪੈਂਦਾ ਹੈ, ਸਾਰੀਆਂ ਗਲਾਂ ਵੀਚਾਰ ਕੇ ਟੁਰਿਆਂ ਤੇ ਪ੍ਰਸੰਗ ਦੀ ਪ੍ਰਣਾਲੀ ਵਿਚ ਧਯਾਨ ਰੱਖਿਆਂ ਅਰਥ ਖੁਲ੍ਹ ਪੈਂਦੇ ਹਨ। ਜਿਵੇਂ ਇਸ ਸ਼ਬਦ ਵਿਚ ਇਕ ਪਦ ਹੈ: 'ਕਾਰ ਕਰੀਠਾ' ਇਸ ਦੇ ਕਈ ਅਰਥ ਕੀਤੇ ਜਾਂਦੇ ਹਨ:- ਕਾਲ ਕਲੂਠਾ ਭਾਵ ਅਤਿ ਕਾਲਾ। (੨) ਕਾਰਕ ਰੀਠਾ=ਰੀਠੇ ਵਰਗੀ ਕਾਲਕ ਵਾਲਾ। (੩) ਕਰੀਰ ਵਰਗਾ ਕਰੜਾ। (੪) ਕਟ ਵਰਗਾ ਕਾਲਾ। ਪਰ ਅਗਲੀ ਤੁਕ ਵਿਚ ਜ਼ਿਕਰ ਸਪ ਤੋਂ ਉਸ ਦੀ ਜ਼ਹਿਰ ਦਾ ਹੈ, 'ਬਿਸੀਅਰ ਕਉ ਬਹੁ ਦੂਧੁ ਪੀਆਈਐ॥ ਫੇਰ ਉਸ ਤੋਂ ਅਗਲੀ ਵਿਚ ਸਪ ਦੀ ਵਿਸ ਝਾੜਨ ਦਾ ਜ਼ਿਕਰ ਹੈ: 'ਘਸਿ ਗਰੁੜੁ ਸਬਦੁ ਮੁਖਿ ਲੀਠਾ॥' ਇਸ ਤੋਂ ਪ੍ਰਸੰਗਿਕ ਅਰਥ ਕਾਰ ਕਰੀਠਾ' ਦੇ ਜ਼ਹਿਰ ਵਾਚੀ ਕੋਈ ਸ਼ੈ ਹੋਣੇ ਚਾਹੀਏ। ਸੋ 'ਕਾਲ ਕੂਟ' ਤੇ 'ਕਰੈਤ' ਦੋ ਪਦ ਨੇੜੇ ਢੁੱਕਦੇ ਹਨ। ਪਰ 'ਕਾਲ ਕੂਟ' ਨਾਮ ਹੈ ਉਸ ਅਤਿ ਕਰੜੇ ਜ਼ਹਰ ਦਾ ਜੋ ਕਾਲ ਨੂੰ ਮਾਰ ਸਕੇ, ਪਰ ਉਹ ਜ਼ਹਰ ਬਨਸਪਤੀ ਦਾ ਹੈ।, ਕੋਈ ਉਸ ਨੂੰ ਗੋਂਦ ਤੇ ਕੋਈ ਇਕ ਪ੍ਰਕਾਰ ਦੀ ਗੰਢੀ ਤੋਂ ਨਿਕਲਦਾ ਮੰਨਦੇ ਹਨ*। ਇਸ ਦਾ ਦੂਸਰਾ ਨਾਮ ਹੈ 'ਕਾਲਾ ਬਛ ਨਾਗ'।

ਦੂਸਰਾ ਪਦ ਹੈ: 'ਕਰੈਤ'। ਇਹ ਨਾਮ ਹੈ ਕਿ ਇਸ ਸਖਤ ਜ਼ਹਿਰੀ ਸੱਪ ਦਾ। ਜੇ 'ਕਾਰ ਕਰੀਠਾ' ਦਾ ਅਰਥ ਕਾਲਾ ਸਪ ਕਰ ਲਈਏ ਤਾਂ ਅਗਲੀਆਂ ਸਾਰੀਆਂ ਤੁਕਾਂ ਨਾਲ ਪ੍ਰਸੰਗਕ ਹੋ ਜਾਏਗਾ। ਅਚਰਜ ਨਹੀਂ 'ਕਰੇਤ' ਨੂੰ ਉਦੋਂ ਪੰਜਾਬੀ ਵਿਚ 'ਕਰੀਠਾ' ਬੋਲਦੇ ਹੋਣ, ਅਜ ਕਲ ਇਸ ਨੂੰ ਪੰਜਾਬੀ 'ਕਰੁੰਡੀਆਂ' ਬੋਲਦੇ ਹਨ।

ਧੀਠਾ- (ਸੰਸ:, ਧ੍ਰਿਸ਼੍ਰ। ਪ੍ਰਾਕ੍ਰਿਤ, ਧਟੋ। ਪੁ: ਪੰ:, ਧੀਠਾ। ਨਵੀਂ ਪੰਜਾਬੀ, ਢੀਠ) ਢੀਠਾ ਨਿਰਲੱਜ। ਕਰੜਾ। ਏਹ ਲੱਛਣ ਮਨਮੁਖ ਦੇ ਹਨ।

ਡੀਠਾ- ਭੂਤ ਕਾਲ ਹੈ ਡਿੱਠਣਾ ਦਾ, ਜੋ ਹੁਣ ਨਹੀਂ ਵਰਤੀਂਦਾ। ਪਰ 'ਡਿੱਠਾ' ਪਦ ਅਜੇ ਤਕ ਵਰਤੀਂਦਾ ਹੈ।

ਬਸੀਠਾ- (ਸੰਸ: ਅਵਸ੍ਰਿਖ੍ਰ। ਪ੍ਰਾ:, ਅਵਿਸਿਟ। ਪੁ: ਪੰਜਾਬੀ, ਬਸਿਠ, ਬਸੀਠ। ਹੁਣ ਇਹ

* ਕਾਲਕੂਟ ਉਸ ਜ਼ਹਿਰ ਦਾ ਨਾਮ ਬੀ ਹੈ ਜੋ ਸਮੁੰਦਰ ਰਿੜਕਨ ਵੇਲੇ ਨਿਕਲਿਆ ਸੀ ਤੇ ਸ਼ਿਵ ਜੀ ਨੇ ਗਲੇ ਵਿਚ ਧਾਰਨ ਕਰ ਲਿਆ ਸੀ।

ਪਦ ਘੱਟ ਵਰਤੀਂਦਾ ਹੈ) ਭੇਜਿਆ ਹੋਇਆ। ਵਕੀਲ। ਵਿਚੋਲਾ

ਪਰੀਠਾ- (ਸੰਸ: ਪਰਿਵੇਖਣ। ਪ੍ਰਾ:, ਪਰਿਵਿਟ-ਪ੍ਰੋਸਿਆ ਹੋਇਆ। ਪੁ: ਪੰ:, ਪਰੀਠਣਾ। ਪਰੀਹਣਾ) ਪ੍ਰੋਸਿਆ, ਖਾਣ ਦਾ ਪਦਾਰਥ ਅੱਗੇ ਲਿਆ ਰਖਿਆ ਹੋਇਆ। ਪੰਜਾਬੀ ਵਿਚ ਹੁਣ ਇਹ ਪਦ ਕ੍ਰਿਯਾ ਰੂਪ ਵਿਚ ਘੱਟ ਵਰਤੀਂਦਾ ਹੈ, ਪਰ ਸੰਗਜਾ ਰੂਪ ਵਿਚ ਆਮ ਵਰਤੀਂਦਾ ਹੈ ਤੇ ਅਰਥ ਹੁੰਦਾ ਹੈ ਕਿਸੇ ਮੰਗਲ ਸਮੇਂ ਬਿਰਾਦਰੀ ਦੇ ਸੱਜਣਾ ਨੂੰ ਜੋ ਭੋਜਨ ਘੱਲਿਆ ਜਾਂ ਪ੍ਰੋਸਿਆ ਜਾਵੇ। ਇਸੇ ਤੋਂ ਬਣਿਆਂ ਇਕ ਲਫ਼ਜ਼ ਪੰਜਾਬ ਦੇ ਆਮ ਵਰਤਾਰੇ ਵਿਚ ਹੈ-ਪਰਾਉਂਠਾ-ਘਿਉ ਵਾਲੀ ਰੋਟੀ। ਇਸ ਤੋਂ ਬਣਿਆ ਹੈ ਪਦ ਪਰੀਹਾ=ਜਿਸਦੇ ਅਰਥ ਦੋ ਹਨ; ੧. ਰੋਟੀ ਪਰੋਸਣ ਵਾਲਾ। ੨. ਪਰਾਉਂਠਾ ਯਾ ਪ੍ਰੋਸਿਆ ਗਿਆ ਭੋਜਨ। ਕ੍ਰਿਯਾ ਪਦ ਵਿਚ ਬੀ 'ਪਰੀਹਣਾ' ਪਦ ਕਿਤੇ ਕਿਤੇ ਬੋਲਿਆ ਜਾਂਦਾ ਹੈ, ਅਰਥ ਹੈ ਪਰੋਸਣਾ।

ਫੋਲਿ ਫੁਲੀਠਾ- ਫੋਲਿਆਂ ਤੇ ਫੋਲ ਕੇ ਦੇਖਿਆਂ। (੨) ਉਸਦੀ ਫੋਲਿ=ਫੋਲੀ,=ਵਿਖ ਵਾਲੀ ਥੈਲੀ ਨੂੰ (ਫੁਲੀਠਾ=) ਫੋਲ ਕੇ ਦੇਖਿਆ। (੩) ਫੁਲੀਠਾ=ਵਿਖ ਵਾਲੀ ਥੈਲੀ। ਫੋਲਿ=ਫੋਲਿਆ। ਪਰ ਪ੍ਰਸੰਗਕ ਭਾਵ ਇਕੋ ਹੈ ਕਿ ਦੁਧ ਪਿਆ ਪਿਆ ਕੇ ਸਪ ਨੂੰ ਜਦ ਫ੍ਰੋਲੋਗੇ ਉਸਦੇ ਅੰਦਰੋਂ ਵਿਖ ਘਟੀ ਹੋਈ ਨਹੀਂ ਨਿਕਲੇਗੀ। ਭਾਵ-ਮਨਮੁਖ ਨਾਲ ਗੱਲ ਬਾਤ ਕੀਤਿਆਂ ਅਵੈੜੇ ਹੀ ਉੱਤਰ ਮਿਲਦੇ ਹਨ। ਓਹ ਅੰਦਰਲੀ ਵਿਸ ਹੀ ਕੱਢਦਾ ਹੈ। ਪਜਾਰ ਆਦਿ ਨਾਲ ਸੰਵਰਦਾ ਨਹੀਂ।

ਲੀਠਾ- (ਸੰਸ, ਲੀਢ। ਪ੍ਰਾ: ਲੀਢ। ਪੁ: ਪੰਜਾਬੀ, ਲੀਠਣਾ।) ਚੱਟਣਾ। ਖਾਣਾ। ਲੀਢ ਪਦ ਦਾ ਧਾਤੂ ਹੈ ਲਿਹ੍=ਚੱਟਣਾ। ਹੁਣ ਆਮ ਪੰਜਾਬੀ ਵਿਚ ਲੀਢ, ਲੀਠਾ, ਆਦਿ ਨਹੀਂ ਵਰਤੀਂਦੇ ਪਰ ਲਿਹ੍ ਧਾਤੂ ਤੋਂ ਬਣਿਆਂ ਪਦ 'ਲੋਹਣਾ' ਬੋਲ ਚਾਲ ਵਿਚ ਅਜੇ ਬੀ ਹੈ। ਯਥਾ: ਅਜ ਵੱਛਾ ਦੁੱਧ ਲੋਹ ਗਿਆ ਹੈ। ਭਾਵ ਵੱਛਾ ਗਊ ਦਾ ਦੁੱਧ ਆਪੇ ਚੁੰਘ ਗਿਆ ਹੈ।

ਗਰੁੜੁ- (ਸੰਸ: ਗਰੁਡ:) ਇਕ ਪੰਛੀ ਮੰਨਿਆ ਜਾਂਦਾ ਹੈ। ਰਾਜ ਪੰਛੀ, ਜੋ ਵਿਸ਼ਨੂੰ ਦਾ ਵਾਹਨ ਮੰਨਦੇ ਹਨ: ਪਰ ਇਥੇ 'ਗਰੁੜ' ਦਾ ਭਾਵ ਗਾਰੁੜੂ ਤੋਂ ਹੈ।ਗਾਰੁੜੂ ਇਕ ਮੰਤ੍ਰ ਦਾ ਨਾਮ ਹੈ ਜੋ ਸਪ ਦੀ ਵਿਸ ਝਾੜਦਾ ਹੈ। ਦੂਸਰੇ ਗਾਰੁੜੂ ਇਕ ਮਣਕੇ ਨੂੰ ਬੀ ਕਹਿ ਲੈਂਦੇ ਹਨ ਜੋ ਕਿਸੇ ਖਾਸ ਕਿਸਮ ਦੇ ਜੰਗਲੀ ਬਕਰੇ ਤੋਂ ਪ੍ਰਾਪਤ ਹੁੰਦਾ ਹੈ, ਜੋ ਕਹਿੰਦੇ ਹਨ ਸਪ ਖਾ ਜਾਂਦਾ ਹੈ।ਉਹ ਮਣਕਾ, ਯਾ ਕੋਈ ਬੂਟੀ ਜਿਸ ਦੇ ਸੇਵਨ ਤੋਂ ਸਪ ਦਾ ਜ਼ਹਿਰ ਉਤਰਦਾ ਹੈ। ਕਿਉਂਕਿ ਏਥੇ ਪਦ 'ਘਸਿ' ਪਿਆ ਹੈ, ਇਸ ਕਰਕੇ ਭਾਵ ਗਾਰੁੜੂ ਮੰਤ੍ਰ ਤੋਂ ਨਹੀਂ, ਪਰ ਕਿਸੇ ਗਾਰੁੜੂ ਔਖਧੀ ਤੋਂ ਹੈ ਜੋ ਸਪ ਦਾ ਜ਼ਹਿਰ ਦੂਰ ਕਰਦੀ ਹੈ ਦ੍ਰਿਸ਼ਟਾਤ ਵਿਚ ਗਾਰੁੜੂ ਏਥੇ ਗੁਰੂ ਦਾ ਦਿਤਾ ਸ਼ਬਦ ਹੈ, ਜਿਸ ਦੇ (ਘਸਿ=) ਜਪਣ ਕਰਕੇ ਮਾਇਆ ਸਰਪਣੀ ਦੀ ਵਿਖ ਉਤਰਦੀ ਹੈ।

## [ਗਉੜੀ ਪੂਰਬੀ ਮਹਲਾ ੪, ਚਉਪਦਾ-੬੨]

| ਮੂਲ | ਅਰਥ |
|---|---|
| **ਗਉੜੀ ਪੂਰਬੀ ਮਹਲਾ ੪ ॥** | |
| **ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੇ ॥ ਸਤਿਗੁਰ ਦਾਤੈ ਨਾਮੁ ਦਿੜਾਇਆ ਮੁਖਿ ਮਸਤਕਿ ਭਾਗ ਸਭਾਗੇ ॥ ੧ ॥** | ਹਰੀ ਹਰਿ ਦੀ (ਪ੍ਰਾਪਤੀ) ਵਾਸਤੇ ਅਸਾਂ ਪੂਰੇ ਗੁਰੂ ਦੇ ਅੱਗੇ (ਅਪਣਾ) ਸਰੀਰ ਵੇਚ ਦਿੱਤਾ, (ਭਾਵ ਆਪਾ ਤਿਆਗ ਕੇ ਸੇਵ ਵਿਚ ਜੁੱਟ ਪਏ। ਉਸ) ਦਾਤੇ ਸਤਿਗੁਰੂ ਨੇ (ਸਾਨੂੰ) ਨਾਮ ਦ੍ਰਿੜ ਕਰਵਾਇਆ (ਤਦ) ਮੱਥੇ ਉਤੇ ਜੋ ਭਾਗ (ਲਿਖੇ ਹੋਏ ਸਨ ਓਹ) ਸੁਹਣੇ ਭਾਗ ਹੋ ਕੇ ਮੂੰਹ ਉਤੇ (ਆ ਚਮਕੇ)॥੧॥ |

| | |
|---|---|
| ਰਾਮ ਗੁਰਮਤਿ ਹਰਿ ਲਿਵ ਲਾਗੇ ॥੧ ॥ ਰਹਾਉ ॥ | ਹੇ ਰਾਮ! ਗੁਰੂ ਦੀ ਮਤਿ ਦੁਆਰਾ ਹੀ ਹਰੀ ਵਿਚ ਲਿਵ ਲਗਦੀ ਹੈ॥੧॥ਰਹਾਉ॥ |
| ਘਟਿ ਘਟਿ ਰਮਈਆ ਰਮਤ ਰਾਮ ਰਾਇ ਗੁਰ ਸਬਦਿ ਗੁਰੂ ਲਿਵ ਲਾਗੇ ॥ ਹਉ ਮਨੁ ਤਨੁ ਦੇਵਉ ਕਾਟਿ ਗੁਰੂ ਕਉ ਮੇਰਾ ਭ੍ਰਮੁ ਭਉ ਗੁਰ ਬਚਨੀ ਭਾਗੇ ॥ ੨ ॥ | (ਚਾਹੇ ਮੇਰਾ) ਰਮਈਆ (=ਪਰਮੇਸੁਰ) ਘਟਿ ਘਟਿ ਵਿਚ ਰਮਣੇ ਵਾਲਾ ਰਾਮ ਰਾਇ (=ਸੁੰਦਰ ਤੇ ਪ੍ਰਕਾਸ਼ ਸਰੂਪ) ਹੈ, (ਪਰ ਉਸ ਗੁਰੂ ਦੇ) ਗੁਰੂ (ਰਾਮਰਾਇ ਵਿਚ) ਲਿਵ ਗੁਰੂ ਦੇ ਸ਼ਬਦ ਦੁਆਰਾ ਹੀ ਲਗਦੀ ਹੈ, (ਫਿਰ) ਮੇਰਾ ਭਰਮ ਤੇ ਭਉ (ਬੀ) ਗੁਰੂ ਦੇ ਬਚਨਾਂ ਨਾਲ ਕਟਿਆ ਗਿਆ ਹੈ (ਇਸ ਲਈ) ਮੈਂ ਮਨ ਬੀ ਤੇ ਤਨ ਬੀ ਗੁਰੂ ਤੋਂ ਵਾਰਨੇ ਕਰਦਿਆਂ (ਤਾਂ ਬੀ ਥੋੜਾ ਹੈ)॥੨॥ |
| ਅੰਧਿਆਰੈ ਦੀਪਕ ਆਨਿ ਜਲਾਏ ਗੁਰ ਗਿਆਨਿ ਗੁਰੂ ਲਿਵ ਲਾਗੇ ॥ ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ ਘਰਿ ਵਸਤੁ ਲਹੀ ਮਨ ਜਾਗੇ ॥ ੩ ॥ | (ਉਸ ਗੁਰੂ ਨੇ) ਹਨੇਰੇ ਵਿਚ (ਦੋ) ਦੀਵੇ ਲਿਆਕੇ ਬਾਲ ਦਿੱਤੇ, (ਇਕ ਗੁਰੂ ਗਿਆਨ ਦਾ ਦੂਸਰੇ ਗੁਰੂ ਲਿਵ ਦਾ,ਪਰ ਏਹ ਵੱਖੋ ਵੱਖ ਨਹੀਂ ਬਲਦੇ) ਗੁਰੂ ਗਿਆਨ ਵਿਚ (ਹੀ) ਲਿਵ ਲਗਦੀ ਹੈ (ਭਾਵ ਗੁਰੂ ਨੇ ਜੋ ਲਿਵ ਬਖਸ਼ੀ ਹੈ ਉਹ ਕੋਈ ਬੇਸੁਰਤੀ ਨਹੀਂ, ਉਹ ਗਜਾਨਮਯ ਲਿਵ ਹੈ। ਜਿਸ ਨਾਲ) ਅਗਿਆਨ ਦਾ ਹਨੇਰਾ ਮੂਲੋਂ ਨਾਸ਼ ਹੋ ਗਿਆ ਤੇ ਮਨ ਵਿਚੋਂ ਹੀ (ਆਤਮ-) ਵਸਤੂ ਪ੍ਰਾਪਤ ਹੋ ਗਈ, (ਹੁਣ ਇਹ) ਮਨ (ਜੋ ਅੱਗੇ ਸੁੱਤਾ ਰਹਿੰਦਾ ਸੀ) ਜਾਗਦਾ ਰਹਿੰਦਾ ਹੈ। (ਭਾਵ ਮਨ ਗਿਆਨ ਪ੍ਰਾਪਤੀ ਦੇ ਮਗਰੋਂ ਮੋਹ ਨਿਦ੍ਰਾ ਵਿਚ ਨਹੀਂ ਗਿਆ, ਸਦਾ ਆਤਮ ਅਨੁਭਵਤਾ ਦੀ ਜਾਗ੍ਰਤਿ ਵਿਚ ਰਹਿੰਦਾ ਹੈ)॥੩॥ |
| ਸਾਕਤ ਬਧਿਕ ਮਾਇਆਧਾਰੀ ਤਿਨ ਜਮ ਜੋਹਨਿ ਲਾਗੇ ॥ ਉਨ ਸਤਿਗੁਰ ਆਗੈ ਸੀਸੁ ਨ ਬੇਚਿਆ ਓਇ ਆਵਹਿ ਜਾਹਿ ਅਭਾਗੇ ॥ ੪ ॥ | (ਪਰ ਜੋ) ਸਾਕਤ, ਬਧਿਕ ਤੇ ਮਾਯਾਧਾਰੀ ਹਨ, ਉਨ੍ਹਾਂ ਨੂੰ ਜਮਾਂ ਦੀ ਤਾੜਨਾ ਲੱਗੇਗੀ। ਉਨ੍ਹਾਂ ਨੇ ਸਤਿਗੁਰੂ ਅੱਗੇ ਅਪਣਾ ਸੀਸ ਨਹੀਂ ਵੇਚਿਆ ਓਹ ਅਭਾਗ ਆਉਂਦੇ ਜਾਂਦੇ ਰਹਿਣਗੇ॥੪॥ |
| ਹਮਰਾ ਬਿਨਉ ਸੁਨਹੁ ਪ੍ਰਭ ਠਾਕੁਰ ਹਮ ਸਰਣਿ ਪ੍ਰਭੂ ਹਰਿ ਮਾਗੇ ॥ ਜਨ ਨਾਨਕ ਕੀ ਲਜ ਪਾਤਿ ਗੁਰੂ ਹੈ ਸਿਰੁ ਬੇਚਿਓ ਸਤਿਗੁਰ ਆਗੇ ॥੫॥੧੦॥੨੪॥੬੨॥ | ਹੇ ਠਾਕੁਰ! ਹੇ ਪ੍ਰਭੂ! ਸਾਡੀ ਬੇਨਤੀ ਸੁਣੋ। ਅਸੀਂ ਹਰੀ ਪ੍ਰਭੂ ਦੀ ਸ਼ਰਣ ਮੰਗਦੇ ਹਾਂ। (ਜਿਸ ਪ੍ਰਾਪਤੀ ਲਈ) ਦਾਸ ਨਾਨਕ ਦੀ ਲਜ ਪਤਿ ਗੁਰੂ ਹੈ, (ਜਿਸ) ਸਤਿਗੁਰੂ ਅੱਗੇ (ਅਸਾਂ) ਸਿਰ ਵੇਚਿਆ ਹੋਇਆ ਹੈ॥੫॥੧੦॥੨੪॥੬੨॥ |

**ਨਿਰਕ੍ਤ**- ਮੁਖਿ ਮਸਤਕਿ ਭਾਗ ਸਭਾਗੇ-(ਅ) ਉਤਮ ਭਾਗ ਜਾਗੇ ਹਨ ਤੇ ਹੁਣ ਹੋਰ ਸੁਭਾਗੇ ਹੋ ਗਏ ਹਾਂ।

ਘਟਿ ਘਟਿ ਰਮਈਆ...-(ਅ) ਘਟ ਘਟ ਵਿਚ (ਰਮਈਆ=) ਰਮਣੇਵਾਲਾ ਰਾਮਰਾਇ ਜਦ ਗੁਰੂ ਸ਼ਬਦ ਦੁਆਰਾ (ਰਮਤ=) ਜਪੀਦਾ ਹੈ ਤਾਂ ਗੁਰੂ ਲਿਵ (=ਗੂੜੀ ਲਿਵ) ਲਗ ਜਾਂਦੀ ਹੈ।

ਦੀਪਕ ਆਨਿ ਜਲਾਏ- ਇਸ ਤੁਕ ਦਾ ਅਰਥ ਐਉਂ ਬੀ ਕਰਦੇ ਹਨ:-ਗੁਰੂ ਨੇ

ਮੇਰੇ (ਅਗਜਾਨ) ਹਨੇਰੇ ਵਿਚ ਗਿਆਨ ਦਾ ਦੀਵਾ ਲਿਆ ਬਾਲਿਆ, ਜਿਸ ਕਰਕੇ (ਵਾਹਿ=) ਗੁਰੂ ਵਿਚ ਲਿਵ ਲਗ ਗਈ ਹੈ। ਪਰ ਪਦ 'ਦੀਪਕ' ਬਹੂ ਬਚਨ ਹੈ। 'ਜਲਾਏ' ਕ੍ਰਿਯਾ ਪਦ ਬੀ ਬਹੂ ਬਚਨ ਹੈ ਸੋ ਦੋ ਦੀਵੇ ਜੇ ਤੁਕ ਵਿਚੋਂ ਲੈਣੇ ਹਨ ਤਾਂ ਗਿਆਨ ਤੇ ਲਿਵ ਹਨ। ਜੇ ਉਪਰੋਂ ਲੈਣੇ ਹਨ ਤਾਂ ਵੈਰਾਗ ਤੇ ਵਿਵੇਕ ਖਿਆਲ ਕਰਨੇ ਪੈਣਗੇ। ਲਿਵ ਦੀ ਧਾਰਾ ਦਾ ਗਜਾਨਮਯ ਹੋਣਾ ਆਤਮ ਅਰੂੜਤਾ ਹੈ।

ਸਾਕਤ ਬਧਿਕ ਮਾਇਆਧਾਰੀ- ਬਧਿਕ ਦੇ ਸੰਸਕ੍ਰਿਤ ਵਿਚ ਰੂਪ ਦੋ ਹਨ: ਬਧਕ-ਹਿੰਸਾ ਕਰਨੇ ਵਾਲਾ। ਬਧਿਕ=ਬੱਝਾ ਹੋਇਆ। ਪਰ ਆਮ ਬੋਲ ਚਾਲ ਵਿਚ ਦੋਵੇਂ ਪਦ ਰਲਵੇਂ ਵਰਤੇ ਜਾਂਦੇ ਹਨ। ਗਜਾਨੀ ਸਜਣ ਅਰਥ ਐਉਂ ਬੀ ਲਾਉਂਦੇ ਹਨ:- ਸਾਕਤ=ਸਾਈਂ ਤੋਂ ਟੁੱਟੇ, ਦੁਐਤ ਭਾਵਨਾ ਵਾਲੇ। ਬਧਿਕ=ਹਿੰਸਕ। ਮਾਇਆਧਾਰੀ=ਮਾਇਆ ਵਾਲੇ। ੨.ਸ਼ਕਤੀ ਕਰਕੇ ਬੱਧੇ ਹੋਏ ਮਾਇਆ ਧਾਰੀ।

ਜਮ ਜੋਹਨਿ- ਇਸ ਵਿਚ ਸਮਾਸ ਹੈ, ਜਮ ਦੀ ਤਾੜਨਾ। **ਜੋਹਨਿ**=ਜੋਹਨੀ=ਤਾੜਨਾ। (੨) ਪਰ ਐਉਂ ਬੀ ਅਰਥ ਕਰਦੇ ਹਨ ਉਨ੍ਹਾਂ ਨੂੰ ਜਮ ਤਾੜਨਾ ਕਰਨਗੇ।

ਮਾਗੈ- ਮਾਂਗੈ, ਮੰਗਦੇ ਹਾਂ। **ਲਜ ਪਾਤਿ**- ਮੁਹਾਵਰਾ ਹੈ, ਅਰਥ ਹੈ ਇੱਜ਼ਤ। ਪੈਜ। ਸ਼ਰਮ ਤੇ ਅਬਰੋ। (੨) ਪਰ ਐਉਂ ਬੀ ਭਾਵ ਲੈਂਦੇ ਹਨ:- **ਲਜ**= ਜਗਤ ਦੀ ਅਬਰੋ ਤੇ ਪਾਤਿ=ਪਰਲੋਕ ਦੀ ਅਬਰੋ।

ਸਿਰੁ ਬੇਚਿਓ- ਸਰੀਰ ਯਾ ਸਿਰ ਬੇਚਣਾ ਦਾ ਭਾਵ ਹੈ ਸੇਵਾ। ਪਰ ਨਿਰੀ ਸੇਵਾ ਨਹੀਂ, ਅਪਣੀ 'ਰਾਇ' ਵਿਚ ਜੋ ਹਉਂ ਹੈ ਉਹ ਗੁਰੂ ਅਰਪਣ ਕਰ ਦੇਣੀ ਤੇ ਗੁਰੂ ਦੀ ਮਤਿ ਨੂੰ ਅਪਣੀ ਰਹਿਬਰ ਬਣਾ ਲੈਣਾ।

## [ਗਉੜੀ ਪੂਰਬੀ ਮਹਲਾ ੪, ਚਉਪਦਾ-੬੩]

| ਮੂਲ | ਅਰਥ |
|---|---|
| ਗਉੜੀ ਪੂਰਬੀ ਮਹਲਾ ੪ ॥ | |
| ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ ਗੁਰਿ ਮਿਲਿਐ ਆਪੁ ਗਵਾਇਆ॥ ਹਉਮੈ ਰੋਗੁ ਗਇਆ ਸੁਖੁ ਪਾਇਆ ਧਨੁ ਧੰਨੁ ਗੁਰੂ ਹਰਿ ਰਾਇਆ ॥ ੧ ॥ | ਅਸੀਂ ਅਹੰਕਾਰ ਵਾਲੀ ਅਗਿਆਨ ਮਤੀ ਦੇ ਅਹੰਕਾਰੀ ਸਾਂ, ਗੁਰੂ ਨੂੰ ਮਿਲਣੇ ਤੇ ਆਪਾ ਭਾਵ ਗੁਆਚ ਗਿਆ ਹੈ। ਹਉਮੈ ਦਾ ਰੋਗ ਚਲਾ ਗਿਆ ਹੈ, ਸੁਖ ਪ੍ਰਾਪਤ ਹੋ ਗਿਆ ਹੈ, ਧੰਨ ਹੈ ਗੁਰੂ ਧੰਨ ਹੈ ਹਰੀ ਰਾਜਾ॥੧॥ |
| ਰਾਮ ਗੁਰ ਕੈ ਬਚਨਿ ਹਰਿ ਪਾਇਆ ॥੧ ॥ ਰਹਾਉ ॥ | ਹੇ ਰਾਮ! ਗੁਰੂ ਦੇ ਬਚਨ ਨਾਲ (ਅਸਾਂ) ਹਰੀ ਪਾਇਆ ਹੈ॥੧॥ਰਹਾਉ॥ |
| ਮੇਰੈ ਹੀਅਰੈ ਪ੍ਰੀਤਿ ਰਾਮ ਰਾਇ ਕੀ ਗੁਰਿ ਮਾਰਗੁ ਪੰਥੁ ਬਤਾਇਆ ॥ ਮੇਰਾ ਜੀਉ ਪਿੰਡੁ ਸਭੁ ਸਤਿਗੁਰ ਆਗੈ ਜਿਨਿ ਵਿਛੁੜਿਆ ਹਰਿ ਗਲਿ ਲਾਇਆ ॥੨॥ | ਮੇਰੇ ਹਿਰਦੇ ਵਿਚ ਰਾਮ, (ਜੋ ਸਭ ਦਾ) ਰਾਜਾ (ਹੈ), ਦੀ ਪ੍ਰੀਤਿ (ਸੀ), ਗੁਰੂ ਨੇ (ਉਸ ਦੀ ਪ੍ਰਾਪਤੀ ਦਾ) ਰਸਤਾ ਦੱਸ ਦਿੱਤਾ। ਮੇਰਾ ਜੀਵ ਤੇ ਸਰੀਰ ਸਭ (ਕੁਛ ਸਤਿਗੁਰੂ ਅੱਗੇ (ਅਰਪਨ ਹੈ) ਜਿਸ ਨੇ ਵਿਛੁੜਿਆ ਹਰੀ (ਮੇਰੇ) ਗਲੇ ਲਾ ਦਿੱਤਾ॥੨॥ |
| ਮੇਰੈ ਅੰਤਰਿ ਪ੍ਰੀਤਿ ਲਗੀ ਦੇਖਨ ਕਉ ਗੁਰਿ ਹਿਰਦੈ ਨਾਲਿ ਦਿਖਾਇਆ ॥ਸਹਜ ਅਨੰਦੁ ਭਇਆ | ਮੇਰੇ ਅੰਦਰ ਪ੍ਰੀਤ (ਹਰੀ) ਦੇਖਣ ਦੀ ਲੱਗੀ ਸੀ, ਗੁਰੂ ਨੇ ਹਿਰਦੇ ਨਾਲ (ਬੈਠਾ) ਦਿਖਾ ਦਿੱਤਾ (ਤਦ) ਮੇਰੇ ਮਨ ਵਿਚ ਸਹਜ ਆਨੰਦ ਹੋ ਗਿਆ (ਤਦੇ ਮੈਂ) ਆਪਾ ਗੁਰੂ ਪਾਸ ਵੇਚ |

| | |
|---|---|
| ਮਨਿ ਮੋਰੈ ਗੁਰ ਆਗੈ ਆਪੁ ਵੇਚਾਇਆ ॥ ੩ ॥ | ਛਡਿਆ ਸੀ॥੩॥ |
| ਹਮ ਅਪਰਾਧ ਪਾਪ ਬਹੁ ਕੀਨੇ ਕਰਿ ਦੁਸਟੀ ਚੋਰ ਚੁਰਾਇਆ ॥ ਅਬ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਲਾਜ ਹਰਿ ਭਾਇਆ ॥ ੪ ॥ ੧੧ ॥ ੨੫ ॥ ੬੩ ॥ | ਅਸਾਂ ਬਹੁਤੇ ਅਪਰਾਧ ਤੇ ਪਾਪ ਕੀਤੇ ਹਨ, ਮਾੜੇ ਕਰਮ ਕੀਤੇ ਹਨ, ਅਤੇ ਚੋਰਾਂ (ਵਾਙੂ) ਚੋਰੀਆਂ ਕੀਤੀਆਂ ਹਨ। ਹੁਣ ਹਰੀ! ਆਪ ਦੀ (ਸ਼ਰਣ ਵਿਚ) ਸ਼ਰਣਾਗਤੀ ਹੋਕੇ ਆਏ ਹਾਂ (ਸਾਡੀ) ਲਾਜ ਰੱਖ ਲਓ (ਜਿਵੇਂ) ਹਰੀ (ਆਪ) ਨੂੰ ਭਾਵੇ (ਤਿਵੇਂ ਰਖ ਲਓ)॥੪॥੧੧॥੨੫॥੬੩॥ |

**ਨਿਰੁਕ੍ਤ**- ਅਹੰਕਾਰੀ ਅਹੰਕਾਰ ਅਗਿਆਨ ਮਤਿ- ਅਹੰਕਾਰ ਵਾਲੀ ਅਗਜਾਨ ਮਤੀ ਤੇ ਹੰਕਾਰੀ; ਉਹ ਅਗਜਾਨ ਜਿਸ ਵਿਚ ਫੇਰਰ ਅਪਣੇ ਗਜਾਨਮਯ ਹੋਣ ਦੀ ਹੰਕਾਰ ਮਤੀ ਹੋਵੇ ਐਸਾ ਅਹੰਕਾਰੀ।

ਮਾਰਗ ਪੰਥ- ਦੁਹਾਂ ਦਾ ਅਰਥ ਰਸਤਾ ਹੈ, ਬੋਲ ਚਾਲ ਦੇ ਮੁਹਾਵਰੇ ਕਰਕੇ ਦੋ ਪਦ ਆਏ ਹਨ।

ਹਮ ਅਪਰਾਧ ਪਾਪ...... - ਇਸ ਸਤਰ ਸਾਰੀ ਅਤਿ ਨਿੰਮ੍ਰਤਾ ਸੂਚਕ ਹੈ। ਇਸ ਦੇ ਅੱਖਰੀ ਅਰਥ ਨਹੀਂ ਲੈਣੇ ਪਰ ਪਵਿਤ੍ਰ ਵਕਤਾ ਜੀ ਦੀ ਪਰਮ ਨਿੰਮ੍ਰਤਾ ਸੂਚਕ ਵਾਕ ਲੈਣੇ ਹਨ।

ਸਰਣਾਗਤਿ- ਸ਼ਰਣ ਵਿਚ ਆਇਆ ਹੋਇਆ, ਸ਼ਰਣ ਵਿਚ ਆਈ ਹੋਈ ਵਜਕਤੀ।

## [ਗਉੜੀ ਪੂਰਬੀ ਮਹਲਾ ੪, ਚਉਪਦਾ-੬੪]

| ਮੂਲ | ਅਰਥ |
|---|---|
| ਗਉੜੀ ਪੂਰਬੀ ਮਹਲਾ ੪ ॥ | |
| ਗੁਰਮਤਿ ਬਾਜੈ ਸਬਦੁ ਅਨਾਹਦੁ ਗੁਰਮਤਿ ਮਨੂਆ ਗਾਵੈ ॥ ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧੰਨੁ ਗੁਰੂ ਲਿਵ ਲਾਵੈ ॥੧॥ | ਗੁਰੂ ਦੀ ਮਤਿ ਦੁਆਰਾ ਅਨਾਹਦ ਸ਼ਬਦ ਵਜਦਾ ਹੈ, ਗੁਰੂ ਦੀ ਮਤਿ ਦੁਆਰਾ ਮਨ (ਹਰੀ ਦੇ ਗੁਣ) ਗਾਉਂਦਾ ਹੈ ਵਡੇ ਭਾਗਾਂ ਨਾਲ ਗੁਰੂ ਦਾ ਦਰਸ਼ਨ ਮਿਲਿਆ ਹੈ, ਧੰਨ ਧੰਨ ਹੈ ਗੁਰੂ (ਜੋ ਹਰੀ ਨਾਲ)ਲਿਵ ਲੁਆ ਦੇਂਦਾ ਹੈ॥੧॥ |
| ਗੁਰਮੁਖਿ ਹਰਿ ਲਿਵ ਲਾਵੈ ॥੧ ॥ਰਹਾਉ॥ | (ਇਸ ਪ੍ਰਕਾਰ ਜੋ ਗੁਰੂ ਨੂੰ ਮਿਲਕੇ) ਗੁਰਮੁਖ (ਹੋਇਆ ਹੈ ਉਹੀ) ਹਰੀ ਵਿਚ ਲਿਵ ਲਾਉਂਦਾ ਹੈ॥੧॥ਰਹਾਉ॥ |
| ਹਮਰਾ ਠਾਕੁਰੁ ਸਤਿਗੁਰੁ ਪੂਰਾ ਮਨੁ ਗੁਰ ਕੀ ਕਾਰ ਕਮਾਵੈ ॥ ਹਮ ਮਲਿ ਮਲਿ ਧੋਵਹ ਪਾਵ ਗੁਰੂ ਕੇ ਜੋ ਹਰਿ ਹਰਿ ਕਥਾ ਸੁਨਾਵੈ ॥ ੨ ॥ | ਸਾਡਾ ਮਾਲਿਕ (ਉਹੀ) ਪੂਰਾ ਸਤਿਗੁਰੂ ਹੈ, (ਉਸੇ) ਗੁਰੂ ਦੀ ਕਾਰ (ਸਾਡਾ) ਮਨ ਕਮਾ ਰਿਹਾ ਹੈ। (ਉੱਸੇ) ਗੁਰੂ ਦੇ ਅਸੀਂ ਮਲ ਮਲ ਕੇ ਚਰਣ ਧੋ ਰਹੇ ਹਾਂ। (ਜੋ ਸਾਨੂੰ) ਹਰੀ ਹਰਿ ਦੀ ਕਥਾ ਸੁਣਾਉਂਦਾ ਹੈ॥੨॥ |
| ਹਿਰਦੈ ਗੁਰਮਤਿ ਰਾਮ ਰਸਾਇਣੁ ਜਿਹਵਾ ਹਰਿ ਗੁਣ ਗਾਵੈ ॥ ਮਨ ਰਸਕਿ ਰਸਕਿ ਹਰਿ ਰਸਿ ਆਘਾਨੇ ਫਿਰਿ ਬਹੁਰਿ ਨ ਭੂਖ ਲਗਾਵੈ ॥ ੩ ॥ | (ਉਸੇ) ਗੁਰੂ ਦੀ ਮਤਿ ਦੁਆਰਾ (ਸਾਡੀ) ਜੀਭ ਹਰੀ ਦੇ ਗੁਣ ਗਾਉਂ ਰਹੀ ਹੈ, ਤੇ ਹਿਰਦੇ ਵਿਚ ਰਾਮ ਦਾ ਰਸਾਯਣ (ਪ੍ਰਾਪਤ ਹੋ ਗਿਆ) ਹੈ। (ਤੇ ਚਾਰੇ)ਐਤਹਕਰਣ ਰਸੀਏ ਹੋਕੇ, ਰਸਮਯ ਹੋ ਕੇ, ਹਰਿ ਰਸ ਵਿਚ ਤ੍ਰਿਪਤ ਹੋ ਗਏ ਹਨ ਫੇਰ ਮੁੜਕੇ ਭੁਖ ਨਹੀਂ ਲਗਾਉਣ ਲੱਗੇ। (ਭਾਵ ਮੁੜਕੇ |

| | |
|---|---|
| **ਕੋਈ ਕਰੈ ਉਪਾਵ ਅਨੇਕ ਬਹੁਤੇਰੇ ਬਿਨੁ ਕਿਰਪਾ ਨਾਮੁ ਨ ਪਾਵੈ ॥ ਜਨ ਨਾਨਕ ਕਉ ਹਰਿ ਕਿਰਪਾ ਧਾਰੀ ਮਤਿ ਗੁਰਮਤਿ ਨਾਮੁ ਦ੍ਰਿੜਾਵੈ ॥** ੪ ॥ ੧੨ ॥ ੨੬॥ ੬੪॥ | ਤ੍ਰਿਸ਼ਨਾ ਨਹੀਂ ਉਪਜੇਗੀ)॥੩॥ (ਪਰ ਜੇ) ਕੋਈ ਅਨੇਕਾਂ (ਤਰ੍ਹਾਂ ਦੇ ਤੇ) ਬਹੁਤੇ ਉਪਾਵ (ਜੋ ਗੁਰੂ ਦੀ ਮਤਿ ਵਾਲੇ ਨਹੀ) ਪਿਆ ਕਰੇ, (ਗੁਰੂ ਦੀ) ਕਿਰਪਾ ਤੋਂ ਬਿਨਾਂ ਨਾਮ ਨਹੀਂ ਪਾ ਸਕੇਗਾ। ਨਾਨਕ ਦਾਸ ਉਤੇ ਹਰੀ ਨੇ ਕ੍ਰਿਪਾ ਕੀਤੀ ਹੈ, (ਜਿਸ ਕਰਕੇ) ਗੁਰੂ ਦੀ ਮਤਿ ਦੁਆਰਾ (ਉਸਦੀ ਬੁਧੀ) ਨਾਮ ਨੂੰ ਦ੍ਰਿੜ ਕਰ ਰਹੀ ਹੈ॥੪॥੧੨॥੨੬॥੬੪॥ |

**ਨਿਰੁਕ੍ਤ**- ਰਸਾਇਣੁ-(ਸੰਸ:, ਰਸਾਯਨ) ਇਸ ਪਦ ਦੇ ਕਈ ਅਰਥ ਹਨ:-

(੧) ਐਸੀ ਦਵਾਈ ਜਿਸ ਦੇ ਸੇਵਨ ਨਾਲ ਬੀਮਾਰੀ ਯਾ ਬੁਢੇਪਾ ਨੇੜੇ ਨਾਂ ਆਵੇ। ਭਾਵ ਐਮ੍ਰਿਤੁ।

(੨) ਉਹ ਵਿਦਯਾ ਜਿਸ ਦੁਆਰਾ ਤਾਂਬੇ ਆਦਿ ਤੋਂ ਸੋਨਾਂ ਬਣ ਸਕੇ।

(੩) ਧਾਤਾਂ ਆਦਿ ਨੂੰ ਸਿੱਧ ਕਰਕੇ ਦਵਾਈਆਂ ਬਨਾਉਣ ਦੀ ਵਿਦਯਾ। ਯਾ ਧਾਤਾਂ ਦੇ ਮੇਲ ਤੋੜ ਤੋਂ ਹੋਰ ਵਸਤੂ ਬਨਾਉਣ ਦੀ ਵਿਦਯਾ।

(੪) ਰਸ+ਆਯਣ=ਰਸਾਂ ਦਾ ਘਰ। ਸ਼ਿਰੋਮਣੀ ਰਸ।

ਏਥੇ 'ਰਸਾਇਣੁ' ਪਦ ਦਾ ਭਾਵ ਅੰਕ ੧ ਵਾਲਾ ਹੈ। ਕਿਉਂਕਿ ਰਸਾਇਣੁ ਪਦ ਏਥੇ ਪੁਲਿੰਗ ਕਰਕੇ ਵਰਤਿਆ ਹੈ। ਜਦ ਪੰਜਾਬੀ ਵਿਚ ਰਸਾਇਣ ਪਦ ਤਾਂਬੇ ਤੋਂ ਸੋਨਾ ਬਨਾਉਣ ਵਾਲੀ ਵਿਦਯਾ ਲਈ ਵਰਤੀਂਦਾ ਹੈ ਤਾਂ ਰਸਾਇਣ ਪਦ ਇਸਤ੍ਰੀ ਲਿੰਗ ਕਰਕੇ ਵਰਤੀਦਾ ਹੈ। 'ਰਾਮ ਰਸਾਇਣੁ' ਪਦ ਵਿਚ ਸਮਾਸ ਹੈ, ਰਾਮ ਦਾ ਰਸਾਇਣੁ। ਭਾਵ ਰਾਮ ਦਾ ਐਮ੍ਰਿਤ। ਜੇ ਅਰਥ ਕਰਨਾ ਹੋਵੇ ਰਾਮ ਰਸਾਂ ਦਾ ਘਰ ਤਾਂ ਰਾਮ ਦੇ 'ਮ' ਨੂੰ ਔਂਕੁੜ ਚਾਹੀਦਾ ਸੀ।

## [ਗਉੜੀ ਮਾਝ ਮਹਲਾ ੪, ਚਉਪਦਾ - ੬੫]

## ਰਾਗੁ ਗਉੜੀ ਮਾਝ ਮਹਲਾ ੪॥

**ਪ੍ਰਾਕ੍ਥਨ**- ਅਗਲੇ ਛੇ ਸ਼ਬਦ 'ਗਉੜੀ ਮਾਝ' ਵਿਚ ਉਚਾਰੇ ਹਨ, ਇਨ੍ਹਾਂ ਵਿਚ 'ਰਹਾਉ' ਦੀ ਤੁਕ ਨਹੀਂ ਨਿਖੇੜ ਕੇ ਦੱਸੀ। ਅਰਥ ਦੇ ਨੁਕਤੇ ਤੋਂ ਸ਼ਬਦਾਂ ਵਿਚ ਬਿਰਹੋਂ, ਅਭਿਲਾਖ, ਕ੍ਰਿਪਾ ਪ੍ਰਾਪਤੀ, ਸ਼ੁਕਰ, ਗੁਰੂ, ਨਾਮ, ਪ੍ਰਭੂ, ਪਜਾਰ ਲੀਨਤਾ, ਬ੍ਰਹਮ ਦ੍ਰਿਸ਼ਟੀ ਆਦਿ ਸਾਰੇ ਭਾਵ ਚਲਦੇ ਹਨ ਤੇ ਸੰਗੀਤਕ ਨੁਕਤੇ ਤੋਂ ਰਹਾਉ ਗਾਵਣਹਾਰ ਤੇ ਛੋੜਿਆ ਹੈ, ਜਿਸ ਤੁਕ ਨੂੰ ਉਹ ਚਾਹੇ ਰਹਾਉ ਦੀ ਰੱਖਕੇ ਗਾਇਨ ਕਰੇ ਯਾ ਕਿਸੇ ਰਹਾਉ ਦੀ ਨਾ ਰਖੇ ਤੇ ਸਿਧਾ ਗਾਇਨ ਕਰੀ ਜਾਵੇ, ਜੈਸੇ ਕਿ ਜੋਟੀਆਂ ਦੇ ਸ਼ਬਦ ਗਾਇਨ ਵਿਚ ਰਹਾਉ ਦੀ ਤੁਕ ਬਾਰ ਬਾਰ ਕਈ ਵੇਰ ਨਹੀਂ ਉਚਾਰਦੇ। ਇਨ੍ਹਾਂ ਸ਼ਬਦਾਂ ਵਿਚ ਅਤਿ ਪ੍ਰੇਮ ਕਰਕੇ ਕਈ ਪਦ ਬਾਰ ਬਾਰ ਆਉਂਦੇ ਹਨ, ਓਹ ਪੁਨਰੁਕਤੀ ਨਹੀਂ ਹਨ, ਓਹ **ਇਕ ਤਾਂ** ਪਰਪੱਕਤਾ ਵਾਸਤੇ ਹਨ, ਦੂਸਰੇ ਉਹਨਾਂ ਵਿਚ ਇਕ ਰਸਮਈ ਗਮਕ ਹੈ ਜੋ ਰਚਨਾਂ ਨੂੰ ਸੰਗੀਤਕ **ਰੰਗ** ਚਾੜ੍ਹਦੀ ਹੈ। ਪਵਿਤ੍ਰ ਲੇਖਕ ਜੀ ਆਪ ਡੁਲ੍ਹਵੇਂ ਪਿਆਰ ਵਿਚ ਮਨ ਦੇ ਉੱਚੇ ਸੁੱਚੇ ਰਸ ਭਰੇ ਭਾਵ ਬਾਣੀ ਦੇ ਸਪੁਰਦ ਕਰ ਰਹੇ ਹਨ ਤੇ ਬਾਣੀ ਨੂੰ ਰੰਗ ਲਾ ਰਹੇ ਹਨ।

| ਮੂਲ | ਅਰਥ |
|---|---|
| **ਗੁਰਮੁਖਿ ਜਿੰਦੂ ਜਪਿ ਨਾਮੁ ਕਰੰਮਾ ॥ ਮਤਿ ਮਾਤਾ ਮਤਿ ਜੀਉ ਨਾਮੁ** | ਹੇ ਜਿੰਦੇ! (=ਹੇ ਪਿਆਰੇ!*) ਕਰਮ (ਇਹ ਕਰ ਕਿ) ਗੁਰੂ ਦੁਆਰਾ ਨਾਮ ਜਪੁ। ਮਤਿ (=ਅਪਣੀ ਬੁੱਧੀ) ਵਿਚ (ਜੋ) |

* ਅਥਵਾ ਹੇ ਕਰਮਾਂ ਵਾਲੇ! ਅਥਵਾ ਕਰੰਮਾ=ਕ੍ਰਿਪਾਲੂ ਦੇ ਨਾਮ ਨੂੰ।

| | |
|---|---|
| ਮੁਖਿ ਰਾਮਾ ॥ ਸੰਤੋਖੁ ਪਿਤਾ ਕਰਿ ਗੁਰੁ ਪੁਰਖੁ ਅਜਨਮਾ ॥ ਵਡਭਾਗੀ ਮਿਲੁ ਰਾਮਾ ॥ ੧ ॥ | (ਗੁਰੂ ਕੀ) ਮਤਿ (ਧਾਰਨ ਕੀਤੀ ਹੈ ਇਹੀ) 'ਮਾਤਾ' (ਬਣਾ), ਮੂੰਹ ਵਿਚ ਜੋ ਰਾਮ ਦਾ ਨਾਮ (ਜਪਣਾ ਹੈ ਇਹ ਅਪਣਾ) ਜੀਵ (ਬਣਾ)*। ਸੰਤੋਖ ਨੂੰ ਪਿਤਾ (ਬਣਾ ਅਤੇ) ਜਨਮ (ਮਰਨ ਤੋਂ) ਰਹਿਤ ਪੁਰਖ ਨੂੰ ਗੁਰੂ ਬਣਾ⁕ (ਇਸ ਤਰ੍ਹਾਂ) ਹੇ ਵਡੇ ਭਾਗਾਂ ਵਾਲੇ! ਰਾਮ ਨੂੰ ਮਿਲ ਪਉ॥੧॥ |
| ਗੁਰੁ ਜੋਗੀ ਪੁਰਖੁ ਮਿਲਿਆ ਰੰਗੁ ਮਾਣੀ ਜੀਉ ॥ ਗੁਰੁ ਹਰਿ ਰੰਗਿ ਰਤੜਾ ਸਦਾ ਨਿਰਬਾਣੀ ਜੀਉ ॥ ਵਡਭਾਗੀ ਮਿਲੁ ਸੁਘੜ ਸੁਜਾਣੀ ਜੀਉ॥ ਮੇਰਾ ਮਨੁ ਤਨੁ ਹਰਿ ਰੰਗਿ ਭਿੰਨਾ ॥੨॥ | (ਹੁਣ ਅਪਣੀ ਬੀਤੀ ਦੱਸਦੇ ਹਨ:-) (ਮੈਨੂੰ) ਜੋਗੀ ਪੁਰਖ ਗੁਰੂ ਮਿਲ ਪਿਆ ਸੀ (ਉਸਦੀ ਮਿਹਰ ਨਾਲ) ਆਨੰਦ ਭੋਗ ਰਿਹਾ ਹਾਂ, ਜੀ। (ਮੇਰਾ) ਗੁਰੂ ਹਰੀ ਦੇ ਪ੍ਰੇਮ ਵਿਚ ਸਦਾ ਰੰਗਿਆ ਹੋਇਆ ਰਹਿੰਦਾ ਹੈ (ਤੇ ਜਗਤ ਮੋਹ ਵੱਲੋਂ) ਨਿਰਬਾਣ* ਰਹਿੰਦਾ ਹੈ, ਜੀ! (ਉਹ) ਸੁਘੜ ਤੇ ਸੁਜਾਣ (ਗੁਰੂ ਮੈਨੂੰ) ਵੱਡੇ ਭਾਗਾਂ ਕਰਕੇ ਮਿਲ ਪਿਆ ਸੀ ਜੀ! (ਜਦ ਤੋਂ ਉਹ ਮਿਲਿਆ ਹੈ ਤਦ ਤੋਂ) ਮੇਰਾ ਮਨ ਤੇ ਤਨ ਹਰੀ ਦੇ ਪ੍ਰੇਮ ਵਿਚ ਭਿੱਜਾ ਰਹਿੰਦਾ ਹੈ॥੨॥ |
| ਆਵਹੁ ਸੰਤਹੁ ਮਿਲਿ ਨਾਮੁ ਜਪਾਹਾ ॥ ਵਿਚਿ ਸੰਗਤਿ ਨਾਮੁ ਸਦਾ ਲੈ ਲਾਹਾ ਜੀਉ॥ ਕਰਿ ਸੇਵਾ ਸੰਤਾ ਅੰਮ੍ਰਿਤੁ ਮੁਖਿ ਪਾਹਾ ਜੀਉ ॥ ਮਿਲੁ ਪੂਰਬਿ ਲਿਖਿਅੜੇ ਧੁਰਿ ਕਰਮਾ ॥ ੩ ॥ | (ਪ੍ਰੇਰਨਾ) ਹੇ ਸੰਤੋ! ਆਓ ਮਿਲਕੇ (ਹਰੀ ਦਾ) ਨਾਮ ਜਪੀਏ। ਨਾਮ ਰੂਪੀ ਨਫਾ ਸਦਾ ਸੰਗਤ ਵਿਚ ਜਾਕੇ ਪ੍ਰਾਪਤ ਕਰੋ, ਜੀ! ਸੰਤਾਂ ਦੀ ਸੇਵਾ ਕਰੋ ਜੋ (ਤੁਸਾਂ ਦੇ) ਮੂੰਹ ਵਿਚ ਅੰਮ੍ਰਿਤ ਆ ਪਵੇ। ਧੁਰੋਂ ਪੂਰਬਲੇ ਲਿਖੇ ਹੋਏ ਕਰਮਾਂ ਅਨੁਸਾਰ (ਹੀ ਐਸੇ ਸੰਤ) ਮਿਲਦੇ ਹਨ॥੩॥ |
| ਸਾਵਣਿ ਵਰਸੁ ਅੰਮ੍ਰਿਤਿ ਜਗੁ ਛਾਇਆ ਜੀਉ ॥ ਮਨੁ ਮੋਰੁ ਕੁਹੁਕਿਅੜਾ ਸਬਦੁ ਮੁਖਿ ਪਾਇਆ ॥ ਹਰਿ ਅੰਮ੍ਰਿਤੁ ਵੁਠੜਾ ਮਿਲਿਆ ਹਰਿ ਰਾਇਆ ਜੀਉ ॥ ਜਨ ਨਾਨਕ ਪ੍ਰੇਮਿ ਰਤੰਨਾ ॥੪॥੧॥੨੭॥੬੫॥ | ਸਾਵਣ (ਦਾ ਮਹੀਨਾ ਹੈ, ਜਿਸ) ਵਿਚ ਅੰਮ੍ਰਿਤ ਦਾ ਬੱਦਲ ਜਗਤ ਉਤੇ ਛਾਇਆ ਹੋਇਆ ਹੈ ਜੀ (ਭਾਵ ਮਨੁੱਖਾ ਜਨਮ ਰੂਪੀ ਸਾਵਣ ਹੈ, ਗੁਰੂ ਰੂਪੀ ਬੱਦਲ ਮੌਜੂਦ ਹੈ ਜੋ ਅੰਮ੍ਰਿਤ ਨਾਲ ਭਰਪੂਰ ਹੈ ਤੇ ਨਾਮ ਅੰਮ੍ਰਿਤ ਦੀ ਵਰਖਾ ਕਰ ਰਿਹਾ ਹੈ। ਜਗਜਾਸੂ ਦੇ ਯਾ ਸਾਡੇ) ਮੋਰ ਰੂਪੀ ਮਨ ਨੇ ਗੁਰੂ ਕੀ ਸ਼ਬਦ ਰੂਪੀ ਬੂੰਦ ਨੂੰ ਮੂੰਹ ਵਿਚ ਲੈ ਲਿਆ ਹੈ (ਭਾਵ ਧਾਰਨ ਕੀਤਾ ਹੈ ਤੇ ਹੁਣ) ਖੁਸ਼ੀ ਨਾਲ ਬੋਲ ਰਿਹਾ ਹਾਂ। (ਹਾਂ ਹੁਣ) ਹਰੀ ਰੂਪੀ ਅੰਮ੍ਰਿਤ (ਅੰਦਰ) ਵੱਸ ਪਿਆ ਹੈ, (ਅਰਥਾਤ) ਹਰੀ ਰੂਪ ਰਾਜਾ ਮਿਲ ਪਿਆ ਹੈ, (ਐਉਂ) ਨਾਨਕ ਦਾਸ (ਦਾ |

* ਅਥਵਾ ਉਸ ਮਤਿ ਨੂੰ ਮਾਤਾ ਬਣਾ ਜੋ ਮਤਿ ਕਿ ਮੂੰਹ ਵਿਚ ਰਾਮ ਨਾਮ (ਰੱਖਣ ਨੂੰ) 'ਜੀਵਨ' ਦੱਸਦੀ ਹੈ।

⁕ ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥ (ਸੂਹੀ ਮ: ੫-੫੪)
ਐਸੇ ਪੁਰਖ ਨੂੰ ਗੁਰੂ ਬਣਾ। ਆਪ ਜੀ ਗੁਰੂ ਅਮਰਦਾਸ ਜੀ ਨੂੰ ਯਾਦ ਕਰ ਰਹੇ ਹਨ।
ਕਈ ਗਿਆਨੀ ਅਜਨਮਾ ਕਹਿਣ ਤੋਂ ਅਜੋਨੀ ਵਾਹਿਗੁਰੂ ਭਾਵ ਲੈਂਦੇ ਹਨ। ਪਰ ਵਾਹਿਗੁਰੂ ਦਾ ਮੇਲ ਅਗਲੀ ਤੁਕ ਵਿਚ ਆਉਂਦਾ ਹੈ:- 'ਵਡਭਾਗੀ ਮਿਲੁ ਰਾਮਾ॥'
ਅਗੇ ਚੱਲਕੇ ਜੋਗੀ ਪੁਰਖ ਗੁਰੂ ਮਿਲਿਆ ਕਹਿਕੇ ਬੀ ਗੁਰੂ ਅਮਰਦਾਸ ਜੀ ਨੂੰ ਵਰਣਨ ਕਰ ਰਹੇ ਹਨ।

* ਨਿਰਬਾਣ = ਅਲੇਪ ।

।ਮਨ*) ਪ੍ਰੇਮ ਵਿਚ ਰੱਤਾ ਗਿਆ ਹੈ॥੪॥੧॥੨੭॥੬੫॥

## [ਗਉੜੀ ਮਾਝ ਮਹਲਾ ੪, ਚਉਪਦਾ-੬੬]

**ਪ੍ਰਾਕ੍ਰਥਨ-** ਅਗਲੇ ਚੌਥੀ ਪਾਤਸ਼ਾਹੀ ਦੇ ਸਾਰੇ ਸ਼ਬਦ ਹੁਣ ਗਉੜੀ ਮਾਝ ਵਿਚ ਹੀ ਚੱਲ ਰਹੇ ਹਨ ਤੇ ਰਹਾਉ ਕਿਸੇ ਵਿਚ ਨਹੀਂ ਹੈ। ਅਗਲੇ ਸ਼ਬਦ ਵਿਚ ਮਿਲਾਪ ਦੀ ਪ੍ਰਸੰਨਤਾ ਡੁਲ੍ਹ ਡੁਲ੍ਹ ਪੈ ਰਹੀ ਇਕ ਅਚਰਜ ਚਾਉ ਵਿਚ ਵਰਣਨ ਹੋਈ ਹੈ।

| ਮੂਲ | ਅਰਥ |
|---|---|
| **ਗਉੜੀ ਮਾਝ ਮਹਲਾ ੪ ॥** | |
| **ਆਉ ਸਖੀ ਗੁਣ ਕਾਮਣ ਕਰੀਹਾ ਜੀਉ॥ ਮਿਲਿ ਸੰਤ ਜਨਾ ਰੰਗੁ ਮਾਣਿਹ ਰਲੀਆ ਜੀਉ ॥ ਗੁਰ ਦੀਪਕੁ ਗਿਆਨੁ ਸਦਾ ਮਨਿ ਬਲੀਆ ਜੀਉ ॥ ਹਰਿ ਤੁਠੈ ਢੁਲਿ ਢੁਲਿ ਮਿਲੀਆ ਜੀਉ ॥ ੧ ॥** | ਹੇ (ਮੇਰੀ ਸਤਿਸੰਗੀ ਰੂਪ) ਸਖੀ ਜੀਓ! ਆਓ (ਪਤੀ ਪਰਮੇਸ਼ੁਰ ਨੂੰ ਅਪਣਾ ਕਰਨੇ ਲਈ ਅਸੀਂ ਬੀ) ਗੁਣਾਂ ਰੂਪੀ ਜਾਦੂ ਪਾਈਏ (ਤਾਂ ਜੋ ਪਤੀ ਨੂੰ ਪ੍ਰਾਪਤ ਹੋਈਆਂ) ਸੰਤ ਜਨਾਂ (ਰੂਪੀ ਸੁਹਾਗਣਾਂ) ਨੂੰ ਮਿਲਕੇ (ਅਸੀਂ ਬੀ) ਰੰਗ ਰਲੀਆ ਮਾਣੀਏ। (ਕਿਉਂਕਿ ਜਿਨ੍ਹਾਂ ਸੰਤ ਰੂਪੀ ਸਖੀਆਂ ਦੇ) ਮਨ ਵਿਚ ਗੁਰੂ ਦਾ ਗਿਆਨ ਰੂਪੀ ਦੀਪਕ ਸਦਾ ਬਲਦਾ ਰਹਿੰਦਾ ਹੈ (ਉਨ੍ਹਾਂ ਉਤੇ) ਹਰੀ ਤ੍ਰੁੱਠ ਪੈਂਦਾ ਹੈ (ਤੇ ਉਨ੍ਹਾਂ ਨੂੰ) ਦ੍ਰੁੱਵ ਦ੍ਰੁੱਵ ਕੇ ਮਿਲ ਪੈਂਦਾ ਹੈ, ਜੀ!॥੧। |
| ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਢੋਲੇ ਜੀਉ ॥ ਮੈ ਮੇਲੇ ਮਿਤ੍ਰੁ ਸਤਿਗੁਰੁ ਵੇਚੋਲੇ ਜੀਉ ॥ ਮਨੁ ਦੇਵਾਂ ਸੰਤਾ ਮੇਰਾ ਪ੍ਰਭੁ ਮੇਲੇ ਜੀਉ ॥ ਹਰਿ ਵਿਟੜਿਅਹੁ ਸਦਾ ਘੋਲੇ ਜੀਉ ॥ ੨ ॥ | ਮੇਰੇ ਮਨ ਤਨਿ ਵਿਚ ਪਿਆਰੇ ਹਰੀ ਦਾ ਪ੍ਰੇਮ ਲੱਗ ਪਿਆ ਹੈ (ਪਰ ਉਪਾਉ ਇਕੋ ਹੈ ਕਿ) ਮੈਨੂੰ ਸਤਿਗੁਰੂ ਮਿਤ੍ਰ ਜੀ ਵਿਚੋਲੇ ਹੋਕੇ (ਹਰੀ) ਮੇਲ ਦੇਣ। (ਇਸ ਕਰਕੇ ਮੈਂ) ਮਨ (ਗੁਰੂ) ਸੰਤਾਂ ਨੂੰ ਦੇ ਦਿਆਂ ਤਾਂ ਜੋ (ਮੈਨੂੰ) ਮੇਰਾ ਪ੍ਰਭੂ ਮੇਲ ਦੇਣ ਜੀ। (ਫੇਰ) ਹਰੀ ਉਤੋਂ ਸਦਾ (ਇਹ ਮੇਰਾ ਮਨ ਵਾਰੀ) ਘੋਲੇ (ਹੁੰਦਾ ਰਹੇ)॥੨॥ |
| ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥ ਮਨਿ ਚਿੰਦਿਅੜਾ ਫਲੁ ਪਾਇਆ ਮੇਰੇ ਗੋਵਿੰਦਾ ਗੁਰੁ ਪੂਰਾ ਵੇਖਿ ਵਿਗਸੁ ਜੀਉ॥ ਹਰਿ ਨਾਮੁ ਮਿਲਿਆ ਸੋਹਾਗਣੀ ਮੇਰੇ ਗੋਵਿੰਦਾ ਮਨਿ ਅਨਦਿਨੁ ਅਨਦੁ ਰਹਸੁ ਜੀਉ ॥ ਹਰਿ ਪਾਇਅੜਾ ਵਡਭਾਗੀਈ ਮੇਰੇ ਗੋਵਿੰਦਾ ਨਿਤ ਲੈ ਲਾਹਾ ਮਨਿ ਹਸੁ ਜੀਉ ॥ ੩ ॥ | ਹੇ ਹਰੀ! (ਸੰਤ ਗੁਰੂ ਦੀ ਕ੍ਰਿਪਾ ਨਾਲ ਤੂੰ ਮਿਲ ਤਾਂ ਪਿਆ ਹੈਂ, ਪਰ ਮੈਨੂੰ ਸੰਭਾਲ ਦੀ ਜਾਚ ਨਹੀਂ ਹੈ, ਇਸ ਲਈ ਤੂੰ ਆਪ) ਕ੍ਰਿਪਾ ਕਰਕੇ ਮੇਰੇ ਮਨ ਵਿਚ ਵੱਸ ਪਉ, ਹੇ ਮੇਰੇ ਪਿਆਰੇ! (ਜ਼ਰੂਰ) ਵੱਸ ਪਉ, ਹੇ ਮੇਰੇ ਗੋਵਿੰਦ (ਸਦਾ ਲਈ) ਵੱਸ ਪਉ! (ਤੇਰੀ ਪ੍ਰਾਪਤੀ ਰੂਪੀ) ਮਨ ਦਾ ਚਿਤਵਿਆ ਫਲ ਮੈਂ ਪਾ ਲਿਆ ਹੈ, ਹੇ ਮੇਰੇ ਗੋਵਿੰਦ! (ਇਹ ਫਲ ਗੁਰੂ ਕ੍ਰਿਪਾ ਨਾਲ ਪਾਇਆ ਹੈ ਇਸ ਕਰਕੇ) ਪੂਰੇ ਗੁਰੂ ਨੂੰ ਵੇਖ ਵੇਖ ਕੇ ਖਿੜ ਰਹੀ ਹਾਂ। (ਹਾਂ ਪੂਰੇ ਗੁਰੂ ਤੋਂ) ਹਰੀ ਨਾਮ ਮਿਲਿਆ, (ਜਿਸ ਕਰਕੇ ਮੈਂ ਬੀ) ਸੁਹਾਗਣ (ਹੋ ਗਈ ਹਾਂ), ਹੇ ਮੇਰੇ ਗੋਵਿੰਦ! (ਹੁਣ ਮੇਰੇ) ਮਨ ਵਿਚ ਦਿਨੇ ਰਾਤ ਆਨੰਦ ਤੇ ਰਹਸਜ (ਪ੍ਰਾਪਤ) ਹੈ, ਹੇ ਮੇਰੇ ਗੋਵਿੰਦ! ਵੱਡੇ ਭਾਗਾਂ ਕਰਕੇ |

* ਦੂਜੀ ਤੁਕ ਦੇ ਸ਼ੁਰੂ ਵਿਚ ਫੁਰਮਾਇਆ ਹੈ 'ਮਨੁ ਮੋਰੁ ਕੁਹੁਕਿਅੜਾ' ਇਹ 'ਮਨ' ਪਦ ਦਾ ਹੀ ਤੀਸਰੀ ਤੁਕ ਵਿਚ ਅਧਜਾਹਾਰ ਕਰਨਾ ਹੈ 'ਮਨ ਵਿਚ ਅੰਮ੍ਰਿਤ ਵੁਠਾ', ਇਸੇ ਦਾ ਚੌਥੀ ਤੁਕ ਵਿਚ ਅਧਜਾਹਾਰ ਕਰਨਾ ਹੈ:- ਜਨ ਨਾਨਕ ਦਾ ਮਨ ਪ੍ਰੇਮ ਵਿਚ ਰੱਤਾ ਗਿਆ ਹੈ। ਅੰਕ ੨ ਦੇ ਅੰਤ ਵਿਚ ਦੱਸ ਆਏ ਹਨ: 'ਮੇਰਾ ਮਨੁ ਤਨੁ ਹਰਿ ਰੰਗਿ ਭਿੰਨਾ॥' ਬਦਲ ਆਉਣ ਤਾਂ ਮੋਰ ਖੁਸ਼ੀ ਨਾਲ ਬੋਲਦੇ ਹਨ, ਉਸਨੂੰ ਕੁਹਕਣਾ ਕਹਿੰਦੇ ਹਨ।

ਮੈਂ ਹਰੀ ਪਾਇਆ ਹੈ, (ਇਸ ਮਿਲਾਪ ਤੋਂ) ਲਾਹਾ ਲੈ ਕੇ ਨਿਤ ਮਨ ਵਿਚ ਹੱਸ (ਰਹੀ ਹਾਂ) ਜੀਉ॥੩॥

ਹਰਿ ਆਪਿ ਉਪਾਏ ਹਰਿ ਆਪੇ ਵੇਖੈ ਹਰਿ ਆਪੇ ਕਾਰੈ ਲਾਇਆ ਜੀਉ ॥ ਇਕਿ ਖਾਵਹਿ ਬਖਸ ਤੋਟਿ ਨ ਆਵੈ ਇਕਨਾ ਫਕਾ ਪਾਇਆ ਜੀਉ ॥ ਇਕਿ ਰਾਜੇ ਤਖਤਿ ਬਹਹਿ ਨਿਤ ਸੁਖੀਏ ਇਕਨਾ ਭਿਖ ਮੰਗਾਇਆ ਜੀਉ॥ ਸਭੁ ਇਕੋ ਸਬਦੁ ਵਰਤਦਾ ਮੇਰੇ ਗੋਵਿਦਾ ਜਨ ਨਾਨਕ ਨਾਮੁ ਧਿਆਇਆ ਜੀਉ ॥ ੪ ॥ ੨ ॥ ੨੮ ॥ ੬੬ ॥

ਹਰੀ ਆਪੇ (ਸ੍ਰਿਸ਼ਟੀ) ਪੈਦਾ ਕਰਦਾ ਹੈ, ਹਰੀ ਆਪੇ (ਉਸਨੂੰ) ਸੰਭਾਲਦਾ ਹੈ, ਹਰੀ ਆਪ ਹੀ (ਸਭ ਨੂੰ ਅਡ ਅਡ) ਕੰਮਾਂ ਵਿਚ ਲਗਾ ਰਿਹਾ ਹੈ। ਇਕਨਾਂ ਨੂੰ (ਐਤਨਾ ਦਿੱਤਾ ਹੈ ਕਿ) ਖਾਂਦੇ ਹਨ, (ਅੱਗੋਂ ਉਨ੍ਹਾਂ ਦੀ ਕੀਤੀ) ਬਖਸ਼ਿਸ਼ ਦਾ ਤੋਟਾ ਨਹੀਂ ਆਉਂਦਾ, ਇਕਨਾਂ ਨੂੰ (ਦਾਨ) ਪਾਇਆ ਹੈ, ਪਰ ਫੱਕਾ (ਮਾਤ੍ਰ, ਭਾਵ ਥੋੜਾ); ਇਕ ਰਾਜੇ (ਬਣਾਏ ਹਨ ਜੋ) ਤਖਤ ਉਤੇ ਸਦਾ ਸੁਖੀਏ ਹੋਕੇ ਬੈਠੇ ਹਨ, ਇਕਨਾ ਤੋਂ (ਸਦਾ) ਭਿਖਜਾ ਮੰਗਾਈਦੀ ਹੈ ਜੀ। ਹੇ ਮੇਰੇ ਗੋਵਿੰਦ! ਸਾਰੇ ਇੱਕੋ (ਤੇਰਾ) ਹੁਕਮ ਵਰਤ ਰਿਹਾ ਹੈ, (ਇਸ ਕਰਕੇ) ਹੇ ਨਾਨਕ! ਦਾਸਾਂ ਨੇ (ਤੇਰੇ) ਨਾਮ ਨੂੰ ਅਰਾਧਿਆ ਹੈ ਜੀ॥੪॥੨॥੨੮॥੬੬॥

**ਨਿਰੁਕ੍ਤ**- ਕਾਮਣ- [ਸੰਸ:, ਕਾਰਮਣੰ] ਟੂਣਾ, ਜੰਤ੍ਰ ਮੰਤ੍ਰ, ਜਾਦੂ। ਪਤੀ ਨੂੰ ਵੱਸ ਕਰਨੇ ਲਈ ਜੋ ਜੰਤ੍ਰ ਮੰਤ੍ਰ ਕਰਦੀਆਂ ਹਨ।

ਗੁਣ ਕਾਮਣ- ਗੁਣਾਂ ਦਾ ਕਾਮਣ। ਗੁਣਾਂ ਰੂਪੀ ਜਾਦੂ। ਸ਼ਬਦ ਦੀ ਤੀਸਰੀ ਤੁਕ ਤੋਂ ਪਤਾ ਚਲਦਾ ਹੈ ਕਿ ਏਥੇ 'ਗੁਣ ਕਾਮਣ' ਤੋਂ ਮੁਰਾਦ 'ਗੁਰੂ ਦੇ ਦਿਤੇ ਗਜਾਨ ਪ੍ਰਕਾਸ਼' ਤੋਂ ਹੈ।

ਕਰੀਹਾ- [ਪੰਜਾਬੀ ਕਰਨਾ ਤੋਂ] ਕਰੀਏ। ਕਰੀਹਾਂ, ਕਰੇਹਾ, ਕਰੇਹਾਂ ਆਦਿ ਅੱਡ ਅੱਡ ਥਾਵਾਂ ਦੀ ਬੋਲ ਚਾਲ ਹੈ।

ਤੁਠੈ- ਪੰ:, ਤ੍ਰੁਠਣਾ ਤੋਂ ਤ੍ਰੁਠ ਪੈਣ ਨਾਲ। ਐਉਂ ਬੀ ਤੁਕ ਦਾ ਅਰਥ ਕਰਦੇ ਹਨ: ਹਰੀ ਦੇ ਤ੍ਰੁਠ ਪੈਣ ਨਾਲ ਦ੍ਰਵ ਦ੍ਰਵ ਕੇ ਹਰੀ ਨੂੰ ਮਿਲ ਪਈਦਾ ਹੈ।

ਢੁਲਿ ਢੁਲਿ- [ਪੰਜਾਬੀ] ਡੁਲ੍ਹ ਡੁਲ੍ਹ ਕੇ, ਢਲ ਢਲ ਕੇ, ਪਸੀਜ ਪਸੀਜ ਕੇ, ਦ੍ਰੱਵ ਦ੍ਰੱਵ ਕੇ।

ਵੇਚੋਲੇ, ਸੰਤਾ- ਦੁਇ ਪਦ ਅਦਬ ਲਈ ਬਹੂ ਬਚਨ ਵਿਚ ਵਰਤੇ ਹਨ। ਮੁਰਾਦ ਦੋਹਾਂ ਦੀ ਸਤਿਗੁਰੂ ਤੋਂ ਹੈ।

ਘੋਲੇ- ਦਾ ਅਰਥ ਐਉਂ ਬੀ ਕਰਦੇ ਹਨ:- ਮੈਂ ਜੀਉ ਘੋਲੀ ਕਰਦਾ ਹਾਂ।

ਅਨਦੁ- [ਸੰਸ:, ਆਨੰਦ:] ਖੁਸ਼ੀ।

ਰਹਸੁ-[ਸੰਸ:, ਹਰਖ: ਤੋਂ ਰਹਸ] ਖੁਸ਼ੀ। ਚਾਉ। (ਅ) [ਸੰਸ:, ਰਹਸਜ। ਪ੍ਰਾ: ਰਹਸਜਾ] ਗੁਹਜ। ਗੁੱਝਾ। ਉਹ ਸੁਖ ਯਾ ਰਸ ਜੋ ਅਪਣੇ ਅੰਤਰ-ਮੁਖ ਹੋਣ ਤੋਂ ਅੰਦਰ ਪ੍ਰਾਪਤ ਹੁੰਦਾ ਹੈ। ਉਹ ਵਿਦਜਾ ਜੋ ਦਾਰਸ਼ਨਿਕ ਵਿਦਜਾ ਦੀ ਤਰ੍ਹਾਂ 'ਜਾਣਨਾ' ਹੀ ਨਹੀਂ, ਪਰ ਗੁਹਜ ਤੇ ਅੰਤ੍ਰੀਵ ਭਾਵਾਂ ਨੂੰ ਅਨੁਭਵ ਕਰਾਉਂਦੀ ਯਾ ਅਪਣੇ ਵਿਚ ਮਗਨ ਕਰਨ ਦੀ ਜਾਚ ਦੱਸਦੀ ਹੈ। Mysticism ਫਕੀਰੀ ਵਿਦਜਾ।

ਪਾਠ ਕਰਨ ਵਿਚ ਇਥੇ ਇਹ ਪਦ ਰਹਸ ਨਹੀਂ ਪਰ 'ਰਹਸੁ' ਉਚਾਰਣ ਹੁੰਦਾ ਹੈ ਇਸ ਕਰਕੇ ਅਚਰਜ ਨਹੀਂ ਕਿ ਗੁਰੂ ਜੀ ਦਾ ਭਾਵ 'ਰਹਸਜ' ਤੋਂ ਹੋਵੇ; ਗੁਹਸਝ ਤੇ ਅੰਤ੍ਰੀਵ ਅਨੁਭਵਤਾ ਦਾ ਰਸ।

ਵਡਭਾਗੀਈ- ਵਡਭਾਗਈਂ=ਵਡੇ ਭਾਗਾਂ ਕਰਕੇ। ਗਜਾਨੀ ਬਦਨ ਸਿੰਘ ਜੀ ਇਸ ਨੂੰ 'ਈ ਮੇਰੇ ਗੋਵਿੰਦਾ' ਪਾਠ ਕਰਦੇ ਤੇ ਅਰਥ 'ਹੇ ਮੇਰੇ ਗੋਵਿੰਦਾ' ਦੱਸਦੇ ਹਨ। 'ਈਂ' ਸੰਬੋਧਨ ਹੈ=ਹੇ!

ਬਖਸ- (ਫਾ:) ਬਖ਼ਸ਼ਿਸ਼। (੨) ਬਖ਼ਸ਼ ਨੂੰ ਬਖ਼ਸ਼ਦੇ ਹਨ ਬੀ ਕਰਦੇ ਹਨ।

ਫਕਾ- (ਪੰ:) ਕੋਈ ਖੁਸ਼ਕ ਸ਼ੈ ਜੋ ਇਕ ਵੇਰ ਮੂੰਹ ਵਿਚ ਸੁੱਟੀ ਜਾ ਸਕੇ। ਜਿਵੇਂ ਆਟੇ ਦਾ ਫੱਕਾ। ਮੰਗਤੇ ਕਿਹਾ ਕਰਦੇ ਹਨ 'ਫੱਕਾ ਆਟੇ ਦਾ ਪਾ ਦੇਹ'। ਮੁਰਾਦ ਹੈ ਥੋੜੇ ਤੋਂ। ਇਕਨਾ ਨੂੰ ਥੋੜਾ ਦਿਤਾ ਹੈ, ਪਰ ਕਈ ਦਾਨੇ 'ਫਕੇ' ਤੋਂ 'ਫਾਕਾ' ਅਰਥ ਬੀ ਕਰ ਲੈਂਦੇ ਹਨ।

ਸਬਦੁ- ਵਾਹਿਗੁਰੂ, ਉਚਾਰਿਆ ਵਾਕ, ਹੁਕਮ। (੨) ਸ਼ਬਦ ਦਾ ਬ੍ਰਹਮ ਅਰਥ ਬੀ ਏਥੇ ਲਾਉਂਦੇ ਹਨ।

## [ਗਉੜੀ ਮਾਝ ਮਹਲਾ ੪, ਚਉਪਦਾ-੬੭]

| ਮੂਲ | ਅਰਥ |
|---|---|
| ਗਉੜੀ ਮਾਝ ਮਹਲਾ ੪ ॥ ਮਨ ਮਾਹੀ ਮਨ ਮਾਹੀ ਮੇਰੇ ਗੋਵਿੰਦਾ ਹਰਿ ਰੰਗਿ ਰਤਾ ਮਨ ਮਾਹੀ ਜੀਉ ॥ ਹਰਿ ਰੰਗੁ ਨਾਲਿ ਨ ਲਖੀਐ ਮੇਰੇ ਗੋਵਿਦਾ ਗੁਰੁ ਪੂਰਾ ਅਲਖੁ ਲਖਾਹੀ ਜੀਉ ॥ ਹਰਿ ਹਰਿ ਨਾਮੁ ਪਰਗਾਸਿਆ ਮੇਰੇ ਗੋਵਿੰਦਾ ਸਭ ਦਾਲਦ ਦੁਖ ਲਹਿ ਜਾਹੀ ਜੀਉ ॥ ਹਰਿ ਪਦੁ ਊਤਮੁ ਪਾਇਆ ਮੇਰੇ ਗੋਵਿੰਦਾ ਵਡਭਾਗੀ ਨਾਮਿ ਸਮਾਹੀ ਜੀਉ ॥ ੧ ॥ | ਮੇਰੇ ਗੋਵਿੰਦ! (ਜਿਸ) ਹਰੀ ਦੇ ਰੰਗ ਵਿਚ (ਮੈਂ) ਰੰਗਿਆ ਗਿਆ ਹਾਂ (ਉਹ ਮਨ ਵਿਚ ਹੈ, ਮਨ ਵਿਚ ਹੈ, ਮਨ ਵਿਚ ਹੈ*। ਹੇ ਮੇਰੇ ਗੋਵਿੰਦ! (ਉਹ) ਪ੍ਰੇਮ ਸਰੂਪ ਹਰੀ (ਸਭ ਦੇ) ਨਾਲ ਹੈ (ਪਰ) ਲਖਿਆ ਨਹੀਂ ਜਾਂਦਾ; (ਉਸ) ਅਲੱਖ ਨੂੰ ਪੂਰਾ ਗੁਰੂ ਲਖਾ ਦੇਂਦਾ ਹੈ। ਹੇ ਮੇਰੇ ਗੋਬਿੰਦ! ਹਰੀ ਹਰਿ ਦੇ ਨਾਮ ਨੂੰ (ਜਿਨ੍ਹਾਂ ਉਪਰ ਪੂਰਾ ਗੁਰੂ) ਪ੍ਰਕਾਸ਼ ਕਰਾ ਦੇਂਦਾ ਹੈ (ਉਨ੍ਹਾਂ ਦੇ) ਸਾਰੇ ਦੁਖ ਦਲਿੱਦਰ ਦੂਰ ਹੋ ਜਾਂਦੇ ਹਨ। (ਐਉਂ ਜਿਨ੍ਹਾਂ ਨੇ) ਹਰੀ (ਨਾਮ) ਦੀ ਉੱਤਮ ਪਦਵੀ ਨੂੰ ਪਾ ਲਿਆ ਹੈ, ਹੇ ਮੇਰੇ ਗੋਵਿੰਦ! ਓਹ ਵੱਡੇ ਭਾਗਾਂ ਵਾਲੇ ਨਾਮ ਵਿਚ ਸਮਾ ਜਾਂਦੇ ਹਨ॥੧॥ |
| ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ॥ ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ ਹਰਿ ਬਾਝਹੁ ਧਨ ਕੁਮਲੈਣੀ ਜੀਉ ॥ ਸੰਤ ਜਨਾ ਮਿਲਿ ਪਾਇਆ ਮੇਰੇ ਗੋਵਿਦਾ ਮੇਰਾ ਹਰਿ ਪ੍ਰਭੁ ਸਜਣੁ ਸੈਣੀ ਜੀਉ ॥ ਹਰਿ ਆਇ ਮਿਲਿਆ ਜਗਜੀਵਨੁ ਮੇਰੇ ਗੋਵਿੰਦਾ ਮੈ ਸੁਖਿ ਵਿਹਾਣੀ ਰੈਣੀ ਜੀਉ ॥ ੨ ॥ | ਹੇ ਮੇਰੇ ਗੋਵਿੰਦ! ਹੇ ਮੇਰੇ ਪਿਆਰੇ! (ਮੈਨੂੰ ਦੱਸੋ) ਕਿਸੇ ਨੇ ਹਰੀ ਪ੍ਰਭੁ ਨੈਣਾਂ ਨਾਲ, ਨੈਣਾਂ ਨਾਲ, ਹਾਂ ਨੈਣਾਂ ਨਾਲ ਡਿੱਠਾ ਹੈ❖? ਮੇਰਾ ਮਨ ਤੇ ਤਨ ਬਹੁਤ ਵੈਰਾਗ ਵਾਲਾ ਹੋ ਰਿਹਾ ਸੀ, ਹੇ ਮੇਰੇ ਗੋਵਿੰਦ! ਹਰੀ (ਕੰਤ) ਬਿਨਾ (ਜਗਯਾਸੂ ਰੂਪ) ਇਸਤ੍ਰੀ ਉਦਾਸ ਹੋ ਰਹੀ ਸੀ। (ਕਿ) ਸੰਤ ਜਨਾਂ ਨਾਲ ਮਿਲਕੇ (ਮੈਂ ਜਗਯਾਸੂ ਰੂਪ ਇਸਤ੍ਰੀ ਨੇ) ਹੇ ਮੇਰੇ ਗੋਵਿੰਦ! ਅਪਨਾ ਸਜਣ ਤੇ ਸਾਕ 'ਹਰੀ ਪ੍ਰਭੂ' ਨੂੰ ਪ੍ਰਾਪਤ ਕਰ ਲਿਆ। ਹੇ ਮੇਰੇ ਗੋਵਿੰਦ! ਮੈਨੂੰ ਜਗਤ ਦਾ ਜੀਵਨ ਰੂਪ ਹਰੀ ਆ ਕੇ ਮਿਲ ਪਿਆ, (ਤਦ ਤੋਂ) ਮੇਰੀ (ਉਮਰਾ ਰੂਪੀ) ਰਾਤ ਸੁਖ ਵਿਚ ਬੀਤ ਰਹੀ ਹੈ॥੨॥ |

---

* ਅਥਵਾ-ਤਿੰਨੇ ਕਾਲ ਮਨ ਵਿਚ ਹੈ।

❖ ਅਥਵਾ ਨੈਣੀ=(ਨੈਣਾ ਵਾਲੇ ਗੁਰੂ ਦੁਆਰਾ), ਨੈਣੀ (ਨੈਣਾ ਵਾਲੇ) ਹਰੀ ਪ੍ਰਭੂ ਨੂੰ ਕਿਸੇ (ਵਿਰਲੇ ਸੁੱਧ ਬੁਧੀ ਵਾਲੇ) ਨੇ ਹੀ (ਅਪਣੇ ਨੈਣੀ=) ਨੈਣਾ ਨਾਲ ਡਿੱਠਾ ਹੈ। ਅਥਵਾ-ਤਿੰਨਾਂ ਕਾਲਾ ਵਿਚ ਕਿਸੇ ਨੇ ਡਿੱਠਾ ਹੈ?

ਮੈ ਮੇਲਹੁ ਸੰਤ ਮੇਰਾ ਹਰਿ ਪ੍ਰਭੁ ਸਜਣੁ ਮੈ ਮਨਿ ਤਨਿ ਭੁਖ ਲਗਾਈਆ ਜੀਉ ॥ ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ ॥ ਹਰਿ ਰਾਇਆ ਮੇਰਾ ਸਜਣੁ ਪਿਆਰਾ ਗੁਰੁ ਮੇਲੇ ਮੇਰਾ ਮਨੁ ਜੀਵਾਈਆ ਜੀਉ ॥ ਮੇਰੈ ਮਨਿ ਤਨਿ ਆਸਾ ਪੂਰੀਆ ਮੇਰੇ ਗੋਵਿੰਦਾ ਹਰਿ ਮਿਲਿਆ ਮਨਿ ਵਾਧਾਈਆ ਜੀਉ ॥੩॥

(ਮੈਂ ਅਰਦਾਸ ਕਰਦੀ ਹੁੰਦੀ ਸਾਂ ਕਿ) ਹੇ ਸੰਤ ਜੀ! ਮੈਨੂੰ ਮੇਰਾ ਮਿਤ੍ਰ ਹਰੀ ਪ੍ਰਭੂ ਮਿਲਾ ਦਿਓ, ਮੇਰੇ ਮਨ ਤੇ ਤਨ ਵਿਚ (ਦਰਸ਼ਨ ਦੀ) ਭੁਖ ਲੱਗ ਰਹੀ ਹੈ। ਮੈਂ ਅਪਣੇ ਪਜਾਰੇ ਨੂੰ ਦੇਖੇ ਬਿਨਾ ਰਹਿ ਨਹੀਂ ਸਕਦੀ (ਐਸ ਤਰ੍ਹਾਂ ਦੀ) ਮੇਰੇ ਅੰਦਰ ਹਰੀ ਨੇ (ਆਪ) ਬਿਰਹੋਂ (ਦੀ ਪੀੜਾ) ਲਾ ਦਿੱਤੀ ਹੋਈ ਸੀ। (ਮੇਰੀ ਅਰਦਾਸ ਸੁਣਕੇ) ਗੁਰੂ ਨੇ ਮੇਰਾ ਪਿਆਰਾ ਸੱਜਣ ਹਰੀ ਰਾਇ (ਮੈਨੂੰ) ਮੇਲ ਕੇ ਮੇਰਾ ਮਨ (ਤੇ ਤਨ) ਜਿਵਾ ਦਿੱਤਾ। (ਹਾਂ), ਮੇਰੇ ਮਨ ਤੇ ਤਨ ਵਿਚ ਜੋ ਆਸਾ ਸਨ (ਸਭ) ਪੂਰਨ ਹੋ ਗਈਆਂ, ਹੇ ਮੇਰੇ ਗੋਵਿੰਦ! (ਜਦ) ਹਰੀ ਮਿਲ ਪਿਆ (ਤਦ) ਮਨ ਵਿਚ ਵਧਾਈਆਂ (ਵੱਜ) ਪਈਆਂ॥੩॥

ਵਾਰੀ ਮੇਰੇ ਗੋਵਿੰਦਾ ਵਾਰੀ ਮੇਰੇ ਪਿਆਰਿਆ ਹਉ ਤੁਧੁ ਵਿਟੜਿਅਹੁ ਸਦ ਵਾਰੀ ਜੀਉ ॥ ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਮੇਰੇ ਗੋਵਿਦਾ ਹਰਿ ਪੂੰਜੀ ਰਾਖੁ ਹਮਾਰੀ ਜੀਉ ॥ ਸਤਿਗੁਰੁ ਵਿਸਟੁ ਮੇਲਿ ਮੇਰੇ ਗੋਵਿੰਦਾ ਹਰਿ ਮੇਲੇ ਕਰਿ ਰੈਬਾਰੀ ਜੀਉ ॥ ਹਰਿ ਨਾਮੁ ਦਇਆ ਕਰਿ ਪਾਇਆ ਮੇਰੇ ਗੋਵਿੰਦਾ ਜਨ ਨਾਨਕੁ ਸਰਣਿ ਤੁਮਾਰੀ ਜੀਉ ॥ ੪ ॥ ੩ ॥ ੨੯ ॥ ੬੭ ॥

ਹੇ ਮੇਰੇ ਗੋਵਿੰਦ! (ਮੈਂ ਤੇਰੇ ਉਤੋਂ) ਸਦਕੇ ਹਾਂ, ਹੇ ਮੇਰੇ ਪਿਆਰੇ! (ਮੈਂ ਤੇਰੇ ਤੋਂ) ਘੋਲੀ (ਹਾਂ) ਮੈਂ ਤੇਰੇ ਉਤੋਂ ਸਦਾ ਵਾਰੀ ਜਾਵਾਂ ਜੀ। ਮੇਰੇ ਮਨ ਵਿਚ (ਮੇਰੇ) ਤਨ ਵਿਚ (ਆਪ) ਦਾ, (ਜੋ ਮੇਰੇ) ਪ੍ਰੀਤਮ ਹੋ (ਅਤੀ) ਪ੍ਰੇਮ ਹੈ, (ਇਹੋ ਪ੍ਰੇਮ ਹੁਣ ਮੇਰੀ) ਰਾਸ ਮੂੜੀ ਹੈ ਤੇ, ਹੇ ਮੇਰੇ ਗੋਵਿੰਦ ਸਾਡੀ ਇਹ ਪੂੰਜੀ ਬਚਾਈ ਰੱਖੋ। (ਇਕ ਅਰਦਾਸ ਹੋਰ ਹੈ, ਕਿ ਆਪ ਦੇ ਮਿਲ ਪੈਣ ਨਾਲ ਆਪ ਦੇ ਮੇਲਨਹਾਰ ਗੁਰੂ ਦਾ ਪਜਾਰ ਮੁੱਕ ਨਹੀਂ ਗਿਆ) ਹੇ ਮੇਰੇ ਗੋਬਿੰਦ! ਸਤਿਗੁਰ ਵਿਚੋਲਾ ਮੇਲੀ (ਰੱਖੀਂ) ਜੋ ਮੈਨੂੰ (ਅਪਣੀ) ਅਗੁਵਾਨੀ ਕਰਕੇ (ਤੈਂ) ਹਰੀ ਨਾਲ ਮੇਲੀ ਰੱਖੇ। (ਉਸੇ ਦੀ) ਦਇਆ ਕਰਕੇ (ਆਪ ਦਾ) ਹਰੀ ਨਾਮ (ਮੈਨੂੰ) ਪ੍ਰਾਪਤ ਹੋਇਆ ਹੈ, ਮੇਰੇ ਗੋਵਿੰਦਾ! (ਉਸੇ ਦੀ ਅਗੁਵਾਨੀ ਕਰਕੇ) ਦਾਸ ਨਾਨਕ ਆਪ ਦੀ ਸ਼ਰਣ ਨੂੰ ਪ੍ਰਾਪਤ (ਹੋ ਰਿਹਾ) ਹੈ॥੪॥੩॥੨੯॥੬੭॥

**ਵਜਾਖਜਾ**– ਪਹਿਲਾਂ ਦੱਸਦੇ ਹਨ ਕਿ ੧. ਹਰੀ ਸਾਡੇ ਨਾਲ ਹੈ। ਪਰ ੨. ਲਖਿਆ ਨਹੀਂ ਜਾਂਦਾ, ੩. ਲਖਾਵਣਹਾਰ ਗੁਰੂ ਹੈ ਤੇ ੪. ਉਹ ਨਾਮ ਦੁਆਰਾ ਲਖਾਉਂਦਾ ਹੈ, ਕਿ ੫. ਨਾਮ ਦੁਆਰਾ ਹਰੀ ਵਿਚ ਸਮਾ ਜਾਈਦਾ ਹੈ। ਫਿਰ ਅਪਣਾ ਤਜਰਬਾ ਦੱਸਦੇ ਹਨ ਕਿ ਮੈਨੂੰ ਬਹੁਤ ਵੈਰਾਗ ਸੀ ਹਰੀ ਮਿਲਣੇ ਦਾ ਸੋ ਮੈਨੂੰ 'ਸੰਤ-ਮਿਲਾਪ' ਨਾਲ ਹਰੀ ਮਿਲਾਪ ਹੋ ਗਿਆ। ਹੁਣ ਉਸ 'ਹਰੀ-ਪ੍ਰੇਮ' ਦੀ ਪ੍ਰਾਪਤੀ ਕਾਇਮ ਰਹਿਣ ਲਈ ਅਰਦਾਸ ਕਰਦੇ ਹਨ ਕਿ ਇਹ ਮੇਰੀ ਰਾਸ ਪੂੰਜੀ ਹੈ ਕਾਇਮ ਰਹੇ।

ਭਾਵ ਇਹ ਹੈ ਕਿ ਆਪ ਦੀ ਪ੍ਰਾਪਤੀ ਹੋ ਜਾਣ ਨਾਲ ਦੋ ਵਸਤਾਂ ਦੀ ਲੋੜ ਚੁਕ ਨਹੀਂ ਗਈ, ਇਕ ਪ੍ਰੇਮ ਦੀ ਤੇ ਇਕ ਗੁਰੂ ਦੀ। ਜਿਵੇਂ ਜਿਵੇਂ ਸਮਝ ਮਾਤ੍ਰ ਦੇ ਗਿਆਨੀ, ਜਿਸ ਨੂੰ ਗਜਾਨ ਸਮਝਦੇ ਹਨ, ਉਸ ਦੇ ਸਮਝੇ ਪੈ ਜਾਣ ਨਾਲ ਬੇਲੋੜ ਹੋ ਬੈਠਦੇ ਹਨ, ਨਾਮੀ ਗਜਾਨੀ ਉਸ ਤਰ੍ਹਾਂ ਨਹੀਂ ਵਿਹਲਾ ਹੋ ਬੈਠਦਾ। ਗੁਰੂ ਜੀ ਦਾ ਮਾਰਗ ਵਿਸਮਾਦ ਦਾ ਹੈ ਤੇ ਰਹੱਸਕ ਅਨੁਭਵਤਾ ਦਾ ਹੈ। ਆਪ ਹੀ ਦੱਸਦੇ ਹਨ ਕਿ ਆਪ ਦਾ 'ਹਰੀ-ਮਿਲਾਪ' ਪ੍ਰੇਮ ਨਾਲ ਹੋਇਆ ਹੈ, ਪ੍ਰੇਮ ਕਾਇਮ ਰਹੇ ਜੋ ਆਪ ਦਾ ਮੇਲ ਤੇ ਗਜਾਨ ਰਸਮਯ ਰਹੇ। ਦੂਸਰੇ, ਜਿਸ ਗੁਰੂ ਨੇ ਇਹ ਉਪਕਾਰ ਕੀਤਾ ਹੈ ਉਹ ਰਹਬਰੀ ਤੇ ਅਗੁਵਾਨੀ ਕਰਦਾ ਸਾਨੂੰ ਪ੍ਰਾਪਤ ਰਹੇ। ਇਹ ਦੁਨੀਆਂ ਦੀ ਸੁਦਾਗਰੀ ਨਹੀਂ ਕਿ ਮਾਲ ਖ਼ਰੀਦ ਲਿਆ ਤਾਂ ਵਿਚੋਲੇ

ਦੀ ਲੰੜ ਮੁੱਕ ਗਈ। ਇਹ ਪ੍ਰੇਮ ਹੈ ਤੇ ਆਤਮ ਮੰਡਲ ਦਾ ਪ੍ਰੇਮ ਹੈ, ਇਸ ਵਿਚ ਮੇਲਾਵਣਹਾਰ ਗੁਰੂ ਦੀ ਸ਼ੁਕਰ ਗੁਜ਼ਾਰੀ ਤੇ ਪਜਾਰ ਤੇ ਉਸ ਦੇ ਮਿਲੇ ਰਹਿਣ ਦੀ ਸਿੱਕ ਮੁਕਦੀ ਨਹੀਂ। ਇਸ ਕਰਕੇ ਸ਼ਬਦ ਵਿਚ ਗੁਰੂ ਜੀ ਪੂਰਨ ਪ੍ਰਾਪਤੀ ਹੋਈ ਦੱਸਕੇ ਬੀ 'ਪ੍ਰੇਮ' ਤੇ 'ਗੁਰੂ' ਦੀ ਮੰਗ ਮੰਗੀ ਜਾਂਦੇ ਹਨ।

**ਨਿਰਕ੍ਤ-** 'ਮਨ ਮਾਹੀਂ' ਤ੍ਰੈ ਵੇਰ ਕਿਹਾ ਹੈ, ਇਹ ਥੂਣੀਂ ਖੰਡਨ ਨਜਾਯ ਅਨੁਸਾਰ ਪਰਪੱਕਤਾ ਕਰਨ ਲਈ ਕਿਹਾ ਹੈ ਤੇ ਪ੍ਰੇਮ ਦੀ ਲਟਕ ਵਿਚ ਕਿਹਾ ਹੈ, ਪਰ ਦਾਨੇ ਲੋਕ ਐਉਂ ਬੀ ਤ੍ਰੈ ਵੇਰ ਦੇ ਕਹਿਣ ਨੂੰ ਸਫਲ ਕਰਦੇ ਹਨ ਕਿ ਹਰੀ ਤਿੰਨੋਂ ਕਾਲ ਮਨ ਵਿਚ ਹੈ। ਅਥਵਾ-ਹਰੀ ਮਨ ਵਿਚ ਹੈ, ਉਸ ਮਨ ਵਿਚ, ਜੋ ਹਰੀ ਦੇ ਪ੍ਰੇਮ ਵਿਚ ਰੰਗਿਆ ਮਨ ਹੈ। ਅਥਵਾ ਇਕ 'ਮਨ ਮਾਹੀਂ' ਦਾ ਅਰਥ 'ਮਨ ਦਾ ਮਾਹੀਂ' (ਪਿਆਰਾ) ਬੀ ਕਰਦੇ ਹਨ।

ਕੁਮਲੈਣੀ- (ਪੰ:, ਕੁਮਲਾਉਣਾ=ਫੁਲਾਂ ਦਾ ਸੁੱਸ ਜਾਣ।) ਕੁਮਲਾ ਗਈ ਹੈ, ਉਦਾਸ ਹੋ ਗਈ ਹੈ, ਉਦਾਸੀ ਨਾਲ ਝਉਂ ਗਈ ਹੈ।

ਸੈਣੀ- (ਪ੍ਰਾ:, ਸਯਣ) ਸਾਕ। ਸਨਬੰਧੀ।

ਵਿਸਟੁ- (ਪ੍ਰਾ:, ਅੰਵਿਸਿਟ। ਪੰਜਾ:, ਬਸਿਠ, ਬਸੀਠ) ਵਿਚੋਲਾ। ਮੇਲਣ ਵਾਲਾ, ਮੇਲ ਕਰਾਉਣ ਵਾਲਾ। ਵਕੀਲ।

ਰੈਬਾਰੀ- (ਫਾ:, ਰਹਬਰੀ=ਅਗੁਵਾਨੀ। ਰਸਤਾ ਦੱਸਣੀ। ਫਾ: ਵਿਚ ਰੈਬਾਰੀ ਪਦ ਬੀ ਹੈ ਜਿਸ ਦੇ ਅਰਥ ਹਨ ਸਾਂਢਨੀ ਸਵਾਰ। ਡਾਕ ਅਕਸਰ ਸਾਂਡਨੀ ਸਵਾਰ ਪੁਚਾਇਆ ਕਰਦੇ ਸਨ।) ਰਸਤਾ ਦੱਸਣ ਦੀ ਕ੍ਰਿਯਾ, ਅਗੁਵਾਨੀ ਕਰਨੀ। ਰਾਹੇ ਪਾਉਣੀ। ਭਾਵ ਗੁਰੂ ਦੀ ਹਰੀ ਮਾਰਗ ਦੱਸਣ ਦੀ ਕ੍ਰਿਯਾ।

## [ਗਉੜੀ ਮਾਝ ਮਹਲਾ ੪, ਚਉਪਦਾ - ੬੮]

### ਮੂਲ

**ਗਉੜੀ ਮਾਝ ਮਹਲਾ ੪ ॥**

**ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ਹਰਿ ਪ੍ਰਭੁ ਮੇਰਾ ਚੋਜੀ ਜੀਉ ॥ ਹਰਿ ਆਪੇ ਕਾਨੁ ਉਪਾਇਦਾ ਮੇਰੇ ਗੋਵਿਦਾ ਹਰਿ ਆਪੇ ਗੋਪੀ ਖੋਜੀ ਜੀਉ ॥ ਹਰਿ ਆਪੇ ਸਭ ਘਟ ਭੋਗਦਾ ਮੇਰੇ ਗੋਵਿੰਦਾ ਆਪੇ ਰਸੀਆ ਭੋਗੀ ਜੀਉ ॥ ਹਰਿ ਸੁਜਾਣੁ ਨ ਭੁਲਈ ਮੇਰੇ ਗੋਵਿੰਦਾ ਆਪੇ ਸਤਿਗੁਰੁ ਜੋਗੀ ਜੀਉ ॥ ੧ ॥**

### ਅਰਥ

ਹੇ ਮੇਰੇ ਗੋਵਿੰਦ! (ਤੂੰ) ਅਚਰਜ ਕੰਮ ਕਰਨੇ ਵਾਲਾ* (=ਚੋਜੀ) ਹੈਂ, (ਹਾਂ) ਹੇ ਮੇਰੇ ਪਿਆਰੇ ਤੂੰ ਚੋਜੀ ਹੈਂ, (ਹਾਂ, ਸੁਣੋ ਲੋਕੋ!) ਮੇਰਾ ਹਰੀ ਪ੍ਰਭੂ ਚੋਜੀ ਹੈ। (ਦੇਖੋ ਉਸ) ਹਰੀ ਨੇ ਆਪ ਹੀ ਕ੍ਰਿਸ਼ਨ ਪੈਦਾ ਕੀਤਾ, ਹੇ ਮੇਰੇ ਗੋਵਿੰਦ! ਆਪੇ (ਕ੍ਰਿਸ਼ਨ ਦੀ) ਖੋਜ ਕਰਨੇ ਵਾਲੀ ਗੋਪੀ (ਪੈਦਾ ਕੀਤੀ)। ਹੇ ਮੇਰੇ ਗੋਵਿੰਦ! ਹਰੀ ਆਪੇ ਸਾਰੇ ਘਟਾਂ ਵਿਚ (ਵ੍ਯਾਪਕ ਹੋਣ ਕਰਕੇ) ਭੋਗਦਾ ਹੈ, (ਐਉਂ) ਭੋਗਣ ਵਾਲਾ ਤੇ ਰਸ ਲੈਣ ਵਾਲਾ ਆਪ ਹੀ ਹੈ। (ਰਸੀਆ ਤੇ ਭੋਗੀ ਹੋਣ ਕਰਕੇ ਜੀਵਾਂ ਵਾਂਙੂ ਕਿਸੇ ਅਗਿਆਨ ਵਿਚ ਨਹੀਂ ਹੈ, ਸਗੋਂ ਉਹ) ਹਰੀ (ਸਭ ਕੁਛ) ਚੰਗੀ ਤਰ੍ਹਾਂ ਸਿਆਣਦਾ ਹੈ (ਭਾਵ ਸਰਵੱਗਯ ਹੈ) ਕਦੇ ਭੁੱਲ ਨਹੀਂ ਕਰਦਾ, ਹੇ ਮੇਰੇ ਗੋਵਿੰਦ! (ਉਹ) ਆਪ ਹੀ (ਅਪਣੇ ਆਪੇ ਵਿਚ ਸਦਾ ਜੁੜਿਆ ਹੋਇਆ) ਸਤਿਗੁਰ ਜੋਗੀ ਹੈ❖॥੧॥

---

* ਆਪਹਿ ਕਉਤਕ ਕਰੈ ਅਨਦ ਚੋਜ॥　　(ਗਉੜੀ ਮਹਲਾ ੫ ਸੁਖਮਨੀ ੨੧-੮)

❖ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥　　(ਭੈਰਉ ਮਹਲਾ ੫-੨੦)

ਅਜਬ ਕੰਮ ਕਰਤੇ ਹਰਿ ਕੇਰੇ॥　　(ਮਾਝ ਮਹਲਾ ੧, ਅਸਟ:-੧੬)

ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ ਹਰਿ ਆਪਿ ਖੇਲੈ ਬਹੁ ਰੰਗੀ ਜੀਉ ॥ ਇਕਨਾ ਭੋਗ ਭੋਗਾਇਦਾ ਮੇਰੇ ਗੋਵਿੰਦਾ ਇਕਿ ਨਗਨ ਫਿਰਹਿ ਨੰਗ ਨੰਗੀ ਜੀਉ॥ ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ ਹਰਿ ਦਾਨੁ ਦੇਵੈ ਸਭ ਮੰਗੀ ਜੀਉ ॥ ਭਗਤਾ ਨਾਮੁ ਆਧਾਰੁ ਹੈ ਮੇਰੇ ਗੋਵਿੰਦਾ ਹਰਿ ਕਥਾ ਮੰਗਹਿ ਹਰਿ ਚੰਗੀ ਜੀਉ ॥ ੨ ॥

ਜਗਤ ਬੀ ਆਪ ਪੈਦਾ ਕਰਦਾ ਹੈ, ਹੇ ਮੇਰੇ ਗੋਵਿੰਦ! ਆਪ ਹੀ (ਇਸ ਵਿਚ) ਫੇਰ ਅਨੇਕ ਰੰਗਾਂ ਵਿਚ ਖੇਲਾਂ ਕਰਦਾ ਹੈ। ਇਕਨਾਂ ਨੂੰ (ਕਈ ਤਰ੍ਹਾਂ ਦੇ) ਭੋਗ ਭੁਗਾਉਂਦਾ ਹੈ, ਹੇ ਮੇਰੇ ਗੋਵਿੰਦ! ਇਕ ਲੱਜਾਹੀਨ ਹੋਏ ਨੰਗੇ ਫਿਰ ਰਹੇ ਹਨ। ਆਪ ਹੀ ਜਗਤ ਉਤਪਤ ਕਰਦਾ ਹੈ, ਹੇ ਮੇਰੇ ਗੋਵਿੰਦ! ਹਰੀ (ਆਪ ਹੀ) ਸਭ ਮੰਗਣ ਵਾਲਿਆਂ ਨੂੰ ਦਾਨ ਦੇਂਦਾ ਹੈਂ। (ਇਸ ਰਚਨਾਂ ਵਿਚ) ਭਗਤਾਂ ਨੂੰ (ਕੇਵਲ ਆਪ ਦੇ) ਨਾਮ ਦਾ ਆਸਰਾ ਹੈ, ਹੇ ਮੇਰੇ ਗੋਵਿੰਦ! (ਓਹ) ਹਰੀ ਤੋਂ ਹਰੀ ਕਥਾ ਦਾ ਦਾਨ ਮੰਗਦੇ ਹਨ (ਜੋ ਸਭ ਤੋਂ) ਚੰਗੀ (ਵਸਤੂ ਹੈ)॥੨॥

ਹਰਿ ਆਪੇ ਭਗਤਿ ਕਰਾਇਦਾ ਮੇਰੇ ਗੋਵਿੰਦਾ ਹਰਿ ਭਗਤਾ ਲੋਚ ਮਨਿ ਪੂਰੀ ਜੀਉ ॥ ਆਪੇ ਜਲਿ ਥਲਿ ਵਰਤਦਾ ਮੇਰੇ ਗੋਵਿਦਾ ਰਵਿ ਰਹਿਆ ਨਹੀ ਦੂਰੀ ਜੀਉ ॥ ਹਰਿ ਅੰਤਰਿ ਬਾਹਰਿ ਆਪਿ ਹੈ ਮੇਰੇ ਗੋਵਿਦਾ ਹਰਿ ਆਪਿ ਰਹਿਆ ਭਰਪੂਰੀ ਜੀਉ ॥ ਹਰਿ ਆਤਮ ਰਾਮੁ ਪਸਾਰਿਆ ਮੇਰੇ ਗੋਵਿੰਦਾ ਹਰਿ ਵੇਖੈ ਆਪਿ ਹਦੂਰੀ ਜੀਉ ॥ ੩ ॥

ਹਰੀ ਆਪੇ (ਭਗਤਾਂ ਤੋਂ) ਭਗਤੀ ਕਰਵਾਉਂਦਾ ਹੈ ਹੇ ਮੇਰੇ ਗੋਵਿੰਦ! ਹਰੀ (ਆਪੇ) ਭਗਤਾਂ ਦੀ ਮਨ ਵਿਚ ਦੀ ਲੋਚਾ ਪੂਰੀ ਕਰਦਾ ਹੈ, ਜੀ! ਆਪੇ ਜਲ ਥਲ ਵਿਚ ਵਰਤ ਰਿਹਾ ਹੈ, ਹੇ ਮੇਰੇ ਗੋਵਿੰਦ! (ਸਾਰੇ ਆਪ) ਵਜਾਪਕ ਹੈ (ਤੇ ਕਿਸੇ ਤੋਂ) ਦੂਰ ਨਹੀਂ ਹੈ ਜੀ! ਅੰਦਰ ਬਾਹਰ (ਸਭ ਦੇ) ਹਰੀ ਆਪ ਹੈ, ਹੇ ਮੇਰੇ ਗੋਵਿੰਦ! ਹਰੀ ਆਪ (ਸਾਰੇ) ਭਰਪੂਰ ਹੋ ਰਿਹਾ ਹੈ। (ਹਾਂ) ਹਰੀ ਨੇ ਅਪਣਾ ਆਪ ਹੀ (ਸਾਰੇ) ਪਸਾਰਿਆ ਹੋਇਆ ਹੈ, ਹੇ ਮੇਰੇ ਗੋਵਿੰਦ! ਹਰੀ ਆਪ ਹੀ (ਅਪਣੇ ਪਸਰੇ ਹੋਏ ਆਪੇ ਨੂੰ ਅਪਣੀ) ਹਜ਼ੂਰੀ ਵਿਚ ਵੇਖਦਾ ਹੈ॥੩॥

ਹਰਿ ਅੰਤਰਿ ਵਾਜਾ ਪਉਣੁ ਹੈ ਮੇਰੇ ਗੋਵਿੰਦਾ ਹਰਿ ਆਪਿ ਵਜਾਏ ਤਿਉ ਵਾਜੈ ਜੀਉ ॥ ਹਰਿ ਅੰਤਰਿ ਨਾਮੁ ਨਿਧਾਨੁ ਹੈ ਮੇਰੇ ਗੋਵਿੰਦਾ ਗੁਰ ਸਬਦੀ ਹਰਿ ਪ੍ਰਭੁ ਗਾਜੈ ਜੀਉ ॥ ਆਪੇ ਸਰਣਿ ਪਵਾਇਦਾ ਮੇਰੇ ਗੋਵਿੰਦਾ ਹਰਿ ਭਗਤ ਜਨਾ ਰਾਖੁ ਲਾਜੈ ਜੀਉ ॥ ਵਡਭਾਗੀ ਮਿਲੁ ਸੰਗਤੀ ਮੇਰੇ ਗੋਵਿੰਦਾ ਜਨ ਨਾਨਕ ਨਾਮ ਸਿਧਿ ਕਾਜੈ ਜੀਉ ॥ ੪ ॥ ੪ ॥ ੩੦ ॥ ੬੮ ॥

ਹੇ ਮੇਰੇ ਗੋਵਿੰਦ! (ਸਰੀਰ ਦੇ) ਅੰਦਰ ਹਰੀ (ਤੂੰ ਆਪ ਹੀ) ਪਉਣ ਦਾ ਵਾਜਾ (ਭਾਵ ਪ੍ਰਾਣ ਕਲਾ) ਹੈਂ, ਹਰੀ ਆਪ (ਜੀਕੂੰ ਇਸ ਪ੍ਰਾਣਕਲਾ ਨੂੰ) ਵਜਾਉਂਦਾ ਹੈ ਉਸੀ ਤਰ੍ਹਾਂ (ਇਹ) ਵਜਦੀ ਹੈ। ਹੇ ਮੇਰੇ ਗੋਵਿੰਦ! ਤੇ ਹਰੀ! (ਆਪ ਹੀ ਤੂੰ) ਅੰਦਰ (ਮੇਰੇ ਹਿਰਦੇ ਵਿਚ) ਨਾਮ ਰੂਪੀ ਨਿਧੀ ਹੈਂ (ਜੋ ਅਪ੍ਰਗਟ ਹੈ, ਪਰ) ਗੁਰੂ ਦੇ ਉਪਦੇਸ਼ ਦੁਆਰਾ (ਉਹ) ਹਰੀ ਪ੍ਰਭੂ (ਰੂਪੀ ਨਿਧੀ) ਪ੍ਰਗਟ ਹੋ ਜਾਂਦੀ ਹੈ। ਹੇ ਮੇਰੇ ਗੋਵਿੰਦ! ਹਰੀ ਆਪੇ ਹਰੀ ਜਨਾਂ ਨੂੰ (ਅਪਣੀ) ਸ਼ਰਣ ਵਿਚ ਪੁਆ ਲੈਂਦਾ ਹੈ (ਤੇ ਉਨ੍ਹਾਂ ਦੀ) ਲਾਜ ਰੱਖ ਲੈਂਦਾ ਹੈ। ਹੇ ਵਡਭਾਗੀਏ! (ਉਨ੍ਹਾਂ ਦੀ) ਸੰਗਤਿ ਵਿਚ ਮਿਲ ਪਉ, (ਤੇ ਅਰਦਾਸ ਕਰ ਕਿ) ਹੇ ਮੇਰੇ ਗੋਵਿੰਦ! (ਮੈਨੂੰ ਬੀ ਨਾਮ ਮਿਲੇ ਜੋ) ਨਾਮੁ ਦੁਆਰਾ ਕਾਰਜ ਸਿੱਧੀ ਪ੍ਰਾਪਤ ਹੁੰਦੀ ਹੈ, ਨਾਨਕ ਦਾਸ (ਜੀ ਇਹ ਮਤਿ ਦੇਂਦੇ ਹਨ)॥੪॥੪॥੩੦॥੬੮॥

**ਵਜਾਖਜਾ-** ਇਸ ਸ਼ਬਦ ਵਿਚ ਗਜਾਨੀ ਦੀ ਬ੍ਰਹਮ ਦ੍ਰਿਸ਼ਟੀ ਹੈ ਜੋ ਗਜਾਨ ਮਾਤ੍ਰ ਨਾਲ ਨਹੀਂ ਪਰ ਪ੍ਰੇਮ ਵਿਚ ਡੁਲ੍ਹ ਡੁਲ੍ਹ ਪੈਂਦਿਆਂ ਉਸ ਦੀ ਉਸਤਤੀ ਦੇ ਭਾਵ ਲੈਕੇ ਵਿਸਮਾਦ ਹੋ ਰਹੀ ਹੈ। ਇਸ ਮਾਨੁਖ ਦੀ ਇਕ ਦੇਹ ਹੈ, ਇਕ ਅੰਦਰ ਮਨ ਹੈ, ਜੀਵ ਕਲਾ ਹੈ, ਇਕ ਆਤਮ ਵਸਤੂ ਹੈ। ਸਭ ਭੋਗਾ ਦੀ ਭੋਗਣਹਾਰ ਦੇਹ ਹੈ, ਪਰ ਮਨ ਨਾ ਹੋਵੇ ਤਾਂ ਦੇਹ ਕੁਛ ਨਹੀਂ ਕਰ ਸਕਦੀ। ਮਨ ਨੂੰ ਜੀਵਨ ਸੱਤਾ ਆਤਮਾ ਤੋਂ ਮਿਲਦੀ ਹੈ। ਸੋ ਭੋਗਣਹਾਰ ਆਤਮਾ ਹੋਈ, ਇਹ ਆਤਮਾ ਇਸ ਬਾਹਰਲੇ ਪਾਸੇ ਮਨ ਨੂੰ ਸੱਤਾ ਦੇ ਰਹੀ ਹੈ, ਅੰਦਰਲੇ ਪਾਸੇ ਇਹ ਪਰਮਾਤਮਾ ਨਾਲ ਮਿਲ ਰਹੀ ਹੈ, ਜੋ ਇਸ ਦਾ ਮੂਲ ਹੈ। ਤਾਤੇ ਆਪ ਦੀ ਦ੍ਰਿਸ਼ਟੀ ਪਹਿਲੇ ਸਾਰਿਆਂ ਤੋਂ ਉੱਠਕੇ ਪਰਮਾਤਮਾ ਵਿਚ ਜਾ ਟਿਕੀ ਹੈ, ਕਿਉਂਕਿ ਉਸ ਦੇ ਸਾਖਜਾਤਕਾਰ ਵਿਚ ਵੱਸਦੇ ਹਨ। ਇਸ ਲਈ ਆਪ ਸਰਬ ਭੋਗਤਾ ਉਸ ਨੂੰ ਕਹਿ ਰਹੇ ਹਨ, ਪਰ ਮਤਾ ਭੁਲੇਖਾ ਲਗ ਜਾਵੇ ਕਿ ਜਿਵੇਂ ਮੋਹ ਮਾਇਆ ਵਿਚ ਫਾਥਾ ਅਗਜਾਨੀ ਭੋਗ ਭੋਗਦਾ ਤੇ ਰਸ ਮਾਣਦਾ ਹੈ ਗੁਰੂ ਜੀ ਦਾ ਚੋਜੀ ਗੋਬਿੰਦ ਬੀ ਉਸ ਤਰ੍ਹਾਂ ਦਾ ਭੋਗੀ ਹੈ, ਇਸ ਲਈ ਫੁਰਮਾਉਂਦੇ ਹਨ ਕਿ 'ਹਰਿ ਸੁਜਾਣੁ ਨ ਭੁਲਈ ......' ਫੇਰ ਦੱਸਦੇ ਹਨ ਕਿ ਓਹੀ ਸਤਿਗੁਰੂ ਹੈ, ਜੋ ਭੋਗਾਂ ਰਸਾਂ ਤੋਂ ਛੁਡਾਉਂਦਾ ਹੈ। ਜਿਸ ਨੂੰ 'ਸਭ ਘਟ ਭੋਗਦਾ' ਕਿਹਾ ਸੀ ਉਸੇ ਨੂੰ 'ਜੋਗੀ' ਕਹਿੰਦੇ ਹਨ। ਜੋਗੀ ਪਦ ਦੇ ਆਮ ਅਰਥ ਸਦਾ ਬੈਰਾਗੀ ਦੇ ਹਨ ਜੋ ਘਰ ਬਾਰ ਛੱਡ ਕੇ ਬਨੀਂ ਜਾ ਬਸੇ, ਕਿਸੇ ਮੋਹ ਮਾਇਆ ਵਿਚ ਨਾ ਫਸੇ, ਏਥੇ ਜੋਗੀ ਦੇ ਅਰਥ ਅਤੀਤ ਤੇ ਨਿਰਬਾਣ ਦੇ ਹਨ। ਸੋ ਉਹ ਹਰੀ ਅਤੀਤ ਤੇ ਨਿਰਬਾਣ ਹੈ। ਜਗਤ ਰਚਨਾਂ ਨੂੰ ਫੇਰ ਉਸ ਦਾ ਕੌਤਕ ਦੱਸਦੇ ਹਨ, ਕੌਤਕ ਕਿਉਂ ਕਰਦਾ ਹੈ ਇਸ ਦਾ ਉੱਤਰ ਚੋਜੀ ਪਦ ਵਿਚ ਹੈ ਕਿ ਇਹ ਅਚਰਜ ਰੂਪ ਹੈ, ਵਰਣਨ ਨਹੀਂ ਹੋ ਸਕਦਾ।

ਆਪਹਿ ਕਉਤਕ ਕਰੈ ਅਨਦ ਚੋਜ॥ ਆਪਹਿ ਰਸ ਭੋਗਨ ਨਿਰਜੋਗ॥

(ਗਉੜੀ ਮਹਲਾ ੫ ਸੁਖਮਨੀ, ੨੧-੮)

ਇਹ ਦ੍ਰਿਸ਼ਟੀ ਪਾਕੇ ਫੇਰ ਅਪਣੇ ਤਾਤਪਰਜ ਤੇ ਆਉਂਦੇ ਹਨ ਕਿ ਇਸ ਖੇਲ ਵਿਚ ਭਗਤ ਬੀ ਉਸੇ ਦਾ ਕਉਤਕ ਹਨ। ਇਨ੍ਹਾਂ ਭਗਤਾਂ ਨੂੰ ਬੀ ਭੋਗ ਦੀ ਲੋੜ ਹੈ, ਉਹ ਹੈ ਨਾਮ ਅਭਜਾਸ। ਓਹ ਹਰੀ ਤੋਂ ਇਹੋ ਕੁਛ ਮੰਗਦੇ ਹਨ, ਉਹਨਾਂ ਦੀ ਇਹ ਲੋਚਾ ਆਪ ਪੂਰਨ ਕਰਦਾ ਹੈ ਤੇ ਉਹਨਾਂ ਦੀ ਲਾਜ ਰੱਖਦਾ ਹੈ। ਕਿਉਂਕਿ ਉਹ ਆਪ ਜਪਦੇ ਹਨ ਤੇ ਜਗਤ ਨੂੰ ਰਾਹੇ ਪਾਉਂਦੇ ਹਨ, ਇਸ ਕਰਕੇ ਉਹਨਾ ਨੂੰ ਮੁਸ਼ਕਲਾ ਪੇਸ਼ ਆਉਂਦੀਆਂ ਹਨ; ਮੁਸ਼ਕਲਾਂ ਵੇਲੇ ਆਪ ਸਹਾਈ ਹੋ ਕੇ ਰਖਜਾ ਕਰਦਾ ਹੈ। ਸਾਰੇ ਦਾ ਸਾਰ ਸਿੱਧਾਂਤ ਫੁਰਮਾਉਂਦੇ ਹਨ ਕਿ ਭਗਤਾਂ ਦੀ ਸੰਗਤ ਨੂੰ ਮਿਲ, ਨਾਮ ਜਪ, ਇਹ 'ਨਾਮ ਜਪ ਕਾਰਜ ਸਿਧੀ ਹੈ। ਇਹ ਤੈਨੂੰ ਸਫਲਤਾ ਤੇ 'ਈਸ਼੍ਵਰ ਪ੍ਰਾਪਤੀ' ਤੇ ਲੈ ਜਾਏਗੀ।

**ਨਿਰੁਕ੍ਤ-** ਚੋਜ- (ਪ੍ਰਾ:, ਖੋਜ=ਅਦਭੁਤ। ਪੰਜਾਬੀ, ਚੋਜ=ਐਸਾ ਕੰਮ ਜੋ ਹੈਰਾਨ ਕਰੇ, ਕੌਤਕ, ਖੇਲ) ਅਸਚਰਜ ਜਨਕ ਕੰਮ। ਖੇਲ, ਕੌਤਕ।

ਚੋਜੀ- ਜੋ ਅਸਚਰਜ ਜਨਕ ਕੰਮ ਕਰੇ, ਕੌਤਕੀ। ਮਨਮਰਜ਼ੀ ਦੇ ਕੰਮ ਕਰਨ ਵਾਲਾ।

ਕਾਨ੍ਹ- (ਸੰਸ:, ਕ੍ਰਿਖਣ:। ਪ੍ਰਾ: ਕਣ੍ਹ। ਪੰਜਾਬੀ, ਕਾਹਨ। ਕਾਨ੍ਹ) ਕਨ੍ਹੱਯਾ। ਸ੍ਰੀ ਕ੍ਰਿਸ਼ਨ ਜੀ ਨੂੰ ਕਰਤਾਰ ਤੋਂ ਉਪਾਇਆ ਗਿਆ ਦੱਸ ਰਹੇ ਹਨ।

ਗੋਪੀ- ਗੁਆਲਨ।

ਨਗਨ- (ਸੰਸ:, ਨਗਨ:) ਨੰਗਾ। ਬਸਤ੍ਰ ਹੀਨ।

ਨੰਗ ਨੰਗੀ- ('ਨੰਗ ਨੰਗੀ' ਪਦ ਹੋ ਸਕਦਾ ਹੈ 'ਨਗਨਾਂਗੀ' ਤੋਂ ਬਣਿਆ ਹੋਵੇ=ਨੰਗੇ ਅੰਗਾ ਵਾਲਾ) ਨੰਗਾ ਮੁਨੰਗਾ। ਲੱਜਾ ਹੀਨ।

(ਅ) ਜੋ ਕਪੜਾ ਬੀ ਨਾ ਖ਼ਰੀਦ ਕੇ ਪਹਿਨ ਸਕਦਾ ਹੋਵੇ, ਭਾਵ ਕੰਗਾਲ।

(੨) (ਫਾ:, ਨਗ=ਸ਼ਰਮ। ਨੰਗੀਨ=ਬੇ-ਸ਼ਰਮ, ਬੇ-ਹਯਾ) 'ਨੰਗ ਨੰਗੀਨ' ਤੋਂ ਮੁਰਾਦ ਸ਼ਰਮ ਨਾਲ ਸ਼ਰਮਿੰਦਾ ਬੀ ਲੈਂਦੇ ਹਨ।

**ਵਾਜਾ ਪਉਣੁ-** ਪਉਣ ਦਾ ਵਾਜਾ, ਸੁਆਸ ਯਾ ਪ੍ਰਾਣਾਂ ਦੇ ਚੱਲਣ ਦਾ ਸਾਮਾਨ। ਪ੍ਰਾਣਕਲਾ, ਇਹ ਪ੍ਰਾਣਕਲਾ ਅਪਣੇ ਆਪ ਵਿਚ ਜੀਵਤ ਨਹੀਂ, ਇਸ ਨੂੰ ਅੰਦਰ ਬੈਠਾ ਆਤਮਾ ਚਲਾ ਰਿਹਾ ਹੈ। ਜੀਵਨ ਪ੍ਰਾਣਕਲਾ ਦੇ ਆਸਰੇ ਹੈ, ਪਰ ਪ੍ਰਾਣਕਲਾ ਨੂੰ ਆਪ ਚਲਾਉਂਦਾ ਹੈ ਸੋ ਉਹ ਆਤਮਾ ਦੇ ਆਸਰੇ ਹੈ। **ਗਾਜੈ-** ਗਜਦਾ ਹੈ, ਪ੍ਰਗਟ ਹੁੰਦਾ ਹੈ।

**ਸਿਧਿ ਕਾਜੈ-** (ਕਾਜੈ=ਕਾਰਯ ਦੀ+ਸਿੱਧੀ) ਕਾਰਯ ਦੀ ਸਿਧੀ। ਕਿਸੇ ਕੰਮ ਦੀ ਕਾਮਯਾਬੀ।

## [ਗਉੜੀ ਮਾਝ ਮਹਲਾ ੪, ਚਉਪਦਾ-੬੯]

| ਮੂਲ | ਅਰਥ |
|---|---|
| **ਗਉੜੀ ਮਾਝ ਮਹਲਾ ੪ ॥** | |
| **ਮੈ ਹਰਿ ਨਾਮੈ ਹਰਿ ਬਿਰਹੁ ਲਗਾਈ ਜੀਉ ॥ ਮੇਰਾ ਹਰਿ ਪ੍ਰਭੁ ਮਿਤੁ ਮਿਲੈ ਸੁਖੁ ਪਾਈ ਜੀਉ ॥ ਹਰਿ ਪ੍ਰਭੁ ਦੇਖਿ ਜੀਵਾ ਮੇਰੀ ਮਾਈ ਜੀਉ ॥ ਮੇਰਾ ਨਾਮੁ ਸਖਾ ਹਰਿ ਭਾਈ ਜੀਉ ॥੧॥** | ਹੇ ਮੇਰੀ ਮਾਈ! ਮੇਰਾ ਹਰੀ ਪ੍ਰਭੂ ਮਿਤ੍ਰ (ਮੈਨੂੰ) ਮਿਲੇ (ਤਾਂ ਮੈਂ) ਸੁਖੀ ਹੋ ਜਾਵਾਂ, ਜੀ! ਤੇ ਹਰੀ ਪ੍ਰਭੂ ਨੂੰ ਦੇਖ (ਦੇਖ) ਕੇ ਜੀਉ ਜੀਉ ਪਵਾਂ, ਜੀ! ਹਰੀ (ਪ੍ਰਭੂ) ਨੇ ਮੈਨੂੰ ਹਰੀ ਨਾਮ ਦੀ ਪ੍ਰੀਤੀ (ਇਸੇ ਪ੍ਰਾਪਤੀ ਲਈ ਹੀ) ਲਾ ਦਿੱਤੀ ਹੈ, (ਸੋ ਹੁਣ) ਹਰੀ ਦਾ ਨਾਮ ਹੀ ਮੇਰਾ ਮਿਤ੍ਰ ਤੇ ਭ੍ਰਾਤਾ (ਬਣ ਗਿਆ) ਹੈ ਜੀ! ॥੧॥ |
| **ਗੁਣ ਗਾਵਹੁ ਸੰਤ ਜੀਉ ਮੇਰੇ ਹਰਿ ਪ੍ਰਭ ਕੇਰੇ ਜੀਉ ॥ ਜਪਿ ਗੁਰਮੁਖਿ ਨਾਮੁ ਜੀਉ ਭਾਗ ਵਡੇਰੇ ਜੀਉ ॥ ਹਰਿ ਹਰਿ ਨਾਮੁ ਜੀਉ ਪ੍ਰਾਨ ਹਰਿ ਮੇਰੇ ਜੀਉ ॥ ਫਿਰਿ ਬਹੁੜਿ ਨ ਭਵਜਲ ਫੇਰੇ ਜੀਉ ॥ ੨ ॥** | (ਤਾਂਤੇ) ਹੇ ਸੰਤੋ ਜੀ! ਮੇਰੇ ਹਰੀ ਪ੍ਰਭੂ ਦੇ ਗੁਣ (ਤੁਸੀਂ ਬੀ) ਗਾਵੋ ਜੀ, (ਹਾਂ ਗੁਣ ਗਾਇਣ ਦੇ ਨਾਲ) ਗੁਰੂ ਦੁਆਰਾ ਨਾਮ (ਬੀ) ਜਪੋ, ਜੀ! (ਤੁਹਾਡੇ) ਭਾਗ ਬੀ ਵਡੇਰੇ ਹੋ ਜਾਣ। (ਜਿਵੇਂ) ਜੀਓ! ਹਰੀ ਹਰਿ ਦਾ 'ਹਰੀ ਨਾਮ' ਮੇਰੇ ਪ੍ਰਾਣ ਬਣ ਗਿਆ ਹੈ, ਜੀ! (ਤਿਵੇਂ ਤੁਹਾਡਾ ਬੀ ਬਣ ਜਾਵੇ, ਤਾਂ ਜੋ) ਫੇਰ ਮੁੜਕੇ (ਤੁਹਾਨੂੰ) ਭਉਜਲ ਵਿਚ ਫੇਰੇ ਨਾ ਪੈਣ॥੨॥ |
| **ਕਿਉ ਹਰਿ ਪ੍ਰਭ ਵੇਖਾ ਮੇਰੈ ਮਨਿ ਤਨਿ ਚਾਉ ਜੀਉ ॥ ਹਰਿ ਮੇਲਹੁ ਸੰਤ ਜੀਉ ਮਨਿ ਲਗਾ ਭਾਉ ਜੀਉ ॥ ਗੁਰ ਸਬਦੀ ਪਾਈਐ ਹਰਿ ਪ੍ਰੀਤਮ ਰਾਉ ਜੀਉ ॥ ਵਡਭਾਗੀ ਜਪਿ ਨਾਉ ਜੀਉ ॥ ੩ ॥** | ਜੀਓ ਜੀ! ਮੇਰੇ ਮਨ ਤੇ ਤਨ ਵਿਚ ਚਾਉ (ਹੁੰਦਾ ਸੀ* ਕਿ) ਹਰੀ ਪ੍ਰਭੂ ਨੂੰ ਕਿਵੇਂ ਵੇਖਾਂ। ਮਨ ਵਿਚ (ਜਦ ਇਸ ਤਰ੍ਹਾਂ ਦਾ) ਪ੍ਰੇਮ ਲੱਗ ਗਿਆ (ਤਾਂ ਮੈਂ ਗੁਰੂ ਅੱਗੇ ਅਰਦਾਸ ਕੀਤੀ ਕਿ) ਹੇ ਸੰਤ ਜੀ! ਮੈਨੂੰ ਹਰੀ ਮਿਲਾ ਦਿਓ। (ਗੁਰੂ ਨੇ ਦੱਸਿਆ ਕਿ) ਪ੍ਰੀਤਮ ਰਾਉ ਹਰੀ ਗੁਰੂ ਦੇ ਸ਼ਬਦ ਦੁਆਰਾ ਪਾਈਦਾ ਹੈ, (ਸੋ) ਨਾਮ ਨੂੰ ਜਪ (ਤੂੰ) (ਵਡਭਾਗੀ=) ਵਡੇ ਭਾਗਾਂ ਵਾਲਾ ਹੋ ਜਾਏਂਗਾ॥੩॥ |

* ਅਖੀਰਲੀ ਤੋਂ ਪਹਿਲੀ ਸਤਰ 'ਨਾਮੁ ਸਦਾ ਪਰਗਾਸਾ ਜੀਉ' ਤੋਂ ਪਤਾ ਚਲਦਾ ਹੈ ਕਿ ਏਥੇ ਅਪਣੀ ਪਹਿਲੀ ਪ੍ਰੇਮ ਅਭਿਲਾਖ ਦੀ ਅਵਸਥਾ ਦੱਸਣ ਲਗੇ ਹਨ।

ਮੇਰੈ ਮਨਿ ਤਨਿ ਵਡੜੀ ਗੋਵਿੰਦ ਪ੍ਰਭ ਆਸਾ ਜੀਉ ॥ ਹਰਿ ਮੇਲਹੁ ਸੰਤ ਜੀਉ ਗੋਵਿਦ ਪ੍ਰਭ ਪਾਸਾ ਜੀਉ ॥ ਸਤਿਗੁਰ ਮਤਿ ਨਾਮੁ ਸਦਾ ਪਰਗਾਸਾ ਜੀਉ ॥ ਜਨ ਨਾਨਕ ਪੂਰਿਅੜੀ ਮਨਿ ਆਸਾ ਜੀਉ ॥ ੪ ॥ ੫ ॥ ੩੧ ॥੬੯॥

(ਮੈਂ ਬਿਨੇ ਕੀਤੀ ਕਿ) ਮੇਰੇ ਮਨ ਤੇ ਤਨ ਵਿਚ ਗੋਵਿੰਦ ਪ੍ਰਭੂ ਦੇ (ਮਿਲਨੇ ਦੀ) ਬੜੀ ਆਸਾ (ਲੱਗ ਰਹੀ ਹੈ); ਹੇ ਸੰਤੋ ਜੀਉ! ਯਾ ਤਾਂ ਹਰੀ ਮੈਨੂੰ ਮੇਲ ਦਿਓ (ਯਾ ਮੈਨੂੰ) ਗੋਬਿੰਦ ਪ੍ਰਭੂ ਦੇ ਪਾਸ (ਪੁਚਾ ਦਿਓ)। (ਮੇਰੀ ਬਿਨੈ ਪਰ) ਸਤਿਗੁਰੂ ਨੇ (ਮੇਰੀ) ਮਤਿ ਵਿਚ ਸਦਾ ਹੀ ਨਾਮ ਦਾ ਪ੍ਰਕਾਸ਼ ਕੀਤਾ, ਜੀ! ਨਾਨਕ ਦਾਸ (ਦੱਸਦਾ ਹੈ ਕਿ ਇਸੇ ਨਾਮ ਨਾਲ ਹੀ) ਮੇਰੇ ਮਨ ਵਿਚ (ਜੋ ਹਰੀ ਮਿਲਾਪ ਦੀ) ਆਸਾ ਸੀ ਪੂਰਨ ਹੋ ਗਈ॥੪॥੫॥੩੧॥੬੯॥

**ਵਯਾਖਯਾ**– ਇਸ ਸ਼ਬਦ ਵਿਚ ਗੁਹਜ ਭਾਵ ਨਾਮ ਦੀ ਅਮਿਤ ਮਹਿਮਾ ਦਾ ਹੈ ਕਿ ਮੇਰੇ ਮਨ ਵਿਚ ਜੋ ਨਾਮ ਨਾਲ ਬਿਰਹਾ ਹੈ, ਸਿੱਕ ਭਰੀ ਪਯਾਰ ਦੀ ਖਿੱਚ ਹੈ, ਇਹ ਮੇਰਾ ਸਾਧਨ ਯਾ ਕਰਮ ਮਾਤ੍ਰ ਨਹੀਂ, ਇਹ ਹਰੀ ਨੇ ਮੇਰੇ ਅੰਦਰ ਬਿਰਹ-ਵੇਦਨਾ ਲਾਈ ਹੈ। ਮੈਂ ਤਾਂ 'ਹਰੀ ਪ੍ਰਭੂ ਦਾ ਮਿਲਾਪ ਮੰਗਿਆ ਸੀ ਪਰ ਮਿਲੀ ਹਰੀ ਨਾਮ ਦੀ ਪ੍ਰੀਤਿ-ਵੇਦਨਾ। ਪਰ ਗੁਰੂ ਨੇ ਦੱਸਿਆ ਕਿ -'ਗੁਰ ਸਬਦੀ ਪਾਈਐ ਹਰਿ ਪ੍ਰੀਤਮ ਰਾਉ ਜੀਉ॥' ਫੇਰ ਜਦ ਜਦ ਮੈਂ ਪੁੱਛਿਆ, ਗੁਰੂ ਨੇ ਇਹੋ ਗਲ ਕੀਤੀ ਕਿ ਮੇਰੀ ਮਤਿ ਵਿਚ ਨਾਮ ਦਾ ਪ੍ਰਕਾਸ਼ ਵੱਧ ਤੋਂ ਵੱਧ ਕੀਤਾ, ਇਸੇ ਨਾਮ ਚਾਨਣ ਨਾਲ ਮੇਰੀ ਆਸ ਪੂਰੀ ਹੋ ਗਈ ... ਪੂਰਿਅੜੀ ਮਨਿ ਆਸਾ ਜੀਉ'। ਮਨ ਵਿਚ ਆਸਾ ਕੀਹ ਸੀ ਜੋ ਪੂਰਨ ਹੋਈ? 'ਮੇਰਾ ਹਰਿ ਪ੍ਰਭੁ ਮਿਤੁ ਮਿਲੈ ਸੁਖੁ ਪਾਈ ਜੀਉ॥' ਓਹ ਆਸ ਪੂਰੀ ਹੋਈ ਭਾਵ ਨਾਮ ਦੇ ਪ੍ਰੇਮ ਤੇ ਪ੍ਰਕਾਸ਼ ਨੇ ਹਰੀ ਮਿਲਾ ਦਿਤਾ।

## [ਗਉੜੀ ਮਾਝ ਮਹਲਾ ੪, ਚਉਪਦਾ-੭੦]

**ਪ੍ਰਾਕ੍ਥਨ**– ਆਮ ਸਾਧਕ ਨਾਮ ਨੂੰ ਸਾਧਨ ਮਾਤ੍ਰ ਸਮਝਦੇ ਹਨ, ਸ੍ਰੀ ਗੁਰੂ ਜੀ ਨਾਮ ਦੀ ਪ੍ਰੀਤਿ ਤੇ ਹਰੀ ਦੀ ਪ੍ਰੀਤਿ ਨੂੰ ਤੁੱਲਤਾ ਦੇ ਰਹੇ ਹਨ। ਜਿਵੇਂ ਹਰੀ ਨੂੰ ਪ੍ਰੀਤਮ ਕਹਿੰਦੇ ਹਨ ਤਿਵੇਂ ਨਾਮ ਨੂੰ ਬੀ ਕਹਿੰਦੇ ਹਨ। ਜਿਵੇਂ ਹਰੀ ਪ੍ਰਾਪਤੀ ਦੀ ਸਿੱਕ ਹੈ ਤਿਵੇਂ ਨਾਮ ਦੀ ਸਿੱਕ ਦੱਸਦੇ ਹਨ। ਨਾਮ ਵਿਚ ਆਪ ਦੁਇ ਭਾਵ ਦੇਖਦੇ, ਕਾਰਜ ਤੇ ਕਾਰਜ ਦੀ ਸਿਧੀ ਦੱਸ ਰਹੇ ਹਨ, ਜੈਸੇ ਕਿ ਪਿਛਲੇਰੇ ਸ਼ਬਦ (੬੮) ਦੇ ਅਖ਼ੀਰ ਵਿਚ ਕਿਹਾ ਸੀ:- 'ਜਨ ਨਾਨਕ ਨਾਮ ਸਿਧਿ ਕਾਜੈ ਜੀਉ॥' ਅਰਥਾਤ ਨਾਮ ਵਿਚ ਕਾਰਯ ਦੀ ਸਿੱਧੀ ਵੱਸਦੀ ਹੈ। ਹੁਣ ਅਗਲੇ ਸ਼ਬਦ ਵਿਚ ਬੀ ਹਰੀ ਤੇ ਹਰੀ ਨਾਮ ਦੇ ਬਿਰਹੇ ਤੋਂ ਪ੍ਰਾਪਤੀ ਨੂੰ ਉਸੇ ਚਲੇ ਆ ਰਹੇ ਡੁਲ੍ਹ ਡੁਲ੍ਹ ਪੈਂਦੇ ਪ੍ਰੇਮ ਭਾਵ ਵਿਚ ਵਰਣਨ ਕਰਦੇ ਹਨ।

**ਮੂਲ**

**ਗਉੜੀ ਮਾਝ ਮਹਲਾ ੪ ॥**

ਮੇਰਾ ਬਿਰਹੀ ਨਾਮੁ ਮਿਲੈ ਤਾ ਜੀਵਾ ਜੀਉ ॥ ਮਨ ਅੰਦਰਿ ਅੰਮ੍ਰਿਤੁ ਗੁਰਮਤਿ ਹਰਿ ਲੀਵਾ ਜੀਉ ॥ ਮਨੁ ਹਰਿ ਰੰਗਿ ਰਤੜਾ ਹਰਿ ਰਸੁ ਸਦਾ ਪੀਵਾ ਜੀਉ ॥ ਹਰਿ ਪਾਇਅੜਾ ਮਨਿ ਜੀਵਾ ਜੀਉ ॥ ੧ ॥

**ਅਰਥ**

ਜੀਓ ਜੀ! (ਹੁਣ ਅਵਸਥਾ ਇਹ ਹੈ ਕਿ) ਮੇਰਾ ਪ੍ਰੀਤਮ ਨਾਮ (ਮੈਨੂੰ) ਮਿਲਿਆ ਰਹੇ ਤਾਂ (ਮੈਂ) ਜੀਉਂਦਾ ਹਾਂ, (ਕਿਉਂਕਿ ਜੀਵਾਲਣਹਾਰ ਜੋ) ਹਰੀ ਰੂਪ ਅੰਮ੍ਰਿਤ ਹੈ ਉਹ ਮਨ ਦੇ ਅੰਦਰ (ਹੀ ਸੀ, ਉਸਨੂੰ ਮੈਂ ਹੁਣ) ਗੁਰੂ ਦੀ ਮਤਿ ਦੁਆਰਾ (ਭਾਵ ਨਾਮ ਦੁਆਰਾ) ਲੈ ਰਿਹਾ ਹਾਂ। (ਸੋ ਮੇਰਾ) ਮਨ ਹਰੀ ਦੇ ਰੰਗ ਵਿਚ ਰੱਤਾ ਰਹਿੰਦਾ ਹੈ, ਤੇ ਮੈਂ ਸਦਾ ਹਰੀ ਦਾ (ਮਿਲਾਪ-) ਰਸ ਪੀਂਦਾ ਰਹਿੰਦਾ ਹਾਂ। (ਐਉਂ ਮੈਂ) ਹਰੀ ਨੂੰ ਮਨ ਵਿਚ (ਹੀ) ਪ੍ਰਾਪਤ ਕਰ ਲਿਆ ਹੈ (ਸੋ ਮੈਂ) ਜੀਉ

| | |
|---|---|
| | ਰਿਹਾ ਹਾਂ*॥੧॥ |
| ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਬਾਣੁ ਜੀਉ ॥ ਮੇਰਾ ਪ੍ਰੀਤਮੁ ਮਿਤ੍ਰੁ ਹਰਿ ਪੁਰਖੁ ਸੁਜਾਣੁ ਜੀਉ ॥ ਗੁਰੁ ਮੇਲੇ ਸੰਤ ਹਰਿ ਸੁਘੜੁ ਸੁਜਾਣੁ ਜੀਉ ॥ ਹਉ ਨਾਮ ਵਿਟਹੁ ਕੁਰਬਾਣੁ ਜੀਉ ॥ ੨ ॥ | ਮੇਰੇ ਮਨ ਤੇ ਤਨ ਵਿਚ ਹਰੀ ਦੇ ਪ੍ਰੇਮ ਦਾ ਤੀਰ ਲੱਗ ਗਿਆ ਸੀ (ਕਿ) ਹਰੀ ਸੁਜਾਣ ਪੁਰਖ (ਜੋ) ਮੇਰਾ ਪਿਆਰਾ ਮਿਤ੍ਰ ਹੈ (ਕਿਵੇਂ ਮਿਲੇ?) ਜੀਉ! (ਉਹ) ਸੁਘੜ ਸੁਜਾਣ ਹਰੀ (ਮੈਨੂੰ) ਸੰਤਾਂ ਨੇ (ਅਰਥਾਤ) ਗੁਰੂ ਨੇ ਮੇਲ ਦਿੱਤੇ। (ਕੀਕੂੰ? ਉੱਤਰ:) (ਗੁਰੂ ਨੇ ਨਾਮ ਦੁਆਰਾ ਹਰੀ ਮੇਲੇ ਸਨ, ਇਸ ਲਈ) ਮੈਂ (ਹਰੀ-) ਨਾਮ ਤੋਂ ਸਦਕੇ ਹਾਂ, ਜੀਉ॥੨॥ |
| ਹਉ ਹਰਿ ਹਰਿ ਸਜਣੁ ਹਰਿ ਮੀਤੁ ਦਸਾਈ ਜੀਉ ॥ ਹਰਿ ਦਸਹੁ ਸੰਤਹੁ ਜੀ ਹਰਿ ਖੋਜੁ ਪਵਾਈ ਜੀਉ ॥ ਸਤਿਗੁਰੁ ਤੁਠੜਾ ਦਸੇ ਹਰਿ ਪਾਈ ਜੀਉ ॥ ਹਰਿ ਨਾਮੇ ਨਾਮਿ ਸਮਾਈ ਜੀਉ ॥੩॥ | (ਸੋ ਮੈਂ ਜਦ ਜਦ) ਹਰੀ ਦੀ ਖੋਜ ਪੁਆਈ (ਭਾਵ ਪੁੱਛ ਭਾਲ ਕੀਤੀ ਕਿ ਹੇ) ਹਰੀ ਦੇ ਸੰਤੋ! ਮੈਨੂੰ ਹਰੀ ਦੱਸੋ (ਭਾਵ ਦਿਖਾਓ, ਹਾਂ ਸੰਤੋ!) ਮੈਂ ਆਪ ਤੋਂ ਹਰੀ ਮਿਤ੍ਰ, ਹਰੀ ਹਰ ਸੱਜਣ ਦੀ ਪੁਛ ਭਾਲ ਕਰ ਰਿਹਾ ਹਾਂ। (ਤਦ ਤਦ) ਸਤਿਗੁਰੂ ਤ੍ਰੁੱਠਿਆ (ਤੇ ਮੈਨੂੰ) ਦੱਸਿਆ (ਕਿ ਭਾਈ!) ਹਰੀ ਨੂੰ (ਐਉਂ) ਪਾਈਦਾ ਹੈ:- (ਕਿ) ਹਰੀ ਦੇ ਨਾਮ ਦੁਆਰਾ ਹਰੀ ਵਿਚ ਸਮਾ ਜਾਈਦਾ ਹੈ॥੩॥ |
| ਮੈ ਵੇਦਨ ਪ੍ਰੇਮੁ ਹਰਿ ਬਿਰਹੁ ਲਗਾਈ ਜੀਉ ॥ ਗੁਰ ਸਰਧਾ ਪੂਰਿ ਅੰਮ੍ਰਿਤੁ ਮੁਖਿ ਪਾਈ ਜੀਉ ॥ ਹਰਿ ਹੋਹੁ ਦਇਆਲੁ ਹਰਿ ਨਾਮੁ ਧਿਆਈ ਜੀਉ॥ ਜਨ ਨਾਨਕ ਹਰਿ ਰਸੁ ਪਾਈ ਜੀਉ ॥ ੪ ॥ ੬ ॥ ੨੦ ॥ ੧੮ ॥ ੩੨ ॥੭੦॥ | (ਸੋ ਸਾਰੀ ਗੱਲ ਐਉਂ ਸੰਖੇਪ ਵਿਚ ਹੈ ਕਿ ਪਹਿਲੋਂ) ਮੈਨੂੰ ਹਰੀ ਦੇ ਵਿਛੋੜੇ ਨੇ ਪ੍ਰੇਮ ਦੀ ਪੀੜਾ ਲਾਈ ਸੀ, ਜੀ! ਫੇਰ ਗੁਰੂ ਸ਼ਰਧਾ ਪੂਰਨ ਵਾਲੇ ਨੇ (ਨਾਮ) ਅੰਮ੍ਰਿਤ (ਦੀ ਬੂੰਦ ਮੇਰੇ) ਮੂੰਹ ਵਿਚ ਪਾ ਦਿੱਤੀ, (ਹੁਣ) ਮੇਰੀ ਇਸ ਨਾਮ ਧਿਆਈ❖ ਉਤੇ ਹਰੀ ਦਿਆਲ ਹੋ ਗਏ ਹਨ। (ਉਨ੍ਹਾਂ ਦੀ ਪ੍ਰਾਪਤੀ ਦਾ) ਰਸ (ਮੈਨੂੰ) ਮਿਲ ਰਿਹਾ ਹੈ, (ਦਸਦੇ ਹਨ) ਦਾਸ ਨਾਨਕ (ਜੀ)॥੪॥੬॥੨੦॥੧੮॥੩੨॥੭੦॥ |

**ਨਿਰੁਕ੍ਤ**- ਬਿਰਹੀ- ਬਿਰਹੋਂ ਵਾਲਾ। ਵਿਛੁੜਿਆ ਹੋਇਆ।
(੨) ਜਿਸ ਲਈ ਅਪਣੇ ਅੰਦਰ ਮਿਲਨ ਦੀ ਸਿੱਕ ਹੋਵੇ। (੩) ਪਿਆਰਾ।
ਵੇਦਨ- ਪੀੜਾ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੭੧ (ੳ)]

## ਮਹਲਾ ੫ ਰਾਗੁ ਗਉੜੀ ਗੁਆਰੇਰੀ ਚਉਪਦੇ

## ੧ੴ ਸਤਿਗੁਰ ਪ੍ਰਸਾਦਿ॥

| ਮੂਲ | ਅਰਥ |
|---|---|
| ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ॥ | (ਪ੍ਰਸ਼ਨ:-) ਹੇ ਮੇਰੇ ਭਾਈ! (ਅਸਲੀ) ਸੁਖ ਕਿਸ ਤਰ੍ਹਾਂ ਨਾਲ |

* ਪਹਿਲੀ ਤੁਕ ਵਿਚ ਪਜਾਰੇ ਨਾਮ ਦੀ ਪ੍ਰਾਪਤੀ ਨੂੰ ਜੀਵਨ ਕਿਹਾ ਸੀ, ਏਸ ਅੰਤਲੀ ਤੁਕ ਵਿਚ 'ਹਰਿ ਪਾਇਅੜਾ' ਨੂੰ ਜੀਵਨ ਕਿਹਾ ਹੈ। ਨਾਮ ਤੇ ਹਰੀ ਨੂੰ ਤੁੱਲਤਾ ਨਾਲ ਤੱਕ ਰਹੇ ਹਨ। ਅੱਗੇ ਹੁਣ ਪਹਿਲੀ ਅਵਸਥਾ ਵਰਣਨ ਕਰਦੇ ਹਨ ਜੋ ਸਤਿਗੁਰ ਤੁੱਠੜਾ ਆਦਿ ਪਦਾਂ ਤੋਂ ਸਪਸ਼ਟ ਹੋ ਜਾਂਦੀ ਹੈ।

❖ ਨਾਮ ਅਰਾਧਨਾ।

| | |
|---|---|
| ਕਿਉ ਪਾਈਐ ਹਰਿ ਰਾਮ ਸਹਾਈ ॥ ੧ ॥ ਰਹਾਉ ॥ | ਹੁੰਦਾ ਹੈ? (ਸਦਾ ਤੇ ਸਭ ਥਾਈਂ) ਸਹਾਈ ਹੋਣ ਵਾਲਾ ਹਰੀ ਰਾਮ ਕਿਵੇਂ ਪ੍ਰਾਪਤ ਕਰੀਦਾ ਹੈ?॥੧॥ਰਹਾਉ॥ |
| ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ ॥ ਊਚੇ ਮੰਦਰ ਸੁੰਦਰ ਛਾਇਆ ॥ ਝੂਠੇ ਲਾਲਚਿ ਜਨਮੁ ਗਵਾਇਆ ॥ ੧॥ | (ਉੱਤਰ:-) (ਹੇ ਭਾਈ! ਇਨ੍ਹਾਂ ਗੱਲਾਂ ਵਿਚ) ਸੁਖ ਨਹੀਂ ਹੈ, ਕਿ ਗਿਰਹੀ ਹੋਕੇ (ਆਖੇ ਕਿ) ਸਾਰੀ ਮਾਇਆ ਮੇਰੀ ਹੈ, (ਉਚੇ ਮੰਦਰ) ਮੇਰੇ ਹਨ, (ਔਹ) ਸੁੰਦਰ ਛਾਇਆ (ਵਾਲੇ ਬਾਗ਼ ਮੇਰੇ ਹਨ। ਇਹ ਤਾਂ) ਝੂਠੇ ਲਾਲਚ ਵਿਚ ਲੱਗਕੇ (ਜਾਣੋ) ਜਨਮ (ਬਿਰਥਾ) ਗੁਆ ਲਿਆ ਹੈ॥੧॥ |
| ਹਸਤੀ ਘੋੜੇ ਦੇਖਿ ਵਿਗਾਸਾ ॥ ਲਸਕਰ ਜੋੜੇ ਨੇਬ ਖਵਾਸਾ ॥ ਗਲਿ ਜੇਵੜੀ ਹਉਮੈ ਕੇ ਫਾਸਾ ॥ ੨ ॥ | ਹਾਥੀ ਘੋੜੇ (ਜੋ ਜਮਾਂ ਕੀਤੇ) ਲਸ਼ਕਰ ਕੱਠੇ ਕੀਤੇ, ਵਜ਼ੀਰ (ਰਖੇ), ਨੌਕਰ (ਰਖੇ), ਦੇਖਕੇ ਖਿੜਦਾ ਹੈ, (ਪਰ ਇਹ ਤਾਂ) ਅਪਣੇ ਗਲ ਹਉਮੈ ਰੂਪੀ ਫਾਹੀਆਂ ਦੀ ਰੱਸੀ ਪਾ ਲਈ ਹੈ॥੨॥ |
| ਰਾਜੁ ਕਮਾਵੈ ਦਹ ਦਿਸ ਸਾਰੀ ॥ ਮਾਣੈ ਰੰਗ ਭੋਗ ਬਹੁ ਨਾਰੀ ॥ ਜਿਉ ਨਰਪਤਿ ਸੁਪਨੈ ਭੇਖਾਰੀ ॥ ੩ ॥ | (ਮੰਨ ਲਓ ਕੋਈ) ਦਸੋ ਦਿਸ਼ਾ ਦੀ ਸਾਰੀ (ਸ੍ਰਿਸ਼ਟੀ) ਉਤੇ ਰਾਜ ਕਰਦਾ ਹੈ, ਬਹੁਤੀਆਂ ਇਸਤ੍ਰੀਆਂ ਭੋਗਦਾ (ਤੇ ਅਨੇਕ ਤਰ੍ਹਾਂ ਦੇ) ਅਨੰਦ ਮਾਣਦਾ ਹੈ, (ਪਰ ਇਹ ਤਾਂ ਇਉਂ ਹੈ ਜਿਵੇਂ ਕੋਈ) ਰਾਜਾ ਸੁਪਨੇ ਵਿਚ ਮੰਗਤਾ ਹੋ ਜਾਵੇ॥੩॥ |
| ਏਕੁ ਕੁਸਲੁ ਮੋ ਕਉ ਸਤਿਗੁਰੂ ਬਤਾਇਆ ॥ ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ ॥ਜਨ ਨਾਨਕ ਹਉਮੈ ਮਾਰਿ ਸਮਾਇਆ ॥੪॥ | ਇਕ ਸੁਖ ਮੈਨੂੰ ਸਤਿਗੁਰੂ ਨੇ ਦੱਸਿਆ (ਜੋ ਅਸਲ ਸੁਖ ਹੈ, ਉਹ ਇਹ ਹੈ ਕਿ) ਹਰੀ ਜੋ ਕੁਛ ਕਰਦਾ ਹੈ ਉਹ ਹਰੀ ਦੇ ਭਗਤਾਂ ਨੂੰ ਚੰਗਾ ਲਗਦਾ ਹੈ। (ਐਸਾ ਪੁਰਖ) ਹਉਮੈ ਨੂੰ ਮਾਰ ਕੇ ਹਰੀ ਵਿਚ ਸਮਾ ਜਾਂਦਾ ਹੈ (ਕਹਿੰਦਾ ਹੈ) ਦਾਸ ਨਾਨਕ॥੪॥ |
| ਇਨ ਬਿਧਿ ਕੁਸਲ ਹੋਤ ਮੇਰੇ ਭਾਈ ॥ ਇਉ ਪਾਈਐ ਹਰਿ ਰਾਮ ਸਹਾਈ ॥ ੧ ॥ ਰਹਾਉ ਦੂਜਾ ॥ | ਹੇ ਭਾਈ! (ਅਸਲੀ) ਸੁਖ ਐਉਂ ਹੁੰਦਾ ਹੈ, ਇਸ ਬਿਧਿ ਨਾਲ (ਹਰ ਥਾਂ ਤੇ ਹਰ ਸਮੇਂ ਦੇ) ਸਹਾਈ ਹਰੀ ਰਾਮ ਨੂੰ ਪ੍ਰਾਪਤ ਕਰ ਲਈਦਾ ਹੈ॥੧॥ਰਹਾਉ ਦੂਜਾ॥ |

**ਵਜਾਖਜਾ**– ਪ੍ਰਸ਼ਨੋਤ੍ਰੀ ਵਿਚ 'ਕੁਸ਼ਲ' ਤੇ 'ਸਾਈਂ ਪ੍ਰਾਪਤੀ' ਦਾ ਵਰਣਨ ਹੈ, ਗੁਰ ਸਿਖ ਦਾ ਗੁਰਮੁਖ ਪ੍ਰਤੀ ਪ੍ਰਸ਼ਨ ਹੈ, 'ਭਾਈ' ਪਦ ਤੋਂ ਇਹ ਭਾਵ ਜਾਪਦਾ ਹੈ। ਦੁਇ ਇਕ ਦੂਏ ਨੂੰ ਭਾਈ ਸੱਦ ਸਕਦੇ ਹਨ। ਤੇ ਪਹਿਲੀ ਤੁਕ ਵਿਚ ਭਾਈ ਦਾ ਅਰਥ ਗੁਰੂ ਤੇ ਪੰਦ੍ਰਵੀਂ ਵਿਚ ਭਾਈ ਦੇ ਅਰਥ ਜਗਯਾਸੂ ਬੀ ਲਾਉਂਦੇ ਹਨ। ਦੁਨੀਆਂ ਦੀ ਪ੍ਰਾਪਤੀ ਨੂੰ ਕੁਸ਼ਲ ਨਹੀਂ ਪਰ ਫਸੌਤੀ ਦੱਸਿਆ ਹੈ, ਅਖ਼ੀਰ ਰਾਜ ਪ੍ਰਾਪਤੀ ਨੂੰ ਮੰਗਤਾ ਪਨ ਦੱਸਿਆ। ਜੀਵਾਤਮਾ ਇਕ ਪ੍ਰਤਾਪਸ਼ੀਲ ਹਸਤੀ ਹੈ, ਇਸ ਨੂੰ ਕਿਸੇ ਸ਼ੈ ਦੀ ਭੁੱਖ ਨਹੀਂ। ਇਹ ਜਦ ਮਾਨੁਖ ਬਣਕੇ ਰਾਜ ਸਾਜ ਕੱਠੇ ਕਰਦਾ ਹੈ ਤਾਂ ਮਾਨੋਂ ਨੀਂਦ ਵਿਚ ਹੈ, ਅਪਣੇ ਆਪ ਨੂੰ ਮਾਇਆ ਦੀ ਭੁੱਖ ਵਾਲਾ ਮੰਗਤਾ ਸਮਝ ਕੇ ਰਾਜ ਸਾਜ ਕੱਠੇ ਕਰਦਾ ਹੈ। ਪਰ ਨੀਂਦ ਖੁੱਲ੍ਹੇ ਤੇ ਦੇਖੇਗਾ ਕਿ ਏਹ ਐਸ਼੍ਰਜ ਨਹੀਂ ਸੀ, ਕੰਗਾਲਤਾਈ ਸੀ, ਆਤਮ-ਐਸ਼੍ਰਜ ਤਾਂ ਮੇਰੇ ਸਰੂਪ ਵਿਚ ਪ੍ਰਾਪਤ ਹੀ ਸੀ। ਆਤਮਾ ਹੋ ਕੇ ਮੈਂ ਅਨਾਤਮ ਵਸਤੂਆਂ ਦੀ ਮੰਗ ਕਰਦਾ ਰਿਹਾ ਹਾਂ। ਅਸਲ ਕੁਸ਼ਲ ਸਾਈਂ ਦੀ ਰਜ਼ਾ ਵਿਚ ਹੈ।

'ਭਾਣਾ ਮੰਨੇ ਸੋ ਸੁਖੁ ਪਾਏ॥' (ਮਾਰੂ ਮਹਲਾ ੩, ਸੋਲਹਾ-੨੦)

ਇਸ ਨਾਲ (ਕੁਸ਼ਲ) ਸੁਖ ਹੋ ਜਾਂਦਾ ਹੈ, ਭਟਕਣਾ, ਤੌਖਲੇ ਮੁੱਕ ਜਾਂਦੇ ਹਨ ਤੇ ਦੂਸਰੇ ਪ੍ਰਸ਼ਨ

ਦਾ 'ਕਿਉ ਪਾਈਐ ਹਰਿ ਰਾਮ ਸਹਾਈਂ' ਦਾ ਉੱਤਰ ਬੀ ਆ ਗਿਆ: 'ਜਨ ਨਾਨਕ ਹਉਮੈ ਮਾਰਿ ਸਮਾਇਆ' ਕਿ ਹਉਮੈ ਮਾਰਨ ਨਾਲ ਹਰੀ ਦੀ ਪ੍ਰਾਪਤੀ ਹੋ ਜਾਂਦੀ ਹੈ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੭੧ (ਅ)]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਕਿਉ ਭ੍ਰਮੀਐ ਭ੍ਰਮੁ ਕਿਸ ਕਾ ਹੋਈ ॥ ਜਾ ਜਲਿ ਥਲਿ ਮਹੀਅਲਿ ਰਵਿਆ ਸੋਈ ॥ ਗੁਰਮੁਖਿ ਉਬਰੇ ਮਨਮੁਖ ਪਤਿ ਖੋਈ ॥ ੧ ॥ | ਜਦ ਧਰਤੀ ਵਿਚ, ਸਮੁੰਦਰ ਵਿਚ ਤੇ ਧਰਤੀ ਅਕਾਸ਼ਾਂ ਵਿਚਾਲੇ ਉਹੋ (ਜੋ ਇੱਕੋ ਹੈ ਤੇ ਅਨੰਤ ਹੈ) ਵਿਆਪਕ ਹੋ ਰਿਹਾ ਹੈ, ਤਦ ਭ੍ਰਮ ਵਿਚ ਕਿਉਂ ਪਈਏ? (ਹੇ ਮਨ!) ਭ੍ਰਮ ਕਿਸ ਦਾ ਹੁੰਦਾ ਹੈ? (ਕਿਉਂਕਿ ਕੋਈ ਉਸ ਤੋਂ ਛੁਟ ਦੂਸਰਾ ਹੋਰ ਹੈ ਹੀ ਨਹੀਂ*)। ਗੁਰਮੁਖ (ਦੂਈ ਤੋਂ ਨਿਸ਼ਭ੍ਰਮ ਰਹਿਕੇ) ਤਰ ਗਏ (ਪਰ) ਮਨਮੁਖ (ਉਸ ਅਨੰਤ ਤੋਂ ਛੁਟ ਦੂਈ ਨੂੰ ਸੱਚ ਜਾਨਣ ਦੇ ਭ੍ਰਮ ਵਿਚ ਰਹਿਕੇ ਆਪਣੀ ਪ੍ਰਲੋਕ ਦੀ) ਪਤਿ ਗੁਆ ਬੈਠੇ॥੧॥ |
| ਜਿਸੁ ਰਾਖੈ ਆਪਿ ਰਾਮੁ ਦਇਆਰਾ ॥ ਤਿਸੁ ਨਹੀ ਦੂਜਾ ਕੋ ਪਹੁਚਨਹਾਰਾ ॥ ੧ ॥ ਰਹਾਉ ॥ | (ਅਸਲ ਗੱਲ ਇਹ ਹੈ ਕਿ) ਜਿਸ ਨੂੰ ਦਿਆਲੂ ਰਾਮ ਆਪ ਰੱਖ ਲੈਂਦਾ ਹੈ, ਕੋਈ ਦੂਜਾ ਉਸ ਤੱਕ ਪਹੁੰਚਣ ਵਾਲਾ ਨਹੀਂ ਹੈ, (ਭਾਵ ਉਸ ਨੂੰ ਕੋਈ ਹਾਨੀ ਨਹੀਂ ਪਹੁੰਚਾ ਸਕਦਾ)॥੧॥ਰਹਾਉ॥ |
| ਸਭ ਮਹਿ ਵਰਤੈ ਏਕੁ ਅਨੰਤਾ ॥ ਤਾ ਤੂੰ ਸੁਖਿ ਸੋਉ ਹੋਇ ਅਚਿੰਤਾ ॥ ਓਹੁ ਸਭੁ ਕਿਛੁ ਜਾਣੈ ਜੋ ਵਰਤੰਤਾ ॥੨॥ | (ਸੋਚਕੇ ਵੇਖ ਜਦ) ਸਭਨਾਂ ਵਿਚ (ਉਹ) ਇੱਕੋ (ਜੋ ਅੰਤ ਤੋਂ ਰਹਿਤ ਹੈ, ਵਰਤ ਰਿਹਾ ਹੈ ਤਾਂ ਤੂੰ ਅਚਿੰਤ ਹੋਕੇ ਸੁਖ ਵਿਚ ਸਉਂ, (ਕਿਉਂਕਿ) ਜੋ ਕੁਛ ਵਰਤ ਰਿਹਾ ਹੈ ਉਹ ਸੱਭੋ ਕੁਛ ਜਾਣਦਾ ਹੈ॥੨॥ |
| ਮਨਮੁਖ ਮੁਏ ਜਿਨ ਦੂਜੀ ਪਿਆਸਾ ॥ ਬਹੁ ਜੋਨੀ ਭਵਹਿ ਧੁਰਿ ਕਿਰਤਿ ਲਿਖਿਆਸਾ ॥ ਜੈਸਾ ਬੀਜਹਿ ਤੈਸਾ ਖਾਸਾ ॥ ੩ ॥ | [ਪ੍ਰਸ਼ਨ:-ਮਨਮੁਖ ਕਿਉਂ ਰੁਲੇ? ਉੱਤਰ:] ਮਨਮੁਖ (ਇਸ ਕਰਕੇ) ਮਰੇ (ਭਾਵ ਆਤਮ ਜੀਵਨ ਤੋਂ ਵਿਰਵੇ ਰਹਿਕੇ ਰੁਲੇ) ਕਿ ਉਹਨਾਂ ਨੂੰ (ਅਨੰਤ ਰਾਮ ਤੋਂ ਛੁਟ) ਦੂਜੀ (ਮਾਇਆ) ਦੀ ਤ੍ਰਿਸ਼ਨਾ (ਲੱਗੀ ਰਹੀ), ਉਹ ਬਹੁਤ ਜੂਨਾਂ ਵਿਚ ਭਟਕਦੇ ਹਨ, (ਕਿਉਂਕਿ) ਉਹਨਾਂ ਦੀ ਕਿਰਤ ਅਨੁਸਾਰ ਧੁਰੋਂ ਇਹੋ ਕੁਛ ਲਿਖਿਆ ਹੋਇਆ ਸੀ। (ਤੇ ਅਗੋਂ ਨੂੰ ਬੀ ਉਹ) ਜੈਸਾ ਬੀਜ ਰਹੇ ਹਨ ਉਹੋ (ਫਲ) ਖਾਣਗੇ॥੩॥ |
| ਦੇਖਿ ਦਰਸੁ ਮਨਿ ਭਇਆ ਵਿਗਾਸਾ ॥ ਸਭੁ ਨਦਰੀ ਆਇਆ ਬ੍ਰਹਮੁ ਪਰਗਾਸਾ ॥ ਜਨ ਨਾਨਕ ਕੀ ਹਰਿ ਪੂਰਨ ਆਸਾ ॥ ੪ ॥ ੨ ॥ ੭੧ ॥ | (ਪਰ ਦਾਸ ਨਾਨਕ ਨੂੰ) ਸਾਰਾ ਬ੍ਰਹਮ ਦਾ ਪ੍ਰਕਾਸ਼ (ਹੀ) ਨਜ਼ਰ ਆ ਗਿਆ ਹੈ, (ਇਹ) ਦਰਸ਼ਨ ਦੇਖਕੇ ਮਨ ਵਿਚ ਖੇੜਾ ਆ ਗਿਆ ਹੈ (ਐਉਂ) ਹਰੀ ਨੇ ਦਾਸ ਨਾਨਕ ਦੀ ਆਸ ਪੂਰੀ ਕਰ ਦਿਤੀ ਹੈ॥੪॥੨॥੭੧❖॥ |

* ਅੰਕ ੩ ਤੇ ੪ ਵਿਚੋਂ ਇਹ ਭਾਵ ਸਪਸ਼ਟ ਹੋ ਜਾਂਦਾ ਹੈ।

❖ ਪਿਛਲੇ ਤੇ ਇਸ ਸ਼ਬਦ ਦੀ ਗੇਣਤੀ ਦਾ ਅੰਕ ਸਾਂਝਾ '੭੧' ਹੀ ਹੈ।

**ਵਯਾਖਯਾ**- ਅੰਕ ੩ ਵਿਚ ਦੱਸਿਆ ਹੈ ਕਿ ਦੂਜੇ ਦੀ ਪਿਆਸ ਹਾਨੀਕਾਰਕ ਹੈ, ਸੋ ਪਹਿਲੀ ਤੁਕ ਵਿਚ ਦੱਸੇ ਭਰਮ ਦਾ ਭਾਵ ਇਹੋ ਹੈ ਕਿ ਅੰਕ ੨ ਵਿਚ ਦੱਸੇ 'ਏਕ ਅਨੰਤ' ਤੋਂ ਛੁਟ ਦੂਈ ਦੀ ਤ੍ਰਿਸ਼ਨਾ ਵਿਚ ਭਰਮ ਤੇ ਭਰਮ ਵਿਚ ਭਟਕਨਾ ਹੈ। ਅੰਕ ੪ ਵਿਚ ਇਕ ਬ੍ਰਹਮ ਦੇ ਪ੍ਰਕਾਸ਼ ਨੂੰ ਦੇਖ ਲੈਣਾ ਇਹ ਨਿਸ਼ਭ੍ਰਮਤਾ ਹੈ ਤੇ ਟਿਕਾਉ, ਵਿਕਾਸ਼ ਤੇ ਸੁਖਾਂ ਦੀ ਪ੍ਰਾਪਤੀ ਹੈ। ਦੂਜੀ ਤੁਕ ਵਿਚ 'ਸੋਈ' ਕਿਹਾ ਸੀ, ਉਸ ਨੂੰ ਅੱਗੇ ਚੱਲਕੇ 'ਰਾਮ' 'ਅਨੰਤਾ' ਤੇ ਬ੍ਰਹਮ ਕਹਿਕੇ ਸਪਸ਼ਟ ਕਰ ਦਿਤਾ ਕਿ 'ਸੋਈ' ਦਾ ਭਾਵ ਕੀ ਹੈ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੭੨]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਕਈ ਜਨਮ ਭਏ ਕੀਟ ਪਤੰਗਾ ॥<br>ਕਈ ਜਨਮ ਗਜ ਮੀਨ ਕੁਰੰਗਾ ॥<br>ਕਈ ਜਨਮ ਪੰਖੀ ਸਰਪ ਹੋਇਓ ॥<br>ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥ | (ਹੇ ਜੀਵ! ਮਾਨੁਖ ਜਨਮ ਮਿਲਣ ਤੋਂ ਪਹਿਲੋਂ ਤੇਰੇ) ਕਈ ਜਨਮ (ਰੀਂਗਣ ਵਾਲੇ) ਕੀੜਿਆਂ ਅਤੇ ਪਤੰਗਿਆਂ (ਭਾਵ ਉਡਣ ਵਾਲੇ ਕੀੜਿਆਂ) ਦੇ ਹੋਏ ਹਨ, ਕਈ ਜਨਮ (ਤੇਰੇ) ਹਾਥੀਆਂ, ਮੱਛੀਆ ਤੇ ਮ੍ਰਿਗ (ਆਦਿ ਜਾਨਵਰਾਂ) ਦੇ ਹੋਏ ਹਨ। ਕਈ ਜਨਮ ਤੂੰ (ਨਾਨਾ ਪ੍ਰਕਾਰ ਦੇ) ਪੰਛੀ ਤੇ ਸਪ ਹੋਇਆ ਹੈਂ*। ਕਈ ਜਨਮ ਤੂੰ ਘੋੜੇ❖ ਬੈਲ (ਆਦਿ ਜਾਨਵਰਾਂ ਦੇ) ਦੇਖੇ ਹਨ॥੧॥ |
| ਮਿਲੁ ਜਗਦੀਸ ਮਿਲਨ ਕੀ ਬਰੀਆ ॥<br>ਚਿਰੰਕਾਲ ਇਹ ਦੇਹ ਸੰਜਰੀਆ ॥ ੧ ॥ ਰਹਾਉ ॥ | ਇਹ (ਜੋ ਤੇਰੀ ਮਾਨੁੱਖਾ) ਦੇਹ ਹੈ (ਇਹ) ਚਿਰਕਾਲ ਵਿਚ (ਅਨੇਕਾਂ ਤਜਰਬਿਆਂ ਨਾਲ) ਕੱਠੀ ਹੋ ਹੋ ਕੇ ਬਣੀ ਹੈ, (ਇਹ ਰਚਣਹਾਰ=) ਜਗਤ ਦੇ ਮਾਲਕ ਨੂੰ ਮਿਲਣ ਦੀ ਵਾਰੀ ਹਈ (ਹੁਣ ਉਸ ਨੂੰ) ਮਿਲ ਪਉ॥੧॥ਰਹਾਉ॥ |
| ਕਈ ਜਨਮ ਸੈਲ ਗਿਰਿ ਕਰਿਆ ॥<br>ਕਈ ਜਨਮ ਗਰਭ ਹਿਰਿ ਖਰਿਆ ॥<br>ਕਈ ਜਨਮ ਸਾਖ ਕਰਿ ਉਪਾਇਆ ॥<br>ਲਖ ਚਉਰਾਸੀਹ ਜੋਨਿ ਭ੍ਰਮਾਇਆ ॥੨॥ | (ਹਾਂ ਜਾਨਦਾਰ ਸ੍ਰਿਸ਼ਟੀ ਵਿਚ ਆਉਣ ਤੋਂ ਪਹਿਲੇ ਤੂੰ) ਪਹਾੜ ਤੇ ਸ਼ਿਲਾ ਦੇ ਬੀ ਕਈ ਜਨਮ ਕੀਤਾ ਗਿਆ ਸੈਂ (ਭਾਵ ਖਾਣੀ ਸ੍ਰਿਸ਼ਟੀ ਵਿਚ ਬੀ ਰਿਹਾ ਸੈਂ) ਕਈ ਜਨਮ ਤੂੰ ਗਰਭਹਿਰਿ※ (ਜੂਨਾਂ ਵਿਚ) ਖਰਦਾ ਰਿਹਾ ਹੈਂ। ਕਈ ਜਨਮ ਤੂੰ ਬਨਸਪਤੀ ਕਰਕੇ ਉਪਜਾਇਆ ਜਾਂਦਾ ਰਿਹਾ; (ਇਸ ਤਰ੍ਹਾਂ) ਚੁਰਾਸੀ ਲੱਖ ਜੂਨਾਂ ਵਿਚ ਤੂੰ ਭ੍ਰਮ ਭ੍ਰਮ ਕੇ (ਮਨੁੱਖਾ ਦੇਹ) ਵਿਚ ਆਇਆ ਹੈਂ॥੨॥ |
| ਸਾਧਸੰਗਿ ਭਇਓ ਜਨਮੁ ਪਰਾਪਤਿ ॥<br>ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ॥<br>ਤਿਆਗਿ ਮਾਨੁ ਝੂਠੁ ਅਭਿਮਾਨੁ ॥<br>ਜੀਵਤ ਮਰਹਿ ਦਰਗਹ ਪਰਵਾਨੁ ॥੩॥ | (ਇਹ) ਜਨਮ (ਤੈਨੂੰ) ਸਤਿਸੰਗ ਕਰਨ ਵਾਸਤੇ ਪ੍ਰਾਪਤ ਹੋਇਆ ਹੈ, ਸੇਵਾ ਕਰ ਤੇ ਗੁਰੂ ਦੀ ਮਤਿ ਦੁਆਰਾ ਹਰੀ ਹਰਿ ਦਾ ਸਿਮਰਨ ਕਰ, ਮਾਨ ਝੂਠ ਤੇ ਅਹੰਕਾਰ ਦਾ ਤਿਆਗ ਕਰ। (ਹੇ ਜੀਵ! ਜੇ ਤੂੰ ਐਉਂ) ਜੀਉਂਦਾ ਮਰ ਜਾਵੇਂ ਤਾਂ ਦਰਗਾਹ ਵਿਚ ਪਰਵਾਨ ਹੋਵੇਗਾ॥੩॥ |

---

* ਪੰਛੀ ਤੇ ਸਪ ਆਦਿ ਅੰਡਿਆਂ ਤੋਂ ਉਪਜਦੇ ਹਨ।

❖ (ਅ) ਹੈਵਰ ਬ੍ਰਿਖ=ਜਾਨ ਵਾਲੇ ਬੂਟੇ। ਓਹ ਬੂਟੇ ਜੋ ਬਨਸਪਤੀ ਦੇ ਅੰਤ ਤੇ ਜਾਨਦਾਰ ਦੇ ਸ਼ੁਰੂ ਵਿਚ ਹਨ।

※ ਉਹ ਜੂਨਾ ਜੋ ਗਰਭ ਵਿਚ ਪਰਵੇਸ਼ ਤੋਂ ਬਿਨਾ ਹਨ, ਜੈਸਾ ਕਿ ਜਰਮਜ਼ ਆਦਿ (ਪ੍ਰੋਟੋਪਲਾਜ਼ਮ)।

(ਅ) ਐਉਂ ਬੀ ਅਰਥ ਲਗਦੇ ਹਨ:- ਤੂੰ ਗਰਭ ਦੇ ਪਾਤ ਹੋ ਜਾਣ ਕਰਕੇ ਖਰਦਾ ਰਿਹਾ ਹੈਂ।

| | |
|---|---|
| ਜੋ ਕਿਛੁ ਹੋਆ ਸੁ ਤੁਝ ਤੇ ਹੋਗੁ ॥ ਅਵਰੁ ਨ ਦੂਜਾ ਕਰਣੈ ਜੋਗੁ ॥ ਤਾ ਮਿਲੀਐ ਜਾ ਲੈਹਿ ਮਿਲਾਇ ॥ ਕਹੁ ਨਾਨਕ ਹਰਿ ਹਰਿ ਗੁਣ ਗਾਇ ॥ ੪ ॥ ੩ ॥ ੭੨ ॥ | (ਅਰਦਾਸ:) (ਹੇ ਕਰਤਾਰ!) ਜੋ ਕੁਛ ਹੋਇਆ ਹੈ ਸੋ ਤੈਥੋਂ (ਹੋਇਆ ਹੈ, ਜੋ ਹੋਵੇਗਾ ਸੋ ਭੀ ਤੈਥੋਂ ਹੀ) ਹੋਵੇਗਾ। ਹੋਰ ਦੂਸਰਾ ਕੋਈ ਕੁਛ ਕਰਨੇ ਦੇ ਲਾਇਕ ਨਹੀਂ ਹੈ, (ਤੈਨੂੰ) ਤਾਂ ਮਿਲ ਸਕੀਦਾ ਹੈ ਜੇ (ਤੂੰ ਆਪ) ਮਿਲਾ ਲਵੇਂ। ਹੇ ਨਾਨਕ! (ਇਉਂ ਅਰਦਾਸ) ਆਖ ਤੇ ਹਰੀ ਹਰਿ ਦੇ ਗੁਣ ਗਾਉਂ॥੪॥੩॥੭੨॥ |

**ਵਯਾਖਯਾ**- ਇਹ ਜੀਵ ਬੇ-ਸ਼ੁਮਾਰ ਜਗਤ ਜੋਨੀਆਂ ਵਿਚ ਦੀ ਲੰਘਕੇ ਮਨੁੱਖਾ ਦੇਹੀ ਨੂੰ ਪ੍ਰਾਪਤ ਹੋਇਆ ਹੈ। ਜੋ ਜੋਨੀ ਕਿ ਵਾਹਿਗੁਰੂ ਨੂੰ ਮਿਲਣ ਦਾ ਖਾਸ ਦਰਵਾਜ਼ਾ ਹੈ, ਇਕ ਪ੍ਰਾਪਤ ਅਮੁੱਲ ਅਵਸਰ ਹੈ, ਜੈਸਾ ਕਿ ਪੰਚਮ ਪਾਤਸ਼ਾਹ ਜੀ ਨੇ ਹੋਰਥੇ ਬੀ ਫੁਰਮਾਇਆ ਹੈ:-

ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥ (ਆਸਾ ਮਹਲਾ ੫)

ਜਗਤ ਉਤਪਤੀ ਤੇ ਜੋਨੀਆਂ ਦੇ ਵੇਰਵੇ, ਰੂਪ ਪਲਟਾਉ ਆਦਿ ਦੇ ਵਿਸਥਾਰ ਲਈ ਦੇਖੋ ਗੁਰ ਨਾਨਕ ਚਮਤਕਾਰ ਦੇ ਦੋ ਪ੍ਰਸੰਗ 'ਉੱਚੇ ਖੰਡਾਂ ਦੇ ਕਉਤਕ' ਅਤੇ 'ਪਿਆਰੇ ਦਾ ਪਿਆਰਾ'।

**ਨਿਰੁਕ੍ਤ**- ਕੀਟ- ਕੀੜੇ ਜ਼ਮੀਨ ਪਰ ਰੀਂਗਣ ਵਾਲੇ।
ਪਤੰਗਾ- ਉਡਣ ਵਾਲੇ ਕੀੜੇ, ਭੰਬਰ ਆਦਿ।
ਗਜ- ਹਾਥੀ। ਮੀਨ- ਮੱਛੀ।
ਕੁਰੰਗਾ- ਹਰਨ, ਭਾਵ ਚੌਪਾਏ। ਹੈਵਰ- ਸ੍ਰੇਸ਼ਟ ਘੋੜੇ। ਸੁਹਣੇ ਘੋੜੇ।
ਬ੍ਰਿਖ- ਬੈਲ, ਬਲਦ। ਬਰੀਆ- ਵਾਰੀ, ਵੇਲਾ।
ਸੰਜਰੀਆ- ਕੱਠੀ ਹੋਕੇ ਬਣੀ। ਸੈਲ- ਪੱਥਰ, ਚਿਟਾਨ।
ਗਿਰਿ- ਪਹਾੜ। ਪਰਬਤ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੭੩]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਕਰਮ ਭੂਮਿ ਮਹਿ ਬੋਅਹੁ ਨਾਮੁ ॥ ਪੂਰਨ ਹੋਇ ਤੁਮਾਰਾ ਕਾਮੁ ॥ ਫਲ ਪਾਵਹਿ ਮਿਟੈ ਜਮ ਤ੍ਰਾਸ ॥ ਨਿਤ ਗਾਵਹਿ ਹਰਿ ਹਰਿ ਗੁਣ ਜਾਸ ॥ ੧ ॥ | (ਇਹ ਸਰੀਰ) ਕਰਮ ਭੂਮੀ ਹੈ (ਇਸ) ਵਿਚ ਨਾਮ ਬੀਜੋ*। (ਨਾਮ ਬੀਜਣੇ ਨਾਲ) ਤੁਹਾਡਾ ਕਾਰਜ ਸੰਪੂਰਨ ਹੋ ਜਾਏਗਾ, (ਹੇ ਜੀਵ! ਇਸਦਾ) ਫਲ (ਤੂੰ ਇਹ) ਪਾਏਂਗਾ ਕਿ ਜਮ ਦਾ ਭੈ ਦੂਰ ਹੋ ਜਾਏਗਾ, (ਇਸ ਲਈ) ਹਰਿ ਹਰਿ ਦੇ ਗੁਣ ਤੇ ਜਸ (ਤੂੰ) ਨਿੱਤ ਗਾਂਵਿਆਂ ਕਰ॥੧॥ |
| ਹਰਿ ਹਰਿ ਨਾਮੁ ਅੰਤਰਿ ਉਰਿ ਧਾਰਿ ॥ ਸੀਘਰ ਕਾਰਜੁ ਲੇਹੁ | (ਪ੍ਰਸ਼ਨ: ਸਰੀਰ ਰੂਪੀ ਧਰਤੀ ਵਿਚ ਨਾਮ ਰੂਪੀ ਬੀਜ ਕੀਕੂੰ ਬੋਈਦਾ ਹੈ? ਤੇ ਇਸਦੀ ਵਿਸ਼ੇਸ਼ਤਾ ਕੀ ਹੈ? ਉੱਤਰ:) ਹਰੀ ਹਰਿ ਦਾ ਨਾਮ (ਦਿਲ ਦੇ) ਅੰਦਰ ਧਾਰਨ ਕਰ ਲੈ (ਇਹ ਹੈ ਨਾਮ ਦਾ ਬੀਜ ਤੇ ਨਾਮ ਨਾਲ ਹਰੀ ਪ੍ਰਾਪਤੀ ਦਾ) |

* ਜੈਸਾ ਕਿ ਆਦਿ ਗੁਰੂ ਜੀ ਦੀ ਆਗਿਆ ਹੈ:-
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥ (ਆਸਾ ਦੀ ਵਾਰ ਮਹਲਾ ੧-੧੦)

| | |
|---|---|
| ਸਵਾਰਿ ॥ ੧ ॥ ਰਹਾਉ ॥ | ਕਾਰਜ ਛੇਤੀ ਸੰਵਾਰ ਲੈ (ਇਹ ਹੈ ਵਿਸ਼ੇਸ਼ਤਾ ਕਿ ਇਸ ਨਾਲ ਛੇਤੀ ਕਾਰਜ ਸੰਵਰਦਾ ਹੈ)॥੧॥ਰਹਾਉ॥ |
| ਅਪਨੇ ਪ੍ਰਭ ਸਿਉ ਹੋਹੁ ਸਾਵਧਾਨੁ ॥ ਤਾ ਤੂੰ ਦਰਗਹ ਪਾਵਹਿ ਮਾਨੁ ॥ ਉਕਤਿ ਸਿਆਣਪ ਸਗਲੀ ਤਿਆਗੁ ॥ ਸੰਤ ਜਨਾ ਕੀ ਚਰਣੀ ਲਾਗੁ ॥ ੨ ॥ | ਅਪਣੇ ਪ੍ਰਭੂ ਨਾਲ ਸਾਵਧਾਨ ਹੋਇਆ ਰਹੁ, ਤਾਂ ਤੂੰ ਦਰਗਾਹ ਵਿਚ ਮਾਨ ਪਾਵੇਂਗਾ। (ਪ੍ਰਸ਼ਨ: ਕੋਈ ਜੁਗਤਿ ਦੱਸੋ, ਕੋਈ ਜਾਚ ਦੱਸੋ? ਉੱਤਰ) ਉਕਤੀ ਤੇ ਸਿਆਣਪ ਸਭ ਛਡ ਦੇਹ ਤੇ ਸੰਤ ਜਨਾਂ ਦੀ ਚਰਨੀ ਲੱਗ ਪਉ॥੨॥ |
| ਸਰਬ ਜੀਅ ਹਹਿ ਜਾ ਕੈ ਹਾਥਿ ॥ ਕਦੇ ਨ ਵਿਛੁੜੈ ਸਭ ਕੈ ਸਾਥਿ ॥ ਉਪਾਵ ਛੋਡਿ ਗਹੁ ਤਿਸ ਕੀ ਓਟ ॥ ਨਿਮਖ ਮਾਹਿ ਹੋਵੈ ਤੇਰੀ ਛੋਟਿ ॥ ੩ ॥ | (ਹੋਰ ਇਹ ਕਰ ਕਿ) ਸਾਰੇ ਜੀਵ ਜਿਸ (ਪ੍ਰਭੂ ਦੇ) ਹਥ ਵਿਚ ਹੈਨ, ਜੋ ਸਭ ਦੇ ਅੰਗ ਸੰਗ ਰਹਿੰਦਾ ਹੈ ਤੇ ਕਦੇ ਨਹੀ ਵਿਛੁੜਦਾ, ਉਪਾਉ (ਆਦਿ) ਸਭ ਛੱਡ ਕੇ, ਉਸਦੀ ਸ਼ਰਣ ਪਕੜ ਲੈ, (ਫੇਰ) ਅੱਖ ਦੇ ਪਲਕਾਰੇ ਵਿਚ ਤੇਰੀ ਛੋਟ ਹੋ ਜਾਏਗੀ॥੩॥ |
| ਸਦਾ ਨਿਕਟਿ ਕਰਿ ਤਿਸ ਨੋ ਜਾਣੁ ॥ ਪ੍ਰਭ ਕੀ ਆਗਿਆ ਸਤਿ ਕਰਿ ਮਾਨੁ ॥ ਗੁਰ ਕੈ ਬਚਨਿ ਮਿਟਾਵਹੁ ਆਪੁ ॥ ਹਰਿ ਹਰਿ ਨਾਮੁ ਨਾਨਕ ਜਪਿ ਜਾਪੁ ॥ ੪ ॥ ੪ ॥ ੭੩ ॥ | (ਹਾਂ) ਉਸਨੂੰ ਸਦਾ ਅਪਣੇ ਨੇੜੇ ਕਰਕੇ ਜਾਣ। (ਉਸ) ਪ੍ਰਭੂ ਦੀ ਆਗਿਆ ਸੱਤਿ ਕਰਕੇ ਮੰਨ। (ਹੋਰ ਇਹ ਗੱਲ ਕਰ ਕਿ) ਗੁਰੂ ਦੇ (ਕੀਤੇ) ਬਚਨ (ਦੀ ਪਾਲਣਾ) ਦੁਆਰਾ ਆਪਾ ਭਾਵ (ਹਉਮੈਂ) ਮਿਟਾ ਲੈ, (ਸਭ ਕੁਛ ਕਰਕੇ ਬੀ) ਹੇ ਨਾਨਕ! ਹਰੀ ਹਰਿ ਨਾਮ ਦਾ ਜਪ ਕਰਦਾ ਰਹੁ॥੪॥੪॥੭੩॥ |

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੭੪]

**ਪ੍ਰਾਕ੍ਰਥਨ-** ਗੁਰੂ ਦੇ ਬਚਨ ਦੀ ਪਾਲਣਾ ਦੇ ਹੋਰ ਫਲ ਦੱਸਦੇ ਹਨ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਗੁਰ ਕਾ ਬਚਨੁ ਸਦਾ ਅਬਿਨਾਸੀ ॥ ਗੁਰ ਕੈ ਬਚਨਿ ਕਟੀ ਜਮ ਫਾਸੀ ॥ ਗੁਰ ਕਾ ਬਚਨੁ ਜੀਅ ਕੈ ਸੰਗਿ ॥ ਗੁਰ ਕੈ ਬਚਨਿ ਰਚੈ ਰਾਮ ਕੈ ਰੰਗਿ॥੧॥ | ਗੁਰੂ ਕਾ ਬਚਨ ਸਦਾ (ਰਹਿੰਦਾ ਹੈ ਅਰਥਾਤ ਉਹ) ਨਾਸ਼ ਰਹਿਤ (ਵਸਤੂ) ਹੈ। ਗੁਰੂ ਦੇ ਬਚਨ ਦੁਆਰਾ (ਜੀਵਾਂ ਦੇ ਗਲੋਂ) ਜਮ ਦੀ ਫਾਹੀ ਕੱਟੀ ਜਾਂਦੀ ਹੈ। ਗੁਰੂ ਦਾ ਬਚਨ ਮਨ ਦੇ ਨਾਲ (ਸਦਾ) ਰਹਿੰਦਾ ਹੈ। ਹਰੀ ਦੇ ਪ੍ਰੇਮ ਵਿਚ (ਮਾਨੁਖ) ਗੁਰੂ ਦੇ ਬਚਨ ਦੁਆਰਾ ਹੀ ਪ੍ਰਵਿਰਤ ਹੁੰਦਾ ਹੈ॥੧॥ |
| ਜੋ ਗੁਰਿ ਦੀਆ ਸੁ ਮਨ ਕੈ ਕਾਮਿ ॥ ਸੰਤ ਕਾ ਕੀਆ ਸਤਿ ਕਰਿ ਮਾਨਿ ॥ ੧ ॥ ਰਹਾਉ ॥ | ਜੋ ਕੁਛ ਗੁਰੂ ਦੇਂਦਾ ਹੈ ਉਹ (ਲੋਕ ਪ੍ਰਲੋਕ ਵਿਚ) ਮਨ ਦੇ ਕੰਮ ਆਉਂਦਾ ਹੈ (ਭਾਵ ਗੁਰੂ ਦਾ ਦਿੱਤਾ ਨਾਮ ਹਰ ਥਾਂ ਸਹਾਈ ਹੁੰਦਾ ਹੈ। ਸੋ ਤੂੰ ਗੁਰੂ) ਸੰਤ ਦਾ ਕੀਤਾ (ਬਚਨ ਜੋ ਹੈ ਉਸਨੂੰ) ਸੱਚ ਕਰਕੇ ਮੰਨ॥੧॥ਰਹਾਉ॥ |
| ਗੁਰ ਕਾ ਬਚਨੁ ਅਟਲ ਅਛੇਦ ॥ ਗੁਰ ਕੈ ਬਚਨਿ ਕਟੇ ਭ੍ਰਮ ਭੇਦ ॥ | ਗੁਰੂ ਕਾ ਬਚਨ ਟਲਦਾ ਨਹੀਂ (ਭਾਵ ਪੂਰਨ ਹੋ ਕੇ ਰਹਿੰਦਾ ਹੈ) ਨਾ (ਕਿਸੇ ਹੋਰ ਉਪਾਉ ਨਾਲ ਗੁਰੂ ਕਾ ਬਚਨ) ਕੱਟਿਆ ਜਾ ਸਕਦਾ ਹੈ। ਗੁਰੂ ਦੇ ਬਚਨ ਦੁਆਰਾ ਭਰਮ ਤੇ ਭੇਦ (-ਬੁਧੀ) |

| | |
|---|---|
| ਗੁਰ ਕਾ ਬਚਨੁ ਕਤਹੁ ਨ ਜਾਇ ॥ ਗੁਰ ਕੈ ਬਚਨਿ ਹਰਿ ਕੇ ਗੁਣ ਗਾਇ॥੨॥ | ਕੱਟੀ ਜਾਂਦੀ ਹੈ, ਗੁਰੂ ਦਾ ਬਚਨ ਕਿਧਰੇ (ਗੁਆਚ) ਨਹੀਂ ਜਾਂਦਾ (ਭਾਵ, ਉਸਦੀ ਤਾਸੀਰ ਜ਼ਾਇਲ ਨਹੀਂ ਹੁੰਦੀ। (ਮਾਨੁਖ) ਹਰੀ ਦੇ ਗੁਣ ਗੁਰੂ ਦੇ ਬਚਨ ਦੁਆਰਾ ਹੀ ਗਾਉਂਦਾ ਹੈ॥੨॥ |
| ਗੁਰ ਕਾ ਬਚਨੁ ਜੀਅ ਕੈ ਸਾਥ ॥ ਗੁਰ ਕਾ ਬਚਨੁ ਅਨਾਥ ਕੋ ਨਾਥ ॥ ਗੁਰ ਕੈ ਬਚਨਿ ਨਰਕਿ ਨ ਪਵੈ ॥ ਗੁਰ ਕੈ ਬਚਨਿ ਰਸਨਾ ਅੰਮ੍ਰਿਤੁ ਰਵੈ ॥ ੩ ॥ | ਗੁਰੂ ਦਾ ਬਚਨ ਜੀਵ ਦੇ ਅੰਗ ਸੰਗ ਰਹਿੰਦਾ ਹੈ। ਗੁਰੂ ਦਾ ਬਚਨ ਅਨਾਥਾਂ ਦਾ ਨਾਥ ਹੈ। ਗੁਰੂ ਦੇ ਬਚਨ ਕਰਕੇ (ਮਾਨੁਖ) ਨਰਕ ਵਿਚ ਨਹੀਂ ਪੈਂਦਾ। ਗੁਰੂ ਦੇ ਬਚਨ ਦੁਆਰਾ ਜੀਭ ਅੰਮ੍ਰਿਤ (ਰਸ) ਮਾਣਦੀ ਹੈ। (ਭਾਵ ਨਾਮ ਰਸ ਮਾਣਦੀ ਹੈ)॥੩॥ |
| ਗੁਰ ਕਾ ਬਚਨੁ ਪਰਗਟੁ ਸੰਸਾਰਿ ॥ ਗੁਰ ਕੈ ਬਚਨਿ ਨ ਆਵੈ ਹਾਰਿ ॥ ਜਿਸੁ ਜਨ ਹੋਏ ਆਪਿ ਕ੍ਰਿਪਾਲ ॥ ਨਾਨਕ ਸਤਿਗੁਰ ਸਦਾ ਦਇਆਲ ॥ ੪ ॥ ੫ ॥ ੭੪ ॥ | ਗੁਰੂ ਕਾ ਬਚਨ (ਮੰਨਣ ਵਾਲੇ ਨੂੰ) ਸੰਸਾਰ ਵਿਚ ਪਰਗਟ ਕਰ ਦੇਂਦਾ ਹੈ*। ਗੁਰੂ ਦੇ ਬਚਨ (ਦੀ ਕਮਾਈ) ਦੁਆਰਾ ਹਾਰ ਕਦੇ ਨਹੀਂ ਆਉਂਦੀ। (ਪਰ) ਜਿਸ ਜਨ ਉਤੇ (ਪ੍ਰਭੂ) ਆਪ ਕ੍ਰਿਪਾਲੂ ਹੁੰਦਾ ਹੈ, (ਉਸ ਉਤੇ) ਹੇ ਨਾਨਕ! ਸਤਿਗੁਰੂ ਸਦਾ ਦਿਆਲ ਹੁੰਦਾ ਹੈ॥੪॥੫॥੭੪॥ |

**ਨਿਰੁਕ੍ਤ**- ਬਚਨੁ- ਬਾਣੀ, ਵਾਕ, ਮੁਖ ਤੋਂ ਉਚਾਰਿਆ ਵਾਕ ਜੋ ਅਰਥਾਂ ਵਾਲਾ ਹੋਵੇ। ਏਥੇ ਗੁਰੂ ਦੇ ਵਾਕ ਤੋਂ ਸਾਧਾਰਣ ਵਾਕ ਨਹੀਂ, ਨਾ ਉਪਦੇਸ਼ ਮਾਤ੍ਰ ਹੈ, ਪਰ ਉਹ ਵਾਕ ਜੋ ਗੁਰੂ ਜੀਵ ਨੂੰ ਕਰਨੇ ਲਈ ਕਹੇ। ਇਹ ਹੁਕਮ ਬੀ ਨਹੀਂ ਜਿਸ ਵਿਚ ਜ਼ੋਰ ਪੂਰਬਕ ਕਹੀਦਾ ਹੈ। ਇਹ ਸੁਣਨ ਵਾਲੇ ਦੇ ਹਿੱਤ ਲਈ, ਉਸ ਨੂੰ ਕਰਨੇ ਲਈ ਕਿਹਾ ਸਹਿ ਸੁਭਾ ਦਾ ਸਤਜ ਵਾਕ ਹੈ ਜੋ ਗੁਰੂ ਚਾਹੁੰਦਾ ਹੈ, ਸਿਖ ਕਮਾਵੇ ਤੇ ਸੁਖੀ ਹੋ ਜਾਵੇ ਪਰ ਸਿਖ ਸਤੁੰਤ੍ਰਤਾ ਤੇ ਸੁਖ ਸਹਿਜ ਵਿਚ ਉਸ ਨੂੰ ਅੰਗੀਕਾਰ ਕਰੇ। ਉਹ ਇਕ ਮਿੱਠੀ ਮਿੱਠੀ ਆਗਿਆ ਹੈ ਜੋ ਸਿਖ ਮਿੱਠੀ ਕਰਕੇ ਧਾਰਨ ਕਰੇ ਤੇ ਕਮਾਵੇ। ਉਹ ਵਾਕ ਕਿਉਂਕਿ ਸਤਜ ਵਕਤਾ ਦਾ ਹੈ, ਤੇ ਸਤਜ ਵਾਕ ਹੈ, ਇਸੇ ਕਰਕੇ ਉਹ ਸਦੈਵੀ ਹੈ ਤੇ ਅਮੋਘ ਹੈ। ਨਾਮ ਦਾ ਜਪ ਕਰੋ, ਹਰੀ ਗੁਣ ਗਾਓ ਆਦਿ ਉਸ ਬਚਨ ਦੇ ਬਚਨਾਂਤਰ ਹਨ।

ਭ੍ਰਮ ਭੇਦ- ਆਤਮ ਨੂੰ ਅਨਾਤਮ ਤੇ ਅਨਾਤਮ ਨੂੰ ਆਤਮ ਕਰਕੇ ਸੰਸਿਆਂ ਵਿਚ ਪਏ ਰਹਿਣਾ ਭਰਮ ਹੈ। ਆਪ ਨੂੰ ਈਸ਼੍ਰ ਤੋਂ ਭਿੰਨ ਸਮਝਣਾ ਭੇਦ ਹੈ। ਏਹ ਦੋਇ ਦੁਖ ਗੁਰੂ ਕਾ ਬਚਨ ਕੱਟਦਾ ਹੈ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੭੫]

**ਪ੍ਰਾਕ੍ਕਥਨ**- ਵਾਹਿਗੁਰੂ ਦੀਆਂ ਦਾਤਾਂ ਦੀ ਅਨੁਭਵਤਾ ਤੋਂ ਸਿਮਰਨ। ਗੁਰੂ ਦੀ ਮੇਹਰ ਤੇ ਉਸ ਦੀ ਸਲਾਹੁਤ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ ਜਿਨਿ ਕੀਤਾ ਮਾਟੀ ਤੇ ਰਤਨੁ ॥ | ਜਿਸ (ਪ੍ਰਭੂ) ਨੇ (ਸਰੀਰ ਰੂਪੀ) ਰਤਨ ਮਿਟੀ (ਆਦਿਕ |

* ਅਥਵਾ-ਗੁਰੂ ਕਾ ਬਚਨ ਸੰਸਾਰ ਵਿਚ ਪ੍ਰਗਟ ਹੈ, ਲੁਕਿਆ ਹੋਇਆ ਨਹੀਂ।

ਗਰਭ ਮਹਿ ਰਾਖਿਆ ਜਿਨਿ ਕਰਿ ਜਤਨੁ ॥ ਜਿਨਿ ਦੀਨੀ ਸੋਭਾ ਵਡਿਆਈ ॥ ਤਿਸੁ ਪ੍ਰਭ ਕਉ ਆਠ ਪਹਰ ਧਿਆਈ ॥ ੧ ॥

ਤੱਤਾਂ) ਤੋਂ ਬਣਾ ਦਿੱਤਾ, (ਅਤੇ) ਜਿਸਨੇ (ਮਾਤਾ ਦੇ) ਗਰਭ ਵਿਚ (ਜਦ ਇਹ ਸਰੀਰ ਬਣ ਰਿਹਾ ਸੀ ਤਾਂ) ਜਤਨ ਕਰਕੇ ਰਖਯਾ ਕੀਤੀ; (ਫਿਰ) ਜਿਸ (ਪ੍ਰਭੂ) ਨੇ (ਵੱਡੇ ਹੋਏ ਨੂੰ ਜਗਤ ਵਿਚ) ਸ਼ੋਭਾ ਤੇ ਵਡਿਆਈ ਦਿਤੀ, ਉਸ ਨੂੰ ਅੱਠੇ ਪਹਿਰ ਧਿਆਉਂਦਾ ਹਾਂ॥੧॥

ਰਮਈਆ ਰੇਨੁ ਸਾਧੁ ਜਨ ਪਾਵਉ ॥ ਗੁਰ ਮਿਲਿ ਅਪੁਨਾ ਖਸਮੁ ਧਿਆਵਉ ॥ ੧ ॥ ਰਹਾਉ ॥

ਹੇ ਮੇਰੇ ਰਮਈਆ! (ਇਹ ਅਕਾਂਖਯਾ ਬਣੀ ਰਹਿੰਦੀ ਹੈ ਕਿ) ਸਾਧੂ ਪੁਰਖ ਦੀ ਚਰਨ ਧੂੜ ਪ੍ਰਾਪਤ ਕਰਾਂ ਤੇ ਗੁਰੂ ਨਾਲ ਮਿਲਕੇ ਆਪਣੇ ਮਾਲਕ ਨੂੰ ਧਿਆਉਂਦਾ ਰਹਾਂ॥੧॥ਰਹਾਉ॥

ਜਿਨਿ ਕੀਤਾ ਮੂੜ ਤੇ ਬਕਤਾ ॥ ਜਿਨਿ ਕੀਤਾ ਬੇਸੁਰਤ ਤੇ ਸੁਰਤਾ ॥ ਜਿਸੁ ਪਰਸਾਦਿ ਨਵੈ ਨਿਧਿ ਪਾਈ ॥ ਸੋ ਪ੍ਰਭੁ ਮਨ ਤੇ ਬਿਸਰਤ ਨਾਹੀ ॥ ੨ ॥

ਜਿਸ (ਪ੍ਰਭੂ) ਨੇ ਮੂਰਖ ਤੋਂ ਉੱਤਮ ਵਾਕ ਕਰਨੇ ਵਾਲਾ ਬਣਾ ਦਿਤਾ, ਜਿਸਨੇ ਬੇਸਮਝ ਨੂੰ ਸਮਝਣ ਵਾਲਾ ਬਣਾ ਦਿੱਤਾ, ਜਿਸਦੀ ਕ੍ਰਿਪਾ ਕਰਕੇ ਨੌਨਿਧਾਂ ਪਾ ਲਈਆਂ, ਉਹ ਪ੍ਰਭੂ ਮਨ ਤੋਂ ਵਿਸਰਦਾ ਨਹੀਂ ਹੈ॥੨॥

ਜਿਨਿ ਦੀਆ ਨਿਥਾਵੇ ਕਉ ਥਾਨੁ ॥ ਜਿਨਿ ਦੀਆ ਨਿਮਾਨੇ ਕਉ ਮਾਨੁ ॥ਜਿਨਿ ਕੀਨੀ ਸਭ ਪੂਰਨ ਆਸਾ ॥ ਸਿਮਰਉ ਦਿਨੁ ਰੈਨਿ ਸਾਸ ਗਿਰਾਸਾ॥੩॥

ਜਿਸਨੇ ਨਿਥਾਵੇਂ ਨੂੰ ਥਾਉਂ ਦਿੱਤਾ, ਜਿਸਨੇ ਮਾਣ ਰਹਿਤ ਨੂੰ ਮਾਣ ਦਿੱਤਾ, ਜਿਸਨੇ ਸਭ ਆਸਾ ਪੂਰੀ ਕੀਤੀ, ਉਸ ਨੂੰ ਦਿਨ ਰਾਤ (ਹਰ) ਸੁਆਸ (ਤੇ ਹਰ) ਗ੍ਰਾਸ (ਲੈਣ ਵੇਲੇ) ਸਿਮਰ ਰਿਹਾ ਹਾਂ॥੩॥

ਜਿਸੁ ਪ੍ਰਸਾਦਿ ਮਾਇਆ ਸਿਲਕ ਕਾਟੀ॥ ਗੁਰ ਪ੍ਰਸਾਦਿ ਅੰਮ੍ਰਿਤੁ ਬਿਖੁ ਖਾਟੀ ॥ ਕਹੁ ਨਾਨਕ ਇਸ ਤੇ ਕਿਛੁ ਨਾਹੀ ॥ ਰਾਖਨਹਾਰੇ ਕਉ ਸਾਲਾਹੀ॥੪॥੬॥੭੫॥

(ਫੇਰ) ਜਿਸਦੀ ਕ੍ਰਿਪਾ ਕਰਕੇ ਮਾਇਆ ਦੀ ਫਾਹੀ ਕੱਟੀ ਗਈ, (ਉਹ) ਗੁਰੂ ਹੈ (ਉਸਦੀ) ਕ੍ਰਿਪਾ ਕਰਕੇ ਕੌੜੀ ਵਿਹੁ ਅੰਮ੍ਰਿਤ ਹੋ ਗਈ ਹੈ। ਕਹਿੰਦੇ ਹਨ (ਗੁਰੂ) ਨਾਨਕ (ਮੇਰੇ) ਇਸ (ਆਪੇ) ਤੋਂ ਕੁਛ ਨਹੀਂ ਹੋਇਆ, (ਮੈਂ) ਰੱਖਣਹਾਰੇ ਨੂੰ ਸਲਾਹ ਰਿਹਾ ਹਾਂ (ਜਿਸਦੀ ਕ੍ਰਿਪਾ ਨਾਲ ਇਹ ਸਭ ਕੁਛ ਹੋਇਆ ਹੈ)॥੪॥੬॥੭੫॥

**ਵਯਾਖਯਾ**– ਅੰਕ ੧, ੨, ੩ ਵਿਚ ਪ੍ਰਭੂ ਦੀ ਕ੍ਰਿਪਾਲਤਾ ਦਾ ਸ਼ੁਕਰੀਆ ਕੀਤਾ ਹੈ, ਕਿ ਜਿਸ ਨੇ ਸਰੀਰ ਤੋਂ ਲੈ ਕੇ ਸਭ ਕੁਛ ਬਖ਼ਸ਼ਿਆ ਹੈ, ਉਸ ਦੀ ਕ੍ਰਿਤੱਗਜਤਾ ਦਾ ਇਤਨਾ ਡੂੰਘਾ ਅਸਰ ਮੇਰੇ ਮਨ ਤੇ ਹੈ ਕਿ ਉਹ ਪ੍ਰਭੂ ਮੈਨੂੰ ਵਿਸਰਦਾ ਨਹੀਂ, ਉਸ ਨੂੰ ਮੈਂ ਦਿਨੇ ਰਾਤ ਸਾਸ ਗਿਰਾਸ ਯਾਦ ਰਖਦਾ ਹਾਂ। ਐਸਾ ਕਹਿਣਾ ਇਕ ਤਰ੍ਹਾਂ ਦੀ ਹਉਂ ਕਹੀ ਜਾ ਸਕਦੀ ਹੈ, ਇਸ ਲਈ ਰਹਾਉ ਵਿਚ ਤੇ ਅੰਕ ਚਾਰ ਵਿਚ ਗੁਰੂ ਦੀ ਮੇਹਰ ਦਾ ਸ਼ੁਕਰੀਆ ਹੈ। ਰਹਾਉ ਵਿਚ ਪ੍ਰਭੂ ਅਗੇ ਅਰਦਾਸ ਹੈ ਕਿ ਸਾਧ ਗੁਰੂ ਮੇਲੇ ਉਸਦੇ ਸੰਗ ਵਿਚ ਆਪ ਨੂੰ ਧਿਆਵਾਂ। ਭਾਵ ਮੇਰੀ ਯਾਦ ਮੇਰੀ ਮਨ ਦੀ ਖੇਡ ਮਾਤ੍ਰ ਨਾ ਹੋਵੇ, ਇਹ ਆਪ ਦੀ ਯਾਦ ਗੁਰੂ ਮਤਿ ਵਾਲੀ ਹੋਵੇ।

ਗੁਰਮੁਖਿ ਨਾਮੁ ਜਪਹੁ ਮਨ ਮੇਰੇ॥ (ਗਉੜੀ ਮਹਲਾ ੫ ਸੁਖਮਨੀ, ੨-੧)

ਅੰਕ ੪ ਵਿਚ ਦੱਸਿਆ ਕਿ ਮੈਂ ਜੋ ਸਾਸ ਗਿਰਾਸ ਧਿਆ ਰਿਹਾ ਹਾਂ ਮੇਰੀ ਮਾਇਆ ਫਾਹੀ ਟੁੱਟ ਗਈ ਹੈ ਤੇ ਵਿਹੁ ਅੰਮ੍ਰਿਤ ਹੋ ਗਿਆ ਹੈ, ਇਹ 'ਗੁਰੂ ਪ੍ਰਸਾਦਿ' ਦਾ ਫਲ ਹੈ। ਮੇਰੇ ਪਾਸੋਂ ਕੁਛ ਨਹੀਂ ਸਰਿਆ, ਭਾਵ ਮੇਰੀ ਹਉਂ ਨੇ ਨਹੀਂ ਕੁਛ ਬਣਾਇਆ, ਇਹ ਗੁਰੂ ਦੀ ਮਿਹਰ ਨਾਲ ਹੋਇਆ ਹੈ ਜੋ

ਹਰ ਬਾਬ ਰਖਜਾ ਕਰਦਾ ਰਿਹਾ ਹੈ।

**ਨਿਰੁਕ੍ਤ**- ਇਸ ਸ਼ਬਦ ਵਿਚ ਉਤਮ ਪੁਰਖ ਦੁਆਰਾ ਜਗਜਾਸੂ ਪ੍ਰਤੀ ਉਪਦੇਸ਼ ਹੈ, ਪਾਵਉ, ਧਿਆਵਉ, ਸਿਮਰਉ, ਆਦਿ ਕ੍ਰਿਯਾ ਪਦ ਉੱਤਮ ਪੁਰਖ ਦੇ ਲਖਾਯਕ ਹਨ। ਮੱਧਮ ਪੁਰਖ ਵਿਚ ਅਰਥ ਕਰਨੇ ਸਾਰੀਆਂ ਤੁਕਾਂ ਵਿਚ ਨਿਭਦੇ ਨਹੀਂ।

ਕਰਿ ਜਤਨੁ- ਜਠਰਾ ਅਗਨੀ ਹਰ ਸਰੀਰ ਵਿਚ ਹੈ। ਮਾਤਾ ਦੇ ਸਰੀਰ ਵਿਚ ਬੀ ਹੈ। ਜੇ ਇਹ ਵਧੇ ਤਾਂ ਜੇ ਘਟੇ ਤਾਂ ਸਰੀਰ ਨੂੰ ਹਾਨੀ ਹੁੰਦੀ ਹੈ। ਇਸ ਜਠਰਾ ਅਗਨੀ ਦਾ ਉਹ ਅੰਦਾਜ਼ ਜਿਸ ਵਿਚ ਬੀਰਜ ਦਾ ਅਤਿ ਸੂਖਮ ਕਿਣਕਾ ਜਾ ਕੇ ਮੌਲੇ ਤੇ ਮਾਤਾ ਦੀ ਜਠਰਾ ਅਗਨੀ ਦੇ ਵਧਣ ਘਟਣ ਨਾਲ ਹਾਨੀ ਨੂੰ ਪ੍ਰਾਪਤ ਨਾ ਹੋਵੇ, ਇਹ ਪ੍ਰਬੰਧ ਗਰਭ ਕਲਾ ਵਿਚ ਈਸ਼੍ਵਰ ਨੇ, ਆਪ ਰਚਿਆ ਹੈ। ਇਸ ਨੂੰ ਆਖਿਆ ਹੈ 'ਕਰਿ ਜਤਨੁ'। ਸ਼ਿਰੋਮਣੀ ਸੰਪ੍ਰਦਾਈ ਗਯਾਨੀ ਭਾਈ ਚੰਦਾ ਸਿੰਘ ਜੀ 'ਕਰਿ ਜਤਨੁ' ਦਾ ਅਰਥ ਐਉਂ ਬੀ ਲਾਇਆ ਕਰਦੇ ਸਨ:- ਜਿਸ ਨੇ ਤੇਰੀ ਗਰਭ ਵਿਚ ਰਖਜਾ ਕੀਤੀ, (ਉਸ ਨੂੰ ਮਿਲਨੇ ਦਾ ਤੂੰ) ਬੀ ਕਰ ਜਤਨ।

ਸਿਲਕ- (ਹਿੰਦੀ) ਲੜੀ, ਤਾਗਾ, ਰੱਸੀ, ਫਾਹੀ।

ਬਿਖੁ- ਜ਼ਹਿਰ। ਬਿਖੁ=ਖਾਟੀ=ਖੱਟੀ ਜ਼ਹਿਰ। ਖੱਟੀ ਦਾ ਅਰਥ ਕਉੜੀ ਕਰੀਦਾ ਹੈ। ਪਦ 'ਕਟੂ' ਤੋਂ 'ਖਾਟੀ' ਪਦ ਦੇ ਬਣਨੇ ਦੀ ਸੰਭਾਵਨਾ ਬੀ ਹੈ। ਪਰ ਗੁਰੂ ਜੀ ਦਾ ਇਸ਼ਾਰਾ ਸ਼ਾਇਦ ਸੰਖੀਏ ਵਲ ਹੈ, ਜੋ ਜ਼ਹਿਰ ਕਾਤਲ ਹੈ ਤੇ ਰਸਾਯਣੀ ਵਿਦਯਾ ਮੂਜਬ ਖਟਾਸ ਸ਼੍ਰੇਣੀ ਵਿਚ ਹੈ ਜਿਸ ਨੂੰ acid arsenicum ਕਹਿੰਦੇ ਹਨ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੭੬]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਤਿਸ ਕੀ ਸਰਣਿ ਨਾਹੀ ਭਉ ਸੋਗੁ ॥ ਉਸ ਤੇ ਬਾਹਰਿ ਕਛੂ ਨ ਹੋਗੁ ॥ ਤਜੀ ਸਿਆਣਪ ਬਲ ਬੁਧਿ ਬਿਕਾਰ ॥ ਦਾਸ ਅਪਨੇ ਕੀ ਰਾਖਨਹਾਰ ॥ ੧ ॥ | ਉਸ (ਰਾਮ) ਦੀ ਸ਼ਰਣ ਵਿਚ (ਪੈ ਗਿਆਂ) ਡਰ ਤੇ ਸੋਗ ਨਹੀਂ ਰਹਿੰਦਾ (ਕਿਉਂਕਿ) ਉਸ ਤੋਂ ਪਰ ਬਾਹਰਾ ਕੁਛ ਹੁੰਦਾ ਹੀ ਨਹੀਂ ਹੈ। (ਇਸ ਨਿਹਚੇ ਦੇ ਪਰਪੱਕ ਹੋ ਜਾਣ ਤੇ) ਬੁੱਧੀ ਦੀ ਸਿਆਣਪ (ਸਰੀਰ ਤੇ ਧਨ ਆਦਿ ਦੇ) ਬਲ (ਤੇ ਮਨ ਤੇ ਇੰਦ੍ਰਿਆਂ ਦੇ) ਵਿਕਾਰਾਂ (ਨੂੰ) ਛੱਡ ਦਿੱਤਾ ਹੈ। (ਕਿਉਂਕਿ ਨਿਸ਼ਚਾ ਹੈ ਕਿ ਉਹ) ਅਪਣੇ ਦਾਸ ਦੀ (ਪੈਜ) ਰੱਖਣੇ ਵਾਲਾ ਹੈ॥੧॥ |
| ਜਪਿ ਮਨ ਮੇਰੇ ਰਾਮ ਰਾਮ ਰੰਗਿ ॥ ਘਰਿ ਬਾਹਰਿ ਤੇਰੈ ਸਦ ਸੰਗਿ ॥ ੧ ॥ ਰਹਾਉ ॥ | ਹੇ ਮੇਰੇ ਮਨ! ਪਿਆਰ ਨਾਲ ਰਾਮ ਰਾਮ ਜਪੁ (ਉਹ) ਘਰ ਬਾਹਰ ਸਦਾ ਤੇਰੇ ਨਾਲ ਹੈ॥੧॥ ਰਹਾਉ॥ |
| ਤਿਸ ਕੀ ਟੇਕ ਮਨੈ ਮਹਿ ਰਾਖੁ ॥ ਗੁਰ ਕਾ ਸਬਦੁ ਅੰਮ੍ਰਿਤ ਰਸੁ ਚਾਖੁ ॥ ਅਵਰਿ ਜਤਨ ਕਹਹੁ ਕਉਨ ਕਾਜ ॥ ਕਰਿ ਕਿਰਪਾ ਰਾਖੈ ਆਪਿ ਲਾਜ ॥੨॥ | ਉਸਦਾ ਆਸਰਾ ਮਨ ਵਿਚ ਰੱਖ (ਤੇ) ਗੁਰੂ ਦੇ (ਦਿੱਤੇ) ਸ਼ਬਦ ਦਾ ਅੰਮ੍ਰਿਤ ਰਸ ਚੱਖ। ਦੱਸ, ਹੋਰ ਜਤਨ (ਤੇਰੇ) ਕਿਸ ਕੰਮ (ਜਦ ਕਿ ਉਹ) ਕਿਰਪਾ ਕਰਕੇ ਤੇਰੀ ਲਾਜ (ਆਪ) ਰੱਖੇ ਤਾਂ॥੨॥ |

| | |
|---|---|
| ਕਿਆ ਮਾਨੁਖ ਕਹਹੁ ਕਿਆ ਜੋਰੁ ॥<br>ਝੂਠਾ ਮਾਇਆ ਕਾ ਸਭੁ ਸੋਰੁ ॥<br>ਕਰਣ ਕਰਾਵਨਹਾਰ ਸੁਆਮੀ ॥<br>ਸਗਲ ਘਟਾ ਕੇ ਅੰਤਰਜਾਮੀ ॥ ੩ ॥ | ਕਹੁ, ਮਾਨੁਖ ਕੀਹ ਸੈ ਹੈ, (ਇਸਦਾ) ਜ਼ੋਰ ਬੀ ਕੀ ਹੈ (ਭਾਵ ਕੁਛ ਨਹੀਂ, ਮਾਨੁਖ ਤੇ ਇਸਦਾ ਜ਼ੋਰ) ਸਭ ਮਾਇਆ ਦਾ ਝੂਠਾ ਰੌਲਾ ਹੈ। ਕਰਨ ਕਰਾਵਣ ਵਾਲਾ ਮਾਲਕ (ਤਾਂ ਉਹ ਆਪ) ਹੈ, ਜੋ ਸਭ ਦਿਲਾਂ ਦਾ ਅੰਤਰਜਾਮੀ ਹੈ॥੩॥ |
| ਸਰਬ ਸੁਖਾ ਸੁਖੁ ਸਾਚਾ ਏਹੁ ॥<br>ਗੁਰ ਉਪਦੇਸੁ ਮਨੈ ਮਹਿ ਲੇਹੁ ॥<br>ਜਾ ਕਉ ਰਾਮ ਨਾਮ ਲਿਵ ਲਾਗੀ ॥<br>ਕਹੁ ਨਾਨਕ ਸੋ ਧੰਨੁ ਵਡਭਾਗੀ<br>॥ ੪ ॥ ੭ ॥ ੭੬ ॥ | ਸਾਰੇ ਸੁਖਾਂ ਦਾ ਸੁਖ (ਤੇ) ਸੱਚਾ (ਸੁਖ) ਇਹ ਹੈ, ਕਿ ਗੁਰੂ ਦੇ ਉਪਦੇਸ਼ ਨੂੰ ਮਨ ਵਿਚ ਵਸਾ ਲੈ। (ਮੂਲ ਗੱਲ ਇਹ ਹੈ ਕਿ) ਜਿਸਦੀ ਪ੍ਰੀਤਿ (=ਲਿਵ) ਰਾਮ ਦੇ ਨਾਮ ਵਿਚ ਲੱਗ ਗਈ ਹੈ, ਕਹਿੰਦੇ ਹਨ (ਗੁਰੂ) ਨਾਨਕ ਉਹ ਧੰਨ ਹੈ (ਉਹ) ਵੱਡੇ ਭਾਗਾ ਵਾਲਾ ਹੈ॥੪॥੭॥੭੬॥ |

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੭੭]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਸੁਣਿ ਹਰਿ ਕਥਾ ਉਤਾਰੀ ਮੈਲੁ ॥<br>ਮਹਾ ਪੁਨੀਤ ਭਏ ਸੁਖ ਸੈਲੁ ॥<br>ਵਡੈ ਭਾਗਿ ਪਾਇਆ ਸਾਧਸੰਗੁ ॥<br>ਪਾਰਬ੍ਰਹਮ ਸਿਉ ਲਾਗੋ ਰੰਗੁ ॥ ੧ ॥ | (ਜਦ) ਹਰੀ ਦੀ ਕਥਾ ਸੁਣਕੇ (ਮਨ ਦੀ ਸਾਰੀ) ਮੈਲ ਉਤਾਰ ਲੀਤੀ (ਤਦ) ਪਰਮ ਪਵਿਤ੍ਰ ਹੋ ਗਏ; (ਪਵਿਤ੍ਰਤਾ ਦਾ ਅਸਰ ਇਹ ਹੋਇਆ ਕਿ ਜਗਤ ਜੀਵਨ ਇਕ) ਸੁਖ ਦਾ ਵਿਚਰਨ ਹੋ ਗਿਆ। (ਪ੍ਰਸ਼ਨ:- ਕਥਾ ਕਿੱਥੋਂ ਸੁਣੀ? ਉੱਤਰ:) ਵਡੇ ਭਾਗਾਂ ਕਰਕੇ ਸਤਿਸੰਗ ਪ੍ਰਾਪਤ ਹੋ ਗਿਆ ਸੀ (ਉਥੋਂ ਹਰੀ ਦੀ ਕਥਾ ਸੁਣੀ ਤਾਂ ਪਵਿਤ੍ਰਤਾ ਤੇ ਸੁਖ ਜੀਵਨ ਮਿਲਿਆ। ਪਵਿਤ੍ਰਤਾ ਦੇ ਕਾਰਣ) ਪਾਰਬ੍ਰਹਮ ਨਾਲ (ਬੀ) ਪ੍ਰੇਮ ਪੈ ਗਿਆ॥੧॥ |
| ਹਰਿ ਹਰਿ ਨਾਮੁ ਜਪਤ ਜਨੁ ਤਾਰਿਓ ॥<br>ਅਗਨਿ ਸਾਗਰੁ ਗੁਰਿ ਪਾਰਿ ਉਤਾਰਿਓ<br>॥ ੧ ॥ ਰਹਾਉ ॥ | (ਪ੍ਰਸ਼ਨ: ਕੇਵਲ ਕਥਾ ਸੁਣਕੇ ਇਹ ਕੁਛ ਹੋ ਗਿਆ? ਉੱਤਰ:) (ਓਥੇ ਸਤਿਸੰਗ ਵਿਚ) ਗੁਰੂ ਨੇ 'ਹਰਿ ਹਰਿ' ਨਾਮ (ਦਾਨ ਕੀਤਾ, ਉਸ ਦੇ) ਜਪਣ ਨਾਲ (ਗੁਰੂ ਨੇ) ਦਾਸ ਨੂੰ ਅਗਨੀ ਦੇ ਸਾਗਰ ਤੋਂ ਤਾਰ ਕੇ ਪਾਰ ਉਤਾਰ ਲਿਆ॥੧॥ ਰਹਾਉ॥ |
| ਕਰਿ ਕੀਰਤਨੁ ਮਨ ਸੀਤਲ ਭਏ ॥<br>ਜਨਮ ਜਨਮ ਕੇ ਕਿਲਵਿਖ ਗਏ ॥<br>ਸਰਬ ਨਿਧਾਨ ਪੇਖੇ ਮਨ ਮਾਹਿ ॥<br>ਅਬ ਢੂਢਨ ਕਾਹੇ ਕਉ ਜਾਹਿ ॥ ੨ ॥ | (ਨਾਲ ਹੀ ਗੁਰੂ ਨੇ ਹਰਿ ਕੀਰਤਨ ਕਰਨ ਦੀ ਦਾਤ ਦਿਤੀ ਸੀ ਸੋ) ਕੀਰਤਨ ਕਰ ਕਰਕੇ (ਅਸੀਂ) ਠੰਢੇ ਮਨ ਵਾਲੇ ਹੋ ਗਏ ਤੇ ਜਨਮ ਜਨਮ ਦੇ ਪਾਪ ਦੂਰ ਹੋ ਗਏ। ਫਿਰ ਸਾਰੇ ਖ਼ਜ਼ਾਨੇ (ਅਪਣੇ) ਮਨ ਵਿਚ ਹੀ ਵੇਖ ਲਏ, ਹੁਣ ਲੱਭਣ ਲਈ (ਹੋਰਥੇ) ਕਿਉਂ ਕੋਈ ਜਾਵੇ॥੨॥ |
| | (ਪ੍ਰਸ਼ਨ: ਤਦ ਇਹ ਪ੍ਰਾਪਤੀ ਅਪਣੀ ਘਾਲ ਨਾਲ ਹੋਈ? ਉੱਤਰ:) (ਨਹੀਂ, ਨਾਮ ਤੇ ਕੀਰਤਨ ਦੀ ਘਾਲ ਗੁਰੂ ਨੇ ਦੱਸੀ, ਉਸ ਦੀ ਮਿਹਰ ਨਾਲ ਹੀ ਘਾਲ ਕੀਤੀ ਫਿਰ) ਜਦ |

| | |
|---|---|
| **ਪ੍ਰਭ ਅਪੁਨੇ ਜਬ ਭਏ ਦਇਆਲ ॥ ਪੂਰਨ ਹੋਈ ਸੇਵਕ ਘਾਲ ॥ ਬੰਧਨ ਕਾਟਿ ਕੀਏ ਅਪਨੇ ਦਾਸ ॥ ਸਿਮਰਿ ਸਿਮਰਿ ਸਿਮਰਿ ਗੁਣਤਾਸ ॥੩॥** | ਅਪਣੇ ਪ੍ਰਭੂ ਜੀ ਤ੍ਰੁੱਠੇ ਤਦ ਸੇਵਕ ਦੀ ਘਾਲ ਪੂਰਨ ਹੋਈ (ਭਾਵ ਸਫਲ ਹੋਈ)। (ਪ੍ਰਸ਼ਨ: ਹੁਣ ਤਾਂ ਫੇਰ ਕੋਈ ਕਰਣੀ ਕਰਤੱਤ੍ਰ ਬਾਕੀ ਨਹੀਂ? ਉੱਤਰ:) (ਨਹੀਂ ਹੁਣ ਬੀ ਉਹੋ ਕਰਨੀ ਹੈ ਕਿ ਜਿਸ) ਗੁਣਾ ਦੇ ਖ਼ਜ਼ਾਨੇ (ਵਾਹਿਗੁਰੂ) ਨੇ (ਸਾਡੇ) ਬੰਧਨ ਕੱਟਕੇ ਅਪਣੇ ਦਾਸ ਬਣਾ ਲਿਆ ਹੈ ਉਸ ਨੂੰ ਸਿਮਰਦੇ ਹਾਂ, ਸਿਮਰਦੇ ਹਾਂ, ਸਿਮਰਦੇ ਹਾਂ॥੩॥ |
| **ਏਕੋ ਮਨਿ ਏਕੋ ਸਭ ਠਾਇ ॥ ਪੂਰਨ ਪੂਰਿ ਰਹਿਓ ਸਭ ਜਾਇ ॥ ਗੁਰਿ ਪੂਰੈ ਸਭੁ ਭਰਮੁ ਚੁਕਾਇਆ ॥ ਹਰਿ ਸਿਮਰਤ ਨਾਨਕ ਸੁਖੁ ਪਾਇਆ ॥ ੪ ॥ ੮ ॥ ੭੭ ॥** | (ਉਹ ਸਿਮਰਣ ਪਰਪੱਕ ਸਿਮਰਣ ਹੋ ਗਿਆ ਹੈ ਜਿਸ ਦਾ ਰੂਪ ਇਹ ਹੈ ਕਿ) ਉਹ ਇਕੋ (ਹਰੀ) ਮਨ ਵਿਚ ਵੱਸ ਰਿਹਾ ਹੈ (ਉਹੀ) ਇਕੋ (ਬਾਹਰ) ਹਰ ਥਾਂ (ਦਿਖਾਈ ਦੇ ਰਿਹਾ ਹੈ), (ਹਾਂ ਉਹ) ਸੰਪੂਰਨ ਹੈ ਤੇ ਸਭ ਜਗਾ ਵਿਚ ਪਰੀ ਪੂਰਨ ਹੋ ਰਿਹਾ ਹੈ। ਪੂਰੇ ਗੁਰੂ ਨੇ ਸਾਰਾ ਭਰਮ ਚੁਕਾ ਦਿਤਾ ਹੈ (ਸੋ ਹੁਣ ਉਸ ਦੇ ਸਿਵਾ ਹੋਰ ਕੁਛ ਨਹੀਂ ਦਿਸਦਾ, ਇਹ ਸਾਰਾ) ਸੁਖ, ਹੇ ਨਾਨਕ! ਹਰੀ ਦਾ ਸਿਮਰਣ ਕਰਦਿਆਂ ਪ੍ਰਾਪਤ ਹੋਇਆ ਹੈ। (ਧੁਨੀ ਇਹ ਹੈ ਕਿ ਹੇ ਸਿਖ ਤੂੰ ਬੀ ਸਿਮਰਨ ਕਰ ਸੁਖ ਪਾਏਂਗਾ)॥੪॥੮॥੭੭॥ |

**ਨਿਰੁਕ-** ਸੁਖ ਸੈਲੁ- (ਸੰਸ:, ਸੁਖੰ। ਫਾਰਸੀ, ਸੈਰ ਤੋਂ ਪੰਜਾਬੀ ਸੈਲ) ਸੁਖ ਦਾ ਵਿਚਰਨ। ਭਾਵ ਹੈ ਜਗਤ ਜੀਵਨ ਇਕ ਸੁਖਮਈ ਸੈਰ ਵਾਂਙੂ ਹੋ ਗਿਆ ਹੈ।

(ਅ) (ਸੰਸ: ਸੁਖੰ। ਸੰਸ:, ਸ਼ੈਥਿਲਜੰ=ਨਿਰਯਤਨਤਾ) ਸੁਖੱਲ ਤੇ ਨਿਰਯਤਨਤਾ। ਤੁਕ ਦਾ ਅਰਥ : ਸੁਖੱਲ ਤੇ ਨਿਰਯਤਨਤਾ ਨਾਲ ਮਹਾਂ ਪਵਿਤ੍ਰ ਹੋ ਗਏ ਹਾਂ।

(ਅ) ਉਪਰਲੇ ਤੋਂ ਛੁਟ ਸੰਪ੍ਰਦਾ ਵਿਚ 'ਸੈਲੁ' ਦਾ ਅਰਥ ਪੱਥਰ ਯਾ ਪਹਾੜ ਕਰਕੇ ਉਸ ਤੋਂ ਭਾਵ ਭਾਰੀ ਯਾ ਅਹਿੱਲ ਦਾ ਲੈਕੇ 'ਸੈਲ ਸੁਖ' ਦਾ ਅਰਥ ਕਰਦੇ ਹਨ, 'ਭਾਰੀ ਸੁਖ' ਯਾ 'ਅਹਿੱਲ ਸੁਖ'।

ਮਨ ਸੀਤਲ- ਸੀਤਲ ਮਨ=ਸੀਤਲ ਮਨ ਵਾਲੇ। ਕਿਲਵਿਖ- ਪਾਪ।

ਸਰਬ ਨਿਧਾਨ- ਸਾਰੇ ਖ਼ਜ਼ਾਨੇ। ਸਭ ਨਿਧੀਆਂ। ਭਾਵ ਅਕਾਲ ਪੁਰਖ ਤੋਂ ਹੈ। ਪਰ ਨਿਧਾਨ ਪਦ ਏਥੇ ਬਹੁ ਬਚਨ ਵਿਚ ਹੈ। ਇਸ ਕਰਕੇ ਮੁਰਾਦ ਹੈ ਅਕਾਲ ਪੁਰਖ ਤੇ ਸਾਰੀਆਂ ਨਿਧੀਆਂ ਜੋ ਅਕਾਲ ਪੁਰਖ ਵਿਚ ਸੁਤੇ ਮੌਜੂਦ ਹਨ। ਭਾਵ ਮਨ ਵਿਚ ਅਕਾਲ ਪੁਰਖ ਤੇ ਹੋਰ ਸਾਰੀਆਂ ਨਿਧੀਆਂ ਮੌਜੂਦ ਦਿੱਸ ਪਈਆਂ ਹਨ।

ਸਿਮਰਿ- 'ਸਿਮਰ' ਤ੍ਰੈ ਵੇਰ ਤਾਕੀਦ ਲਈ ਕਿਹਾ ਹੈ। ਪਰ ਇਸ ਦਾ ਅਰਥ ਸਰੀਰ ਬਾਣੀ ਤੇ ਮਨ ਕਰਕੇ ਬੀ ਲਾ ਲਈਦੇ ਹਨ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੭੯]

| ਮੂਲ | ਅਰਥ |
|---|---|
| **ਗਉੜੀ ਗੁਆਰੇਰੀ ਮਹਲਾ ੫ ॥** | |
| **ਅਗਲੇ ਮੁਏ ਸਿ ਪਾਛੈ ਪਰੇ ॥ ਜੋ ਉਬਰੇ ਸੇ ਬੰਧਿ ਲਕੁ ਖਰੇ ॥ ਜਿਹ ਧੰਧੇ ਮਹਿ ਓਇ ਲਪਟਾਏ ॥** | ਪਹਿਲੇ (ਲੋਕ ਜਦ) ਮਰ ਗਏ (ਤਾਂ) ਓਹ ਪਿਛੇ ਪੈ ਗਏ, (ਭਾਵ ਵਿਸਰ ਗਏ,) ਜੋ (ਅਜੇ ਮੌਤ ਤੋਂ) ਬਚੇ ਹੋਏ ਹਨ ਉਹ (ਉਨ੍ਹਾਂ ਦੀ ਥਾਵੇਂ) ਲੱਕ ਬੰਨ੍ਹ ਕੇ ਖੜੇ ਹੋ ਗਏ ਹਨ। ਜਿਨ੍ਹਾਂ ਧੰਦਿਆਂ ਵਿਚ ਓਹ (ਪਹਿਲੇ) ਲਪਟੇ ਹੋਏ ਸਨ, (ਉਨ੍ਹਾਂ ਹੀ |

| | |
|---|---|
| ਉਨ ਤੇ ਦੁਗੁਣ ਦਿੜੀ ਉਨ ਮਾਏ ॥੧॥ | ਧੰਧਿਆਂ ਵਿਚ ਲੱਗ ਕੇ) ਜਿਨ੍ਹਾਂ (ਬੰਧ ਲਕ ਖੜਿਆਂ ਨੇ) ਉਨ੍ਹਾਂ ਤੋਂ ਦੂਣੀ ਮਾਇਆ ਦ੍ਰਿੜ ਕੀਤੀ ਹੋਈ ਹੈ। (ਭਾਵ, ਏਹ ਪਹਿਲਿਆਂ ਤੋਂ ਵਧੀਕ ਮਾਇਆ ਲੰਪਟ ਹੋ ਰਹੇ ਹਨ)॥੧॥ |
| ਓਹ ਬੇਲਾ ਕਛੁ ਚੀਤਿ ਨ ਆਵੈ ॥ ਬਿਨਸਿ ਜਾਇ ਤਾਹੂ ਲਪਟਾਵੈ ॥ ੧ ॥ ਰਹਾਉ ॥ | (ਜੀਵ ਨੂੰ) ਓਹ ਵੇਲਾ (ਮਰਣੇ ਦਾ) ਕੁਛ ਬੀ ਯਾਦ ਨਹੀ ਆਉਂਦਾ, (ਇਹ ਜੋ) ਬਿਨਸਨਹਾਰ ਹੈ ਉਸੇ ਨੂੰ ਹੀ ਲਪਟਦਾ ਹੈ॥੧॥ਰਹਾਉ॥ |
| ਆਸਾ ਬੰਧੀ ਮੂਰਖ ਦੇਹ ॥ ਕਾਮ ਕ੍ਰੋਧ ਲਪਟਿਓ ਅਸਨੇਹ ॥ ਸਿਰ ਉਪਰਿ ਠਾਢੋ ਧਰਮ ਰਾਇ ॥ ਮੀਠੀ ਕਰਿ ਕਰਿ ਬਿਖਿਆ ਖਾਇ ॥੨॥ | ਮੂਰਖ ਦੀ ਦੇਹ (ਅਜੇ ਨਹੀਂ ਮਰਨਾ ਇਸ) ਆਸਾ ਵਿਚ ਬੱਝੀ ਟੁਰੀ ਰਹਿੰਦੀ ਹੈ, (ਤੇ ਇਉਂ) ਕਾਮ ਕ੍ਰੋਧ ਤੇ ਮੋਹ ਵਿਚ ਲਪਟਿਆ ਰਹਿੰਦਾ ਹੈ, (ਮਾਇਆ, ਜੋ) ਜ਼ਹਿਰ (ਵਤ ਕੌੜੀ ਹੈ,) ਮਿੱਠੀ ਜਾਣ ਜਾਣ ਕੇ ਖਾਈ ਜਾਂਦਾ ਹੈ, (ਪਰ ਨਹੀਂ ਲਖਦਾ ਕਿ) ਸਿਰ ਉਤੇ ਜਮਰਾਜਾ ਖੜਾ ਹੈ। (ਭਾਵ ਨਹੀਂ ਲਖਦਾ ਕਿ ਅੰਤ ਮਰਨਾ ਹੈ)॥ ੨॥ |
| ਹਉ ਬੰਧਉ ਹਉ ਸਾਧਉ ਬੈਰੁ ॥ ਹਮਰੀ ਭੂਮਿ ਕਉਣੁ ਘਾਲੈ ਪੈਰੁ ॥ ਹਉ ਪੰਡਿਤੁ ਹਉ ਚਤੁਰੁ ਸਿਆਣਾ ॥ ਕਰਣੈਹਾਰੁ ਨ ਬੁਝੈ ਬਿਗਾਨਾ ॥ ੩ ॥ | (ਕਾਮ ਕ੍ਰੋਧ ਮੋਹ ਤੋਂ ਛੁਟ ਇਹ ਹੰਕਾਰ ਵਿਚ ਬੀ ਆਫਰ ਰਿਹਾ ਹੈ, ਬੋਕਦਾ ਹੈ ਕਿ) ਮੈਂ (ਅਮਕੇ ਨੂੰ) ਬੰਨ੍ਹ ਲਵਾਂਗਾ ਮੈਂ (ਫਲਾਣੇ ਤੋਂ) ਬਦਲਾ ਲਵਾਂਗਾ ਕੌਣ ਹੈ ਜੋ ਸਾਡੀ ਜ਼ਿਮੀਂ ਵਿਚ ਪੈਰ (ਬੀ) ਰੱਖ ਸਕਦਾ ਹੈ। (ਕੋਈ ਵਿਦਜਾ ਅਭਿਮਾਨ ਵਿਚ ਬੋਲਦਾ ਹੈ) ਮੈਂ ਪੰਡਿਤ ਹਾਂ, ਮੈਂ ਵੱਡਾ ਸਿਆਣਾ ਹਾਂ, (ਪਰ ਇਹ) ਅਗਜਾਨੀ ਕਰਨਹਾਰ (ਕਰਤਾ ਪੁਰਖ) ਨੂੰ ਨਹੀਂ ਬੁੱਝਦਾ (ਕਿ ਮੈਂ ਉਸਨੂੰ ਯਾਦ ਕਰਾਂ)॥੩॥ |
| ਅਪੁਨੀ ਗਤਿ ਮਿਤਿ ਆਪੇ ਜਾਨੈ ॥ ਕਿਆ ਕੋ ਕਹੈ ਕਿਆ ਆਖਿ ਵਖਾਨੈ ॥ ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ॥ ਅਪਨਾ ਭਲਾ ਸਭ ਕਾਹੂ ਮੰਗਨਾ ॥ ੪ ॥ | (ਜੀਵ ਦੀ ਮੂਰਖਤਾ ਦੱਸ ਕੇ ਹੁਣ ਉਸਦੀ ਬੇਬਸੀ ਦੱਸਦੇ ਤੇ ਅਰਦਾਸ ਕਰਦੇ ਹਨ:-) (ਕਰਨਹਾਰ) ਅਪਣੀ ਗਤਿ ਮਿਤਿ ਆਪ ਹੀ ਜਾਣਦਾ ਹੈ, ਹੋਰ ਕੋਈ ਕੀ ਆਖੇ, ਜਾਂ ਆਖ ਕੇ (ਉਸਦੀ) ਵਜਾਖਜਾ ਕਰੇ। ਜਿਧਰ ਜਿਧਰ (ਜੀਵਾਂ ਨੂੰ ਪ੍ਰਭੂ) ਲਾਉਂਦਾ ਹੈ (ਜੀਵਾਂ ਨੇ) ਓਧਰ ਓਧਰ ਹੀ ਲੱਗਣਾ ਹੈ, (ਤੇ ਉਸੇ ਵਿਚ) ਸਭ ਕਿਸੇ ਨੇ ਅਪਣਾ ਭਲਾ ਮੰਗਣਾ ਹੈ॥੪॥ |
| ਸਭ ਕਿਛੁ ਤੇਰਾ ਤੂੰ ਕਰਣੈਹਾਰੁ ॥ ਅੰਤੁ ਨਾਹੀ ਕਿਛੁ ਪਾਰਾਵਾਰੁ ॥ ਦਾਸ ਅਪਨੇ ਕਉ ਦੀਜੈ ਦਾਨੁ ॥ ਕਬਹੂ ਨ ਵਿਸਰੈ ਨਾਨਕ ਨਾਮੁ॥੫॥੯॥੭੮॥ | ਹੇ ਪ੍ਰਭੂ! ਸਭ ਕੁਛ ਤੇਰਾ ਹੈ ਤੂੰ (ਸਭ ਦਾ) ਰਚਣਹਾਰ ਹੈਂ, ਤੇਰੇ ਪਾਰ ਉਰਾਰ ਦਾ ਕੁਛ ਅੰਤ ਨਹੀਂ ਹੈ, ਆਪਣੇ ਦਾਸ ਨੂੰ (ਇਹ) ਦਾਨ ਦਿਓ ਕਿ ਨਾਮ ਕਦੇ ਨਾ ਭੁੱਲੇ, (ਬਿਨੈ ਕਰਦੇ ਹਨ ਗੁਰੂ) ਨਾਨਕ (ਦੇਵ ਜੀ)॥੫॥੯॥੭੮॥ |

**ਵਜਾਖਜਾ–** ਅਪਣੇ ਵਡਿਆਂ ਨੂੰ ਮਰਦਿਆਂ ਦੇਖਕੇ ਬੰਦੇ ਅਪਣੀ ਮੌਤ ਯਾਦ ਕਰਕੇ ਅਪਣੇ ਜੀਵਨ ਨੂੰ ਨਾਮ ਬਾਣੀ ਵਾਲਾ ਜੀਵਨ ਬਣਾ ਕੇ, ਗ੍ਰਿਹਸਤ ਵਿਚ ਨਿਰਬਾਣ ਰਹਿਕੇ ਸੰਸਾਰ ਯਾਤ੍ਰਾ ਬਸਰ ਨਹੀਂ ਕਰਦੇ, ਸਗੋਂ ਈਸ਼੍ਵਰ ਨੂੰ ਮੂਲੋਂ ਭੁਲਾਕੇ ਨਿਰੇ ਮਾਇਆ ਪਰਾਇਣ ਹੋ ਕੇ, ਕਾਮ, ਕ੍ਰੋਧ, ਮੋਹ ਤੇ ਹੰਕਾਰ ਵਿਚ ਲਪਟੇ ਰਹਿੰਦੇ ਹਨ। ਫਿਰ ਜੀਵਾਂ ਦੀ ਬੇ-ਬਸੀ ਦੱਸ ਕੇ ਅਰਦਾਸ ਕਰਦੇ ਹਨ ਕਿ ਏਹ ਤੇਰੇ ਰਚੇ ਹੋਏ ਹਨ, ਇਨ੍ਹਾਂ ਤੇ ਮੇਹਰ ਕਰੋ ਤੇ ਇਨ੍ਹਾਂ ਨੂੰ ਕਦੇ ਨਾ ਭੁੱਲੋ। ਇਹ ਗਲ ਅਪਣੇ ਪਰਥਾਇ

ਕਹਿਕੇ ਅਸਲ ਵਿਚ ਇਹ ਦਾਨ ਅਪਣੇ ਸਮੇਤ ਜੀਵਾਂ ਲਈ ਮੰਗ ਰਹੇ ਹਨ, ਜਿਨ੍ਹਾਂ ਦੀ ਬੇ-ਬਸੀ ਦੱਸੀ ਹੈ।

**ਨਿਰੁਕ੍ਤ**- ਅਗਲੇ- ਪਹਿਲੇ। ਭਾਵ ਜੋ ਹੁਣ ਘਰਾਂ ਦੇ ਮੋਹਰੀ ਹੋ ਕੇ ਕੰਮ ਕਰ ਰਹੇ ਹਨ। ਓਹ ਜਦ ਮਰੇ ਤਾਂ ਹੋਰ ਉਹਨਾਂ ਦੀ ਥਾਂ ਖੜੇ ਹੋ ਗਏ ਜੋ ਜੀਉਂਦੇ ਹਨ। ਭਾਵ ਪਿਉ ਮਰ ਗਿਆ ਤਾਂ ਪੁਤ ਪਿਉ ਵਾਂਙੂ ਹੀ ਮਾਇਆਧਾਰੀ ਬ੍ਰਿਤੀ ਵਿਚ ਖਚਿਤ ਕੰਮ ਕਾਜ ਕਰਨ ਲਗ ਪੈਂਦਾ ਹੈ।

ਉਬਰੇ- ਬਚ ਰਹੇ, ਭਾਵ ਜੋ ਜੀਉਂਦੇ ਹਨ।

ਅਸਨੇਹ- (ਸੰਸ:, ਸਨੇਹ:=ਪ੍ਰੇਮ) ਪ੍ਰੇਮ, ਪਰ ਏਥੇ ਮੋਹ ਤੋਂ ਮੁਰਾਦ ਹੈ।

ਬਿਗਾਨਾ- (ਫਾ:, ਬੇਗਾਨਾ=ਓਪਰਾ) ਜੋ ਅਪਣੇ ਅਸਲੇ ਤੋਂ ਆਪ ਓਪਰਾ ਹੈ। ਨਾਵਾਕਫ ਹੈ। ਅਜਾਣ। (੨) (ਬੇ+ਗਿਆਨਾ ਦਾ ਸੰਖੇਪ ਸਮਝਕੇ ਬੀ ਅਰਥ ਲਾਉਂਦੇ ਹਨ) ਗਿਆਨ ਹੀਣ। ਬੇ-ਸਮਝ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੭੯]

**ਪ੍ਰਾਕ੍ਥਨ**- ਜੋ ਨਾਮ ਉਪਰਲੇ ਸ਼ਬਦ ਵਿਚ ਮੰਗਿਆ ਹੈ ਉਸੇ ਦਾ ਵਿਸ਼ਯ ਹੀ ਅਗਲੇ ਸ਼ਬਦ ਵਿਚ ਚਲਦਾ ਹੈ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਅਨਿਕ ਜਤਨ ਨਹੀ ਹੋਤ ਛੁਟਾਰਾ ॥ ਬਹੁਤੁ ਸਿਆਣਪ ਆਗਲ ਭਾਰਾ ॥ ਹਰਿ ਕੀ ਸੇਵਾ ਨਿਰਮਲ ਹੇਤ ॥ ਪ੍ਰਭ ਕੀ ਦਰਗਹ ਸੋਭਾ ਸੇਤ ॥ ੧ ॥ | (ਉਪਰਲੇ ਸ਼ਬਦ ਵਿਚ ਦੱਸੀ 'ਮਾਇਆ-ਲੰਪਟ' ਦਸ਼ਾ ਤੋਂ) ਅਨੇਕ ਜਤਨਾ ਕਰਕੇ ਛੁਟਕਾਰਾ ਨਹੀਂ ਹੁੰਦਾ (ਸਗੋਂ) ਬਹੁਤੀਆਂ ਸਿਆਣਪਾ ਬਹੁਤਾ ਭਾਰ (ਵਧਾ ਦੇਂਦੀਆਂ ਹਨ), ਹਰੀ ਦੀ ਸੇਵਾ ਹੀ (ਇਕ) ਨਿਰਮਲ ਵਸੀਲਾ ਹੈ (ਜਿਸ ਨਾਲ ਜੀਵ) ਪ੍ਰਭੂ ਦੀ ਦਰਗਾਹ ਵਿਚ ਸ਼ੋਭਾ ਨਾਲ (ਜਾਂਦਾ ਹੈ)॥੧॥ |
| ਮਨ ਮੇਰੇ ਗਹੁ ਹਰਿ ਨਾਮ ਕਾ ਓਲਾ ॥ ਤੁਝੈ ਨ ਲਾਗੈ ਤਾਤਾ ਝੋਲਾ ॥ ੧ ॥ ਰਹਾਉ ॥ | (ਤਾਂਤੇ) ਹੇ ਮੇਰੇ ਮਨ! ਹਰੀ ਦੇ ਨਾਮ ਦਾ ਆਸਰਾ ਪਕੜ ਲੈ ਤਾਂ ਤੈਨੂੰ ਤੱਤੀ ਹਵਾ ਦਾ ਝੋਕਾ ਨਹੀਂ ਲੱਗੇਗਾ (ਭਾਵ ਦੁੱਖ ਨਹੀਂ ਵਾਪਰੇਗਾ)॥੧॥ਰਹਾਉ॥ |
| ਜਿਉ ਬੋਹਿਥੁ ਭੈ ਸਾਗਰ ਮਾਹਿ ॥ ਅੰਧਕਾਰ ਦੀਪਕ ਦੀਪਾਹਿ ॥ ਅਗਨਿ ਸੀਤ ਕਾ ਲਾਹਸਿ ਦੂਖ ॥ ਨਾਮੁ ਜਪਤ ਮਨਿ ਹੋਵਤ ਸੂਖ ॥ ੨ ॥ | (ਦੇਖ!) ਜੀਕੂੰ ਭੈਦਾਇਕ ਸਾਗਰ ਵਿਚ ਜਹਾਜ਼ (ਬਚਾਉਂਦਾ) ਹੈ, (ਜਿਵੇਂ) ਹਨੇਰੇ ਵਿਚ ਦੀਵਾ ਪ੍ਰਕਾਸ਼ ਦੇਂਦਾ ਹੈ, (ਜਿਵੇਂ) ਅਗਨੀ ਪਾਲੇ ਦਾ ਦੁਖ ਦੂਰ ਕਰਦੀ ਹੈ (ਤਿਵੇਂ) ਨਾਮ ਜਪਣੇ ਨਾਲ ਮਨ ਵਿਚ ਸੁਖ ਹੁੰਦਾ ਹੈ॥੨॥ |
| ਉਤਰਿ ਜਾਇ ਤੇਰੇ ਮਨ ਕੀ ਪਿਆਸ ॥ ਪੂਰਨ ਹੋਵੈ ਸਗਲੀ ਆਸ ॥ ਡੋਲੈ ਨਾਹੀ ਤੁਮਰਾ ਚੀਤੁ ॥ ਅੰਮ੍ਰਿਤ ਨਾਮੁ ਜਪਿ ਗੁਰਮੁਖਿ ਮੀਤ॥੩॥ | (ਹਾਂ) ਤੇਰੇ ਮਨ ਦੀ (ਤ੍ਰਿਸ਼ਨਾ ਰੂਪੀ) ਤ੍ਰੇਹ ਮਿਟ ਜਾਏਗੀ, ਤੇ ਸਾਰੀ ਆਸਾ ਪੂਰਨ ਹੋ ਜਾਏਗੀ (ਅਤੇ) ਤੇਰਾ ਚਿਤ (ਫਿਰ) ਡੋਲੇਗਾ ਨਹੀਂ। (ਤਾਂਤੇ) ਹੇ ਮਿੱਤ੍ਰ! ਗੁਰੂ ਦੁਆਰਾ ਅੰਮ੍ਰਿਤ ਨਾਮ ਨੂੰ ਜਪੁ॥੩॥ |

| | |
|---|---|
| **ਨਾਮੁ ਅਉਖਧੁ ਸੋਈ ਜਨੁ ਪਾਵੈ ॥ ਕਰਿ ਕਿਰਪਾ ਜਿਸੁ ਆਪਿ ਦਿਵਾਵੈ ॥ ਹਰਿ ਹਰਿ ਨਾਮੁ ਜਾ ਕੈ ਹਿਰਦੈ ਵਸੈ ॥ ਦੂਖੁ ਦਰਦੁ ਤਿਹ ਨਾਨਕ ਨਸੈ ॥ ੪ ॥ ੧੦ ॥ ੭੯ ॥** | (ਮਾਨੁਖ ਦੇ ਦੁਖਾਂ ਦੀ) ਔਸ਼ਧੀ ਨਾਮ (ਹੈ, ਇਹ) ਉਸੇ ਪੁਰਖ ਨੂੰ ਪ੍ਰਾਪਤ ਹੁੰਦੀ ਹੈ ਜਿਸਨੂੰ (ਪ੍ਰਭੂ) ਕਿਰਪਾ ਕਰਕੇ ਆਪ ਦਿਵਾਉਂਦਾ ਹੈ। 'ਹਰਿ ਹਰਿ' ਨਾਮ ਜਿਸ ਦੇ ਹਿਰਦੇ ਵਿਚ ਵੱਸ ਜਾਵੇ, ਹੇ ਨਾਨਕ! ਉਸਦਾ ਦੁਖ ਤੇ ਪੀੜਾ ਦੂਰ ਹੋ ਜਾਏਗੀ॥੪॥੧੦॥੭੯॥ |

**ਨਿਰੁਕ੍ਤ**- ਛੁਟਾਰਾ- 'ਛੁਟਕਾਰਾ' ਦਾ ਸੰਖੇਪ ਹੈ।

ਆਗਲ- ਬਹੁਤ। (੨) ਆਗਲ ਦਾ ਅਰਥ ਪ੍ਰਲੋਕ ਦਾ ਬੀ ਕਰਦੇ ਹਨ।

ਹੇਤ- (ਸੰਸ:, ਹੇਤੁ:=ਕਾਰਣ) ਕਾਰਣ। ਵਸੀਲਾ। ੨. 'ਹਿਤ ਨਾਲ' ਬੀ ਅਰਥ ਲਾਉਣੇ ਦਾ ਜਤਨ ਹੁੰਦਾ ਹੈ।

ਸੇਤ- (ਪੰਜਾਬੀ) ਸਮੇਤ। ਸਣੇ। ਨਾਲ। (੨) ਸੇਤ ਦਾ ਅਰਥ ਸ੍ਵੇਤ=ਚਿੱਟਾ, ਉੱਜਲ ਬੀ ਲਾਉਂਦੇ ਹਨ। ਸੰਭਾ ਸੇਤ=ਉੱਜਲ ਸ਼ੋਭਾ।

ਝੋਲਾ- ਹਵਾ ਦਾ ਝੋਕਾ। ਤਤੀ ਹਵਾ ਦੇ ਝੋਕੇ ਨੂੰ ਝੋਲਾ ਅਖਦੇ ਹਨ, ਸਾਧਾਰਣ ਯਾ ਠੰਢੀ ਹਵਾ ਦੇ ਝੋਕੇ ਨੂੰ ਬੁੱਲਾ ਕਹਿੰਦੇ ਹਨ।

ਬੋਹਿਥ- ਜਹਾਜ਼। ਦੀਪਾਹਿ- ਪ੍ਰਕਾਸ਼ ਦੇਂਦਾ ਹੈ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੮੦]

| ਮੂਲ | ਅਰਥ |
|---|---|
| **ਗਉੜੀ ਗੁਆਰੇਰੀ ਮਹਲਾ ੫ ॥** | |
| **ਬਹੁਤੁ ਦਰਬੁ ਕਰਿ ਮਨੁ ਨ ਅਘਾਨਾ ॥ ਅਨਿਕ ਰੂਪ ਦੇਖਿ ਨਹ ਪਤੀਆਨਾ ॥ ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ ॥ ਓਹ ਬਿਨਸੈ ਓਇ ਭਸਮੈ ਢੇਰੀ ॥ ੧ ॥** | (ਮਾਨੁਖ ਦਾ) ਮਨ ਬਹੁਤ ਧਨ (ਇਕੱਠਾ) ਕਰਕੇ ਨਹੀਂ ਰਜਿਆ ਨਾ ਅਨੇਕਾਂ ਰੂਪ ਦੇਖਕੇ ਤ੍ਰਿਪਤ ਹੋਇਆ ਹੈ। ਪੁਤ੍ਰ ਤੇ ਇਸਤ੍ਰੀ (ਆਦਿ) ਨੂੰ ਅਪਣੀ ਜਾਣਕੇ ਫਸ ਰਿਹਾ ਹੈ। (ਪਰ ਦੇਖੋ) ਉਹ (ਧਨ) ਬਿਨਸ ਜਾਏਗਾ, ਓਇ (ਪੁਤ੍ਰ ਤੇ ਇਸਤ੍ਰੀ ਆਦਿ) ਸੁਆਹ ਦੀ ਢੇਰੀ ਹੋ ਜਾਣਗੇ॥੧॥ |
| **ਬਿਨੁ ਹਰਿ ਭਜਨ ਦੇਖਉ ਬਿਲਲਾਤੇ ॥ ਧ੍ਰਿਗੁ ਤਨੁ ਧ੍ਰਿਗੁ ਧਨੁ ਮਾਇਆ ਸੰਗਿ ਰਾਤੇ ॥ ੧ ॥ ਰਹਾਉ ॥** | (ਉਂਝ ਬੀ ਪੁਤ੍ਰ ਇਸਤ੍ਰੀ ਤੇ ਮਾਇਆ ਵਿਚ ਰਚ ਰਹੇ ਲੋਕ) ਹਰੀ ਦੇ ਭਜਨ ਤੋਂ ਬਿਨਾ ਰੋਂਦੇ ਹੀ ਦਿੱਸਦੇ ਹਨ, (ਸੋ) ਮਾਇਆ ਨਾਲ ਰੱਤਿਆਂ ਦੇ ਤਨ ਤੇ ਧਨ ਨੂੰ ਧ੍ਰਿਗ ਹੈ॥੧॥ਰਹਾਉ॥ |
| **ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ॥ ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ ॥ ਜਿਉ ਸੁਪਨੈ ਹੋਇ ਬੈਸਤ ਰਾਜਾ ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥ ੨ ॥** | (ਮਾਇਆ ਪ੍ਰੇਮੀ ਦੀ ਮਾਇਆ ਇਕੱਠੀ ਕਰਨੀ ਐਉਂ ਹੈ ਕਿ) ਜਿਵੇਂ ਵਿਗਾਰੀ ਦੇ ਸਿਰ ਤੇ ਰੁਪਯਾਂ (ਦੀ ਥੈਲੀ) ਚੁਕਾ ਦਿਓ (ਤਾਂ) ਓਇ (=ਰੁਪਯੇ ਤਾਂ) ਖਸਮ ਦੇ ਘਰ (ਪਹੁੰਚ ਜਾਣਗੇ) ਉਸ (=ਵਿਗਾਰੀ) ਨੂੰ ਦੁਖ ਦਾ ਸਹਿਣਾ ਪੱਲੇ ਪਏਗਾ। (ਯਾ) ਜਿਵੇਂ (ਕੋਈ) ਸੁਪਨੇ ਵਿਚ ਰਾਜਾ ਬਣ ਬੈਠਦਾ ਹੈ, ਜਦ ਨੈਣ ਖੁਹਲਦਾ ਹੈ ਤਾਂ (ਸਾਰੇ ਰਾਜ ਦੇ) ਕਾਜ ਨਿਹਫਲ (ਦਿੱਸ ਪੈਂਦੇ ਹਨ)॥੨॥ |

| | |
|---|---|
| ਜਿਉ ਰਾਖਾ ਖੇਤ ਊਪਰਿ ਪਰਾਏ ॥ ਖੇਤੁ ਖਸਮ ਕਾ ਰਾਖਾ ਉਠਿ ਜਾਏ ॥ ਉਸੁ ਖੇਤ ਕਾਰਣਿ ਰਾਖਾ ਕੜੈ ॥ ਤਿਸ ਕੈ ਪਾਲੈ ਕਛੂ ਨ ਪੜੈ ॥ ੩ ॥ | (ਫਿਰ) ਜਿਵੇਂ ਪਰਾਏ ਖੇਤ ਉਤੇ ਰਾਖਾ (ਬੈਠਾ ਹੁੰਦਾ ਹੈ), ਖੇਤ ਤਾਂ ਮਾਲਕ ਦਾ ਰਹਿੰਦਾ ਹੈ, ਰਾਖਾ (ਓਪਰੇ ਵਾਙੂ) ਉਠ ਟੁਰਦਾ ਹੈ। ਉਸ ਖੇਤ ਲਈ ਰਾਖਾ ਦੁੱਖ ਝੱਲਦਾ ਹੈ (ਪਰ ਅੰਤ) ਉਸਦੇ ਪੱਲੇ ਕੁਛ ਨਹੀਂ ਪੈਂਦਾ॥੩॥ |
| ਜਿਸ ਕਾ ਰਾਜੁ ਤਿਸੈ ਕਾ ਸੁਪਨਾ ॥ ਜਿਨਿ ਮਾਇਆ ਦੀਨੀ ਤਿਨਿ ਲਾਈ ਤ੍ਰਿਸਨਾ ॥ ਆਪਿ ਬਿਨਾਹੇ ਆਪਿ ਕਰੇ ਰਾਸਿ ॥ ਨਾਨਕ ਪ੍ਰਭ ਆਗੈ ਅਰਦਾਸਿ ॥ ੪ ॥ ੧੧ ॥ ੮੦ ॥ | ਜਿਸ (ਗਜਾਨ ਸਰੂਪ ਪ੍ਰਭੂ ਦਾ) ਪ੍ਰਕਾਸ਼ ਹੈ, ਉਸੇ ਦਾ (ਸਾਜਿਆ ਇਹ ਸੰਸਾਰ ਰੂਪੀ) ਸੁਪਨਾ ਹੈ, (ਹਾਂ ਉਹੀ) ਜਿਸ ਨੇ (ਸੁਪਨਾਵੀ) ਮਾਇਆ ਦਿੱਤੀ ਹੈ ਉਸੇ ਨੇ (ਮਾਇਆ ਲਈ) ਤ੍ਰਿਸ਼ਨਾ ਲਾਈ ਹੈ। (ਉਹੀ) ਆਪ ਵਿਨਾਸ਼ ਕਰਦਾ ਹੈ ਆਪੇ ਬਣਾਉਂਦਾ ਹੈ। ਹੇ ਨਾਨਕ! (ਉਸੇ) ਪ੍ਰਭੂ ਅਗੇ ਅਰਦਾਸ ਕਰੋ (ਇਹੋ ਬਚਾਉ ਦਾ ਰਸਤਾ ਹੈ)॥੪॥੧੧॥੮੦॥ |

**ਵਜਾਖਜਾ**- ਮਾਨੁਖ ਦੇ ਮਨ ਦੇ ਦੋ ਪ੍ਰਬਲ ਰੁਝੇਵੇਂ ਦਰਸਾਏ ਹਨ: ਮਾਇਆ ਇਕਤ੍ਰ ਕਰਨੀ ਤੇ ਪੁਤ੍ਰ ਇਸਤ੍ਰੀ ਦੇ ਮੋਹ ਵਿਚ ਮਗਨਤਾ। ਇਨ੍ਹਾਂ ਕਰਕੇ ਹਰੀ ਭਜਨ ਤੋਂ ਸੱਖਣੇ ਰਹਿ ਜਾਣਾ, ਮਾਇਆ ਦਾ ਨਾਸ਼ ਹੋ ਜਾਣਾ, ਪਿਆਰਿਆਂ ਦਾ ਮਰ ਜਾਣਾ ਯਾਦ ਆਕੇ ਹਰੀ ਭਜਨ ਵੱਲ ਰੁਖ ਨਾ ਪੈਣਾ। ਬੜੇ ਸੁੰਦਰ ਦ੍ਰਿਸ਼ਟਾਂਤਾਂ ਨਾਲ ਮਾਇਆ ਆਦਿ ਪ੍ਰਯਤਨ ਵਿਗਾਰੀ ਦੇ ਨਿਸਫਲ ਕੰਮ ਦਿਖਾਏ ਹਨ ਕਿਉਂਕਿ ਨਾਲ ਕੁਛ ਨਹੀਂ ਜਾਂਦਾ। ਅੰਤ ਵਿਚ ਜੀਵ ਦੀ ਬੇਬਸੀ ਦੱਸਦੇ ਹਨ ਪਰ ਨਾਲ ਇਲਾਜ ਦੱਸਦੇ ਹਨ। ਪ੍ਰਭੂ ਦਾ ਪ੍ਰਕਾਸ਼ ਹੈ ਸਾਰਾ, ਭਾਵ ਅਸਲੀਅਤ ਨਾ ਗੁੰਮਣ ਵਾਲੀ, ਪ੍ਰਕਾਸ਼ ਸਰੂਪ ਪ੍ਰਭੂ ਦੀ ਅਸਲੀਅਤ ਹੈ, ਸੁਪਨਾ ਉਸ ਦਾ ਹੈ ਉਹ ਸੁਪਨੇ ਦਾ ਜੀਵ ਨਹੀਂ, ਉਸੇ ਨੇ ਮਾਇਆ ਰਚੀ ਹੈ, ਉਸੇ ਨੇ ਤ੍ਰਿਸ਼ਨਾ। ਇਸ ਦਾ ਇਹ ਭਾਵ ਨਹੀਂ ਕਿ ਜੀਵ ਦੀ ਦਸ਼ਾ ਹੁਣ ਬੇਬਸੀ ਦੀ ਹੋ ਕੇ ਲਾਇਲਾਜ ਹੋ ਗਈ। ਇਲਾਜ ਦੱਸਦੇ ਹਨ ਇਹ ਹੈ ਕਿ ਜਿਸ ਪ੍ਰਭੂ ਦਾ ਇਹ ਸਭ ਕੁਛ ਹੈ ਉਸ ਅਗੇ ਅਰਦਾਸ ਕਰੋ, ਤੁਸੀਂ ਅਰਦਾਸ ਦੁਆਰਾ ਉਸ ਨਾਲ ਜੁੜ ਜਾਓਗੇ। ਸੁਪਨੇ ਦੇ ਅਗਜਾਨ ਵਿਚ ਕਿ ਸੁਪਨੇ ਦੇ ਪਦਾਰਥਾਂ ਵਿਚ ਸੁਪਨੇ ਦੇ ਰਚਣਹਾਰ ਅਗੇ ਅਰਦਾਸ ਕਰੋ। ਉਹ ਫਿਰ ਆਪੇ ਸਭ ਕੁਛ ਸਾਰੇਗਾ। ਇਹ ਭਾਵ ਅਰਥ ਸਹੀ ਹੁੰਦਾ ਹੈ।

**ਨਿਰੁਕ੍ਤ**- ਦਰਬੁ- (ਸੰਸ:, ਦ੍ਰਵਜ) ਦੌਲਤ, ਮਾਇਆ।

ਪਤੀਆਨਾ- ਪਤੀਜਿਆ। ਭਾਵ ਹੈ ਰੱਜਣਾ ਤੋਂ, ਯਥਾ:-

ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ॥ (ਮਾਝ ਵਾਰ ਮਹਲਾ ੨-੧੯)

ਬਿਗਾਰੀ- (ਫਾ:, ਬੇਗਾਰ=ਬਿਨਾਂ ਮਜ਼ੂਰੀ ਦਿਤੇ ਜ਼ੋਰ ਜਬਰੀ ਲਿਆ ਜਾਣ ਵਾਲਾ ਕੰਮ। ਬਗਾਰ ਤੋਂ ਬਿਗਾਰੀ) ਜਿਸ ਨੂੰ ਮੱਲੋ ਮੱਲੀ ਕੰਮ ਲਾਇਆ ਜਾਵੇ।

ਰਾਖਾ- ਜੋ ਰਾਖੀ ਕਰਨ ਲਈ ਰਖਿਆ ਜਾਵੇ। ਪਰ ਸੰਭਾਵਨਾ ਹੁੰਦੀ ਹੈ ਕਿ ਏਥੇ ਰਾਖਾ ਬੀ ਬੇਗਾਰੀ ਹੀ ਵਰਣਨ ਹੋ ਰਿਹਾ ਹੈ। ਪਾਲੇ- ਪੱਲੇ।

ਰਾਜੁ- (ਸੰਸ:, ਰਾਜ=ਚਮਕਣਾਂ) ਪ੍ਰਕਾਸ਼। ਭਾਵ ਹੈ, ਅਸਲੀਅਤ ਪ੍ਰਭੂ ਆਪ ਹੈ ਜੋ ਗਜਾਨ ਸਰੂਪ ਹੈ। ਸਾਰੇ ਸਰੀਰਾਂ ਵਿਚ ਪ੍ਰਕਾਸ਼ ਉਸੇ ਦਾ ਹੈ, ਪਰ ਸੰਸਾਰ ਰੂਪੀ ਸੁਪਨਾ ਬੀ ਉਸੇ ਦਾ ਰਚਿਆ ਹੋਇਆ ਹੈ। ਸੋ ਮਾਇਆ ਤੇ ਤ੍ਰਿਸ਼ਨਾ ਬੀ ਉਸੇ ਦੀ ਰਚੀ ਹੋਈ ਹੈ। ਪ੍ਰਸੰਗਕ ਅਰਥ ਇਹ ਜਾਪਦਾ ਹੈ।

(ਅ) ਪਰ ਐਉਂ ਬੀ ਅਰਥ ਕਰਦੇ ਹਨ (ਜਿਸ ਖਿਆਲ ਦਾ) ਰਾਜ (ਪ੍ਰਤਾਪ ਯਾ ਪ੍ਰਬਲਤਾ) ਜਾਗ੍ਰਤ ਵਿਚ ਹੁੰਦੀ ਹੈ, ਉਸੇ ਦਾ ਸੁਪਨਾ ਆਉਂਦਾ ਹੈ।

(ੲ) ਸੁਪਨਾ ਬੀ ਉਹੀ ਰਚਦਾ ਹੈ ਸੁਪਨੇ ਵਿਚ ਰਾਜ ਬੀ ਉਹੀ ਦੇਂਦਾ ਹੈ।

ਬਿਨਾਹੇ- ਨਾਸ਼ ਕਰਦਾ ਤੇ (ਰਾਸਿ=) ਬਣਾਉਂਦਾ ਹੈ। (੨) ਜੇ ਬਿਨਾਹੇ ਨੂੰ 'ਵਿਨਾਹ ਕਰਦਾ ਹੈ' ਸਮਝੀਏ ਤਾਂ 'ਕਰੇ ਰਾਸਿ' ਦਾ ਅਰਥ ਰਾਸ ਕਰਦਾ ਯਾ ਸੁਆਰਦਾ ਹੈ ਲੱਗੇਗਾ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੮੧]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ॥ ਕਲਮ ਕਾਗਦ ਸਿਆਨਪ ਲੇਖੀ ॥ ਮਹਰ ਮਲੂਕ ਹੋਇ ਦੇਖਿਆ ਖਾਨ ॥ ਤਾ ਤੇ ਨਾਹੀ ਮਨੁ ਤ੍ਰਿਪਤਾਨ ॥ ੧ ॥ | ਬਹੁ ਰੰਗਾਂ ਵਾਲੀ ਮਾਇਆ ਅਨੇਕਾਂ ਤਰ੍ਹਾਂ ਨਾਲ ਵੇਖੀ, ਕਲਮ ਕਾਗ਼ਜ਼ ਦੀ ਲਿਖੀ ਹੋਈ ਸਿਆਣਪ (ਬੀ ਦੇਖੀ); ਚੌਧਰੀ, ਰਾਜਾ ਤੇ ਸਰਦਾਰ ਹੋ ਕੇ ਬੀ ਦੇਖਿਆ ਹੈ, ਉਨ੍ਹਾਂ ਨਾਲ ਮਨ ਤ੍ਰਿਪਤ ਨਹੀਂ ਹੋਇਆ॥੧॥ |
| ਸੋ ਸੁਖੁ ਮੋ ਕਉ ਸੰਤ ਬਤਾਵਹੁ ॥ ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵਹੁ ॥ ੧ ॥ ਰਹਾਉ॥ | ਹੇ ਸੰਤ ਜੀ! ਉਹ ਸੁਖ ਮੈਨੂੰ ਦੱਸੋ, (ਜਿਸ ਨਾਲ) ਤ੍ਰਿਸ਼ਨਾ ਬੁਝ ਜਾਵੇ ਤੇ ਮਨ ਨੂੰ ਤ੍ਰਿਪਤ ਕਰ ਲਵਾਂ॥੧॥ ਰਹਾਉ॥ |
| ਅਸੁ ਪਵਨ ਹਸਤਿ ਅਸਵਾਰੀ ॥ ਚੋਆ ਚੰਦਨੁ ਸੇਜ ਸੁੰਦਰਿ ਨਾਰੀ ॥ ਨਟ ਨਾਟਿਕ ਆਖਾਰੇ ਗਾਇਆ ॥ ਤਾ ਮਹਿ ਮਨਿ ਸੰਤੋਖੁ ਨ ਪਾਇਆ ॥੨॥ | ਪਉਣ (ਦੀ ਚਾਲ ਵਰਗੇ ਤ੍ਰਿੱਖੇ) ਘੋੜੇ, ਹਾਥੀ ਦੀ ਅਸਵਾਰੀ ਅਗਰ ਦਾ ਅਤਰ, ਚੰਦਨ, ਸੇਜ, ਸੁੰਦਰ ਇਸਤ੍ਰੀ, (ਸਭ ਦੇਖੇ) ਨਟਾਂ ਦੇ ਨਾਟਕ (ਦੇਖੇ) ਅਖਾੜਿਆਂ ਵਿਚ ਗਾਉਂਦੇ (ਸੁਣੇ) ਉਨ੍ਹ ਵਿਚ ਮਨ ਵਿਖੇ ਸੰਤੋਖ ਨਾ ਆਇਆ॥੨॥ |
| ਤਖਤੁ ਸਭਾ ਮੰਡਨ ਦੋਲੀਚੇ ॥ ਸਗਲ ਮੇਵੇ ਸੁੰਦਰ ਬਾਗੀਚੇ ॥ ਆਖੇਟ ਬਿਰਤਿ ਰਾਜਨ ਕੀ ਲੀਲਾ ॥ ਮਨੁ ਨ ਸੁਹੇਲਾ ਪਰਪੰਚੁ ਹੀਲਾ ॥ ੩ ॥ | ਸਜੀ ਹੋਈ ਸਭਾ, (ਵਿਛੇ ਹੋਏ) ਕਾਲੀਨ (ਤੇ ਲੱਗ ਰਹੇ) ਤਖਤ (ਦੇਖੇ), ਸਾਰੇ ਮੇਵਿਆਂ (ਨਾਲ ਲਦੇ) ਸੁਹਣੇ ਬਗੀਚੇ (ਬੀ ਤੱਕੇ) ਸ਼ਿਕਾਰ ਵਿਚ ਲਗਨ (ਤੇ ਹੋਰ) ਰਾਜਿਆਂ ਵਾਲੀਆਂ ਲੀਲਾ (ਬੀ ਤਕੀਆਂ, ਪਰ) ਮਨ ਸੁਖੀ ਨ ਹੋਇਆ, (ਇਹ ਸਭ ਮਨ ਪਰਚਾਉਣ ਦਾ ਇਕ) ਛਲ ਰੂਪ ਜਤਨ ਸੀ॥੩॥ |
| ਕਰਿ ਕਿਰਪਾ ਸੰਤਨ ਸਚੁ ਕਹਿਆ ॥ ਸਰਬ ਸੂਖ ਇਹੁ ਆਨੰਦੁ ਲਹਿਆ ॥ ਸਾਧਸੰਗਿ ਹਰਿ ਕੀਰਤਨੁ ਗਾਈਐ ॥ ਕਹੁ ਨਾਨਕ ਵਡਭਾਗੀ ਪਾਈਐ ॥ ੪ ॥ | (ਤਦ) ਸੰਤਾਂ ਨੇ ਕਿਰਪਾ ਕਰਕੇ ਸੱਚ (ਬਚਨ) ਆਖਿਆ। (ਉਸ ਸੱਚ ਬਚਨ ਵਿਚ) ਸਾਰੇ ਸੁਖ ਤੇ ਇਹ ਆਨੰਦ ਲੱਭ ਪਿਆ ਹੈ। (ਸੱਚ ਬਚਨ ਇਹ ਹੈ:) ਸਾਧ ਸੰਗਤ ਵਿਚ ਹਰੀ ਦਾ ਕੀਰਤਨ ਗਾਵੀਏ, ਕਹਿੰਦੇ ਹਨ: ਗੁਰੂ ਨਾਨਕ (ਪਰ ਇਹ ਦਾਤ) ਵੱਡੇ ਭਾਗਾਂ ਨਾਲ ਪਾਈ ਦੀ ਹੈ॥੪॥ |
| ਜਾ ਕੈ ਹਰਿ ਧਨੁ ਸੋਈ ਸੁਹੇਲਾ ॥ ਪ੍ਰਭ ਕਿਰਪਾ ਤੇ ਸਾਧਸੰਗਿ ਮੇਲਾ ॥੧॥ ਰਹਾਉ ਦੂਜਾ ॥ ੧੨ ॥ ੮੧ ॥ | (ਇਹ ਦਾਤ ਹਰੀ ਧਨ ਹੈ) ਜਿਸਦੇ ਪਾਸ ਇਹ ਹਰੀ ਧਨ ਹੈ ਉਹੀ (ਅਸਲੀ) ਸੁਖੀ ਹੈ। (ਹਾਂ) ਸਾਧ ਸੰਗਤ ਨਾਲ ਮੇਲ ਪ੍ਰਭੂ ਦੀ ਕਿਰਪਾ ਨਾਲ ਹੁੰਦਾ ਹੈ॥੧॥ਰਹਾਉ॥ਦੂਜਾ॥੧੨॥੮੧॥ |

**ਵਜਾਖਜਾ**- ਸੰਸਾਰਕ ਸੁਖਾਂ ਨੂੰ ਤ੍ਰਿਪਤੀ ਲਈ ਅਸਮਰਥ ਦੱਸਕੇ 'ਹਰਿ ਕੀਰਤਨ' ਤੇ 'ਸਾਧ ਸੰਗ' ਤੋਂ ਤ੍ਰਿਪਤੀ ਵਾਲੇ ਸੁਖ ਦੀ ਪ੍ਰਾਪਤੀ ਦੱਸੀ ਹੈ।

**ਨਿਰੁਕ੍ਤ**- ਬਹੁ ਰੰਗ ਮਾਇਆ- ਉਹ ਮਾਇਆ ਜਿਸ ਦਾ ਰੰਗ ਯਾ ਹਾਲਤ ਇਕ ਨਹੀਂ ਹੈ। ਯਥਾ:-'ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ...... ॥' (ਆਸਾ ਨਾਮਦੇਵ ਜੀ-੧)

ਪੇਖੀ- ਦੇਖੀ। ਦੇਹੁਰੀ ਦੀਪਕ ਹੈ ਕਿ ਕਲਮ ਕਾਗਦ ਦੀ ਲਿਖੀ ਸਿਆਣਪ ਬੀ ਦੇਖੀ, ਭਾਵ ਉਹ ਸਿਆਣਪ ਜੋ ਮਾਇਕ ਹੈ।

ਮਹਰ- (ਸੰਸ:, ਮਹਤ੍ਤਰ:। ਫਾ:, ਮਿਹਤਰ=ਬਜ਼ੁਰਗ, ਵਡਾ) ਚੌਧਰੀ।

ਮਲੂਕ- (ਅ:, ਮਲਿਕ=ਬਾਦਸ਼ਾਹ। 'ਮਲਿਕ' ਦਾ ਬਹੁ ਵਚਨ 'ਮਲੂਕ') ਬਾਦਸ਼ਾਹ।

ਖਾਨ- (ਤੁ: ਖ਼ਾਨ=ਪਹਿਲੇ ਤੁਰਕਿਸਤਾਨ ਤੇ ਖ਼ਤਾ ਦੇ ਬਾਦਸ਼ਾਹਾਂ ਦਾ ਲਕਬ ਸੀ, ਹੁਣ ਹਰ ਰਈਸ, ਅਮੀਰ ਨੂੰ ਕਹਿ ਦਿੰਦੇ ਹਨ) ਸਰਦਾਰ, ਅਮੀਰ।

ਅਸੁ- (ਸੰਸ:, ਅਸ਼੍ਵ) ਘੋੜਾ।   ਹਸਤਿ- (ਸੰਸ:,) ਹਾਥੀ।

ਚੋਆ- ਅਗਰ ਦਾ ਚੋਇਆ ਤੇਲ। ਇਕ ਪ੍ਰਕਾਰ ਦਾ ਸੁਗੰਧਿਤ ਅਤਰ।

ਮੰਡਨ- ਸਜਾਉਟ। ਸਜੀ ਹੋਈ। ਮੰਡਲ ਸਭਾ=ਸਜੀ ਹੋਈ ਸਭਾ।

ਦੋਲੀਚੇ- (ਫਾ:, ਗ਼ਾਲੀਚਹ, ਕਾਲੀਚਹ) ਕਾਲੀਨ। ਇਕ ਪ੍ਰਕਾਰ ਦੀ ਸੁੰਦਰ ਨਰਮ ਵਿਛਾਈ।

ਆਖੇੜ ਬਿਰਤਿ- ਸ਼ਿਕਾਰ ਪ੍ਰਵਿਰਤੀ। ਸ਼ਿਕਾਰ ਵਿਚ ਲਗਨ।

ਪਰਪੰਚੁ ਹੀਲਾ- (ਸੰਸ:, ਪ੍ਰਪੰਚ:। ਅ:, ਹੀਲਾ) ਛਲ ਰੂਪ ਜਤਨ। ਛਲ ਵਾਲਾ ਬਹਾਨਾ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੮੨]

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਨਾਮ ਤੇ ਸਤਿਸੰਗ ਦਾ ਉਪਦੇਸ਼ ਧ੍ਵਨੀ ਦੁਆਰਾ ਦਿਤਾ ਹੈ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਪ੍ਰਾਣੀ ਜਾਣੈ ਇਹੁ ਤਨੁ ਮੇਰਾ ॥ | ਮਾਨੁਖ ਸਮਝਦਾ ਹੈ ਕਿ ਇਹ ਸਰੀਰ (ਸਦਾ ਲਈ) ਮੇਰਾ ਹੈ। |
| ਬਹੁਰਿ ਬਹੁਰਿ ਉਆਹੂ ਲਪਟੇਰਾ ॥ | ਮੁੜ ਮੁੜ ਉਸੇ (ਭੋਗ ਦੇ ਸੁਖਾਂ ਤੇ ਭੋਗਾਂ) ਨੂੰ ਚੰਬੜਦਾ ਹੈ। |
| ਪੁਤ੍ਰ ਕਲਤ੍ਰ ਗਿਰਸਤ ਕਾ ਫਾਸਾ ॥ | ਪੁਤ੍ਰ ਇਸਤ੍ਰੀ (ਦੇ ਮੋਹ ਵਿਚ) ਗ੍ਰਿਹਸਤ ਦਾ ਫਾਥਾ (ਹੋਣ ਕਰਕੇ) |
| ਹੋਨੁ ਨ ਪਾਈਐ ਰਾਮ ਕੇ ਦਾਸਾ ॥ ੧ ॥ | ਪਰਮੇਸ਼ੁਰ ਦਾ ਦਾਸ ਨਹੀਂ ਹੋਣਾ ਪਾਉਂਦਾ॥੧॥ |
| ਕਵਨ ਸੁ ਬਿਧਿ ਜਿਤੁ ਰਾਮ ਗੁਣ | (ਪ੍ਰਸ਼ਨ:) ਉਹ ਕੀਹ ਡੌਲ ਹੋਵੇ ਕਿ ਜਿਸ ਕਰਕੇ (ਐਸਾ ਫਾਥਾ |
| ਗਾਇ॥ ਕਵਨ ਸੁ ਮਤਿ ਜਿਤੁ ਤਰੈ ਇਹ | ਜੀਵ) ਰਾਮ ਦੇ ਗੁਣ ਗਾਵੇ? ਉਹ ਕਿਹੜੀ ਮਤਿ (ਮਿਲੇ ਕਿ) |
| ਮਾਇ ॥ ੧ ॥ ਰਹਾਉ ॥ | ਜਿਸ ਕਰਕੇ ਇਹ ਮਾਇਆ ਨੂੰ ਤਰ ਜਾਵੇ?॥੧॥ਰਹਾਉ॥ |
| ਜੋ ਭਲਾਈ ਸੋ ਬੁਰਾ ਜਾਨੈ ॥ | (ਕਿਉਂਕਿ ਇਹ ਐਸਾ ਫਾਥਾ ਹੈ ਕਿ) ਜੋ (ਇਸਦੀ) ਭਲਿਆਈ |
| ਸਾਚੁ ਕਹੈ ਸੋ ਬਿਖੈ ਸਮਾਨੈ ॥ | ਹੈ ਉਸ ਨੂੰ ਬੁਰਾ ਜਾਣਦਾ ਹੈ, (ਜੇ ਇਸਨੂੰ ਕੋਈ ਸੱਚੀ (ਗੱਲ) |
| ਜਾਣੈ ਨਾਹੀ ਜੀਤ ਅਰੁ ਹਾਰ ॥ | ਕਹੇ (ਤਾਂ) ਉਹ ਇਸ ਨੂੰ) ਵਿਹੁ ਸਮਾਨ (ਲਗਦੀ ਹੈ)। |
| ਇਹੁ ਵਲੇਵਾ ਸਾਕਤ ਸੰਸਾਰ ॥ ੨ ॥ | (ਕਿਸ ਗੱਲ ਵਿਚ ਇਸਦੀ ਸੱਚ ਮੁਚ) ਜਿੱਤ ਹੈ ਅਰ (ਕਿਸ |

| | |
|---|---|
| | ਵਿਚ) ਹਾਰ (ਹੈ, ਇਹ) ਸਮਝਦਾ ਹੀ ਨਹੀਂ। ਸਾਕਤ ਸੰਸਾਰ (ਭਾਵ ਮਾਇਆ ਗ੍ਰਸਤ) ਸੰਸਾਰ ਦਾ ਇਹ ਵਲੇਵਾ ਹੈ॥੨॥ |
| ਜੋ ਹਲਾਹਲ ਸੋ ਪੀਵੈ ਬਉਰਾ ॥<br>ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ ॥<br>ਸਾਧਸੰਗ ਕੈ ਨਾਹੀ ਨੇਰਿ ॥<br>ਲਖ ਚਉਰਾਸੀਹ ਭ੍ਰਮਤਾ ਫੇਰਿ ॥ ੩ ॥ | (ਸਾਕਤ ਪੁਰਖ) ਬਉਰਾ ਹੁੰਦਾ ਹੈ, (ਕਿਉਂਕਿ) ਜੋ ਜ਼ਹਿਰ ਹੈ ਉਸਨੂੰ ਪੀਂਦਾ ਹੈ, ਪਰ ਅੰਮ੍ਰਿਤ ਨਾਮ ਨੂੰ ਕਉੜਾ ਕਰਕੇ ਜਾਣਦਾ ਹੈ। ਸਾਧ ਸੰਗਤਿ ਦੇ (ਤਾਂ) ਨੇੜੇ ਨਹੀਂ ਆਉਂਦਾ (ਇਸ ਕਰਕੇ) ਚੁਰਾਸੀ ਲੱਖ ਦੇ ਗੇੜ ਵਿਚ ਭਟਕਦਾ ਰਹਿੰਦਾ ਹੈ॥੩॥ |
| ਏਕੈ ਜਾਲਿ ਫਹਾਏ ਪੰਖੀ ॥<br>ਰਸਿ ਰਸਿ ਭੋਗ ਕਰਹਿ ਬਹੁ ਰੰਗੀ ॥<br>ਕਹੁ ਨਾਨਕ ਜਿਸੁ ਭਏ ਕ੍ਰਿਪਾਲ ॥<br>ਗੁਰਿ ਪੂਰੈ ਤਾ ਕੇ ਕਾਟੇ ਜਾਲ ॥ ੪ ॥ ੧੩ ॥ ੮੨ ॥ | (ਮਾਇਆ ਨੇ ਮੋਹ ਰੂਪੀ) ਇਕੋ ਜਾਲ ਵਿਚ (ਸਾਰੇ ਜੀਵ ਰੂਪੀ) ਪੰਛੀ ਫਸਾਏ ਹੋਏ ਹਨ। (ਪਰ ਏਹ ਇਸ ਨੂੰ ਫਸੌਤੀ ਨਹੀ ਸਮਝਦੇ ਏਹ ਤਾਂ ਸਗੋਂ ਇੰਦ੍ਰਯ ਭੋਗਾਂ ਦੇ) ਰਸ ਵਿਚ ਰਸੀਏ ਹੋ ਕੇ ਨਾਨਾ ਤਰ੍ਹਾਂ ਦੇ ਭੋਗ ਭੋਗਦੇ ਹਨ। ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਜਿਸ ਪਰ (ਪਰਮੇਸ਼ੁਰ ਜੀ) ਕ੍ਰਿਪਾਲੂ ਹੋਏ ਹਨ, ਉਸਦੇ ਜੰਜਾਲ ਗੁਰੂ ਨੇ ਕੱਟ ਦਿੱਤੇ ਹਨ॥੪॥੧੩॥੮੨॥ |

**ਵਜਾਖਜਾ-** ਇਸ ਸ਼ਬਦ ਵਿਚ ਐਸੇ ਮਾਇਆ ਰੋਗੀ ਦਾ ਵਰਣਨ ਹੈ ਜਿਸ ਦਾ ਰੋਗ ਕਿ ਲਗਪਗ ਅਸਾਧ ਹੈ ਜੋ ਬਾਵਰਾ ਕਿ ਹਿਤ ਨੂੰ ਬੀ ਅਨਹਿਤ ਸਮਝਦਾ ਹੈ, ਉਸ ਦੀ ਕਲਜਾਣ ਨਮਿਤ ਰਹਾਉ ਵਿਚ ਪ੍ਰਸ਼ਨ ਹੈ, ਕਿਵੇਂ ਹਰੀ ਗੁਣ ਗਾਵੇ ਤੇ ਕਿਵੇਂ ਮਾਇਆ ਤੋਂ ਤਰ ਨਿਕਲੇ? ਪਰ ਉੱਤਰ ਸਿੱਧਾ ਸ਼ਬਦ ਵਿਚ ਨਹੀਂ ਦਿਤਾ। ਹਾਂ ਉਸ ਦੀ ਦਸ਼ਾ ਵਰਣਨ ਵਿਚ ਉੱਤਰ ਦੇ ਗਏ ਹਨ, ਜੋ ਅੰਕ ੩ ਵਿਚ ਹੈ, ਕਿ ਸਾਧ ਸੰਗ ਦੇ ਨੇੜੇ ਨਹੀਂ ਢੁੱਕਦਾ ਤੇ ਨਾਮ ਦਾ ਅੰਮ੍ਰਿਤ ਨਹੀਂ ਲੈਂਦਾ। ਭਾਵ ਇਹ ਕਿ ਜੇ ਸਾਧ ਸੰਗ ਕਰੇ ਤੇ ਨਾਮ ਅੰਮ੍ਰਿਤ ਲਵੇ ਤਾਂ ਇਹ ਦਾਰੂ ਹੈ। ਜੇ ਪ੍ਰਭੂ ਕ੍ਰਿਪਾਲ ਹੋ ਜਾਵੇ, ਤਾਂ ਸਤਿਸੰਗ ਮਿਲੇ, ਓਥੇ ਗੁਰੂ ਪ੍ਰਾਪਤ ਹੋ ਜਾਵੇ ਤਾਂ ਉਸ ਦੇ ਜਾਲ ਬੀ ਕੱਟੇ ਜਾਣਗੇ। ਇਉਂ 'ਧੁਨੀਂ' ਵਿਚ ਉੱਤਰ ਮੌਜੂਦ ਹੈ।

**ਨਿਰੁਕ੍ਰ-** ਕਲਤ੍ਰ- (ਸੰਸ:, ਕਲਤ੍ਰ) ਇਸਤ੍ਰੀ। ਮਾਇ- ਮਾਇਆ।

ਵਲੇਵਾ- (ਲ:, ਪੰ:,) ਮਾਲ ਮਤਾ, ਸਾਮਾਨ, ਲਟਾ ਪਟਾ। ਸਾਕਤ ਸੰਸਾਰ ਦਾ ਇਹੀ ਮਾਲ ਮਤਾ ਹੈ। ਭਾਵ ਉਸ ਦਾ ਮੂਲ ਯਾ ਸੁਭਾਉ ਯਾ ਵਰਤੋਂ ਇਹੋ ਹੈ। (੨) ਵਰਤੋਂ। ਵਰਤਾਰਾ, ਸੁਭਾਵ ਅਰਥ ਬੀ ਲਾ ਲੈਂਦੇ ਹਨ। ਉਂਞ ਗੁਰੂ ਜੀ ਨੇ ਵਾਲੇਵਾ ਤੇ ਵਰਤਣਿ ਵੱਖੋ ਵੱਖਰੇ ਵਰਤੇ ਹਨ, ਯਥਾ:-

ਨਾਮੁ ਵਰਤਣਿ ਨਾਮੇ ਵਾਲੇਵਾ ਨਾਮੁ ਨਾਨਕ ਪ੍ਰਾਨ ਅਧਾਰਾ॥ (ਸੋਰਠਿ ਮਹਲਾ ੫-੨੦)

ਹਲਾਹਲ- (ਸੰਸ:, ਹਲਾਹਲ) ਜ਼ਹਿਰ। ਵਿਹੁ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੮੩]

**ਪ੍ਰਾਕ੍ਰਥਨ-** ਅਗਲੇ ਸ਼ਬਦ ਵਿਚ ਪ੍ਰਭੂ ਕ੍ਰਿਪਾ ਦਾ ਵਿਸ਼ਯ ਹੀ ਚਲਦਾ ਹੈ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਤਉ ਕਿਰਪਾ ਤੇ ਮਾਰਗੁ ਪਾਈਐ ॥<br>ਪ੍ਰਭ ਕਿਰਪਾ ਤੇ ਨਾਮੁ ਧਿਆਈਐ ॥<br>ਪ੍ਰਭ ਕਿਰਪਾ ਤੇ ਬੰਧਨ ਛੁਟੈ ॥<br>ਤਉ ਕਿਰਪਾ ਤੇ ਹਉਮੈ ਤੁਟੈ ॥ ੧ ॥ | (ਹੇ ਪ੍ਰਭੂ!) ਤੇਰੀ ਕਿਰਪਾ ਦੁਆਰਾ (ਤੇਰੇ ਮਿਲਨੇ ਦਾ) ਰਸਤਾ ਪ੍ਰਾਪਤ ਕਰੀ ਦਾ ਹੈ (ਉਸ ਮਾਰਗ ਵਿਚ ਨਾਮ ਪ੍ਰਾਪਤ ਹੁੰਦਾ ਹੈ ਸੋ) ਪ੍ਰਭੂ ਕਿਰਪਾ ਦੁਆਰਾ ਹੀ ਨਾਮ ਧਿਆਈ ਦਾ ਹੈ। ਪ੍ਰਭੂ ਦੀ ਕ੍ਰਿਪਾ ਦੁਆਰਾ ਹੀ (ਮਾਯਾ ਦੇ) ਬੰਧਨ ਛੁਟਦੇ ਹਨ, (ਹੇ ਪ੍ਰਭੂ) ਤੇਰੀ ਕ੍ਰਿਪਾ ਦੁਆਰਾ ਹੀ ਹਉਮੈ ਤ੍ਰੁਟਦੀ ਹੈ॥੧॥ |
| ਤੁਮ ਲਾਵਹੁ ਤਉ ਲਾਗਹ ਸੇਵ ॥<br>ਹਮ ਤੇ ਕਛੂ ਨ ਹੋਵੈ ਦੇਵ ॥੧॥ਰਹਾਉ॥ | ਤੁਸੀਂ ਲਾਓਗੇ ਤਾਂ (ਅਸੀਂ ਆਪ ਦੀ) ਸੇਵਾ ਵਿਚ ਲੱਗ ਪਵਾਂਗੇ, ਸਾਥੋਂ ਹੇ ਦੇਵ! (ਅਪਣੇ ਆਪ) ਕੁਛ ਨਹੀਂ ਹੋ ਸਕਦਾ॥੧॥ਰਹਾਉ॥ |
| ਤੁਧੁ ਭਾਵੈ ਤਾ ਗਾਵਾ ਬਾਣੀ ॥<br>ਤੁਧੁ ਭਾਵੈ ਤਾ ਸਚੁ ਵਖਾਣੀ ॥<br>ਤੁਧੁ ਭਾਵੈ ਤਾ ਸਤਿਗੁਰ ਮਇਆ ॥<br>ਸਰਬ ਸੁਖਾ ਪ੍ਰਭ ਤੇਰੀ ਦਇਆ ॥ ੨ ॥ | ਤੁਧ ਨੂੰ ਭਾਵੇ ਤਾਂ (ਮੈਂ ਗੁਰੂ ਕੀ) ਬਾਣੀ ਗਾਵਾਂਗਾ, (ਜੇ) ਤੈਨੂੰ ਭਾਵੇ ਤਾਂ ਸਤਜ (ਸਰੂਪ) ਨੂੰ ਉਚਾਰਨ ਕਰਾਂਗਾ, (ਭਾਵ ਨਾਮ ਜਪਾਂਗਾ)। ਤੈਨੂੰ ਭਾਵੇ ਤਾਂ ਸਤਿਗੁਰੂ ਦੀ ਮੇਹਰ (ਪ੍ਰਾਪਤ ਹੋਵੇਗੀ), ਹੇ ਪ੍ਰਭੂ ਸਾਰੇ ਸੁਖ ਤੇਰੀ ਦਇਆ ਵਿਚ (ਪ੍ਰਾਪਤ ਹੁੰਦੇ) ਹਨ॥੨॥ |
| ਜੋ ਤੁਧੁ ਭਾਵੈ ਸੋ ਨਿਰਮਲ ਕਰਮਾ ॥<br>ਜੋ ਤੁਧੁ ਭਾਵੈ ਸੋ ਸਚੁ ਧਰਮਾ ॥<br>ਸਰਬ ਨਿਧਾਨ ਗੁਣ ਤੁਮ ਹੀ ਪਾਸਿ ॥<br>ਤੂੰ ਸਾਹਿਬੁ ਸੇਵਕ ਅਰਦਾਸਿ ॥ ੩ ॥ | ਜੋ ਤੈਨੂੰ ਭਾਵੇ ਉਹੀ ਕਰਮ ਨਿਰਮਲ ਹੈ, ਜੋ ਤੈਨੂੰ ਭਾਵੇ ਉਹੀ ਸੱਚਾ ਧਰਮ ਹੈ। ਸਾਰੇ ਗੁਣਾਂ ਦੇ ਖ਼ਜ਼ਾਨੇ ਤੇਰੇ ਹੀ ਪਾਸ ਹਨ, ਤੂੰ ਮਾਲਕ ਹੈਂ, (ਮੈਂ) ਸੇਵਕ ਦੀ ਅਰਦਾਸ (ਤੇਰੇ ਅੱਗੇ) ਹੈ॥੩॥ |
| ਮਨੁ ਤਨੁ ਨਿਰਮਲੁ ਹੋਇ ਹਰਿ ਰੰਗਿ ॥<br>ਸਰਬ ਸੁਖਾ ਪਾਵਉ ਸਤਸੰਗਿ ॥<br>ਨਾਮਿ ਤੇਰੈ ਰਹੈ ਮਨੁ ਰਾਤਾ ॥<br>ਇਹੁ ਕਲਿਆਣੁ ਨਾਨਕ ਕਰਿ ਜਾਤਾ ॥ ੪ ॥ ੧੪ ॥ ੯੩ ॥ | (ਹੇ ਹਰੀ!) ਮੇਰਾ ਮਨ ਤੇ ਤਨ (ਤੇਰੇ) ਪ੍ਰੇਮ ਨਾਲ ਨਿਰਮਲ ਹੋ ਜਾਵੇ। (ਇਉਂ) ਸਤਿਸੰਗ ਦੁਆਰਾ ਮੈਂ ਸਾਰੇ ਸੁਖ ਪ੍ਰਾਪਤ ਕਰ ਲਵਾਂ। ਮੇਰਾ ਮਨ ਤੇਰੇ ਨਾਮ ਵਿਚ ਰੰਗਿਆ ਰਹੇ। ਹੇ ਨਾਨਕ! (ਮੈਂ ਇਸੇ ਪ੍ਰਾਪਤੀ ਨੂੰ) ਕਲਜਾਣ ਰੂਪ ਕਰਕੇ ਜਾਣਿਆ॥੪॥੧੪॥੯੩॥ |

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੯੪]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਆਨ ਰਸਾ ਜੇਤੇ ਤੈ ਚਾਖੇ ॥<br>ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥<br>ਹਰਿ ਰਸ ਕਾ ਤੂੰ ਚਾਖਹਿ ਸਾਦੁ ॥<br>ਚਾਖਤ ਹੋਇ ਰਹਹਿ ਬਿਸਮਾਦੁ ॥੧॥ | (ਹੇ ਰਸਨਾ! ਹਰੀ ਰਸ ਤੋਂ ਛੁੱਟ) ਜਿਤਨੇ ਹੋਰ ਰਸ ਤੂੰ ਚੱਖੇ ਹਨ ਉਨ੍ਹਾਂ ਨਾਲ ਤੇਰੀ ਤ੍ਰਿਸ਼ਨਾਂ ਪਲ ਭਰ ਬੀ ਦੂਰ ਨਹੀਂ ਹੁੰਦੀ। (ਪਰ ਜੇ ਤੂੰ) ਹਰਿ ਰਸ ਦਾ ਸੁਆਦ ਚੱਖ ਲਵੇਂ ਤਾਂ ਚੱਖਦੇ ਸਾਰ ਤੂੰ ਬਿਸਮਾਦ ਹੋ ਜਾਵੇਂ॥੧॥ |

| | |
|---|---|
| ਅੰਮ੍ਰਿਤੁ ਰਸਨਾ ਪੀਉ ਪਿਆਰੀ ॥ ਇਹ ਰਸ ਰਾਤੀ ਹੋਇ ਤ੍ਰਿਪਤਾਰੀ ॥ ੧ ॥ ਰਹਾਉ ॥ | ਹੇ (ਮੇਰੀ) ਪਿਆਰੀ ਰਸਨਾ (ਤੂੰ ਹਰੀ ਰਸ ਦਾ) ਅੰਮ੍ਰਿਤ ਪੀ ਇਸ ਰਸ ਰੱਤੀ ਤੂੰ ਤ੍ਰਿਪਤੀ ਵਾਲੀ ਹੋ ਜਾਏਂਗੀ॥੧॥ਰਹਾਉ॥ |
| ਹੇ ਜਿਹਵੇ ਤੂੰ ਰਾਮ ਗੁਣ ਗਾਉ ॥ ਨਿਮਖ ਨਿਮਖ ਹਰਿ ਹਰਿ ਹਰਿ ਧਿਆਉ ॥ ਆਨ ਨ ਸੁਨੀਐ ਕਤਹੂੰ ਜਾਈਐ ॥ ਸਾਧਸੰਗਤਿ ਵਡਭਾਗੀ ਪਾਈਐ ॥੨॥ | (ਇਹ ਰਸ ਐਉਂ ਪੈਂਦਾ ਹੈ ਕਿ) ਹੇ ਰਸਨਾ! ਤੂੰ ਰਾਮ ਦੇ ਗੁਣ ਗਾਵੇਂ ਤੇ ਪਲ ਪਲ ਹਰਿ ਹਰਿ ਕਰਕੇ ਹਰੀ (ਦਾ ਨਾਮ ਧਿਆਵੇਂ। (ਰਾਮ ਗੁਣ ਤੋਂ ਬਾਝ) ਹੋਰ ਕੁਝ ਨਾ ਸੁਣੀਏ (ਤੇ ਸਤਿਸੰਗ ਤੋਂ ਬਿਨਾ ਹੋਰ) ਕਿਤੇ ਨਾ ਜਾਈਏ, (ਕਿਉਂਕਿ) ਸਾਧ ਸੰਗ ਵੱਡੇ ਭਾਗਾਂ ਨਾਲ ਲੱਭਦਾ ਹੈ॥੨॥ |
| ਆਠ ਪਹਰ ਜਿਹਵੇ ਆਰਾਧਿ ॥ ਪਾਰਬ੍ਰਹਮ ਠਾਕੁਰ ਆਗਾਧਿ ॥ ਈਹਾ ਊਹਾ ਸਦਾ ਸੁਹੇਲੀ ॥ ਹਰਿ ਗੁਣ ਗਾਵਤ ਰਸਨ ਅਮੋਲੀ ॥ ੩ ॥ | ਹੇ ਜਿਹਵਾ! ਅੱਠੇ ਪਹਿਰ ਆਗਾਧ ਠਾਕੁਰ, ਪਾਰਬ੍ਰਹਮ ਪਰਮੇਸੁਰ ਨੂੰ ਸਿਮਰ, (ਇਉਂ ਤੂੰ) ਏਥੇ ਓਥੇ ਸਦਾ ਸੁਖੀ ਹੋ ਜਾਏਂਗੀ। ਹਾਂ, ਹਰੀ ਗੁਣ ਗਾਉਂਦੀ ਹੇ ਰਸਨਾ! ਤੂੰ ਅਮੁੱਲ ਹੋ ਜਾਏਂਗੀ॥੩॥ |
| ਬਨਸਪਤਿ ਮਉਲੀ ਫਲ ਫੁਲ ਪੇਡੇ ॥ ਇਹ ਰਸ ਰਾਤੀ ਬਹੁਰਿ ਨ ਛੋਡੇ ॥ ਆਨ ਨ ਰਸ ਕਸ ਲਵੈ ਨ ਲਾਈ ॥ ਕਹੁ ਨਾਨਕ ਗੁਰ ਭਏ ਹੈ ਸਹਾਈ ॥ ੪ ॥ ੧੫ ॥ ੮੪ ॥ | (ਹੇ ਰਸਨਾ! ਇਹ ਰਸ ਤੂੰ ਅੰਤਰ ਮੁਖ ਹੀ ਨਹੀਂ ਮਾਣੇਂਗੀ ਸਗੋਂ ਜਿੱਧਰ ਜਿੱਧਰ ਤੇਰੀ ਦ੍ਰਿਸ਼ਟੀ ਜਾਏਗੀ) ਫਲਾਂ ਫੁਲਾਂ ਵਾਲੇ ਪੇੜ (ਤੇ ਸਾਰੀ) ਬਨਸਪਤੀ ਮੌਲ ਰਹੀ (ਤੇਰੀ ਦ੍ਰਿਸ਼ਟੀ ਪਵੇਗੀ*। (ਭਾਵ ਕੁਦਰਤ ਵਿਚ ਸੌਂਦਰਯ ਹੀ ਸੌਂਦਰਯ ਦਾ ਦਰਸ਼ਨ ਪਿਆ ਹੋਵੇਗਾ)। ਇਸ (ਅੰਤਰਮੁਖ ਤੇ ਬਾਹਰ ਮੁਖ ਮਿਲਵੇਂ) ਸੁਆਦ ਵਿਚ ਰਚੀ ਹੋਈ (ਤੂੰ ਇਸਨੂੰ) ਫੇਰ ਛੱਡੇਂਗੀ ਨਹੀਂ। [ਸਿਧਾਤ] ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਕਿ ਜਿਸਦੇ) ਗੁਰੂ ਸਹਾਈ ਹੋਏ ਹਨ ਉਹ ਹੋਰ ਕਿਸੇ, ਨਾ ਰਸ ਨੂੰ, ਨਾ ਰਸ ਕਸ ਨੂੰ, ਇਸਦੇ ਲਵੇ ਨਹੀਂ ਲਾਉਂਦਾ (ਭਾਵ ਬਰੋਬਰ ਨਹੀਂ ਸਮਝਦਾ)॥੪॥ |

**ਵਯਾਖਯਾ**– ਨਾਮ ਦੀ ਆਰਾਧਨਾ ਰਸਨਾ ਦੇ ਜਪ ਤੋਂ ਸ਼ੁਰੂ ਹੋਈ, ਮਨ ਦੇ ਸਿਮਰਨ ਤੇ ਫੇਰ ਆਤਮ ਅਨੁਭਵਤਾ ਵਿਚ ਜਾਂਦੀ ਹੈ। ਰਸਨਾ ਪਰ ਬੀ ਇਸ ਦਾ ਅਸਰ ਰਸਮਈ ਹੁੰਦਾ ਹੈ। ਜੀਭ ਰਸਾਇਣ ਚੂਨੜੀ ਰਤੀ ਲਾਲ ਲਵਾਇ। ਅਭਯਾਸੀ ਜਾਣਦੇ ਹਨ ਕਿ ਕਿਸੇ ਕਿਸੇ ਵੇਲੇ ਰਸਨਾ ਕਿਵੇ ਰਸ ਆਸੁਾਦਨ ਵਿਚ ਡੁਬ ਜਾਂਦੀ ਹੈ। ਇਹ ਰਸ ਰਸਨਾ ਤਕ ਨਹੀਂ ਰਹਿੰਦਾ ਸਾਰੇ ਸਰੀਰ ਵਿਚ ਰਸਮਯਤਾ ਛਾ ਜਾਂਦੀ ਹੈ। ਪ੍ਰਬਲ ਸਤੋ ਗੁਣ ਤੇ ਫੇਰ ਮਹਵੀਅਤ ਹੋ ਜਾਂਦੀ ਹੈ, ਕਿਸੇ ਵੇਲੇ ਇਸ ਰੰਗ ਦੀ ਰਸਮਯਤਾ ਹੁੰਦੀ ਹੈ ਕਿ ਨੈਣ ਨਹੀਂ ਮੀਟਦੀ ਤੇ ਕੁਦਰਤ ਵੱਲ ਤੱਕਦੀ ਹੈ। ਉਸ ਵੇਲੇ ਇਕ ਸੁੰਦਰਤਾ ਦਾ ਮੀਂਹ ਵੱਸਦਾ ਦਿੱਸਦਾ ਹੈ। ਫਲਾਂ ਨਾਲ ਲੱਦੇ ਤੇ ਫੁੱਲਾਂ ਨਾਲ ਖਿੜੇ ਬੂਟੇ, ਪੱਤਿਆਂ ਨਾਲ ਲਹਿਰਦੇ ਬ੍ਰਿਛ ਤੇ ਸਾਵਾ ਸਾਵਾ ਧਰਤੀ ਤੇ ਲੇਟਿਆ ਘਾਸ ਇਕ ਮਉਲਾਹਟ ਵਿਚ, ਇਕ ਤਾਜ਼ਗੀ ਤੇ ਸੁੰਦਰਤਾ ਦੇ ਰੰਗ ਵਿਚ ਖਿੜਿਆ ਦਿੱਸਦਾ ਹੈ। ਅੰਦਰ ਬਾਹਰ ਰਸ ਹੀ ਰਸ ਭਾਸਦਾ ਹੈ ਤੇ ਸੁੰਦਰਤਾ ਦਾ ਮਾਨੋ ਮੀਂਹ ਵੱਸਦਾ ਜਾਪਦਾ ਹੈ। ਉਸ ਅਵਸਥਾ ਵੱਲ ਗੁਰੂ ਜੀ ਨੇ ਐਕ ਚਾਰ ਵਿਚ ਵਰਣਨ ਕੀਤਾ ਹੈ। ਤੇ ਸਿੱਧਾਂਤ ਇਹ ਦੱਸਿਆ ਹੈ ਕਿ ਹਰੀ ਰਸ ਦੇ ਤੁੱਲ ਕੋਈ ਰਸ ਨਹੀਂ ਹੈ।

* ਯਥਾ:-ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ ਭਾਗਹੀਣ ਨਹੀ ਖਾਇ॥ (ਸਿਰੀ ਰਾਗ ਮਹਲਾ ੪-੬੯)

**ਨਿਰੁਕ੍ਤ**- ਆਨ ਰਸਾ- ਹੋਰ ਰਸ।

ਬਿਸਮਾਦੁ- ਵਿਸਮਯ ਭਾਵ ਵਿਚ ਮਗਨ।

ਤ੍ਰਿਪਤਾਰੀ- ਤ੍ਰਿਪਤਿ+ਆਰੀ=ਤ੍ਰਿਪਤੀ ਵਾਲੀ। (੨) ਤ੍ਰਿਪਤਾ- ਤ੍ਰਿਪਤੀ+ਰੀ=ਹੇ।

(ੲ) ਆਰੀ ਪ੍ਰਤੇ ਪਾਦ ਪੂਰਣਤਾ ਲਈ ਆਇਆ ਬੀ ਲੈ ਲੈਂਦੇ ਹਨ।

ਆਗਾਧਿ- ਅਥਾਹ।　　ਅਮੋਲੀ- ਅਮੋਲਕ। ਅਮੁੱਲ ਲਈ ਦੇਖੁ ਜਪੁਜੀ ਦੀ ਅਮੁਲ ਵਾਲੀ ਪਉੜੀ ੨੬; ਸੰਥਜਾ ਪੋਥੀ ਪਹਿਲੀ ਦਾ ਪੰਨਾ ੧੨੪ ਤੋਂ ੧੨੯।

ਆਨ ਨ ...... - ਹੋਰ ਕਿਸੇ ਨਾ ਰਸ ਨੂੰ ਨਾ ਕਸ ਨੂੰ (ਇਸ ਦੇ) ਲਵੇ ਨਹੀਂ ਲਾਉਂਦਾ।

(ਅ) ਤੁਕ ਵਿਚ ਦੋ 'ਨ' ਹੋਣ ਕਰਕੇ 'ਆਨਨ ਰਸ' ਪਾਠ ਕਰਕੇ 'ਮੂੰਹ ਦਾ ਰਸ' ਇਸ ਦਾ ਅਰਥ ਲਾਇਆ ਜਾਣ ਦਾ ਯਤਨ ਬੀ ਹੁੰਦਾ ਹੈ। ਜੇ ਮੁਰਾਦ ਜਿਹਵਾ ਦੇ 'ਨਾਮ ਰਸ' ਨੂੰ ਖੰਡਨ ਕਰਨ ਤੋਂ ਲੈਣਾਂ ਹੈ ਤਾਂ ਸਾਰੇ ਸ਼ਬਦ ਦਾ ਭਾਵ ਅਰਥ ਹੀ ਰੱਦ ਹੋ ਗਿਆ। ਜੇ ਇਸ ਦਾ ਬੀ ਭਾਵ ਇਹ ਲੈਣਾ ਹੈ ਕਿ ਹੇ ਜਿਹਵਾ ਨਾਮ ਤੋਂ ਬਿਨਾਂ ਜਿਹੜਾ ਤੇਰਾ ਮੂੰਹ ਮਾਤ੍ਰ ਦਾ ਸੁਆਦ ਹੈ ਉਹ ਨਾਮ ਰਸ ਦੇ ਤੁੱਲ ਨਹੀਂ ਤਾਂ ਭਾਵ ਉਹੋ ਹੀ ਰਿਹਾ ਕਿ ਨਾਮ ਰਸ ਦੇ ਤੁੱਲ ਨਿਰੇ ਮੂੰਹ ਦੇ ਰਸ, ਭਾਵ ਹੋਰ ਰਸ, ਨਿਕੰਮੇ ਹਨ। ਫਿਰ ਸ਼ਬਦ ਦੇ ਸ਼ੁਰੂ ਵਿਚ ਪਦ 'ਆਨ' ਇਸੇ ਅਰਥ ਵਿਚ ਆਇਆ ਹੈ, ਜਿਸ ਤੋਂ ਬੀ ਸਹੀ ਹੁੰਦਾ ਹੈ ਕਿ ਏਥੇ ਬੀ ਗੁਰੂ ਜੀ ਉਹੋ 'ਆਨ' ਪਦ ਦੁਹਰਾ ਰਹੇ ਹਨ॥੪॥੧੫॥੮੪॥

ਬਨਸਪਤਿ ਮਉਲੀ ...... ਛੋਡੇ-ਇਨ੍ਹਾਂ ਦੋ ਤੁਕਾਂ ਦਾ ਅਰਥ ਦਾਨੇ ਐਉਂ ਬੀ ਕਰਦੇ ਹਨ:-

ਇਸ (ਹਰਿ) ਰਸ ਵਿਚ ਰੱਤੀ ਤੂੰ ਫਿਰ (ਇਸ ਰਸ ਨੂੰ) ਨਾ ਛਡਸੇਂ, ਬਨਸਪਤੀ ਮਉਲੀ ਹੋਈ ਤੇ ਪੇੜਾਂ ਨਾਲ ਲਗੇ ਫਲਾਂ ਫੁੱਲਾਂ ਦੇ ਰਸਾਂ ਵਿਚ (ਤੂੰ ਲੁਭਾਇਮਾਨ ਨਹੀਂ ਹੋਵੇਂਗੀ)।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੮੫]

**ਪ੍ਰਾਕ੍ਰਥਨ**- ਅਗਲੇ ਸ਼ਬਦ ਵਿਚ ਵਪਾਰ ਦਾ ਰੂਪਕ ਬੰਨ੍ਹਕੇ ਗੁਰੂ ਦੀ ਲੋੜ ਵਰਣਨ ਕੀਤੀ ਹੈ। ਸ਼ਾਹ ਤੋਂ ਮੁਰਾਦ ਇਕ ਮਹਾਨ ਸ਼ਾਹੂਕਾਰ ਵਿਹਾਰ ਕਰਨੇ ਵਾਲੇ ਤੋਂ ਹੈ, ਜਿਸ ਦਾ ਵਪਾਰ ਦੇਸ਼ ਦੇਸ਼ਾਂਤਰਾਂ ਵਿਚ ਫੈਲ ਰਿਹਾ ਹੈ। 'ਬਾਪਾਰੀ' ਤੋਂ ਮੁਰਾਦ ਉਸ ਵਿਹਾਰ ਕਰਨੇ ਵਾਲੇ ਦੀ ਹੈ ਜਿਸ ਦਾ ਵਿਸਾਹ ਜਾਂ ਇਤਬਾਰ ਸ਼ਾਹ ਨਾਲ ਬਣਿਆਂ ਹੋਇਆ ਹੈ। ਇਸ ਦੇ ਵਸੀਲੇ ਹੋਰ ਲੋਕ 'ਸ਼ਾਹ' ਨਾਲ ਵਪਾਰ ਕਰਦੇ ਹਨ। ਇਨ੍ਹਾਂ ਨੂੰ 'ਵਣਜਾਰੇ' ਕਰਕੇ ਦੱਸਿਆ ਹੈ। ਏਹ ਵਣਜਾਰੇ ਦੇਸ਼ ਦਸਉਰਾਂ ਤੋਂ ਆਉਂਦੇ ਤੇ 'ਬਾਪਾਰੀ' ਦੇ ਵਸੀਲੇ ਸ਼ਾਹ ਤੋਂ 'ਮਾਲ' ਖ਼ਰੀਦ ਕੇ ਲੈ ਜਾਂਦੇ ਹਨ। 'ਵਣਜਾਰੇ' ਦਾ ਭਾਵ ਜਗਜਾਸੂ ਹੈ, 'ਵਪਾਰੀ' ਦਾ ਭਾਵ ਗੁਰੂ ਹੈ, 'ਸ਼ਾਹ' ਦਾ ਭਾਵ ਵਾਹਿਗੁਰੂ ਹੈ, ਆਪ ਨੂੰ ਵਣਜਾਰਾ ਮੰਨ ਕੇ ਪ੍ਰਸ਼ਨੋਤਰ ਕੀਤੇ ਹਨ*। ਅਰਥਾਂ ਦੀ ਸਮਝ ਸ਼ਾਹ, ਵਪਾਰੀ, ਵਣਜਾਰਾ ਦਾ ਫਰਕ ਧਿਆਨ ਵਿਚ ਰਖਿਆਂ ਆਉਂਦੀ ਹੈ।

| ਮੂਲ | ਅਰਥ |
|---|---|
| **ਗਉੜੀ ਗੁਆਰੇਰੀ ਮਹਲਾ ੫ ॥** | |
| **ਮਨੁ ਮੰਦਰੁ ਤਨੁ ਸਾਜੀ ਬਾਰਿ ॥** | (ਮਨੁਖ ਦਾ) ਮਨ (ਇਕ) ਮੰਦਰ ਹੈ, ਸਰੀਰ (ਉਸ ਮੰਦਰ |
| **ਇਸ ਹੀ ਮਧੇ ਬਸਤੁ ਅਪਾਰ ॥** | ਦੀ) ਵਾੜ ਰਚੀ ਹੈ। ਇਸ (ਮੰਦਰ ਦੇ) ਅੰਦਰ ਹੀ ਪਾਰ |

* ਮੈ ਬਨਜਾਰਨਿ ਰਾਮ ਕੀ॥ ਤੇਰਾ ਨਾਮੁ ਵਖਰੁ ਵਾਪਾਰੁ ਜੀ॥　(ਗਉੜੀ ਬੈਰਾਗਣਿ ਮਹਲਾ ੧-੯)

ਇਸ ਹੀ ਭੀਤਰਿ ਸੁਨੀਅਤ ਸਾਹੁ ॥
ਕਵਨੁ ਬਾਪਾਰੀ ਜਾ ਕਾ ਊਹਾ
ਵਿਸਾਹੁ ॥ ੧ ॥

ਰਹਿਤ ਵਸਤੂ ਹੈ, ਇਸੇ ਹੀ (ਮੰਦਰ) ਦੇ ਅੰਦਰ (ਉਸ ਅਪਾਰ ਵਸਤੂ ਦਾ) ਸ਼ਾਹ (ਰਹਿੰਦਾ) ਸੁਣੀਂਦਾ ਹੈ। (ਹੁਣ ਦੱਸੋ) ਕਿ ਉਹ ਬਾਪਾਰੀ ਕਿਹੜਾ ਹੈ ਜਿਸ ਦਾ ਓਥੇ (ਉਸ ਸ਼ਾਹ ਪਾਸ) ਵਿਸਾਹ (ਬਣਿਆ ਹੋਇਆ ਹੈ)?॥੧॥

ਨਾਮ ਰਤਨ ਕੋ ਕੋ ਬਿਉਹਾਰੀ ॥ ਅੰਮ੍ਰਿਤ
ਭੋਜਨੁ ਕਰੇ ਆਹਾਰੀ ॥ ੧ ॥ ਰਹਾਉ ॥

(ਹਾਂ) ਨਾਮ* ਰਤਨ ਦਾ ਬਪਾਰੀ ਕੌਣ ਹੈ ਜੋ (ਇਸ) ਅੰਮ੍ਰਿਤ ਭੋਜਨ ਦਾ ਆਹਾਰ ਕਰਦਾ ਹੈ॥੧॥ਰਹਾਉ॥

ਮਨੁ ਤਨੁ ਅਰਪੀ ਸੇਵ ਕਰੀਜੈ ॥
ਕਵਨ ਸੁ ਜੁਗਤਿ ਜਿਤੁ ਕਰਿ ਭੀਜੈ ॥
ਪਾਇ ਲਗਉ ਤਜਿ ਮੇਰਾ ਤੇਰੈ ॥
ਕਵਨੁ ਸੁ ਜਨੁ ਜੋ ਸਉਦਾ ਜੋਰੈ ॥ ੨ ॥

ਕਿਹੜੀ ਜੁਗਤੀ ਹੈ ਜਿਸ ਕਰਕੇ (ਇਹ ਬਪਾਰੀ ) ਪ੍ਰਸੰਨ ਹੋ ਜਾਵੇ? (ਕੀਹ) ਮਨ ਤਨ ਅਰਪ ਕੇ ਸੇਵਾ ਕਰੀਏ (ਤਾਂ ਇਉ ਤ੍ਰੁੱਠ ਪਏਗਾ?) ਉਹ ਕਿਹੜਾ (ਸ਼ਾਹ ਦਾ ਵਿਸਾਹ ਪ੍ਰਾਪਤ) ਦਾਸ ਹੈ ਜੋ ਸਉਦਾ ਕਰਾ ਦੇਵੇ, (ਮੈਂ) ਮੇਰ ਤੇਰ ਛੱਡ ਕੇ (ਉਸਦੇ) ਚਰਨੀ ਲੱਗ ਜਾਵਾਂ॥੨॥

ਮਹਲੁ ਸਾਹ ਕਾ ਕਿਨ ਬਿਧਿ ਪਾਵੈ ॥
ਕਵਨ ਸੁ ਬਿਧਿ ਜਿਤੁ ਭੀਤਰਿ ਬੁਲਾਵੈ॥
ਤੂੰ ਵਡ ਸਾਹੁ ਜਾ ਕੇ ਕੋਟਿ ਵਣਜਾਰੇ ॥
ਕਵਨੁ ਸੁ ਦਾਤਾ ਲੇ ਸੰਚਾਰੇ ॥ ੩ ॥

(ਇਹ ਗ੍ਰੀਬ ਵਣਜਾਰਾ) ਸ਼ਾਹ ਦਾ ਮਹਲ ਕੀਕੂੰ ਪਾਵੇ❖? ਉਹ ਕੀਹ ਬਿਧੀ ਹੈ ਜਿਸਦੇ ਕਰਨੇ ਕਰਕੇ (ਸ਼ਾਹ) ਅੰਦਰ ਸੱਦ ਲਵੇ? (ਹੇ ਸ਼ਾਹ) ਤੂੰ ਵੱਡਾ ਸ਼ਾਹ ਹੈਂ, ਜਿਸਦੇ ਕ੍ਰੋੜਾਂ ਵਣਜਾਰੇ ਹਨ, (ਤੂੰ ਹੀ ਦੱਸ) ਉਹ ਦਾਤਾ ਕੌਣ ਹੈ ਜੋ (ਮੈਨੂੰ ਤੇਰੇ ਨਾਲ) ਮਿਲਾ ਦੇਵੇ॥੩॥

ਖੋਜਤ ਖੋਜਤ ਨਿਜ ਘਰੁ ਪਾਇਆ ॥
ਅਮੋਲ ਰਤਨੁ ਸਾਚੁ ਦਿਖਲਾਇਆ ॥
ਕਰਿ ਕਿਰਪਾ ਜਬ ਮੇਲੇ ਸਾਹਿ ॥
ਕਹੁ ਨਾਨਕ ਗੁਰ ਕੈ ਵੇਸਾਹਿ ॥
੪ ॥ ੧੬ ॥ ੮੫ ॥

(ਇਉਂ ਪੁਛਦਿਆਂ ਗਿਛਦਿਆਂ ਅਤੇ) ਖੋਜਦਿਆਂ ਭਾਲਦਿਆ ਅਪਣਾ ਘਰ ਲੱਭ ਪਿਆ। ਅਮੋਲਕ ਰਤਨ-ਸੱਚ (ਮੈਨੂੰ) ਦਿਖਲਾ ਦਿੱਤਾ ਗਿਆ। (ਸਿੱਧਾਂਤ ਇਹ ਹੈ ਕਿ) ਜਦ ਕ੍ਰਿਪਾ ਕਰਕੇ ਸ਼ਾਹ ਮੇਲ ਦੇਵੇ (ਬਪਾਰੀ ਨਾਲ ਤਾਂ ਸ਼ਾਹ ਮਿਲ ਪੈਂਦਾ ਹੈ) ਬਪਾਰੀ, (ਅਰਥਾਤ ਗੁਰੂ) ਦੇ ਇਤਬਾਰ ਦੁਆਰਾ ਆਖਦੇ ਹਨ (ਗੁਰੂ) ਨਾਨਕ (ਦੇਵ ਜੀ)॥੪॥੧੬॥੮੫॥

ਇਸ ਪ੍ਰਕਾਰ ਅਰਥ ਖੁੱਲ੍ਹ ਗਿਆ। ਤ੍ਰੈ ਅੰਕਾਂ ਵਿਚ ਪ੍ਰਸ਼ਨ ਹਨ ਤੇ ਚੌਥੇ ਵਿਚ ਨਿਜੀ ਤਜਰਬੇ ਦੇ ਢੰਗ ਵਿਚ ਉੱਤਰ ਦਿਤਾ ਹੈ। ਪਰ ਕਈ ਦਾਨੇ ਪ੍ਰਸ਼ਨੋਤ੍ਰੀ ਦੀ ਲੜੀ ਐਉਂ ਬੰਨ੍ਹਦੇ ਹਨ:-

ਮਨੁ ਮੰਦਰੁ ਤਨੁ ਸਾਜੀ ਬਾਰਿ ॥
ਇਸ ਹੀ ਮਧੇ ਬਸਤੁ ਅਪਾਰ ॥
ਇਸ ਹੀ ਭੀਤਰਿ ਸੁਨੀਅਤ ਸਾਹੁ ॥
ਕਵਨੁ ਬਾਪਾਰੀ ਜਾ ਕਾ ਊਹਾ
ਵਿਸਾਹੁ ॥ ੧ ॥

ਪ੍ਰਸ਼ਨ-(ਮਾਨੁਖ) ਦਾ ਮਨ (ਇਕ) ਮੰਦਰ ਹੈ, ਸਰੀਰ (ਉਸਦੀ) ਵਾੜ ਰਚੀ ਹੈ। ਇਸ (ਮੰਦਰ ਦੇ) ਅੰਦਰ ਪਾਰ ਰਹਿਤ ਵਸਤੂ ਹੈ, ਇਸੇ (ਮੰਦਰ ਦੇ) ਅੰਦਰ (ਉਸੇ ਅਪਾਰ ਵਸਤੂ ਦਾ) ਸ਼ਾਹ (ਰਹਿੰਦਾ) ਸੁਣੀਂਦਾ ਹੈ। (ਹੁਣ ਦੱਸੋ) ਕਿ ਉਹ ਬਪਾਰੀ ਕਿਹੜਾ ਹੈ ਜਿਸਦਾ ਓਥੇ (ਉਸ ਸ਼ਾਹ ਪਾਸ) ਵਿਸਾਹ ਬਣਿਆ ਹੋਇਆ ਹੈ?

---

* ਰਹਾਉ ਵਿਚ ਪ੍ਰਸ਼ਨ ਜਾਰੀ ਹੈ। ਵਿਸਾਹ ਬਣੇ ਵਾਲੇ ਬਪਾਰੀ (ਗੁਰੂ) ਦਾ ਹੀ ਥਹੁ ਪੁੱਛ ਰਹੇ ਹਨ, ਜਿਸ ਨੂੰ ਪਹਿਲੀ ਪਉੜੀ ਵਿਚ 'ਬਾਪਾਰੀ' ਕਿਹਾ ਸੀ, ਉਸੇ ਨੂੰ ਰਹਾਉ ਵਿਚ 'ਬਿਉਹਾਰੀ' ਆਖ ਰਹੇ ਹਨ।

❖ ਯਥਾ:- ਮੈ ਗਰੀਬ ਕੀ ਕੋ ਗੁਜਰਾਵੈ॥ ਮਜਲਸਿ ਦੂਰਿ ਮਹਲੁ ਕੋ ਪਾਵੈ॥ (ਭੈਰਉ ਕਬੀਰ ਜੀ-੧੫)

| | |
|---|---|
| ਨਾਮ ਰਤਨ ਕੋ ਕੋ ਬਿਉਹਾਰੀ ॥ ਅੰਮ੍ਰਿਤ ਭੋਜਨੁ ਕਰੇ ਆਹਾਰੀ ॥ ੧ ॥ ਰਹਾਉ ॥ | ਉੱਤਰ-ਕੋਈ ਕੋਈ ਨਾਮ ਰਤਨ ਦਾ ਵਪਾਰ ਕਰਨ ਵਾਲਾ ਹੈ ਜੋ ਅੰਮ੍ਰਿਤ ਭੋਜਨ ਦਾ ਆਹਾਰੀ ਹੈ (ਭਾਵ ਉਹ ਵਿਸਾਹ ਪ੍ਰਾਪਤ ਬਪਾਰੀ ਹੈ)। |
| ਮਨੁ ਤਨੁ ਅਰਪੀ ਸੇਵ ਕਰੀਜੈ ॥ ਕਵਨ ਸੁ ਜੁਗਤਿ ਜਿਤੁ ਕਰਿ ਭੀਜੈ ॥ | ਪ੍ਰਸ਼ਨ-ਉਹ ਕੀਹ ਜੁਗਤ ਹੋਵੇ ਕਿ ਜਿਸ ਕਰਕੇ (ਉਹ ਬਪਾਰੀ) ਪ੍ਰਸੰਨ ਹੋਵੇ? |
| ਪਾਇ ਲਗਉ ਤਜਿ ਮੇਰਾ ਤੇਰੈ ॥ | ਉੱਤਰ-ਮਨ ਤਨ ਅਰਪ ਕੇ ਸੇਵਾ ਕਰੀਏ। |
| ਕਵਨੁ ਸੁ ਜਨੁ ਜੋ ਸਉਦਾ ਜੋਰੈ ॥ | ਪ੍ਰਸ਼ਨ-ਉਹ ਕਿਹੜਾ ਜਨ ਹੈ ਜੋ ਸਉਦਾ ਕਰਾ ਦੇਵੇ? |
| | ਉੱਤਰ-(ਉਹੋ ਅੰਮ੍ਰਿਤ ਭੋਜਨ ਦਾ ਆਹਾਰੀ), ਮੇਰ ਤੇਰ ਛੱਡ ਕੇ ਉਸੇ ਦੇ ਚਰਨੀ ਲੱਗ ਪਵੇ। |
| ਮਹਲੁ ਸਾਹ ਕਾ ਕਿਨ ਬਿਧਿ ਪਾਵੈ ॥ ਕਵਨ ਸੁ ਬਿਧਿ ਜਿਤੁ ਭੀਤਰਿ ਬੁਲਾਵੈ॥ | ਪ੍ਰਸ਼ਨ-ਸ਼ਾਹ ਦਾ ਮਹਲ ਕਿਸ ਬਿਧਿ ਪ੍ਰਾਪਤ ਹੋਵੇ ਤੇ ਕਿਸ ਬਿਧਿ ਉਹ ਅੰਦਰ ਸੱਦ ਲਵੇ? |
| ਤੂੰ ਵਡ ਸਾਹੁ ਜਾ ਕੇ ਕੋਟਿ ਵਣਜਾਰੇ ॥ ਕਵਨੁ ਸੁ ਦਾਤਾ ਲੇ ਸੰਚਾਰੇ ॥ ੩ ॥ | ਤੂੰ ਵੱਡਾ ਸ਼ਾਹ ਹੈਂ, ਜਿਸਦੇ ਕ੍ਰੋੜਾਂ ਵਣਜਾਰੇ ਹਨ ਪਰ ਦਾਤਾ ਵਣਜਾਰਾ (ਭਾਵ ਬਪਾਰੀ) ਕਉਣ ਹੈ ਜੋ ਤੇਰੇ ਨਾਲ ਮਿਲਾ ਦੇਵੇ? |
| ਖੋਜਤ ਖੋਜਤ ਨਿਜ ਘਰੁ ਪਾਇਆ ॥ ਅਮੋਲ ਰਤਨੁ ਸਾਚੁ ਦਿਖਲਾਇਆ ॥ ਕਰਿ ਕਿਰਪਾ ਜਬ ਮੇਲੇ ਸਾਹਿ ॥ ਕਹੁ ਨਾਨਕ ਗੁਰ ਕੈ ਵੇਸਾਹਿ ॥ ੪ ॥ ੧੬ ॥ ੮੫ ॥ | ਉੱਤਰ-ਅੱਗੇ ਅੰਕ ੪ ਵਿਚ ਉੱਤਰ ਉਹੀ ਹੈ ਜਿਸ ਦਾ ਅਰਥ ਪਿਛੇ ਆ ਚੁਕਾ ਹੈ। |

**ਵਿਆਖਿਆ**– ਦੋਹਾਂ ਤ੍ਰੀਕਿਆਂ ਨਾਲ ਸ਼ਬਦ ਦਾ ਸਮੁੱਚਾ ਅਰਥ ਭਾਵ ਇਕੋ ਹੀ ਸਹੀ ਹੁੰਦਾ ਹੈ, ਜੋ ਇਹ ਹੈ ਕਿ ਹਰ ਮਨੁੱਖ ਦਾ ਸ਼ਰੀਰ ਇਕ ਵਾੜ ਹੈ ਤੇ ਮਨ ਇਸਦੇ ਅੰਦਰ ਇਕ ਮੰਦਰ ਹੈ, ਇਸ ਵਿਚ ਵਾਹਿਗੁਰੂ ਵੱਸਦਾ ਹੈ, ਉਸ ਦੇ ਪਾਸ ਇਕ ਅਪਾਰ ਵਸਤੂ ਹੈ।

ਇਸ ਵਸਤੂ ਦਾ ਵਪਾਰ ਹਰ ਕਿਸੇ ਨਾਲ ਹੋ ਸਕਦਾ ਹੈ, ਪਰ ਜੋ ਗੁਰੂ ਹੈ ਉਹ ਸ਼ਾਹ ਦਾ ਇਤਬਾਰੀ ਹੈ। ਸ਼ਾਹ ਤਕ ਪੂਰੀ ਪਹੁੰਚ ਰੱਖਦਾ ਹੈ। ਸ਼ਾਹ ਨਾਲ ਅਭੇਦ ਵਰਤਦਾ ਹੈ। ਉਸ ਨੂੰ ਜਾਚ ਹੈ ਦੂਸਰਿਆਂ ਨੂੰ ਸ਼ਾਹ ਤਕ ਅਪੜਾ ਦੇਣ ਦੀ, ਓਹ ਹਰ ਮਨੁਖ ਨੂੰ ਜਾਚ ਦੱਸਦਾ ਹੈ ਕਿ ਤੂੰ ਬੀ ਨਾਮ ਰਤਨ ਲੈਕੇ ਇਸ ਦਾ ਵਪਾਰ ਕਰ, ਗੁਰੂ ਇਹ ਮਤਿ ਹੀ ਨਹੀਂ ਦੇਂਦਾ ਦਿਖਲਾ ਬੀ ਦੇਂਦਾ ਹੈ, ਅਰਥਾਤ 'ਸਾਖਯਾਤ ਕਾਰ' ਕਰਾ ਦੇਂਦਾ ਹੈ। ਅੰਤ ਵਿਚ ਅਪਣਾ ਸਿੱਧਾਂਤ ਦੱਸਦੇ ਹਨ ਕਿ ਹਰੀ ਕ੍ਰਿਪਾ ਗੁਰੂ ਮੇਲਦੀ ਹੈ ਤੇ ਗੁਰੂ ਕ੍ਰਿਪਾ ਹਰੀ। ਗੁਰੂ ਦਾ ਦਿਤਾ ਨਾਮ ਰਤਨ ਦਾ ਵਪਾਰ ਹੁੰਦਾ ਹੈ ਤੇ ਇਸ ਦੇ ਜ਼ਰੀਏ ਸ਼ਾਹ ਅਰਥਾਤ 'ਪਰਮਾਤਮ ਦੇਵ' ਦੀ ਸਾਖਯਾਤਕਾਰਤਾ ਪ੍ਰਾਪਤ ਹੁੰਦੀ ਹੈ।

ਇਸ ਸ਼ਬਦ ਵਿਚ ਮਾਨੋ ਇਕ ਤਸਵੀਰ ਖਿੱਚੀ ਹੈ, ਉਸ ਤਸਵੀਰ ਨੂੰ ਸਮਝਦਿਆਂ ਇਕ ਅਭੋਲ ਭੁਲੇਵਾਂ ਪੈਂਦਾ ਹੈ, ਜਿਸ ਨੂੰ ਸਮਝਿਆਂ ਤਸਵੀਰ ਸਾਫ ਦਿੱਸ ਪੈਂਦੀ ਹੈ। ਹਰ ਮਾਨੁਖੀ ਸਰੀਰ ਮਾਨੋਂ ਇਕ ਮੰਦਰ ਹੈ, ਇਸ ਮੰਦਰ ਵਿਚ ਇਹ 'ਅਪਾਰ ਵਸਤੂ' ਹੈ, ਅੰਦਰ ਹੀ ਉਸ ਦਾ ਸ਼ਾਹ ਬੀ ਹੈ। ਇਕ ਵੱਡਾ ਵਪਾਰੀ ਹੈ, ਜਿਸ ਦੀ ਸ਼ਾਹ ਤਕ ਪਹੁੰਚ ਹੈ, ਸ਼ਾਹ ਨਾਲ ਵਿਸਾਹ ਹੈ, ਇਸ ਬਿਨਾਂ ਸ਼ਾਹ ਨਾਲ ਵਿਸਾਹ ਨਹੀਂ ਬਣਦਾ, ਨਾ ਵਸਤੂ ਪ੍ਰਾਪਤ ਹੁੰਦੀ ਹੈ, ਨਾ ਸ਼ਾਹ ਦੇ ਦਰਸ਼ਨ। ਹੁਣ ਭੁਲੇਵਾ ਐਉਂ ਲਗਦਾ ਹੈ ਕਿ ਇਹ ਵਿਸਾਹ ਪ੍ਰਾਪਤ ਵਪਾਰੀ ਬੀ ਹਰ ਸਰੀਰ ਦੇ ਅੰਦਰ ਹੈ। ਪਰ ਇਹ ਗਲ ਨਹੀਂ ਹੈ। ਸ਼ਾਹ ਤੇ ਵਸਤੂ ਤਾਂ ਹਰ ਸ਼ਰੀਰ ਵਿਚ ਹੈ ਪਰ 'ਵਿਸਾਹ ਪ੍ਰਾਪਤ ਵਪਾਰੀ' ਦਾ ਸ਼ਰੀਰ ਵਖਰਾ ਹੈ।

ਹੁਣ ਪ੍ਰਸ਼ਨ ਹੁੰਦਾ ਹੈ ਕਿ 'ਵਪਾਰੀ' ਨੂੰ ਜੇ ਸ਼ਾਹ ਤਕ ਪਹੁੰਚ ਹੈ ਤਾਂ ਅਪਣੇ ਸਰੀਰ ਦੇ ਵਿਚ ਵਸਦੇ ਸਾਹ ਤਕ ਹੈ, ਸਾਡੇ ਸਰੀਰ ਵਿਚ ਵਸਦੇ ਸ਼ਾਹ ਤਕ ਉਸ ਦੀ ਪਹੁੰਚ ਕਿਵੇਂ? ਇਸ ਦਾ ਉੱਤਰ ਇਹ ਹੈ ਕਿ ਸ਼ਾਹ ਸਾਰੇ ਸ਼ਰੀਰਾਂ ਵਿਚ ਇਕੋ ਹੈ ਤੇ ਉਹ ਸਾਰੇ ਵਯਾਪਕ ਹੈ, ਇਸ ਕਰਕੇ ਗੁਰੂ ਹਰ ਵਣਜਾਰੇ ਹਰ ਜਗਜਾਸੂ ਦੀ ਪਹੁੰਚ ਸ਼ਾਹ ਤਕ ਹੈ; ਜੋ ਵਯਾਪਕ ਹੈ ਤੇ ਜੋ ਹਰੇਕ ਦੇ ਅੰਦਰ ਬੈਠਾ ਹੈ, ਪਹੁੰਚ ਕਰਾ ਦੇਂਦਾ ਹੈ। ਯਥਾ:- **ਏਕਾ ਜੋਤਿ ਜੋਤਿ ਹੈ ਸਰੀਰਾ॥ ਸਬਦਿ ਦਿਖਾਏ ਸਤਿਗੁਰੁ ਪੂਰਾ॥**

(ਮਾਝ ਮਹਲਾ ੩ ਅਸਟ:-੨੭)

ਹੁਣ ਪ੍ਰਸ਼ਨ ਹੁੰਦਾ ਹੈ ਕਿ ਅੰਦਰ 'ਵਸਤੁ ਅਪਾਰ' ਕੀ ਹੈ? ਇਸ ਦਾ ਪਤਾ 'ਰਹਾਉ' ਤੋਂ ਲਗ ਜਾਂਦਾ ਹੈ। 'ਨਾਮ ਰਤਨ ਕੋ ਕੋ ਬਿਉਹਾਰੀ॥' ਉਹ ਵਸਤੁ 'ਨਾਮ ਰਤਨ' ਹੈ। ਅੰਕ ੨ ਤੇ ੩ ਵਿਚ ਸਾਹ ਦੇ ਵਿਸਾਹ ਪ੍ਰਾਪਤ ਵਪਾਰੀ ਦੀ ਢੂੰਡ ਭਾਲ ਦੱਸੀ ਹੈ। ਫਿਰ ਅੰਕ ੩ ਵਿਚ ਹੀ ਅਰਦਾਸ ਕਰਦੇ ਹਨ ਕਿ ਹੇ ਵੱਡੇ ਸ਼ਾਹ! ਤੂੰ ਹੀ ਦੱਸ ਕਿ ਸਾਨੂੰ ਕਿਹੜਾ ਆਪ ਦਾ ਇਤਬਾਰੀ ਵਪਾਰੀ ਪਹੁੰਚਾਵੇ। ਅਰਥਾਤ ਵਾਹਿਗੁਰੂ ਜੀ ਅੱਗੇ ਗੁਰੂ ਪ੍ਰਾਪਤੀ ਦੀ ਅਰਦਾਸ ਕੀਤੀ ਹੈ। ਹੁਣ ਅੰਕ ੪ ਵਿਚ ਨਿਜ ਤਜਰਬੇ ਦੇ ਰੂਪ ਵਿਚ ਉੱਤਰ ਦੇਂਦੇ ਹਨ ਕਿ ਮੈਂ ਜੋ ਗੁਰੂ ਦੀ ਖੋਜ ਕੀਤੀ ਮੈਨੂੰ ਉਸ ਨੇ ਮਿਲਕੇ ਦੱਸ ਦਿਤਾ ਕਿ ਭਾਈ ਤੇਰੇ ਮਨ ਦੇ ਅੰਦਰ ਵਾਹਿਗੁਰੂ ਸ਼ਾਹ ਰਹਿੰਦਾ ਹੈ, ਤੇਰੇ ਹੀ ਅੰਦਰ ਅਪਾਰ ਵਸਤੂ ਨਾਮ ਹੈ। ਯਥਾ:- ਦੇਹੀ ਅੰਦਰਿ ਨਾਮੁ ਨਿਵਾਸੀ॥　　(ਮਾਰੂ ਮਹਲਾ ੧, ਸੋਲਹਾ-੬)

ਦੇਹੀ ਅੰਦਰਿ ਵਸਤੁ ਅਪਾਰਾ॥　　(ਮਾਰੂ ਮਹਲਾ ੩, ਸੋਲਹਾ-੧੩)

ਇਸ ਅੰਦਰਲੇ ਨਾਮ ਨਾਲ ਗੁਰੂ ਨੇ ਅਪਣੇ ਦੱਸੇ 'ਨਾਮ ਸਿਮਰਨ' ਦੁਆਰਾ ਪਰਚਾ ਪੁਆ ਦਿਤਾ, ਤਾਂ ਅੰਦਰਲਾ 'ਨਾਮ ਰਤਨ' ਪ੍ਰਗਟ ਹੋ ਪਿਆ, ਯਥਾ:-

ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ॥

(ਪ੍ਰਭਾਤੀ ਮਹਲਾ ੩-੬)

ਇਸ ਨਾਮ ਦੀ ਪ੍ਰਾਪਤੀ ਦੇ ਹੋਣ ਨਾਲ ਨਾਮ ਦੇ ਨਾਮੀ ਜੀ ਬੀ ਮਿਲ ਪਏ। ਅਖ਼ੀਰ ਵਿਚ ਸਿੱਧਾਂਤ ਦੱਸਦੇ ਹਨ ਕਿ ਵਾਹਿਗੁਰੂ ਕ੍ਰਿਪਾ ਗੁਰੂ ਮੇਲਦੀ ਹੈ ਤੇ ਗੁਰੂ ਕ੍ਰਿਪਾ ਵਾਹਿਗੁਰੂ ਮੇਲਦੀ ਹੈ।

**ਨਿਰੁਕਤ**- ਬਾਰਿ- ਵਾੜ ਪਦ ਦਾ ਰੂਪ ਹੈ ਬਾਰ। ਘਰ ਦੇ ਦੁਆਲੇ ਦੀ ਰਾਖਵੀਂ ਕੰਡਿਆਂ ਮਲ੍ਹਿਆਂ ਦੀ ਵਾੜ ਅਥਵਾ ਕੰਧ। ਫਸੀਲ।

ਵਿਸਾਹੁ- (ਸੰਸ:, ਵਿਸ਼੍ਵਾਸ:) ਇਤਬਾਰ।

ਸੰਚਾਰੇ- (ਸੰਚ=ਕੱਠਾ ਕਰਕੇ) ਕੱਠਾ ਕਰ ਦੇਵੇ, ਪਹੁੰਚਾਵੇ, ਮਿਲਾ ਦੇਵੇ।

ਕਰਿ ਕਿਰਪਾ ਜਬ ਮੇਲੇ ...... ਵੇਸਾਹਿ- ਇਨ੍ਹਾਂ ਦੋ ਤੁਕਾਂ ਦਾ ਅਰਥ ਸ੍ਰੀਮਾਨ ਗਯਾਨੀ ਚੰਦਾ ਸਿੰਘ ਜੀ ਸੰਪ੍ਰਦਾ ਦੇ ਮੁਖੀਏ ਐਉਂ ਬੀ ਲਾਉਂਦੇ ਸਨ:-

ਜਦ ਗੁਰੂ ਦਾ ਵਿਸਾਹ ਪ੍ਰਾਪਤ ਹੋ ਜਾਂਦਾ ਹੈ ਤਾਂ ਗੁਰੂ ਕਿਰਪਾ ਕਰਕੇ ਸ਼ਾਹ ਨਾਲ ਮੇਲ ਦੇਂਦਾ ਹੈ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੮੬]

**ਪ੍ਰਾਕ੍ਥਨ**- ਜੋ ਕੁਛ ਪਿਛਲੇ ਸਬਦ ਵਿਚ ਇਕ ਰੂਪਕ ਬੰਨ੍ਹ ਕੇ ਸੁੰਦਰ ਰੀਤੀ ਨਾਲ ਵਰਣਨ ਕੀਤਾ ਸੀ, ਉਹ ਹੁਣ ਅਗਲੇ ਸਬਦ ਵਿਚ ਖੋਹਲ ਕੇ ਦੱਸਦੇ ਹਨ।

| ਮੂਲ | ਅਰਥ |
|---|---|
| **ਗਉੜੀ ਮਹਲਾ ੫ ਗੁਆਰੇਰੀ ॥** | |
| **ਰੈਣਿ ਦਿਨਸੁ ਰਹੈ ਇਕ ਰੰਗਾ ॥** | (ਪ੍ਰਸ਼ਨ ! ਉਹ ਵਣਜਾਰਾ ਜੋ ਗੁਰੂ ਨੂੰ ਪ੍ਰਾਪਤ ਹੋਕੇ ਨਾਮ ਰਤਨ ਲੈ ਚੁਕਾ ਹੈ ਕੀਹ ਕਰੇ? ਉੱਤਰ) ਉਹ ਦਿਨੇ ਰਾਤ ਇਕ ਰਸ |

| | |
|---|---|
| ਪ੍ਰਭ ਕਉ ਜਾਣੈ ਸਦ ਹੀ ਸੰਗਾ ॥ ਠਾਕੁਰ ਨਾਮੁ ਕੀਓ ਉਨਿ ਵਰਤਨਿ ॥ ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ ॥ ੧ ॥ | (ਪ੍ਰਭੂ ਦੇ) ਪ੍ਰੇਮ ਵਿਚ ਰਹੇ, (ਇਉਂ ਕਿ) ਪ੍ਰਭੂ ਨੂੰ ਸਦਾ (ਅਪਣੇ) ਨਾਲ ਜਾਣੇ। (ਐਸਾ ਕਿ ਜਾਣੇ) ਉਸ ਨੇ ਠਾਕੁਰ ਦੇ ਨਾਮ ਨੂੰ ਅਪਣੀ ਵਰਤਣ ਹੀ ਬਣਾ ਲਿਆ ਹੈ। (ਇਉਂ ਲਗਿਆਂ ਹਰੀ ਦਰਸ਼ਨ ਹੁੰਦਾ ਹੈ ਸੋ ਉਹ) ਹਰੀ ਦੇ ਦਰਸ਼ਨ ਨਾਲ ਤ੍ਰਿਪਤ ਤੇ ਮੂਲੋਂ ਰਜਿਆ (ਰਹਿੰਦਾ) ਹੈ॥੧॥ |
| ਹਰਿ ਸੰਗਿ ਰਾਤੇ ਮਨ ਤਨ ਹਰੇ ॥ ਗੁਰ ਪੂਰੇ ਕੀ ਸਰਨੀ ਪਰੇ ॥ ੧ ॥ ਰਹਾਉ ॥ | (ਹੁਣ ਸੰਤ ਲੱਛਣ ਚੱਲੇ (ਐਸੇ ਪੁਰਖ) ਹਰੀ ਨਾਲ ਰੱਤੇ ਹੋਏ ਤਨ ਮਨ ਕਰਕੇ ਹਰੇ ਰਹਿੰਦੇ ਹਨ (ਭਾਵ ਪ੍ਰਸੰਨ ਤੇ ਖਿੜੇ ਰਹਿੰਦੇ ਹਨ। ਇਹ ਪ੍ਰਾਪਤੀ ਤਾਂ ਹੋਈ ਸੀ ਓਹ) ਪੂਰੇ ਗੁਰੂ ਦੀ ਸ਼ਰਨੀ ਪੈ ਗਏ ਸਨ॥੧॥ਰਹਾਉ॥ |
| ਚਰਣ ਕਮਲ ਆਤਮ ਆਧਾਰ ॥ ਏਕੁ ਨਿਹਾਰਹਿ ਆਗਿਆਕਾਰ ॥ ਏਕੋ ਬਨਜੁ ਏਕੋ ਬਿਉਹਾਰੀ ॥ ਅਵਰੁ ਨ ਜਾਨਹਿ ਬਿਨੁ ਨਿਰੰਕਾਰੀ ॥੨॥ | (ਉਨ੍ਹਾਂ ਦੇ) ਆਪੇ ਦਾ ਆਸਰਾ (ਵਾਹਿਗੁਰੂ ਦੇ) ਚਰਣ ਕਮਲ ਹੁੰਦੇ ਹਨ, (ਓਹ) ਆਗਿਆਕਾਰੀ ਹੋਕੇ ਇਕ (ਵਾਹਿਗੁਰੂ) ਨੂੰ (ਹਰ ਰੰਗ ਵਿਚ ਵੇਖਦੇ ਹਨ। (ਉਨ੍ਹਾਂ ਦਾ) ਵਣਜ ਇਕੋ (ਨਾਮ ਸਿਮਰਣ) ਹੁੰਦਾ ਹੈ (ਹਾਂ ਇਸ) ਇੱਕੋ (ਵਣਜ ਦੇ ਓਹ) ਵਿਹਾਰੀ ਹੁੰਦੇ ਹਨ। (ਇਕ) ਨਿਰੰਕਾਰੀ (=ਨਿਰੰਕਾਰ ਦੇ ਹੋਏ ਰਹਿਣ) ਤੋਂ ਬਿਨਾਂ (ਉਹ) ਹੋਰ ਕੋਈ (ਅਵਸਥਾ) ਨਹੀਂ ਜਾਣਦੇ॥੨॥ |
| ਹਰਖ ਸੋਗ ਦੁਹਹੂੰ ਤੇ ਮੁਕਤੇ ॥ ਸਦਾ ਅਲਿਪਤੁ ਜੋਗ ਅਰੁ ਜੁਗਤੇ ॥ ਦੀਸਹਿ ਸਭ ਮਹਿ ਸਭ ਤੇ ਰਹਤੇ ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥ ੩ ॥ | (ਇਉਂ) ਹਰਖ ਸੋਕ ਦੋਹਾਂ ਤੋਂ ਛੁੱਟੇ ਹੋਏ ਰਹਿੰਦੇ ਹਨ। (ਮਾਇਕ ਲਿਪਾਇਮਾਨਤਾ ਤੋਂ) ਸਦਾ ਨਿਰਲੇਪ (ਤੇ ਅਪਣੇ ਸਰੂਪ ਵਿਚ ਟਿਕੇ ਹੋਏ ਓਹ) ਯੋਗੀ (ਹੁੰਦੇ) ਹਨ, ਅਤੇ (ਵਾਹਿਗੁਰੂ ਵਿਚ) ਜੁੜੇ ਹੋਏ (ਓਹ ਭਗਤ ਹੁੰਦੇ) ਹਨ। (ਉਹ) ਦਿੱਸਦੇ ਹਨ ਸਭਨਾਂ ਵਿਚ ਪਰ ਸਭ ਤੋਂ ਰਹਿਤ ਰਹਿੰਦੇ ਹਨ। (ਭਾਵ ਸੰਬੰਧਾਂ ਵਿਚ ਵਸਦੇ ਸਰਬ ਸੰਬੰਧ ਤੋਂ ਰਹਿਤ ਹੁੰਦੇ ਹਨ ਕਿਉਂਕਿ) ਉਹ ਪਾਰਬ੍ਰਹਮ ਦਾ ਧਯਾਨ ਧਰਦੇ ਹਨ॥੩॥ |
| ਸੰਤਨ ਕੀ ਮਹਿਮਾ ਕਵਨ ਵਖਾਨਉ ॥ ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ ॥ ਪਾਰਬ੍ਰਹਮ ਮੋਹਿ ਕਿਰਪਾ ਕੀਜੈ ॥ ਧੂਰਿ ਸੰਤਨ ਕੀ ਨਾਨਕ ਦੀਜੈ ॥ ੪ ॥ ੧੭ ॥ ੮੬ ॥ | ਮੈਂ ਸੰਤਾਂ ਦੀ ਮਹਿਮਾ ਕੀ ਕੀ ਵਰਣਨ ਕਰਾਂ, (ਉਨ੍ਹਾਂ ਦੀ ਮਹਿਮਾ) ਦਾ ਬੋਧ ਅਗਾਧ ਹੈ* (ਭਾਵ ਮਹਿਮਾ ਦਾ ਗਯਾਨ ਅਥਾਹ ਹੈ, ਮੈਂ ਉਸਦੀ) ਕੁਛ ਮਿਤ ਨਹੀਂ ਜਾਣਦਾ। ਹੇ ਪਾਰਬ੍ਰਹਮ! ਮੇਰੇ ਤੇ ਕ੍ਰਿਪਾ ਕਰੋ, ਸੰਤਾਂ ਦੀ ਚਰਣ ਧੂੜ (ਮੈਂ) ਨਾਨਕ (ਨੂੰ) ਦਿਓ॥੪॥੧੭॥੮੬॥ |

**ਵਯਾਖਯਾ-** ਅੰਕ ਇਕ ਵਿਚ ਜਗਯਾਸੂ ਦੀ ਕਰਨੀ ਦੱਸੀ ਹੈ, ਜੋ ਉਹ ਕਰੇ ਯਾ ਕਰਦਾ ਹੈ। ਰਹਾਉ ਤੋਂ ਅੰਕ ੩ ਦੇ ਅੰਤ ਤਕ ਐਸੀ ਰਹਿਣੀ ਚਲਦੀ ਹੈ ਜੋ ਐਸੇ ਲੱਗਿਆਂ ਦੀ ਹੁੰਦੀ ਹੈ। ਇਹ ਸਾਰੀ ਕਰਣੀ ਸੰਤ ਦੀ ਕਰਣੀ ਹੈ। ਅੰਕ ੪ ਵਿਚ ਸਪਸ਼ਟ ਹੋ ਜਾਂਦਾ ਹੈ ਕਿ ਸੰਤ ਦੀ ਹੀ ਕਰਣੀ ਕਹੀ ਜਾ ਰਹੀ ਸੀ, ਸੰਤ ਦੀ ਮਹਿਮਾ ਅਥਾਹ ਦੱਸੀ ਤੇ ਉਸਦੀ ਚਰਣ ਧੂੜ ਦੀ ਯਾਚਨਾ ਇਸੇ ਅੰਕ ਵਿਚ ਕੀਤੀ ਹੈ।

---

* ਅਥਵਾ ਉਹਨਾਂ ਦਾ ਗਯਾਨ ਅਗਾਧ ਹੈ।

ਇਸ ਸ਼ਬਦ ਦੇ ਅਰਥ ਕਰਨ ਵੇਲੇ ਜੇ ਅਰਥ ਅੰਕ ੪ ਤੋਂ ਚੁੱਕੀਏ ਕਿ ਇਸ ਸ਼ਬਦ ਵਿਚ ਸੰਤਾ ਦੀ ਮਹਿਮਾ ਚਲਦੀ ਹੈ ਤਾਂ ਬੀ ਅਰਥ ਯੋਜਨਾ ਢੁੱਕ ਜਾਂਦੀ ਹੈ।

**ਨਿਰੁਕ੍ਤ**- ਤ੍ਰਿਪਤਿ- ਰੱਜ।  ਅਘਾਵਨੁ- ਬਹੁਤ ਰੱਜ ਜਾਣਾ; ਜਿਵੇਂ ਕਹੀਦਾ ਹੈ ਨੱਕ ਤਕ ਰੱਜ ਗਿਆ।

ਆਗਿਆਕਾਰ- (ਆਗਿਆ ਕਾਰਿਨ=ਆਗਿਆ ਕਾਰੀ) ਆਗਿਆ ਵਿਚ ਟੁਰਨ ਵਾਲਾ। ਨਿਹਾਰਹਿ, ਕ੍ਰਿਯਾ ਬਹੁਬਚਨ ਵਿਚ ਹੈ। ਆਗਿਆਕਾਰ ਬੀ ਬਹੁਬਚਨ ਵਿਚ ਹੈ। ਆਗਿਆਕਾਰ ਦੇ 'ਰ' ਨੂੰ ਔਂਕੁੜ ਨਹੀ, ਇਸ ਕਰਕੇ 'ਆਗਿਆ ਕਾਰ ਨੂੰ' ਅਰਥ ਨਹੀਂ ਬਣਦਾ।

ਨਿਰੰਕਾਰੀ- (ਸੰਸ:, ਨਿਰਾਕਾਰ) ਨਿਰੰਕਾਰੀ (ਹੋਏ ਬਿਨਾ)। ਭਾਵ ਆਪ ਨੂੰ ਨਿਰੇ ਨਿਰੰਕਾਰ ਦਾ ਬਣਾਇਆ ਰਖਦੇ ਹਨ। (ਅ) ਇਸ ਦਾ ਅਰਥ ਨਿਰੰਕਾਰ ਬੀ ਲਾਉਂਦੇ ਹਨ। ਬਿਹਾਰੀ ਨੂੰ ਪਾਦ ਪੂਰਤੀ ਸਮਝ ਲੈਂਦੇ ਹਨ।

ਅਲਿਪਤੁ, ਜੋਗ, ਜੁਗਤੇ- (ਸੰਸ:, ਅਲਿਪ। ਯੋਗਨਿ। ਯੁਕ:) ਅਲਿਪਤ, ਜੋ ਮਾਇਕ ਅਸਲ ਨਾਲ ਲਿਪਾਇਮਾਨ ਨਾ ਹੋਵੇ। ਅਸੰਗ, ਰਾਗ ਰਹਿਤ।

ਜੋਗ ਦਾ ਅਰਥ ਦਰਸ਼ਨ ਸਾਸਤ੍ਰ ਵਿਚ ਇਹ ਹੈ:- ਚਿਤ, ਬ੍ਰਿਤੀ ਦੇ ਨਿਰੋਧ ਦਾ ਨਾਮ ਯੋਗ ਹੈ ਉਸ ਨਾਲ ਦ੍ਰਿਸ਼ਟਾ ਅਪਣੇ ਸਰੂਪ ਵਿਚ ਟਿਕ ਜਾਂਦੀ ਹੈ। ਸੋ ਜੋਗ ਦਾ ਅਰਥ ਏਥੇ ਯੋਗੀ ਹੈ ਜੋ ਜੀਵ ਤੱਤ ਵਿਚ ਜੁੜੇ ਹੋਏ ਹਨ। ਪਦ 'ਜੋਗ' ਬਹੁ ਬਚਨ ਹੈ। 'ਜੁਗਤੇ' ਬੀ ਬਹੁਬਚਨ ਹੈ, ਅਰਥ ਹੈ ਜੁੜੇ ਹੋਏ। ਜੋਗ ਕਹਿਕੇ ਜੁਗਤੇ ਕਹਿਣ ਦਾ ਭਾਵ ਫਰਕ ਦੱਸਣ ਤੋਂ ਹੈ, ਜੋ ਕਿਸੇ ਨਾਲ ਜੁੜੇ ਸੋ 'ਯੁਤ' ਹੈ। ਇਥੇ ਭਾਵ ਹੈ ਜੋ ਬ੍ਰਹਮ ਤਤ ਨਾਲ ਜੁੜਿਆ ਹੈ।

(ਅ) ਇਸ ਤੁਕ ਦੇ ਅਰਥ ਐਉਂ ਬੀ ਲਾਉਂਦੇ ਹਨ:-

'ਓਹ ਸੰਸਾਰਕ ਜੋੜਾਂ ਵਿਚ ਜੁੜੇ ਬੀ ਅਸੰਗ ਰਹਿੰਦੇ ਹਨ'। ਪਰ ਇਹ ਅਰਥ ਭਾਵ ਇਸ ਅਗਲੀ ਤੁਕ ਵਿਚ ਸਾਫ ਦੱਸਿਆ ਹੈ। ਇਸ ਕਰਕੇ ਇਥੇ ਏਹ ਅਰਥ ਨਹੀਂ ਬਣਦੇ।

(ੲ) ਐਉਂ ਬੀ ਅਰਥ ਭਾਵ ਲਾਉਂਦੇ ਹਨ:- ਅਸੰਗ ਹਨ ਅਰ ਜੋਗ ਵਿਚ ਜੁੜੇ ਰਹਿੰਦੇ ਹਨ, ਪਰ ਜੋਗ ਪਦ ਦਾ 'ਗ' ਮੁਕਤਾ ਹੈ 'ਵਿਚ' ਅਰਥ ਦੇਣ ਵਾਲੀ ਵਿਭਗਤੀ ਨਾਲ ਨਹੀਂ ਲੱਗੀ ਹੋਈ। ਜੇ ਜੋਗ ਜੁਗਤ ਪਾਠ ਹੁੰਦਾ ਤਾਂ ਸਮਾਸ ਹੋ ਸਕਦਾ ਸੀ-ਯੋਗ ਯੁਕਤ:। ਪਰ ਜੋਗ ਤੇ ਜੁਗਤੇ ਦੇ ਵਿਚਕਾਰ ਪਦ 'ਅਰੁ' ਪਿਆ ਹੈ ਜਿਸ ਤੋਂ ਸਪਸ਼ਟ ਹੈ ਕਿ-੧. ਅਲਿਪਤ, ੨. ਜੋਗ, ੩. ਜੁਗਤੇ, ਤ੍ਰੈ ਗੁਣ ਗਿਣ ਰਹੇ ਹਨ; ੧ ਅਲਿਪਤ ਦਾ, ੨. ਜੋਗੀ ਦਾ ਤੇ ੩. ਜੁਗਤੇ ਦਾ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੮੭]

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਵਾਹਿਗੁਰੂ ਜੀ ਦੀ ਸਨਮੁਖ ਉਸਤਤਿ ਕੀਤੀ ਹੈ ਜਿਸ ਵਿਚ ਗੁਰੂ ਦੀ ਕ੍ਰਿਤਗਜਤਾ ਬੀ ਆ ਗਈ ਹੈ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਤੂੰ ਮੇਰਾ ਸਖਾ ਤੂੰਹੀ ਮੇਰਾ ਮੀਤੁ ॥ | (ਹੇ ਪ੍ਰਭੂ!) ਤੂੰ ਹੀ ਮੇਰਾ ਸਾਥੀ ਹੈਂ, ਤੂੰ ਹੀ ਮੇਰਾ ਮਿੱਤ੍ਰ ਹੈਂ, ਤੂੰ |
| ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ ॥ | ਹੀ ਮੇਰਾ ਪਿਆਰਾ ਹੈਂ, ਤੇਰੇ ਨਾਲ ਹੀ (ਮੇਰਾ) ਹਿਤ ਹੈ। ਤੂੰ |
| ਤੂੰ ਮੇਰੀ ਪਤਿ ਤੂਹੈ ਮੇਰਾ ਗਹਣਾ ॥ | ਹੀ ਮੇਰੀ ਅਬਰੋ ਹੈਂ, ਤੂੰ ਹੀ ਮੇਰਾ ਗਹਿਣਾ ਹੈਂ। ਤੇਰੇ ਤੋਂ |

| | |
|---|---|
| ਤੁਝ ਬਿਨੁ ਨਿਮਖੁ ਨ ਜਾਈ ਰਹਣਾ॥੧॥ ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ ॥ ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ ॥੧॥ਰਹਾਉ॥ | ਬਿਨਾਂ (ਮੇਰੇ ਪਾਸੋਂ) ਨਿਮਖ ਭਰ ਬੀ ਰਹਿ ਨਹੀਂ ਹੁੰਦਾ॥੧॥ ਤੁਸੀਂ ਹੀ ਮੇਰੇ ਲਾਲਨ ਹੋ, ਤੁਸੀਂ ਹੀ ਮੇਰੇ ਪ੍ਰਾਣ ਹੋ। ਤੂੰ ਮੇਰਾ ਮਾਲਕ ਹੈਂ ਤੂੰ ਹੀ ਮੇਰਾ ਸਰਦਾਰ ਹੈਂ॥੧॥ਰਹਾਉ॥ |
| ਜਿਉ ਤੁਮ ਰਾਖਹੁ ਤਿਵ ਹੀ ਰਹਨਾ ॥ ਜੋ ਤੁਮ ਕਹਹੁ ਸੋਈ ਮੋਹਿ ਕਰਨਾ ॥ਜਹ ਪੇਖਉ ਤਹਾ ਤੁਮ ਬਸਨਾ ॥ ਨਿਰਭਉ ਨਾਮੁ ਜਪਉ ਤੇਰਾ ਰਸਨਾ ॥ ੨ ॥ | ਜਿਵੇਂ ਤੁਸੀਂ ਰੱਖੋ (ਮੈਂ) ਉਸੇ ਤਰ੍ਹਾਂ ਰਹਿਣਾ ਹੈ। ਜੋ ਤੁਸੀਂ ਆਖੋ ਮੈਂ ਉਹੀ ਕੁਛ ਕਰਨਾ ਹੈ। ਜਿਥੇ (ਮੈਂ) ਦੇਖਦਾ ਹਾਂ ਓਥੇ ਹੀ ਤੁਸਾਂ ਦਾ ਵਸੇਬਾ ਹੈ (ਇਸ ਕਰਕੇ ਮੈਂ) ਰਸਨਾ ਦੁਆਰੇ ਬੀ ਤੇਰਾ ਨਿਰਭਉ (ਕਰਨੇ ਵਾਲਾ) ਨਾਮ ਜਪਦਾ ਹਾਂ॥੨॥ |
| ਤੂੰ ਮੇਰੀ ਨਵ ਨਿਧਿ ਤੂੰ ਭੰਡਾਰੁ ॥ ਰੰਗ ਰਸਾ ਤੂੰ ਮਨਹਿ ਅਧਾਰੁ ॥ ਤੂੰ ਮੇਰੀ ਸੋਭਾ ਤੁਮ ਸੰਗਿ ਰਚੀਆ ॥ ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ ॥੩॥ | ਮੇਰੀਆਂ ਨਵੇਂ ਨਿਧਾਂ ਬੀ ਤੂੰ ਹੀ ਹੈਂ, ਤੂੰ ਹੀ (ਮੇਰਾ ਮਾਇਆ ਦਾ) ਭੰਡਾਰ ਹੈਂ। ਤੂੰ ਹੀ (ਮੇਰੇ) ਮਨ ਦਾ ਆਸਰਾ ਹੈਂ, (ਤੂੰ ਹੀ ਮੇਰੇ) ਪ੍ਰੇਮ ਦਾ ਰਸ ਦਾਤਾ ਹੈਂ। ਤੂੰ ਮੇਰੀ ਸ਼ੋਭਾ ਹੈਂ, (ਮੈਂ) ਤੇਰੇ ਨਾਲ ਰਚ ਮਿਚ ਰਿਹਾ ਹਾਂ। ਤੂੰ ਮੇਰੀ ਓਟ ਹੈਂ, ਤੂੰ ਮੇਰੀ ਟੇਕ ਹੈਂ॥੩॥ |
| ਮਨ ਤਨ ਅੰਤਰਿ ਤੁਹੀ ਧਿਆਇਆ ॥ ਮਰਮੁ ਤੁਮਾਰਾ ਗੁਰ ਤੇ ਪਾਇਆ ॥ ਸਤਿਗੁਰ ਤੇ ਦ੍ਰਿੜਿਆ ਇਕੁ ਏਕੈ ॥ ਨਾਨਕ ਦਾਸ ਹਰਿ ਹਰਿ ਹਰਿ ਟੇਕੈ ॥ ੪ ॥ ੧੮ ॥ ੮੭ ॥ | (ਮੈਂ) ਤੈਨੂੰ ਹੀ (ਅਪਣੇ) ਮਨ ਤੇ ਤਨ ਵਿਚ ਧਿਆਇਆ ਹੈ, (ਪਰ) ਤੁਹਾਡਾ ਭੇਤ (ਮੇਰੀ ਅਪਣੀ ਪ੍ਰਾਪਤੀ ਨਹੀਂ ਇਹ ਮੈਂ) ਗੁਰੂ ਤੋਂ ਪਾਇਆ ਹੈ। (ਹਾਂ, ਉਸੇ) ਸੱਚੇ ਗੁਰੂ ਤੋਂ (ਮੈਂ ਤੈਨੂੰ ਜੋ ਤੂੰ) ਇਕੋ ਇਕ ਹੈਂ, ਦ੍ਰਿੜ ਕੀਤਾ ਹੈ, (ਭਾਵ ਨਿਸਚੇ ਕੀਤਾ ਹੈ)। ਹੇ ਨਾਨਕ! ਦਾਸਾਂ ਦੀ ਟੇਕ (ਇਕੋ) ਹਰੀ ਹੈ, ਹਰੀ ਹੈ, ਹਰੀ ਹੈ॥੪॥੧੮॥੮੭॥ |

**ਨਿਰੁਕ੍ਤ**- ਸਖਾ- (ਸੰਸ:, ਸਖਾ), ਮਿਤ੍ਰ, ਉਹ ਮਿਤ੍ਰ ਜੋ ਨਾਲ ਰਹੇ।

(੨) ਬਾਲ ਸਖਾਈ ਬੀ ਅਰਥ ਕਰਦੇ ਹਨ, ਯਥਾ:-

ਬਾਲ ਸਖਾਈ ਭਗਤਨ ਕੋ ਮੀਤ॥ (ਗੋਂਡ ਮਹਲਾ ੫-੩)

ਹੀਤੁ- (ਸੰਸ:, ਹਿਤ) ਪਿਆਰ।

ਗਹਣਾ- (ਸੰਸ:, ਗ੍ਰਹਣ-ਲੈਣਾ) ਭੂਖਣ। ਜ਼ੇਵਰ। ਇਸ ਦੇ ਦੋ ਭਾਵ ਹੋ ਸਕਦੇ ਹਨ। ਪਤਿ ਦੇ ਨਾਲ ਆਉਣ ਕਰਕੇ ਗਹਿਣਾ ਦਾ ਭਾਵ ਹੈ, ਉਹ ਗਹਿਣਾ ਜੋ ਪਤ ਬਚਾਉਣ ਵਾਸਤੇ ਅੰਦਰਖਾਨੇ ਕਿਸੇ ਪਾਸ ਰੱਖਕੇ ਰੁਪਏ ਉਧਾਰੇ ਲੈ ਆਈਦੇ ਹਨ। ਦੂਸਰੇ, ਗਹਿਣਾ ਖੂਬਸੂਰਤੀ ਵਧਾਉਣ ਲਈ ਪਹਿਨੀਦਾ ਹੈ, ਸੋ ਸਜਾਵਟ ਯਾ ਸੁੰਦਰਤਾ ਦਾ ਦਾਤਾ ਭਾਵ ਲਿਆ ਜਾ ਸਕਦਾ ਹੈ। ਸ਼ੋਭਾ ਭਾਵ ਇਸ ਕਰਕੇ ਨਹੀਂ ਲੈਣਾ ਕਿ ਅੱਗੇ ਅੰਕ ੩ ਵਿਚ 'ਸੋਭਾ' ਪਦ ਪਿਆ ਹੈ।

ਲਾਲਨ- (ਸੰਸ:, ਲਾਲਨੰ=ਲਾਡ) ਬਹੁਤ ਪਯਾਰਾ। ਜਿਸ ਨਾਲ ਬਚਿਆਂ ਵਾਂਙੂ ਲਾਡ ਪਿਆਰ ਕੀਤਾ ਜਾਵੇ। ਜੋ ਤੁਸਾਨੂੰ ਲਾਡ ਪਿਆਰ ਕਰੇ।

ਖਾਨ- (ਫਾ:,) ਅਮੀਰ। ਸਰਦਾਰ। ਦੇਖੋ ਪਿਛੇ ਪੰਨਾ ੧੧੬੦।

ਬਸਨਾ- (ਕ੍ਰਿਯਾ) ਬਸਦਾ ਹੈਂ। (ਸੰਗਯਾ) ਵਸੇਬਾ। ਵੱਸਣੇ ਦਾ ਥਾਂ।

ਨਿਰਭਉ- ਵਿਸ਼ੇਸ਼ਣ ਹੈ ਨਾਮ ਦਾ। ਨਿਰਭਉ ਕਰਨੇ ਵਾਲਾ ਨਾਮ।

(੨) ਕ੍ਰਿਯਾ ਵਿਸ਼ੇਸ਼ਣ ਬੀ ਲਗਦਾ ਹੈ:-ਨਿਰਭਉ ਹੋਕੇ।
(੩) ਸੰਬੰਧਨ ਬੀ ਦਾਨੇ ਲਾਉਂਦੇ ਹਨ:- ਹੇ ਨਿਰਭਉ!
ਰੰਗ ਰਸਾ-ਪ੍ਰੇਮ ਦਾ ਰਸ ਦਾਤਾ, ਮੇਰੇ ਪ੍ਰੇਮ ਵਿਚ ਰਸ ਭਰਨੇ ਵਾਲਾ।
ਐਉਂ ਬੀ ਕਰਦੇ ਹਨ:-
(ਅ) ਮੈਂ ਤੇਰੇ ਪ੍ਰੇਮ ਵਿਚ ਆਨੰਦ ਹਾਂ।
(ੲ) ਤੂੰ ਮੇਰੇ ਰਸਾਂ ਦਾ ਆਨੰਦ ਹੈਂ।
(ਸ) ਰੰਗ=ਤੂੰ ਮੇਰੀ ਖੁਸ਼ੀਆ ਹੈਂ।　ਰਸਾ= ਤੂੰ ਮੇਰਾ ਆਨੰਦ ਹੈਂ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੮੮]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਬਿਆਪਤ ਹਰਖ ਸੋਗ ਬਿਸਥਾਰ ॥ ਬਿਆਪਤ ਸੁਰਗ ਨਰਕ ਅਵਤਾਰ ॥ ਬਿਆਪਤ ਧਨ ਨਿਰਧਨ ਪੇਖਿ ਸੋਭਾ ॥ ਮੂਲੁ ਬਿਆਧੀ ਬਿਆਪਸਿ ਲੋਭਾ ॥੧॥ ਮਾਇਆ ਬਿਆਪਤ ਬਹੁ ਪਰਕਾਰੀ ॥ ਸੰਤ ਜੀਵਹਿ ਪ੍ਰਭ ਓਟ ਤੁਮਾਰੀ ॥ ੧ ॥ ਰਹਾਉ ॥ | (ਅਰਥ ਰਹਾਉ ਤੋਂ ਤੁਰੇਗਾ:) ਮਾਇਆ ਕਈ ਤਰ੍ਹਾਂ ਨਾਲ (ਸਭ ਨੂੰ) ਵਿਆਪ ਰਹੀ ਹੈ, ਪਰ ਹੇ ਪ੍ਰਭੂ! ਸੰਤ ਤੇਰੇ ਆਸਰੇ ਕਰਕੇ ਜੀਉਂਦੇ ਰਹਿੰਦੇ ਹਨ, (ਭਾਵ ਮਾਇਆ ਉਨ੍ਹਾਂ ਨੂੰ ਨਹੀਂ ਪੋਂਹਦੀ)॥੧॥ਰਹਾਉ॥ (ਹਾਂ ਮਾਇਆ ਕਿਸੇ ਨੂੰ) ਹਰਖ ਦੀ ਬਾਹੁਲਤਾ ਵਿਚ, ਕਿਸੇ ਨੂੰ ਸੋਕ ਦੀ ਬਾਹੁਲਤਾ ਵਿਚ ਹੋ ਕੇ ਵਾਪਰ ਰਹੀ ਹੈ। (ਮਾਇਆ) ਸੁਰਗਾਂ ਵਿਚ, ਨਰਕਾਂ ਵਿਚ ਤੇ ਅਵਤਾਰਾਂ ਨੂੰ ਬੀ ਵਾਪਰਦੀ ਹੈ। ਮਾਇਆ ਧਨੀਆਂ ਨੂੰ ਵਾਪਰਦੀ ਹੈ, ਨਿਰਧਨਾਂ ਨੂੰ ਬੀ ਵਾਪਰਦੀ ਹੈ (ਜੋ ਧਨੀਆਂ ਦੀ) ਸੋਭਾ ਵੇਖਕੇ (ਦੁਖੀ ਹੁੰਦੇ ਹਨ। ਅਕਸਰ ਇਹ) ਦੁਖਾਂ ਦਾ ਮੂਲ (ਜੋ) ਲੋਭ (ਹੈ, ਉਸਦੇ ਰੂਪ ਵਿਚ ਹੋ ਕੇ) ਵਾਪਰਦੀ ਹੈ (ਭਾਵ ਲੋਭ ਮਾਇਆ ਰੋਗ ਦਾ ਮੂਲ ਹੈ, ਸੋ ਇਹ ਲੋਭ ਹੋ ਕੇ ਅੰਦਰ ਧਸਦੀ ਹੈ)॥੧॥ |
| ਬਿਆਪਤ ਅਹੰਬੁਧਿ ਕਾ ਮਾਤਾ ॥ ਬਿਆਪਤ ਪੁਤ੍ਰ ਕਲਤ੍ਰ ਸੰਗਿ ਰਾਤਾ ॥ ਬਿਆਪਤ ਹਸਤਿ ਘੋੜੇ ਅਰੁ ਬਸਤਾ ॥ ਬਿਆਪਤ ਰੂਪ ਜੋਬਨ ਮਦ ਮਸਤਾ॥੨॥ | (ਮਾਇਆ ਉਸ ਨੂੰ) ਵਾਪਰਦੀ ਹੈ (ਜੋ ਅਪਣੀ) ਹਉਂ ਵਾਲੀ ਬੁੱਧੀ ਦਾ ਮਸਤਿਆ ਹੋਇਆ ਹੈ। (ਉਸ ਨੂੰ) ਵਾਪਰਦੀ ਹੈ ਜੋ ਪੁਤ੍ਰ ਤੇ ਇਸਤ੍ਰੀ ਨਾਲ (ਮੋਹ ਵਿਚ) ਰਚ ਰਿਹਾ ਹੈ। (ਉਸ ਨੂੰ) ਵਾਪਰਦੀ ਹੈ ਜੋ ਹਾਥੀ ਘੋੜੇ ਅਰ ਵਸਤਾਂ (ਦੇ ਅਹੰਕਾਰ ਵਿਚ ਹੈ। ਉਸ ਨੂੰ) ਵਾਪਰਦੀ ਹੈ ਜੋ ਰੂਪ ਦੀ ਤੇ ਜੋਬਨ ਦੀ ਮਸਤੀ ਵਿਚ ਮਸਤ ਹੈ॥੨॥ |
| ਬਿਆਪਤ ਭੂਮਿ ਰੰਕ ਅਰੁ ਰੰਗਾ ॥ ਬਿਆਪਤ ਗੀਤ ਨਾਦ ਸੁਣਿ ਸੰਗਾ ॥ ਬਿਆਪਤ ਸੇਜ ਮਹਲ ਸੀਗਾਰ ॥ ਪੰਚ ਦੂਤ ਬਿਆਪਤ ਅੰਧਿਆਰ ॥ ੩॥ | (ਇਹ) ਵਾਪਰਦੀ ਹੈ ਭੂਮੀਏ ਨੂੰ, ਕੰਗਾਲ ਨੂੰ (ਜਿਸ ਪਾਸ ਕੁਛ ਨਹੀਂ, ਅਤੇ, ਰੰਗ ਰਲੀਆਂ ਮਾਣਨ ਦੇ ਸਾਮਾਨਾਂ ਵਾਲੇ=) ਅਮੀਰ ਨੂੰ। ਵਾਪਰਦੀ ਹੈ ਗੀਤਾਂ ਤੇ ਨਾਦਾਂ ਦੇ ਸੁਣਨ ਵਾਲਿਆਂ ਸੰਗਾਂ ਨੂੰ*। (ਇਹ) ਵਾਪਰਦੀ ਹੈ ਮਹਲਾਂ ਨੂੰ, ਸੇਜਾਂ ਨੂੰ ਤੇ ਸਿੰਗਾਰਾਂ ਨੂੰ। (ਇਸ ਦਾ ਤ੍ਰੀਕਾ ਇਹ ਹੈ ਕਿ |

* ਅਥਵਾ ਕੰਨਾ ਨਾਲ ਗੀਤ ਨਾਦ ਸੁਣ ਕੇ ਵਾਪਰਦੀ ਹੈ। 'ਸੁਣਿ' ਦੇ ਦੇਹੁਲੀ ਦੀਪਕ ਦੋ ਅਰਥ ਲਗਦੇ ਹਨ - ਕੰਨ ਤੇ ਸੁਣਕੇ।

| | |
|---|---|
| | ਇਹ ਪੰਜਾਂ ਦੂਤਾਂ (ਕਾਮ ਕ੍ਰੋਧ ਲੋਭ ਮੋਹ ਅਹੰਕਾਰ) ਦੇ ਹਨੇਰੇ ਵਿਚ (ਹਰ ਕਿਸੇ ਨੂੰ) ਵਾਪਰਦੀ ਹੈ॥੩॥ |
| ਬਿਆਪਤ ਕਰਮ ਕਰੈ ਹਉ ਫਾਸਾ ॥ ਬਿਆਪਤਿ ਗਿਰਸਤ ਬਿਆਪਤ ਉਦਾਸਾ ॥ ਆਚਾਰ ਬਿਉਹਾਰ ਬਿਆਪਤ ਇਹ ਜਾਤਿ ॥ ਸਭ ਕਿਛੁ ਬਿਆਪਤ ਬਿਨੁ ਹਰਿ ਰੰਗ ਰਾਤ ॥੪॥ | (ਜੋ) ਹਉਮੈਂ ਵਿਚ ਫਸਕੇ ਕਰਮ ਕਰਦਾ ਹੈ (ਉਸ ਨੂੰ) ਵਜਾਪਦੀ ਹੈ, (ਇਹ) ਗ੍ਰਿਹਸਤੀਆਂ ਨੂੰ ਵਜਾਪਦੀ ਹੈ, ਇਹ ਉਦਾਸੀਨਾ ਨੂੰ ਵਜਾਪਦੀ ਹੈ, ਏਹ ਸ਼ੁਭ ਕਰਮਾਂ (ਦੇ ਕਰਨੇ) ਵਿਚ, ਵਿਹਾਰ ਕਾਰਾਂ ਵਿਚ, ਜਾਤ (ਦੇ ਅਹੰਕਾਰ) ਵਿਚ (ਕਰਨਹਾਰਾਂ ਨੂੰ) ਵਜਾਪਦੀ ਹੈ। ਹਰੀ ਦੇ ਪ੍ਰੇਮ ਵਿਚ ਰੰਗੇ ਗਏ ਬਿਨਾ ਇਹ ਸਭ (ਕਿਸੇ ਨੂੰ ਤੇ ਸਭ) ਕੁਛ ਨੂੰ ਵਜਾਪਦੀ ਹੈ॥੪॥ |
| ਸੰਤਨ ਕੇ ਬੰਧਨ ਕਾਟੇ ਹਰਿ ਰਾਇ ॥ ਤਾ ਕਉ ਕਹਾ ਬਿਆਪੈ ਮਾਇ ॥ ਕਹੁ ਨਾਨਕ ਜਿਨਿ ਧੂਰਿ ਸੰਤ ਪਾਈ ॥ ਤਾ ਕੈ ਨਿਕਟਿ ਨ ਆਵੈ ਮਾਈ ॥ ੫ ॥ ੧੯ ॥ ੮੮ ॥ | ਸੰਤਾਂ ਦੇ ਬੰਧਨ ਹਰੀ ਰਾਇ ਕੱਟ ਦੇਂਦਾ ਹੈ, ਉਨ੍ਹਾਂ ਨੂੰ ਮਾਇਆ ਕਿਵੇਂ ਵਜਾਪ ਸਕਦੀ ਹੈ? (ਭਾਵ ਨਹੀਂ ਵਜਾਪ ਸਕਦੀ)। (ਗੁਰੂ) ਨਾਨਕ (ਸਾਹਿਬ ਜੀ ਤਾਂ) ਦੱਸਦੇ ਹਨ ਕਿ ਜਿਨ੍ਹਾਂ ਨੇ (ਐਸੇ) ਸੰਤਾਂ ਦੀ ਧੂੜ ਪ੍ਰਾਪਤ ਕਰ ਲਈ ਹੈ, ਉਨ੍ਹਾਂ ਦੇ ਨੇੜੇ ਮਾਇਆ ਨਹੀਂ ਆਉਂਦੀ। (ਭਾਵ ਜਿਨ੍ਹਾਂ ਨੇ ਐਸੇ ਸੰਤਾਂ ਦੀ ਸੰਗਤ ਵਿਚ ਰਹਿਕੇ ਹਉਂ ਤਜਾਗ ਕੇ ਲਾਭ ਲੈ ਲਿਆ ਉਹ ਬੀ ਮਾਇਆ ਦੇ ਪ੍ਰਭਾਵ ਤੋਂ ਬਚ ਜਾਂਦੇ ਹਨ) ॥੫॥੧੯॥੮੮॥ |

**ਵਜਾਖਜਾ-** ਇਸ ਸ਼ਬਦ ਵਿਚ ਕਟਾਖਜ ਇਹ ਹੈ ਕਿ ਸਭ ਥਾਂ ਸਭ ਦੇ ਅੰਦਰ ਹਉਂ ਪ੍ਰੇਰਕ ਨੁਕਤਾ ਹੈ, ਜਿਥੇ ਹਉਂ ਓਥੇ ਮਾਇਆ। ਓਥੇ ਨਾਮ, ਜਿਸ ਨੇ ਹਉਂ ਕੱਟਣੀ ਸੀ, ਨਹੀਂ ਆ ਵਸਦਾ :-
ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥ (ਵਡਹੰਸ ਮਹਲਾ ੩-੯)

ਨਾਮ ਵੱਸੇ ਤਾਂ ਹਉਂ ਕਟੀਵੇ, ਹਉਂ ਕਟੀਵੇ ਤਾਂ ਹਰੀ ਰਾਇ ਆ ਕੇ ਵੱਸੇ। ਜਿੱਥੇ ਹਰੀ ਰਾਇ ਓਥੇ ਮਾਇਆ ਦਾ ਕੀਹ ਕੰਮ। ਜਿਥੇ ਸੂਰਜ ਓਥੇ ਹਨੇਰਾ ਕਾਹਨੂੰ। ਸੰਤ ਈਸ਼ੁਰ ਪਰਾਇਣ ਹੋ ਜਾਂਦੇ ਹਨ, ਉਹਨਾਂ ਦੇ ਅੰਦਰ ਨਾਮ ਆ ਵਸਦਾ ਹੈ, ਨਾਮ ਹਉਂ ਕਟਦਾ ਹੈ, ਹਉਂ ਨਿਕਲੇ ਤੇ ਹਰੀ ਰਾਇ ਆ ਵਸਦਾ ਹੈ। ਫਿਰ ਮਾਇਆ ਨਹੀਂ ਵਾਪਰਦੀ :-

ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ॥
ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ॥ (ਸਲੋਕ ਕਬੀਰ ਜੀ-੮)

ਪਰਮੇਸ਼ੁਰ ਦੇ ਆਸਰੇ ਪਰਨੇ ਹੋ ਗਿਆ, ਉਸ ਦਾ ਬਿਰਦ ਜਗਜਾਸੂ ਦੀ ਰਖਜਾ ਕਰਦਾ ਹੈ, ਇਸ ਆਸਰੇ ਟੁਰਿਆ ਵਿਘਨਾਂ ਤੋਂ ਬਚਦਾ ਮੰਜ਼ਲੇ ਚੜ੍ਹਦਾ ਹੈ। ਮੰਜ਼ਲੇ ਚੜ੍ਹੇ ਨੂੰ ਗਿਰਾਉ ਨਹੀਂ। ਉਪਦੇਸ਼ ਹੈ ਕਿ ਦ੍ਰਿੜ ਵਿਸ਼ਵਾਸੀ ਹੋ ਕੇ ਵਾਹਿਗੁਰੂ ਜੀ ਨੂੰ ਅੰਦਰ ਵਸਾਈ ਰੱਖੇ।

ਇਸੀ ਪ੍ਰਕਾਰ ਦਾ ਇਕ ਸ਼ਬਦ ਕਬੀਰ ਜੀ ਦਾ ਭੈਰਉ ਰਾਗ ਵਿਚ ਹੈ:-

ਜਲ ਮਹਿ ਮੀਨ ਮਾਇਆ ਕੇ ਬੇਧੇ॥ (ਭੈਰਉ ਕਬੀਰ ਜੀ-੧੩)

**ਨਿਰੁਕ੍ਤ-** ਬਿਆਪਤ- (ਸੰਸ:, ਵਜਾਪਨ) ਕਿਸੇ ਸ਼ੈ ਦਾ ਕਿਸੇ ਅੰਦਰ ਪਰਵੇਸ਼ ਕਰ ਜਾਣਾ। ਕਿਸੇ ਸ਼ੈ ਵਿਚ ਫੈਲ ਜਾਣਾ। ਵਾਪਰਨਾ। ਵਜਾਪਣਾ।

ਸੁਰਗ ਨਰਕ ਅਵਤਾਰ- ਸੁਰਗਾਂ ਨਰਕਾਂ ਤੇ ਅਵਤਾਰਾਂ ਵਿਚ।

ਧਨ- ਧਨੀ ਲੋਕ। ਨਿਰਧਨ- ਕੰਗਾਲ ਲੋਕ।

ਪੇਖਿ ਸੋਭਾ- ਨਿਰਧਨੀਆ ਨੂੰ ਧਨੀਆਂ ਦੀ ਸ਼ੋਭਾ ਵੇਖਕੇ ਜੋ ਈਰਖਾ ਹੁੰਦੀ ਹੈ, ਮਾਇਆ ਹੈ
ਬਿਆਪੀ- (ਸੰਸ:, ਵ੍ਯਾਧਿ:=ਰੋਗ। ਮੁਸੀਬਤ) ਰੋਗ, ਆਫ਼ਤ, ਦੁੱਖ।

ਮੂਲੁ ਬਿਆਧੀ¨ ਲੋਭਾ- ਦੁਖਾਂ ਦਾ ਮੂਲ ਲੋਭ ਹੈ, ਮਾਇਆ ਲੋਭ ਹੋਕੇ ਅੰਦਰ ਵੜਦੀ ਹੈ
ਭੂਮਿ- (ਸੰਸ:, ਭੂਮਿ:=ਧਰਤੀ) ਭੌਂ। ਪਰ ਇਥੇ ਭਾਵ ਭੂਮੀਆਂ ਤੋਂ ਹੈ: ਭੋਆਂ ਦਾ ਮਾਲਕ।

ਰੰਕ- (ਸੰਸ:, ਰੰਕ=ਮੰਗਤਾ) ਕੰਗਾਲ ਲੋਕ। ਰੰਗਾ- (ਰੰਗ ਪਦ ਦਾ ਏਥੇ ਮੁਹਾਵਰੇ ਦਾ ਅਰਥ ਲੈਣਾ ਹੈ ਧਨ, ਸੰਪਦਾ। ਜਿਵੇਂ ਕਹੀਦਾ ਹੈ ਫਲਾਨਾ ਬੜਾ ਗ਼ਰੀਬ ਸੀ ਪਰ ਹੁਣ ਤਾਂ ਰੰਗ ਲਗ ਗਿਆ ਹੈ। ਭਾਵ ਅਮੀਰ ਹੋ ਗਿਆ ਹੈ) ਰੰਗ ਵਾਲੇ, ਧਨ ਸੰਪਦਾ ਵਾਲੇ, ਅਮੀਰ।

ਸੰਗਾ- (ਸੰਗ=ਮੰਡਲੀ) ਗੀਤ ਨਾਦ ਦੇ ਸੰਗ ਯਾ ਅਖਾੜੇ। ਯਾ ਰੰਗ ਭੂਮੀ ਰਚਕੇ ਜੋ ਰਾਗ ਨਾਚ ਕੀਤੇ ਜਾਂਦੇ ਹਨ।

ਆਚਾਰ- ਪਹਿਲੇ ਪਦ 'ਕਰਮ' ਆਇਆ ਸੀ, ਓਥੇ ਮੁਰਾਦ ਕਰਮ ਕਾਂਡ ਦੇ ਕਰਮ ਸੀ। ਏਥੇ 'ਆਚਾਰ' ਤੋਂ ਮੁਰਾਦ ਸ਼ੁਭ ਕਰਮ ਹਨ, ਇਖ਼ਲਾਕੀ ਕੰਮ, ਜੋ ਅਹੰਕਾਰ ਆਸ਼੍ਰਿਤ ਕੀਤੇ ਜਾਂਦੇ ਹੋਣ।

ਮਾਈ- ਮਾਇਆ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੮੯]

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ ਮਾਨੁਖ ਦੀ ਆਯੂ ਦੇ ਅਸਫਲ ਜਾਣ ਦਾ ਇਕ ਸੁੰਦਰ ਰੂਪਕ ਬੱਧਾ ਹੈ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥<br>ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥<br>ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥<br>ਰਸਨਾ ਸੋਈ ਲੋਭਿ ਮੀਠੈ ਸਾਦਿ ॥<br>ਮਨੁ ਸੋਇਆ ਮਾਇਆ ਬਿਸਮਾਦਿ ॥੧॥ | (ਪਰਾਏ ਰੂਪ ਤੇ ਧਨ ਨੂੰ) ਵਿਕਾਰੀ ਦ੍ਰਿਸ਼ਟੀ (ਨਾਲ ਵੇਖਦਿਆਂ ਮਾਨੁਖ ਦੇ) ਨੈਣਾਂ ਵਿਚ ਨੀਂਦ (ਵਾਪਰ ਰਹੀ) ਹੈ*। (ਇਸਦੇ) ਕੰਨ ਨਿੰਦਿਆਂ ਵਾਲੇ ਵੀਚਾਰ ਸੁਣ ਸੁਣ ਕੇ ਸੌਂ ਗਏ ਹਨ। (ਇਸਦੀ) ਰਸਨਾ ਮਿੱਠੇ ਸੁਆਦ ਦੇ ਲੋਭ ਵਿਚ ਸੌਂ ਗਈ ਹੈ (ਇਸਦਾ) ਮਨ (ਜੋ ਸਰਬ ਇੰਦ੍ਰਿਆਂ ਦਾ ਪ੍ਰੇਰਕ ਹੈ ਉਹ) ਮਾਇਆ ਦੇ ਵਿਸਮਾਦ ਵਿਚ ਸੌਂ ਗਿਆ ਹੈ॥੧॥ |
| ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥<br>ਸਾਬਤੁ ਵਸਤੁ ਓਹੁ ਅਪਨੀ ਲਹੈ ॥<br>੧ ॥ ਰਹਾਉ ॥ | ਇਸ (ਮਾਨੁੱਖੀ ਸਰੀਰ ਰੂਪੀ) ਘਰ ਵਿਚ ਕੋਈ (ਜੋ) ਜਾਗਦਾ ਰਹੇਗਾ ਉਹ ਅਪਣੀ ਵਸਤੂ ਨੂੰ ਸਾਬਤ ਰੱਖ ਲਏਗਾ॥੧॥ਰਹਾਉ॥ |
| ਸਗਲ ਸਹੇਲੀ ਅਪਨੈ ਰਸ ਮਾਤੀ ॥<br>ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥<br>ਮੁਸਨਹਾਰ ਪੰਚ ਬਟਵਾਰੇ ॥<br>ਸੂਨੇ ਨਗਰਿ ਪਰੇ ਠਗਹਾਰੇ ॥ ੨ ॥ | (ਪਰੰਤੂ ਦੇਖੋ ਕਿ ਇਸ ਮਾਨੁਖੀ ਸਰੀਰ ਦੀਆਂ) ਸਾਰੀਆਂ ਇੰਦ੍ਰੀਆਂ ਆਪੋ ਆਪਣੇ ਰਸਾਂ (ਮਾਣਨ ਵਿਚ) ਮਸਤ ਹਨ, ਅਪਣੇ ਘਰ ਦੀ (ਕਿਸੇ ਨੇ) ਸੰਭਾਲ ਨਹੀਂ ਕੀਤੀ। (ਉਧਰ) ਪੰਜ ਲੁੱਟ ਲੈਣ ਵਾਲੇ ਧਾੜਵੀ (ਜੋ) ਠੱਗਣ ਵਾਲੇ ਬੀ ਹਨ (ਸਰੀਰ ਰੂਪੀ) ਨਗਰ ਨੂੰ (ਰਾਖਿਆਂ ਤੋਂ) ਸੁੰਞਾ (ਪਿਆ ਵੇਖਕੇ) ਆ ਪਏ ਹਨ॥੨॥ |

---

* ਦ੍ਰਿਸਟਿ ਬਿਕਾਰੀ ਬੰਧਨ ਬਾਂਧੈ ਹਉ ਤਿਸਕੈ ਬਲਿ ਜਾਈ॥　　(ਪ੍ਰਭਾਤੀ ਮਹਲਾ੧-੯)

| | |
|---|---|
| ਉਨ ਤੇ ਰਾਖੈ ਬਾਪੁ ਨ ਮਾਈ ॥ ਉਨ ਤੇ ਰਾਖੈ ਮੀਤੁ ਨ ਭਾਈ ॥ ਦਰਬਿ ਸਿਆਣਪ ਨਾ ਓਇ ਰਹਤੇ ॥ ਸਾਧਸੰਗਿ ਓਇ ਦੁਸਟ ਵਸਿ ਹੋਤੇ ॥੩॥ | ਉਨ੍ਹਾਂ (ਠੱਗਾਂ ਧਾੜਵੀਆਂ) ਤੋਂ ਨਾ ਪਿਉ ਬਚਾ ਸਕਦਾ ਹੈ ਨਾ ਮਾਂ। ਉਨ੍ਹਾਂ ਤੋਂ ਨਾ ਮਿਤ੍ਰ ਬਚਾ ਸਕਦਾ ਹੈ ਨਾ ਭਿਰਉ। (ਕਿਸੇ) ਸਿਆਣਪ ਨਾਲ (ਕਿਸੇ) ਧਨ ਖਰਚਣ ਨਾਲ (ਬੀ) ਓਹ (ਵਰਜੇ) ਨਹੀਂ ਰਹਿੰਦੇ। (ਕੇਵਲ) ਸਾਧੂ ਦੇ ਸੰਗ ਨਾਲ ਓਹ ਦੁਸ਼ਟ ਵੱਸ ਹੁੰਦੇ ਹਨ॥੩॥ |
| ਕਰਿ ਕਿਰਪਾ ਮੋਹਿ ਸਾਰਿੰਗਪਾਣਿ ॥ ਸੰਤਨ ਧੂਰਿ ਸਰਬ ਨਿਧਾਨ ॥ ਸਾਬਤੁ ਪੂੰਜੀ ਸਤਿਗੁਰ ਸੰਗਿ ॥ ਨਾਨਕ ਜਾਗੈ ਪਾਰਬ੍ਰਹਮ ਕੈ ਰੰਗਿ ॥੪॥ | (ਅਰਦਾਸ:) ਹੇ ਅਕਾਲ ਪੁਰਖ! ਮੇਰੇ ਉਤੇ ਕਿਰਪਾ ਕਰ, ਸੰਤਾਂ ਦੀ ਧੂੜੀ (ਮੈਨੂੰ ਦੇਹਿ ਜੋ) ਸਭ ਤਰ੍ਹਾਂ ਦਾ ਖਜ਼ਾਨਾ ਹੈ। (ਹਾਂ) ਸਤਿਗੁਰੂ ਦਾ ਸੰਗ (ਮੈਨੂੰ ਦੇਹਿ ਜੋ ਮੇਰੀ) ਪੂੰਜੀ ਸਾਬਤ ਰਹੇ, ਜੋ ਨਾਨਕ ਪਾਰਬ੍ਰਹਮ ਦੇ ਪ੍ਰੇਮ ਵਿਚ ਜੀਉਂਦਾ (ਜਾਗਦਾ) ਰਹੇ॥੪॥ |
| ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ ॥ ਇਹ ਪੂੰਜੀ ਸਾਬਤੁ ਧਨੁ ਮਾਲੁ ॥ ੧ ॥ ਰਹਾਉ ਦੂਜਾ ॥ ੨੦ ॥ ੮੯ ॥ | (ਸਿੱਧਾਂਤ) ਉਹੋ ਜਾਗਦਾ ਹੈ ਜਿਸ ਉਤੇ ਪ੍ਰਭੂ ਕ੍ਰਿਪਾਲ ਹੁੰਦਾ ਹੈ, (ਉਨਾਂ ਦੀ) ਇਹ ਪੂੰਜੀ (ਇਹ) ਧਨ ਮਾਲ ਸਾਬਤ ਰਹਿੰਦਾ ਹੈ॥੧॥ਰਹਾਉ ਦੂਜਾ॥੨੦॥੮੯॥ |

**ਵਯਾਖਯਾ**- ਇਸ ਸ਼ਬਦ ਵਿਚ ਅਤਿ ਸੁੰਦਰ ਅਲੰਕਾਰ ਵਿਚ ਮਾਨੁਖ ਦੀ ਆਯੂ ਬ੍ਰਿਥਾ ਚਲੀ ਜਾਣ ਦਾ ਨਕਸ਼ਾ ਬੱਧਾ ਹੈ। ਸਰੀਰ ਨੂੰ ਨਗਰੀ ਦੱਸਿਆ ਹੈ; 'ਵਸਤੂ' ਤੇ 'ਪੂੰਜੀ' ਤੋਂ ਭਾਵ 'ਸੁਆਸਾਂ' ਦਾ ਸਹੀ ਹੁੰਦਾ ਹੈ। ਪੰਜ ਠੱਗ ਬਟਵਾਰੇ ਹਨ-ਕਾਮ, ਕ੍ਰੋਧ, ਲੋਭ, ਮੋਹ, ਹੰਕਾਰ*। ਏਹ ਇੰਦ੍ਰਿਆਂ ਨੂੰ ਉਨਾਂ ਦੇ ਅਪਣੇ ਵਿਸ਼ਿਆਂ ਵਿਚ ਮਸਤ ਕਰਕੇ ਗਾਫਲੀ ਦੀ ਨੀਂਦ ਵਿਚ ਸੱਟਕੇ ਸੁਆਸਾਂ ਰੂਪੀ ਪੂੰਜੀ ਲੁੱਟ ਰਹੇ ਹਨ।※ ਭਾਵ ਸੁਆਸ ਅਜਾਈ ਤੇ ਵਿਕਾਰਾਂ ਵਿਚ ਅਸਫਲ ਹੋ ਰਹੇ ਹਨ। ਜਾਗ੍ਰਤ ਅਵਸਥਾ 'ਵਾਹਿਗੁਰੂ ਜੀ ਦਾ ਪ੍ਰੇਮ' ਦੱਸੀ ਹੈ ਯਥਾ-ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ॥

ਜੋ ਇਸ ਪ੍ਰੇਮ ਵਿਚ ਹਨ ਓਹ ਜਾਗਦੇ ਹਨ, ਉਨ੍ਹਾਂ ਦੇ ਸੁਆਸ ਵਿਕਾਰਾਂ ਵਿਚ ਲੁਟੇ ਜਾ ਕੇ ਅਸਫਲ ਨਹੀਂ ਹੋ ਰਹੇ, ਪ੍ਰੇਮ ਵਿਚ ਸਫਲ ਹੋ ਰਹੇ ਹਨ। ਇਹ ਉਨ੍ਹਾਂ ਦੀ ਸੁਆਸ ਪੂੰਜੀ ਦਾ ਸਾਬਤ ਰਹਿਣਾ ਹੈ। ਫਿਰ ਵਾਹਿਗੁਰੂ ਪ੍ਰੇਮ, ਸਾਧੂ ਤੋਂ, ਗੁਰੂ ਤੋਂ, ਮਿਲਦਾ ਦੱਸਿਆ ਹੈ। ਇਸ ਕਰਕੇ ਅੰਕ ੪ ਵਿਚ ਅਰਦਾਸ ਕੀਤੀ ਹੈ ਤੇ 'ਸਾਧੂ ਸੰਗ' ਤੇ 'ਹਰੀ ਕ੍ਰਿਪਾ' ਮੰਗੀ ਹੈ।

**ਨਿਰੁਕ੍ਤ**- ਮਾਇਆ ਬਿਸਮਾਦਿ- ਮਾਇਆ ਦੇ ਵਿਸਮਾਦ ਵਿਚ। ਮਾਇਆ ਤੋਂ ਉਪਜੀ ਬਿਮੋਹਿਤ ਹੋਣ ਦੀ ਦਸ਼ਾ ਵਿਚ*।

ਵਿਸਮਾਦ ਅਵਸਥਾ ਰਹੱਸਜਕ ਪਹਿਲੂ ਦੀ ਸ਼ੈ ਹੈ, ਜਦੋਂ ਕਿ ਮਨ ਕਿਸੇ ਅਲੌਕਿਕ ਪ੍ਰਭਾਵ ਨਾਲ ਆਪਣੇ ਵਿਚ ਟਿਕਦਾ ਤੇ ਅਨੰਤ ਦੀ ਕੋਈ ਛੁਹ ਲੈ ਆਉਂਦਾ ਹੈ❖। ਪਰ ਏਥੇ ਉਹ ਭਾਵ ਨਹੀਂ। ਇਥੇ ਮਾਇਆ ਦੇ ਲੁਭਾਇਮਾਨ ਕਰਕੇ ਅਪਣੇ ਵਿਚ ਭੁਲਾ ਲੈਣ ਵਾਲੇ ਅਸਰ ਤੋਂ ਮੁਰਾਦ ਹੈ। ਜੈਸਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ:-

---

* ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ॥ (ਗੂਜਰੀ ਮਹਲਾ ੧ ਅਸਟ:੧)

※ ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ॥ (ਗਉੜੀ ਬੈਰਾਗਣਿ ਰਵਿਦਾਸ-੧)

* ਮਾਇਆ ਚਿਤ੍ਰ ਬਚਿੱਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥ (ਆਸਾ ਨਾਮ ਦੇਵ ਜੀ-੧)

❖ ਵਿਸਥਾਰ ਲਈ ਦੇਖੋ: ਰਾਜੇ ਸ਼ਿਵਨਾਭ ਦਾ ਪ੍ਰਸੰਗ ਸ੍ਰੀ ਗੁਰੂ ਨਾਨਕ ਚਮਤਕਾਰ ਵਿਚੋਂ ਅਤੇ ਕੀਰਤਪੁਰ ਵਾਲੇ ਪੀਰ ਬੁੱਢਣ ਸ਼ਾਹ ਦਾ ਪ੍ਰਸੰਗ।

ਮਤੁ ਦੇਖਿ ਭੂਲਾ ਵੀਸਰੇ ਤੇਰਾ ਚਿਤਿ ਨ ਆਵੈ ਨਾਉ॥" (ਸਿਰੀ ਰਾਗੁ ਮ: ੧-੧)

ਇਸੇ ਸ਼ਬਦ ਵਿਚ 'ਮਾਇਆ ਬਿਸਮਾਦਿ' ਦੇ ਟਾਕਰੇ ਤੇ ਪਦ 'ਪਾਰਬ੍ਰਹਮ ਕੈ ਰੰਗਿ' ਵਰਤੇ ਹਨ 'ਜਾਗ੍ਰਤ' ਹੈ 'ਪਾਰਬ੍ਰਹਮ ਦਾ ਰੰਗ' ਤੇ 'ਨੀਂਦ' ਹੈ 'ਮਾਇਆ ਵਿਸਮਾਦ' ਅਰਥਾਤ ਮਾਇਆ ਵਿਚ ਬਿਮੋਹਿਤ ਅਵਸਥਾ।

'ਆਤਮ ਵਿਸਮਾਦ' ਵਿਚ ਨੀਂਦ ਨਹੀਂ ਹੁੰਦੀ ਪਰ 'ਮਾਇਆ ਵਿਸਮਾਦ' ਵਿਚ ਮਨ ਸੁੱਤਾ ਪਿਆ ਦੱਸਿਆ ਹੈ: ਮਨੁ ਸੋਇਆ ਮਾਇਆ ਬਿਸਮਾਦਿ।

ਅਰਥਾਤ 'ਮਾਇਆ ਵਿਸਮਾਦ' ਨੀਂਦ ਹੈ ਅਰ ਨੀਂਦ ਤਮੋ ਗੁਣ ਹੈ।

ਵਸਤੁ- ਵਸਤੂ, ਸ਼ੈ।

'ਵਸਤੁ' ਦੇ ਨਾਲ ਪਦ ਸਾਬਤੁ' ਵਰਤਿਆ ਹੈ (ਅੰਕ ੧)। ਫੇਰ ਪਦ 'ਪੂੰਜੀ ਵਰਤਿਆ, ਉਸ ਨਾਲ ਬੀ ਪਦ 'ਸਾਬਤੁ' ਵਰਤਿਆ (ਅੰਕ ੪)। ਫੇਰ ਪਦ 'ਪੂੰਜੀ ਧਨੁ ਮਾਲੁ' ਵਰਤੇ ਓਥੇ ਬੀ ਪਦ 'ਸਾਬਤੁ' ਵਰਤਿਆ (ਅੰਕ ੫)। ਸੋ ਤ੍ਰੈ ਹੀ ਥਾਈਂ ਭਾਵ ਕਿਸੇ ਵਸਤੂ ਨੂੰ ਸਾਬਤ ਰੱਖਣ ਤੋਂ ਹੈ।

ਉਹ ਵਸਤੂ ਏਥੇ 'ਸੁਆਸ' ਸਹੀ ਹੁੰਦੇ ਹਨ। ਉਨ੍ਹਾਂ ਦੇ 'ਸਾਬਤ' ਰਖਣ ਤੋਂ ਮੁਰਾਦ ਉਨ੍ਹਾਂ ਦੇ ਸਫਲ ਕਰਨ ਤੋਂ ਹੈ। ਜੋ ਓਹ ਪਾਰਬ੍ਰਹਮ ਦੇ ਪ੍ਰੇਮ ਵਿਚ ਸਫਲਾਏ ਗਏ ਤਾਂ ਉਹ ਸਾਬਤ ਰਹੇ ਤੇ ਨਫਾ ਲੈ ਆਏ।

ਪਦ 'ਪੂੰਜੀ', ਧਨ, ਮਾਲ, ਵਸਤ ਤੋਂ ਕਈ ਥਾਂ ਮੁਰਾਦ 'ਨਾਮ' ਤੇ ਵਿਸਾਹ ਦੀ ਬੀ ਹੁੰਦੀ ਹੈ। ਪਰ ਏਥੇ ਉਹ ਮੁਰਾਦ ਸਹੀ ਨਹੀਂ ਹੁੰਦੀ, ਕਿਉਂਕਿ ਇਥੇ ਜਿਨ੍ਹਾਂ ਮਾਨੁੱਖਾਂ ਦਾ ਜ਼ਿਕਰ ਹੈ ਓਹ ਨਾਮ ਪ੍ਰਾਪਤ ਨਹੀਂ ਹਨ। ਉਨ੍ਹਾਂ ਪਾਸ ਸੁਆਸਾਂ ਦੀ ਪੂੰਜੀ ਹੈ, ਪਰ ਨਾਮ ਦੀ ਪੂੰਜੀ ਹੈ ਨਹੀਂ, ਜਿਸਨੇ ਚੁਰਾਏ ਜਾਣਾ ਹੈ, ਨਾਂ ਹੀ ਇਨ੍ਹਾਂ ਪਦਾਂ ਤੋਂ ਮੁਰਾਦ 'ਆਤਮ ਵਸਤੂ' ਯਾ 'ਸਤਜ ਵਸਤੂ' ਤੋਂ ਹੋ ਸਕਦੀ ਹੈ। ਕਿਉਂਕਿ ਏਹ ਦੁਇ ਚੁਰਾਏ ਨਹੀਂ ਜਾ ਸਕਦੇ*। ਫਿਰ ਏਹ ਅੰਦਰ ਲੁਪਤ ਹਨ, ਜਦ ਤਕ ਨਾਮ ਅਭ੍ਯਾਸ ਨ ਕਰੇ ਲੁਪਤ ਰਹਿੰਦੇ ਹਨ:-

ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ॥ (ਵਡਹੰਸ ਮਹਲਾ ੩ ਛੰਡ-੫)

ਅਖੀਰ ਵਿਚ 'ਇਹ ਪੂੰਜੀ ਸਾਬਤੁ ਧਨੁ ਮਾਲੁ' ਕਹਿਣ ਵਿਚ ਇਕ ਕਟਾਖ੍ਯ ਬੀ ਪ੍ਰਤੀਤ ਦੇਂਦਾ ਹੈ ਕਿ ਸੁਆਸਾਂ ਰੂਪੀ ਪੂੰਜੀ ਨੂੰ ਪ੍ਰਭੂ ਰੰਗ ਵਿਚ ਸਫਲ ਕਰਨ ਨਾਲ ਧਨ ਮਾਲ ਨਫੇ ਵਜੋਂ ਪ੍ਰਾਪਤ ਹੋ ਗਿਆ ਹੈ। ਪੂੰਜੀ ਸਫਲ ਹੋ ਗਈ ਤੇ ਈਸ਼੍ਵਰ ਪ੍ਰਾਪਤੀ ਦਾ ਧਨ ਮਾਲ ਉਸ ਦਾ ਨਫਾ ਪ੍ਰਾਪਤ ਹੋ ਗਿਆ।

ਸਹੇਲੀ- (ਸੰਸ:, ਸਹਚਰੀ। ਹਿੰਦੀ, ਸਹੇਲੀ) ਸਖੀ। ਭਾਵ ਇੰਦ੍ਰੀਆਂ।

ਮੁਸਨਹਾਰ- (ਹਿੰਦੀ ਮੁਸਨਾ=ਚੁਰਾਇਆ ਜਾਣਾ ਤੋਂ) ਚੋਰੀ ਕਰਨ ਵਾਲੇ। ਲੁੱਟਣ ਵਾਲੇ।

ਬਟਵਾਰੇ- (ਹਿੰਦੀ, ਬਟ ਪਾਰ, ਬਟ ਮਾਰ) ਰਸਤੇ ਜਾਂਦਿਆਂ ਨੂੰ ਮਾਰਕੇ ਲੁੱਟਣ ਵਾਲੇ, ਡਾਕੂ।

ਠਗਹਾਰੇ- ਠਗਣਹਾਰੇ। ਠਗ ਲੈਣ ਵਾਲੇ। ਧਾੜਵੀ।

ਕਟਾਖ੍ਯ ਹੈ ਕਿ ਏਹ ਪੰਜ ਚੋਰ ਬੀ ਹਨ, ਧਾੜਵੀ ਬੀ ਹਨ ਤੇ ਠਗ ਬੀ ਹਨ; ਓਹ ਠੱਗ ਜੋ ਧਤੂਰਾ ਆਦਿ ਦੇ ਕੇ ਮਸਤ ਕਰਕੇ ਲੁੱਟਦੇ ਹਨ। ਤ੍ਰੈਏ ਕੰਮ ਇਨ੍ਹਾਂ ਦੇ ਦੱਸ ਆਏ ਹਨ।

---

* ਇਸੁ ਧਨ ਕਉ ਤਸਕਰੁ ਜੋਹਿ ਨ ਸਕਈ ਨਾ ਓਚਕਾ ਲੈ ਜਾਇ॥　(ਗੂਜਰੀ ਵਾਰ ਮ: ੩-੭)
ਹਰਿ ਧਨੁ ਬਨਜਹੁ ਹਰਿ ਧਨੁ ਸੰਚਹੁ ਜਿਸੁ ਲਾਗਤ ਹੈ ਨਹੀਂ ਚੋਰ॥　(ਮਲਾਰ ਮ: ੪-੮)

ਸੂਨੇ ਨਗਰਿ- ਸੂਨੇ ਨਗਰ ਤੋਂ ਮੁਰਾਦ ਹੈ; ਰਾਖੀ ਪਹਿਰੇ ਤੇ ਕੋਈ ਨਹੀਂ।

ਦਰਬਿ- ਇਸ ਤੋਂ ਭਾਵ ਹੈ ਕਿ ਕੋਈ ਰਿਸ਼ਵਤ ਆਦਿ ਲੈਕੇ ਬੀ ਏਹ ਨਹੀਂ ਟਲਦੇ।

ਧੁਨਜਾਤਮਿਕ ਭਾਵ- ਉਪਰਲੀ ਵਜਾਖਜਾ ਨਿਰੁਕ੍ਤ ਵਿਚ ਅਸਾਂ ਨੇ 'ਵਸਤੂ' ਦਾ ਭਾਵ 'ਸੁਆਸ' ਸਮਝਿਆ ਹੈ। ਹੁਣ ਵੀਚਾਰ ਕਰੋ:- ਕਿ ਸੁਆਸ ਇਕ ਐਸੀ ਵਸਤੂ ਹੈਨ ਜਿਨ੍ਹਾਂ ਬਿਨ ਜੀਵਨ ਰਹਿ ਹੀ ਨਹੀਂ ਸਕਦਾ। ਸੁਆਸਾਂ ਨਾਲ ਜੀਵਨ ਹੈ। ਇਕ ਤਰ੍ਹਾਂ ਸੁਆਸ ਹੀ ਜੀਵਨ ਹਨ ਸੋ ਸੁਆਸਾਂ ਤੋਂ 'ਜੀਵਨ' ਹੈ।

'ਜੀਵਨ' ਅਪਣੇ ਆਪ ਵਿਚ 'ਸੁਖ' ਰੂਪ ਹੈ। 'ਨਿਰਾ ਜੀਉਣਾ' ਜਾ 'ਜੀਉਣ ਮਾਤ੍ਰ' ਖੁਸ਼ੀ ਤੇ ਖੇੜਾ ਹੈ, ਪਰ ਇਨਸਾਨ ਦਾ ਜੀਵਨ ਖੁਸ਼ੀ ਖੇੜੇ ਵਿਚ ਨਹੀਂ ਰਹਿੰਦਾ; ਅਰਥਾਤ ਇਸ ਦੀ 'ਜੀਵਨ ਖੁਸ਼ੀ' ਰੂਪੀ ਵਸਤੂ ਤ੍ਰੁਟਦੀ ਰਹਿੰਦੀ ਹੈ, ਸਾਬਤ ਨਹੀਂ ਰਹਿੰਦੀ। ਕਾਮ ਕ੍ਰੋਧ ਆਦਿ ਇਸ ਨੂੰ ਉਛਾਲਦੇ, ਟੋਟਾ ਦੇਂਦੇ, ਅਰਥਾਤ ਅਛੰਭ ਤੇ ਅਛਿੜ ਨਹੀਂ ਰਹਿਣ ਦੇਂਦੇ। ਹੁਣ ਜੇ ਮਾਨੁਖ ਅਪਣੇ 'ਜੀਵਨ ਮਾਤ੍ਰ' ਦੀ ਖੁਸ਼ੀ ਤੇ ਖੇੜੇ ਵਿਚ ਰਹਿਣਾ ਚਾਹੇ ਤਾਂ ਛੋਭ ਦੇਣ ਵਾਲੇ ਭਾਵਾਂ ਤੋਂ ਆਪ ਨੂੰ ਬਚਾਵੇ। ਤੇ ਜੇ ਉਹ ਚਾਹੇ ਕਿ ਉਹ ਇਸ 'ਜੀਵਨ ਮਾਤ੍ਰ' ਦੇ ਖੁਸ਼ੀ ਖੇੜੇ ਤੋਂ ਉਪਰ ਉਠੇ ਤਾਂ ਪਾਰਬ੍ਰਹਮ ਦੇ ਰੰਗ ਵਿਚ ਅਪਣੇ ਆਪ ਨੂੰ ਰੰਗੇ। ਇਸ ਨਾਲ 'ਜੀਵਨ ਮਾਤ੍ਰ ਦਾ ਸੁਤੇ ਸੁਖ' ਯਾ ਕਹੋ 'ਜੀਵਨ ਖੇੜਾ' ਕਾਇਮ ਰਹੇਗਾ ਤੇ ਇਸ ਨਾਲ ਹੋਰ 'ਧਨ ਮਾਲ' ਦਾ ਨਫਾ ਰਲੇਗਾ। ਨਫਾ ਇਹ ਹੋਏਗਾ ਕਿ ਉਹ ਪਾਰਬ੍ਰਹਮ ਦਾ ਪ੍ਰੇਮ ਇਸ ਨੂੰ ਪਾਰਬ੍ਰਹਮ ਨਾਲ ਤਦਰੂਪ ਕਰਕੇ 'ਪਰਮਾਤਮ ਸੁਖ' ਵਿਚ ਅਰੂੜ ਕਰ ਦੇਵੇਗਾ, 'ਜੀਵਨ ਖੇੜਾ' ਰੂਪੀ ਮੂਲ ਤੇ 'ਪਰਮਾਤਮ ਪ੍ਰਾਪਤੀ' ਦਾ 'ਪਰਮਾਨੰਦ' ਰੂਪੀ ਨਫਾ ਨਾਲ ਰਲ ਜਾਏਗਾ ਤੇ ਦੁਇ ਸਾਬਤ ਰਹਿਣਗੇ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੯੦]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਜਾ ਕੈ ਵਸਿ ਖਾਨ ਸੁਲਤਾਨ ॥ ਜਾ ਕੈ ਵਸਿ ਹੈ ਸਗਲ ਜਹਾਨ ॥ ਜਾ ਕਾ ਕੀਆ ਸਭੁ ਕਿਛੁ ਹੋਇ ॥ ਤਿਸ ਤੇ ਬਾਹਰਿ ਨਾਹੀ ਕੋਇ ॥ ੧ ॥ | (ਅਰਥ ਰਹਾਉ ਤੋਂ ਟੁਰੇਗਾ) (ਪ੍ਰਸ਼ਨ : ਹੇ ਪਾਤਸ਼ਾਹ! ਦੁਨੀਆਂ ਦਾਰੀ ਹੈ, ਜੇ ਕੰਮਾਂ ਕਾਜਾਂ ਵਿਚ ਅਟਕਾਂ ਪੈਣ ਤਾਂ ਨਾਮ ਅਭਯਾਸੀ ਕੀਹ ਕਰੇ?) (ਉੱਤਰ:) (ਜੇ ਤੁਹਾਡੇ ਕਾਰਜ ਅਟਕ, ਰੁਕ ਜਾਣ ਤਾਂ) ਅਪਣੇ ਸਤਿਗੁਰ ਪਾਸ ਬੇਨਤੀ (ਕਰਕੇ) ਆਖੋ, ਉਹ ਤੁਹਾਡੇ ਕੰਮ ਨਿਬਾਹ ਦੇਵੇਗਾ (ਭਾਵ ਸਿਰੇ ਚਾੜ੍ਹ ਦੇਵੇਗਾ*)॥੧॥ (ਪ੍ਰਸ਼ਨ : ਐਸਾ ਕੌਣ ਹੈ ਜੋ ਕਾਰਜ ਰਾਸ ਕਰੇ? ਉੱਤਰ :) |
| ਕਹੁ ਬੇਨੰਤੀ ਅਪੁਨੇ ਸਤਿਗੁਰ ਪਾਹਿ ॥ ਕਾਜ ਤੁਮਾਰੇ ਦੇਇ ਨਿਬਾਹਿ ॥ ੧ ॥ ਰਹਾਉ ॥ | ਜਿਸ ਦੇ ਵੱਸ ਵਿਚ ਰਾਜੇ ਤਾ ਮਹਾਰਾਜੇ ਹਨ, ਜਿਸ ਦੇ ਵੱਸ ਵਿਚ ਸਾਰਾ ਜਹਾਨ ਹੈ, ਜਿਸਦਾ ਕੀਤਾ ਸਭ ਕੁਛ ਹੁੰਦਾ ਹੈ, (ਹਾਂ) ਉਸ ਦੇ (ਹੁਕਮ ਤੋਂ) ਬਾਹਰ ਕੋਈ ਨਹੀਂ ਹੈ॥੧॥ |
| ਸਭ ਤੇ ਊਚ ਜਾ ਕਾ ਦਰਬਾਰੁ ॥ ਸਗਲ ਭਗਤ ਜਾ ਕਾ ਨਾਮੁ ਅਧਾਰੁ ॥ | ਜਿਸ ਦਾ ਦਰਬਾਰ ਸਭ ਤੋਂ ਉੱਚਾ ਹੈ, ਸਾਰੇ ਭਗਤ ਜਿਸ ਦੇ ਨਾਮ ਦੇ ਆਸਰੇ ਹੈਨ, (ਹਾਂ ਜੋ ਇਕ ਦੇਸ਼ੀ ਨਹੀਂ ਪਰ) ਜੋ |

* ਕਾਰਜੁ ਦੇਇ ਸਵਾਰਿ ਸਤਗੁਰ ਸਚੁ ਸਾਖੀਐ॥     (ਸਿਰੀ ਰਾਗ ਵਾਰ ਮਹਲਾ ੪-੨੦)

| | |
|---|---|
| ਸਰਬੁ ਬਿਆਪਿਤ ਪੂਰਨ ਧਨੀ ॥ ਜਾ ਕੀ ਸੋਭਾ ਘਟਿ ਘਟਿ ਬਨੀ ॥ ੨ ॥ | ਸਾਰੇ ਵਿਆਪਕ ਹੋ ਰਿਹਾ ਹੈ (ਤੇ ਹਰ ਥਾਂ) ਪਰਿਪੂਰਣ ਹੈ (ਤੇ ਸਾਰੇ ਦਾ) ਮਾਲਿਕ ਹੈ। ਜਿਸ ਦੀ ਸ਼ੋਭਾ ਹਰ ਹਿਰਦੇ ਵਿਚ ਬਣ ਰਹੀ ਹੈ, (ਭਾਵ ਜੋ ਹਰ ਹਿਰਦੇ ਵਿਚ ਜਯੋਤਿ ਸਰੂਪ ਹੋ ਕੇ ਸ਼ੋਭ ਰਿਹਾ ਹੈ ਉਹ ਕਾਜ ਸਵਾਰਣਹਾਰ ਹੈ)॥੨॥ |
| ਜਿਸੁ ਸਿਮਰਤ ਦੁਖ ਡੇਰਾ ਢਹੈ ॥ ਜਿਸੁ ਸਿਮਰਤ ਜਮੁ ਕਿਛੂ ਨ ਕਹੈ ॥ ਜਿਸੁ ਸਿਮਰਤ ਹੋਤ ਸੂਕੇ ਹਰੇ ॥ ਜਿਸ ਸਿਮਰਤ ਡੂਬਤ ਪਾਹਨ ਤਰੇ ॥੩॥ | (ਪ੍ਰਸ਼ਨ : ਉਸਨੂੰ ਕੀਕੂੰ ਆਖੀਏ? ਉੱਤਰ) (ਉਸਦਾ ਸਿਮਰਣ ਕਰੇ) ਜਿਸ ਨੂੰ ਸਿਮਰਦਿਆਂ ਦੁਖਾਂ ਦਾ ਡੇਰਾ ਹੀ ਢਹਿ ਜਾਂਦਾ ਹੈ, ਜਿਸ ਨੂੰ ਸਿਮਰਦਿਆਂ ਜਮ (ਸਿਮਰਣ ਵਾਲੇ ਨੂੰ) ਕੁਛ ਕਹਿ ਨਹੀਂ ਸਕਦਾ (ਭਾਵ ਜਮ ਦਾ ਉਸ ਨਾਲ ਕੋਈ ਵਾਸਤਾ ਹੀ ਨਹੀਂ ਰਹਿੰਦਾ। ਹਾਂ) ਜਿਸ ਨੂੰ ਸਿਮਰਦਿਆਂ ਸੁੱਕੇ ਬ੍ਰਿਛ ਹਰੇ ਹੋ ਜਾਂਦੇ ਹਨ (ਭਾਵ ਮੁਰਝਾਏ ਮਨ ਸੁਰਜੀਤ ਹੋ ਜਾਂਦੇ ਹਨ), ਜਿਸ ਨੂੰ ਸਿਮਰਦਿਆਂ ਡੁਬਦੇ ਪੱਥਰ ਤਰ ਪੈਂਦੇ ਹਨ (ਭਾਵ ਪਾਪਾਂ ਦੇ ਬੋਝ ਨਾਲ ਭਾਰੇ ਹੋਏ ਜੀਵ ਭਵਸਾਗਰ ਵਿਚ ਡੁਬਦੇ ਤਰ ਪੈਂਦੇ ਹਨ)॥੩॥ |
| ਸੰਤ ਸਭਾ ਕਉ ਸਦਾ ਜੈਕਾਰੁ ॥ ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ ॥ ਕਹੁ ਨਾਨਕ ਮੇਰੀ ਸੁਣੀ ਅਰਦਾਸਿ ॥ ਸੰਤ ਪ੍ਰਸਾਦਿ ਮੋ ਕਉ ਨਾਮ ਨਿਵਾਸ ॥ ੪ ॥ ੨੧ ॥ ੯੦ ॥ | (ਪ੍ਰਸ਼ਨ : ਉਸਦਾ ਸਿਮਰਣ ਕਿਥੋਂ ਪ੍ਰਾਪਤ ਹੁੰਦਾ ਹੈ? ਉੱਤਰ :) (ਉਸਦਾ ਸਿਮਰਣ ਸੰਤਾਂ ਤੋਂ ਪ੍ਰਾਪਤ ਹੁੰਦਾ ਹੈ, ਇਸ ਲਈ) ਸੰਤ ਸਭਾ ਨੂੰ ਸਦਾ ਨਮਸਕਾਰ ਹੈ, (ਜਿਥੋਂ ਕਿ) ਹਰੀ ਹਰਿ ਨਾਮ (ਪ੍ਰਾਪਤ ਹੁੰਦਾ ਹੈ ਜੋ ਨਾਮ ਕਿ ਹਰੀ ਦੇ) ਦਾਸਾਂ ਦਾ ਪ੍ਰਾਣ ਅਧਾਰ ਹੈ, ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਕਿ) ਮੇਰੀ (ਉਸ ਹਰੀ ਨੇ) ਅਰਦਾਸ ਸੁਣ ਲਈ ਸੀ ਤੇ ਮੇਰੇ ਅੰਦਰ ਸੰਤਾਂ ਦੀ ਕ੍ਰਿਪਾ ਦੁਆਰਾ ਨਾਮ ਦਾ ਨਿਵਾਸ ਕਰ ਦਿੱਤਾ ਸੀ॥੪॥੨੧॥੯੦॥ |

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੯੧]

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ ਬੀ ਸੰਤ ਮਹਿਮਾ ਚਲਦੀ ਹੈ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਸਤਿਗੁਰ ਦਰਸਨਿ ਅਗਨਿ ਨਿਵਾਰੀ ॥ ਸਤਿਗੁਰ ਭੇਟਤ ਹਉਮੈ ਮਾਰੀ ॥ ਸਤਿਗੁਰ ਸੰਗਿ ਨਾਹੀ ਮਨੁ ਡੋਲੈ ॥ ਅੰਮ੍ਰਿਤ ਬਾਣੀ ਗੁਰਮੁਖਿ ਬੋਲੈ ॥ ੧ ॥ | ਸਤਿਗੁਰੂ ਦੇ ਦਰਸ਼ਨ ਨੇ (ਤ੍ਰਿਸ਼ਨਾ ਰੂਪੀ) ਅੱਗ ਦੂਰ ਕਰ ਦਿੱਤੀ ਹੈ, (ਭਾਵ ਦਰਸ਼ਨ ਮਾਤ੍ਰ ਨੇ ਤ੍ਰਿਪਤ ਕਰ ਦਿੱਤਾ ਹੈ, ਕੋਈ ਹੋਰ ਪਦਾਰਥ ਆਦਿ ਦੀ ਭੁਖ ਤ੍ਰੇਹ ਨਹੀਂ ਰਹਿਣ ਦਿੱਤੀ)। ਸਤਿਗੁਰੂ ਨੂੰ ਮਿਲਣ ਕਰਕੇ ਹਉਮੈ ਮਾਰੀ ਗਈ (ਭਾਵ ਉਸ ਦੀ ਆਤਮ ਸੁੰਦਰਤਾ ਵਿਚ ਆਪਾ ਭਾਵ ਵਿਸਿਮਰਣ ਹੋ ਗਿਆ। ਹੁਣ) ਸਤਿਗੁਰ ਦਾ ਸਤਿਸੰਗ (ਪ੍ਰਾਪਤ ਹੈ, ਜਿਸ ਦੇ ਆਸਰੇ) ਮਨ ਡੋਲਦਾ ਨਹੀਂ, (ਸਗੋਂ) ਗੁਰਮੁਖ (ਹੋਇਆ ਮਨ) ਅੰਮ੍ਰਿਤ ਬਾਣੀ ਉਚਾਰਦਾ ਹੈ (ਭਾਵ ਸਿਮਰਣ ਵਿਚ ਰਹਿੰਦਾ ਹੈ)॥੧॥ |

| | |
|---|---|
| ਸਭੁ ਜਗੁ ਸਾਚਾ ਜਾ ਸਚ ਮਹਿ ਰਾਤੇ ॥ ਸੀਤਲ ਸਾਤਿ ਗੁਰ ਤੇ ਪ੍ਰਭ ਜਾਤੇ ॥ ੧ ॥ ਰਹਾਉ ॥ | (ਐਉਂ ਜਦ ਹਉਮੈ ਤੇ ਤ੍ਰਿਸ਼ਨਾ ਮਿਟ ਗਈਆਂ ਗੁਰੂ ਦਾ ਸਤਿਸੰਗ ਤੇ ਨਾਮ ਪ੍ਰਾਪਤ ਹੋ ਗਿਆ ਤਾਂ ਸਚੇ ਵਿਚ ਰਚ ਗਏ, ਹੁਣ) ਜਦ ਸਚੇ ਵਿਚ ਰਚ ਗਏ (ਤਾਂ) ਸਾਰਾ ਜਗਤ ਸਤਜ ਸਰੂਪ (ਹੋ ਦਿੱਸਿਆ, ਹਾਂ) ਗੁਰੂ ਤੋਂ ਤਦ ਪ੍ਰਭੂ ਨੂੰ ਸਿਆਣ ਲਿਆ ਤਾਂ ਸੀਤਲ ਤੇ ਸ਼ਾਂਤ ਹੋ ਗਏ*॥੧॥ਰਹਾਉ॥ |
| ਸੰਤ ਪ੍ਰਸਾਦਿ ਜਪੈ ਹਰਿ ਨਾਉ ॥ ਸੰਤ ਪ੍ਰਸਾਦਿ ਹਰਿ ਕੀਰਤਨੁ ਗਾਉ ॥ ਸੰਤ ਪ੍ਰਸਾਦਿ ਸਗਲ ਦੁਖ ਮਿਟੇ ॥ ਸੰਤ ਪ੍ਰਸਾਦਿ ਬੰਧਨ ਤੇ ਛੁਟੇ ॥ ੨ ॥ | (ਇਹ ਸਭ ਫਲ ਨਾਮ ਨੂੰ ਲਗੇ ਹਨ, ਪਰ ਨਾਮ ਸੰਤ ਗੁਰੂ ਤੋਂ ਮਿਲਿਆ ਹੈ, ਉਸੇ) ਸੰਤ ਦੀ ਕ੍ਰਿਪਾ ਨਾਲ 'ਹਰੀ' ਨਾਮ ਜਪਿਆ ਹੈ, ਸੰਤ ਦੀ ਕ੍ਰਿਪਾ ਨਾਲ ਹਰੀ ਕੀਰਤਨ ਗਾ ਰਿਹਾ ਹਾਂ, ਸੰਤ ਦੀ ਕ੍ਰਿਪਾ ਨਾਲ ਸਾਰੇ ਦੁਖ ਦੂਰ ਹੋਏ ਹਨ, ਸੰਤ ਦੀ ਕ੍ਰਿਪਾ ਨਾਲ (ਮੋਹ ਮਾਇਆ ਦੇ) ਬੰਧਨਾਂ ਤੋਂ ਛੁਟਕਾਰਾ ਹੋ ਗਿਆ ਹੈ॥੨॥ |
| ਸੰਤ ਕ੍ਰਿਪਾ ਤੇ ਮਿਟੇ ਮੋਹ ਭਰਮ ॥ ਸਾਧ ਰੇਣ ਮਜਨ ਸਭਿ ਧਰਮ ॥ ਸਾਧ ਕ੍ਰਿਪਾਲ ਦਇਆਲ ਗੋਵਿੰਦੁ ॥ ਸਾਧਾ ਮਹਿ ਇਹ ਹਮਰੀ ਜਿੰਦੁ ॥ ੩ ॥ | ਸੰਤ ਦੀ ਕ੍ਰਿਪਾ ਨਾਲ ਮੋਹ ਤੇ ਭਰਮ ਮਿਟੇ ਹਨ, ਸੰਤਾਂ ਦੀ ਧੂੜੀ ਦੇ ਇਸ਼ਨਾਨ ਸੰਪੂਰਨ ਧਰਮ (ਹੋ ਦਿੱਸੇ) ਹਨ, (ਜੇ) ਸਾਧੂ ਕ੍ਰਿਪਾਲ ਹੈ ਤਾਂ ਗੋਵਿੰਦ ਦਇਆਲ ਹੈ। ਇਹ ਸਾਡੀ ਜਿੰਦੜੀ (ਹੁਣ) ਸਾਧੂਆਂ ਵਿਚ (ਰਹਿੰਦੀ) ਹੈ॥੩॥ |
| ਕਿਰਪਾ ਨਿਧਿ ਕਿਰਪਾਲ ਧਿਆਵਉ ॥ ਸਾਧਸੰਗਿ ਤਾ ਬੈਠਣੁ ਪਾਵਉ ॥ ਮੋਹਿ ਨਿਰਗੁਣ ਕਉ ਪ੍ਰਭਿ ਕੀਨੀ ਦਇਆ ॥ ਸਾਧਸੰਗਿ ਨਾਨਕ ਨਾਮੁ ਲਇਆ ॥ ੪ ॥ ੨੨ ॥ ੯੧ ॥ | (ਜੇ ਮੈਂ) ਕਿਰਪਾਲੂ ਤੇ ਕ੍ਰਿਪਾ ਦੇ ਖ਼ਜ਼ਾਨੇ (ਵਾਹਿਗੁਰੂ) ਨੂੰ ਧਿਆਉਂਦਾ ਰਹਾਂਗਾ, ਸਾਧ ਸੰਗ ਵਿਚ ਤਾਂ ਬੈਠਣਾ ਪ੍ਰਾਪਤ ਹੋਵੇਗਾ। ਮੈਂ ਨਿਰਗੁਣ ਉਤੇ ਪ੍ਰਭੂ ਨੇ ਕ੍ਰਿਪਾ ਕੀਤੀ ਹੈ, (ਜੋ ਮੈਂ) ਸਾਧ ਸੰਗ ਵਿਚ (ਪ੍ਰਾਪਤ ਹੋਕੇ ਹਰੀ ਦਾ) ਨਾਮ ਜਪ ਲਿਆ ਹੈ॥੪॥੨੨॥੯੧॥ |

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੯੨]

**ਪ੍ਰਾਕ੍ਰਥਨ–** ਅਗਲੇ ਸ਼ਬਦ ਵਿਚ ਨਾਮ ਦਾ ਅਸਰ ਤੇ ਫਲ ਦੱਸਦੇ ਹਨ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਸਾਧਸੰਗਿ ਜਪਿਓ ਭਗਵੰਤੁ ॥ ਕੇਵਲ ਨਾਮੁ ਦੀਓ ਗੁਰਿ ਮੰਤੁ ॥ ਤਜਿ ਅਭਿਮਾਨ ਭਏ ਨਿਰਵੈਰ ॥ ਆਠ ਪਹਰ ਪੂਜਹੁ ਗੁਰ ਪੈਰ ॥ ੧ ॥ | ਗੁਰੂ ਨੇ ਮੰਤ੍ਰ ਦਿੱਤਾ (ਓਹ ਸੀ) ਨਿਰੋਲ ਨਾਮ (ਅਰਥਾਤ ਪਰਮੇਸ਼ੁਰ ਦਾ ਨਾਮ। ਇਹ ਮੰਤ੍ਰ ਲੈਕੇ ਅਸਾਂ) ਸਾਧਸੰਗ ਵਿਚ ਪਰਮੇਸੁਰ ਨੂੰ ਜਪਿਆ (ਭਾਵ ਸਿਮਰਣ ਕੀਤਾ। ਫਲ ਇਹ ਹੋਇਆ ਕਿ) ਅਭਿਮਾਨ ਨੂੰ ਛੱਡ ਕੇ ਵੈਰ ਰਹਿਤ ਹੋ ਗਏ ਹਾਂ। (ਐਸੇ ਨਾਮ ਦਾਤਾ) ਗੁਰੂ ਦੇ ਚਰਨ (ਤੁਸੀਂ ਬੀ ਹੇ ਸ਼੍ਰੋਤਾ ਜਨੋ) ਅੱਠੇ ਪਹਿਰ ਪੂਜੋ॥੧॥ |

---

* ਭਾਵ, ਇਹ ਜਗਤ ਜੋ ਛਿਨ ਛਿਨ ਬਦਲਦਾ, ਮਰਨਹਾਰ ਦਿੱਸ ਰਿਹਾ ਸੀ, ਇਹ ਜਿਸ ਸਤਯ ਵਸਤੂ ਦੇ ਆਧਾਰ ਤੇ ਚਲ ਰਿਹਾ ਹੈ, ਉਸ ਦੇ ਦਰਸ਼ਨ ਹੋ ਜਾਣ ਕਰਕੇ ਉਸ ਵਿਚ ਟਿਕਿਆ, ਸਤਜ ਹੋ ਦਿੱਸਿਆ, ਜੈਸਾ ਕਿ ਫੁਰਮਾਇਆ ਹੈ ਕਿ ਏਹ ਤੇਰੇ ਤਾਣ ਤੇ ਜ਼ੋਰ ਦੇ ਆਸਰੇ ਹੋਣ ਕਰਕੇ ਸਚੇ ਹਨ :

ਸਚੇ ਸਭਿ ਤਾਣਿ ਸਚੈ ਸਭਿ ਜੋਰਿ॥ (ਆਸਾ ਵਾਰ ਮਹਲਾ ੧-੨)

| | |
|---|---|
| ਅਬ ਮਤਿ ਬਿਨਸੀ ਦੁਸਟ ਬਿਗਾਨੀ ॥ ਜਬ ਤੇ ਸੁਣਿਆ ਹਰਿ ਜਸੁ ਕਾਨੀ ॥ ੧ ॥ ਰਹਾਉ ॥ | ਜਦ ਤੋਂ (ਅਸੀਂ) ਹਰੀ ਦਾ ਜਸ ਕੰਨੀਂ ਸੁਣਨ ਲੱਗੇ ਹਾਂ ਹੁਣ (ਉਸਦਾ ਇਹ ਫਲ ਆ ਲੱਗਾ ਹੈ ਕਿ ਉਹੀ) ਮਤਿ ਜੋ (ਵਰਤ ਵਿਚ) ਮੰਦੀ ਸੀ (ਤੇ ਵਾਹਿਗੁਰੂ ਜੀ ਤੋਂ) ਓਪਰਿਆਂ ਰਖਦੀ ਸੀ ਬਿਨਸ ਗਈ ਹੈ॥੧॥ਰਹਾਉ॥ |
| ਸਹਜ ਸੂਖ ਆਨੰਦ ਨਿਧਾਨ ॥ ਰਾਖਨਹਾਰ ਰਖਿ ਲੇਇ ਨਿਦਾਨ ॥ ਦੂਖ ਦਰਦ ਬਿਨਸੇ ਭੈ ਭਰਮ ॥ ਆਵਣ ਜਾਣ ਰਖੇ ਕਰਿ ਕਰਮ ॥ ੨ ॥ | (ਪ੍ਰਸ਼ਨ : ਹੁਣ ਤਾਂ ਦੁਰਮਤਿ ਦੱਸਦੇ ਹੋ ਨਾਸ਼ ਹੋ ਗਈ, ਅੰਤ ਸਮੇਂ ਕੌਣ ਰੱਖੇਗਾ? ਉੱਤਰ:) ਸਹਜ ਸੁਖਾਂ ਦਾ ਤੇ ਆਨੰਦ ਦਾ ਖ਼ਜਾਨਾ (ਨਾਮ ਪ੍ਰਾਪਤ ਹੋ ਗਿਆ ਹੈ, ਇਹ) ਰਖਣਹਾਰਾ ਹੈ, ਅੰਤ ਨੂੰ ਬੀ ਰੱਖ ਲਏਗਾ (ਭਾਵ ਬਚਾ ਲਏਗਾ। ਜਿਸ ਦੇ ਅਸਰ ਨਾਲ) ਭੈ ਤੇ ਭਰਮ (ਜੋ ਕਾਰਣ ਹਨ ਤੇ) ਦੁਖ ਰੋਗ (ਜੋ ਭੈ ਭਰਮ ਦੇ ਕਾਰਜ ਹਨ) ਬਿਨਸ ਗਏ ਹਨ (ਤਾਂ ਉਹੋ ਨਾਮ ਮੇਹਰ ਕਰਕੇ ਆਉਣਾ ਜਾਣਾ (ਜਨਮ ਮਰਨ ਬੀ ਵਰਜ ਰਖੇਗਾ॥੨॥ |
| ਪੇਖੈ ਬੋਲੈ ਸੁਣੈ ਸਭੁ ਆਪਿ ॥ ਸਦਾ ਸੰਗਿ ਤਾ ਕਉ ਮਨ ਜਾਪਿ ॥ ਸੰਤ ਪ੍ਰਸਾਦਿ ਭਇਓ ਪਰਗਾਸੁ ॥ ਪੂਰਿ ਰਹੇ ਏਕੈ ਗੁਣਤਾਸੁ ॥ ੩ ॥ | (ਜੋ ਵਾਹਿਗੁਰੂ) ਸਰਬ (ਜੀਵਾਂ) ਵਿਚ (ਬੈਠਾ) ਆਪ ਵੇਖਦਾ ਹੈ ਬੋਲਦਾ ਹੈ, ਸੁਣਦਾ ਹੈ, (ਜੋ ਤੇਰੇ ਬੀ) ਸਦਾ ਸੰਗ ਹੈ, ਹੇ ਮਨ ਉਸ ਦਾ ਸਿਮਰਣ ਕਰ। ਸੰਤ ਦੀ ਕ੍ਰਿਪਾ ਕਰਕੇ ਚਾਨਣ ਹੋ ਗਿਆ ਹੈ ਜੋ (ਸਰਵ) ਗੁਣਾਂ ਦੇ ਨਿਧਿ ਇਕੋ ਇਕ (ਵਾਹਿਗੁਰੂ ਜੀ) ਪੂਰ ਰਹੇ (ਦਿੱਸ ਰਹੇ ਹਨ)॥੩॥ |
| ਕਹਤ ਪਵਿਤ੍ਰ ਸੁਣਤ ਪੁਨੀਤ ॥ ਗੁਣ ਗੋਵਿੰਦ ਗਾਵਹਿ ਨਿਤ ਨੀਤ ॥ ਕਹੁ ਨਾਨਕ ਜਾ ਕਉ ਹੋਹੁ ਕ੍ਰਿਪਾਲ ॥ ਤਿਸੁ ਜਨ ਕੀ ਸਭ ਪੂਰਨ ਘਾਲ ॥ ੪ ॥ ੨੩ ॥ ੯੨ ॥ | (ਤਾਂਤੇ ਉਸ) ਗੋਬਿੰਦ ਦੇ ਗੁਣ ਸਦਾ ਗਾਵੀਏ, (ਜਿਸ ਦੇ ਗੁਣ) ਕਹਿਣ ਨਾਲ ਪਵਿਤ੍ਰ ਤੇ ਸੁਣਨ ਨਾਲ ਪੁਨੀਤ ਹੋਈਦਾ ਹੈ। ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਜਿਸ ਉਤੇ (ਹੇ ਵਾਹਿਗੁਰੂ ਜੀ! ਤੁਸੀਂ) ਕ੍ਰਿਪਾਲ ਹੁੰਦੇ ਹੋਵੋ, ਉਸ ਜਨ ਦੀ ਸਾਰੀ ਘਾਲ ਪੂਰਨ ਹੋ ਜਾਂਦੀ ਹੈ॥੪॥੨੩॥੯੨॥ |

**ਨਿਰੁਕ੍ਤ-** ਕੇਵਲ-(ਸੰਸ:, ਕੇਵਲ=ਇਕ, ਇਕੱਲਾ, ਨਿਰਾ।) ਨਿਰਾ ਨਿਰੋਲ। ਭਾਵ ਹੈ ਕੋਈ ਫਿਕਰਾ, ਯਾ ਸ਼ਲੋਕ ਵਾਂਙੂ ਲੰਮਾ ਨਹੀਂ ਪਰ ਨਿਰਾ ਹਰੀ ਦਾ ਨਾਮ ਹੀ ਮੰਤ੍ਰ ਦਿਤਾ ਹੈ।

੨. ਪਵਿਤ੍ਰ।    ੩. ਕੇਵਲ ਮੁਕਤੀ ਤੱਕ ਲੈ ਜਾਣ ਵਾਲਾ।

ਬਿਗਾਨੀ- ਬਿਗਾਨਿਆਂ ਕਰਨ ਵਾਲੀ। ਓਪਰੀ। ਓਪਰਿਆਂ ਰਖਣ ਵਾਲੀ।

੨. 'ਬੇ'- ਗਿਆਨੀਂ ਬੀ ਅਰਥ ਕਰਦੇ ਹਨ।

ਕਾਨੀ- ਕੰਨੀਂ।    ਨਿਦਾਨ- ਅੰਤ ਨੂੰ, ਓੜਕ ਨੂੰ।

ਪੁਨੀਤ- ਪਵਿਤ੍ਰ। ਕਈ ਦਾਨੇ ਦੱਸਦੇ ਹਨ ਕਿ ਪੁਨੀਤ ਤ੍ਰੈਗੁਣਾਂ ਵਧੀਕ ਪਵਿਤ੍ਰ ਨੂੰ ਕਹਿੰਦੇ ਹਨ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੯੩]

**ਪ੍ਰਾਕ੍ਕਥਨ-** ਗੁਰੂ ਕ੍ਰਿਪਾ ਤੋਂ ਹਰੀ ਤੇ ਹਰੀ ਕ੍ਰਿਪਾ ਤੋਂ ਕਲਜਾਣ ਮਿਲਦੀ ਹੈ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਬੰਧਨ ਤੋੜਿ ਬੋਲਾਵੈ ਰਾਮੁ ॥ ਮਨ ਮਹਿ ਲਾਗੈ ਸਾਚੁ ਧਿਆਨੁ ॥ ਮਿਟਹਿ ਕਲੇਸ ਸੁਖੀ ਹੋਇ ਰਹੀਐ ॥ ਐਸਾ ਦਾਤਾ ਸਤਿਗੁਰੁ ਕਹੀਐ ॥ ੧ ॥ | ਐਸੇ ਦਾਤੇ ਨੂੰ ਸਤਿਗੁਰੂ ਆਖੀਦਾ ਹੈ (ਜੋ ਸਿਖ ਦੇ ਮੋਹ ਮਾਇਆ ਦੇ) ਬੰਧਨ ਤੋੜਕੇ ਰਾਮ (ਨਾਮ) ਉਚਾਰਣ ਕਰਵਾਉਂਦਾ ਹੈ, (ਜਿਸ ਦੁਆਰਾ) ਮਨ ਵਿਚ ਸੱਚਾ ਧਿਆਨ ਲੱਗ ਜਾਂਦਾ ਹੈ (ਮਨ ਦੇ) ਕਲੇਸ਼ ਮਿਟ ਜਾਂਦੇ ਹਨ ਅਤੇ ਸੁਖੀ ਹੋਕੇ ਰਹੀਦਾ ਹੈ॥੧॥ |
| ਸੋ ਸੁਖਦਾਤਾ ਜਿ ਨਾਮੁ ਜਪਾਵੈ ॥ ਕਰਿ ਕਿਰਪਾ ਤਿਸੁ ਸੰਗਿ ਮਿਲਾਵੈ ॥ ੧ ॥ ਰਹਾਉ ॥ | (ਪ੍ਰਸ਼ਨ : ਉਹ ਸਤਿਗੁਰੂ ਕੀਕੂੰ ਮਿਲਦਾ ਹੈ? ਉੱਤਰ) ਜੇ ਉਹ ਸੁਖਦਾਤਾ (ਵਾਹਿਗੁਰੂ ਕਿਸੇ ਨੂੰ) ਨਾਮ ਜਪਾਉਣਾ ਚਾਹੇ ਤਾਂ ਕਿਰਪਾ ਕਰਕੇ ਉਸ (ਦਾਤੇ ਸਤਿਗੁਰੂ) ਨਾਲ ਮਿਲਾ ਦੇਂਦਾ ਹੈ॥੧॥ਰਹਾਉ॥ |
| ਜਿਸੁ ਹੋਇ ਦਇਆਲੁ ਤਿਸੁ ਆਪਿ ਮਿਲਾਵੈ ॥ ਸਰਬ ਨਿਧਾਨ ਗੁਰੂ ਤੇ ਪਾਵੈ॥ ਆਪੁ ਤਿਆਗਿ ਮਿਟੈ ਆਵਣ ਜਾਣਾ ॥ ਸਾਧ ਕੈ ਸੰਗਿ ਪਾਰਬ੍ਰਹਮੁ ਪਛਾਣਾ ॥੨॥ | (ਹਾਂ) ਜਿਸ ਉਤੇ (ਆਪ ਵਾਹਿਗੁਰੂ) ਦਿਆਲ ਹੋ ਜਾਂਦਾ ਹੈ ਉਸਨੂੰ (ਗੁਰੂ) ਆਪ ਮਿਲਾ ਦੇਂਦਾ ਹੈ, (ਤਦ ਸਿਖ) ਸਾਰੇ ਖਜ਼ਾਨੇ ਗੁਰੂ ਤੋਂ ਪ੍ਰਾਪਤ ਕਰ ਲੈਂਦਾ ਹੈ। (ਉਸਦਾ) ਆਪਾ ਭਾਵ ਤਿਆਗ ਹੋ ਜਾਣ ਕਰਕੇ ਜਨਮ ਮਰਨ ਮਿਟ ਜਾਂਦਾ ਹੈ, (ਕਿਉਂਕਿ ਉਸ) ਸਾਧ (ਗੁਰੂ) ਦੀ ਸੰਗਤ ਦੁਆਰਾ (ਮੁਕਤੀ ਦਾਤਾ) ਪਾਰਬ੍ਰਹਮ (ਹੀ) ਪਛਾਣਿਆ ਜਾਂਦਾ ਹੈ॥੨॥ |
| ਜਨ ਊਪਰਿ ਪ੍ਰਭ ਭਏ ਦਇਆਲ ॥ ਜਨ ਕੀ ਟੇਕ ਏਕ ਗੋਪਾਲ ॥ ਏਕਾ ਲਿਵ ਏਕੋ ਮਨਿ ਭਾਉ ॥ ਸਰਬ ਨਿਧਾਨ ਜਨ ਕੈ ਹਰਿ ਨਾਉ ॥੩॥ | ਦਾਸ ਉਤੇ ਪ੍ਰਭੂ ਜੀ (ਆਪ) ਦਿਆਲੂ ਹੋਏ ਹਨ, (ਹੁਣ) ਦਾਸ ਦੀ ਟੇਕ (ਆਸਰਾ ਉਹੋ) ਇਕੋ ਗੋਪਾਲ ਜੀ ਹਨ, (ਉਸ) ਇਕੋ ਵਿਚ ਲਿਵ ਲਗ ਰਹੀ ਹੈ (ਉਸ) ਇਕੋ ਦਾ ਮਨ ਵਿਚ ਪ੍ਰੇਮ ਹੈ। (ਗੱਲ ਕੀ) ਦਾਸ ਦੇ ਪਾਸ (ਹੁਣ) ਹਰੀ ਦਾ ਨਾਮ ਹੀ ਸਰਬ ਖ਼ਜਾਨਿਆਂ (ਦੀ ਥਾਵੇਂ) ਹੈ॥੩॥ |
| ਪਾਰਬ੍ਰਹਮ ਸਿਉ ਲਾਗੀ ਪ੍ਰੀਤਿ ॥ ਨਿਰਮਲ ਕਰਣੀ ਸਾਚੀ ਰੀਤਿ ॥ ਗੁਰਿ ਪੂਰੈ ਮੇਟਿਆ ਅੰਧਿਆਰਾ ॥ ਨਾਨਕ ਕਾ ਪ੍ਰਭੁ ਅਪਰ ਅਪਾਰਾ ॥ ੪ ॥ ੨੪ ॥ ੯੩ ॥ | (ਪ੍ਰਸ਼ਨ: ਇਹ ਤਾਂ ਆਪ ਨਾਮ ਤੋਂ ਜੋ ਅੰਤਰਮੁਖ ਸੁਖ ਹੋਏ ਓਹ ਦੱਸ ਰਹੇ ਹੋ, ਬਾਹਰ ਵਰਤਾਰੇ ਵਿਚ ਬੀ ਕੋਈ ਅਸਰ ਪਿਆ? ਉੱਤਰ :) ਜਦ (ਅੰਦਰ) ਪਾਰਬ੍ਰਹਮ ਨਾਲ ਪ੍ਰੀਤ ਲੱਗ ਗਈ ਤਦ ਸਾਰੀ ਕਰਣੀ ਨਿਰਮਲ ਹੋ ਗਈ (ਤੇ ਜੀਵਨ ਬਸਰ ਕਰਨ ਦੀ) ਰੀਤਿ (ਡੌਲ) ਸੱਚੀ ਹੋ ਗਈ। (ਜਦ) ਪੂਰੇ ਗੁਰੂ ਨੇ (ਅਗਜਾਨ ਦਾ) ਹਨੇਰਾ ਹੀ ਮੇਟ ਦਿਤਾ ਤਦ ਨਾਨਕ ਦਾ ਅਪਰ ਅਪਾਰ ਪ੍ਰਭੂ (ਹੀ ਸਾਰੇ ਦਿਖਾਈ ਦੇਂਦਾ ਹੈ। ਫਿਰ ਜੀਵਨ ਸੱਚ ਦੇ ਆਧਾਰ ਉਤੇ ਤੇ ਕਰਮ ਸਾਰੇ ਪਵਿਤ੍ਰਤਾ ਵਾਲੇ ਹੋ ਜਾਂਦੇ ਹਨ)॥੪॥੨੪॥੯੩॥ |

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੯੪]

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਜਿਸੁ ਮਨਿ ਵਸੈ ਤਰੈ ਜਨੁ ਸੋਇ ॥ | ਜਿਸਦੇ ਮਨ ਵਿਚ (ਹਰੀ ਦਾ ਨਾਮ) ਵੱਸ ਜਾਏਗਾ ਉਹ ਪੁਰਖ (ਭਵ ਸਾਗਰ ਤੋਂ) ਤਰ ਜਾਏਗਾ। (ਪਰ ਨਾਮ ਉਸਨੂੰ) |

| | |
|---|---|
| ਜਾ ਕੈ ਕਰਮਿ ਪਰਾਪਤਿ ਹੋਇ ॥ ਦੂਖੁ ਰੋਗੁ ਕਛੁ ਭਉ ਨ ਬਿਆਪੈ ॥ ਅੰਮ੍ਰਿਤ ਨਾਮੁ ਰਿਦੈ ਹਰਿ ਜਾਪੈ ॥ ੧ ॥ | ਪ੍ਰਾਪਤ ਹੋਵੇਗਾ। ਜਿਸਦੇ ਕਰਮਾਂ ਵਿਚ (ਪ੍ਰਾਪਤ ਹੋਣਾ) ਹੋਵੇਗਾ। (ਜਿਸਨੂੰ ਪ੍ਰਾਪਤ ਹੋ ਜਾਂਦਾ ਹੈ ਉਸਨੂੰ) ਦੁਖ ਰੋਗ ਭਉ ਕੁਛ ਨਹੀਂ ਵਾਪਰਦਾ, (ਪਰ ਅੰਦਰ ਨਾਮ ਤਾਂ ਵਸਦਾ ਹੈ ਜੇ) ਹਰੀ ਦੇ ਅੰਮ੍ਰਿਤ ਨਾਮ ਨੂੰ ਹਿਰਦੇ ਵਿਚ ਜਪਦਾ ਰਹੇ ਤਾਂ॥੧॥ |
| ਪਾਰਬ੍ਰਹਮ ਪਰਮੇਸੁਰੁ ਧਿਆਈਐ ॥ ਗੁਰ ਪੂਰੇ ਤੇ ਇਹ ਮਤਿ ਪਾਈਐ ॥ ੧ ॥ ਰਹਾਉ ॥ | (ਤਾਂਤੇ ਭਾਈ!) ਪੂਰੇ ਗੁਰੂ ਤੋਂ ਇਹ ਮਤਿ ਪ੍ਰਾਪਤ ਕਰੀਏ ਕਿ (ਜਿਵੇਂ ਸਦਾ) ਪਾਰਬ੍ਰਹਮ ਪਰਮੇਸੁਰ ਨੂੰ ਧਿਆਉਂਦੇ ਰਹੀਏ ॥੧॥ਰਹਾਉ॥ |
| ਕਰਣ ਕਰਾਵਨਹਾਰ ਦਇਆਲ ॥ ਜੀਅ ਜੰਤ ਸਗਲੇ ਪ੍ਰਤਿਪਾਲ ॥ ਅਗਮ ਅਗੋਚਰ ਸਦਾ ਬੇਅੰਤਾ ॥ ਸਿਮਰਿ ਮਨਾ ਪੂਰੇ ਗੁਰ ਮੰਤਾ ॥ ੨ ॥ | (ਉਹੀ) ਦਿਆਲੂ (ਪਰਮੇਸੁਰ ਹੀ ਸਭ ਕੁਛ) ਕਰਨ ਵਾਲਾ ਤੇ ਕਰਾਉਣ ਵਾਲਾ ਹੈ। ਸਾਰੇ ਜੀਆ ਜੰਤ ਦੀ (ਉਹੀ) ਪ੍ਰਤਿਪਾਲਾ ਕਰਨ ਵਾਲਾ ਹੈ। (ਚਾਹੇ ਉਹ ਮਨ ਦੀ) ਪਹੁੰਚ ਤੋਂ ਪਰੇ ਹੈ ਇੰਦ੍ਰਿਆਂ ਦੁਆਰਾ ਵਿਸ਼ੇ ਹੋਣ ਤੋਂ ਅਵਿਸ਼ੇ ਹੈ, ਸਦਾ ਹੈ (ਤੇ ਅੰਤ ਲਏ ਜਾਣ ਤੋਂ) ਬੇਅੰਤ ਹੈ, (ਪਰ) ਹੇ ਮਨ! ਪੂਰੇ ਗੁਰੂ ਦੇ ਮੰਤ੍ਰ ਦੁਆਰਾ (ਉਸ ਨੂੰ) ਸਿਮਰਦਾ ਰਹੁ॥੨॥ |
| ਜਾ ਕੀ ਸੇਵਾ ਸਰਬ ਨਿਧਾਨੁ ॥ ਪ੍ਰਭ ਕੀ ਪੂਜਾ ਪਾਈਐ ਮਾਨੁ ॥ ਜਾ ਕੀ ਟਹਲ ਨ ਬਿਰਥੀ ਜਾਇ ॥ ਸਦਾ ਸਦਾ ਹਰਿ ਕੇ ਗੁਣ ਗਾਇ ॥੩॥ | (ਕਿਉਂਕਿ) ਉਸ ਦੀ ਸੇਵਾ ਕਰਕੇ ਸਾਰੇ ਖ਼ਜ਼ਾਨਿਆਂ ਨੂੰ (ਪਾਈਦਾ ਹੈ, ਹਾਂ ਉਸ) ਪ੍ਰਭੂ ਦੀ ਪੂਜਾ (ਕਰਨੇ) ਨਾਲ ਮਾਨ ਪਾਈਦਾ ਹੈ। ਉਸ ਦੀ ਟਹਿਲ ਨਿਸਫਲ ਨਹੀਂ ਜਾਂਦੀ, ਇਸ ਲਈ ਸਦਾ ਸਦਾ (ਉਸ) ਹਰੀ ਦੇ ਗੁਣ ਗਾਇਣ ਕਰ॥੩॥ |
| ਕਰਿ ਕਿਰਪਾ ਪ੍ਰਭ ਅੰਤਰਜਾਮੀ ॥ ਸੁਖ ਨਿਧਾਨ ਹਰਿ ਅਲਖ ਸੁਆਮੀ ॥ ਜੀਅ ਜੰਤ ਤੇਰੀ ਸਰਣਾਈ ॥ ਨਾਨਕ ਨਾਮੁ ਮਿਲੈ ਵਡਿਆਈ ॥ ੪ ॥ ੨੫ ॥ ੯੪ ॥ | ਹੇ ਅੰਤਰਜਾਮੀ ਪ੍ਰਭੂ! ਕਿਰਪਾ ਕਰ, ਹੇ ਸੁਖਾਂ ਦੇ ਖ਼ਜ਼ਾਨੇ ਹਰੀ ਹੇ ਨਾ ਲਖੇ ਜਾਣ ਵਾਲੇ ਮਾਲਕ! ਜੀਅ ਜੰਤ (ਸਭ) ਤੇਰੀ ਸ਼ਰਨ ਵਿਚ ਹੈ, (ਸਭਨਾਂ ਨੂੰ ਇਹ) ਵਡਿਆਈ ਮਿਲੇ (ਕਿ) ਨਾਮ (ਪ੍ਰਾਪਤ ਹੋਵੇ, ਫੁਰਮਾਉਂਦੇ ਹਨ ਗੁਰੂ) ਨਾਨਕ ਦੇਵ ਜੀ ॥੪॥੨੫॥੯੪॥ |

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੯੫]

**ਪ੍ਰਾਕ੍ਰਥਨ**- ਅਗਲੇ ਸ਼ਬਦ ਵਿਚ ਹਰੀ ਨਾਮ ਦੇ ਸਿਮਰਣ ਦੇ ਗੁਣ ਦੱਸੇ ਹਨ:-

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਜੀਅ ਜੁਗਤਿ ਜਾ ਕੈ ਹੈ ਹਾਥ ॥ ਸੋ ਸਿਮਰਹੁ ਅਨਾਥ ਕੋ ਨਾਥੁ ॥ ਪ੍ਰਭ ਚਿਤਿ ਆਏ ਸਭੁ ਦੁਖੁ ਜਾਇ ॥ ਭੈ ਸਭ ਬਿਨਸਹਿ ਹਰਿ ਕੈ ਨਾਇ ॥੧॥ | (ਸਾਰੇ ਜੀਵ ਅਤੇ) ਜੀਵਾਂ ਦੀ ਜੁਗਤਿ ਜਿਸਦੇ ਹੱਥ ਹੈ, ਉਸ ਅਨਾਥਾਂ ਦੇ ਨਾਥ ਨੂੰ ਸਿਮਰੋ। (ਉਸ) ਪ੍ਰਭੂ ਦੇ ਚਿਤ ਆਇਆਂ ਸਾਰਾ ਦੁਖ ਦੂਰ ਹੋ ਜਾਂਦਾ ਹੈ, (ਤੇ ਉਸ) ਹਰੀ ਦੇ ਨਾਮ ਨੂੰ (ਸਿਮਰਣ ਕਰਨ) ਨਾਲ ਸਾਰੇ ਭੈ ਨਾਸ਼ ਹੋ ਜਾਂਦੇ ਹਨ॥੧॥ |

| | |
|---|---|
| ਬਿਨੁ ਹਰਿ ਭਉ ਕਾਹੇ ਕਾ ਮਾਨਹਿ ॥ ਹਰਿ ਬਿਸਰਤ ਕਾਹੇ ਸੁਖੁ ਜਾਨਹਿ ॥ ੧ ॥ ਰਹਾਉ ॥ | (ਹੇ ਮਾਨੁਖ!) ਬਿਨਾ ਪਰਮੇਸੁਰ ਦੇ ਹੋਰ ਕਿਸੇ ਦਾ ਡਰ ਕਿਉਂ ਮੰਨਦਾ ਹੈਂ? (ਅਤੇ) ਹਰੀ ਨੂੰ ਵਿਸਰ ਗਿਆਂ ਕਿਸ ਗੱਲ ਵਿਚ ਤੂੰ ਸੁਖ ਸਮਝਦਾ ਹੈਂ?*॥੧॥ਰਹਾਉ॥ |
| ਜਿਨਿ ਧਾਰੇ ਬਹੁ ਧਰਣਿ ਅਗਾਸ ॥ ਜਾ ਕੀ ਜੋਤਿ ਜੀਅ ਪਰਗਾਸ ॥ ਜਾ ਕੀ ਬਖਸ ਨ ਮੇਟੈ ਕੋਇ ॥ ਸਿਮਰਿ ਸਿਮਰਿ ਪ੍ਰਭੁ ਨਿਰਭਉ ਹੋਇ ॥ ੨ ॥ | (ਤੇਰੀ ਇਸ ਧਰਤੀ ਵਰਗੀਆਂ) ਬਹੁਤ ਧਰਤੀਆਂ ਤੇ ਆਕਾਸ਼ ਜਿਸ ਨੇ ਕਾਇਮ ਰਖੇ ਹੋਏ ਹਨ, ਜਿਸ ਦੀ ਜੋਤਿ (ਸਾਰੇ) ਜੀਵਾ ਨੂੰ ਪ੍ਰਕਾਸ਼ (ਦੇ) ਰਹੀ ਹੈ, ਜਿਸ ਦੀ ਬਖਸ਼ਿਸ਼ ਨੂੰ ਕੋਈ ਮੇਟ ਨਹੀਂ ਸਕਦਾ, ਉਸ ਨਿਰਭਉ ਪ੍ਰਭੂ ਨੂੰ ਸਿਮਰ, ਸਿਮਰ⁜ (ਭਾਵ ਬਾਰੰਬਾਰ ਸਿਮਰ)॥੨॥ |
| ਆਠ ਪਹਰ ਸਿਮਰਹੁ ਪ੍ਰਭ ਨਾਮੁ ॥ ਅਨਿਕ ਤੀਰਥ ਮਜਨੁ ਇਸਨਾਨੁ ॥ ਪਾਰਬ੍ਰਹਮ ਕੀ ਸਰਣੀ ਪਾਹਿ ॥ ਕੋਟਿ ਕਲੰਕ ਖਿਨ ਮਹਿ ਮਿਟਿ ਜਾਹਿ ॥ ੩ ॥ | (ਹਾਂ) ਅੱਠੇ ਪਹਿਰ (ਉਸ) ਪ੍ਰਭੂ ਦਾ ਨਾਮ ਸਿਮਰੋ, (ਇਹੋ) ਅਨੇਕਾਂ ਤੀਰਥਾਂ ਉਤੇ (ਸਾਧਾਰਣ) ਇਸ਼ਨਾਨ (ਅਤੇ ਪੁਰਬ ਉਤੇ ਕੀਤੇ) ਮਜਨ (ਦੇ ਮੰਨੇ ਫਲਾਂ ਦਾ ਦਾਤਾ ਹੈ। ਭਾਵ ਨਾਮ ਹੀ ਉਨ੍ਹਾਂ ਫਲਾਂ ਦਾ ਦਾਤਾ ਹੈ ਜੋ ਤੀਰਥ ਇਸ਼ਨਾਨਾਂ ਦੇ ਕਹੇ ਹਨ। ਜੇ ਤੂੰ) ਪਾਰਬ੍ਰਹਮ ਦੀ ਸ਼ਰਣੀ ਪੈ ਜਾਵੇਂ (ਤਾਂ ਤੇਰੇ) ਕ੍ਰੋੜਾਂ ਪਾਪ ਪਲ ਵਿਚ ਦੂਰ ਹੋ ਜਾਣ॥੩॥ |
| ਬੇਮੁਹਤਾਜੁ ਪੂਰਾ ਪਾਤਿਸਾਹੁ ॥ ਪ੍ਰਭ ਸੇਵਕ ਸਾਚਾ ਵੇਸਾਹੁ ॥ ਗੁਰਿ ਪੂਰੈ ਰਾਖੇ ਦੇ ਹਾਥ ॥ ਨਾਨਕ ਪਾਰਬ੍ਰਹਮ ਸਮਰਾਥ ॥ ੪ ॥ ੨੯ ॥ ੯੫ ॥ | (ਓਹ ਪ੍ਰਭੂ) ਕਿਸੇ ਦਾ ਮੁਥਾਜ ਨਹੀਂ ਤੇ ਪੂਰਾ ਪਾਤਸ਼ਾਹ ਹੈ। (ਉਸ) ਪ੍ਰਭੂ ਦਾ ਸੇਵਕਾਂ ਨੂੰ ਸੱਚਾ ਭਰੋਸਾ ਹੈ। (ਹਾਂ) ਪਾਰਬ੍ਰਹਮ ਜੀ (ਐਸੇ) ਸਮਰਥ ਹੈਨ ਕਿ ਪੂਰੇ ਗੁਰੂ ਦੇ (ਸਰੂਪ) ਵਿਚ ਹੋਕੇ ਸਭ ਆਧਿ ਬਿਆਧਿ ਉਪਾਧਿ ਤੋਂ) ਹੱਥ ਦੇ ਕੇ ਰੱਖ ਲੈਂਦੇ ਹਨ॥੪॥੨੯॥੯੫॥ |

**ਨਿਰੁਕ੍ਤ-** 'ਮਜਨੁ' ਤੇ 'ਇਸਨਾਨੁ' ਦਾ ਦਾਨੇ ਇਉਂ ਫਰਕ ਕਰਦੇ ਹਨ:-

ਇਸਨਾਨੁ ਤੀਰਥਾਂ ਦੇ ਕਿਸੇ ਸਮੇਂ ਨ੍ਹਾਉਣ ਨੂੰ ਕਹਿੰਦੇ ਹਨ, ਪਰ 'ਮਜਨੁ' ਪੁਰਬੀ ਦੇ ਸਮੇਂ ਤੇ ਕੀਤੇ ਇਸ਼ਨਾਨ ਨੂੰ ਆਖਦੇ ਹਨ।

ਸਮਰਾਥ- ਸਮਰਥ। ਪਾਦ ਪੂਰਣਤਾ ਲਈ ਕੰਨਾ ਵਧਾਇਆ ਹੈ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੯੬]

**ਪ੍ਰਾਕ੍ਥਨ-** ਨਾਮ ਸਿਮਰਣ ਦੇ ਗੁਣ ਚਲ ਰਹੇ ਹਨ:-

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਗੁਰ ਪਰਸਾਦਿ ਨਾਮਿ ਮਨੁ ਲਾਗਾ ॥ ਜਨਮ ਜਨਮ ਕਾ ਸੋਇਆ ਜਾਗਾ ॥ ਅੰਮ੍ਰਿਤ ਗੁਣ ਉਚਰੈ ਪ੍ਰਭ ਬਾਣੀ ॥ ਪੂਰੇ ਗੁਰ ਕੀ ਸੁਮਤਿ ਪਰਾਣੀ ॥ ੧ ॥ | ਗੁਰੂ ਦੀ ਕ੍ਰਿਪਾ ਦੁਆਰਾ ਨਾਮ ਵਿਚ ਮਨ ਲਗ ਗਿਆ ਹੈ, (ਇਹ ਨਾਮ ਦੇ ਪ੍ਰਤਾਪ) ਜਨਮ ਜਨਮ ਦਾ ਸੁੱਤਾ ਜਾਗ ਪਿਆ ਹੈ, (ਹੁਣ ਇਹ ਬਾਣੀ ਦੁਆਰਾ ਪ੍ਰਭੂ ਦੇ ਅੰਮ੍ਰਿਤ ਗੁਣ ਉਚਾਰਦਾ ਹੈ, (ਇਹ ਗਲ) ਪੂਰੇ ਗੁਰੂ ਦੀ ਸ਼ੁਭ ਮਤਿ ਨਾਲ ਪ੍ਰਾਪਤ ਹੋਈ ਹੈ।*॥੧॥ |

* ਅਥਵਾ-ਕਿਉਂ ਸੁਖ ਮੰਨਦਾ ਹੈ?

⁜ ਅਥਵਾ ਉਸ ਪ੍ਰਭੂ ਨੂੰ ਸਿਮਰ ਸਿਮਰ ਕੇ (ਤੂੰ ਭੀ) ਨਿਰਭਉ ਹੋਹੁ।

* ਅਥਵਾ, ਪਛਾਣੀ ਹੈ, ਸਮਝੀ ਹੈ।

| | |
|---|---|
| ਪ੍ਰਭ ਸਿਮਰਤ ਕੁਸਲ ਸਭਿ ਪਾਏ ॥ ਘਰਿ ਬਾਹਰਿ ਸੁਖ ਸਹਜ ਸਬਾਏ ॥ ੧ ॥ ਰਹਾਉ ॥ | ਪ੍ਰਭੂ ਸਿਮਰਦਿਆਂ ਸਭ ਸੁਖ ਪਾਏ ਹਨ, ਘਰ ਬੀ ਤੇ ਬਾਹਰ ਬੀ (ਯਾ ਅੰਦਰ ਬਾਹਰ) ਸਾਰੇ ਸੁਖ (ਜੋ) ਸਹਜ (ਰੰਗ ਦੇ ਹਨ, ਪ੍ਰਾਪਤ ਹਨ)॥੧॥ਰਹਾਉ॥ |
| ਸੋਈ ਪਛਾਤਾ ਜਿਨਹਿ ਉਪਾਇਆ ॥ ਕਰਿ ਕਿਰਪਾ ਪ੍ਰਭਿ ਆਪਿ ਮਿਲਾਇਆ॥ ਬਾਹ ਪਕਰਿ ਲੀਨੋ ਕਰਿ ਅਪਨਾ ॥ ਹਰਿ ਹਰਿ ਕਥਾ ਸਦਾ ਜਪੁ ਜਪਨਾ॥੨॥ | ਜਿਸ ਨੇ ਪੈਦਾ ਕੀਤਾ ਸੀ ਉਸ ਨੂੰ ਪਛਾਣ ਲਿਆ ਹੈ, (ਆਪੇ ਨਹੀਂ ਉਸੇ) ਪ੍ਰਭੂ ਨੇ ਕਿਰਪਾ ਕਰਕੇ ਆਪੇ (ਆਪ ਦੇ ਨਾਲ) ਮਿਲਾ ਲਿਆ ਹੈ। ਬਾਹੋਂ ਫੜਕੇ ਪ੍ਰਭੂ ਨੇ ਆਪਣਾ ਕਰ ਲਿਆ ਹੈ। (ਪ੍ਰਸ਼ਨ:ਹੁਣ ਫੇਰ ਆਪ ਜੀ ਲਈ ਕੋਈ ਕਰਨੀ ਕਰਤੱਤ ਬਾਕੀ ਨਹੀਂ? ਉੱਤਰ:) (ਅਸੀਂ ਹੁਣ ਬੀ) ਹਰੀ ਹਰਿ ਦੀ ਕਥਾ ਤੇ ਸਦਾ (ਉਸ ਦੇ ਨਾਮ ਦਾ) ਜਪ ਕਰਦੇ ਹਾ॥੨॥ |
| ਮੰਤ੍ਰੁ ਤੰਤ੍ਰੁ ਅਉਖਧੁ ਪੁਨਹਚਾਰੁ ॥ ਹਰਿ ਹਰਿ ਨਾਮੁ ਜੀਅ ਪ੍ਰਾਨ ਅਧਾਰੁ ॥ ਸਾਚਾ ਧਨੁ ਪਾਇਓ ਹਰਿ ਰੰਗਿ ॥ ਦੁਤਰੁ ਤਰੇ ਸਾਧ ਕੈ ਸੰਗਿ ॥ ੩ ॥ | (ਪ੍ਰਸ਼ਨ: ਕੁਛ ਹੋਰ ਬੀ ਉਪਚਾਰ ਕਰਦੇ ਹੋ? ਉੱਤਰ:) ਤੰਤ੍ਰ, ਮੰਤ੍ਰ, ਔਖਧੀ, (ਅਤੇ ਇਨ੍ਹਾ ਦਾ) ਪ੍ਰਾਯਸਚਿਤ ਕਰਨ (ਸਭ ਦੀ ਥਾਵੇਂ) ਹਰੀ ਹਰਿ ਦੇ ਨਾਮ ਨੂੰ (ਧਾਰਨ ਕੀਤਾ ਹੈ, ਇਹੋ ਹੀ ਹੁਣ) ਜੀਅ ਤੇ ਪ੍ਰਾਣਾਂ ਦਾ ਆਸਰਾ ਹੈ। (ਇਹ) ਹਰੀ (ਰੂਪ ਯਾ ਹਰੀ ਨਾਮ ਰੂਪ) ਸੱਚਾ ਧਨ ਅਸਾਂ ਪ੍ਰੇਮ ਦੁਆਰਾ ਪਾਇਆ ਹੈ। (ਭਵ ਸਾਗਰ ਜੋ) ਤਰਨਾ ਔਖਾ ਹੈ ਤਰ ਲਿਆ ਹੈ ਸਾਧੂ ਦੇ ਸੰਗ ਵਿਚ। |
| ਸੁਖਿ ਬੈਸਹੁ ਸੰਤ ਸਜਨ ਪਰਵਾਰੁ ॥ ਹਰਿ ਧਨੁ ਖਟਿਓ ਜਾ ਕਾ ਨਾਹਿ ਸੁਮਾਰੁ॥ ਜਿਸਹਿ ਪਰਾਪਤਿ ਤਿਸੁ ਗੁਰੁ ਦੇਇ ॥ ਨਾਨਕ ਬਿਰਥਾ ਕੋਇ ਨ ਹੋਇ ॥ ੪ ॥ ੨੭ ॥ ੯੬ ॥ | ਹੇ ਸੰਤੋ! ਸਜਣੋ ਤੇ ਪਰਵਾਰ (ਦੇ ਲੋਕੋ!) ਤੁਸੀਂ ਸੁਖੀ ਹੋ ਬੈਠੋ (ਕਿ ਮੈਂ ਉਹ) ਹਰੀ ਧਨ ਖੱਟਿਆ ਹੈ ਜਿਸ ਦਾ ਸ਼ੁਮਾਰ ਨਹੀ ਹੈ। (ਇਹ ਧਨ) ਜਿਸ ਨੂੰ ਗੁਰੂ ਦੇਂਦਾ ਹੈ ਉਸ ਨੂੰ ਪ੍ਰਾਪਤ ਹੋ ਜਾਂਦਾ ਹੈ। (ਗੁਰੂ ਦੁਆਰਿਓਂ) ਖਾਲੀ ਕੋਈ ਨਹੀਂ ਆਉਂਦਾ ਹੈ ਹੇ ਨਾਨਕ!॥੪॥੨੭॥੯੬॥ |

**ਨਿਰੁਕ੍ਤ-** ਪਰਾਣੀ- (ਸੰਸ:, ਪ੍ਰਾਪਣੰ=ਪ੍ਰਾਪਤਿ) ਪ੍ਰਾਪਤ, ਮਿਲਿਆ।

ਮੰਤ੍ਰ- (ਸੰਸ:, ਮੰਤ੍ਰ:) ਵੇਦ ਦੇ ਸਲੋਕ, ਦੇਵ ਆਵਾਹਨ ਦੇ ਪਵਿਤ੍ਰ ਵਾਕ, ਕਾਰਯ ਸਿਧੀ ਲਈ ਜਪਣ ਯੋਗ ਬਿਦ। (ਅ) ਗੁਪਤ ਸਲਾਹ ਮਸ਼ਵਰਾ।

ਤੰਤ੍ਰ- (ਸੰਸ:, ਤੰਤ੍ਰ) ਦੈਵੀ ਸ਼ਕਤੀਆਂ ਪ੍ਰਾਪਤ ਕਰਨ ਹਿਤ ਦੇਵ ਪੂਜਾ। (ਅ) ਜਾਦੂ ਟੂਣੇ।

ਅਉਖਧੁ- ਦਵਾਈ। ਯੋਗ ਦਰਸ਼ਨ ਵਿਚ ਔਖਧੀ ਨੂੰ ਬੀ ਸਿਧੀ ਮੰਨਿਆ ਹੈ।

ਪੁਨਹਚਾਰ- (ਸੰਸ:, ਪੁਰਸ਼੍ਚਰਣ) ਓਹ ਕਰਮ ਜੋ ਕੀਤੇ ਪਾਪਾਂ ਦੀ ਨਵਿਰਤੀ ਲਈ ਕੀਤੇ ਜਾਣ ਪ੍ਰਾਸਚਿਤ ਕਰਮ। (ਅ) ਕਿਸੇ ਕਾਰਯ ਸਿੱਧੀ ਲਈ ਯੋਗ ਉਪਾਇ ਯਾ ਅਨੁਸ਼ਠਾਨ।

(ੲ) ਕਿਸੇ ਕਾਰਜ ਦੀ ਸਿਧੀ ਲਈ ਨਿਯਮ ਪੂਰਬਕ ਲੱਗਣਾ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੯੭]

**ਪ੍ਰਾਕ੍ਥਨ-** ਜਾਪਦਾ ਹੈ ਕਿ ਅਗਲੇ ਸ਼ਬਦ ਵਿਚ ਕਿਸੇ ਲਿਖਾਰੀ ਪ੍ਰਤੀ ਸੁਮਤਿ ਦਿੱਤੀ ਹੈ, ਜਿਸ ਨੇ ਅਪਣੇ ਕਲਯਾਣ ਨਮਿਤ ਪ੍ਰਾਰਥਨਾ ਕੀਤੀ ਹੈ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਹਸਤ ਪੁਨੀਤ ਹੋਹਿ ਤਤਕਾਲ ॥ ਬਿਨਸਿ ਜਾਹਿ ਮਾਇਆ ਜੰਜਾਲ ॥ ਰਸਨਾ ਰਮਹੁ ਰਾਮ ਗੁਣ ਨੀਤ ॥ ਸੁਖੁ ਪਾਵਹੁ ਮੇਰੇ ਭਾਈ ਮੀਤ ॥ ੧ ॥ ਲਿਖੁ ਲੇਖਣਿ ਕਾਗਦਿ ਮਸਵਾਣੀ ॥ ਰਾਮ ਨਾਮ ਹਰਿ ਅੰਮ੍ਰਿਤ ਬਾਣੀ ॥ ੧ ॥ ਰਹਾਉ ॥ | (ਅਰਥ ਰਹਾਉ ਤੋਂ ਟੁਰੇਗਾ) (ਪ੍ਰਾਰਥਨਾ : ਹੇ ਗੁਰੂ ਜੀ! ਮੈਂ ਲਿਖਾਰੀ ਹਾਂ, ਪਤਾ ਨਹੀਂ ਕੀ ਕੀ ਕੁਛ ਲਿਖਣਾ ਪੈਂਦਾ ਹੈ। ਵਿਕਾਰ ਦੂਰ ਨਹੀਂ ਹੁੰਦੇ। ਕਿਵੇਂ ਮੇਰੀ ਕਲਜਾਣ ਹੋਵੇ? ਉੱਤਰ-)(ਹੇ ਲਿਖਾਰੀ!) ਲਿੱਖਣ (ਹੱਥ ਵਿਚ ਲੈਕੇ) ਦੁਆਤ ਵਿਚੋਂ (ਡਬੂ ਲੈ ਕੇ) ਕਾਗਜ਼ ਉਤੇ ਰਾਮ ਦਾ ਨਾਮ ਲਿਖ, (ਇਹੀ) ਹਰੀ ਦੀ ਅੰਮ੍ਰਿਤ ਬਾਣੀ ਹੈ॥੧॥ਰਹਾਉ॥ (ਤੇਰੇ) ਹੱਥ ਉਸ ਵੇਲੇ ਪਵਿਤ੍ਰ ਹੋ ਜਾਣਗੇ, ਤੇ ਮਾਇਆ ਦੇ ਜੰਜਾਲ ਨਾਸ਼ ਹੋ ਜਾਣਗੇ। (ਹਾਂ), ਰਾਮ ਦੇ ਗੁਣ ਰਸਨਾ ਨਾਲ ਨਿੱਤ ਉਚਾਰੋ। (ਇਹ ਕਹਿੰਦੇ ਬਾਕੀ ਸੰਗਤ ਵਲ ਤੱਕੇ ਤੇ ਬੋਲੇ) (ਹਾਂ, ਰਸਨਾ ਨਾਲ ਰਾਮ ਦੇ ਗੁਣ ਗਾਵੋ, ਤਾਂ) ਹੇ ਮੇਰੇ ਭਾਈਓ! ਹੇ ਮੇਰੇ ਮ੍ਰਿਤੋਂ! (ਤੁਸੀਂ ਸਾਰੇ) ਸੁਖ ਪਾਵੋਗੇ॥੧॥ (ਫਿਰ ਲਿਖਾਰੀ ਵਲ ਤੱਕੇ ਤੇ ਬੋਲੇ:) |
| ਇਹ ਕਾਰਜਿ ਤੇਰੇ ਜਾਹਿ ਬਿਕਾਰ ॥ ਸਿਮਰਤ ਰਾਮ ਨਾਹੀ ਜਮ ਮਾਰ ॥ ਧਰਮ ਰਾਇ ਕੇ ਦੂਤ ਨ ਜੋਹੈ ॥ ਮਾਇਆ ਮਗਨ ਨ ਕਛੂਐ ਮੋਹੈ ॥ ੨ ॥ | ਇਸ ਕੰਮ ਕਰਨੇ ਨਾਲ ਤੇਰੇ ਵਿਕਾਰ ਦੂਰ ਹੋ ਜਾਣਗੇ। (ਹਾਂ) ਰਾਮ ਨੂੰ ਸਿਮਰਦਿਆਂ ਜਮ ਦੀ ਮਾਰ ਬੀ ਨਹੀਂ ਪਵੇਗੀ। ਇਥੋਂ ਤਕ ਕਿ) ਧਰਮਰਾਜ ਦੇ ਦੂਤ (ਤੇਰੀ ਵਲ) ਤੱਕ ਬੀ ਨਹੀਂ ਸਕਣਗੇ। (ਅਤੇ ਜੀਉਂਦੇ ਜੀ) ਮਾਇਆ ਦੀ ਮਸਤੀ (ਤੈਨੂੰ) ਜ਼ਰਾ ਜਿੰਨੀ ਬੀ ਨਹੀਂ ਮੋਹ ਸਕੇਗੀ॥੨॥ |
| ਉਧਰਹਿ ਆਪਿ ਤਰੈ ਸੰਸਾਰੁ ॥ ਰਾਮ ਨਾਮ ਜਪਿ ਏਕੰਕਾਰੁ ॥ ਆਪਿ ਕਮਾਉ ਅਵਰਾ ਉਪਦੇਸ ॥ ਰਾਮ ਨਾਮ ਹਿਰਦੈ ਪਰਵੇਸ ॥ ੩ ॥ | (ਇਸ ਜਤਨ ਨਾਲ ਤੂੰ) ਆਪ ਬੀ ਤਰੇਂਗਾ (ਤੇ ਤੇਰੇ ਨਾਲ) ਸੰਸਾਰ ਬੀ ਤਰੇਗਾ। (ਪਰ ਇਕ ਗੱਲ ਸਮਝ ਲੈ ਕਿ) ਉਸ ਰਾਮ ਦਾ ਨਾਮ ਜਪੀਂ ਜੋ 'ਇਕੋ ਇਕ' ਹੈ। (ਇਸ ਨਾਮ ਦੀ) ਆਪ ਕਮਾਈ ਕਰ (ਫਿਰ) ਹੋਰਨਾਂ ਨੂੰ ਬੀ ਉਪਦੇਸ਼ ਕਰ। (ਅਰਥਾਤ) ਰਾਮ ਦੇ ਨਾਮ ਦਾ ਪਰਵੇਸ (ਆਪਣੇ) ਅੰਦਰ ਬੀ ਕਰ (ਤੇ ਦੂਸਰਿਆਂ ਦੇ ਅੰਦਰ ਬੀ ਕਰਵਾਉ)॥੩॥ |
| ਜਾ ਕੈ ਮਾਥੈ ਏਹੁ ਨਿਧਾਨੁ ॥ ਸੋਈ ਪੁਰਖੁ ਜਪੈ ਭਗਵਾਨੁ ॥ ਆਠ ਪਹਰ ਹਰਿ ਹਰਿ ਗੁਣ ਗਾਉ ॥ ਕਹੁ ਨਾਨਕ ਹਉ ਤਿਸੁ ਬਲਿ ਜਾਉ ॥ ੪ ॥ ੨੮॥੯੭॥ | (ਪਰ ਭਾਈ) ਜਿਸ ਦੇ ਭਾਗਾਂ ਵਿਚ ਇਹ ਨਿਧਾਨ ਹੋਵੇ ਉਹੋ ਪੁਰਖ ਵਾਹਿਗੁਰੂ ਨੂੰ ਸਿਮਰਦਾ ਹੈ। ਕਹਿੰਦੇ ਹਨ (ਗੁਰੂ) ਨਾਨਕ ਦੇਵ ਜੀ, ਮੈਂ ਉਸਤੋਂ ਸਦਕੇ ਜਾਂਦਾ ਹਾਂ ਜੋ ਅੱਠੇ ਪਹਿਰ ਹਰੀ ਹਰਿ ਦੇ ਗੁਣ ਗਾਉਂਦਾ ਹੈ॥੪॥੨੮॥੯੭॥ |

**ਨਿਰੁਕ੍ਤ-** ਹਸਤ- (ਸੰਸ:,ਹਸ੍ਤ:) ਹੱਥ। ਲਿਖਾਰੀ ਪ੍ਰਤੀ ਆਖ ਰਹੇ ਹਨ ਕਿ ਤੇਰੇ ਹੱਥ ਹੀ ਪਵਿਤ੍ਰ ਹੋ ਜਾਣਗੇ ਜੇ ਤੂੰ ਹਰੀ ਹਰਿ ਨਾਮ ਲਿਖੇਗਾ ਤਾਂ।

(ਅ) ਜੇ ਇਸ ਸ਼ਬਦ ਨੂੰ ਆਮ ਉਪਦੇਸ਼ ਸਮਝਿਆ ਜਾਵੇ ਤਾਂ ਹਸਤ ਤੋਂ ਭਾਵ ਹਥਾਂ ਦਾ ਅਮਲ ਅਰਥਾਤ ਕ੍ਰਿਯਾ ਹੈ ਕਿ ਰਾਮ ਨਾਮ ਨਾਲ ਮਾਨੁਖ ਦੀ ਕ੍ਰਿਯਾ ਪਵਿਤ੍ਰ ਹੋ ਜਾਂਦੀ ਹੈ।

ਮਸਵਾਣੀ- (ਮਸ=ਸ਼ਾਹੀ, ਵਾਣੀ=ਵਾਲੀ) ਦਵਾਤ।

ਏਕੰਕਾਰੁ- ਉਹ ਵਾਹਿਗੁਰੂ ਜੋ ਇਕੋ ਇਕ ਹੈ, ਕੇਵਲ ਇਕ ਹੈ। ਇਹ ਇਸ ਵਾਸਤੇ ਕਿਹਾ ਕਿ

'ਰਾਮ' ਪਦ ਕਈਆਂ ਦਾ ਨਾਮ ਹੈ, ਗੁਰੂ ਜੀ ਜਾਪ ਉਸ ਰਾਮ ਦਾ ਦੱਸ ਰਹੇ ਹਨ ਜੋ ਇਕੋ ਇਕ ਹੈ ਜਿਸ ਜੈਸਾ ਦੂਸਰਾ ਨਹੀਂ ਹੈ।

ਕਛੂਐ- ਕੁਛ ਕੁ ਬੀ। ਭਾਵ ਜ਼ਰਾ ਬੀ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੯੮]

## ਰਾਗੁ ਗਉੜੀ ਗੁਆਰੇਰੀ ਮਹਲਾ ੫ ਚਉਪਦੇ ਦੁਪਦੇ

## ੧ੴ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਥਨ-** ਇਸ ਅਗਲੇ ਸ਼ਬਦ ਵਿਚ ਇਕ ਜਗਜਾਸੂ ਗੁਰੂ ਜੀ ਪ੍ਰਤੀ ਅਪਣੀ ਹਾਲਤ ਦੱਸ ਕੇ ਸਾਈਂ ਮਿਲਣੇ ਦਾ ਉਪਾਉ ਪੁੱਛਦਾ ਹੈ। ਰਹਾਉ ਵਿਚ ਪੁੱਛ ਹੈ, ਅੰਕ ੪ ਵਿਚ ਗੁਰੂ ਜੀ ਦਾ ਉੱਤਰ ਹੈ, ਤੇ ਬਾਕੀ ਸ਼ਬਦ ਵਿਚ ਜਗਜਾਸੂ ਨਿਜ ਹਾਲਤ ਦੱਸਦਾ ਹੈ; ਜਿਸ ਤੋਂ ਪਤਾ ਲਗਦਾ ਹੈ ਕਿ ਉਹ ਪਰਮਾਰਥ ਦੇ ਰਸਤੇ ਦਾ ਚੰਗਾ ਜਾਣੂ ਬੀ ਹੈ, ਤੁਰਦਾ ਬੀ ਹੈ। ਉਹ ਗੁਰੂ ਜੀ ਤੋਂ ਸਾਈਂ ਮਿਲਾਪ ਦਾ ਨਿਰਵਿਘਨਤਾ ਦਾ ਰਾਹ ਪੁੱਛਦਾ ਹੈ। ਗੁਰੂ ਜੀ ਸੰਖੇਪ ਵਿਚ ਠੀਕ ਉੱਤਰ ਦੇਂਦੇ ਹਨ।

ਪਹਿਲੇ, ਦੂਜੇ ਤੇ ਤੀਜੇ ਪਦੇ ਦਾ ਅਰਥ ਪਹਿਲੋਂ ਆਕੇ ਫਿਰ ਰਹਾਉ ਦਾ ਅਰਥ ਲਗੇਗਾ:-

| ਮੂਲ | ਅਰਥ |
|---|---|
| ਜੋ ਪਰਾਇਓ ਸੋਈ ਅਪਨਾ ॥ ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ ॥ ੧ ॥ | (ਪਹਿਲੋਂ ਅਪਣੀ ਹਾਲਤ ਦੱਸਦਾ ਹੈ) ਜੋ (ਕੁਛ) ਪਰਾਇਆ ਹੈ ਓਹੋ ਹੀ ਅਪਣਾ (ਜਾਣ ਰਖਿਆ) ਹੈ। ਜੋ ਛੁੱਟ ਜਾਣਾ ਹੈ (ਯਾ ਜੋ) ਛੱਡ ਜਾਣਾ ਹੈ, ਉਸ ਨਾਲ ਮਨ ਰਚ ਰਿਹਾ ਹੈ॥੧॥ |
| ਕਹਹੁ ਗੁਸਾਈ ਮਿਲੀਐ ਕੇਹ ॥ ਜੋ ਬਿਬਰਜਤ ਤਿਸ ਸਿਉ ਨੇਹ ॥ ੧ ॥ ਰਹਾਉ ॥ ਝੂਠੁ ਬਾਤ ਸਾ ਸਚੁ ਕਰਿ ਜਾਤੀ ॥ ਸਤਿ ਹੋਵਨੁ ਮਨਿ ਲਗੈ ਨ ਰਾਤੀ ॥ ੨ ॥ | (ਜੋ) ਗਲ ਝੂਠ ਹੈ ਉਹ ਸੱਚ ਕਰਕੇ ਜਾਣ ਰੱਖੀ ਹੈ, (ਜੋ ਗੱਲ) ਸੱਚ ਹੋ ਜਾਣ ਵਾਲੀ ਹੈ (ਉਹ) ਮਨ ਵਿਚ ਰਤਾ ਬੀ ਨਹੀਂ ਲਗਦੀ॥੨॥ ਕੁਮਾਰਗ ਵਿਚ (ਟੁਰਦਾ) ਹੈ ਟੇਢਾ ਟੁਰਦਾ ਹੈ, ਤੇ ਸਿੱਧਾ ਛੱਡ ਕੇ ਪੁੱਠਾ ਉਣਦਾ ਹੈ॥੩॥ ਹੇ ਗੁਸਾਈਂ (ਜੀ)! ਦੱਸੋ (ਈਸ਼੍ਵਰ ਨੂੰ) ਕੀਕੂੰ ਮਿਲੀਏ? (ਜਦ ਕਿ ਸਾਡਾ) ਨੇਹੁ ਉਨ੍ਹਾਂ (ਗੱਲਾਂ) ਨਾਲ ਹੈ ਜੋ (ਮਹਾਂ ਪੁਰਖਾਂ ਯਾ ਗ੍ਰੰਥਾਂ ਨੇ) ਮਨ੍ਹਾ ਕੀਤੀਆਂ ਹਨ॥ ੧॥ ਰਹਾਉ॥ |
| ਬਾਵੈ ਮਾਰਗੁ ਟੇਢਾ ਚਲਨਾ ॥ ਸੀਧਾ ਛੋਡਿ ਅਪੂਠਾ ਬੁਨਨਾ ॥ ੩ ॥ | |
| ਦੂਹਾ ਸਿਰਿਆ ਕਾ ਖਸਮੁ ਪ੍ਰਭੁ ਸੋਈ ॥ ਜਿਸੁ ਮੇਲੇ ਨਾਨਕ ਸੋ ਮੁਕਤਾ ਹੋਈ ॥ ੪ ॥ ੨੯ ॥ ੯੮ | (ਗੁਰੂ ਜੀ ਦਾ ਉੱਤਰ:) (ਭਾਈ!) ਦੋਹਾਂ ਸਿਰਿਆਂ ਦਾ ਮਾਲਕ ਉਹੋ (ਇਕੋ) ਪ੍ਰਭੂ ਹੈ, (ਉਹ) ਜਿਸ ਨੂੰ ਮੇਲ ਲੈਂਦਾ ਹੈ ਉਹ ਮੁਕਤ (ਪ੍ਰਾਪਤ) ਹੋ ਜਾਂਦਾ ਹੈ॥੪॥ |

**ਵਯਾਖਯਾ-** ਜਗਜਾਸੂ ਦੱਸਦਾ ਹੈ ਮਨ ਦੀਆਂ ਪੁੱਠੀਆਂ ਹਾਲਤਾਂ, ਜਿਸ ਤੋਂ ਪਤਾ ਲਗਾ ਕਿ ਪਰਮਾਰਥ ਦਾ ਜਾਣੂ ਹੈ। ਉਸ ਦੇ ਦੱਸਣੇ ਵਿਚ ਪਦ ਥੋੜੇ ਹਨ ਤੇ ਅਰਥ ਵਿਚ ਵਿਸ਼ਾਲਤਾ ਹੈ।

ਪਰਾਈ ਸ਼ੈ ਨੂੰ ਅਪਣੀ ਸਮਝਣਾ। ਸਰੀਰ ਅਪਣਾ ਨਹੀਂ ਵਾਹਿਗੁਰੂ ਦਾ ਹੈ, ਇਸ ਨੂੰ ਅਪਣਾ* ਯਾ ਅਪਨਾ ਆਪ ਸਮਝਣਾ। ਧਨ ਪਦਾਰਥ ਅਪਣਾ ਜਾਣ ਸੰਚੀਦਾ ਹੈ ਪਰ ਮਰਿਆਂ ਪਿਛੋਂ ਹੋਰ ਲੋਕ ਸਾਂਭਦੇ ਹਨ ਆਦਿ। ਰਚੇ ਹੋਏ ਹਾਂ ਪਰਵਾਰ ਦੇ ਮੋਹ ਵਿਚ, ਮਿਤ੍ਰਾਂ ਦੀ ਮੁਹੱਬਤ ਵਿਚ; ਉਹਨਾਂ ਨੇ ਮਰਕੇ ਸਾਨੂੰ ਤਜ ਜਾਣਾ ਹੈ ਯਾ ਅਸਾਂ ਮਰਕੇ ਉਹਨਾਂ ਨੂੰ ਛਡ ਜਾਣਾ ਹੈ। ਇਹ ਮਨੁੱਖਾ ਜੀਵਨ ਸਦਾ ਦਾ ਨਹੀਂ, ਇਹਦੀ ਸਦੈਵਤਾ ਝੂਠੀ ਹੈ, ਅਸੀਂ ਅਮਲ ਐਸੇ ਕਰ ਰਹੇ ਹਾਂ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਇਸ ਨੂੰ ਸਤਿ ਯਾ ਸਦੈਵੀ ਮੰਨ ਰਹੇ ਹਾਂ। ਜਿਸ ਗਲ ਨੇ ਸੱਚ ਹੋ ਜਾਣਾ ਹੈ ਉਹ ਹੈ ਮੌਤ; ਉਹ ਸਾਨੂੰ ਸਾਡੇ ਅਮਲ ਦੱਸਦੇ ਹਨ ਕਿ, ਕਦੇ ਯਾਦ ਹੀ ਨਹੀਂ ਆਉਂਦੀ। ਜੋ ਮਾਰਗ ਸਾਈਂ ਮਿਲਣੇ ਦਾ ਦੱਸਿਆ ਜਾਂਦਾ ਹੈ ਸਤਿ ਪੁਰਸ਼ਾਂ ਯਾ ਸਤਿ ਸ਼ਾਸਤ੍ਰਾਂ ਦੁਆਰਾ, ਉਹ ਛਡਕੇ ਟੇਢੇ ਟੁਰੀਦਾ ਹੈ, ਸਤਿ ਮਾਰਗ ਦੀ ਥਾਂ ਕੁਮਾਰਗ ਟੁਰੀਦਾ ਹੈ। ਮਨ ਦੇ ਸੰਕਲਪਾਂ ਵਿਕਲਪਾਂ ਨੂੰ 'ਉਧੇੜਨਾ ਬੁਣਨਾ' ਕਹੀਦਾ ਹੈ। ਉਹ ਦੱਸਦਾ ਹੈ ਕਿ ਮੇਰੇ ਸੰਕਲਪ ਵਿਕਲਪ ਬੀ ਸ਼ੁਭ ਨਹੀਂ, ਉਹ ਬੀ ਪੁੱਠੇ ਭਾਵ ਅਸ਼ੁਭ ਹਨ, ਦੂਸਰਾ ਭਾਵ ਇਹ ਹੋ ਸਕਦਾ ਹੈ ਕਿ ਜੀਵਨ ਵਿਚ ਆ ਪਈਆਂ ਮੁਸ਼ਕਲਾਂ ਯਾ ਨਿਤ ਬਿਵਹਾਰ ਦੀਆਂ ਗਲਾਂ ਸਿੱਧੇ ਸਚਾਈ ਨਾਲ ਹੱਲ ਨਹੀਂ ਕਰਦਾ, ਪਰ ਸਤਿ ਤੋਂ ਪੁੱਠੀਆਂ, ਅਰਥਾਤ ਝੂਠ ਫਰੇਬ ਦੀਆਂ ਚਾਲ ਬਾਜ਼ੀਆਂ ਨਾਲ, ਹੱਲ ਕਰਦਾ ਹਾਂ। ਜਦ ਹਾਲਤ ਸਾਡੀ ਵਿਸ਼ਵਾਸ ਦੀ, ਵੀਚਾਰ ਦੀ ਤੇ ਅਮਲ ਦੀ ਸਭ ਪੁੱਠੀ ਹੈ ਤਾਂ 'ਸਾਈਂ ਨੂੰ ਕਿਵੇਂ ਮਿਲੀਏ, ਜਿਸ ਨੂੰ ਮਿਲਨੇ ਦਾ ਮਾਰਗ 'ਸੂਧਾ' ਹੈ? ਭਾਵ ਸਿੱਧਾ ਸਰਲ ਤੇ ਸਚਾਈ ਵਾਲਾ ਹੈ? ਗੋਇਆ ਪ੍ਰਸ਼ਨ ਕਰਤਾ ਸਤਿ ਮਾਰਗ ਦੀ ਸੋਝੀ ਬੀ ਰੱਖਦਾ ਹੈ, ਜਤਨ ਵਿਚ ਬੀ ਹੈ, ਪਰ ਆਪ ਨੂੰ ਗਿਰਦਾ ਦੇਖਦਾ ਰਹਿੰਦਾ ਹੈ। ਇਸ ਕਰਕੇ ਸ੍ਰੀ ਗੁਰੂ ਜੀ ਦਾ ਉੱਤਰ ਬੀ ਬੜਾ ਸੰਖੇਪ ਹੈ, ਪਰ ਅਰਥ ਵਿਚ ਹੈ ਵਿਸ਼ਾਲ। ਜੋ ਇਹ ਹੈ ਕਿ ਭਾਈ ਦੋਹਾਂ ਸਿਰਿਆਂ ਦਾ ਮਾਲਕ (ਅਰਥਾਤ ਲੋਕ ਪ੍ਰਲੋਕ ਦਾ ਸੁਾਮੀ) ਉਹੋ ਇਕੋ ਪ੍ਰਭੂ ਆਪ ਹੈ। ਜਿਸ ਨੂੰ ਅਪਣੇ ਨਾਲ ਮੇਲ ਲਵੇ ਤਾਂ ਉਹ ਮੁਕਤ ਪੁਰਖ ਹੋ ਜਾਏਗਾ। ਇਤਨੇ ਕਹਿਣ ਵਿਚ ਗੁਰੂ ਜੀ ਉਸ ਸਿਆਣੇ ਨੂੰ ਕਈ ਗਲਾਂ ਲਖਾ ਰਹੇ ਹਨ:-

ਪਹਿਲੀ ਇਹ ਕਿ ਵਿਸ਼ਾਲ ਦ੍ਰਿਸ਼ਟੀ ਕਰਕੇ ਦੇਖ, ਪ੍ਰਭੂ ਦੁਹਾਂ ਸਿਰਿਆਂ ਦਾ ਮਾਲਕ ਇਕੋ ਆਪ ਹੈ। ਓਹ ਜਿਸ ਨੂੰ ਮੇਲੇ ਉਹ ਮੁਕਤਾ। ਭਾਵ ਉਹ ਸਾਰੇ ਪ੍ਰਤਿਬੰਧਕਾਂ ਤੋਂ ਛੁਟ ਗਿਆ ਤੇ ਪ੍ਰਤਿਬੰਧਕ ਹਟੇ ਤਾਂ ਸਾਈਂ ਨੂੰ ਜਾ ਮਿਲਿਆ। ਮੁਕਤਾ ਪਦ ਵਿਚ ਦੁਇ ਭਾਵ ਮੁਰਾਦ ਹਨ।

ਦੂਸਰਾ ਉਸ ਨੂੰ ਕਟਾਖਜ ਦੇ ਰਹੇ ਹਨ ਕਿ ਤੂੰ ਨਿਜ ਮਨ ਦਾ ਖੋਜੀ ਹੈਂ, ਇਹ ਚੰਗਾ ਹੈ ਪਰ ਤੇਰੀ ਟੇਕ ਨਿਜ ਮਨ ਤੇ ਹੈ, ਇਹੋ ਔਖ ਹੈ, ਤੂੰ ਟੇਕ ਪ੍ਰਭੂ ਤੇ ਧਾਰ। ਹਾਂ, ਤੂੰ 'ਈਸ਼੍ਵਰ ਪਰਾਇਣ' ਹੋ ਜਾਹ। ਫਿਰ ਤੇਰੇ ਸਾਧਨ ਵਿਚ ਈਸ਼੍ਵਰ ਸਹਾਇਤਾ ਆਵੇਗੀ। ਉਹ ਇਨ੍ਹਾਂ ਸਾਰੇ ਵਿਘਨਾਂ ਨੂੰ, ਜੋ ਤੂੰ ਦੱਸੇ ਹਨ, ਦੂਰ ਕਰੇਗੀ।

ਤੀਸਰਾ ਭਾਵ ਇਹ ਹੈ ਕਿ ਤੂੰ ਸਾਧਨ ਨਿਰੇ ਨਿਜ ਨੂੰ ਨਿਰਵਿਕਾਰ ਕਰਨ ਦੇ ਕਰਦਾ ਹੈਂ। ਨਿਜ ਵਿਚ ਵਿਸਮਾਦੀ ਰੰਗ ਭਰਨ ਦਾ ਨਹੀਂ ਕਰਦਾ। ਤੂੰ 'ਰੰਗਿ ਰਤੇ ਵਿਸਮਾਦੇ' ਹੋਹੁ। ਅਰਥਾਤ ਈਸ਼੍ਵਰ ਪ੍ਰੇਮ ਵਿਚ ਭਰ ਜਾਹ, ਉਸ ਪ੍ਰੇਮ ਉਛਾਲ ਵਿਚ ਵਿਸਮਾਦੀ ਅਨੁਭਵਤਾ ਪ੍ਰਤਿਬੰਧਕਾਂ ਤੋਂ ਮੁਕਤ ਕਰੇਗੀ ਤੇ ਸਾਈਂ ਵਿਖੇ ਲਯਤਾ ਵਿਚ ਲੈ ਜਾਏਗੀ। ਇਸ ਪ੍ਰਕਾਰ ਦੇ ਭਾਵ 'ਸਾਂਈਂ' ਦੇ ਮੁਕਤੀ ਦਾਤਾ ਪਨੇ ਵਲ ਧਜਾਨ ਦੁਆਉਣ ਤੋਂ ਸਹੀ ਹੁੰਦੇ ਹਨ। ਅੱਗੇ ਗੁਰੂ ਕੀ ਗਤਿ ਸਤਿਗੁਰੂ ਆਪ ਜਾਣਦਾ ਹੈ।

ਨਾਮ ਦੇਵ ਜੀ ਦਾ ਇਕ ਸ਼ਬਦ ਹੈ ਜਿਸ ਵਿਚ ਆਪ ਜੀ ਵਾਹਿਗੁਰੂ ਅੱਗੇ ਅਪਣੇ ਨਾਮ ਦੇ ਪ੍ਰਤਿਬੰਧਕਾਂ ਤੋਂ ਬਚਣੇ ਦੀ ਪੁਕਾਰ ਕਰਦੇ ਹਨ, ਤੇ ਅੰਤ ਵਿਚ ਪ੍ਰਸ਼ਨ ਦੇ ਢੰਗ ਵਿਚ ਆਪ ਹੀ ਇਕੋ

---

* ਯਥਾ:- ਆਪਨ ਤਨੁ ਨਹੀ ਜਾਕੋ ਗਰਬਾ॥ ਰਾਜ ਮਿਲਖ ਨਹੀ ਆਪਨ ਦਰਬਾ॥

(ਗਉੜੀ ਮਹਲਾ ੫-੧੦੬)

ਤੁਕ ਵਿਚ ਉਪਾਉ ਦੱਸਦੇ ਹਨ:-

ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ॥        (ਜੈਤਸਰੀ ਰਵਿਦਾਸ ੧)

ਗੋਯਾ ਸ਼ਰਣ ਹੀ ਇਲਾਜ ਹੈ, ਕਿਉਂਕਿ ਮੁਕਤੀ ਵੱਸ ਸ਼ਰਣ ਦਾਤਾ ਦੇ ਹੈ।

ਦਸਮੇਂ ਪਾਤਸ਼ਾਹ ਜੀ ਨੇ ਬੀ ਫੁਰਮਾਇਆ ਹੈ:-

'ਸੋ ਨਰ ਕਾਲ ਫਾਸਿ ਤੇ ਬਾਚੇ ਜੋ ਹਰਿ ਸਰਣਿ ਸਿਧਾਏ॥' (ਬਿਲਾਵਲ ਪਾਤਸਾਹੀ-੧੦

**ਨਿਰੁਕ੍ਤ**- ਤਜਿ--(ਸੰਸ:, ਤਯਜਨ=ਛੱਡਣਾ) ਜਿਨ੍ਹਾਂ ਨੇ ਮਰਕੇ ਤੈਨੂੰ ਛਡ ਜਾਣਾ ਹੈ।

ਛੋਡਨ--ਜਿਨ੍ਹਾਂ ਨੂੰ ਤੂੰ ਮਰਕੇ ਛਡ ਜਾਣਾ ਹੈ। ਦੋ ਪਦ 'ਤਜਿ' 'ਛੋਡਨ' ਵਿਚ ਇਥੇ ਇਸ ਫਰਕ ਦਾ ਇਸ਼ਾਰਾ ਹੈ।

ਬਿਬਰਜਤ--(ਸੰਸ:, ਵਿਵਰਜੁਜਿਤ) ਮਨ੍ਹੇਂ ਕੀਤੀ ਹੋਈ, ਵਰਜੀ ਹੋਈ।

ਬਾਵੈ--ਖੱਬੇ। ਮੁਰਾਦ ਹੈ ਉਲਟੇ। ਸਤਿ ਮਾਰਗ ਦੇ ਉਲਟੇ। ਕੁਸਤਿ ਮਾਰਗ। ਭਾਵ ਹੈ ਉਹਨਾਂ ਵਰਤਾਰਿਆ ਤੋਂ ਜੋ ਸਤਿ ਮਾਰਗ ਦੇ ਉਲਟ ਹੋਣ। ਝੂਠ ਕੁਸਤਿ ਮਾਰਗ। ਭਾਵ ਹੈ ਉਹਨਾਂ ਵਰਤਾਰਿਆ ਤੋਂ ਜੋ ਸਤਿ ਮਾਰਗ ਦੇ ਉਲਟ ਹੋਣ। ਝੂਠ ਕੁਸਤਿ ਦਾ ਰਸਤਾ।

(ਅ) ਪਰ 'ਬਾਵੈਂ' ਪਦ ਤੋਂ ਕਈ ਦਾਨੇ ਇਸ ਨੂੰ 'ਵਾਮ ਮਾਰਗੀ ਮਤ' ਦਾ ਲਖਾਯਕ ਸਮਝਦੇ ਹਨ, ਜਿਨ੍ਹਾਂ ਵਿਚ ਮਾਸ, ਸ਼ਰਾਬ ਤੇ ਵਿਭਚਾਰ ਪ੍ਰਚਲਤ ਹੁੰਦੇ ਹਨ। ਜੇ ਇਹ ਬੀ ਲਿਆ ਜਾਏ ਤਾਂ 'ਬਾਵੈਂ' ਤੋਂ ਮੁਰਾਦ ਕੁਸੰਗੀ ਕਰਮਾਂ ਮਾਤ੍ਰ ਦੀ ਹੀ ਹੋ ਸਕਦੀ ਹੈ, ਕਿਉਂਕਿ ਜੇ ਇਹ ਨਹੀਂ ਤਾਂ ਫੇਰ ਤਾਂ ਉਹ ਪੁਰਖ ਆਪ ਨੂੰ 'ਵਾਮ ਮਾਰਗੀ' ਸਾਫ ਦੱਸ ਰਿਹਾ ਹੈ। ਜੇ ਉਹ ਠੀਕ ਸਾਂਗੋ ਪਾਂਗ ਵਾਮ ਮਾਰਗੀ ਸੀ ਤੇ ਸਾਂਈ ਮਿਲਣੇ ਦਾ ਰਾਹ ਪੁੱਛਦਾ ਸੀ ਤਾਂ ਉਹ ਆਮ ਮਾਨਸਿਕ ਕਮਜ਼ੋਰੀਆਂ ਤੇ ਬਿਵਰਜਤ ਵਸਤਾਂ ਦੇ ਉਲਟ ਜਾਣ ਤੋਂ ਸ਼ੋਕ ਵਿਚ ਕਿਉਂ ਹੈ? ਇਤਨਾ ਕਹਿ ਦੇਣਾ ਕਾਫੀ ਸੀ ਕਿ ਜੀ ਮੈਂ 'ਵਾਮੀ' ਹਾਂ ਮੇਰਾ ਬੀ ਉਧਾਰ ਕਰੋ। ਤਦ ਗੁਰੂ ਜੀ ਉਸਨੂੰ ਨਿਰੀ ਈਸ਼੍ਰ ਪਰਾਯਣਤਾ ਨਾਂ ਦੱਸਦੇ ਸਗੋਂ ਸਦ ਗੁਣਾਂ ਦਾ ਉਪਦੇਸ਼ ਬੀ ਦੇਂਦੇ। ਜਦ ਉਹ ਕਹਿ ਰਿਹਾ ਹੈ ਕਿ ਮੇਰਾ 'ਬਿਵਰਜਤ' ਨਾਲ ਮੋਹ ਹੈ ਤਾਂ 'ਸਤਿ ਸ਼ਾਸਤ੍ਰਾਂ' ਤੇ 'ਸਤਿ ਪੁਰਖਾਂ' ਦੀਆਂ ਬਿਵਰਜਤ ਗਲਾਂ ਵਲ ਇਸ਼ਾਰਾ ਕਰ ਰਿਹਾ ਹੈ, ਕਿਉਂਕਿ ਉਸ ਦੇ ਵਾਮ ਮਾਰਗੀ ਸ਼ਾਸਤ੍ਰ ਵਿਚ ਤਾਂ ਵਿਭਚਾਰ ਆਦਿ ਗਲਾਂ ਵਿਵਰਜਤ ਨਹੀਂ ਹਨ। ਜੋ ਇਸ਼ਾਰਾ ਸਤਿ ਸ਼ਾਸਤ੍ਰ ਵਲ ਕਰ ਰਿਹਾ ਹੈ, ਉਹ 'ਵਾਮ ਮਾਰਗੀ' ਨਹੀਂ ਹੈ। ਉਹ ਕੇਵਲ ਅਪਣੀ ਕਰਨੀ ਕਰਤੂਤ ਨੂੰ 'ਬਾਵੀਂ', 'ਟੇਢੀਂ', 'ਪੁੱਠੀਂ' ਤੇ 'ਅਸੁਧੀਂ' ਆਦਿ ਵਿਸ਼ੇਸ਼ਨਾਂ ਨਾਲ ਵਿਸ਼ੇਸ਼ਿਤ ਕਰ ਰਿਹਾ ਹੈ, ਕਿਸੇ ਖਾਸ ਮਤ ਯਾ ਮਾਰਗ ਨੂੰ ਨਹੀਂ ਜਣਾ ਰਿਹਾ, ਉਹ ਅਵਗੁਣਾਂ ਨੂੰ ਅਵਗੁਣ ਜਾਣਕੇ ਜਣਾ ਰਿਹਾ ਹੈ, ਜਿਨ੍ਹਾਂ ਦੀ ਦਰੁਸਤੀ ਉਹ ਚਾਹੁੰਦਾ ਹੈ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੯੯]

**ਪ੍ਰਾਕ੍ਕਥਨ**- ਅਗਲੇ ਸ਼ਬਦ ਦੇ ਭਾਵ ਤੋਂ ਐਉਂ ਸਹੀ ਹੁੰਦਾ ਹੈ ਕਿ ਕੋਈ ਇਸਤ੍ਰੀ ਅਪਣੇ ਪਤੀ ਨਾਲ ਸਤੀ ਹੋਈ ਹੈ। ਕਿਸੇ ਨੇ ਆਕੇ ਗੁਰੂ ਸਾਹਿਬ ਜੀ ਨੂੰ ਹਾਲ ਸੁਣਾਇਆ ਹੈ ਤੇ ਸਤੀ ਦਾ ਮਹਿਮਾ ਮਈ ਹਾਲ ਸੁਣਾਇਆ ਹੈ। ਗੁਰੂ ਸਾਹਿਬ ਸਤੀ ਹੋਣ ਨੂੰ ਚੰਗਾ ਨਹੀਂ ਸਮਝਦੇ ਤੇ ਇਸਤੋਂ ਵਰਜਦੇ ਰਹਿੰਦੇ ਹਨ। ਜੈਸਾ ਕਿ ਤੀਸਰੇ ਸਤਿਗੁਰਾਂ ਨੇ ਮਨ੍ਹੇ ਕੀਤਾ ਸੀ। ਯਥਾ:- ਸਲੋਕ ਮ: ੩॥

ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ॥
ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨਿ॥੧॥
ਮ:੩॥ ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ॥
ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਾਲੰਨ੍ਹਿ॥੨॥

ਮ:੩॥ ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ॥
ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ॥
ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ॥
ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜਿ ਜਾਹਿ॥੩॥

(ਵਾਰ ਸੂਹੀ ਮਹਲਾ ੩-੬)

ਸੋ ਗੁਰੂ ਅਮਰਦਾਸ ਜੀ ਦੀ ਤਰ੍ਹਾਂ ਗੁਰੂ ਅਰਜਨ ਦੇਵ ਜੀ ਬੀ ਇਸ ਸ਼ਬਦ ਵਿਚ ਸਤੀ ਹੋਣ ਨੂੰ ਮਾੜਾ ਦੱਸ ਰਹੇ ਹਨ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥ | |
| ਕਲਿਜੁਗ ਮਹਿ ਮਿਲਿ ਆਏ ਸੰਜੋਗ ॥ ਜਿਚਰੁ ਆਗਿਆ ਤਿਚਰੁ ਭੋਗਹਿ ਭੋਗ ॥ ੧ ॥ | ਸੰਜੋਗਾਂ ਦੁਆਰਾ, ਸੰਸਾਰ ਵਿਚ, ਜੀਵ ਆਕੇ ਮਿਲ ਪੈਂਦੇ ਹਨ, ਜਿੰਨਾਂ ਚਿਰ ਆਗਿਆ ਹੁੰਦੀ ਹੈ ਉਤਨਾ ਚਿਰ ਭੋਗ ਭੋਗਦੇ ਹਨ॥੧॥ |
| ਜਲੈ ਨ ਪਾਈਐ ਰਾਮ ਸਨੇਹੀ ॥ ਕਿਰਤਿ ਸੰਜੋਗਿ ਸਤੀ ਉਠਿ ਹੋਈ ॥ ੧ ॥ਰਹਾਉ॥ | (ਜੋ) ਸਤੀ ਹੋਈ ਹੈ (ਉਹ ਅਪਣੇ) ਕੀਤੇ ਕਰਮਾਂ ਦੇ ਸੰਜੋਗ ਕਰਕੇ ਉਠਕੇ (ਸੜ ਮੋਈ ਹੈ)। ਸੜ (ਕੇ ਮਰ ਜਾਣ) ਨਾਲ ਪਿਆਰਾ ਰਾਮ (ਵਾਹਿਗੁਰੂ) ਨਹੀਂ ਮਿਲਦਾ॥੧॥ਰਹਾਉ॥ |
| ਦੇਖਾ ਦੇਖੀ ਮਨਹਠਿ ਜਲਿ ਜਾਈਐ ॥ ਪ੍ਰਿਅ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ ॥ ੨ ॥ | ਨਾਹੀ (ਸੜਕੇ ਮਰਨ ਵਾਲੀ) ਪਤੀ ਦਾ ਸੰਗ ਪ੍ਰਾਪਤ ਕਰਦੀ ਹੈ, ਉਹ ਬਹੁਤ ਜੂਨਾਂ ਵਿਚ ਭਵਾਈ ਜਾਂਦੀ ਹੈ, (ਕਿਉਂਕਿ) ਉਹ ਦੇਖਾ ਦੇਖੀ (ਕਰਕੇ) ਮਨ ਦੇ ਹਠ ਨਾਲ ਸੜ ਮਰਦੀ ਹੈ, (ਇਸ ਮਨ ਹਠ ਤੇ ਦੇਖਾ ਦੇਖੀ ਦੇ ਸਰੀਰ ਸਾੜਨ ਦੀ ਥਾਵੇਂ ਜੋ) |
| ਸੀਲ ਸੰਜਮਿ ਪ੍ਰਿਅ ਆਗਿਆ ਮਾਨੈ ॥ ਤਿਸੁ ਨਾਰੀ ਕਉ ਦੁਖੁ ਨ ਜਮਾਨੈ ॥੩॥ | ਸੀਲ (ਧਰਮ ਪਾਲਦੀ, ਭਾਵ ਪਤਿਬ੍ਰਤ ਰਹਿੰਦੀ ਹੈ ਅਤੇ) ਇੰਦ੍ਰੇ ਜਿੱਤ (ਰਹਿੰਦੀ ਹੈ ਤੇ) ਪਤੀ ਆਗਿਆ ਵਿਚ ਟੁਰਦੀ ਹੈ,ਉਸ ਇਸਤ੍ਰੀ ਨੂੰ ਜਮਾਂ ਦਾ ਦੁਖ ਨਹੀਂ ਹੋਵੇਗਾ॥੩॥ |
| ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ॥ ਧੰਨੁ ਸਤੀ ਦਰਗਹ ਪਰਵਾਨਿਆ ॥ ੪ ॥ ੩੦ ॥ ੯੯ ॥ | ਕਹਿੰਦੇ ਹਨ ਗੁਰੂ ਨਾਨਕ ਦੇਵ ਜੀ, ਜਿਸ (ਇਸਤ੍ਰੀ) ਨੇ (ਅਪਣੇ) ਪਤੀ ਨੂੰ ਪਰਮੇਸੁਰ ਕਰਕੇ ਜਾਣਿਆ ਹੈ, (ਉਹ) ਧੰਨਜਤਾ ਜੋਗ ਸਤੀ ਹੈ, (ਉਹ) ਦਰਗਾਹ ਵਿਚ ਕਬੂਲ (ਪਵੇਗੀ)॥੪॥੩੦॥੯੯॥ |

**ਨਿਰੁਕ੍ਤ-** ਕਲਿਜੁਗ-(ਸੰਸ:, ਕਲਿਯੁਗ) ਚਹੁੰ ਜੁਗਾਂ ਵਿਚੋਂ ਅਖੀਰਲਾ ਜੁਗ, ਜਿਸਦਾ ਲੱਛਣ ਹੈ:- ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ॥ (ਆਸਾ ਮਹਲਾ ੫-੧੪੦) ਪਰ ਇਥੇ ਭਾਵ ਜੁਗ ਮਾਤ੍ਰ ਤੋਂ ਨਹੀਂ, ਨਿਰੇ ਜ਼ਮਾਨੇ ਤੋਂ ਨਹੀਂ ਪਰ 'ਸੰਸਾਰ' ਤੋਂ ਜਾਪਦਾ ਹੈ। ਜਮਾਨੈ--ਜਮਾਂ ਦਾ। (ਅ) ਜ਼ਮਾਨੇ=ਸਮੇਂ ਵਿਚ, ਸੰਸਾਰ ਵਿਚ।

## [ਗਉੜੀ ਗੁਆਰੇਰੀ ਮਹਲਾ ੫, ਚਉਪਦਾ-੧੦੦]

**ਪ੍ਰਾਕ੍ਥਨ-** ਅਗਲੇ ਸ਼ਬਦ ਬਾਬਤ ਸਿਆਣੇ ਦੱਸਦੇ ਹਨ ਕਿ ਇਹ ਗੋਇੰਦਵਾਲ ਸਾਹਿਬ ਵਾਲੀਆਂ ਸੈਂਚੀ ਪੋਥੀਆਂ, ਜਿਨ੍ਹਾਂ ਵਿਚ ਪਹਿਲੇ ਸਤਿਗੁਰਾਂ ਦੀ ਬਾਣੀ ਲਿਖੀ ਹੋਈ ਸੀ, ਪ੍ਰਾਪਤ ਹੋਈਆਂ ਤੇ ਆਪ ਜੀ ਨੇ ਵਾਚੀਆਂ, ਤਦ ਸ਼ੁਕਰਾਨੇ ਵਿਚ ਉਚਾਰ ਹੋਇਆ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੫ ॥<br>ਹਮ ਧਨਵੰਤ ਭਾਗਠ ਸਚ ਨਾਇ ॥ ਹਰਿ ਗੁਣ ਗਾਵਹ ਸਹਜਿ ਸੁਭਾਇ ॥ ੧ ॥ ਰਹਾਉ ॥ | (ਇਕ ਤਾਂ) ਅਸੀਂ ਸੱਚੇ ਨਾਮ (ਦੀ ਪ੍ਰਾਪਤੀ ਕਰਕੇ) ਧਨਵਾਨ ਤੇ ਭਾਗਾਂ ਵਾਲੇ (ਹੋ ਰਹੇ) ਹਾਂ, (ਦੂਜਾ ਅਸੀਂ) ਹਰੀ ਦੇ ਗੁਣ ਸਹਜ ਸੁਭਾਵ ਗਾਉਂਦੇ ਹਾਂ, (ਭਾਵ ਹਰੀ ਦੇ ਗੁਣ ਗਾਇਨ ਵਿਚ ਸੁਤੇ ਹੀ ਤੇ ਨਿਰਯਤਨ ਬ੍ਰਿਤੀ ਪ੍ਰਵਿਰਤ ਰਹਿੰਦੀ ਹੈ, ਇਸ ਕਰਕੇ ਬੀ ਭਾਗਠ ਤੇ ਧਨਵੰਤ ਹਾਂ)॥੧॥ਰਹਾਉ॥ |
| ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ ॥੧ ॥ | (ਹੁਣ ਮੈਂ ਅਪਣੇ) ਪਿਤਾ (-ਗੁਰੂ ਅਤੇ) ਦਾਦਾ (-ਗੁਰੂ ਆਦਿ ਪਹਿਲੇ ਗੁਰਾਂ ਦਾ ਬਾਣੀ ਰੂਪ) ਖ਼ਜ਼ਾਨਾ ਖੋਹਲਕੇ ਵੇਖਿਆ ਹੈ ਤਾ ਮੇਰੇ ਮਨ ਵਿਚ (ਇਕ ਅਮੁੱਲਜ) ਨਿਧੀਆਂ ਦਾ ਘਰ ਪ੍ਰਾਪਤ ਹੋ ਗਿਆ ਹੈ॥੧॥ |
| ਰਤਨ ਲਾਲ ਜਾ ਕਾ ਕਛੂ ਨ ਮੋਲੁ ॥ ਭਰੇ ਭੰਡਾਰ ਅਖੂਟ ਅਤੋਲ ॥ ੨ ॥ | (ਇਸ ਵਿਚ) ਲਾਲ (ਤੇ ਹੋਰ) ਰਤਨਾਂ (ਤੋਂ ਵਧੀਕ ਕੀਮਤੀ ਜ੍ਵਾਹਰ ਭਰੇ ਪਏ ਹਨ) ਜਿਨ੍ਹਾਂ ਦਾ ਮੁੱਲ ਕੁਛ ਪੈ ਹੀ ਨਹੀਂ ਸਕਦਾ। (ਓਹ ਜ੍ਵਾਹਰ ਥੋੜੇ ਥੋੜੇ ਨਹੀਂ ਹਨ, ਉਨ੍ਹਾਂ ਦੇ ਤਾਂ ਭੰਡਾਰੇ ਭਰੇ ਪਏ ਹਨ (ਤੇ ਓਹ ਐਤਨੇ ਹਨ ਕਿ) ਤੋਲ ਤੋਂ ਰਹਿਤ ਤੇ ਅਖੁੱਟ ਹਨ॥੨॥ |
| ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ ॥ ੩ ॥ | ਹੇ ਭਾਈ! (ਆਓ ਉਸ ਨੂੰ) ਰਲ ਮਿਲਕੇ ਵਰਤੀਏ ਤੇ ਖਰਚੀਏ, (ਉਹ ਵਰਤਣੇ ਤੇ ਖਰਚਣੇ ਨਾਲ ਖੁੱਟਦਾ ਨਹੀਂ) (ਸਗੋਂ) ਵਧਦਾ ਜਾਂਦਾ ਹੈ॥੩॥ |
| ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ ॥ ਸੁ ਏਤੁ ਖਜਾਨੈ ਲਇਆ ਰਲਾਇ ॥ ੪ ॥ ੩੧ ॥ ੧੦੦ ॥ | ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਜਿਸ ਦੇ ਮੱਥੇ ਤੇ ਲੇਖ ਲਿਖੇ ਗਏ ਹੋਏ ਹਨ, ਓਹ ਇਸ ਖ਼ਜ਼ਾਨੇ ਵਿਚ ਰਲਾ ਲਿਆ ਜਾਂਦਾ ਹੈ॥੪॥੩੧॥੧੦੦॥ |

**ਵਜਾਖਜਾ**– ਪੋਥੀਆਂ ਵਾਚਕੇ ਪਹਿਲੇ ਸਤਿਗੁਰਾਂ ਦੀ ਬਾਣੀ ਦਾ ਅਮੁਲਜ ਸੰਚਯ ਵੇਖਕੇ ਅਤਿ ਪ੍ਰਸੰਨ ਹੋਏ ਹਨ। ਨਾਮ ਬਾਣੀ ਤਾਂ ਪ੍ਰਾਪਤ ਹੀ ਹੈਸੀ, ਪਰ ਨਾਮ ਬਾਣੀ ਸੰਬੰਧੀ ਬੜੇ ਕੀਮਤੀ ਤੇ ਅਮੋਲਕ ਕਟਾਖਜ, ਤੇ ਵੇਰਵੇ ਇਸ ਖ਼ਜ਼ਾਨੇ ਵਿਚ ਵੇਖੇ। ਬਾਣੀ ਅਪਣੇ ਆਪ ਵਿਚ ਨਾਮ ਦਾ ਹੀ ਵਿਸਤਿਤ ਰੂਪ ਹੈ। ਸੋ ਅਖੁੱਟ ਤੇ ਅਮੁੱਕ ਖ਼ਜ਼ਾਨੇ ਤੱਕ ਕੇ ਆਖਦੇ ਹਨ: ਇਸ ਨੂੰ ਪੜ੍ਹੋ ਤੇ ਅਮਲ ਕਰੋ: ਜਿਸ ਵਰਤ ਕਰਕੇ ਇਸ ਦਾ ਲਾਭ ਜਗਤ ਵਿਖਜਾਤ ਹੁੰਦਾ, ਵਧਦਾ ਹੀ ਜਾਂਦਾ ਹੈ ਤੇ ਇਹ ਖ਼ਜ਼ਾਨਾ ਅਖੁਟ ਹੀ ਰਹਿੰਦਾ ਹੈ।

**ਨਿਰੁਕ੍ਤ**– ਭਾਗਠ--(ਸੰਸ:, ਭਾਗ:, 'ਠ' ਸੰਸ: 'ਸਥ' ਦਾ ਪੰਜਾਬੀ ਰੂਪ ਹੈ) ਭਾਗਾਂ ਵਾਲੇ।
ਨਿਧਾਨ--(ਸੰਸ:, ਨਿਧਾਨੰ=ਕੁਬੇਰ ਦਾ ਖ਼ਜ਼ਾਨਾ) ਭਾਵ ਹੈ ਸਭ ਖ਼ਜ਼ਾਨਿਆਂ ਤੋਂ ਅਮੋਲਕ ਖ਼ਜ਼ਾਨਾ

## [ਗਉੜੀ ਮਹਲਾ ੫, ਚਉਪਦਾ-੧੦੧]

**ਪ੍ਰਾਕ੍ਥਨ**– ਅਗਲੇ ਸ਼ਬਦ ਵਿਚ ਦੱਸਿਆ ਹੈ ਕਿ ਹਰੀ ਦੀ ਯਾਦ ਦੁਖਾਂ ਨੂੰ ਦੂਰ ਕਰਦੀ ਹੈ

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਡਰਿ ਡਰਿ ਮਰਤੇ ਜਬ ਜਾਨੀਐ ਦੂਰਿ॥ ਡਰੁ ਚੂਕਾ ਦੇਖਿਆ ਭਰਪੂਰਿ ॥ ੧ ॥ | ਜਦੋਂ (ਪ੍ਰਭੂ ਨੂੰ) ਦੂਰ ਜਾਣੀਦਾ ਹੈ ਤਾਂ ਡਰ ਡਰ ਮਰੀਦਾ ਹੈ, (ਜਦੋਂ ਉਸਨੂੰ) ਵਿਆਪਕ (ਸਾਰੇ ਹਾਜ਼ਰ ਨਾਜ਼ਰ) ਦੇਖ ਲਈਏ ਤਾਂ ਡਰ ਦੂਰ ਹੋ ਜਾਂਦਾ ਹੈ॥੧॥ |
| ਸਤਿਗੁਰ ਅਪੁਨੇ ਕਉ ਬਲਿਹਾਰੈ ॥ ਛੋਡਿ ਨ ਜਾਈ ਸਰਪਰ ਤਾਰੈ॥੧॥ਰਹਾਉ | ਅਪਣੇ ਸਤਿਗੁਰੂ ਤੋਂ ਸਦਕੇ ਹਾਂ ਜੋ (ਮੈਨੂੰ) ਛੱਡਕੇ ਨਹੀਂ ਜਾਏਗਾ, ਜ਼ਰੂਰ ਤਾਰੇਗਾ॥੧॥ਰਹਾਉ॥ |
| ਦੂਖੁ ਰੋਗੁ ਸੋਗੁ ਬਿਸਰੈ ਜਬ ਨਾਮੁ ॥ ਸਦਾ ਅਨੰਦੁ ਜਾ ਹਰਿ ਗੁਣ ਗਾਮੁ ॥੨॥ | ਦੁੱਖ ਰੋਗ (ਤੇ) ਸੋਗ (ਤਦੋਂ ਹੀ ਵਜਾਪਦੇ ਹਨ) ਜਦੋਂ ਨਾਮ ਭੁੱਲ ਜਾਂਦਾ ਹੈ, (ਪਰ) ਜਦੋਂ ਹਰੀ ਦੇ ਗੁਣਾਂ ਦਾ ਗਾਇਨ (ਕਰੀਏ ਤਾਂ) ਸਦਾ ਅਨੰਦ ਰਹਿੰਦਾ ਹੈ॥੨॥ |
| ਬੁਰਾ ਭਲਾ ਕੋਈ ਨ ਕਹੀਜੈ ॥ ਛੋਡਿ ਮਾਨੁ ਹਰਿ ਚਰਨ ਗਹੀਜੈ ॥ ੩ ॥ | ਕਿਸੇ ਨੂੰ ਬੁਰਾ ਭਲਾ ਨਾ ਕਹੀਏ, ਮਾਨ ਛੱਡ ਕੇ ਹਰੀ ਦੇ ਚਰਨ ਫੜ ਲਈਏ॥੩॥ |
| ਕਹੁ ਨਾਨਕ ਗੁਰ ਮੰਤ੍ਰੁ ਚਿਤਾਰਿ ॥ ਸੁਖੁ ਪਾਵਹਿ ਸਾਚੈ ਦਰਬਾਰਿ ॥ ੪ ॥ ੩੨ ॥ ੧੦੧ ॥ | ਕਹਿੰਦੇ ਹਨ ਗੁਰੂ ਨਾਨਕ (ਦੇਵ ਜੀ) ਗੁਰੂ ਦੇ ਮੰਤ੍ਰ ਨੂੰ ਯਾਦ ਕਰ, (ਤਾਂ ਤੂੰ) ਸੱਚੇ ਦਰਬਾਰ ਵਿਚ ਸੁਖ ਪਾਵੇਂਗਾ॥੪॥੩੨॥੧੦੧॥ |

## [ਗਉੜੀ ਮਹਲਾ ੫, ਚਉਪਦਾ-੧੦੨]

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ ਮੂਲੋਂ ਈਸ਼੍ਵਰ ਪ੍ਰੇਮੀ ਦਾ ਹਾਲ ਦੱਸਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਜਾ ਕਾ ਮੀਤੁ ਸਾਜਨੁ ਹੈ ਸਮੀਆ ॥ ਤਿਸੁ ਜਨ ਕਉ ਕਹੁ ਕਾ ਕੀ ਕਮੀਆ ॥੧॥ | ਪ੍ਰਭੂ ਜਿਸ ਦਾ ਮਿੱਤ੍ਰ ਤੇ ਸੱਜਣ ਹੈ, ਦੱਸ, ਉਸ ਪੁਰਖ ਨੂੰ ਕਿਸ ਗੱਲ ਦੀ ਕਮੀ (ਰਹਿ ਸਕਦੀ) ਹੈ?॥੧॥ |
| ਜਾ ਕੀ ਪ੍ਰੀਤਿ ਗੋਬਿੰਦ ਸਿਉ ਲਾਗੀ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੀ ॥ ੧ ॥ ਰਹਾਉ ॥ | ਜਿਸ ਦੀ ਪ੍ਰੀਤਿ ਗੋਬਿੰਦ ਨਾਲ ਲੱਗ ਗਈ ਹੈ, ਉਸਦਾ ਦੁਖ, ਪੀੜਾ, ਤੇ ਭ੍ਰਮ ਭੱਜ ਜਾਂਦਾ॥੧॥ਰਹਾਉ॥ |
| ਜਾ ਕਉ ਰਸੁ ਹਰਿ ਰਸੁ ਹੈ ਆਇਓ ॥ ਸੋ ਅਨ ਰਸ ਨਾਹੀ ਲਪਟਾਇਓ ॥ ੨ ॥ | ਜਿਸ ਨੂੰ ਰਸ, ਹਰੀ ਦਾ ਰਸ ਹੋ ਕੇ ਆਇਆ ਹੈ, ਉਹ ਹੋਰਨਾਂ ਰਸਾਂ ਨੂੰ ਨਹੀਂ ਚੰਬੜਦਾ॥੨॥ |
| ਜਾ ਕਾ ਕਹਿਆ ਦਰਗਹ ਚਲੈ ॥ ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥੩॥ | ਜਿਸਦਾ ਆਖਿਆ ਦਰਗਾਹ ਵਿਚ ਚਲਦਾ ਹੈ, ਉਹ ਕਿਸ ਨੂੰ (ਅਪਣੀ) ਨਜ਼ਰ ਹੇਠ ਲਿਆਉਂਦਾ ਹੈ (ਭਾਵ ਉਹ ਕਿਸੇ ਦੀ ਪ੍ਰਵਾਹ ਨਹੀਂ ਕਰਦਾ)॥੩॥ |

| | |
|---|---|
| ਜਾ ਕਾ ਸਭੁ ਕਿਛੁ ਤਾ ਕਾ ਹੋਇ ॥ ਨਾਨਕ ਤਾ ਕਉ ਸਦਾ ਸੁਖੁ ਹੋਇ ॥ ੪ ॥ ੩੩ ॥ ੧੦੨ ॥ | ਜਿਸ (ਗੋਬਿੰਦ) ਦਾ ਸਭ ਕੁਛ ਹੈ (ਜੇ) ਉਸ (ਗੋਬਿੰਦ) ਦਾ ਹੋ ਜਾਵੇ, ਹੇ ਨਾਨਕ! ਉਸਨੂੰ ਸਦਾ ਸੁਖ ਹੋਵੇਗਾ॥੪॥੩੩॥੧੦੨॥ |

**ਨਿਰੁਕ੍ਤ-** ਸਮੀਆ--(ਸੰਸ:, ਸ੍ਵਾਮੀ) ਜਿਵੇਂ ਸ੍ਵਾਮੀ ਤੋਂ ਸਾਈਂ ਤੇ ਸਾਈਆਂ ਬਣੇ ਹਨ ਤਿਵੇਂ ਸ੍ਵਾਮੀ ਤੋਂ ਸਮੀਆ ਬਣਾਇਆ ਹੈ।

(ਅ) (ਸੰਸ:, ਸਮ:=ਪੂਰਣ, ਇਕ ਰਸ) ਜੋ ਸਾਰੇ ਸਮ ਹੈ, ਇਕੋ ਜਿਹਾ ਵਜਾਪਕ ਹੈ।

(ੲ) ਸਮ ਦ੍ਰਿਸ਼ਟੀ ਵਾਲਾ (ਪ੍ਰਭੂ)।

## [ਗਉੜੀ ਮਹਲਾ ੫, ਚਉਪਦਾ-੧੦੩]

**ਪ੍ਰਾਕ੍ਕਥਨ-** ਦੁਖ ਸੁਖ ਸਮ ਕਰ ਜਾਣਨ ਵਾਲੇ ਪ੍ਰੇਮੀ ਦਾ ਹਾਲ ਦੱਸਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਜਾ ਕੈ ਦੁਖੁ ਸੁਖੁ ਸਮ ਕਰਿ ਜਾਪੈ ॥ ਤਾ ਕਉ ਕਾੜਾ ਕਹਾ ਬਿਆਪੈ ॥ ੧ ॥ | ਜਿਸ ਨੂੰ ਦੁਖ ਤੇ ਸੁਖ ਇਕੋ ਜੇਹਾ ਕਰਕੇ ਲਗਦਾ ਹੈ, ਉਸ ਨੂੰ ਗ਼ਮ ਕਿਉਂ ਵਾਪਰੇਗਾ?॥੧॥ |
| ਸਹਜ ਅਨੰਦ ਹਰਿ ਸਾਧੂ ਮਾਹਿ ॥ ਆਗਿਆਕਾਰੀ ਹਰਿ ਹਰਿ ਰਾਇ ॥ ੧ ॥ ਰਹਾਉ ॥ | (ਜੋ) ਹਰੀ ਹਰਿ ਰਾਇ ਦਾ ਆਗਿਆਕਾਰੀ ਹੈ (ਉਸ) ਹਰੀ ਦੇ ਸਾਧੂ ਵਿਚ ਸਹਜ ਸੁਖ (ਸਦਾ ਕਾਯਮ) ਰਹਿੰਦਾ ਹੈ॥੧॥ਰਹਾਉ॥ |
| ਜਾ ਕੈ ਅਚਿੰਤੁ ਵਸੈ ਮਨਿ ਆਇ ॥ ਤਾ ਕਉ ਚਿੰਤਾ ਕਤਹੂੰ ਨਾਹਿ ॥ ੨ ॥ | ਜਿਸ ਦੇ ਮਨ ਵਿਚ ਚਿੰਤਾ ਰਹਿਤ (ਹਰੀ) ਆ ਵੱਸਦਾ ਹੈ, ਉਸ ਨੂੰ ਚਿੰਤਾ ਕਦੇ ਬੀ ਨਹੀਂ ਲਗਦੀ॥੨॥ |
| ਜਾ ਕੈ ਬਿਨਸਿਓ ਮਨ ਤੇ ਭਰਮਾ ॥ ਤਾ ਕੈ ਕਛੂ ਨਾਹੀ ਡਰੁ ਜਮਾ ॥ ੩ ॥ | ਜਿਸ ਦੇ ਮਨ ਤੋਂ ਭਰਮ ਨਾਸ਼ ਹੋ ਗਿਆ ਹੈ, ਉਸ ਨੂੰ ਜਮ ਦਾ ਡਰ ਰਤਾ ਬੀ ਨਹੀਂ ਲਗਦਾ॥੩॥ |
| ਜਾ ਕੈ ਹਿਰਦੈ ਦੀਓ ਗੁਰਿ ਨਾਮਾ ॥ ਕਹੁ ਨਾਨਕ ਤਾ ਕੈ ਸਗਲ ਨਿਧਾਨਾ ॥ ੪ ॥ ੩੪ ॥ ੧੦੩ ॥ | ਜਿਸਦੇ ਹਿਰਦੇ ਵਿਚ ਗੁਰੂ ਨੇ ਨਾਮ ਦੇ ਦਿਤਾ ਹੈ, ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਉਸਨੂੰ ਸਾਰੀਆਂ ਨਿਧੀਆਂ ਦੇ ਭੰਡਾਰ ਪ੍ਰਾਪਤ (ਜਾਣੋ)॥੪॥੩੪॥੧੦੩॥ |

## [ਗਉੜੀ ਮਹਲਾ ੫, ਚਉਪਦਾ-੧੦੪]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਅਗਮ ਰੂਪ ਕਾ ਮਨ ਮਹਿ ਥਾਨਾ ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ ॥੧॥ | ਮਨ ਬਾਣੀ ਤੋਂ ਪਰੇ ਹੈ (ਜਿਸ ਪ੍ਰਭੂ ਦਾ) ਰੂਪ ਉਸ ਦਾ ਟਿਕਾਣਾ (ਮਾਨੁਖ ਦੇ) ਮਨ ਵਿਚ ਹੈ, (ਪਰ) ਗੁਰੂ ਦੀ ਕ੍ਰਿਪਾ ਦੁਆਰਾ (ਇਹ ਗਲ) ਕਿਸੇ ਵਿਰਲੇ ਨੇ ਜਾਣੀ ਹੈ॥੧॥ |

| | |
|---|---|
| ਸਹਜ ਕਥਾ ਕੇ ਅੰਮ੍ਰਿਤ ਕੁੰਟਾ ॥ ਜਿਸਹਿ ਪਰਾਪਤਿ ਤਿਸੁ ਲੈ ਭੁੰਚਾ ॥ ੧ ॥ਰਹਾਉ॥ | (ਉਸ ਥਾਨ ਵਿਖੇ) ਸਹਜ ਕਥਾ ਦੇ ਅੰਮ੍ਰਿਤ ਕੁੰਡ ਹਨ, ਜਿਸ ਨੂੰ ਇਹ ਪ੍ਰਾਪਤ ਹੋਣ ਉਹ ਪੀਂਦਾ ਹੈ॥੧॥ਰਹਾਉ॥ |
| ਅਨਹਤ ਬਾਣੀ ਥਾਨੁ ਨਿਰਾਲਾ ॥ ਤਾ ਕੀ ਧੁਨਿ ਮੋਹੇ ਗੋਪਾਲਾ ॥ ੨ ॥ | ਨਾ ਹਤ ਹੋਣੇ ਵਾਲੀ ਬਾਣੀ ਦਾ ਥਾਉਂ (ਉਹ) ਨਿਰਾਲਾ ਹੈ। ਉਸ ਦੀ ਧੁਨਿ ਗੋਪਾਲ ਵਿਚ ਮੋਹਿਤ ਕਰਦੀ ਹੈ॥੨॥ |
| ਤਹ ਸਹਜ ਅਖਾਰੇ ਅਨੇਕ ਅਨੰਤਾ ॥ ਪਾਰਬ੍ਰਹਮ ਕੇ ਸੰਗੀ ਸੰਤਾ ॥ ੩ ॥ | ਓਥੇ ਪਾਰਬ੍ਰਹਮ ਦੇ ਸੰਗੀ ਸੰਤਾਂ ਦੇ ਅਨੇਕ ਤੇ ਅਨੰਤ ਜੋੜ ਮੇਲ ਸਹਜ ਰੰਗ ਦੇ (ਹੁੰਦੇ ਹਨ)॥੩॥ |
| ਹਰਖ ਅਨੰਤ ਸੋਗ ਨਹੀ ਬੀਆ ॥ ਸੋ ਘਰੁ ਗੁਰਿ ਨਾਨਕ ਕਉ ਦੀਆ ॥ ੪ ॥ ੩੫ ॥ ੧੦੪ ॥ | (ਜਿਥੇ ਕਿ) ਅੰਤ ਰਹਿਤ ਆਨੰਦ ਹੈ ਤੇ ਸ਼ੋਕ (ਆਦਿ ਕੋਈ) ਦੂਸਰੀ (ਗੱਲ ਹੀ) ਨਹੀਂ ਹੈ, ਉਹ ਘਰ ਗੁਰੂ (ਰਾਮਦਾਸ) ਨੇ ਨਾਨਕ (ਅਰਥਾਤ ਮੈਂ ਅਰਜਨ) ਨੂੰ ਦਿੱਤਾ ਹੈ॥੪॥੩੫॥੧੦੪॥ |

**ਵਿਆਖਿਆ**- ਇਸ ਸ਼ਬਦ ਦਾ ਤਾਤਪਰਜ ਐਉਂ ਜਾਪਦਾ ਹੈ: ਵਾਹਿਗੁਰੂ ਜੋ ਮਨ ਦੀ ਗੰਮਤਾ ਤੋਂ ਪਰੇ ਹੈ, ਉਹ ਵੱਸਦਾ ਮਨ ਵਿਚ ਹੀ ਹੈ, ਪਰ ਮਨ ਉਸ ਨੂੰ ਲਖਦਾ ਨਹੀਂ, ਕੋਈ ਵਿਰਲਾ, ਭਾਵ ਨਾਮ ਅਭਿਆਸੀ ਉਸ ਨੂੰ ਉਥੇ ਵੱਸਦਾ ਅਨੁਭਵ ਕਰ ਲੈਂਦਾ ਹੈ। ਉਹ ਫਿਰ ਰਸ ਮਾਣਦਾ ਹੈ ਸਹਿਜ ਦੀ ਕਥਾ ਦੇ ਅੰਮ੍ਰਿਤ ਰਸ ਦੇ ਕੁੰਡਾਂ ਤੋਂ, ਜੋ ਓਥੇ ਵਾਹਿਗੁਰੂ ਦੇ ਨਿਵਾਸ ਸਥਾਨ, ਅਰਥਾਤ ਹਿਰਦੇ ਵਿਚ ਹਨ। ਯਥਾ:-

ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ॥

(ਵਡਹੰਸ ਮਹਲਾ ੩, ਛੰਤ-੫)

ਅਰਥਾਤ ਨਾਮ ਵਾਲਾ ਪੁਰਖ ਹਿਰਦੇ ਵਿਚ ਨਾਮ ਦੁਆਰਾ ਸਾਂਈਂ ਨੂੰ ਲਖਦਾ ਹੈ ਤਾਂ ਅੰਮ੍ਰਿਤ ਰਸ ਮਾਣਦਾ ਹੈ। ਉਥੇ ਅਨਹਤ ਬਾਣੀ ਹੈ, ਜੋ ਗੋਪਾਲ ਵਿਚ ਮੋਹਿਤ ਕਰਦੀ ਹੈ, ਅਥਵਾ ਓਥੇ ਨਾਮ ਸਿਮਰਣ ਵਾਲੇ ਦੀ ਅਨਹਤ ਹੋ ਗਈ 'ਸਿਮਰਨ ਧੁਨੀ' ਗੋਪਾਲ ਨੂੰ ਮੋਹਿਤ ਕਰਦੀ ਹੈ। ਫੇਰ ਪਰਮੇਸ਼ੁਰ ਦੇ ਨਿਕਟ ਵਰਤੀ ਸੰਤਾਂ ਦੇ ਮੇਲੇ ਹੁੰਦੇ ਹਨ। ਯੋਗ ਦਰਸ਼ਨ ਵਿਚ ਬੀ ਲਿਖਿਆ ਹੈ ਕਿ ਓਥੇ ਖੁਸ਼ੀ ਹੀ ਖੁਸ਼ੀ ਹੈ ਸ਼ੋਕ ਦਾ ਨਾਮ ਤਕ ਨਹੀਂ। ਗੁਰੂ ਅਰਜਨ ਦੇਵ ਜੀ ਦੱਸਦੇ ਹਨ ਕਿ ਮਨ ਵਿਚਾਲੇ ਦਾ ਉਹ ਟਿਕਾਣਾ, ਜਿਥੇ ਪ੍ਰਭੂ ਜੀ ਵੱਸਦੇ ਹਨ, ਗੁਰੂ ਰਾਮਦਾਸ ਜੀ ਨੇ ਮੈਨੂੰ ਬਖ਼ਸ਼ਿਆ ਹੈ।

ਅਗਮ ਰੂਪ ਅਕਹਿ ਹੈ, ਪਰ ਸਾਰੇ ਵਿਆਪਕ ਬੀ ਉਹੋ ਹੈ। ਓਹ ਜੋ ਬ੍ਰਹਮੰਡ ਵਿਚ ਹੈ ਸਾਰੇ ਪਰੀ ਪੂਰਣ ਹੈ, ਉਹ ਸਰੀਰ ਵਿਖੇ ਬੀ ਹੈ, ਪਰ ਮਨ ਦੇ ਅੰਦਰ ਵਿਸ਼ੇਸ਼ ਸੱਤਾ ਕਰਕੇ ਹੈ, ਕਿਉਂਕਿ ਸਾਰੀਆਂ ਬ੍ਰਿਤੀਆਂ ਮਨ ਤੇ ਇੰਦ੍ਰਿਆਂ ਦਾ ਸੰਚਾਲਕ ਹੈ ਉਹ ਜੋਤੀ ਸਰੂਪ। ਜੋ ਗਤੀ ਬ੍ਰਹਮੰਡ ਵਿਚ ਹੈ ਸੋਈ ਪਿੰਡ ਵਿਚ ਮਨ ਦੇ ਅੰਦਰ ਦੱਸੀ ਹੈ:-

ਜੋ ਬ੍ਰਹਮੰਡਿ ਖੰਡਿ ਸੋ ਜਾਣਹੁ॥ ਗੁਰਮੁਖਿ ਬੂਝਹੁ ਸਬਦਿ ਪਛਾਣਹੁ॥
ਘਟਿ ਘਟਿ ਭੋਗੇ ਭੋਗਣਹਾਰਾ ਰਹੈ ਅਤੀਤੁ ਸਬਾਇਆ॥੧੪॥

(ਮਾਰੂ ਮਹਲਾ ੧ ਸੋਲਹਾ-੨੦)

ਪੁਨਾ:- ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥   (ਧਨਾਸਰੀ ਪੀਪਾ)

**ਨਿਰੁਕਤ**- ਸੰਪ੍ਰਦਾ ਵਿਚ ਇਯ ਸ਼ਬਦ ਦਾ ਅਭਿਪ੍ਰਾਯ ਪ੍ਰਤੱਖ ਸਤਿਸੰਗ ਤੇ ਸੰਤਾਂ ਪਰ ਬੀ ਵਰਣਨ ਕਰਦੇ ਹਨ, ਯਥਾ:-ਮਨ ਵਿਚ ਵਾਹਿਗੁਰੂ ਹੈ ਪਰ ਕਿਸੇ ਵਿਰਲੇ ਨੇ ਲਖਿਆ ਹੈ, ਵਿਰਲੇ ਨੇ ਕਿਵੇਂ ਲਖਿਆ ?

ਸਹਜ--ਜੋ ਈਸ਼ੁਰ ਹੈ ਉਸ ਦੀ ਅੰਮ੍ਰਿਤ ਰੂਪ ਕਥਾ ਦੇ 'ਸੰਤ' ਲੋਕ ਮਾਨੋਂ ਕੁੰਡ ਹਨ; ਜੋ ਸੰਤਾ ਨੂੰ ਪ੍ਰਾਪਤ ਹੋਵੇਗਾ ਉਹ ਉਹਨਾਂ ਤੋਂ ਅੰਮ੍ਰਿਤ ਲੈਕੇ ਪੀਏਗਾ, ਅਰਥਾਤ ਜੋ ਸਤਿਸੰਗ ਨੂੰ ਪ੍ਰਾਪਤ ਹੋਵੇਗਾ ਉਹ ਵਿਰਲਾ ਅਗਮ ਰੂਪ ਨੂੰ ਹਿਰਦੇ ਵਿਚ ਵੇਖੇਗਾ।

ਥਾਨੁ ਨਿਰਾਲਾ--ਸਤਿਸੰਗ ਨਿਰਾਲਾ ਥਾਉਂ ਹੈ। ਉਥੇ ਜੋ ਲਗਾਤਾਰ ਬਾਣੀ ਦਾ ਗਾਇਨ ਹੁੰਦਾ ਹੈ ਉਸ ਦੀ ਧੁਨਿ ਉਤੇ ਗੋਪਾਲ ਮੋਹਿਤ ਹੁੰਦਾ ਹੈ।

ਅਖਾਰੇ--ਸਤਿਸੰਗ ਵਿਚ ਅਨੇਕਾਂ ਸਮਾਗਮ ਹੁੰਦੇ ਰਹਿੰਦੇ ਹਨ, ਜਿਸ ਵਿਚ ਪਾਰਬ੍ਰਹਮ ਦੇ ਸੰਤ ਆ ਜੁੜਦੇ ਹਨ।

ਸੋ ਘਰੁ--ਉਹ ਸਤਿਸੰਗ ਰੂਪੀ ਘਰ ਗੁਰੂ ਨੇ ਮੈਨੂੰ ਦਿਤਾ ਹੈ ਓਥੇ ਸਦਾ ਅਨੰਦ ਹੈ ਸੋਗ ਨਹੀਂ ਕਦੇ ਹੁੰਦਾ।

## [ਗਉੜੀ ਮਹਲਾ ੫, ਚਉਪਦਾ-੧੦੫]

**ਪ੍ਰਾਕ੍ਰਥਨ-** ਅਗਲੇ ਸ਼ਬਦ ਵਿਚ ਪ੍ਰਸ਼ਨ ਹਨ ਤੇ ਅੰਤਲੇ ਅੰਕ ਵਿਚ ਉਨ੍ਹਾਂ ਦਾ ਸਮੁੱਚਾ ਉੱਤਰ ਹੈ।

| ਮੂਲ | ਅਰਥ |
|---|---|
| ਗਉੜੀ ਮਃ ੫ ॥ | |
| ਕਵਨ ਰੂਪੁ ਤੇਰਾ ਆਰਾਧਉ ॥ ਕਵਨ ਜੋਗ ਕਾਇਆ ਲੇ ਸਾਧਉ ॥੧॥ | (ਹੇ ਪਾਰਬ੍ਰਹਮ!) ਤੇਰਾ ਕਿਹੜਾ ਰੂਪ (ਧਿਆਨ ਵਿਚ ਲੈ ਕੇ ਤੇਰੀ) ਅਰਾਧਨਾ ਕਰਾਂ? ਕਿਹੜਾ ਜੋਗ (ਧਾਰਨ ਕਰਾਂ ਜਿਸ ਨਾਲ ਇਸ) ਦੇਹੀ ਨੂੰ ਸਾਧ ਲਵਾਂ?॥੧॥ |
| ਕਵਨ ਗੁਨੁ ਜੋ ਤੁਝੁ ਲੈ ਗਾਵਉ ॥ ਕਵਨ ਬੋਲ ਪਾਰਬ੍ਰਹਮ ਰੀਝਾਵਉ ॥ ੧ ॥ ਰਹਾਉ ॥ | (ਉਹ) ਕਿਹੜਾ (ਤੇਰਾ) ਗੁਣ ਹੈ ਜਿਸ ਨੂੰ ਲੈ ਕੇ ਤੇਰਾ ਯਸ਼ ਗਾਇਨ ਕਰਾਂ? (ਉਹ) ਕਿਹੜੇ ਬਚਨ (ਜਿਨ੍ਹਾਂ ਨੂੰ ਬੋਲਕੇ) ਪਾਰਬ੍ਰਹਮ ਨੂੰ (ਅਪਣੇ ਤੇ) ਪ੍ਰਸੰਨ ਕਰ ਲਵਾਂ?॥੧॥ਰਹਾਉ॥ |
| ਕਵਨ ਸੁ ਪੂਜਾ ਤੇਰੀ ਕਰਉ ॥ ਕਵਨ ਸੁ ਬਿਧਿ ਜਿਤੁ ਭਵਜਲ ਤਰਉ ॥੨॥ | ਤੇਰੀ ਉਹ ਕਿਹੜੀ ਪੂਜਾ ਕਰਾਂ, (ਯਾ) ਉਹ ਕਿਹੜੀ ਤਰਕੀਬ ਕਰਾਂ ਜਿਸ ਨਾਲ ਕਿ ਭਉਜਲ ਤਰ ਜਾਵਾਂ?॥੨॥ |
| ਕਵਨ ਤਪੁ ਜਿਤੁ ਤਪੀਆ ਹੋਇ ॥ ਕਵਨੁ ਸੁ ਨਾਮੁ ਹਉਮੈ ਮਲੁ ਖੋਇ ॥੩॥ | ਉਹ ਕਿਹੜਾ ਤਪ ਹੈ ਜਿਸਦੇ (ਕਰਨੇ) ਕਰਕੇ (ਸਿੱਧ) ਤਪੀਆ ਹੋ ਜਾਵਾਂ? (ਉਹ) ਕਿਹੜਾ ਨਾਮ ਹੈ ਜਿਸਦੇ (ਜਪਣੇ) ਕਰਕੇ ਹਉਮੈ ਦੀ ਮੈਲ ਦੂਰ ਹੋ ਜਾਵੇ?॥੩॥ |
| ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ ॥ ਜਿਸ ਕਰਿ ਕਿਰਪਾ ਸਤਿਗੁਰੁ ਮਿਲੈ ਦਇਆਲ ॥ ੪ ॥ ਤਿਸ ਹੀ ਗੁਨੁ ਤਿਨ ਹੀ ਪ੍ਰਭੁ ਜਾਤਾ ॥ ਜਿਸ ਕੀ ਮਾਨਿ ਲੇਇ ਸੁਖਦਾਤਾ ॥ ੧॥ ਰਹਾਉ ਦੂਜਾ ॥ ੩੬ ॥ ੧੦੫ ॥ | (ਸਾਰੇ) ਗੁਣ, ਪੂਜਾ, ਗਿਆਨ, ਧਿਆਨ ਤੇ ਸਾਰੀਆਂ ਘਾਲਾਂ (ਉਸਦੀਆਂ) ਹੇ ਨਾਨਕ! (ਸਫਲ) ਹਨ, ਜਿਸਨੂੰ (ਤੇਰੀ) ਕਿਰਪਾ ਕਰਕੇ ਦਿਆਲੂ ਸਤਿਗੁਰੂ ਮਿਲੇ ਹਨ। (ਹਾਂ, ਉਸੇ ਦੇ) ਗੁਣ (ਸਫਲ) ਹਨ, ਉਸੇ ਨੇ ਪ੍ਰਭੂ ਨੂੰ ਜਾਣਿਆ ਹੈ, ਕਿ ਜਿਸ ਦੀ ਸੁਖਾਂ ਦਾ ਦਾਤਾ (ਪਾਰਬ੍ਰਹਮ) ਮੰਨ ਲੈਂਦਾ ਹੈ॥੪॥੩੬॥੧੦੫॥ |

**ਵਜਾਖਜਾ**– ਇਸ ਸ਼ਬਦ ਵਿਚ ਓਹ ਪ੍ਰਸ਼ਨ ਕੀਤੇ ਹਨ ਜੋ ਹਰ ਕਿਸਮ ਦੇ ਘਾਲੀ ਨੂੰ ਉਪਜਦੇ ਹਨ। ਧਿਆਨੀ, ਜੋਗੀ, ਗੁਣ ਗਾਇਕ, ਭਗਤ, ਗੁਣ ਕਥਨ ਕਰਨੇ ਵਾਲੇ, ਪੂਜਾ ਕਰਨ ਵਾਲੇ, ਹੋਰ ਸਾਧਨਾਂ ਵਾਲੇ, ਤਪੀ, ਨਾਮ ਅਰਾਧਨਾ ਵਾਲੇ, ਜੋ ਜੋ ਬੀ ਸਾਧਨ ਕਰਦੇ ਹਨ, ਉਹ ਅਪਣੇ ਵੀਚਾਰ, ਕਥਾ ਵਾਰਤਾ ਵਿਚ ਸੁਣੇ ਯਾ ਪੁਸਤਕਾਂ ਵਿਚ ਆਪ ਪੜ੍ਹੇ ਤੋਂ ਕਰਦੇ ਹਨ ਇਸ ਲਈ ਨਿਰਸੰਸੇ ਨਹੀਂ ਹੁੰਦੇ। ਸਾਧਨ ਕਰਦੇ ਕਰਾਉਂਦੇ ਸੰਸਾ ਉਠਦਾ ਰਹਿੰਦਾ ਹੈ। ਹਰ ਪ੍ਰਕਾਰ ਦੇ ਸਾਧਨ, ਸੰਸੇ ਦੀ ਅੰਸ਼ ਮਾਤ੍ਰ ਨਾਲ ਵੀ ਕੀਤੇ ਹੋਏ, ਸਫਲਤਾ ਤੇ ਨਹੀਂ ਲਿਜਾਂਦੇ, ਇਸ ਕਰਕੇ ਇਕ ਇਕ ਪ੍ਰਸ਼ਨ ਦਾ ਉੱਤਰ ਨਹੀਂ ਦਿਤਾ। ਸਮੁੱਚਾ ਉੱਤਰ, ਜੋ ਸਭਨਾਂ ਪਰ ਹਾਵੀ ਹੈ, ਦਿਤਾ ਹੈ, ਕਿ ਗੁਰੂ ਨੂੰ ਮਿਲੋ, ਜੋ ਕੁਛ ਉਹ ਕਹੇ ਕਰੋ। ਉਸ ਪਰ ਦ੍ਰਿੜ ਵਿਸ਼ਵਾਸ ਹੋਣ ਕਰਕੇ ਉਸ ਦੇ ਦੱਸੇ ਨੂੰ ਕਰਨੇ ਤੇ ਸੰਸਾ ਨਹੀਂ ਫੁਰੇਗਾ। ਇਸ ਦਾ ਪਹਿਲਾ ਫਲ ਇਹ ਹੋਊ ਕਿ ਅਪਣੀ ਬ੍ਰਿਤੀ ਨਿਰਸੰਸੇ ਹੋ ਕੇ ਘਾਲ ਕਰੇਗੀ, ਦੂਜਾ ਇਹ ਕਿ ਗੁਰੂ ਕ੍ਰਿਪਾਲ ਮੂਰਤੀ ਹੈ, ਉਸ ਦੀ ਅਸ਼ੀਰਵਾਦ ਸਹਾਇਤਾ ਕਰੇਗੀ। ਤੀਜਾ ਇਹ ਕਿ ਗੁਰੂ ਹਰ ਜੀਵ ਦੇ ਗੁਣ ਕਰਮ ਸੁਭਾਵ ਨੂੰ ਪਰਖ ਕੇ ਯਥਾ ਯੋਗ ਰਸਤਾ ਦੱਸੇਗਾ।

ਅਖ਼ੀਰਲੇ ਅੰਕ ਵਿਚ ਗੁਰੂ ਤੋਂ ਉੱਠਕੇ ਫੇਰ ਪਾਰਬ੍ਰਹਮ ਤੇ ਲੈ ਜਾਂਦੇ ਹਨ, ਕਿ ਜਿਸ ਦੀ ਕਹੀ ਗਲ ਨੂੰ, ਯਾ ਕੀਤੀ ਘਾਲ ਨੂੰ, ਸੁਖਦਾਤਾ ਪਾਰਬ੍ਰਹਮ ਮੰਨ ਲਵੇ, ਕਬੂਲ ਪਾ ਲਵੇ, ਉਹ ਸਾਰੇ ਗੁਣਾਂ ਵਾਲਾ ਸਮਝੋ, ਉਸੇ ਨੂੰ ਸਮਝੋ ਕਿ ਉਹ ਪ੍ਰਭੂ ਨੂੰ ਜਾਣਨੇ ਵਾਲਾ ਹੈ। ਦੋਹਾਂ ਅਖੀਰਲੇ ਅੰਕਾਂ ਵਿਚ ਗੁਰੂ ਤੇ ਪਰਮੇਸ਼ੁਰ ਦੀ ਮੇਹਰ ਦੀ ਮਹਿਮਾ ਦੱਸੀ ਹੈ। ਧੁਨੀ ਇਹ ਹੈ ਕਿ ਵਾਹਿਗੁਰੂ ਤੇ ਸਿਦਕ ਧਾਰੋ ਤੇ ਗੁਰੂ ਦਾ ਸਤਿਸੰਗ ਕਰੋ।

## [ਗਉੜੀ ਮਹਲਾ ੫, ਚਉਪਦਾ--੧੦੬]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਆਪਨ ਤਨੁ ਨਹੀ ਜਾ ਕੋ ਗਰਬਾ ॥ ਰਾਜ ਮਿਲਖ ਨਹੀ ਆਪਨ ਦਰਬਾ ॥੧॥ | (ਹੇ ਮਾਨੁਖ!) ਜਿਸ ਸਰੀਰ ਦਾ ਅਹੰਕਾਰ ਕਰਦਾ ਹੈਂ, (ਉਹ) ਅਪਣਾ ਨਹੀਂ ਹੈ (ਕਿਉਂਕਿ ਅਪਣੇ ਨਾਲ ਨਹੀਂ ਜਾਂਦਾ, ਜਦ ਸਰੀਰ ਅਪਨਾ ਨਹੀਂ ਤਾਂ ਸਰੀਰ ਕਰਕੇ ਅਪਣੇ ਬਨਾਏ) ਰਾਜ ਮਿਲਖ ਤੇ ਧਨ (ਬੀ) ਅਪਣੇ ਨਹੀਂ ਹਨ॥੧॥ |
| ਆਪਨ ਨਹੀ ਕਾ ਕਉ ਲਪਟਾਇਓ ॥ ਆਪਨ ਨਾਮੁ ਸਤਿਗੁਰ ਤੇ ਪਾਇਓ ॥ ੧ ॥ ਰਹਾਉ ॥ | (ਜੇ ਏਹ) ਅਪਣੇ ਨਹੀਂ ਹਨ ਤਾਂ (ਇਨ੍ਹਾਂ ਨੂੰ) ਚੰਬੜ ਕਿਉਂ ਰਿਹਾ ਹੈਂ? ਅਪਣਾ ਤਾਂ (ਕੇਵਲ ਹਰੀ ਦਾ) ਨਾਮ ਹੈ, (ਪਰ) ਉਹ ਸਤਿਗੁਰੂ ਤੋਂ ਮਿਲਦਾ ਹੈ॥੧॥ਰਹਾਉ॥ |
| ਸੁਤ ਬਨਿਤਾ ਆਪਨ ਨਹੀ ਭਾਈ ॥ ਇਸਟ ਮੀਤ ਆਪ ਬਾਪੁ ਨ ਮਾਈ ॥੨॥ | (ਉਸ ਲਈ ਤੂੰ ਜਤਨ ਕੋਈ ਨਹੀਂ ਕੀਤਾ, ਜਿਵੇਂ ਰਾਜ ਮਿਲਖ ਅਪਣੇ ਨਹੀਂ, ਤਿਵੇਂ) ਪੁਤ੍ਰ, ਵਹੁਟੀ, ਭਰਾ (ਬੀ) ਅਪਣੇ ਨਹੀਂ ਹਨ, (ਤਿਵੇਂ) ਪਿਆਰੇ ਮਿਤ੍ਰ, ਪਿਤਾ, ਮਾਤਾ ਬੀ (ਆਪ+ਨ=) ਅਪਨੇ ਨਹੀਂ ਹਨ॥੨॥ |
| ਸੁਇਨਾ ਰੂਪਾ ਫੁਨਿ ਨਹੀ ਦਾਮ ॥ ਹੈਵਰ ਗੈਵਰ ਆਪਨ ਨਹੀ ਕਾਮ ॥੩॥ | ਫਿਰ ਸੋਨਾਂ, ਚਾਂਦੀ, ਅਤੇ (ਨਕਦ) ਰੁਪੱਯੇ (ਬੀ ਅਪਣੇ) ਨਹੀਂ ਹਨ, ਚੰਗੇ ਘੋੜੇ, ਚੰਗੇ ਹਾਥੀ (ਮਰਨੇ ਮਗਰੋਂ ਤੇਰੇ) ਅਪਣੇ ਕੰਮ (ਕੋਈ) ਨਹੀਂ ਆਉਣੇ॥੩॥ |

| | |
|---|---|
| ਕਹੁ ਨਾਨਕ ਜੋ ਗੁਰਿ ਬਖਸਿ ਮਿਲਾਇਆ ॥ ਤਿਸ ਕਾ ਸਭੁ ਕਿਛੁ ਜਿਸ ਕਾ ਹਰਿ ਰਾਇਆ ॥ ੪ ॥ ੩੭ ॥ ੧੦੬ ॥ | ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ), ਜਿਸਨੂੰ ਬਖਸ਼ਿਸ਼ ਕਰਕੇ ਗੁਰੂ ਨੇ (ਹਰੀ ਰਾਇ ਨਾਲ) ਮੇਲ ਦਿੱਤਾ, ਉਸਦਾ ਸਭ ਕੁਛ ਹੈ, (ਹਾਂ) ਜਿਸਦਾ ਹਰੀ ਰਾਇ (ਅਪਣਾ ਹੋ ਗਿਆ) ਹੈ (ਉਸ ਦਾ ਸਭ ਕੁਛ ਅਪਣਾ ਹੈ)॥੪॥੩੭॥੧੦੬॥ |

**ਵਜਾਖਜਾ**- ਪਹਿਲਾਂ ਦੱਸਿਆ ਹੈ ਕਿ ਸਰੀਰ ਅਪਣਾ ਨਹੀਂ, ਕਿਉਂਕਿ ਨਾਲ ਨਹੀਂ ਜਾਂਦਾ। ਸਰੀਰ ਦੇ ਕਾਰਣ ਸਾਰੇ ਪਦਾਰਥ, ਸਨਬੰਧੀ, ਮਿੱਤ੍ਰ, ਧਨ, ਨਕਦੀ, ਮਾਲ ਡੰਗਰ ਅਪਣੇ ਬਣਦੇ ਹਨ ਜਾ ਬਣਾਈਦੇ ਹਨ, ਜਦ ਸਰੀਰ ਨਾਲ ਨਹੀਂ ਜਾਂਦਾ ਤਾਂ ਇਹ ਬੀ ਨਹੀਂ ਜਾਂਦੇ, ਛੱਡਣੇ ਪੈਂਦੇ ਹਨ, ਯਾ ਓਹ ਛਡ ਜਾਂਦੇ ਹਨ, ਸੋ ਇਹ ਬੀ ਅਪਣੇ ਨਾ ਹੋਏ। ਇਨ੍ਹਾਂ ਵਿਚ ਰੁੱਝੇ ਰਹਿਕੇ ਇਹ ਭੁੱਲ ਨਾ ਕਰੋ ਕਿ ਜੋ ਅਪਣੀ ਨਹੀਂ ਉਸ ਨੂੰ ਅਪਣੀ ਜਾਣੋ। ਸਗੋਂ ਦਰੁਸਤੀ ਤੇ ਆਓ ਕਿ ਜੋ ਅਪਣੀ ਹੈ, ਉਸ ਨੂੰ ਅਪਣਾਓ। ਉਹ ਹੈ 'ਹਰੀ ਰਾਜੇ ਦਾ ਨਾਮ'। ਉਹ ਹੈ ਗੁਰੂ ਕੇ ਪਾਸ। ਸੋ ਉਹ ਸਤਿਗੁਰੂ ਤੋਂ ਪ੍ਰਾਪਤ ਕਰੋ। ਜਦ ਸਤਿਗੁਰੂ ਅਪਣੇ ਦਿਤੇ ਨਾਮ ਦੁਆਰਾ ਤੁਸਾਨੂੰ ਹਰੀ ਰਾਇ (=ਵਾਹਿਗੁਰੂ) ਨਾਲ ਮਿਲਾ ਦੇਵੇਗਾ ਤਾਂ ਸਭ ਕੁਛ ਅਪਣਾ ਹੋ ਜਾਏਗਾ, ਕਿਉਂਕਿ ਇਹ ਸਭ ਕੁਛ ਹਰੀ ਰਾਇ ਦਾ ਹੈ, ਜਦ ਅਸੀਂ ਉਸ ਨਾਲ ਮਿਲ ਗਏ, ਤਦਰੂਪ ਹੋ ਗਏ ਤਾ ਸਭ ਕੁਛ ਅਪਣਾ ਹੋ ਗਿਆ। ਪਰ ਕਿਵੇਂ? ਦਾਅਵੇ ਤੋਂ ਬਿਨਾਂ ਦੂਜਿਆਂ ਨਾਲ ਵਲ ਵਿੱਥ ਈਰਖਾ ਦ੍ਵੈਖ ਤੋਂ ਬਿਨਾਂ। ਜਿਵੇਂ ਪਰਮ ਨਿਰਲੇਪਤਾ ਵਿਚ ਸਾਂਈਂ ਦਾ ਸਭ ਕੁਛ ਹੈ ਤਿਵੇਂ ਸਾਂਈਂ ਵਿਚ ਤਦਰੂਪ ਹੋਏ ਦਾ ਹੈ।

ਕਈ ਸਿਆਣੇ ਛੇਕੜਲੀ ਤੁਕ ਦਾ ਇਹ ਭਾਵ ਲੈਂਦੇ ਹਨ ਕਿ ਹਰੀ ਰਾਇ ਨੂੰ ਮਿਲ ਪੈਣ ਮਗਰ ਇਹ ਸਭ ਕੁਝ ਸਫਲ ਹੋ ਜਾਏਗਾ। ਉਸ ਦਾ ਭਾਵ ਬੀ ਏਥੇ ਹੀ ਆ ਟਿਕੇਗਾ ਕਿ ਫਿਰ ਉਹ ਸਭ ਸ਼ੈ ਨੂੰ ਮਮੱਤ੍ਵ ਨਾਲ ਚੰਬੜੇਗਾ ਨਹੀਂ, ਭਲੇ ਅਰਥਾਂ ਵਿਚ, ਪਰ ਸੁਆਰਥ ਵਿਚ ਵਰਤੇਗਾ। ਕਿਉਂਕਿ ਉਹ ਜਾਣ ਲਏਗਾ ਕਿ ਇਹ ਮੇਰਾ ਨਹੀਂ ਇਹ ਵਾਹਿਗੁਰੂ ਦਾ ਹੈ।

'ਨਾਮ' ਕਿਉਂ ਅਪਣਾ ਹੈ? ਇਸ ਕਰਕੇ ਕਿ ਇਹ ਆਪੇ ਵਿਚ ਪਰਵੇਸ਼ ਕਰਕੇ 'ਆਪੇ' ਨੂੰ 'ਅਨ ਆਪੇ' ਤੋਂ ਜੁਦਾ ਕਰਕੇ 'ਪਰਮ ਆਪੇ' ਵਿਚ ਲੈ ਜਾਂਦਾ ਹੈ। ਪਦਾਰਥ ਤੇ ਪੁਰਖ ਸਥੂਲ ਹਨ, ਨਾਲ ਨਹੀਂ ਜਾਂਦੇ, ਨਾਮ ਸੂਖਮ ਹੈ, ਉਹ ਅੰਦਰ ਮਨ ਵਿਚ ਪਰਵੇਸ਼ ਕਰ ਜਾਂਦਾ ਹੈ ਤੇ ਨਾਲ ਜਾਂਦਾ ਹੈ। ਦੇਖੋ ਸੁਖਮਨੀ ਅਸਟਪਦੀ ੧ ਤੇ ੨।

**ਨਿਰੁਕ੍ਤ**- ਦਰਬਾ--(ਸੰਸ:, ਦ੍ਵਜ) ਦੌਲਤ।　　ਬਨਿਤਾ--ਇਸਤ੍ਰੀ।
ਇਸਟ ਮੀਤ--ਪਜਾਰੇ ਮਿਤ੍ਰ।　　ਆਪਨ--ਅਪਨੇ ਨਹੀਂ।
ਦਾਮ--(ਫਾ:, ਦਿਰਮ) ਨਕਦ ਰੁਪੱਯਾ।
ਹੈਵਰ ਗੈਵਰ--ਚੰਗੇ ਘੋੜੇ ਚੰਗੇ ਹਾਥੀ, ਭਾਵ ਹਾਥੀ ਘੋੜੇ।

## [ਗਉੜੀ ਮਹਲਾ ੫, ਚਉਪਦਾ ੧੦੭]

**ਪ੍ਰਾਕ੍ਕਥਨ**- ਅਗਲੇ ਸ਼ਬਦ ਵਿਚ ਗੁਰੂ ਮਿਲਾਪ ਦੇ ਲਾਭ ਦੱਸੇ ਹਨ।

| ਮੂਲ | ਅਰਥ |
|---|---|
| **ਗਉੜੀ ਮਹਲਾ ੫ ॥** | |
| ਗੁਰ ਕੇ ਚਰਣ ਊਪਰਿ ਮੇਰੇ ਮਾਥੇ ॥ ਤਾ ਤੇ ਦੁਖ ਮੇਰੇ ਸਗਲੇ ਲਾਥੇ ॥ ੧ ॥ | ਗੁਰੂ ਦੇ ਚਰਣ ਮੇਰੇ ਸਿਰ ਉਪਰ (ਲੱਗ ਰਹੇ) ਹਨ, ਉਸ (ਲਗਾਉ) ਨਾਲ ਮੇਰੇ ਸਾਰੇ ਦੁਖ ਉਤਰ ਗਏ ਹਨ॥੧॥ |

| | |
|---|---|
| ਸਤਿਗੁਰ ਅਪੁਨੇ ਕਉ ਕੁਰਬਾਨੀ ॥ ਆਤਮ ਚੀਨਿ ਪਰਮ ਰੰਗ ਮਾਨੀ ॥ ੧ ॥ ਰਹਾਉ ॥ | (ਮੈਂ) ਅਪਣੇ ਸਤਿਗੁਰੂ ਤੋਂ ਸਦਕੇ ਹਾਂ, (ਜਿਸਦੀ ਮੇਹਰ ਨਾਲ) 'ਆਪੇ' ਨੂੰ ਪਛਾਣ ਕੇ ਮੈਂ ਪੂਰਾ ਅਨੰਦ ਮਾਣਿਆ ਹੈ॥੧॥ਰਹਾਉ॥ |
| ਚਰਣ ਰੇਣੁ ਗੁਰ ਕੀ ਮੁਖਿ ਲਾਗੀ ॥ ਅਹੰਬੁਧਿ ਤਿਨਿ ਸਗਲ ਤਿਆਗੀ ॥੨॥ | (ਹਾਂ) ਗੁਰੂ ਦੇ ਚਰਣਾਂ ਦੀ ਧੂੜਿ ਜਿਸ (ਜਿਸ ਦੇ) ਮੂੰਹ ਲੱਗ ਗਈ, ਉਸ (ਉਸ) ਨੇ ਅਹੰਕਾਰ ਵਾਲੀ ਬੁਧੀ ਸਾਰੀ ਤਿਆਗ ਦਿੱਤੀ ਹੈ॥੨॥ |
| ਗੁਰ ਕਾ ਸਬਦੁ ਲਗੋ ਮਨਿ ਮੀਠਾ ॥ ਪਾਰਬ੍ਰਹਮੁ ਤਾ ਤੇ ਮੋਹਿ ਡੀਠਾ ॥ ੩ ॥ | (ਮੇਰਾ ਨਿਜ ਤਜਰਬਾ ਇਹੀ ਹੈ ਕਿ) ਗੁਰੂ ਦਾ ਸ਼ਬਦ (ਮੇਰੇ) ਮਨ ਨੂੰ ਮਿੱਠਾ ਲੱਗਾ, ਉਸ ਦੁਆਰਾ ਮੈਂ ਪਾਰਬ੍ਰਹਮ ਨੂੰ ਦੇਖ ਲਿਆ॥੩॥ |
| ਗੁਰੁ ਸੁਖਦਾਤਾ ਗੁਰੁ ਕਰਤਾਰੁ ॥ ਜੀਅ ਪ੍ਰਾਣ ਨਾਨਕ ਗੁਰੁ ਅਧਾਰੁ ॥ ੪ ॥ ੩੮ ॥ ੧੦੭ ॥ | ਗੁਰੂ ਸੁਖਾਂ ਦਾ ਦਾਤਾ ਹੈ, ਗੁਰੂ ਕਰਤਾਰ ਹੈ, ਗੁਰੂ ਹੀ ਜੀਅ ਤੇ ਪ੍ਰਾਣਾਂ ਦਾ ਆਸਰਾ ਹੈ, ਹੇ ਨਾਨਕ!॥੪॥੩੮॥੧੦੭॥<br>(ਪ੍ਰਸ਼ਨ: ਕਿਉਂ? ਉੱਤਰ: ਕਿਉਂਕਿ ਗੁਰੂ ਪਰਮੇਸ਼ੁਰ ਨਾਲ ਅਭੇਦ ਹੈ)। |

## [ਗਉੜੀ ਮਹਲਾ ੫, ਚਉਪਦਾ-੧੦੮]

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ ਵਾਹਿਗੁਰੂ ਪ੍ਰੀਤਿ ਦੇ ਲਾਭ ਦੱਸੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਰੇ ਮਨ ਮੇਰੇ ਤੂੰ ਤਾ ਕਉ ਆਹਿ ॥ ਜਾ ਕੈ ਊਣਾ ਕਛਹੂ ਨਾਹਿ ॥ ੧ ॥ | ਹੇ ਮੇਰੇ ਮਨ! ਤੂੰ ਉਸ ਦੀ ਇੱਛਾ ਕਰ, ਜਿਸ ਦੇ (ਘਰ ਕਿਸੇ ਸ਼ੈ ਦੀ) ਕੁਛ ਥੁੜ ਨਹੀਂ ਹੈ॥੧॥ |
| ਹਰਿ ਸਾ ਪ੍ਰੀਤਮੁ ਕਰਿ ਮਨ ਮੀਤ ॥ ਪ੍ਰਾਨ ਅਧਾਰੁ ਰਾਖਹੁ ਸਦ ਚੀਤ ॥ ੧ ॥ ਰਹਾਉ ॥ | (ਉਹ ਹੈ ਹਰੀ, ਸੋ) ਹਰੀ ਵਰਗਾ ਪ੍ਰੀਤਮੁ ਮਨ ਦਾ ਮਿੱਤ੍ਰ ਬਣਾ (ਉਸ ਨੂੰ) ਸਦਾ ਚਿੱਤ ਵਿਚ ਰੱਖ, (ਉਹ ਤੇਰੇ) ਪ੍ਰਾਣਾਂ ਦਾ ਆਧਾਰ ਹੈ॥੧॥ਰਹਾਉ॥ |
| ਰੇ ਮਨ ਮੇਰੇ ਤੂੰ ਤਾ ਕਉ ਸੇਵਿ ॥ ਆਦਿ ਪੁਰਖ ਅਪਰੰਪਰ ਦੇਵ ॥ ੨ ॥ | ਹੇ ਮੇਰੇ ਮਨ! ਤੂੰ ਉਸ ਦੀ ਸੇਵਾ ਕਰ ਜੋ (ਸਭ ਦੀ) ਆਦਿ ਹੈ, (ਜੋ ਸਾਰੇ) ਵਜਾਪਕ ਹੈ, ਜੋ (ਸਭ) ਦੇਵਾਂ ਤੋਂ ਪਰੇ ਤੋਂ ਪਰੇ ਹੈ॥੨॥ |
| ਤਿਸੁ ਊਪਰਿ ਮਨ ਕਰਿ ਤੂੰ ਆਸਾ ॥ ਆਦਿ ਜੁਗਾਦਿ ਜਾ ਕਾ ਭਰਵਾਸਾ ॥੩॥ | ਹੇ ਮਨ! ਤੂੰ ਉਸ ਉਪਰ ਆਸਾ ਕਰ, ਜਿਸਦਾ ਭਰੋਸਾ ਆਦਿ (ਕਾਲ ਤੋਂ ਤੇ) ਜੁਗਾਂ ਦੇ ਆਦਿ (ਕਾਲ ਤੋਂ ਮਹਾਨ ਲੋਕਾਂ ਨੇ ਧਾਰਨ ਕਰੀ ਰਖਿਆ) ਹੈ॥੩॥ |
| ਜਾ ਕੀ ਪ੍ਰੀਤਿ ਸਦਾ ਸੁਖੁ ਹੋਇ ॥ ਨਾਨਕੁ ਗਾਵੈ ਗੁਰ ਮਿਲਿ ਸੋਇ ॥ ੪ ॥ ੩੯ ॥ ੧੦੮ ॥ | ਜਿਸ ਦੀ ਪ੍ਰੀਤਿ ਨਾਲ ਸਦਾ ਸੁਖ ਹੁੰਦਾ ਹੈ, ਨਾਨਕ (ਉਸਨੂੰ) ਗੁਰੂ ਨਾਲ ਮਿਲਕੇ ਗਾਉਂ ਰਿਹਾ ਹੈ, (ਭਾਵ ਉਸ ਦਾ ਯਸ਼ ਕਰ ਰਿਹਾ ਹੈ)॥੪॥੩੯॥੧੦੮॥ |

**ਨਿਰੁਕ੍ਤ**- ਹਰਿ ਸਾ ਪ੍ਰੀਤਮੁ--ਹਰੀ ਵਰਗਾ ਪਿਆਰਾ। ਕਿਉਂਕਿ ਹਰੀ ਇਕੋ ਹੈ, ਉਸ ਵਰਗਾ ਉਹੀ ਹੈ। ਇਸ ਕਰਕੇ ਭਾਵ ਹੈ ਕਿ ਹਰੀ ਨੂੰ ਹੀ ਮਨ ਦਾ ਮਿਤ੍ਰ ਬਣਾ।

ਆਦਿ ਪੁਰਖ--ਜੋ ਸਭ ਦੀ ਆਦਿ ਤੇ ਪਰੀਪੂਰਣ ਹੈ।

(ਅ) ਜੋ ਸਭ ਤੋਂ ਪਹਿਲਾ ਆਤਮ ਸਰੂਪ ਹੈ, ਜਿਸ ਤੋਂ ਪਹਿਲੋਂ ਦਾ ਹੋਰ ਕੋਈ ਨਹੀਂ ਹੈ।

ਅਪਰੰਪਰ ਦੇਵ--ਸਭ ਦੇਵਾਂ ਤੋਂ ਪਰੇ ਤੋਂ ਪਰੇ ਹੈ, ਭਾਵ ਜੋ ਸਭ ਤੋਂ ਉੱਪਰ, ਸਭ ਦੀ ਪਹੁੰਚ ਤੋਂ ਪਰ੍ਹੇ ਹੈ, ਬ੍ਰਹਮ। (ਅ) ਅਪਰ ਜੋ ਹਨ ਬ੍ਰਹਮਾਦਿਕ, ਉਹਨਾਂ ਦੇਵਾਂ ਤੋਂ ਜੋ ਪਰੇ ਹੈ।

## [ਗਉੜੀ ਮਹਲਾ ੫, ਚਉਪਦਾ ੧੦੯]

**ਪ੍ਰਾਕ੍ਥਨ**- ਪਿਛਲੇ ਸ਼ਬਦ ਵਿਚ ਹਰੀ ਨੂੰ ਪ੍ਰੀਤਮ ਤੇ ਮਿੱਤ੍ਰ ਬਨਾਉਣੇ ਦਾ ਉਪਦੇਸ਼ ਕਰਕੇ ਅਗਲੇ ਸ਼ਬਦ ਵਿਚ ਆਪ ਹਰੀ ਨੂੰ ਮਿਤ੍ਰ ਬਣਾਕੇ, ਜਿਸ ਧਾਰਨਾ ਵਿਚ ਹਨ, ਉਸ ਦਾ ਨਿਰੂਪਣ ਕਰਕੇ ਸਾਨੂੰ ਉਸੀ ਧਾਰਨਾ ਦਾ ਉਪਦੇਸ਼ ਕਰਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਮੀਤੁ ਕਰੈ ਸੋਈ ਹਮ ਮਾਨਾ ॥ ਮੀਤ ਕੇ ਕਰਤਬ ਕੁਸਲ ਸਮਾਨਾ ॥੧॥ | (ਪ੍ਰਭੂ ਸਾਡਾ ਮਿਤ੍ਰ ਹੈ ਜੋ ਕੁਝ ਸਾਡਾ ਉਹ) ਮਿੱਤ੍ਰ ਕਰਦਾ ਹੈ ਉਸ ਨੂੰ ਅਸੀਂ (ਸਿਰਮੱਥੇ ਉਤੇ) ਮੰਨ ਲੈਂਦੇ ਹਾਂ, (ਕਿਉਂਕਿ) ਮਿੱਤ੍ਰ ਦੇ ਕਰਤੱਵਜ ਕੁਸ਼ਲ ਦੇ ਤੁੱਲ ਹਨ (ਭਾਵ ਸਦਾ ਸੁਖਦਾਈ ਹਨ)॥੧॥ |
| ਏਕਾ ਟੇਕ ਮੇਰੈ ਮਨਿ ਚੀਤ ॥ ਜਿਸੁ ਕਿਛੁ ਕਰਣਾ ਸੁ ਹਮਰਾ ਮੀਤ ॥ ੧ ॥ ਰਹਾਉ ॥ | ਮੇਰੇ ਮਨ ਵਿਚ (ਉਸ ਤੋਂ ਡੂੰਘੇ ਥਾਂ ਮੇਰੇ) ਚਿਤ ਵਿਚ, ਇਕੋ ਟੇਕ ਹੈ ਕਿ ਜਿਸਨੇ (ਸਭ) ਕੁਛ ਕਰਨਾ ਹੈ ਉਹ ਸਾਡਾ ਮਿੱਤ੍ਰ ਹੈ॥੧॥ਰਹਾਉ॥ |
| ਮੀਤੁ ਹਮਾਰਾ ਵੇਪਰਵਾਹਾ ॥ ਗੁਰ ਕਿਰਪਾ ਤੇ ਮੋਹਿ ਅਸਨਾਹਾ ॥੨॥ | (ਇਹ ਸੱਚ ਹੈ ਕਿ) ਸਾਡਾ ਮਿੱਤ੍ਰ ਬੇਪਰਵਾਹ ਹੈ, (ਪਰ) ਗੁਰੂ ਦੀ ਕਿਰਪਾ ਨਾਲ (ਉਹ) ਮੇਰਾ ਮਿੱਤ੍ਰ ਬਣ ਗਿਆ ਹੈ॥੨॥ |
| ਮੀਤੁ ਹਮਾਰਾ ਅੰਤਰਜਾਮੀ ॥ ਸਮਰਥ ਪੁਰਖੁ ਪਾਰਬ੍ਰਹਮੁ ਸੁਆਮੀ ॥ ੩ ॥ | (ਇਹ ਸੱਚ ਹੈ ਕਿ ਉਹ) ਪਾਰਬ੍ਰਹਮ ਹੈ, (ਪਰ ਉਹ ਸਾਡਾ) ਮਾਲਕ ਹੈ, ਪਰੀ ਪੂਰਣ ਹੈ, ਸਰਬ ਸ਼ਕਤੀਮਾਨ ਹੈ, (ਹਾਂ) ਸਾਡਾ ਮਿੱਤ੍ਰ ਸਾਡੇ ਅੰਦਰ ਬਿਰਾਜਮਾਨ ਹੈ (ਅੰਤ੍ਰਸਥ ਹੋਣ ਕਰਕੇ ਕਹਿਣ ਦੀ ਲੋੜ ਨਹੀਂ ਉਹ ਸਾਡੇ ਦਿਲ ਦੀਆਂ ਜਾਣਦਾ ਹੈ)॥੩॥ |
| ਹਮ ਦਾਸੇ ਤੁਮ ਠਾਕੁਰ ਮੇਰੇ ॥ ਮਾਨੁ ਮਹਤੁ ਨਾਨਕ ਪ੍ਰਭੁ ਤੇਰੇ ॥ ੪ ॥ ੪੦ ॥ ੧੦੯ ॥ | (ਅਰਦਾਸ) ਹੇ ਪ੍ਰਭੂ! ਤੁਸੀਂ ਮੇਰੇ ਠਾਕੁਰ (ਮਾਲਕ) ਹੋ, (ਹਾਂ) ਅਸੀਂ (ਸਾਰੇ ਤੁਸਾਂ ਜੀ ਦੇ) ਦਾਸ ਹਾਂ (ਜੋ ਮਿੱਤ੍ਰ ਹੋਣ ਦਾ) ਮਾਣ ਤੇ (ਗੁਰੂ ਹੋਣ ਦੀ) ਵਡਿਆਈ ਨਾਨਕ ਨੂੰ( ਪ੍ਰਾਪਤ ਹੈ ਸਭ) ਤੇਰੇ (ਬਖਸ਼ੇ ਦਾਨ) ਹਨ॥੪॥੪੦॥੧੦੯॥ |

**ਵਯਾਖਯਾ**- ਬੜੇ ਸੁੰਦਰ ਤ੍ਰੀਕੇ ਤੇ ਦਿਲੀ ਮਾਣ ਭਰੋਸੇ ਦੇ ਆਧਾਰ ਤੇ ਇਸ ਸ਼ਬਦ ਵਿਚ ਸਾਨੂੰ ਪ੍ਰੇਰਿਆ ਹੈ ਕਿ ਵਾਹਿਗੁਰੂ ਵਿਚ ਅਸੀਂ ਮਿਤ੍ਰ ਭਾਵਨਾ ਧਾਰਨ ਕਰੀਏ, ਮਿਤ੍ਰ ਦਾ ਕੀਤਾ ਕੁਸ਼ਲ ਹੁੰਦਾ ਹੈ, ਫਿਰ ਉਸ ਮਿਤ੍ਰ ਦਾ ਕੀਤਾ ਜੋ ਕੁਸ਼ਲ ਸਰੂਪ ਹੈ, ਕਿਤਨਾ ਵਡਾ ਕੁਸ਼ਲ ਹੋਸੀ। ਉਸ ਦਾ

ਕੀਤਾ ਸਦਾ ਕੁਸ਼ਲ ਸਮਝੋ। ਸੰਸਾ ਪੈਦਾ ਹੋ ਸਕਦਾ ਹੈ ਜੀਵ ਦੇ ਦਿਲ ਵਿਚ ਕਿ ਕਿਥੇਂ ਮੈਂ ਇਕ ਕੀਟ ਸਮਾਨ, ਕਿਥੇ ਉਹ ਬੇ-ਪਰਵਾਹ ਹੈ, ਉਸਨੇ ਮਿਤ੍ਰ ਕੀਹ ਕਰਨੇ ਹਨ? ਤਾਂ ਦੱਸਦੇ ਹਨ ਕਿ ਗੁਰੂ ਮੇਹਰ ਕਰੇ ਤਾਂ ਉਸ ਨੂੰ ਸਾਡਾ ਮਿਤ੍ਰ ਬਣਾ ਦੇਂਦੇ ਹਨ। 'ਆਸ਼ਨਾ' ਪਦ ਫਾਰਸੀ ਦਾ ਹੈ ਜਿਸ ਦਾ ਅਰਥ ਹੈ ਜਾਣੂ, ਵਾਕਫਕਾਰ, ਮਿਤ੍ਰ। ('ਅਸਨੇਹ' ਪਦ 'ਆਸ਼ਨਾ' ਦਾ ਰੂਪ ਹੈ)। ਗੋਯਾ ਗੁਰੂ ਉਸ ਨਾਲ ਸਾਡੀ ਜਾਣ ਪਛਾਣ ਕਰਾ ਦੇਂਦਾ ਹੈ। ਤਾਂਤੇ ਉਸ ਦੀ ਬੇਪਰਵਾਹੀ ਕਰਕੇ ਨਿਰਾਸ ਨਾ ਹੋਵੋ, ਉਸ ਨਾਲ ਮਿੱਤ੍ਰਤਾ ਪੈ ਸਕਦੀ ਹੈ। ਫਿਰ ਸੰਸਾ ਉਪਜਦਾ ਹੈ ਕਿ ਉਹ ਤਾਂ ਪਾਰਬ੍ਰਹਮ ਹੈ, ਅਰਥਾਤ ਨਿਰਗੁਣ, ਨਿਰਲੇਪ, ਅਸੰਗ ਹੈ; ਅਗੀਮ, ਹਰ ਪ੍ਰਕਾਰ ਦੀ ਪਹੁੰਚ ਤੋਂ ਪਰੇ, ਉਸ ਨਾਲ ਮਿੱਤ੍ਰਤਾ ਕਿਵੇਂ? ਤਾਂ ਫੁਰਮਾਉਂਦੇ ਹਨ ਕਿ ਉਹ ਮਾਲਕ ਹੈ, (ਮਾਲਕ ਨੂੰ ਦਾਸਾਂ ਦੀ ਪਰਵਾਹ ਹੁੰਦੀ ਹੈ), ਫਿਰ ਉਹ ਸਮਰੱਥ ਹੈ, ਇਤਨਾ ਕਿ ਹਰ ਜੀਵ ਦੀ ਸਾਰ ਲੈ ਸਕਦਾ ਹੈ, ਫੇਰ ਪਰੀ ਪੂਰਣ ਹੈ, ਫਿਰ ਹਰ ਹਿਰਦੇ ਵਿਚ ਬੈਠਾ ਹੈ, ਹਰ ਹਿਰਦੇ ਵਿਚ ਹੋਣ ਕਰਕੇ ਹਰ ਹਿਰਦੇ ਦਾ ਜਾਣੂ ਹੈ। ਸੋ ਪਾਰਬ੍ਰਹਮ ਹੋਣ ਕਰਕੇ ਪਹੁੰਚ ਤੋਂ ਪਰੇ ਹੈ, ਪਰ ਅੰਤਰਜਾਮੀ ਹੋਣ ਕਰਕੇ ਨੇੜੇ ਤੋਂ ਨੇੜੇ ਤੇ ਪਹੁੰਚ ਦੇ ਮੰਡਲ ਵਿਚ ਹੈ। ਇਥੇ ਆਕੇ ਆਪ ਦਾ ਗੁਣ ਗਾਉਂਦਾ ਮਨ, ਮਿੱਤ੍ਰਤਾ ਦੇ ਮਾਣ ਭਾਵ ਤੋਂ ਪਿਘਲਦਾ ਅਰਦਾਸ ਵਿਚ ਚਲਾ ਜਾਂਦਾ ਹੈ ਤੇ ਆਖਦੇ ਹਨ ਕਿ ਆਪ ਠਾਕੁਰ ਹੋ ਅਸੀਂ ਦਾਸ ਹਾਂ। ਮਿੱਤ੍ਰ ਦਾ ਅਰਥ ਇਹੀ ਹੈ। ਮਿੱਤ੍ਰਤਾ ਵਾਲੀ ਬਰੱਬਰੀ ਦਾ ਭਾਵ ਨਹੀਂ। ਤੁਸੀਂ ਮਾਲਕ ਅਸੀਂ ਦਾਸ ਹਾਂ, ਜੋ ਮਾਨ ਆਪ ਨੇ ਸਾਨੂੰ ਮਿੱਤ੍ਰ ਹੋਣ ਦਾ ਬਖਸ਼ਿਆ ਹੈ, ਉਹ ਤੁਸਾਂ ਦੀ ਬਖਸ਼ਿਸ਼ ਹੈ। ਸਾਡੇ ਕਿਸੇ ਗੁਣ ਖ਼ੂਬੀ ਕਰਕੇ ਤੁਸਾਂ ਸਾਨੂੰ ਮਿੱਤ੍ਰ ਨਹੀਂ ਬਣਾਇਆ, ਜੋ ਕੁਛ ਹੈ ਸਭ ਆਪ ਦੀ ਬਖਸ਼ਿਸ਼ ਹੈ। ਮਿੱਤ੍ਰ ਹੋਣ ਦਾ ਮਾਣ ਕਿ ਜਗਤ ਵਿਚ ਗੁਰੂ ਹੋਣ ਦੀ ਵਡਿਆਈ ਸਭ ਬਖਸ਼ਿਸ਼ ਹੈ।

## [ਗਉੜੀ ਮਹਲਾ ੫, ਚਉਪਦਾ--੧੧੦]

**ਪ੍ਰਾਕ੍ਰਥਨ**- ਅਗਲੇ ਸ਼ਬਦ ਵਿਚ ਈਸ਼ਰੀਯ ਸਹਾਇਤਾ ਪ੍ਰਾਪਤ ਪੁਰਖ ਦੀ ਸੁਰਖਜਤ ਅਵਸਥਾ ਦਿਖਾਲਦੇ ਹਨ।

| ਮੂਲ | ਅਰਥ |
|---|---|
| **ਗਉੜੀ ਮਹਲਾ ੫ ॥** | |
| **ਜਾ ਕਉ ਤੁਮ ਭਏ ਸਮਰਥ ਅੰਗਾ ॥ ਤਾ ਕਉ ਕਛੁ ਨਾਹੀ ਕਾਲੰਗਾ ॥ ੧ ॥** | ਹੇ ਸਮਰੱਥ (ਮਾਧਵ!) ਜਿਸਦੇ ਤੁਸੀਂ ਅੰਗ ਕਰਨੇ ਵਾਲੇ ਹੋ ਗਏ ਹੋ, ਉਸ ਨੂੰ ਕੁਛ ਕਲੰਕ ਨਹੀਂ (ਲੱਗ ਸਕਦਾ)॥੧॥ |
| **ਮਾਧਉ ਜਾ ਕਉ ਹੈ ਆਸ ਤੁਮਾਰੀ ॥ ਤਾ ਕਉ ਕਛੁ ਨਾਹੀ ਸੰਸਾਰੀ ॥ ੧ ॥ ਰਹਾਉ ॥** | ਹੇ ਮਾਧਵ! ਜਿਸਨੂੰ ਤੁਹਾਡੇ ਉਤੇ ਆਸਾ ਹੈ ਉਸ ਨੂੰ ਸੰਸਾਰੀ (ਲੋਕ) ਕੁਛ (ਖੇਦ) ਨਹੀਂ (ਦੇ ਸਕਦੇ)॥੧॥ਰਹਾਉ॥ |
| **ਜਾ ਕੈ ਹਿਰਦੈ ਠਾਕੁਰੁ ਹੋਇ ॥ ਤਾ ਕਉ ਸਹਸਾ ਨਾਹੀ ਕੋਇ ॥ ੨ ॥** | ਜਿਸਦੇ ਹਿਰਦੇ ਵਿਚ ਠਾਕਰ (ਵਾਹਿਗੁਰੂ ਇਸਥਿਤ) ਹੈ, ਉਸ ਨੂੰ ਕੋਈ ਸੰਸਾ ਨਹੀਂ (ਵਿਆਪਦਾ)॥੨॥ |
| **ਜਾ ਕਉ ਤੁਮ ਦੀਨੀ ਪ੍ਰਭ ਧੀਰ ॥ ਤਾ ਕੈ ਨਿਕਟਿ ਨ ਆਵੈ ਪੀਰ ॥ ੩ ॥** | ਹੇ ਪ੍ਰਭੂ! ਜਿਸ ਨੂੰ ਤੁਸਾਂ ਨੇ ਧੀਰਜ ਦਿੱਤਾ ਹੈ, ਪੀੜਾ ਉਸਦੇ ਨੇੜੇ ਨਹੀਂ ਆਉਂਦੀ॥੩॥ |

| | |
|---|---|
| ਕਹੁ ਨਾਨਕ ਮੈ ਸੋ ਗੁਰੁ ਪਾਇਆ ॥ ਪਾਰਬ੍ਰਹਮ ਪੂਰਨ ਦੇਖਾਇਆ ॥ ੪ ॥ ੪੧ ॥ ੧੧੦ ॥ | ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਮੈਂ ਉਹ ਗੁਰੂ ਪਾਇਆ ਹੈ, (ਜਿਸਨੇ ਮੈਨੂੰ) ਪਾਰਬ੍ਰਹਮ (ਸਾਰੇ) ਪੂਰਨ ਦਿਖਾ ਦਿੱਤਾ ਹੈ॥੪॥੪੧॥੧੧੦॥ |

**ਵਜਾਖਜਾ**- ਵਾਹਿਗੁਰੂ ਜਿਨ੍ਹਾਂ ਦਾ ਅੰਗੀ ਬਣ ਜਾਂਦਾ ਹੈ, ਭਾਵ ਸਹਾਈ ਹੋ ਜਾਂਦਾ ਹੈ,। ਉਨ੍ਹਾਂ ਨੂੰ ਕੋਈ ਕਲੰਕ ਨਹੀਂ ਲਗਦਾ, ਸੰਸਾਰੀ ਲੋਕ ਉਸ ਦਾ ਕੁਛ ਨਹੀਂ ਵਿਗਾੜ ਸਕਦੇ। ਮੁਸ਼ਕਲਾਂ ਵੇਲੇ ਹਿਰਦੇ ਵਿਚ ਪ੍ਰਭੂ ਨੂੰ ਸਦਾ ਰੱਖਣ ਵਾਲੇ ਸੰਸਿਆਂ ਵਿਚ ਨਹੀਂ ਜਾਂਦੇ, ਪ੍ਰਭੂ ਉਤੇ ਉਨ੍ਹਾਂ ਦੀ ਦ੍ਰਿੜਤਾ ਰਹਿੰਦੀ ਹੈ। ਜਿਨ੍ਹਾਂ ਨੂੰ ਧੀਰਜ ਬਨ੍ਹਾਉਣ ਵਾਲਾ ਸਾਂਈਂ ਆਪ ਹੈ, ਉਨ੍ਹਾਂ ਨੂੰ ਪੀੜਾ ਨਹੀਂ ਵਿਆਪਦੀ। ਇਹ ਦੱਸਕੇ ਨਿਜ ਦਾ ਤਜਰਬਾ ਦੱਸਦੇ ਹਨ ਕਿ ਗੁਰੂ ਨੇ ਮੈਨੂੰ ਉਹ ਪ੍ਰਭੂ ਨੇੜੇ ਦਿਖਾ ਦਿੱਤਾ ਹੈ, ਭਾਵ ਉਸ ਦਾ ਸਾਖਜਾਤ ਕਰਾ ਦਿੱਤਾ ਹੈ। ਭਾਵ ਇਹ ਕਿ ਹੁਣ ਮੈਨੂੰ ਉਸੇ ਦਾ ਆਸਰਾ ਹੈ, ਇਸ ਕਰਕੇ ਕੋਈ ਤੌਖਲਾ ਨਹੀਂ ਰਿਹਾ।

**ਨਿਰੁਕ੍ਤ**- ਅੰਗਾ--(ਸੰਸ:, ਅੰਕ:। ਅੰਗਾਂ=ਪੱਖ) ਅੰਗ ਕਰਨੇ ਵਾਲਾ, ਸਹਾਯਤਾ ਕਰਨੇ ਵਾਲਾ
ਕਾਲੰਗਾ--ਕਾਲੇ ਪਨ ਦਾ ਚਿੰਨ੍ਹ, ਦਾਗ।
(ਅ) (ਸੰਸ:, ਕਲੰਕ: ਦਾਗ)। ਦੂਸ਼ਣ ਲਗ ਜਾਣਾ।
ਮਾਧਉ--(ਸੰਸ:, ਮਾਧਵ:=ਮਾਇਆ ਦਾ ਮਾਲਕ) ਪ੍ਰਭੂ। ਵਾਹਿਗੁਰੂ।
ਸੰਸਾਰੀ--ਸੰਸਾਰ ਦਾ ਯਾ ਸੰਸਾਰ ਦੇ। ਭਾਵ ਸੰਸਾਰ ਦੇ ਲੋਕ।
(ਅ) ਸੰਸਾ ਅਰਥ ਵੀ ਕਰਦੇ ਹਨ, ਪਰ ਅਗਲੀ ਤੁਕ ਵਿਚ 'ਸਹਸਾ' ਪਦ ਪਿਆ ਹੈ, ਜਿਸ ਦਾ ਅਰਥ 'ਸੰਸਾ' ਹੈ।
ਸਹਸਾ--(ਸੰਸ:, ਸੰਸ਼ਯ:) ਸੰਸਾ, ਸ਼ੱਕ, ਸ਼ੁਬਹ। ਮਨ ਦੀ ਅਨਿਸਚਿਤ ਦਸ਼ਾ।
ਧੀਰ--ਧੀਰਜ। ਧੀਰਕ।

## [ਗਉੜੀ ਮਹਲਾ ੫, ਚਉਪਦਾ-੧੧੧]

**ਪ੍ਰਾਕ੍ਥਨ**- ਨਾਮ ਬਿਨਾ ਜੀਵਨ ਵਿਅਰਥ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਦੁਲਭ ਦੇਹ ਪਾਈ ਵਡਭਾਗੀ ॥ ਨਾਮੁ ਨ ਜਪਹਿ ਤੇ ਆਤਮ ਘਾਤੀ ॥੧॥ | (ਇਹ ਮਨੁਖਾ) ਦੇਹੀ (ਬੜੀ) ਦੁਰਲੱਭ ਹੈ, ਵਡੇ ਭਾਗਾਂ ਨਾਲ ਮਿਲਦੀ ਹੈ, (ਇਹ ਦੇਹ ਪਾਕੇ ਜੋ) ਨਾਮ ਨਹੀਂ ਜਪਦੇ ਓਹ ਆਪਣੇ ਆਪ ਨੂੰ ਆਪ ਮਾਰ ਰਹੇ ਹਨ॥੧॥ |
| ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥ ਨਾਮ ਬਿਹੂਨ ਜੀਵਨ ਕਉਨ ਕਾਮ ॥ ੧ ॥ ਰਹਾਉ ॥ | ਜਿਨ੍ਹਾਂ ਨੂੰ ਰਾਮ ਵਿਸਰ ਰਿਹਾ ਹੈ ਓਹ (ਵਿਛੋੜੇ ਦੇ ਹਾਵੇ ਨਾਲ) ਮਰ (ਕਿਉਂ) ਨਹੀਂ ਜਾਂਦੇ, (ਕਿਉਂਕਿ) ਨਾਮ ਤੋਂ ਬਿਨਾਂ ਜੀਉਣਾ ਹੀ ਕਿਸ ਕੰਮ ਹੈ॥੧॥ਰਹਾਉ॥ |
| ਖਾਤ ਪੀਤ ਖੇਲਤ ਹਸਤ ਬਿਸਥਾਰ ॥ ਕਵਨ ਅਰਥ ਮਿਰਤਕ ਸੀਗਾਰ ॥੨॥ | ਖਾਂਦੇ ਹਨ, ਪੀਂਦੇ ਹਨ, ਖੇਲਦੇ ਹਨ, ਹਸਦੇ ਹਨ, ਤੇ (ਹੋਰ ਖੁਸ਼ੀਆਂ ਦੇ) ਫੈਲਾਉ ਕਰਦੇ ਹਨ, (ਇਹ ਕਿਸ ਕੰਮ ਹਨ ਕਿਉਂਕਿ ਨਾਮ ਵਿਹੂਣੇ ਤਾਂ ਮੁਰਦੇ ਹਨ) ਮੁਰਦੇ ਦੇ ਸਿੰਗਾਰ ਕੀਤੇ ਕਿਸ ਕੰਮ ਹਨ॥੨॥ |

| | |
|---|---|
| ਜੋ ਨ ਸੁਨਹਿ ਜਸੁ ਪਰਮਾਨੰਦਾ ॥ ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ ॥੩॥ | ਜੋ (ਪੁਰਖ) ਪਰਮੇਸ਼ੁਰ ਦਾ ਜਸ ਨਹੀਂ ਸੁਣਦਾ (ਉਹ) ਪਸ਼ੂ ਪੰਛੀ ਸੱਪ ਕਨਖਜੂਰੇ ਆਦਿ (ਨੀਚ ਜੰਤੂਆਂ) ਤੋਂ ਬੀ ਮੰਦਾ ਹੈ॥੩॥ |
| ਕਹੁ ਨਾਨਕ ਗੁਰਿ ਮੰਤ੍ਰ ਦ੍ਰਿੜਾਇਆ ॥ ਕੇਵਲ ਨਾਮੁ ਰਿਦ ਮਾਹਿ ਸਮਾਇਆ ॥ ੪ ॥ ੪੨ ॥ ੧੧੧ ॥ | ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ: ਸ਼ੁਕਰ ਹੈ ਕਿ ਸਾਨੂੰ) ਗੁਰੂ ਨੇ (ਨਾਮ) ਮੰਤ੍ਰ ਦ੍ਰਿੜ ਕਰਵਾ ਦਿੱਤਾ ਹੈ, (ਐਸਾ ਕਿ) ਨਿਰਾ (ਹਰੀ ਦਾ) ਨਾਮ ਹੀ ਹਿਰਦੇ ਵਿਚ ਸਮਾਇਆ ਰਹਿੰਦਾ ਹੈ॥੪॥੪੨॥੧੧੧॥ |

**ਵਯਾਖਯਾ**- ਨਾਮ ਜੀਵਨ ਦੀ ਸਫਲਤਾ ਹੈ, ਕਿਉਂਕਿ ਮਾਨੁੱਖਾ ਦੇਹੀ ਦੁਰਲਭ ਹੈ ਤੇ ਕਠਨਤਾ ਨਾਲ ਪ੍ਰਾਪਤ ਹੁੰਦੀ ਹੈ, ਇਹ ਪਾਕੇ ਇਸ ਦਾ ਵੱਧ ਤੋਂ ਵੱਧ ਲਾਭ ਲੈਣਾ ਚਾਹੀਏ। ਉਹ ਇਹ ਹੈ ਕਿ ਮਾਨੁਖ ਐਸੀ ਕਮਾਈ ਕਰੇ ਕਿ ਮੁੜ ਜਨਮ ਨਾ ਹੋਵੇ।

ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥ (ਮਾਰੂ ਵਾਰ ਡਖਣੇ ਮਹਲਾ ੫-੭)

ਜੇ ਇਹ ਮੌਕਾ ਹੱਥੋਂ ਗੁਆਚ ਜਾਵੇ ਤਾਂ ਇਹ ਆਤਮ ਹੱਤਯਾ ਦੇ ਤੁੱਲ ਹੋਏਗਾ, ਅਪਨਾ ਘਾਤ ਆਪ ਕਰਨਾ। ਕਿਉਂ? ਜੋ ਵਾਰ ਵਾਰ ਮਰਨੇ ਦਾ ਦੁਖ ਇਸ ਦਾ ਫਲ ਹੈ। ਅਗਲੀ ਤੁਕ ਦਾ ਭਾਵ ਇਹ ਹੈ ਕਿ ਜੋ ਮਾਨੁਖਾ ਜਨਮ ਦੇ ਪ੍ਰਯੋਜਨ-ਨਾਮ-ਤੋਂ ਵਿਰਵੇ ਹਨ, ਉਹਨਾਂ ਦਾ ਮਰਨਾ ਤੇ ਜੀਉਣਾ ਇਕ ਬਰੱਬਰ ਹੈ।

ਦੂਸਰਾ ਭਾਵ ਇਹ ਹੈ ਕਿ ਨਾਮ ਨਾਲ ਐਸੀ ਪ੍ਰੀਤਿ ਚਾਹੀਏ, ਇਸ ਦੀ ਇਤਨੀ ਕਦਰ ਚਾਹੀਏ, ਕਿ ਜੇ ਨਾਮ ਭੁੱਲੇ ਤਾਂ ਮਾਨੋਂ ਮਰ ਜਾਏ, ਉਹ ਹਾਵਾ ਮੌਤ ਤੁੱਲ ਹਾਵਾ ਹੋਵੇ।

ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ ਤਿਤੁ ਵੇਲੈ ਮਰਿ ਜਾਇ ਜੀਉ ਮੇਰਾ॥
(ਵਡਹੰਸ ਮਹਲਾ ੪-੩)

ਕਿਉਂਕਿ ਨਾਮ ਬਿਨਾਂ ਜੀਵਨ ਕਿਸੇ ਕੰਮ ਨਹੀਂ, ਜੇ ਕਹੋ ਕਿ ਖਾਣ ਪੀਣ ਹੱਸਣ ਖੇਡਣ ਤੇ ਹੋਰ ਰੰਗ ਤਮਾਸ਼ੇ ਬੜੇ ਰਸਦਾਇਕ ਹਨ, ਤਾਂ ਦੱਸਦੇ ਹਨ ਕਿ ਨਾਮ ਬਿਨਾ ਮਾਨੁਖ ਮੁਰਦਾ ਹੈ, ਫੇਰ ਏਹ ਰਸ ਭੋਗ ਐਉਂ ਹਨ ਜਿਵੇਂ ਮੁਰਦੇ ਦੇ ਸ਼ਿੰਗਾਰ ਹੁੰਦੇ ਹਨ। ਇਸ ਲਈ ਜੀਵਨ ਦਾ ਪ੍ਰਯੋਜਨ ਤੇ ਸਫਲਤਾ ਦੀ ਜੋ ਮੂਲਕ ਗਲ ਹੈ, ਵਾਹਿਗੁਰੂ ਦਾ ਨਾਮ ਸੋ ਪ੍ਰਾਪਤ ਕਰੋ। ਐਸਾ ਜਪੋ ਕਿ ਵਾਹਿਗੁਰੂ ਦਾ ਕੇਵਲ ਨਾਮ ਹਿਰਦੇ ਵਿਚ ਸਮਾਇਆ ਰਹੇ। ਇਹ ਨਾਮ ਮੰਤ੍ਰ ਗੁਰੂ ਤੋਂ ਮਿਲਦਾ ਹੈ ਤੇ ਉਸ ਦੇ ਸਤਿਸੰਗ ਵਿਚ ਦ੍ਰਿੜ ਹੁੰਦਾ ਹੈ। ਇਹ ਉਪਦੇਸ਼ ਅਪਣੇ ਦੁਆਰਾ ਅੰਕ ੪ ਵਿਚ ਦਿੱਤਾ ਹੈ। ਇਸ ਸ਼ਬਦ ਵਿਚ ਅਤਿ ਦੇ ਜ਼ੋਰ ਤੇ ਪ੍ਰੌਢਤਾ ਨਾਲ ਨਾਮ ਸਿਮਰਣ ਦਾ ਉਪਦੇਸ਼ ਦਿਤਾ ਹੈ।

**ਨਿਰੁਕ੍ਤ**- ਆਤਮ ਘਾਤੀ- (ਸੰਸ:)ਅਪਣੇ ਆਪ ਨੂੰ ਆਪ ਹਤ ਕਰਨੇ ਵਾਲਾ।

ਬਿਸਥਾਰ- (ਸੰਸ:, ਵਿਸਾਰ:) ਫੈਲਾਉ। ਅਡੰਬਰ।

ਤ੍ਰਿਗਦ- (ਸੰਸ:, ਤਿਰ੍ਯਜਗ੍ਗਤਿ=ਟੇਢੀ ਚਾਲ) ਟੇਢੀ ਚਾਲ ਵਾਲੇ ਜੰਤੂ, ਸੱਪ ਆਦਿ।

ਇਸ ਪਦ ਨੂੰ 'ਤਿਰ੍ਯਕਜੋਨਿ' ਤੋਂ ਬਣਿਆ ਸਮਝਣਾ ਠੀਕ ਨਹੀਂ ਇਹ 'ਤਿਰ੍ਯਜਗ੍ਗਤਿ' ਤੋਂ ਬਣਿਆ ਸਹੀ ਹੁੰਦਾ ਹੈ।

## [ਗਉੜੀ ਮਹਲਾ ੫, ਚਉਪਦਾ-੧੧੨]

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਕਿਸੇ ਦੇ ਪਜਾਰੇ ਸਨਬੰਧੀ ਦੇ ਮਰਨੇ ਪਰ ਉਸ ਦੇ ਵਿਰਲਾਪ ਕਰਨੇ ਪਰ ਉਪਦੇਸ਼ ਦਿਤਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਕਾ ਕੀ ਮਾਈ ਕਾ ਕੋ ਬਾਪ ॥ ਨਾਮ ਧਾਰੀਕ ਝੂਠੇ ਸਭਿ ਸਾਕ ॥ ੧ ॥ | ਮਾਂ ਕਿਸਦੀ ਤੇ ਪਿਉ ਕਿਸਦਾ? ਸਾਰੇ ਸਾਕ ਨਾਂ ਧਰੀਕ (ਸਾਕ ਹਨ ਤੇ ਸਾਕੇਦਾਰੀ ਦੇ ਸਨਬੰਧ) ਝੂਠੇ ਹਨ (ਭਾਵ ਸਦਾ ਰਹਿਣ ਵਾਲੇ ਨਹੀਂ ਹਨ॥੧॥ |
| ਕਾਹੇ ਕਉ ਮੂਰਖ ਭਖਲਾਇਆ ॥ ਮਿਲਿ ਸੰਜੋਗਿ ਹੁਕਮਿ ਤੂੰ ਆਇਆ ॥ ੧ ॥ ਰਹਾਉ ॥ | ਹੇ (ਰੋਣ ਵਾਲੇ) ਮੂਰਖ! (ਤੂੰ) ਕਿਉਂ ਬਰੜਾ ਰਿਹਾ ਹੈਂ। ਤੂੰ [illegible] ਸੰਜੋਗਾਂ ਅਨੁਸਾਰ ਹੁਕਮ ਦੁਆਰਾ (ਏਥੇ) ਆਇਆ ਹੈਂ॥੧॥ਰਹਾਉ॥ |
| ਏਕਾ ਮਾਟੀ ਏਕਾ ਜੋਤਿ ॥ ਏਕੋ ਪਵਨੁ ਕਹਾ ਕਉਨੁ ਰੋਤਿ ॥ ੨ ॥ | (ਦੇਖ! ਸਭ ਸਰੀਰਾਂ ਵਿਚ) ਇਕੋ ਮਿੱਟੀ ਹੈ (ਤੇ) ਇਕੋ ਜੋਤਿ ਹੈ ਤੇ ਇਕੋ (ਪਵਨੁ=) ਜੀਵਨ ਕਲਾ (ਯਾ ਪ੍ਰਾਣ ਕਲਾ*) ਹੈ, (ਦੱਸ) ਕਿਥੇ (ਕੋਈ ਮੋਇਆ ਹੈ ਤੇ) ਕਉਣ (ਉਸ ਨੂੰ) ਰੋਂਦਾ ਹੈ?॥੨॥ |
| ਮੇਰਾ ਮੇਰਾ ਕਰਿ ਬਿਲਲਾਹੀ ॥ ਮਰਣਹਾਰੁ ਇਹੁ ਜੀਅਰਾ ਨਾਹੀ ॥੩॥ | 'ਮੇਰਾ ਮੇਰਾ' ਕਰਕੇ ਵਿਰਲਾਪ ਕਰ ਰਹੇ ਹੋ, (ਜਿਸ ਨੂੰ ਮੇਰਾ ਮੇਰਾ ਕਹਿ ਕੇ ਰੋ ਰਹੇ ਹੋ ਉਹ ਜੀਵ ਹੈ ਤੇ) ਇਹ ਜੀਵ ਮਰਨਹਾਰ ਹੈ ਹੀ ਨਹੀਂ॥੩॥ |
| ਕਹੁ ਨਾਨਕ ਗੁਰਿ ਖੋਲੇ ਕਪਾਟ ॥ ਮੁਕਤੁ ਭਏ ਬਿਨਸੇ ਭ੍ਰਮ ਥਾਟ ॥ ੪ ॥ ੪੩ ॥ ੧੧੨ ॥ | ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਕਿ ਜਿਨ੍ਹਾਂ ਦੇ ਆਵਰਨ ਦੇ) ਪਰਦੇ ਗੁਰੂ ਨੇ ਖੋਹਲ ਦਿਤੇ ਹਨ, ਉਨ੍ਹਾਂ ਦੇ ਭਰਮ ਦੇ ਬਨਾਉ (ਸਾਰੇ) ਨਾਸ਼ ਹੋ ਗਏ (ਤੇ ਓਹ) ਮੁਕਤ ਹੋ ਗਏ॥੪॥੪੩॥੧੧੨॥ |

ਇਸ ਸ਼ਬਦ ਵਿਚ ਚਾਰ ਉਪਦੇਸ਼ ਹਨ:-

੧. ਮਾਤਾ ਪਿਤਾ ਆਦਿ ਸਾਕਾਦਾਰੀਆਂ ਕੋਈ ਸਦੈਵੀ ਸੰਬੰਧ ਨਹੀਂ ਹਨ। ਇਹ ਆਪਣੇ ਕੀਤੇ ਕਰਮਾਂ ਦੇ ਸੰਜੋਗਾ ਨਾਲ ਵਾਹਿਗੁਰੂ ਦੇ ਹੁਕਮ ਦੁਆਰਾ ਮਨੁੱਖਾ ਜਨਮ ਲੈਕੇ ਸਨਬੰਧ ਪੈਦਾ ਹੁੰਦੇ ਹਨ, ਇਹ ਮਰਨ ਨਾਲ ਟੁੱਟ ਜਾਂਦੇ ਹਨ, ਇਨ੍ਹਾਂ ਨੂੰ ਸਦੈਵੀ ਸਮਝਕੇ ਰੋਣਾ ਭੁੱਲ ਹੈ। (ਰਹਾਉ ਤਕ)।

੨. ਰੋਵਣਹਾਰ ਤੇ ਮਰਨਹਾਰ ਦੋਹਾਂ ਦੇ ਸਰੀਰਾਂ ਵਿਚ ਤ੍ਰੈ ਚੀਜ਼ਾਂ ਹਨ:-

(ੳ) ਮਿੱਟੀ ਆਦਿ ਤੱਤ੍ਵ, (ਅ) ਪ੍ਰਾਣ ਕਲਾ (ਜਿੰਦ), (ੲ) ਜੋਤਿ।

ਰੋਵਣਹਾਰ ਨੂੰ ਪੁਛਦੇ ਹਨ ਕਿ-ਦੱਸ ਹੁਣ ਤੇਰੇ ਸਰੀਰ ਦੇ ਤੱਤ ਮਰਨਹਾਰ ਦੇ ਤੱਤਾਂ ਨੂੰ ਰੋ ਰਹੇ ਹਨ, ਇਹ ਜਾਣਕੇ ਕਿ ਓਹ ਤੱਤ ਨਸ਼ਟ ਹੋ ਗਏ? ਯਾ ਜਿੰਦ ਰੋ ਰਹੀ ਹੈ ਇਹ ਜਾਣਕੇ ਕਿ ਮਰਨਹਾਰ ਦੀ ਜਿੰਦ ਨਾਸ਼ ਹੋ ਗਈ ਹੈ? ਕਿ ਜੋਤਿ ਰੋ ਰਹੀ ਹੈ ਇਹ ਜਾਣਕੇ ਕਿ ਮਰਣਹਾਰ ਦੀ 'ਜੋਤਿ' ਮਰ ਗਈ ਹੈ? ਦੇਖ ਤੱਤ ਤੱਤਾਂ ਵਿਚ ਚਲੇ ਗਏ ਨਾਸ਼ ਨਹੀਂ ਹੋਏ, ਜੋਤਿ ਹੈ ਹੀ ਅਬਿਨਾਸ਼, ਓਹ ਨਹੀਂ ਨਾਸ਼ ਹੋਈ, ਜਿੰਦ ਬੀ ਨਾਸ਼ ਨਹੀਂ ਹੋਈ ਕਿ ਮਰਨਹਾਰ ਦਾ ਲਿੰਗ ਸ਼ਰੀਰ, ਤੇ ਕਾਰਣ ਸ਼ਰੀਰ ਨਹੀਂ ਮਰੇ। ਸੋ ਤੈਨੂੰ ਇਹ ਖਿਆਲ ਕਰਕੇ ਰੋਣਾਂ, ਕਿ ਮਰਨਹਾਰ ਨਾਸ਼ ਨੂੰ ਕਿ ਅਣਹੋਂਦ ਨੂੰ ਪ੍ਰਾਪਤ ਹੋ ਗਿਆ ਹੈ, ਠੀਕ ਨਹੀਂ ਹੈ।

੩. ਜੇ ਸਰੀਰ ਦੀ ਵੰਡ 'ਸਰੀਰ' ਤੇ 'ਜੀਵ' ਦੀ ਕਰਕੇ ਵੀਚਾਰ ਕਰੀਏ ਤਾਂ ਅਸਲ ਵਿਚ ਜਿਸਨੂੰ ਅਸੀਂ ਮੇਰਾ ਮੇਰਾ ਆਖਕੇ ਰੋਂਦੇ ਹਾਂ ਉਹ ਸਰੀਰ ਵਿਚ ਵਸਦੇ ਜੀਵ ਨੂੰ ਆਖਦੇ ਹਾਂ। ਜੀਵ ਜੋ ਦੇਹ ਛੱਡ ਗਿਆ ਹੈ ਉਹ ਮਰਣਹਾਰ ਸੀ ਹੀ ਨਹੀਂ, ਤੇ ਸਰੀਰ ਛੋੜਕੇ ਬੀ ਨਹੀਂ ਮੋਇਆ। ਫਿਰ

*ਭਾਵ, ਰੂਹ, ਜਿੰਦ ਤੇ ਸਰੀਰ।

ਮੇਰਾ ਪਿਓ ਮਰ ਗਿਆ, ਕਿ ਮੇਰਾ ਪਿਆਰਾ ਮਰ ਗਿਆ ਆਖ ਆਖਕੇ ਕਿਉਂ ਵਿਰਲਾਪ ਕਰਦੇ ਹੋ? ਉਹ ਜੀਵ ਤਾਂ ਜੀਉਂਦਾ ਹੈ।

੪. ਮਾਇਆ ਦੇ ਪਾਏ ਭਰਮਾਂ ਵਿਚ ਫਸੇ ਅਸੀਂ ਸ਼ੋਕ ਨੂੰ ਪ੍ਰਾਪਤ ਹੁੰਦੇ ਹਾਂ। ਭਰਮ ਕਰਕੇ ਮੁਕਤਿ ਨਹੀਂ ਮਿਲਦੀ, ਜੇਕਰ ਗੁਰੂ ਪ੍ਰਾਪਤ ਕਰਕੇ ਉਸ ਦੇ ਦੱਸੇ ਅਭਯਾਸ ਦੁਆਰਾ ਘਾਲ ਕੀਤੀ ਜਾਏ ਤਾਂ ਭਰਮ ਦੂਰ ਹੋ ਜਾਏ, (ਨਾਮ ਦੀ) ਘਾਲ ਕਰਨ ਨਾਲ ਦਿੱਸ ਪਏਗਾ ਕਿ ਸਰੀਰ ਤੱਤਾਂ ਦਾ ਹੈ ਤੇ ਕਰਮਾਂ ਅਨੁਸਾਰ ਬਣਿਆ ਹੈ, ਕਰਮਾਂ ਅਨੁਸਾਰ ਮੁੱਕ ਜਾਏਗਾ। ਮੈਂ ਸਰੀਰ ਨਹੀਂ, ਮੈਂ ਜੀਵਾਤਮਾਂ ਹਾਂ, ਫੇਰ ਜੀਵਾਤਮਾਂ ਆਪਣੇ ਆਪ ਨੂੰ ਆਤਮਾਂ ਦੇਖੇਗਾ, ਤੇ ਲਖ ਲਏਗਾ, ਕਿ ਮਨ ਆਦਿ ਬੀ ਆਤਮਾਂ ਦੇ ਉਦਾਲੇ ਗਿਲਾਫ਼ ਵਾਂਙੂ ਹੀ ਹਨ। ਜਦ ਆਤਮਾਂ ਆਪਣੇ ਆਪ ਨੂੰ ਸਰੀਰ ਮਨ ਆਦਿ ਤੋਂ ਅਸੰਗ ਪ੍ਰਤੀਤ ਕਰੇਗਾ, ਤਦ ਉਸ ਅਸੰਗ ਆਤਮਾਂ ਨੂੰ ਪਰਮ ਆਤਮਾਂ ਆਪਣੇ ਵਿਚ ਮੇਲ ਲਏਗਾ। ਇਹ ਅਵਸਥਾ ਮੁਕਤਿ ਅਵਸਥਾ ਹੋਵੇਗੀ।

ਸਿੱਧਾਂਤ- ਉਪਦੇਸ਼ ਹੈ ਕਿ ਅਗਯਾਨ ਵਸ਼ ਹੋ ਕੇ ਰੋਵੋ ਨਾਂ, ਗੁਰੂ ਨੂੰ ਮਿਲੋ, ਉਹ ਭਰਮ ਕੱਟ ਦੇਵੇਗਾ, ਕਪਾਟ ਖੋਹਲ ਦੇਵੇਗਾ, ਫਿਰ ਤੁਸੀਂ ਸ਼ੁੱਧ ਆਤਮਾ ਹੋ ਕੇ ਪਰਮ ਆਤਮਾ ਨੂੰ ਪ੍ਰਾਪਤ ਹੋ ਜਾਓਗੇ, ਇਹ ਮੁਕਤਿ ਪਦਵੀ ਹੋਵੇਗੀ।

**ਨਿਰੁਕ੍ਤ**- ਭਖਲਾਇਆ- (ਸੰਸ:, ਭਸ਼=ਬੋਲਣਾ ਤੋਂ) ਬੜ ਬੜ ਕਰਕੇ ਬੋਲਣਾ।

(ਅ) ਸੁਪਨੇ ਵਿਚ ਬਰੜਾਉਣਾ।

(ੲ) ਏਥੇ ਦੱਸਦੇ ਹਨ ਕਿ ਹੇ ਰੋਣ ਵਾਲੇ! ਤੂੰ ਜਾਗਦਾ ਹੀ ਬਰੜਾ ਰਿਹਾ ਹੈਂ ਜਿਵੇਂ ਸੁਪਨੇ ਵਿਚ ਬਰੜਾਈਦਾ ਹੈ।

ਕਪਾਟ- (ਸੰਸ:, ਕ+ਪਾਟ। ਕਸਿਰ। ਪਾਟ=ਪਟ (ਅ) ਕ=ਹਵਾ+ਪਾਟ=ਜੋ ਰੋਕੇ। ਜੋ ਹਵਾ ਨੂੰ ਰੋਕੇ। ਕਪਾਟ ਤੇ ਕਵਾਟ ਦੁਇ ਰੂਪ ਸੰਸਕ੍ਰਿਤ ਵਿਚ ਹਨ।) ਦਰਵਾਜਾ, ਕਿਵਾੜ, ਬੂਹਾ, ਪੜਦਾ।

(ਅ) ਦਸਮ ਦੁਆਰਾ ਦਾ ਰਾਹ ਰੋਕੂ ਪੜਦਾ। (ੲ) ਆਵਰਣ। ਭਰਮ।

## [ਗਉੜੀ ਮਹਲਾ ੫, ਚਉਪਦਾ-੧੧੩]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਵਡੇ ਵਡੇ ਜੋ ਦੀਸਹਿ ਲੋਗ ॥ ਤਿਨ ਕਉ ਬਿਆਪੈ ਚਿੰਤਾ ਰੋਗ ॥ ੧ ॥ | (ਦੁਨੀਆਂ ਵਿਚ) ਜੋ ਵੱਡੇ ਵੱਡੇ ਲੋਕ ਦਿੱਸਦੇ ਹਨ, ਉਨ੍ਹਾਂ ਨੂੰ ਚਿੰਤਾ (ਰੂਪੀ) ਰੋਗ ਵਾਪਰਿਆ ਰਹਿੰਦਾ ਹੈ॥੧॥ |
| ਕਉਨ ਵਡਾ ਮਾਇਆ ਵਡਿਆਈ ॥ ਸੋ ਵਡਾ ਜਿਨਿ ਰਾਮ ਲਿਵ ਲਾਈ ॥ ੧ ॥ ਰਹਾਉ ॥ | (ਇਹ ਵੱਡੇ ਮਾਇਆ ਕਰਕੇ ਵੱਡੇ ਬਣਦੇ ਹਨ, ਪਰ ਅਸਲ ਵਿਚ) ਮਾਇਆ ਦੀ ਵਡਿਆਈ ਕਰਕੇ ਕਉਣ ਵੱਡਾ ਹੈ? (ਭਾਵ ਕੋਈ ਵੱਡਾ ਨਹੀਂ ਹੈ, ਅਸਲ) ਵੱਡਾ ਓਹ ਹੈ ਜਿਸਨੇ ਰਾਮ ਵਿਚ ਲਿਵਲਾਈ ਹੈ॥੧॥ਰਹਾਉ॥ |
| ਭੂਮੀਆ ਭੂਮਿ ਊਪਰਿ ਨਿਤ ਲੁਝੈ ॥ ਛੋਡਿ ਚਲੈ ਤ੍ਰਿਸਨਾ ਨਹੀ ਬੁਝੈ ॥ ੨ ॥ | (ਦੇਖੋ, ਇਕ ਵੱਡਾ) ਓਹ ਜ਼ਿਮੀਦਾਰ (ਬਹੁਤ ਜ਼ਿਮੀਂ ਨਾਲ ਕੋਈ ਨਹੀਂ ਰੱਜਦਾ, ਹੋਰ ਹੋਰ) ਜ਼ਮੀਨ ਲਈ ਨਿਤ ਲੜਦਾ ਝਗੜਦਾ ਰਹਿੰਦਾ ਹੈ, (ਅੰਤ ਕੀ ਹੁੰਦਾ ਹੈ ਕਿ ਉਸ ਦੀ ਲੈ ਲੈ ਕੇ) ਤ੍ਰਿਸ਼ਨਾਂ ਤਾਂ ਨਹੀਂ ਬੁਝਦੀ (ਪਰ ਸਾਰੀ ਪ੍ਰਾਪਤ ਕੀਤੀ ਹੋਈ) ਛੱਡ ਕੇ ਟੁਰ ਜਾਂਦਾ ਹੈ॥੨॥ |

| | |
|---|---|
| ਕਹੁ ਨਾਨਕ ਇਹੁ ਤਤੁ ਬੀਚਾਰਾ ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ ॥ ੩ ॥ ੪੪ ॥ ੧੧੩ ॥ | (ਗੁਰੂ) ਨਾਨਕ (ਦੇਵ ਜੀ) ਕਹਿੰਦੇ ਹਨ (ਅਸਾਂ) ਇਹ ਸਿੱਧਾਂਤ ਦੀ ਗੱਲ ਵੀਚਾਰੀ ਹੈ (ਕਿ ਤ੍ਰਿਸ਼ਨਾਂ ਤੋਂ) ਛੁਟਕਾਰਾ, ਹਰੀ ਦੇ ਭਜਨ ਬਿਨਾਂ ਨਹੀਂ ਹੁੰਦਾ॥੩॥੪੪॥੧੧੩॥ |

**ਨਿਰੁਕਤ**- ਭੂਮੀਆ- (ਸੰਸ:, ਭੂਮਿ=ਧਰਤੀ) ਧਰਤੀ ਵਾਲਾ, ਜ਼ਿਮੀਂਦਾਰ।

## [ਗਉੜੀ ਮਹਲਾ ੫, ਚਉਪਦਾ-੧੪੪]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਪੂਰਾ ਮਾਰਗੁ ਪੂਰਾ ਇਸਨਾਨੁ ॥ ਸਭੁ ਕਿਛੁ ਪੂਰਾ ਹਿਰਦੈ ਨਾਮੁ ॥ ੧ ॥ | (ਤੀਰਥ ਯਾਤ੍ਰਾ ਲਈ ਤੀਰਥ ਦੇ) ਮਾਰਗ (ਤੇ ਟੁਰਨੇ ਦਾ ਫਲ ਅਤੇ ਤੀਰਥ ਪੁੱਜ ਕੇ ਤੀਰਥ) ਇਸ਼ਨਾਨ (ਦਾ ਫਲ ਜੋ ਲਿਖਿਆ ਹੈ ਸੋ) ਪੂਰਾ ਪੂਰਾ (ਪ੍ਰਾਪਤ ਹੋ ਗਿਆ ਸਮਝੋ, ਜਿਸਦੇ) ਹਿਰਦੇ ਵਿਚ ਨਾਮ (ਟਿਕ ਗਿਆ ਹੈ, ਸਗੋਂ) ਉਸਦਾ ਸਭ ਕੁਛ ਸੰਪੂਰਨ ਹੋ ਗਿਆ ਜਾਣੋ॥੧॥ |
| ਪੂਰੀ ਰਹੀ ਜਾ ਪੂਰੈ ਰਾਖੀ ॥ ਪਾਰਬ੍ਰਹਮ ਕੀ ਸਰਣਿ ਜਨ ਤਾਕੀ ॥ ੧ ॥ ਰਹਾਉ ॥ | (ਤਦੋਂ ਪਤਿ) ਪੂਰੀ ਰਹਿ ਗਈ ਜਾਣੋ ਜਦੋਂ ਪੂਰੇ ਨੇ ਰੱਖ ਲਈ ਦਾਸਾਂ ਨੇ ਤਾਂ (ਇਕ) ਪਾਰਬ੍ਰਹਮ ਦੀ ਸ਼ਰਣ ਤਕਾਈ ਹੈ (ਭਾਵ ਸ਼ਰਣ ਤੇ ਆਸ ਧਾਰੀ ਹੈ)॥੧॥ ਰਹਾਉ॥ |
| ਪੂਰਾ ਸੁਖੁ ਪੂਰਾ ਸੰਤੋਖੁ ॥ ਪੂਰਾ ਤਪੁ ਪੂਰਨ ਰਾਜੁ ਜੋਗੁ ॥ ੨ ॥ | (ਉਸ ਜਨ ਦਾ) ਸੁਖ ਸੰਪੂਰਨ ਹੈ, (ਉਸਦਾ) ਸੰਤੋਖ ਸੰਪੂਰਨ ਹੈ (ਉਸਦਾ) ਤਪ ਸੰਪੂਰਨ ਹੈ, (ਉਸਦਾ) ਰਾਜ ਜੋਗ ਸੰਪੂਰਨ ਹੈ॥੨॥ |
| ਹਰਿ ਕੈ ਮਾਰਗਿ ਪਤਿਤ ਪੁਨੀਤ ॥ ਪੂਰੀ ਸੋਭਾ ਪੂਰਾ ਲੋਕੀਕ ॥ ੩ ॥ | (ਹਰੀ ਜਨ ਤਾਂ ਕਿਤੇ ਰਿਹਾ) ਹਰੀ ਦੇ (ਇਸ ਨਾਮ-) ਰਸਤੇ (ਤੇ ਟੁਰਦਿਆਂ) ਪਤਿਤ (ਲੋਕ ਬੀ) ਪਵਿਤ ਹੋ ਜਾਂਦੇ ਹਨ, (ਉਨ੍ਹਾਂ ਦਾ ਪਰਮਾਰਥਿਕ) ਸ਼ੋਭਾ ਬੀ ਪੂਰੀ ਹੋ ਜਾਂਦੀ ਹੈ ਤੇ ਸੰਸਾਰਿਕ ਬਿਵਹਾਰ (ਬੀ) ਪੂਰਾ (ਚਲਦਾ ਹੈ॥੩॥ |
| ਕਰਣਹਾਰੁ ਸਦ ਵਸੈ ਹਦੂਰਾ ॥ ਕਹੁ ਨਾਨਕ ਮੇਰਾ ਸਤਿਗੁਰੁ ਪੂਰਾ ॥ ੪ ॥ ੪੫ ॥ ੧੧੪ ॥ | ਕਰਤਾਰ ਸਦਾ (ਉਨ੍ਹਾਂ ਨੂੰ) ਹਜ਼ੂਰ ਵੱਸਦਾ (ਦਿੱਸਦਾ ਹੈ)। ਮੇਰਾ ਸਤਿਗੁਰੂ (ਐਸਾ) ਪੂਰਨ (ਗੁਰੂ ਹੈ ਕਿ ਜਿਸ ਦਾ ਦਿੱਤਾ ਨਾਮ ਹਿਰਦੇ ਵਿਚ ਟਿਕ ਕੇ ਐਤਨੇ ਸੁਖ ਦੇਂਦਾ ਹੈ) ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ)॥੪॥੪੫॥੧੧੪॥ |

**ਨਿਰੁਕਤ**- ਮਾਰਗੁ- (ਸੰਸ:, ਮਾਰਗ:) ਰਸਤਾ। ਇਥੇ ਭਾਵ ਹੈ ਕਿ ਤੀਰਥ ਯਾਤ੍ਰਾ ਦੇ ਰਸਤੇ ਟੁਰਨ ਦੇ, ਤੇ ਤੀਰਥ ਇਸ਼ਨਾਨ ਦੇ ਫਲ ਜੋ ਸ਼ਾਸਤ੍ਰਾਂ ਵਿਚ ਲਿਖੇ ਹਨ, ਨਾਮੀ ਪੁਰਖ ਨੂੰ ਸਚਮੁਚ ਪ੍ਰਾਪਤ ਹੋ ਜਾਂਦੇ ਹਨ।

(ਅ) ਮਾਰਗ ਦਾ ਭਾਵ ਪਰਮਾਰਥ ਦਾ ਰਸਤਾ ਯਾ ਪੰਥਕ ਰਾਹ ਬੀ ਲੈਂਦੇ ਹਨ। ਤਦੋਂ ਭਾਵ ਇਹ ਕੱਢੀਦਾ ਹੈ ਕਿ ਨਾਮੀ ਪੁਰਖ ਦਾ ਪ੍ਰਮਾਰਥਿਕ ਮਾਰਗ ਤੇ ਇਸ਼ਨਾਨ ਸਭ ਪੂਰਾ ਹੈ।

ਤਾਕੀ- ਤੱਕੀ, ਤਕਾਈ। ਭਾਵ ਆਸਾ ਧਾਰਨ ਕੀਤੀ ਹੈ।

ਰਾਜੁ ਜੋਗੁ- ਹਠ ਯੋਗ ਤੋਂ ਸੌਖਾ ਉਹ ਯੋਗ ਜੋ ਪਾਤੰਜਲ ਆਦਿਕਾਂ ਨੇ ਲਿਖਿਆ ਹੈ।

(ਅ) ਉਹ ਯੋਗ ਜੋ ਰਾਜ ਵਿਚ ਰਹਿ ਕੇ ਕਮਾਇਆ ਜਾਵੇ, ਜੈਸੇ ਜਨਕ ਨੇ ਕਮਾਇਆ।

(ੲ) 'ਰਾਜ ਬੀ ਤੇ ਜੋਗ ਬੀ' ਐਉਂ ਬੀ ਅਰਥ ਲਾ ਲੈਂਦੇ ਹਨ।
ਲੋਕੀਕ- (ਸੰਸ:, ਲੌਕਿਕ) ਸੰਸਾਰਕ। ਸੰਸਾਰਕ ਬਿਵਹਾਰ।
ਹਦੂਰਾ- (ਅ:, ਹਜ਼ੂਰ) ਸਾਹਮਣੇ। ਭਾਵ ਉਹਨਾਂ ਦੇ ਸਾਹਮਣੇ ਵਸਦਾ ਹੈ।
(ਅ) ਐਉਂ ਬੀ ਕਰਦੇ ਹਨ:- ਜਿਸ ਸਤਿਗੁਰੂ ਦੇ ਹਜ਼ੂਰ ਵਾਹਿਗੁਰੂ ਵੱਸਦਾ ਹੈ।

## [ਗਉੜੀ ਮਹਲਾ ੫, ਚਉਪਦਾ--੧੧੫]

**ਪ੍ਰਾਕ੍ਰਥਨ**- ਅਗਲੇ ਸ਼ਬਦ ਵਿਚ ਸੰਤ ਮਹਿਮਾ ਕਥੀ ਹੈ :-

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਸੰਤ ਕੀ ਧੂਰਿ ਮਿਟੇ ਅਘ ਕੋਟ ॥ ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ ॥੧॥ | ਸੰਤ ਦੀ ਧੂੜ (ਪ੍ਰਾਪਤ ਹੋਣ ਨਾਲ) ਕ੍ਰੋੜਾਂ ਪਾਪ ਮਿਟ ਜਾਂਦੇ ਹਨ। ਸੰਤ ਦੀ ਕ੍ਰਿਪਾ ਦੁਆਰਾ ਜਨਮ ਮਰਣ ਤੋਂ ਛੁਟਕਾਰਾ ਹੋ ਜਾਂਦਾ ਹੈ॥੧॥ |
| ਸੰਤ ਕਾ ਦਰਸੁ ਪੂਰਨ ਇਸਨਾਨੁ ॥ ਸੰਤ ਕ੍ਰਿਪਾ ਤੇ ਜਪੀਐ ਨਾਮੁ ॥ ੧ ॥ ਰਹਾਉ ॥ | ਸੰਤ ਦਾ ਦਰਸ਼ਨ (ਸਭ ਤੀਰਥਾਂ ਦੇ) ਪੂਰਨ ਇਸ਼ਨਾਨ (ਦੀ ਤਾਸੀਰ ਵਾਲਾ ਹੈ), ਸੰਤ ਦੀ ਕ੍ਰਿਪਾ ਦੁਆਰਾ ਨਾਮ ਜਪੀਦਾ ਹੈ (ਨਾਮ ਨਾਲ ਸਰੀਰ ਤੇ ਮਨ ਦੁਇ ਸ਼ੁੱਧ ਹੋ ਜਾਂਦੇ ਹਨ)॥੧॥ਰਹਾਉ॥ |
| ਸੰਤ ਕੈ ਸੰਗਿ ਮਿਟਿਆ ਅਹੰਕਾਰੁ ॥ ਦ੍ਰਿਸਟਿ ਆਵੈ ਸਭੁ ਏਕੰਕਾਰੁ ॥ ੨ ॥ | ਸੰਤ ਦੇ ਸੰਗ ਕਰਨ ਨਾਲ ਅਹੰਕਾਰ ਮਿਟ ਜਾਂਦਾ ਹੈ,। (ਅਹੰਕਾਰ ਦੇ ਮਿਟ ਜਾਣ ਨਾਲ) ਸਭ ਇਕ ਅਕਾਲ ਪੁਰਖ ਹੀ ਦਿਖਾਈ ਦੇਂਦਾ ਹੈ॥੨॥ |
| ਸੰਤ ਸੁਪ੍ਰਸੰਨ ਆਏ ਵਸਿ ਪੰਚਾ ॥ ਅੰਮ੍ਰਿਤੁ ਨਾਮੁ ਰਿਦੈ ਲੈ ਸੰਚਾ ॥ ੩ ॥ | (ਨਿਰਾ ਅਹੰਕਾਰ ਨਹੀਂ), ਸੰਤ ਦੀ ਸ਼ੁਭ ਪ੍ਰਸੰਨਤਾ ਨਾਲ ਪੰਜੇ ਵੱਸ ਵਿਚ ਆ ਜਾਂਦੇ ਹਨ ਤੇ ਅੰਮ੍ਰਿਤ ਨਾਮ ਹਿਰਦੇ ਵਿਚ ਕੱਠਾ ਕਰ ਲਈਦਾ ਹੈ॥੩॥ |
| ਕਹੁ ਨਾਨਕ ਜਾ ਕਾ ਪੂਰਾ ਕਰਮ ॥ ਤਿਸੁ ਭੇਟੇ ਸਾਧੂ ਕੇ ਚਰਨ ॥ ੪ ॥ ੪੬ ॥ ੧੧੫ ॥ | ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਜਿਸਦੇ ਪੂਰੇ ਭਾਗ (ਦਾ ਉਦੈ ਹੋਵੇ), ਉਹ ਸਾਧੂ ਦੇ ਚਰਣਾਂ ਨੂੰ ਭੇਟਦਾ ਹੈ, (ਭਾਵ ਸਪਰਸ਼ ਕਰਦਾ ਹੈ)॥੪॥੪੬॥੧੧੫॥ |

## (ਗਉੜੀ ਮਹਲਾ ੫, ਚਉਪਦਾ--੧੧੬)

**ਪ੍ਰਾਕ੍ਰਥਨ**- ਅਗਲੇ ਸ਼ਬਦ ਵਿਚ ਹਰੀ ਗੁਣ, ਹਰੀ ਨਾਮ, ਸੰਤ ਤੇ ਗੁਰੂ ਦੀ ਮਹਿਮਾ ਕਹੀ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਹਰਿ ਗੁਣ ਜਪਤ ਕਮਲੁ ਪਰਗਾਸੈ ॥ ਹਰਿ ਸਿਮਰਤ ਤ੍ਰਾਸ ਸਭ ਨਾਸੈ ॥ ੧ ॥ | ਹਰੀ ਦੇ ਗੁਣਾਂ ਨੂੰ ਜਪਦਿਆਂ (ਹਿਰਦਾ) ਕਮਲ ਖਿੜ ਆਉਂਦਾ ਹੈ। ਹਰੀ (ਦਾ ਨਾਮ) ਸਿਮਰਦਿਆਂ ਸਭ ਡਰ ਦੂਰ ਹੋ ਜਾਂਦਾ ਹੈ॥੧॥ |

| | |
|---|---|
| ਸਾ ਮਤਿ ਪੂਰੀ ਜਿਤੁ ਹਰਿ ਗੁਣ ਗਾਵੈ ॥ ਵਡੈ ਭਾਗਿ ਸਾਧੂ ਸੰਗੁ ਪਾਵੈ ॥ ੧ ॥ ਰਹਾਉ ॥ | ਉਹ ਪੂਰੀ ਮਤਿ ਹੈ ਜਿਸ ਦੁਆਰਾ (ਜੀਵ) ਹਰੀ ਦੇ ਗੁਣ ਗਾਵੇ (ਉਹ ਮਤਿ=ਸਿਖਯਾ ਸਾਧੂ ਤੋਂ ਮਿਲਦੀ ਹੈ, ਪਰ) ਸਾਧੂ ਦਾ ਸੰਗ ਵਡਿਆਂ ਭਾਗਾਂ ਨਾਲ ਮਿਲਦਾ ਹੈ॥੧॥ਰਹਾਉ॥ |
| ਸਾਧਸੰਗਿ ਪਾਈਐ ਨਿਧਿ ਨਾਮਾ ॥ ਸਾਧਸੰਗਿ ਪੂਰਨ ਸਭਿ ਕਾਮਾ ॥ ੨ ॥ | ਸਾਧੂ ਦੀ ਸੰਗਤਿ ਨਾਲ ਨਾਮ ਰੂਪੀ ਨਿਧੀ ਪ੍ਰਾਪਤ ਹੁੰਦੀ ਹੈ, ਸਾਧੂ ਦੇ ਸੰਗ ਦੁਆਰਾ ਸਭ ਕਾਮਨਾ ਪੂਰਨ ਹੁੰਦੀਆਂ ਹਨ॥੨॥ |
| ਹਰਿ ਕੀ ਭਗਤਿ ਜਨਮੁ ਪਰਵਾਣੁ ॥ ਗੁਰ ਕਿਰਪਾ ਤੇ ਨਾਮੁ ਵਖਾਣੁ ॥ ੩ ॥ | ਹਰੀ ਦੀ ਭਗਤੀ ਕਰਨੇ ਨਾਲ ਜਨਮ (ਮਰਨ) ਪਰਵਾਣ ਹੋ ਜਾਂਦਾ ਹੈ। ਗੁਰੂ ਦੀ ਕ੍ਰਿਪਾ ਨਾਲ ਨਾਮ ਉਚਾਰਨ ਕਰੀਦਾ ਹੈ (ਜੋ ਭਗਤੀ ਦਾ ਮੂਲ ਹੈ)॥੩॥ |
| ਕਹੁ ਨਾਨਕ ਸੋ ਜਨੁ ਪਰਵਾਨੁ ॥ ਜਾ ਕੈ ਰਿਦੈ ਵਸੈ ਭਗਵਾਨੁ ॥ ੪ ॥ ੪੭ ॥ ੧੧੬ ॥ | ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ), ਉਹ ਪੁਰਖ (ਸਾਈਂ ਦੇ ਦਰ) ਪਰਵਾਣ ਹੈ, ਜਿਸਦੇ ਹਿਰਦੇ ਵਿਚ ਭਗਵਾਨ ਵਸਦਾ ਹੈ॥੪॥੪੭॥੧੧੬॥ |

## [ਗਉੜੀ ਮਹਲਾ ੫, ਚਉਪਦਾ--੧੧੭]

**ਪ੍ਰਾਕ੍ਥਨ**- ਸਾਂਈਂ ਨਾਲ ਮਨ ਜੋੜਨ ਦਾ ਫਲ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਏਕਸੁ ਸਿਉ ਜਾ ਕਾ ਮਨੁ ਰਾਤਾ ॥ ਵਿਸਰੀ ਤਿਸੈ ਪਰਾਈ ਤਾਤਾ ॥ ੧ ॥ | ਇਕ (ਵਾਹਿਗੁਰੂ) ਨਾਲ ਜਿਸਦਾ ਮਨ ਰੰਗਿਆ ਜਾਂਦਾ ਹੈ, ਉਸ ਨੂੰ ਪਰਾਇਆ ਸਾੜਾ ਭੁੱਲ ਜਾਂਦਾ॥੧॥ |
| ਬਿਨੁ ਗੋਬਿੰਦ ਨ ਦੀਸੈ ਕੋਈ ॥ ਕਰਨ ਕਰਾਵਨ ਕਰਤਾ ਸੋਈ ॥ ੧ ॥ ਰਹਾਉ ॥ | (ਕਿਉਂਕਿ ਉਸ ਨੂੰ ਫੇਰ) ਗੋਬਿੰਦ ਤੋਂ ਬਿਨਾ (ਹੋਰ) ਕੋਈ ਨਹੀਂ ਦਿਸਦਾ, (ਉਸੇ ਨੂੰ) ਕਰਨ ਕਰਾਉਣ ਵਾਲਾ ਕਰਤਾ ਓਹੀ (ਦਿੱਸਦਾ ਹੈ)॥੧॥ਰਹਾਉ॥ |
| ਮਨਹਿ ਕਮਾਵੈ ਮੁਖਿ ਹਰਿ ਹਰਿ ਬੋਲੈ॥ ਸੋ ਜਨੁ ਇਤ ਉਤ ਕਤਹਿ ਨ ਡੋਲੈ॥੨॥ | (ਜੋ) ਮੂੰਹੋਂ ਹਰੀ ਹਰਿ ਬੋਲਦਾ ਹੈ ਤੇ ਮਨ ਨਾਲ (ਬੀ ਇਸੇ ਨਾਮ ਦੀ) ਕਮਾਈ ਕਰਦਾ ਹੈ, ਉਹ ਮਾਨੁਖ ਏਥੇ ਓਥੇ ਕਿਧਰੇ ਬੀ ਨਹੀਂ ਡੋਲਦਾ॥੨॥ |
| ਜਾ ਕੈ ਹਰਿ ਧਨੁ ਸੋ ਸਚ ਸਾਹੁ ॥ ਗੁਰਿ ਪੂਰੈ ਕਰਿ ਦੀਨੋ ਵਿਸਾਹੁ ॥ ੩ ॥ | (ਇਹ ਨਾਮ ਰੂਪੀ) ਹਰੀ ਧਨ ਜਿਸ ਦੇ ਪਾਸ ਹੈ, ਉਹੀ ਸਦਾ ਸ਼ਾਹ ਹੈ, ਪੂਰੇ ਗੁਰੂ ਨੇ (ਸੱਚੇ ਸ਼ਾਹ ਵਾਹਿਗੁਰੂ ਜੀ ਨਾਲ ਉਸ ਦਾ) ਇਤਬਾਰ ਬਣਾ ਦਿੱਤਾ ਹੈ॥੩॥ |
| ਜੀਵਨ ਪੁਰਖੁ ਮਿਲਿਆ ਹਰਿ ਰਾਇਆ ॥ ਕਹੁ ਨਾਨਕ ਪਰਮ ਪਦੁ ਪਾਇਆ ॥ ੪ ॥ ੪੮ ॥ ੧੧੭ ॥ | (ਉਨ੍ਹਾਂ ਨੂੰ ਉਹ) ਪੁਰਖ (ਜੋ ਸਰਬੱਤ ਦਾ) ਜੀਵਨ ਹੈ (ਜੋ) ਹਰੀ ਰਾਇ (ਕਹੀਦਾ ਹੈ) ਮਿਲ ਪਿਆ ਹੈ, ਉਸਨੇ ਸਭ ਤੋਂ ਵੱਡਾ ਪਦ ਪਾ ਲਿਆ ਹੈ, ਫੁਰਮਾਉਂਦੇ ਹਨ (ਗੁਰੂ) ਨਾਨਕ (ਦੇਵ)॥੪॥੪੮॥੧੧੭॥ |

## [ਗਉੜੀ ਮਹਲਾ ੫, ਚਉਪਦਾ-੧੧੮]

**ਪ੍ਰਾਕ੍ਰਥਨ-** ਨਾਮ ਤੇ ਭਗਤ ਦਾ ਸੰਬੰਧ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਨਾਮੁ ਭਗਤ ਕੈ ਪ੍ਰਾਨ ਅਧਾਰੁ ॥ ਨਾਮੋ ਧਨੁ ਨਾਮੋ ਬਿਉਹਾਰੁ ॥ ੧ ॥ | ਨਾਮ ਭਗਤ ਦੇ ਪ੍ਰਾਣਾਂ ਦਾ ਆਧਾਰ ਹੋ ਜਾਂਦਾ ਹੈ, (ਉਸ ਨੂੰ) ਧਨ (ਬੀ) ਨਾਮ (ਤੇ ਉਸਨੂੰ) ਵਿਹਾਰ ਬੀ ਨਾਮ ਹੀ ਹੁੰਦਾ ਹੈ। (ਭਾਵ ਧਨੀ ਧਨ ਵਿਚ ਤੇ ਵਿਹਾਰੀ ਵਪਾਰ ਵਿਚ ਜਿਸ ਧੁਨਿ ਨਾਲ ਲਗਦਾ ਹੈ ਓਸੇ ਧੁਨਿ ਨਾਲ ਭਗਤ ਨਾਮ ਨੂੰ ਲਗਾ ਰਹਿੰਦਾ ਹੈ)॥੧॥ |
| ਨਾਮ ਵਡਾਈ ਜਨੁ ਸੋਭਾ ਪਾਏ ॥ ਕਰਿ ਕਿਰਪਾ ਜਿਸੁ ਆਪਿ ਦਿਵਾਏ ॥ ੧ ॥ ਰਹਾਉ ॥ | (ਪਰਮੇਸ਼ੁਰ ਦਾ) ਦਾਸ (ਭਾਵ ਭਗਤ) ਨਾਮ ਦੀ ਵਡਿਆਈ ਨਾਲ ਸ਼ੋਭਾ ਪਾਉਂਦਾ ਹੈ, (ਪਰ ਨਾਮ ਉਸ ਨੂੰ ਪ੍ਰਾਪਤ ਹੁੰਦਾ ਹੈ) ਜਿਸ ਨੂੰ ਕਿਰਪਾ ਕਰਕੇ (ਹਰੀ ਗੁਰੂ ਪਾਸੋਂ) ਆਪ (ਨਾਮ) ਦਿਵਾਉਂਦਾ ਹੈ*॥੧॥ਰਹਾਉ॥ |
| ਨਾਮੁ ਭਗਤ ਕੈ ਸੁਖ ਅਸਥਾਨੁ ॥ ਨਾਮ ਰਤੁ ਸੋ ਭਗਤੁ ਪਰਵਾਨੁ ॥ ੨ ॥ | (ਜਗਤ ਵਿਚ) ਭਗਤ ਨੂੰ ਨਾਮ ਸੁਖ ਦਾ ਟਿਕਾਣਾ ਹੈ, (ਵਾਹਿਗੁਰੂ ਦੇ ਦਰ ਜੋ) ਭਗਤ ਨਾਮ ਵਿਚ ਰੱਤਾ ਹੈ ਉਹੀ ਪਰਵਾਣੁ ਹੈ॥੨॥ |
| ਹਰਿ ਕਾ ਨਾਮੁ ਜਨ ਕਉ ਧਾਰੈ ॥ ਸਾਸਿ ਸਾਸਿ ਜਨੁ ਨਾਮੁ ਸਮਾਰੈ ॥ ੩ ॥ | ਹਰੀ ਦਾ ਨਾਮ ਦਾਸ ਨੂੰ ਆਸਰਾ ਦੇਂਦਾ ਹੈ, ਦਾਸ ਹਰ ਸੁਾਸ ਵਿਚ ਨਾਮ ਸਿਮਰਦਾ ਹੈ॥੩॥ |
| ਕਹੁ ਨਾਨਕ ਜਿਸੁ ਪੂਰਾ ਭਾਗੁ ॥ ਨਾਮ ਸੰਗਿ ਤਾ ਕਾ ਮਨੁ ਲਾਗੁ ॥ ੪ ॥ ੪੯ ॥ ੧੧੮ ॥ | ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਜਿਸ ਦੀ ਕਿਸਮਤ ਪੂਰੀ (ਚੰਗੀ) ਹੈ, ਉਸ ਦਾ ਮਨ ਨਾਮ ਨਾਲ ਲਗਦਾ ਹੈ॥ ੪॥੪੯॥੧੧੮॥ |

**ਨਿਰੁਕ੍ਤ-** ਜਨ ਕਉ ਧਾਰੈ--ਇਸ ਦੇ ਪਾਠ ਕਰਕੇ ਤ੍ਰੈ ਅਰਥ ਕਰਦੇ ਹਨ:-

ਜਨ ਕਉ ਧਾਰੈ--ਜਨ ਨੂੰ ਧਾਰਨ ਕਰਦਾ ਹੈ, ਭਾਵ ਨਾਮੁ ਜਨ ਨੂੰ ਆਸਰਾ ਦੇਂਦਾ ਹੈ। ਜਿਵੇਂ 'ਨਾਮ ਕੇ ਧਾਰੇ ਆਗਾਸ ਪਾਤਾਲ' ਕਹੇ ਹਨ, ਤਿਵੇਂ 'ਨਾਮ ਜਨ ਕਉ ਧਾਰੈ' ਕਿਹਾ ਹੈ।

(ਅ) ਜਨਕ ਉਧਾਰੈ=ਜਨਕ ਰਾਜਾ ਵਰਗੇ ਨਾਮੁ ਨੇ ਉਧਾਰੇ ਹਨ।

(ੲ) ਹਰਿ ਕਾ ਨਾਮੁ ਜਨ ਕਉ ਉਧਾਰੈ=ਨਾਮ ਜਨ ਨੂੰ ਉਧਾਰਦਾ ਹੈ।

'ਉ' ਦਾ ਪਾਠ ਦੋ ਵੇਰ ਕੀਤਿਆਂ ਇਹ ਅਰਥ ਬਣਦਾ ਹੈ।

## [ਗਉੜੀ ਮਹਲਾ ੫, ਚਉਪਦਾ-੧੧੯]

**ਪ੍ਰਾਕ੍ਰਥਨ-** ਸੰਤ ਦੀ ਕ੍ਰਿਪਾ ਨਾਲ ਨਾਮ ਤੇ ਗੁਣ ਗਾਇਨ ਦੁਆਰਾ ਜੋ ਪ੍ਰਾਪਤੀ ਹੋਈ ਉਸ ਦਾ ਨਿਰੂਪਣ ਅਗਲੇ ਸ਼ਬਦ ਵਿਚ ਹੈ।

---

* ਅਥਵਾ ਇਹ ਸ਼ੋਭਾ ਹਰੀ ਆਪ ਦਿਵਾਉਂਦਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ॥ ਤਬ ਤੇ ਧਾਵਤੁ ਮਨੁ ਤ੍ਰਿਪਤਾਇਆ ॥ ੧ ॥ | ਸੰਤ ਦੀ ਕ੍ਰਿਪਾ ਦੁਆਰਾ (ਜਦ) ਹਰੀ ਨਾਮ ਦੀ ਅਰਾਧਨਾ ਕੀਤੀ, ਤਦ ਤੋਂ (ਤ੍ਰਿਸ਼ਨਾ ਵਿਖੇ) ਭਜਦਾ ਫਿਰਦਾ ਮਨ ਤ੍ਰਿਪਤ ਹੋ ਗਿਆ ਹੈ॥੧॥ |
| ਸੁਖ ਬਿਸ੍ਰਾਮੁ ਪਾਇਆ ਗੁਣ ਗਾਇ ॥ ਸ੍ਰਮੁ ਮਿਟਿਆ ਮੇਰੀ ਹਤੀ ਬਲਾਇ ॥ ੧ ॥ ਰਹਾਉ ॥ | (ਸੰਤ ਕ੍ਰਿਪਾ ਦੁਆਰਾ ਹਰੀ ਦੇ) ਗੁਣ ਗਾਇਨ ਕਰਕੇ ਸੁਖ ਦੀ ਆਰਾਮਗਾਹ ਮਿਲ ਗਈ ਹੈ। (ਜਨਮ ਮਰਨ ਦਾ) ਥਕਾਨ ਉੱਤਰ ਗਿਆ ਹੈ ਤੇ (ਅਵਿਦਜਾ ਰੂਪੀ) ਮੇਰੀ ਬਲਾ ਮਾਰੀ ਗਈ ਹੈ॥੧॥ਰਹਾਉ॥ |
| ਚਰਨ ਕਮਲ ਅਰਾਧਿ ਭਗਵੰਤਾ ॥ ਹਰਿ ਸਿਮਰਨ ਤੇ ਮਿਟੀ ਮੇਰੀ ਚਿੰਤਾ॥੨॥ | ਵਾਹਿਗੁਰੂ ਦੇ ਚਰਨ ਕਮਲਾਂ ਦੀ ਅਰਾਧਨਾ ਕਰਕੇ, ਹਰੀ ਸਿਮਰਨ ਕਰਨੇ ਨਾਲ ਮੇਰੀ ਚਿੰਤਾ ਮਿਟ ਗਈ ਹੈ॥੨॥ |
| ਸਭ ਤਜਿ ਅਨਾਥੁ ਏਕ ਸਰਣਿ ਆਇਓ ॥ ਊਚ ਅਸਥਾਨੁ ਤਬ ਸਹਜੇ ਪਾਇਓ ॥ ੩ ॥ | (ਹੋਰ) ਸਭ (ਆਸਰੇ) ਛੱਡ ਕੇ, ਅਨਾਥ ਹੋਕੇ, ਇਕ (ਵਾਹਿਗੁਰੂ) ਦੀ ਸ਼ਰਣੀ ਆ ਪਿਆ ਤਦ (ਮੁਕਤੀ ਰੂਪੀ) ਉੱਚੀ ਪਦਵੀ ਸਹਿਜੇ ਹੀ ਪ੍ਰਾਪਤ ਹੋ ਗਈ॥੩॥ |
| ਦੂਖੁ ਦਰਦੁ ਭਰਮੁ ਭਉ ਨਸਿਆ ॥ ਕਰਣਹਾਰੁ ਨਾਨਕ ਮਨਿ ਬਸਿਆ ॥ ੪ ॥ ੫੦ ॥ ੧੧੯ ॥ | ਭਰਮ ਤੇ ਭਉ (ਤੇ ਇਨ੍ਹਾਂ ਦਾ ਫਲ) ਦੁਖ ਤੇ ਪੀੜਾ (ਸਭ ਕੁਝ) ਨੱਸ ਗਿਆ; ਹੇ ਨਾਨਕ! (ਜਦ ਤੋਂ ਕਿ ਇਕ) ਕਰਤਾਰ ਮਨ ਵਿਚ ਵਸ ਗਿਆ ਹੈ॥੪॥੫੦॥੧੧੯॥ |

**ਨਿਰੁਕ੍ਤ**- ਧਾਵਤੁ- ਦੌੜਦਾ। ਤ੍ਰਿਪਾਤਾਇਆ ਪਦ ਤੋਂ ਪਤਾ ਲਗ ਜਾਂਦਾ ਹੈ ਕਿ ਧਾਵਤ ਦਾ ਭਾਵ ਏਥੇ 'ਤ੍ਰਿਸ਼ਨਾ ਵਿਚ ਦੌੜਦਾ' ਹੈ।

ਬਿਸ੍ਰਾਮੁ- (ਸੰਸ:, ਵਿਸ਼੍ਰਾਮ: = ਟਿਕਾਉ। ਥਕਾਵਟ ਦਾ ਦੂਰ ਹੋਣਾ) ਥਕਾਨ ਹਟਣਾ, ਆਰਾਮ।

(ਅ) ਠਹਿਰਨੇ ਦਾ ਸਥਾਨ।

ਸੁਖ ਬਿਸ੍ਰਾਮੁ- ਸੁਖ ਦਾ ਟਿਕਾਣਾ। ਸੁਖ ਦੀ ਆਰਾਮਗਾਹ।

ਸ੍ਰਮੁ- (ਸੰਸ:, ਸ਼੍ਰਮ:) ਥਕਾਨ।

## [ਗਉੜੀ ਮਹਲਾ ੫, ਚਉਪਦਾ-੧੨੦]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਕਰ ਕਰਿ ਟਹਲ ਰਸਨਾ ਗੁਣ ਗਾਵਉ॥ ਚਰਨ ਠਾਕੁਰ ਕੈ ਮਾਰਗਿ ਧਾਵਉ ॥੧॥ | ਹਥਾਂ ਨਾਲ ਟਹਿਲ ਕਰਾਂ, ਰਸਨਾਂ ਨਾਲ ਗੁਣ ਗਾਯਨ ਕਰਾਂ ਚਰਨਾਂ ਨਾਲ ਠਾਕੁਰ ਦੇ ਰਸਤੇ ਉਤੇ ਤੁਰਾਂ, (ਕਿਉਂਕਿ ਇਹ |

| | |
|---|---|
| ਭਲੋ ਸਮੋ ਸਿਮਰਨ ਕੀ ਬਰੀਆ ॥ ਸਿਮਰਤ ਨਾਮੁ ਭੈ ਪਾਰਿ ਉਤਰੀਆ ॥ ੧ ॥ ਰਹਾਉ ॥ | ਮਨੁਖਾ ਜਨਮ) ਭਲਾ ਸਮਾਂ ਹੈ, (ਇਸ ਵਿਚ ਹਰੀ) ਸਿਮਰਨ ਦਾ ਅਸਵਰ ਹੈ। (ਹਰੀ ਦਾ) ਨਾਮ ਸਿਮਰਨੇ ਕਰਕੇ ਭਵਜਲ ਤੋਂ ਪਾਰ ਉਤਰ ਜਾਈਦਾ ਹੈ॥੧॥ਰਹਾਉ॥ |
| ਨੇਤ੍ਰ ਸੰਤਨ ਕਾ ਦਰਸਨੁ ਪੇਖੁ ॥ ਪ੍ਰਭ ਅਵਿਨਾਸੀ ਮਨ ਮਹਿ ਲੇਖੁ ॥੨॥ | (ਐਉਂ ਕਰ ਕਿ) ਨੈਣਾਂ ਨਾਲ ਤਾਂ ਸੰਤਾਂ ਦਾ ਦਰਸ਼ਨ ਵੇਖਿਆ ਕਰ, ਤੇ ਨਾਸ਼ ਰਹਿਤ ਪ੍ਰਭੂ ਨੂੰ ਮਨ ਵਿਚ ਲਿਖਦਾ ਰਿਹਾ ਕਰ (ਭਾਵ ਸਿਮਰਨ ਕਰਦਾ ਰਿਹਾ ਕਰ)॥੨॥ |
| ਸੁਣਿ ਕੀਰਤਨੁ ਸਾਧ ਪਹਿ ਜਾਇ ॥ ਜਨਮ ਮਰਣ ਕੀ ਤ੍ਰਾਸ ਮਿਟਾਇ ॥੩॥ | ਸਾਧੂ ਪਾਸ ਜਾ ਕੇ (ਹਰੀ ਦਾ) ਕੀਰਤਨ ਸੁਣਿਆ ਕਰ। ਇਸ ਨਾਲ ਜਨਮ ਮਰਨ ਦਾ ਡਰ ਮਿਟ ਜਾਏਗਾ॥੩॥ |
| ਚਰਣ ਕਮਲ ਠਾਕੁਰ ਉਰਿ ਧਾਰਿ ॥ ਦੁਲਭ ਦੇਹ ਨਾਨਕ ਨਿਸਤਾਰਿ ॥ ੪ ॥ ੫੧ ॥ ੧੨੦ ॥ | ਹੇ ਨਾਨਕ! ਠਾਕੁਰ (=ਵਾਹਿਗੁਰੂ) ਦੇ ਚਰਨ ਕਮਲ ਹਿਰਦੇ ਵਿਚ ਧਾਰਨ ਕਰ, (ਇਸ) ਔਖ ਨਾਲ ਪ੍ਰਾਪਤ ਹੋਣ ਵਾਲੀ (ਮਨੁੱਖਾ) ਦੇਹੀ ਦਾ ਨਿਸਤਾਰਾ ਕਰ ਲੈ (ਭਾਵ ਮੁਕਤੀ ਪ੍ਰਾਪਤ ਕਰ ਲੈ)॥੪॥੫੧॥੧੨੦॥ |

**ਨਿਰੁਕ੍ਤ**- ਕਰ--ਹਥ। ਕਰਿ--ਕਰਕੇ।
ਉਰਿ ਧਾਰਿ--ਦਿਲ ਵਿਚ ਧਾਰਨ ਕਰ।
ਨਿਸਤਾਰਿ--ਉਧਾਰ ਲੈ। ਮੁਕਤ ਕਰ ਲੈ।

## [ਗਉੜੀ ਮਹਲਾ ੫, ਚਉਪਦਾ-੧੨੧]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਜਾ ਕਉ ਅਪਨੀ ਕਿਰਪਾ ਧਾਰੈ ॥ ਸੋ ਜਨੁ ਰਸਨਾ ਨਾਮੁ ਉਚਾਰੈ ॥ ੧ ॥ | ਜਿਸ (ਜਨ) ਉਤੇ ਵਾਹਿਗੁਰੂ) ਅਪਣੀ ਕਿਰਪਾ ਕਰਦਾ ਹੈ ਉਹ ਜਨ ਰਸਨਾ ਤੋਂ ਨਾਮ ਉਚਾਰਣ ਕਰਦਾ ਹੈ॥੧॥ |
| ਹਰਿ ਬਿਸਰਤ ਸਹਸਾ ਦੁਖੁ ਬਿਆਪੈ ॥ ਸਿਮਰਤ ਨਾਮੁ ਭਰਮੁ ਭਉ ਭਾਗੈ ॥ ੧ ॥ ਰਹਾਉ ॥ | ਹਰਿ ਦੇ ਵਿਸਰਦਿਆਂ ਸੰਸਾ ਤੇ ਦੁਖ ਵਾਪਰਦਾ ਹੈ, ਨਾਮੁ ਸਿਮਰਦਿਆਂ ਭਰਮ ਤੇ ਭਉ ਦੂਰ ਹੁੰਦਾ ਹੈ॥੧॥ਰਹਾਉ॥ |
| ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ ॥ ਤਿਸੁ ਜਨ ਦੂਖੁ ਨਿਕਟਿ ਨਹੀ ਆਵੈ ॥ ੨ ॥ | (ਜੋ ਜਨ) ਹਰੀ ਦਾ ਕੀਰਤਨ ਸੁਣੇ ਤੇ ਹਰੀ ਦਾ ਕੀਰਤਨ ਗਾਵੇ, ਉਸ ਜਨ ਦੇ ਨੇੜੇ ਦੁਖ ਨਹੀਂ ਆਉਂਦਾ॥੨॥ |
| ਹਰਿ ਕੀ ਟਹਲ ਕਰਤ ਜਨੁ ਸੋਹੈ ॥ ਤਾ ਕਉ ਮਾਇਆ ਅਗਨਿ ਨ ਪੋਹੈ ॥੩॥ | ਜਨ ਹਰੀ ਦੀ ਟਹਿਲ ਕਰਦਾ ਹੀ ਸ਼ੋਭਦਾ ਹੈ, ਉਸ (ਜਨ) ਨੂੰ ਮਾਇਆ (ਰੂਪੀ) ਅਗਨੀ ਨਹੀਂ ਪੋਂਹਦੀ॥੩॥ |
| ਮਨਿ ਤਨਿ ਮੁਖਿ ਹਰਿ ਨਾਮੁ ਦਇਆਲ॥ ਨਾਨਕ ਤਜੀਅਲੇ ਅਵਰਿ ਜੰਜਾਲ ॥ ੪ ॥ ੫੨ ॥ ੧੨੧ ॥ | ਮਨ ਤਨ ਤੇ ਮੁਖ ਦੁਆਰਾ ਦਿਆਲੂ ਹਰੀ ਦਾ ਨਾਮ (ਸਿਮਰ)। ਹੇ ਨਾਨਕ! ਹੋਰ ਜੰਜਾਲ ਛੱਡ ਦੇਹ॥੪॥੫੨॥੧੨੧॥ |

## [ਗਉੜੀ ਮਹਲਾ ੫, ਚਉਪਦਾ-੧੨੨]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਛਾਡਿ ਸਿਆਨਪ ਬਹੁ ਚਤੁਰਾਈ ॥ ਗੁਰ ਪੂਰੇ ਕੀ ਟੇਕ ਟਿਕਾਈ ॥ ੧ ॥ ਦੁਖ ਬਿਨਸੇ ਸੁਖ ਹਰਿ ਗੁਣ ਗਾਇ ॥ ਗੁਰੁ ਪੂਰਾ ਭੇਟਿਆ ਲਿਵ ਲਾਇ ॥ ੧ ॥ ਰਹਾਉ ॥ | (ਜਦ) ਸਿਆਣਪ ਤੇ ਬਹੁਤੀ ਚਤੁਰਾਈ ਛੱਡ ਕੇ ਪੂਰੇ ਗੁਰੂ ਦੀ ਟੇਕ (ਮਨ ਵਿਚ) ਟਿਕਾਈ (ਤੇ) ਹਰੀ ਦੇ ਗੁਣ ਗਾਇਨ ਕੀਤੇ ਤਾਂ ਦੁਖ ਨਾਸ਼ ਹੋ ਗਏ ਤੇ ਸੁਖ (ਪ੍ਰਾਪਤ) ਹੋ ਗਏ। (ਹਾਂ) ਪੂਰਾ ਗੁਰੂ ਮਿਲਿਆ ਤਾਂ ਲਿਵ ਲੱਗ ਗਈ॥੧॥ਰਹਾਉ॥ |
| ਹਰਿ ਕਾ ਨਾਮੁ ਦੀਓ ਗੁਰਿ ਮੰਤ੍ਰ ॥ ਮਿਟੇ ਵਿਸੂਰੇ ਉਤਰੀ ਚਿੰਤ ॥ ੨ ॥ | (ਇਸ ਤਰ੍ਹਾਂ ਕਿ) ਗੁਰੂ ਨੇ ਹਰੀ ਦਾ ਨਾਮ ਮੰਤ੍ਰ ਦਿੱਤਾ, (ਜਿਸ ਨਾਲ) ਝੋਰੇ ਦੂਰ ਹੋ ਗਏ ਤੇ ਚਿੰਤਾ ਮਿਟ ਗਈ॥੨॥ |
| ਅਨਦ ਭਏ ਗੁਰ ਮਿਲਤ ਕ੍ਰਿਪਾਲ ॥ ਕਰਿ ਕਿਰਪਾ ਕਾਟੇ ਜਮ ਜਾਲ ॥ ੩ ॥ | ਕ੍ਰਿਪਾਲ ਗੁਰੂ ਦੇ ਮਿਲਨ ਨਾਲ (ਨਾ ਕੇਵਲ ਝੋਰੇ ਤੇ ਚਿੰਤਾ ਹੀ ਦੂਰ ਹੋਈ ਸਗੋਂ) ਆਨੰਦ ਹੋ ਗਏ, (ਗੁਰੂ ਨੇ) ਕਿਰਪਾ ਕਰਕੇ ਜਮ ਦੇ ਬੰਧਨ (ਹੀ) ਕੱਟ ਦਿੱਤੇ॥੩॥ |
| ਕਹੁ ਨਾਨਕ ਗੁਰੁ ਪੂਰਾ ਪਾਇਆ ॥ ਤਾ ਤੇ ਬਹੁਰਿ ਨ ਬਿਆਪੈ ਮਾਇਆ ॥ ੪ ॥ ੫੩ ॥ ੧੨੨ ॥ | ਕਹਿੰਦੇ ਹਨ (ਗੁਰੂ) ਨਾਨਕ (ਜਦ ਤੋਂ) ਕੋਈ ਪੂਰਾ ਗੁਰੂ ਪਾ ਲਵੇ ਉਸ ਤੋਂ ਮਗਰੋਂ ਮਾਇਆ ਨਹੀਂ ਵਾਪਰਦੀ॥੪॥੫੩॥੧੨੨॥ |

## [ਗਉੜੀ ਮਹਲਾ ੫, ਚਉਪਦਾ-੧੨੩]

**ਪ੍ਰਾਕ੍ਰਥਨ**- ਗੁਰੂ ਦੀ ਸਹਾਇਤਾ ਮੁਸ਼ਕਲਾਂ ਦੇ ਸਮੇਂ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਰਾਖਿ ਲੀਆ ਗੁਰਿ ਪੂਰੈ ਆਪਿ ॥ ਮਨਮੁਖ ਕਉ ਲਾਗੋ ਸੰਤਾਪੁ ॥ ੧ ॥ | ਪੂਰੇ ਗੁਰੂ ਨੇ ਆਪ ਬਚਾ ਲਿਆ ਹੈ, (ਇਸ ਪਰ) ਮਨਮੁਖ ਨੂੰ ਦੁਖ ਹੋਇਆ ਹੈ॥੧॥ |
| ਗੁਰੂ ਗੁਰੂ ਜਪਿ ਮੀਤ ਹਮਾਰੇ ॥ ਮੁਖ ਊਜਲ ਹੋਵਹਿ ਦਰਬਾਰੇ ॥ ੧ ॥ ਰਹਾਉ ॥ | ਹੇ ਸਾਡੇ ਮਿਤ੍ਰ! ਤੂੰ ਗੁਰੂ ਗੁਰੂ ਜਪ ਜੋ (ਵਾਹਿਗੁਰੂ ਦੇ) ਦਰਬਾਰ ਵਿਚ ਮੂੰਹ ਊਜਲ ਹੋਣ॥੧॥ਰਹਾਉ॥ |
| ਗੁਰ ਕੇ ਚਰਣ ਹਿਰਦੈ ਵਸਾਇ ॥ ਦੁਖ ਦੁਸਮਨ ਤੇਰੀ ਹਤੈ ਬਲਾਇ ॥੨॥ | ਗੁਰੂ ਦੇ ਚਰਨਾਂ ਨੂੰ ਹਿਰਦੇ ਵਿਚ ਵਸਾ ਲੈ, (ਤੇਰੇ) ਦੁੱਖ, (ਦੇਣ ਵਾਲੇ ਤੇਰੇ) ਦੁਸ਼ਮਨ ਤੇ ਤੇਰੀ ਬਲਾ (ਸਭੇ) ਮਰ ਜਾਣ॥੨॥ |
| ਗੁਰ ਕਾ ਸਬਦੁ ਤੇਰੈ ਸੰਗਿ ਸਹਾਈ ॥ ਦਇਆਲ ਭਏ ਸਗਲੇ ਜੀਅ ਭਾਈ॥੩॥ | ਗੁਰ ਕਾ ਸ਼ਬਦ ਤੇਰਾ ਸੰਗੀ ਸਾਥੀ ਹੈ (ਇਸ ਕਰਕੇ) ਹੇ ਭਾਈ! ਸਾਰੇ ਜੀਵ ਤੇਰੇ ਉਤੇ ਦਇਆਲ ਹੋਏ ਹੋਏ ਹਨ॥੩॥ |

| | |
|---|---|
| ਗੁਰਿ ਪੂਰੈ ਜਬ ਕਿਰਪਾ ਕਰੀ ॥ ਭਨਤਿ ਨਾਨਕ ਮੇਰੀ ਪੂਰੀ ਪਰੀ ॥ ੪ ॥ ੫੪ ॥ ੧੨੩ ॥ | ਜਦੋਂ ਗੁਰੂ ਪੂਰੇ ਨੇ ਕਿਰਪਾ ਕਰ ਦਿੱਤੀ (ਸੀ ਤਦ ਤੋਂ) ਮੇਰੀ (ਹਰ ਗੱਲ) ਪੂਰੀ ਹੋ ਗਈ, ਕਹਿੰਦੇ ਹਨ (ਸ੍ਰੀ ਗੁਰੂ) ਨਾਨਕ ਜੀ॥੪॥੫੪॥੧੨੩॥ |

**ਵਯਾਖਯਾ**- ਇਸ ਸ਼ਬਦ ਦੀ ਬਣਤਰ ਤੋਂ ਪਤਾ ਚਲਦਾ ਹੈ ਕਿ ਕਿਸੇ ਐਸੇ ਮੌਕਿਆ ਤੇ ਉਚਾਰਿਆ ਗਿਆ ਹੈ, ਜਦੋਂ ਕੋਈ ਮੁਸ਼ਕਲ ਦਰਪੇਸ਼ ਸੀ। ਕਿਸੇ ਵਿਰੋਧੀ ਮਨਮੁਖ ਨੇ ਉਹ ਮੁਸ਼ਕਲ ਪਾਈ ਹੈ ਯਾ ਉਸਨੂੰ ਵਧਾਇਆ ਹੈ ਤੇ ਵਾਹਿਗੁਰੂ ਦੀ ਮੇਹਰ ਨਾਲ ਉਹ ਹੱਲ ਹੋ ਗਈ ਹੈ। ਜਿਸ ਪਰ ਮਨਮੁਖ ਦੁਖੀ ਹੋਇਆ ਹੈ। ਇਸ ਪਰ ਕਾਮਯਾਬੀ ਦਾ ਕਾਰਣ ਗੁਰੂ ਕੀ ਮੇਹਰ, ਗੁਰੂ ਦੇ ਦਿਤੇ ਸ਼ਬਦ ਦੀ ਕਮਾਈ, ਗੁਰੂ ਦੇ ਚਰਣਾਂ ਦਾ ਧਿਆਨ ਦੱਸ ਕੇ ਉਪਦੇਸ਼ ਕਰਦੇ ਹਨ ਕਿ ਮੁਸ਼ਕਲਾਂ ਵੇਲੇ ਨਾਮ ਦੀ ਟੇਕ ਲੈਕੇ ਗੁਰੂ ਕੀ ਅਰਾਧਨਾ ਕਰੇ।

ਕਈ ਗਯਾਨੀ ਖਿਆਲ ਕਰਦੇ ਹਨ ਕਿ ਪ੍ਰਿਥੀਆ ਜੀ ਦੇ ਸ੍ਰੀ ਹਰਿਗੋਬਿੰਦ ਜੀ ਦੀ ਬਾਲਕ ਅਵਸਥਾ ਵਿਚ ਉਹਨਾਂ ਦੇ ਸਰੀਰ ਸ਼ਾਂਤ ਕਰਨ ਦੇ ਕਿਸੇ ਉਪਰਾਲੇ ਦੇ ਨਾ-ਕਾਮਯਾਬ ਹੋਣੇ ਪਰ ਇਹ ਸ਼ਬਦ ਸ਼ਾਇਦ ਉਚਾਰਿਆ ਗਿਆ ਹੋਵੇ।

**ਨਿਰੁਕ੍ਤ**- ਹਤੈ--ਮਰ ਜਾਣ। ਜਿਵੇਂ ਪਿਛੇ ਹੈ 'ਹੋਵਹਿ'। ਪਰ ਇਉਂ ਬੀ ਅਰਥ ਲਾਉਂਦੇ ਹਨ:- 'ਉਹ ਗੁਰੂ ਤੇਰੇ ਦੁਖ ਦੁਸ਼ਮਣ ਤੇ ਬਲਾਈਂ ਨੂੰ ਮਾਰ ਦੇਵੇਗਾ।

ਬਲਾਇ--(ਅ:, ਬਲਾ) ਜ਼ਹਮਤ। ਆਫ਼ਤ, ਇਸ ਦਾ ਭਾਵ ਏਥੇ ਅਵਿਦਯਾ ਬੀ ਲੈਂਦੇ ਹਨ।

## [ਗਉੜੀ ਮਹਲਾ ੫, ਚਉਪਦਾ-੧੨੪]

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਨਾਮ ਵਿਹੂਣੇ ਦਾ ਜਨਮ ਨਿਹਫਲ ਦੱਸਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਅਨਿਕ ਰਸਾ ਖਾਏ ਜੈਸੇ ਢੋਰ ॥ ਮੋਹ ਕੀ ਜੇਵਰੀ ਬਾਧਿਓ ਚੋਰ ॥ ੧ ॥ | (ਨਾਮ ਵਿਹੂਣਾ ਜੋ) ਅਨੇਕ ਰਸਾਂ (ਵਾਲੇ ਪਦਾਰਥਾਂ ਨੂੰ) ਖਾਂਦਾ ਹੈ (ਉਹ) ਪਸ਼ੂਆਂ ਵਾਂਗੂ (ਖਾਂਦਾ) ਹੈ। (ਪਸ਼ੂ ਸਣ ਦੀ ਰਸੀ ਨਾਲ ਬੱਧਾ ਹੁੰਦਾ ਹੈ, ਇਹ) ਮੋਹ ਦੀ ਜੇਉੜੀ ਨਾਲ ਬੱਧਾ ਹੋਇਆ ਚੋਰ ਹੈ॥੧॥ |
| ਮਿਰਤਕ ਦੇਹ ਸਾਧਸੰਗ ਬਿਹੂਨਾ ॥ ਆਵਤ ਜਾਤ ਜੋਨੀ ਦੁਖ ਖੀਨਾ ॥ ੧ ॥ ਰਹਾਉ ॥ | (ਉਹ ਪਸ਼ੂ ਬੀ ਨਹੀਂ, ਢੋਰ ਬੀ ਨਹੀਂ, ਉਹ ਦੀ ਤਾਂ) ਦੇਹ ਮੁਰਦਾ ਹੈ (ਕਿਉਂਕਿ ਉਹ) ਸਾਧ ਸੰਗਤ ਤੋਂ ਵਿਹੂਣਾ ਹੈ। (ਪ੍ਰਸ਼ਨ: ਉਹ ਤਾਂ ਜੀਉਂਦਾ ਦਿੱਸਦਾ ਹੈ, ਮੁਰਦਾ ਕਿਵੇਂ ਹੈ? (ਉੱਤਰ:) ਜੂਨਾਂ ਵਿਚ ਆਉਂਦਿਆਂ ਜਾਂਦਿਆਂ ਦੁਖ (ਪਾ ਪਾ ਕੇ ਉਹ) ਖੀਨ (ਨਾਸ਼) ਹੋ ਚੁਕਾ ਹੈ॥੧॥ਰਹਾਉ॥ |
| ਅਨਿਕ ਬਸਤ੍ਰ ਸੁੰਦਰ ਪਹਿਰਾਇਆ ॥ ਜਿਉ ਡਰਨਾ ਖੇਤ ਮਾਹਿ ਡਰਾਇਆ ॥ ੨ ॥ | (ਉਹ ਜੋ) ਸੁਹਣੇ ਅਨੇਕ ਕਪੜੇ ਪਹਿਰੇ ਹੋਏ (ਦਿੱਸਦਾ ਹੈ, ਉਹ) ਡਰਨੇ ਸਮਾਨ ਹੈ, (ਜੀਕੂੰ ਡਰਨਾ) ਖੇਤ ਵਿਚ (ਹੁੰਦਾ ਹੈ ਜਿਸ ਨੂੰ ਦੇਖ ਕੇ ਪੰਛੀਆਂ ਨੂੰ) ਡਰ ਆਉਂਦਾ ਹੈ॥੨॥ |

| | |
|---|---|
| **ਸਗਲ ਸਰੀਰ ਆਵਤ ਸਭ ਕਾਮ ॥ ਨਿਹਫਲ ਮਾਨੁਖੁ ਜਪੈ ਨਹੀ ਨਾਮ ॥੩॥** | (ਹੋਰ) ਸਾਰੇ ਸਰੀਰ ਸਭ ਤਰ੍ਹਾਂ ਦੇ ਕੰਮਾਂ ਵਿਚ (ਜਿਨ੍ਹਾਂ ਦੇ ਓਹ ਯੋਗ ਹੋਣ) ਆ ਜਾਂਦੇ ਹਨ, (ਪਰ) ਮਾਨੁਖ (ਜੋ ਨਾਮ ਜਪਣੇ ਦੇ ਯੋਗ ਹੈ ਜੋ) ਨਾਮ ਨਹੀਂ ਜਪਦਾ (ਤਾਂ ਉਸ ਦਾ ਸਰੀਰ) ਨਿਸ਼ਫਲ ਹੈ॥੩॥ |
| **ਕਹੁ ਨਾਨਕ ਜਾ ਕਉ ਭਏ ਦਇਆਲਾ॥ ਸਾਧਸੰਗਿ ਮਿਲਿ ਭਜਹਿ ਗੁੋਪਾਲਾ ॥ ੪ ॥ ੫੫ ॥ ੧੨੪ ॥** | ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਜਿਸ ਉਤੇ (ਪ੍ਰਭੂ ਜੀ) ਦਿਆਲ ਹੁੰਦੇ ਹਨ, ਉਹ ਸਾਧ ਸੰਗ ਵਿਚ ਮਿਲ ਕੇ ਵਾਹਿਗੁਰੂ ਜੀ ਨੂੰ ਸਿਮਰਦਾ ਹੈ॥੪॥੫੫॥੧੨੪॥ |

**ਵਯਾਖਯਾ**– ਨਾਮ ਨਾ ਜਪਣੇ ਵਾਲੇ ਸਰੀਰ ਨੂੰ ਮਾਨੁਖ ਦਾ ਸਰੀਰ ਨਹੀਂ ਪਰ ਪਸ਼ੂ ਦਾ ਸਰੀਰ ਦੱਸਦੇ ਹਨ। ਪਸ਼ੂ ਨੂੰ ਈਸ਼੍ਵਰ ਦੀ ਗਜਾਤ ਨਹੀਂ। ਜਿਸ ਮਾਨੁਖ ਨੂੰ ਇਹ ਗਜਾਤ ਨਹੀਂ, ਯਾ ਹੈ ਪਰ ਆਤਮ ਜੀਵਨ ਲਈ ਸਿਮਰਨ ਦਾ ਯਤਨ ਨਹੀਂ ਕਰਦਾ ਤੇ ਖਾਣ ਪੀਣ ਵਿਚ ਮਸਤ ਹੈ, ਉਹ ਪਸ਼ੂ ਤੁੱਲ ਹੀ ਹੈ। ਕਿਸੇ ਸੰਸਕ੍ਰਿਤ ਕਵੀ ਨੇ ਬੀ ਕਿਹਾ ਹੈ ਕਿ ਐਸੇ ਮਾਨੁਖ ਪਸ਼ੂ ਹਨ, ਕੇਵਲ ਸਿੰਗ ਤੇ ਪੂਛ ਇਨ੍ਹਾਂ ਨੂੰ ਨਹੀਂ ਹੈ। ਫੇਰ ਪ੍ਰਸ਼ਨ ਹੋ ਜਾਂਦਾ ਹੈ ਕਿ ਪਸ਼ੂ ਤਾਂ ਰੱਸੇ ਬੱਧਾ ਹੁੰਦਾ ਹੈ ਮਾਨੁਖ ਸੁਤੰਤ੍ਰ ਫਿਰਦਾ ਹੈ ਤਾਂ ਦੱਸਦੇ ਹਨ ਕਿ ਇਹ ਮੋਹ ਦੀ ਜੇਉੜੀ ਨਾਲ ਬੱਝਾ ਪਿਆ ਹੈ। ਇਸ ਦਾ ਆਪਾ ਸੁਤੰਤ੍ਰ ਨਹੀਂ। ਫਿਰ ਇਸ ਨੂੰ ਪਸ਼ੂ ਤੋਂ ਮਾੜਾ ਚੋਰ ਦੱਸਦੇ ਹਨ, ਕਿਉਂਕਿ ਪਸ਼ੂ ਨੂੰ ਤਾਂ ਮਾਨੁਖ ਅਪਣੇ ਲਾਭ ਲਈ ਬੰਨ੍ਹਦਾ ਹੈ, ਤੇ ਇਹ ਤਾ ਪਰਮਾਤਮਾਂ ਦਾ ਦਿੱਤਾ ਖਾਂਦਾ ਪੀਂਦਾ ਅਪਣਾ ਫਰਜ਼ ਅਦਾ ਨਹੀਂ ਕਰਦਾ, ਇਹ ਕੰਮ-ਚੋਰ ਹੈ। ਫਿਰ ਇਸ ਨੂੰ ਚੋਰ ਤੋਂ ਬੀ ਹੇਠਾਂ ਲੈ ਜਾਂਦੇ ਹਨ ਕਿ ਇਹ ਮਿਰਤਕ ਸਮਾਨ ਹੈ, ਕਿਉਂਕਿ ਇਹ ਅਪਣੇ ਆਤਮ ਜੀਵਨ ਨੂੰ ਨਹੀਂ ਲਖਦਾ। ਇਹ ਰੂਹਾਨੀ ਜ਼ਿੰਦਗੀ ਵਲੋਂ ਮੁਰਦਾ ਹੈ। ਇਸ ਵਿਚ ਕਟਾਖਜ ਦੇ ਜਾਂਦੇ ਹਨ ਕਿ ਸਾਧ ਸੰਗਤ ਤੋਂ ਸੱਖਣਾ ਹੈ, ਜੇ ਸਾਧ ਸੰਗਤ ਕਰੇ ਤਾਂ ਜੀਉ ਪਵੇ, ਕਿਉਂਕਿ ਨਾਮ ਨੂੰ ਪ੍ਰਾਪਤ ਹੋ ਜਾਵੇ।

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥
ਨਾਨਕ ਅਵਰੁ ਨ ਜੀਵੈ ਕੋਇ॥ (ਵਾਰ ਮਾਝ ਮਹਲਾ ੧-੧੦)

ਮਰਿਆ ਕਿਸ ਤਰ੍ਹਾਂ? ਕਿ ਮੋਹ ਵਿਚ ਫਾਥਾ ਮੁਕਤ ਨਾ ਹੋਇਆ, ਮਰਦਾ ਜੰਮਦਾ ਰਿਹਾ, ਇਸ ਜੂਨੀਆਂ ਦੀ ਭਟਕਣਾਂ ਨਾਲ ਖੀਨ ਹੁੰਦਾ ਹੁੰਦਾ ਖੀਨ ਹੀ ਹੋ ਗਿਆ ਹੈ। ਭਾਵ ਆਤਮ ਜਾਗ੍ਰਤ ਵਲੋਂ ਦੂਰ ਹੀ ਦੂਰ ਜਾ ਪਿਆ। ਫਿਰ ਮੁਰਦੇ ਦਾ ਦ੍ਰਿਸ਼ਟਾਂਤ ਡਰਨੇ ਵਲ ਲੈ ਜਾਂਦੇ ਹਨ, ਕਿ ਜੀਕੂੰ ਚਿੜੀਆਂ ਆਦਿ ਨੂੰ ਖੇਤ ਖਾਣੋਂ ਡਰਾਉਣ ਲਈ ਇਕ ਮਾਨੁਖ ਦਾ ਪੁਤਲਾ ਬਣਾਕੇ, ਜਿਸ ਨੂੰ ਡਰਨਾ ਕਹਿੰਦੇ ਹਨ ਖੇਤ ਵਿਚ ਖੜਾ ਕਰ ਦੇਈਦਾ ਹੈ, ਇਹ ਨਾਮ ਵਿਹੂਣ ਮਾਨੁਖ ਉਸ ਡਰਨੇ ਸਮਾਨ ਮੁਰਦਾ ਹੈ, ਇਸ ਦਾ ਪਹਿਨਣਾ ਡਰਨੇ ਵਾਂਙੂ ਮਿਰਤਕ ਸੀਂਗਾਰ ਹੈ। ਫਿਰ ਪਸ਼ੂ ਨੂੰ ਇਸ ਤੋਂ ਚੰਗੇਰਾ ਦੱਸਦੇ ਹਨ ਕਿ ਹਰ ਪਸ਼ੂ ਜਿਸ ਕੰਮ ਦੇ ਯੋਗ ਹੈ, ਕੰਮ ਆ ਜਾਂਦਾ ਹੈ। ਪਸ਼ੂ ਹਰੀ ਸਿਮਰਨ ਦੇ ਯੋਗ ਨਹੀਂ, ਇਸ ਕਰਕੇ ਉਸ ਦਾ ਸਿਮਰਨ ਨਾ ਕਰਨਾ ਦੋਸ਼ ਨਹੀਂ, ਪਰ ਜਿਸ ਕੰਮ ਦੇ ਯੋਗ ਹੈ ਉਹ ਕੰਮ ਲੈ ਲਈਦਾ ਹੈ। ਦੂਸਰੇ ਮੋਏ ਜੀਉਂਦੇ ਪਸ਼ੂ ਦੀ ਖੱਲ, ਸਿੰਗ, ਹਡ ਆਦਿ ਕੰਮ ਆਉਂਦੇ ਹਨ। ਇਸ ਦੇ ਟਾਕਰੇ ਤੇ ਮਾਨੁਖ ਨਾਮ ਸਿਮਰਨ ਦੇ ਯੋਗ ਹੈ ਤੇ ਅਪਣੇ ਯੋਗਤਾ ਦਾ ਕੰਮ ਨਹੀਂ ਕਰਦਾ ਤਾਂ ਪਸ਼ੂ ਨਾਲੋਂ ਇਸ ਦਾ ਆਉਣਾ ਨਿਸ਼ਫਲ ਰਿਹਾ।

ਅਖ਼ੀਰਲੇ ਅੰਕ ਵਿਚ ਜੋ ਕੁਛ ਫੁਰਮਾਇਆ ਹੈ, ਉਸ ਦਾ ਅੰਦਰਲਾ ਭਾਵ ਇਹ ਹੈ, ਕਿ ਸਤਿਸੰਗ ਕਰੋ, ਨਾਮ ਪ੍ਰਾਪਤ ਕਰੋ ਤੇ ਸਿਮਰੋ। ਇਸ ਪ੍ਰਯੋਜਨ ਲਈ ਵਾਹਿਗੁਰੂ ਦੀ ਦਇਆ ਦ੍ਰਿਸ਼ਟੀ ਦੀ ਯਾਚਨਾ ਕਰੋ।

**ਨਿਰੁਕ੍ਤ**- ਢੋਰ--(ਪੰਜਾ:,) ਪਸ਼ੂ।

ਡਰਨਾ--(ਪੰਜਾ:,) ਬਨਾਵਟੀ ਮਨੁੱਖ ਜੋ ਖੇਤਾ ਵਿਚ ਪੰਛੀ ਆਦਿ ਡਰਾਉਣ ਲਈ ਖੜਾ ਕਰੀਦਾ ਹੈ।

## [ਗਉੜੀ ਮਹਲਾ ੫, ਚਉਪਦਾ-੧੨੫]

**ਪ੍ਰਾਕ੍ਕਥਨ**- ਅਗਲੇ ਸ਼ਬਦ ਵਿਚ ਗੁਰੂ ਤੋਂ ਸ਼ੁਭ ਗਤਿ ਦੀ ਪ੍ਰਾਪਤੀ ਦਸੀ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥<br>ਕਲਿ ਕਲੇਸ ਗੁਰ ਸਬਦਿ ਨਿਵਾਰੇ ॥<br>ਆਵਣ ਜਾਣ ਰਹੇ ਸੁਖ ਸਾਰੇ ॥ ੧ ॥ | ਗੁਰੂ ਦੇ ਉਪਦੇਸ਼ ਨੇ ਕਲਹਾ ਤੇ ਕਲੇਸ਼ ਦੂਰ ਕਰ ਦਿੱਤੇ ਹਨ, (ਇਤਨੇ ਕਿ) ਜਨਮ ਮਰਨ ਮਿਟ ਗਿਆ ਹੈ ਤੇ ਸਾਰੇ ਸੁਖ (ਪ੍ਰਾਪਤ ਹੋ ਗਏ) ਹਨ॥੧॥ |
| ਭੈ ਬਿਨਸੇ ਨਿਰਭਉ ਹਰਿ ਧਿਆਇਆ॥<br>ਸਾਧਸੰਗਿ ਹਰਿ ਕੇ ਗੁਣ ਗਾਇਆ ॥ ੧ ॥ ਰਹਾਉ ॥ | (ਇਸ ਤਰ੍ਹਾਂ ਕਿ) ਸਾਧੂ ਦੇ ਸੰਗ ਵਿਚ ਹਰੀ ਦੇ ਗੁਣ ਗਾਇਨ ਕੀਤੇ ਤੇ ਨਿਰਭਉ ਹਰੀ ਨੂੰ ਧਿਆਇਆ (ਸਿਮਰਨੇ ਕੀਤਾ ਤਾਂ ਸਾਰੇ) ਭੈ ਦੂਰ ਹੋ ਗਏ॥੧॥ਰਹਾਉ॥ |
| ਚਰਨ ਕਵਲ ਰਿਦ ਅੰਤਰਿ ਧਾਰੇ ॥<br>ਅਗਨਿ ਸਾਗਰ ਗੁਰਿ ਪਾਰਿ ਉਤਾਰੇ ॥ ੨ ॥ | ਹਿਰਦੇ ਦੇ ਅੰਦਰ ਚਰਣ ਕਮਲ ਧਾਰਨ ਕੀਤੇ (ਭਾਵ ਧਿਆਨ ਵਾਹਿਗੁਰੂ ਜੀ ਵੱਲ ਰੱਖਿਆ, ਇਉਂ ਸੰਸਾਰ ਰੂਪੀ) ਅੱਗ ਦੇ ਸਮੁੰਦਰ ਤੋਂ ਗੁਰੂ ਨੇ ਪਾਰ ਕਰ ਦਿੱਤਾ॥੨॥ |
| ਬੂਡਤ ਜਾਤ ਪੂਰੈ ਗੁਰਿ ਕਾਢੇ ॥<br>ਜਨਮ ਜਨਮ ਕੇ ਟੂਟੇ ਗਾਢੇ ॥ ੩ ॥ | (ਹਾਂ ਉਸ ਸਾਗਰ ਵਿਚ) ਡੁਬਦੇ ਜਾਂਦੇ ਸਾਂ, ਪੂਰੇ ਗੁਰੂ ਨੇ ਕੱਢ ਲਏ। (ਵਾਹਿਗੁਰੂ ਜੀ ਤੋਂ) ਜਨਮ ਜਨਮ ਦੇ ਟੁੱਟੇ ਹੋਏ (ਗੁਰੂ ਨੇ ਵਾਹਿਗੁਰੂ ਨਾਲ) ਜੋੜ ਦਿੱਤੇ॥੩॥ |
| ਕਹੁ ਨਾਨਕ ਤਿਸੁ ਗੁਰ ਬਲਿਹਾਰੀ ॥<br>ਜਿਸੁ ਭੇਟਤ ਗਤਿ ਭਈ ਹਮਾਰੀ ॥ ੪ ॥ ੫੬ ॥ ੧੨੫ ॥ | ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਉਸ ਗੁਰੂ ਤੋਂ ਸਦਕੇ ਹਾਂ, ਜਿਸ ਨੂੰ ਮਿਲਣੇ ਤੇ ਸਾਡੀ ਮੁਕਤੀ ਹੋ ਗਈ ॥੪॥ ੫੬॥੧੨੫॥ |

**ਨਿਰੁਕ੍ਤ**- ਕਲਿ--(ਸੰਸ:, ਕਲਿ:) ੧. ਕਲਹ, ਝਗੜਾ। ੨. ਕਲਿਯੁਗ।

ਕਲੇਸ--(ਸੰਸ:, ਕੇਸ਼:) ਦੁਖ, ਮਨ ਦੀ ਪੀੜਾ।

ਸੁਖ ਸਾਰੇ--(ਪੰਜਾ:,) ਸਾਰੇ ਸੁਖ। (ਅ) ਸਾਰ ਸੁਖ ਬੀ ਅਰਥ ਕਰਦੇ ਹਨ।

## [ਗਉੜੀ ਮਹਲਾ ੫, ਚਉਪਦਾ-੧੨੬]

**ਪ੍ਰਾਕ੍ਕਥਨ**- ਅਗਲੇ ਸ਼ਬਦ ਵਿਚ ਸ਼ੁਭ ਗਤੀ ਲਈ ਸਿੱਧਾ ਸਪਸ਼ਟ ਉਪਦੇਸ਼ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥<br>ਸਾਧਸੰਗਿ ਤਾ ਕੀ ਸਰਨੀ ਪਰਹੁ ॥<br>ਮਨੁ ਤਨੁ ਅਪਨਾ ਆਗੈ ਧਰਹੁ ॥ ੧ ॥ | ਸਾਧ ਸੰਗਤਿ ਵਿਚ (ਮਿਲਕੇ) ਉਸ (ਪ੍ਰਭੂ) ਦੀ ਸ਼ਰਨੀ ਪੈ ਜਾਓ। ਅਪਣਾ ਮਨ ਤੇ ਤਨ (ਗੁਰੂ) ਅਰਪਨ ਕਰ ਦਿਓ॥੧॥ |

| | |
|---|---|
| ਅੰਮ੍ਰਿਤ ਨਾਮੁ ਪੀਵਹੁ ਮੇਰੇ ਭਾਈ ॥ ਸਿਮਰਿ ਸਿਮਰਿ ਸਭ ਤਪਤਿ ਬੁਝਾਈ ॥ ੧ ॥ ਰਹਾਉ ॥ | ਹੇ ਮੇਰੇ ਭਾਈ! (ਗੁਰੂ ਤੋਂ ਲੈਕੇ) ਨਾਮ ਰੂਪੀ ਅੰਮ੍ਰਿਤ ਪੀਵੋ, (ਪੀਵਣਾ ਇਉਂ ਕਹੀਦਾ ਹੈ ਕਿ ਨਾਮ ਨੂੰ) ਬਾਰੰਬਾਰ ਸਿਮਰੀ ਦਾ ਹੈ, (ਜਿਸ ਨਾਲ ਵਿਸ਼ਿਆਂ ਵਿਕਾਰਾਂ ਦੀ) ਸਾਰੀ ਤਪਸ਼ ਬੁਝ ਜਾਂਦੀ ਹੈ॥੧॥ਰਹਾਉ॥ |
| ਤਜਿ ਅਭਿਮਾਨੁ ਜਨਮ ਮਰਣੁ ਨਿਵਾਰਹੁ॥ ਹਰਿ ਕੇ ਦਾਸ ਕੇ ਚਰਣ ਨਮਸਕਾਰਹੁ ॥ ੨ ॥ | (ਇਸੇ ਨਾਮ ਅਭਜਾਸ ਨਾਲ) ਅਭਿਮਾਨ ਦੂਰ ਕਰ ਲਵੋਂ, (ਅਭਿਮਾਨ ਦੂਰ ਕਰਨੇ ਨਾਲ) ਜਨਮ ਮਰਨ (ਦਾ ਗੇੜ) ਦੂਰ ਕਰ ਲਵੋ। ਹਰੀ ਦੇ ਦਾਸ ਦੇ ਚਰਣਾਂ ਨੂੰ ਨਮਸਕਾਰ ਕਰੋ (ਭਾਵ ਸਤਿਕਾਰ ਪੂਰਬਕ ਸਤਿਸੰਗ ਕਰੋ)॥੨॥ |
| ਸਾਸਿ ਸਾਸਿ ਪ੍ਰਭੁ ਮਨਹਿ ਸਮਾਲੇ ॥ ਸੋ ਧਨੁ ਸੰਚਹੁ ਜੋ ਚਾਲੈ ਨਾਲੇ ॥ ੩ ॥ | ਪ੍ਰਭੂ ਨੂੰ ਸੁਆਸ ਸੁਆਸ ਮਨ ਵਿਚ ਯਾਦ ਕਰੋ, (ਇਹ ਨਾਮ ਧਨ ਹੈ, ਇਉਂ) ਉਹ ਧਨ ਇਕੱਠਾ ਕਰੋ ਜੋ (ਅੱਗੇ) ਨਾਲ ਚੱਲੇ॥੩॥ |
| ਤਿਸਹਿ ਪਰਾਪਤਿ ਜਿਸੁ ਮਸਤਕਿ ਭਾਗੁ॥ ਕਹੁ ਨਾਨਕ ਤਾ ਕੀ ਚਰਣੀ ਲਾਗੁ ॥ ੪ ॥ ੫੭ ॥ ੧੨੬ ॥ | (ਇਹ ਧਨ) ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਦੇ ਮੱਥੇ ਤੇ ਭਾਗ ਹੁੰਦੇ ਹਨ, ਕਹਿੰਦੇ ਹਨ (ਗੁਰੂ) ਨਾਨਕ ਦੇਵ (ਜੀ) ਉਸ (ਹਰੀ ਧਨ ਵਾਲੇ) ਦੇ ਚਰਣੀ ਲੱਗ ਜਾ॥੪॥੫੭॥੧੨੬॥ |

## [ਗਉੜੀ ਮਹਲਾ ੫, ਚਉਪਦਾ-੧੨੭]

**ਪ੍ਰਾਕ੍ਰਥਨ-** ਗੁਰੂ ਉਪਕਾਰ ਚਲਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਸੂਕੇ ਹਰੇ ਕੀਏ ਖਿਨ ਮਾਹੇ ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ ॥ ੧ ॥ | (ਗੁਰੂ ਨੇ ਕਾਠ ਵਰਗੇ) ਸੁੱਕੇ (ਮਨ) ਅਪਣੀ ਅੰਮ੍ਰਿਤ ਦ੍ਰਿਸ਼ਟੀ ਦਾ (ਅੰਮ੍ਰਿਤ ਜਲ) ਸਿੰਜ ਕੇ ਪਲ ਵਿਚ ਹਰੇ ਕਰ ਦਿੱਤੇ (ਅਰਥਾਤ) ਜਿਵਾਲ ਦਿੱਤੇ॥੧॥ |
| ਕਾਟੇ ਕਸਟ ਪੂਰੇ ਗੁਰਦੇਵ ॥ ਸੇਵਕ ਕਉ ਦੀਨੀ ਅਪੁਨੀ ਸੇਵ ॥ ੧ ॥ ਰਹਾਉ ॥ | ਪੂਰੇ ਗੁਰਦੇਵ ਨੇ ਕਸ਼ਟ ਕੱਟ ਦਿੱਤੇ, (ਅਤੇ) ਸੇਵਕ ਨੂੰ ਅਪਣੀ ਸੇਵਾ ਵਿਚ ਲਾ ਲਿਆ॥੧॥ਰਹਾਉ॥ |
| ਮਿਟਿ ਗਈ ਚਿੰਤ ਪੁਨੀ ਮਨ ਆਸਾ ॥ ਕਰੀ ਦਇਆ ਸਤਿਗੁਰਿ ਗੁਣਤਾਸਾ ॥ ੨ ॥ | (ਇਉਂ) ਚਿੰਤਾ ਮਿਟ ਗਈ ਹੈ ਤੇ ਮਨ ਦੀ ਆਸਾ ਪੂਰਨ, ਹੋ ਗਈ ਹੈ (ਐਸੀ) ਦਇਆ ਗੁਣਾਂ ਦੇ ਸਮੂਹ ਸਤਿਗੁਰੂ ਨੇ ਕੀਤੀ ਹੈ॥੨॥ |
| ਦੁਖ ਨਾਠੇ ਸੁਖ ਆਇ ਸਮਾਏ ॥ ਢੀਲ ਨ ਪਰੀ ਜਾ ਗੁਰਿ ਫੁਰਮਾਏ ॥੩॥ | (ਹਾਂ) ਦੁੱਖ ਨੱਸ ਗਏ ਹਨ, ਸੁਖ (ਹਿਰਦੇ ਵਿਚ) ਆ ਵੱਸੇ ਹਨ, ਜਦੋਂ ਗੁਰੂ ਨੇ ਹੁਕਮ ਕੀਤਾ (ਤਾਂ ਐਸਾ ਹੁੰਦਿਆਂ ਕੋਈ) ਦੇਰ ਨਾ ਲੱਗੀ॥੩॥ |
| ਇਛ ਪੁਨੀ ਪੂਰੇ ਗੁਰ ਮਿਲੇ ॥ ਨਾਨਕ ਤੇ ਜਨ ਸੁਫਲ ਫਲੇ ॥ ੪ ॥ ੫੮ ॥ ੧੨੭ ॥ | (ਜਿਨ੍ਹਾਂ ਨੂੰ) ਪੂਰੇ ਗੁਰੂ ਮਿਲੇ ਹਨ (ਉਨ੍ਹਾਂ) ਜਨਾਂ ਦੀ ਇੱਛਾ ਪੂਰਨ ਹੋ ਗਈ ਹੈ, (ਤੇ ਓਹ) ਸ਼ੁਭ ਫਲਾਂ ਨਾਲ ਫਲੇ ਹਨ, ਹੇ ਨਾਨਕ! ॥੪॥੫੮॥੧੨੭॥ |

**ਨਿਰੁਕ੍ਤ**- ਸੂਕੇ--(ਪੰਜਾ:,) ਸੁੱਕੇ। ਖ਼ੁਸ਼ਕ। ਕਾਠ ਵਤ ਹੋ ਗਏ ਬ੍ਰਿਛ, ਭਾਵ ਹੈ ਪ੍ਰੇਮ ਤੋਂ ਖ਼ੁਸ਼ਕ ਹਿਰਦੇ।

ਅੰਮ੍ਰਿਤ ਦ੍ਰਿਸਟਿ--ਨਾਮ ਰਸ ਨਾਲ ਭਰੀ ਅਮਰ ਕਰਨੇ ਵਾਲੀ ਕ੍ਰਿਪਾ ਦ੍ਰਿਸ਼ਟੀ। ਵਾਹਜ ਦ੍ਰਿਸ਼ਟਾਂਤ ਲਈ ਦਾਨੇ ਕਥਾ ਕਰਨ ਵੇਲੇ ਗੁਰੂ ਨਾਨਕ ਦੇਵ ਜੀ ਦੇ ਪਿਪਲ ਹਰਾ ਕਰਨ ਦੀ ਤੇ ਗੁਰੂ ਅਮਰਦਾਸ ਜੀ ਦੇ 'ਜੀਉੜੇ' ਨੂੰ ਜੀਵਾਲਣ ਦੀ ਕਥਾ ਬੀ ਸੁਣਾਉਂਦੇ ਹਨ।

ਕਸਟ--ਦੁੱਖ। ਮਨ ਦੇ ਸੰਤਾਪ ਆਦਿ। ਸਰੀਰਕ ਮੁਸ਼ਕਲਾਂ। ਜਨਮ ਮਰਨ ਦੇ ਕਸ਼ਟ।

ਫਲੇ--ਸ਼ਬਦ ਦੇ ਆਦਿ ਵਿਚ 'ਸੂਕੇ ਹਰੇ ਕੀਏ' ਕਿਹਾ ਸੀ ਅੰਤ ਵਿਚ ਫਲਾਂ ਨਾਲ ਫਲੇ ਦੱਸ ਕੇ ਤਸਵੀਰ ਪੂਰੀ ਕੀਤੀ ਹੈ।

## [ਗਉੜੀ ਮਹਲਾ ੫, ਚਉਪਦਾ-੧੨੮]

**ਪ੍ਰਾਕ੍ਥਨ**- ਪ੍ਰਭੂ ਦੀ ਕ੍ਰਿਪਾਲਤਾ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਤਾਪ ਗਏ ਪਾਈ ਪ੍ਰਭਿ ਸਾਂਤਿ ॥ ਸੀਤਲ ਭਏ ਕੀਨੀ ਪ੍ਰਭ ਦਾਤਿ ॥ ੧ ॥ | (ਤ੍ਰੈਏ) ਤਾਪ* ਦੂਰ ਹੋ ਗਏ ਹਨ, (ਤੇ) ਪ੍ਰਭੂ ਨੇ ਸ਼ਾਂਤੀ ਵਰਤਾ ਦਿੱਤੀ ਹੈ (ਐਸੀ) ਦਾਤ ਪ੍ਰਭੂ ਨੇ ਕੀਤੀ ਹੈ ਕਿ ਠੰਢੇ ਠਾਰ ਹੋ ਗਏ ਹਾਂ॥੧॥ |
| ਪ੍ਰਭ ਕਿਰਪਾ ਤੇ ਭਏ ਸੁਹੇਲੇ ॥ ਜਨਮ ਜਨਮ ਕੇ ਬਿਛੁਰੇ ਮੇਲੇ ॥ ੧ ॥ ਰਹਾਉ ॥ | ਪ੍ਰਭੂ ਨੇ ਜਨਮ ਜਨਮ ਦੇ ਵਿਛੁੜੇ ਮੇਲ ਲਏ (ਤਾਂ ਉਸ ਦੀ) ਕਿਰਪਾ ਨਾਲ (ਸਭ ਤਰ੍ਹਾਂ) ਸੁਖੀਏ ਹੋ ਗਏ ਹਾਂ॥੧॥ਰਹਾਉ॥ |
| ਸਿਮਰਤ ਸਿਮਰਤ ਪ੍ਰਭ ਕਾ ਨਾਉ ॥ ਸਗਲ ਰੋਗ ਕਾ ਬਿਨਸਿਆ ਥਾਉ ॥੨॥ | (ਐਉਂ ਕਿ ਉਸ) ਪ੍ਰਭੂ ਦਾ ਨਾਮ ਸਿਮਰਦਿਆਂ ਸਿਮਰਦਿਆਂ ਸਾਰੇ ਰੋਗਾਂ ਦਾ ਟਿਕਾਣਾ (ਅਗਯਾਨ) ਹੀ ਨਾਸ਼ ਹੋ ਗਿਆ ਹੈ॥੨॥ |
| ਸਹਜਿ ਸੁਭਾਇ ਬੋਲੈ ਹਰਿ ਬਾਣੀ ॥ ਆਠ ਪਹਰ ਪ੍ਰਭ ਸਿਮਰਹੁ ਪ੍ਰਾਣੀ ॥੩॥ | ਹੇ ਪ੍ਰਾਣੀਓ! (ਤੁਸੀਂ ਬੀ) ਅੱਠੇ ਪਹਿਰ ਪ੍ਰਭੂ ਨੂੰ ਸਿਮਰੋ, (ਆਓ!) ਸਹਜ ਸੁਭਾਵਕ ਹੀ ਹਰੀ (ਨੂੰ ਪ੍ਰਤਿਪਾਦਨ ਕਰਨੇ ਵਾਲੀ) ਬਾਣੀ ਬੋਲੀਏ॥੩॥ |
| ਦੂਖੁ ਦਰਦੁ ਜਮੁ ਨੇੜਿ ਨ ਆਵੈ ॥ ਕਹੁ ਨਾਨਕ ਜੋ ਹਰਿ ਗੁਨ ਗਾਵੈ ॥ ੪ ॥ ੫੯ ॥ ੧੨੮ ॥ | ਕਹਿੰਦੇ ਹਨ (ਗੁਰੂ) ਨਾਨਕ ਦੇਵ, ਜੋ ਹਰੀ ਦੇ ਗੁਨ ਗਾਵੇਗਾ, (ਉਸ ਦੇ) ਨੇੜੇ ਦੁਖ, ਪੀੜਾ ਤੇ ਜਮ ਨਹੀਂ ਆਵੇਗਾ॥੪॥੫੯॥੧੨੮॥ |

## [ਗਉੜੀ ਮਹਲਾ ੫, ਚਉਪਦਾ-੧੨੯]

**ਪ੍ਰਾਕ੍ਥਨ**- ਸਫਲ ਸਮਾਂ ਕਿਹੜਾ ਹੁੰਦਾ ਹੈ? ਓਹ ਦੱਸਦੇ ਹਨ:-

* ਤਾਪ ਬਹੁ ਬਚਨ ਹੈ, ਭਾਵ ਹੈ ਤ੍ਰੈਏ ਤਾਪ :-

੧. ਅਧਯਾਤਮ=ਮਨ ਦੇ ਕਲੇਸ਼, ਦੁਖ। ੨. ਅਧਿਭੂਤਕ = ਸ਼ਰੀਰ ਦੇ ਦੁਖ ਕਲੇਸ਼।

੩. ਅਧਿਦੈਵਕ = ਜੋ ਬਾਹਰੋਂ ਗ੍ਰੈਹ ਆਦਿ ਤੋਂ ਦੁਖ ਆਵੇ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਭਲੇ ਦਿਨਸ ਭਲੇ ਸੰਜੋਗ ॥ ਜਿਤੁ ਭੇਟੇ ਪਾਰਬ੍ਰਹਮ ਨਿਰਜੋਗ ॥ ੧ ॥ | ਓਹ ਦਿਨ ਭਲੇ, ਓਹ ਅਵਸਰ ਚੰਗੇ, ਜਿਸ ਵਿਚ ਅਲੇਪ ਵਾਹਿਗੁਰੂ ਜੀ ਮਿਲ ਪਏ॥੧॥ |
| ਓਹ ਬੇਲਾ ਕਉ ਹਉ ਬਲਿ ਜਾਉ ॥ ਜਿਤੁ ਮੇਰਾ ਮਨੁ ਜਪੈ ਹਰਿ ਨਾਉ ॥ ੧ ॥ ਰਹਾਉ ॥ | ਉਸ ਵੇਲੇ ਤੋਂ ਮੈਂ ਸਦਕੇ ਹਾਂ, ਜਿਸ ਵੇਲੇ ਮੇਰਾ ਮਨ ਹਰੀ ਦਾ ਨਾਮ ਜਪੇ॥੧॥ਰਹਾਉ॥ |
| ਸਫਲ ਮੂਰਤੁ ਸਫਲ ਓਹ ਘਰੀ ॥ ਜਿਤੁ ਰਸਨਾ ਉਚਰੈ ਹਰਿ ਹਰੀ ॥ ੨ ॥ | ਉਹ ਮਹੂਰਤ, ਉਹ ਘੜੀ ਸਫਲ ਹੈ, ਜਿਸ ਵੇਲੇ ਰਸਨਾ 'ਹਰਿ ਹਰੀ' ਦਾ ਉਚਾਰਨ ਕਰੇ॥੨॥ |
| ਸਫਲੁ ਓਹੁ ਮਾਥਾ ਸੰਤ ਨਮਸਕਾਰਸਿ॥ ਚਰਣ ਪੁਨੀਤ ਚਲਹਿ ਹਰਿ ਮਾਰਗਿ ॥ ੩ ॥ | ਉਹ ਮੱਥਾ ਸਫਲ ਹੈ (ਜੋ) ਸੰਤਾਂ ਨੂੰ ਨਮਸਕਾਰ ਕਰਦਾ ਹੈ। (ਓਹ) ਪੈਰ ਪਵਿਤ੍ਰ ਹਨ (ਜੋ) ਹਰੀ ਦੇ ਰਸਤੇ ਉਤੇ ਟੁਰਦੇ ਹਨ॥੩॥ |
| ਕਹੁ ਨਾਨਕ ਭਲਾ ਮੇਰਾ ਕਰਮ ॥ ਜਿਤੁ ਭੇਟੇ ਸਾਧੂ ਕੇ ਚਰਨ ॥ ੪ ॥ ੬੦ ॥ ੧੨੯ ॥ | ਕਹਿੰਦੇ ਹਨ (ਗੁਰੂ) ਨਾਨਕ ਦੇਵ ਮੇਰੀ ਕੋਈ ਭਲੀ ਕਿਸਮਤ ਸੀ ਕਿ ਜਿਸ ਕਰਕੇ ਮੈਂ ਸਾਧੂ ਦੇ ਚਰਨ ਸਪਰਸ਼ ਕਰ ਲਏ॥੪॥੬੦॥੧੨੯॥ |

**ਨਿਰੁਕ੍ਤ**- ਸੰਜੋਗ--ਭਲਾ ਮੇਲ, ਭਾਵ ਹੈ, ਰਾਸ਼ੀ ਗ੍ਰਹਿ ਯੋਗ ਆਦਿ ਦਾ ਮੇਲ ਜੋ ਸ਼ੁਭ ਅਸਰ ਪਾਵੇ। ਇਥੇ ਭਾਵ ਉਸ ਅਵਸਰ ਯਾ ਮੌਕੇ ਤੋਂ ਹੈ ਜੋ ਸ਼ੁਭ ਹੈ।

ਨਿਰਜੋਗ--ਜੁੜਨ ਤੋਂ ਰਹਿਤ, ਅਟੰਕ, ਅਲੇਪ।

ਨਮਸਕਾਰਸਿ--ਮੱਥਾ ਟੇਕਦਾ ਹੈ, ਨਮਸਕਾਰ ਕਰਦਾ ਹੈ।

## [ਗਉੜੀ ਮਹਲਾ ੫, ਚਉਪਦਾ-੧੩੦]

**ਪ੍ਰਾਕ੍ਥਨ**- ਵਾਹਿਗੁਰੂ ਗੁਰੂ ਤੇ ਨਾਮ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਗੁਰ ਕਾ ਸਬਦੁ ਰਾਖੁ ਮਨ ਮਾਹਿ ॥ ਨਾਮੁ ਸਿਮਰਿ ਚਿੰਤਾ ਸਭ ਜਾਹਿ ॥੧॥ | ਗੁਰੂ ਦੇ ਸ਼ਬਦ ਨੂੰ ਮਨ ਵਿਚ ਰੱਖ, (ਉਸ ਦੇ ਦਿੱਤੇ) ਨਾਮ ਦਾ ਸਿਮਰਣ ਕਰ ਤਾਂ ਸਾਰੀ ਚਿੰਤਾ ਦੂਰ ਹੋ ਜਾਵੇ॥੧॥ |
| ਬਿਨੁ ਭਗਵੰਤ ਨਾਹੀ ਅਨ ਕੋਇ ॥ ਮਾਰੈ ਰਾਖੈ ਏਕੋ ਸੋਇ ॥ ੧ ॥ਰਹਾਉ ॥ | (ਮਾਰਣ ਰੱਖਣ ਵਾਲਾ) ਪਰਮੇਸਰ ਤੋਂ ਬਿਨਾ ਕੋਈ ਹੋਰ ਨਹੀਂ ਹੈ, ਉਹੋ ਇਕੋ ਮਾਰਦਾ ਰੱਖਦਾ ਹੈ॥੧॥ਰਹਾਉ॥ |
| ਗੁਰ ਕੇ ਚਰਣ ਰਿਦੈ ਉਰਿ ਧਾਰਿ ॥ ਅਗਨਿ ਸਾਗਰੁ ਜਪਿ ਉਤਰਹਿ ਪਾਰਿ॥੨॥ | ਗੁਰੂ ਦੇ ਚਰਣ ਹਿਰਦੇ ਵਿਚ ਧਾਰਨ ਕਰ, (ਤ੍ਰਿਸ਼ਨਾ ਰੂਪੀ) ਅੱਗ ਦੇ ਸਮੁੰਦਰ ਨੂੰ (ਨਾਮ) ਜਪ ਕੇ ਪਾਰ ਉੱਤਰ ਜਾਏਂਗਾ॥੨॥ |

| | |
|---|---|
| ਗੁਰ ਮੂਰਤਿ ਸਿਉ ਲਾਇ ਧਿਆਨੁ ॥ ਈਹਾ ਊਹਾ ਪਾਵਹਿ ਮਾਨੁ ॥ ੩ ॥ | ਗੁਰੂ ਦੀ ਮੂਰਤ ਨਾਲ ਧਿਆਨ ਲਾ, (ਤਾਂ ਤੂੰ) ਲੋਕ ਪ੍ਰਲੋਕ ਵਿਚ ਮਾਨ ਪਾਵੇਂਗਾ॥੩॥ |
| ਸਗਲ ਤਿਆਗਿ ਗੁਰ ਸਰਣੀ ਆਇਆ ॥ ਮਿਟੇ ਅੰਦੇਸੇ ਨਾਨਕ ਸੁਖੁ ਪਾਇਆ ॥ ੪ ॥ ੬੧ ॥ ੧੩੦ ॥ | ਸਭ ਕੁਛ ਛੱਡ ਕੇ (ਮੈਂ) ਗੁਰੂ ਦੀ ਸ਼ਰਣ ਆਇਆ ਹਾਂ। (ਉਸ ਦਾ ਪ੍ਰਤੱਖ ਫਲ ਇਹ ਹੋਇਆ ਹੈ ਕਿ) ਫਿਕਰ ਮਿਟ ਗਏ ਹਨ ਤੇ ਸੁਖ ਪ੍ਰਾਪਤ ਹੋ ਗਿਆ ਹੈ, ਹੇ ਨਾਨਕ!॥੪॥੬੧॥੧੩੦॥ |

## [ਗਉੜੀ ਮਹਲਾ ੫, ਚਉਪਦਾ-੧੩੧]

**ਪ੍ਰਾਕ੍ਰਥਨ**- ਹਰੀ ਨਾਮ ਤੇ ਹਰੀ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਜਿਸੁ ਸਿਮਰਤ ਦੂਖੁ ਸਭੁ ਜਾਇ ॥ ਨਾਮੁ ਰਤਨੁ ਵਸੈ ਮਨਿ ਆਇ ॥ ੧ ॥ | ਜਿਸ (ਨਾਮ) ਨੂੰ ਸਿਮਰਦਿਆਂ ਸਭ ਦੁਖ ਦੂਰ ਹੋ ਜਾਵੇ (ਉਹ) ਨਾਮ ਰਤਨ (ਕਿਵੇਂ ਮੇਰੇ) ਮਨ ਵਿਚ ਆ ਵੱਸੇ॥੧॥ |
| ਜਪਿ ਮਨ ਮੇਰੇ ਗੋਵਿੰਦ ਕੀ ਬਾਣੀ ॥ ਸਾਧੂ ਜਨ ਰਾਮੁ ਰਸਨ ਵਖਾਣੀ ॥ ੧ ॥ ਰਹਾਉ ॥ | ਹੇ ਮੇਰੇ ਮਨ! (ਇਸ ਮਨੋਰਥ ਸਿੱਧੀ ਲਈ ਪਹਿਲੋਂ) ਗੋਬਿੰਦ ਦੀ ਬਾਣੀ (ਜੋ ਨਾਮ ਹੈ ਉਸ ਦਾ) ਜਾਪ ਕਰ, (ਸਭ) ਸਾਧੂ ਜਨ (ਪਹਿਲੋਂ ਇਹ) ਰਾਮ (ਦਾ ਨਾਮ) ਰਸਨਾ ਦੁਆਰੇ ਹੀ ਉਚਾਰਦੇ ਹਨ॥੧॥ਰਹਾਉ॥ |
| ਇਕਸੁ ਬਿਨੁ ਨਾਹੀ ਦੂਜਾ ਕੋਇ ॥ ਜਾ ਕੀ ਦ੍ਰਿਸਟਿ ਸਦਾ ਸੁਖੁ ਹੋਇ ॥੨॥ | (ਕਿਉਂਕਿ ਉਸ) ਇਕੋ (ਗੋਬਿੰਦ) ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ। ਜਿਸ ਦੀ (ਕ੍ਰਿਪਾ) ਦ੍ਰਿਸ਼ਟੀ ਨਾਲ ਸਦਾ ਦਾ ਸੁਖ (ਪ੍ਰਾਪਤ) ਹੁੰਦਾ ਹੈ॥੨॥ |
| ਸਾਜਨੁ ਮੀਤੁ ਸਖਾ ਕਰਿ ਏਕੁ ॥ ਹਰਿ ਹਰਿ ਅਖਰ ਮਨ ਮਹਿ ਲੇਖੁ ॥੩॥ | (ਉਸ ਦੀ ਕ੍ਰਿਪਾ ਦ੍ਰਿਸ਼ਟੀ ਲਈ ਨਾਮ ਰਤਨ ਦਾ ਹਿਰਦੇ ਵਿਚ ਆ ਵਸਣਾ ਜ਼ਰੂਰੀ ਹੈ, ਇਸ ਲਈ ਉਸ) ਇਕੋ ਨੂੰ ਸਜਣ ਮਿਤ੍ਰ ਤੇ ਸਖਾ ਬਣਾ (ਐਉਂ ਕਿ) 'ਹਰਿ ਹਰਿ' ਅੱਖਰ ਮਨ ਵਿਚ ਲਿਖ ਲੈ, (ਭਾਵ ਨਾਮ ਅੰਦਰ ਵਸਾ ਲੈ)॥੩॥ |
| ਰਵਿ ਰਹਿਆ ਸਰਬਤ ਸੁਆਮੀ ॥ ਗੁਣ ਗਾਵੈ ਨਾਨਕੁ ਅੰਤਰਜਾਮੀ ॥ ੪ ॥ ੬੨ ॥ ੧੩੧ ॥ | (ਉਸ ਨੂੰ ਕਿਤੇ ਢੂੰਡਣ ਜਾਣ ਦੀ ਲੋੜ ਨਹੀਂ ਉਹ) ਸੁਆਮੀ ਤਾਂ ਸਭ ਥਾਂ ਵਿਆਪਕ ਹੋ ਰਿਹਾ ਹੈ। (ਹਾਂ) ਉਸ ਅੰਦਰ ਬੈਠੇ (ਸੁਆਮੀ) ਦੇ ਗੁਣ ਨਾਨਕ ਗਾਉਂ ਰਿਹਾ ਹੈ॥੪॥੬੨॥੧੩੧॥ |

**ਵਜਾਖਜਾ**- ਪਹਿਲੀ ਤੁਕ ਵਿਚ ਅਭਿਲਾਖ ਹੈ ਕਿ ਦੁਖ ਭੰਜਨ ਨਾਮ ਕਿਵੇਂ ਅੰਦਰ ਵਸੇ। ਰਹਾਉ ਵਿਚ ਦੱਸਿਆ ਹੈ ਕਿ ਪਰਮੇਸ਼ੁਰ ਦੇ ਨਾਮ ਦਾ ਜਪ ਕਰੋ, ਜਪ ਰਸਨਾਂ ਨਾਲ ਜਪਣੇ ਦਾ ਨਾਉਂ ਹੈ, ਫਿਰ ਸਪਸ਼ਟ ਦੱਸਿਆ ਕਿ ਸਾਰੇ ਸਾਧੂ ਜਨਾਂ ਨੇ ਪਰਮੇਸ਼ੁਰ ਦਾ ਨਾਮ ਰਸਨਾ ਦੁਆਰੇ ਹੀ ਜਪਿਆ ਉਚਾਰਿਆ ਹੈ। ਭਾਵ ਇਹ ਹੈ ਕਿ ਨਾਮ ਰਤਨ ਹੋਕੇ ਹਿਰਦੇ ਵਿਚ ਵੱਸ ਜਾਵੇ, ਇਸ ਦਾ ਉਪਰਾਲਾ ਰਸਨਾ ਨਾਲ ਨਾਮ ਦਾ ਜਪਣਾ ਹੈ। ਜਪਦਿਆਂ ਇਹ ਆਪੇ ਸਿਮਰਣ ਬਣਕੇ ਹਿਰਦੇ

ਵਿਚ ਜਾ ਵਸਦਾ ਹੈ। ਗੁਰਬਾਣੀ ਵਿਚ ਕਈ ਥਾਂ 'ਬਾਣੀ' ਦਾ ਭਾਵ ਨਾਮ ਹੁੰਦਾ ਹੈ, ਜਿਵੇਂ ਇਥੇ ਹੈ।

ਫਿਰ ਦੱਸਦੇ ਹਨ ਕਿ ਸੁਖ ਪਰਮੇਸ਼ੁਰ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਹੁੰਦਾ ਹੈ, ਉਸਨੂੰ ਆਪਣੇ ਤੇ ਦਿਆਲੂ ਬਣਾ। 'ਸਜਣ ਮੀਤ ਸਖਾ ਬਣਾ' ਦਾ ਇਹ ਭਾਵ ਹੈ ਕਿ ਉਹ ਤੇਰੇ ਨਾਲ ਐਗ ਕਰੇ। ਉਹ ਦੱਸਦੇ ਹਨ ਕਿ ਮਿਤ੍ਰ ਹਰਿ ਹਰਿ ਅੱਖਰ ਨੂੰ ਮਨ ਵਿਚ ਵਸਾ ਲਿਆਂ ਉਹ ਦਿਆਲੂ ਹੁੰਦਾ ਹੈ। ਉਹ ਦੂਰ ਕਿਤੇ ਨਹੀਂ, ਤੇਰੇ ਹਿਰਦੇ ਵਿਚ ਬੈਠਾ ਹੈ, ਹਿਰਦੇ ਵਿਚ ਉਹ ਹੈ, ਹਿਰਦੇ ਵਿਚ ਨਾਮ ਵਸਾ, ਇਸ ਨਾਲ ਉਸ ਦੀ ਅੰਦਰ ਹੋਂਦ ਦੀ ਲੱਖਤਾ ਹੋ ਜਾਏਗੀ।

**ਨਿਰੁਕ੍ਤ-** ਬਾਣੀ- ਬਚਨ। ਗੁਰੂ ਦੇ ਮੂੰਹ ਤੋਂ ਉਚਰਿਆ ਨਾਮ।
ਅੰਤਰਜਾਮੀ- (ਸੰਸ:, ਅੰਤਰ ਯਾਮਿਨ) ਜੋ ਅੰਦਰ ਬੈਠਾ ਹੈ ਤੇ ਪ੍ਰੇਰਕ ਹੈ।

## [ਗਉੜੀ ਮਹਲਾ ੫, ਚਉਪਦਾ-੧੩੨]

**ਪ੍ਰਾਕ੍ਕਥਨ-** ਪ੍ਰਭੂ ਨਾਮ ਭੈ ਕਾਟਣਹਾਰ ਹੈ। ਸੁਖ ਭਾਣਾ ਮੰਨਣ ਵਿਚ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ ਭੈ ਮਹਿ ਰਚਿਓ ਸਭੁ ਸੰਸਾਰਾ ॥ ਤਿਸੁ ਭਉ ਨਾਹੀ ਜਿਸੁ ਨਾਮੁ ਅਧਾਰਾ॥੧॥ | ਸਾਰਾ ਸੰਸਾਰ ਭਉ ਵਿਚ ਵਿਆਪਤ ਹੋ ਰਿਹਾ ਹੈ, (ਕੇਵਲ) ਉਸ ਨੂੰ ਭਉ ਨਹੀਂ ਵਿਆਪਦਾ ਜਿਸ ਨੂੰ ਕਿ ਨਾਮ ਦਾ ਆਧਾਰ ਹੈ॥੧॥ |
| ਭਉ ਨ ਵਿਆਪੈ ਤੇਰੀ ਸਰਣਾ ॥ ਜੋ ਤੁਧੁ ਭਾਵੈ ਸੋਈ ਕਰਣਾ ॥ ੧ ॥ ਰਹਾਉ ॥ | (ਹੇ ਪ੍ਰਭੂ!) ਤੇਰੀ ਸ਼ਰਣ ਪਿਆਂ ਭਉ ਨਹੀਂ ਵਾਪਰਦਾ, (ਤੇਰੀ ਸ਼ਰਣ ਪੈਕੇ ਫਿਰ) ਉਹੋ ਕੁਛ ਕਰਨਾ ਹੁੰਦਾ ਹੈ ਜੋ ਤੈਨੂੰ ਭਾਵੇ॥੧॥ਰਹਾਉ॥ |
| ਸੋਗ ਹਰਖ ਮਹਿ ਆਵਣ ਜਾਣਾ ॥ ਤਿਨਿ ਸੁਖੁ ਪਾਇਆ ਜੋ ਪ੍ਰਭ ਭਾਣਾ॥੨॥ | (ਦੁਖ ਆਇਆਂ ਤੇ) ਸ਼ੋਕ ਮਨਾਉਣ ਵਿਚ (ਤੇ ਸੁਖ ਆਇਆਂ ਤੇ) ਹਰਖ ਮਨਾਉਣ ਵਿਚ ਜੰਮਣ ਮਰਨਾ (ਬਣਿਆ ਰਹਿੰਦਾ) ਹੈ, (ਪਰ) ਉਹ ਸੁਖ ਪਾਉਂਦਾ ਹੈ ਜਿਸ ਨੂੰ ਪ੍ਰਭੂ ਦਾ ਭਾਣਾ (ਚੰਗਾ ਲਗਦਾ ਹੈ)॥੨॥ |
| ਅਗਨਿ ਸਾਗਰੁ ਮਹਾ ਵਿਆਪੈ ਮਾਇਆ॥ ਸੇ ਸੀਤਲ ਜਿਨ ਸਤਿਗੁਰੁ ਪਾਇਆ ॥ ੩ ॥ | (ਸੰਸਾਰ ਮਾਇਆ ਰੂਪੀ) ਅਗਨੀ ਦਾ ਮਹਾਂ ਸਾਗਰ ਹੈ, (ਇਸ ਵਿਚ ਪਿਆਂ ਜੀਵਾਂ ਨੂੰ) ਮਾਇਆ ਵਿਆਪਦੀ ਹੈ*। (ਇਸ ਅਗਨੀ ਵਿਚ) ਓਹ ਠੰਢੇ ਹਨ ਜਿਨ੍ਹਾਂ ਨੇ ਸਤਿਗੁਰੂ ਪਾ ਲਿਆ ਹੈ॥੩॥ |
| ਰਾਖਿ ਲੇਇ ਪ੍ਰਭੁ ਰਾਖਨਹਾਰਾ ॥ ਕਹੁ ਨਾਨਕ ਕਿਆ ਜੰਤ ਵਿਚਾਰਾ ॥ ੪ ॥ ੬੩ ॥ ੧੩੨ ॥ | (ਸੋ ਅਰਦਾਸ ਕਰੋ ਕਿ) ਰੱਖਣ ਵਾਲਾ ਪ੍ਰਭੂ (ਜੀਵਾਂ ਨੂੰ ਆਪ) ਬਚਾ ਲਵੇ, (ਇਕੱਲਾ) ਵਿਚਾਰਾ ਜੀਵ ਕੀਹ ਵਸਤੂ ਹੈ (ਜੋ ਆਪ ਨੂੰ ਬਚਾ ਸਕੇ) ਫੁਰਮਾਉਂਦੇ ਹਨ (ਗੁਰੂ ਨਾਨਕ (ਦੇਵ ਜੀ)॥੪॥੬੩॥੧੩੨॥ |

* (ਅ) (ਸੰਸਾਰ) ਸਮੁੰਦਰ ਵਿਚ (ਜੀਵਾਂ ਦੇ ਅੰਤਹਕਰਨਾਂ ਨੂੰ) ਮਾਇਆ ਰੂਪ ਮਹਾਂਅਗਨੀ ਵਿਆਪ ਰਹੀ ਹੈ; ਪਰੰਤੂ ਸਾਗਰੁ ਦਾ ਅਰਥ 'ਸਾਗਰ ਵਿਚ' ਨਹੀਂ ਲਗ ਸਕਦਾ।

(ੲ) (ਸੰਸਾਰ ਤ੍ਰਿਸ਼ਨਾ) ਅਗਨੀ ਦਾ ਮਹਾਂ ਸਾਗਰ ਹੈ ਇਸ ਵਿਚ ਪਿਆਂ (ਜੀਵਾਂ ਨੂੰ) ਮਾਇਆ ਵਾਪਰਦੀ ਹੈ।

## [ਗਉੜੀ ਮਹਲਾ ੫, ਚਉਪਦਾ ੧੩੩]

**ਪ੍ਰਾਕ੍ਰਥਨ-** ਪਿਛਲੇ ਦੇ ਅੰਕ ੪ ਵਿਚ ਜੋ ਅਰਦਾਸ ਕਰਨੀ ਕਹੀ ਸੀ ਉਹ ਅਰਦਾਸ ਅਗਲੇ ਸ਼ਬਦ ਵਿਚ ਦੱਸਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਤੁਮਰੀ ਕ੍ਰਿਪਾ ਤੇ ਜਪੀਐ ਨਾਉ ॥ ਤੁਮਰੀ ਕ੍ਰਿਪਾ ਤੇ ਦਰਗਹ ਥਾਉ ॥ ੧ ॥ | (ਹੇ ਪ੍ਰਾਰਬ੍ਰਹਮ!) ਤੇਰੀ ਕ੍ਰਿਪਾ ਨਾਲ ਨਾਮ ਜਪੀਦਾ ਹੈ ਤੁਹਾਡੀ ਕ੍ਰਿਪਾ ਦੁਆਰੇ ਦਰਗਾਹ ਵਿਚ ਟਿਕਾਣਾ (ਲੱਭਦਾ ਹੈ)॥੧॥ |
| ਤੁਝ ਬਿਨੁ ਪਾਰਬ੍ਰਹਮ ਨਹੀ ਕੋਇ ॥ ਤੁਮਰੀ ਕ੍ਰਿਪਾ ਤੇ ਸਦਾ ਸੁਖੁ ਹੋਇ ॥ ੧ ॥ ਰਹਾਉ ॥ | ਤੇਰੇ ਬਿਨਾ ਹੇ ਪਾਰਬ੍ਰਹਮ! (ਜੀਵਾਂ ਤੇ ਦਇਆਲੂ) ਕੋਈ ਨਹੀਂ ਹੈ। ਤੁਸਾਂ ਦੀ ਕ੍ਰਿਪਾ ਨਾਲ ਹੀ ਸਦੈਵੀ ਸੁਖ ਹੁੰਦਾ ਹੈ॥੧॥ਰਹਾਉ॥ |
| ਤੁਮ ਮਨਿ ਵਸੇ ਤਉ ਦੂਖੁ ਨ ਲਾਗੈ ॥ ਤੁਮਰੀ ਕ੍ਰਿਪਾ ਤੇ ਭ੍ਰਮੁ ਭਉ ਭਾਗੈ ॥ ੨॥ | ਤੁਸੀਂ ਜੇ ਮਨ ਵਿਚ ਵੱਸ ਜਾਓ ਤਾ ਦੁਖ ਨਹੀਂ ਲਗਦਾ। ਤੁਹਾਡੀ ਕ੍ਰਿਪਾ ਦੁਆਰੇ ਹੀ (ਦੁਖ ਦਾ ਕਾਰਣ) ਭਰਮ ਤੇ ਭਉ ਨੱਸ ਜਾਂਦਾ ਹੈ॥੨॥ |
| ਪਾਰਬ੍ਰਹਮ ਅਪਰੰਪਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥ ੩ ॥ | ਹੇ ਪਾਰਬ੍ਰਹਮ! ਹੇ ਅਪਰੰਪਰ ਸਾਹਿਬ! ਹੇ ਸਾਰੇ ਦਿਲਾਂ ਦੇ ਅੰਦਰ ਬੈਠੇ ਹੋਏ ਪ੍ਰੇਰਕ! ॥੩॥ |
| ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ ॥ ਨਾਨਕ ਨਾਮੁ ਮਿਲੈ ਸਚੁ ਰਾਸਿ ॥ ੪ ॥ ੬੪ ॥ ੧੩੩ ॥ | ਮੈਂ ਅਪਣੇ ਸਤਿਗੁਰੂ ਪਾਸ ਅਰਦਾਸ ਕਰਦਾ ਹਾਂ, ਕਿ ਹੇ ਨਾਨਕ! (ਮੈਨੂੰ) ਨਾਮ ਮਿਲੇ (ਜੋ) ਸਚੀ ਰਾਸ ਹੈ॥੪॥੬੪॥੧੩੩॥ |

## [ਗਉੜੀ ਮਹਲਾ ੫, ਚਉਪਦਾ-੧੩੪]

**ਪ੍ਰਾਕ੍ਰਥਨ-** ਜਿਸ ਨਾਮ ਦੀ ਰਾਸ ਮੰਗੀ ਹੈ ਅਗਲੇ ਸ਼ਬਦ ਵਿਚ ਉਸ ਦੇ ਗੁਣ ਕਥੇ ਤੇ ਫੇਰ ਮੰਗ ਮੰਗੀ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਕਣ ਬਿਨਾ ਜੈਸੇ ਥੋਥਰ ਤੁਖਾ ॥ ਨਾਮ ਬਿਹੂਨ ਸੂਨੇ ਸੇ ਮੁਖਾ ॥ ੧ ॥ | ਦਾਣਿਆਂ ਤੋਂ ਬਿਨਾਂ ਜਿਵੇਂ ਤੁਖਾ ਸੱਖਣਾ ਹੁੰਦਾ ਹੈ, ਤਿਵੇਂ ਨਾਮ ਤੋਂ ਬਿਨਾ (ਜੋ) ਮੂੰਹ (ਹਨ) ਸੋ ਸੁੰਞੇ ਹਨ॥੧॥ |
| ਹਰਿ ਹਰਿ ਨਾਮੁ ਜਪਹੁ ਨਿਤ ਪ੍ਰਾਣੀ ॥ ਨਾਮ ਬਿਹੂਨ ਧ੍ਰਿਗੁ ਦੇਹ ਬਿਗਾਨੀ ॥੧॥ਰਹਾਉ ॥ | (ਤਾਂਤੇ) ਹੇ ਪ੍ਰਾਣੀਓ! ਹਰਿ ਹਰਿ ਨਾਮ ਸਦਾ ਜਪੋ, ਨਾਮ ਤੋਂ ਬਿਨਾ ਦੇਹੀ ਨੂੰ ਧ੍ਰਿਗ ਹੈ (ਕਿਉਂਕਿ ਇਹ ਫੇਰ) ਬਿਗਾਨੀ ਹੈ (ਮੌਤ ਦਾ ਭੱਖ ਹੈ)॥੧॥ਰਹਾਉ॥ |
| ਨਾਮ ਬਿਨਾ ਨਾਹੀ ਮੁਖਿ ਭਾਗੁ ॥ ਭਰਤ ਬਿਹੂਨ ਕਹਾ ਸੋਹਾਗੁ ॥ ੨ ॥ | ਨਾਮ ਤੋਂ ਬਿਨਾ ਮੂੰਹ ਭਾਗਾਂ ਵਾਲਾ ਨਹੀਂ (ਦਿੱਸਦਾ ਜਿਵੇਂ) ਪਤੀ ਬਿਨਾ ਸੁਹਾਗ ਨਹੀਂ ਹੋ ਸਕਦਾ॥੨॥ |

| | |
|---|---|
| ਨਾਮੁ ਬਿਸਾਰਿ ਲਗੈ ਅਨ ਸੁਆਇ ॥ ਤਾ ਕੀ ਆਸ ਨ ਪੂਜੈ ਕਾਇ ॥ ੩ ॥ | ਨਾਮ ਨੂੰ ਭੁਲਾ ਕੇ ਜੋ ਹੋਰ ਸੁਆਰਥਾਂ ਵਿਚ ਲਗਦਾ ਹੈ ਉਸ ਦੀ ਕੋਈ ਆਸ ਪੂਰੀ ਨਹੀਂ ਹੁੰਦੀ॥੩॥ |
| ਕਰਿ ਕਿਰਪਾ ਪ੍ਰਭ ਅਪਨੀ ਦਾਤਿ ॥ ਨਾਨਕ ਨਾਮੁ ਜਪੈ ਦਿਨ ਰਾਤਿ ॥ ੪ ॥ ੬੫ ॥ ੧੩੪ ॥ | (ਤਾਂਤੇ ਸਾਡੀ ਅਰਦਾਸ ਹੈ ਕਿ) ਹੇ ਪ੍ਰਭੂ! ਕਿਰਪਾ ਕਰਕੇ ਅਪਣੀ ਦਾਤ ਬਖਸ਼ੋ ਕਿ ਨਾਨਕ ਦਿਨੇ ਰਾਤ ਨਾਮ ਜਪੇ॥੪॥੬੫॥੧੩੪॥ |

**ਨਿਰੁਕ੍ਤ**- ਥੋਥਰ- (ਪੰਜਾ:) ਥੋਥਾ। ਸੱਖਣਾ।

ਤੁਖਾ- ਤੁਹ,ਦਾਣਿਆਂ ਦੀ ਉਪਰਲੀ ਛਿੱਲ। ਤੁਹ ਖਾਸ ਕਰ ਚਾਵਲਾਂ ਦੇ ਛਿਲਕੇ ਨੂੰ ਆਖਦੇ ਹਨ, ਯਥਾ -

ਕਬੀਰ ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ॥    (ਸਲੋਕ ਕਬੀਰ, ਮਹਲਾ ੫-੨੧)

(ਅ) ਤੁੱਕਾ ਮਕਈ ਦੀ ਖਾਲੀ ਛਲੀ ਨੂੰ ਕਹਿੰਦੇ ਹਨ। ਜਦ ਦਾਣੇ ਉਤਾਰ ਲਓ ਤਾਂ ਬਾਕੀ ਦੇ ਨੂੰ ਤੁਕਾ (ਯਾ ਗੁੱਲ) ਕਹਿੰਦੇ ਹਨ। ਅਚਰਜ ਨਹੀਂ ਕਿ ਤੁਖਾ ਤੋਂ ਮੁਰਾਦ 'ਤੁਕਾ' ਦੀ ਹੀ ਹੋਵੇ। ਮੁਰਾਦ ਇਕੋ ਹੀ ਹੈ।

ਸੁਆਇ- (ਸੰਸ:, ਸ੍ਵਾਰਥ:) ਅਪਣੇ ਕੰਮ। ਨਿਜ ਦੀ ਲੋੜ ਤੇ ਗ਼ਰਜ਼ਾਂ ਦੇ ਕਾਰਜ।

## [ਗਉੜੀ ਮਹਲਾ ੫, ਚਉਪਦਾ-੧੩੫]

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਨਾਮ ਦਾਨ ਵਾਸਤੇ ਪ੍ਰਾਰਥਨਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਤੂੰ ਸਮਰਥੁ ਤੂੰਹੈ ਮੇਰਾ ਸੁਆਮੀ ॥ ਸਭੁ ਕਿਛੁ ਤੁਮ ਤੇ ਤੂੰ ਅੰਤਰਜਾਮੀ ॥੧॥ | (ਹੇ ਪ੍ਰਾਰਬ੍ਰਹਮ!) ਤੂੰ (ਸਭ ਤਰ੍ਹਾਂ) ਸਮਰੱਥ ਹੈਂ, ਤੂੰਹੋਂ ਮੇਰਾ ਮਾਲਕ ਹੈਂ, ਤੂੰ (ਸਾਡੇ) ਅੰਦਰ ਬੈਠਾ ਹੈਂ ਤੇ ਅੰਦਰ ਦੀਆਂ ਜਾਣਦਾ ਹੈਂ, ਸਭ ਕੁਛ ਤੈਥੋਂ ਹੋਇਆ ਹੈ॥੧॥ |
| ਪਾਰਬ੍ਰਹਮ ਪੂਰਨ ਜਨ ਓਟ ॥ ਤੇਰੀ ਸਰਣਿ ਉਧਰਹਿ ਜਨ ਕੋਟਿ ॥ ੧ ॥ ਰਹਾਉ ॥ | ਹੇ ਪਾਰਬ੍ਰਹਮ! ਤੂੰ (ਅਪਣੇ) ਦਾਸਾਂ ਦੀ ਪੂਰੀ ਪੂਰੀ ਓਟ ਹੈਂ। ਤੇਰੀ ਸ਼ਰਣ (ਪੈ ਕੇ) ਕ੍ਰੋੜਾਂ ਦਾਸ ਤਰ ਜਾਂਦੇ ਹਨ॥੧॥ਰਹਾਉ॥ |
| ਜੇਤੇ ਜੀਅ ਤੇਤੇ ਸਭਿ ਤੇਰੇ ॥ ਤੁਮਰੀ ਕ੍ਰਿਪਾ ਤੇ ਸੂਖ ਘਨੇਰੇ ॥ ੨ ॥ | ਜਿਤਨੇ ਜੀਵ (ਜਗਤ ਵਿਚ ਹਨ) ਉਹ ਸਾਰੇ ਹੀ ਤੇਰੇ ਹਨ। ਤੇਰੀ ਕਿਰਪਾ ਨਾਲ ਹੀ (ਤੇਰੇ ਕ੍ਰਿਪਾ ਪਾਤ੍ਰਾਂ ਨੂੰ) ਬਹੁਤੇ ਸੁਖ ਮਿਲਦੇ ਹਨ॥੨॥ |
| ਜੋ ਕਿਛੁ ਵਰਤੈ ਸਭ ਤੇਰਾ ਭਾਣਾ ॥ ਹੁਕਮੁ ਬੂਝੈ ਸੋ ਸਚਿ ਸਮਾਣਾ ॥ ੩ ॥ | ਜੋ ਕੁਛ ਹੁੰਦਾ ਹੈ (ਉਹ) ਸਭ ਤੇਰਾ ਭਾਣਾ ਹੁੰਦਾ ਹੈ, (ਜੋ ਤੇਰੇ) ਹੁਕਮ ਨੂੰ ਪਛਾਣ ਲੈਂਦਾ ਹੈ ਉਹ ਸੱਚ ਵਿਚ ਸਮਾ ਜਾਂਦਾ ਹੈ॥੩॥ |
| ਕਰਿ ਕਿਰਪਾ ਦੀਜੈ ਪ੍ਰਭ ਦਾਨੁ ॥ ਨਾਨਕ ਸਿਮਰੈ ਨਾਮੁ ਨਿਧਾਨੁ ॥ ੪ ॥ ੬੬ ॥ ੧੩੫ ॥ | ਹੇ ਪ੍ਰਭੂ! ਕ੍ਰਿਪਾ ਕਰਕੇ (ਇਕ) ਦਾਨ ਦਿਓ ਕਿ ਨਾਮ (ਜੋ ਸਾਰੀਆਂ) ਨਿਧੀਆਂ ਦਾ ਖ਼ਜ਼ਾਨਾ ਹੈ, ਨਾਨਕ (ਉਸਨੂੰ ਸਿਮਰਦਾ ਰਹੇ॥੪॥੬॥੧੩੫॥ |

## [ਗਉੜੀ ਮਹਲਾ ੫, ਚਉਪਦਾ-੧੩੬]

**ਪ੍ਰਾਕ੍ਰਥਨ-** ਹਰੀ ਦੇ ਜਨ ਦੀ ਮਹਿਮਾ ਤੇ ਮਿਲਣ ਦੀ ਯਾਚਨਾ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਤਾ ਕਾ ਦਰਸੁ ਪਾਈਐ ਵਡਭਾਗੀ ॥ ਜਾ ਕੀ ਰਾਮ ਨਾਮਿ ਲਿਵ ਲਾਗੀ ॥੧॥ | ਉਸ (ਹਰੀ ਦੇ ਜਨ) ਦਾ ਦਰਸ਼ਨ ਵੱਡੇ ਭਾਗਾਂ ਨਾਲ ਪਾਈਦਾ ਹੈ, ਜਿਸਦੀ ਰਾਮ ਦੇ ਨਾਮ ਵਿਚ ਲਿਵ ਲੱਗੀ ਹੋਵੇ॥੧॥ |
| ਜਾ ਕੈ ਹਰਿ ਵਸਿਆ ਮਨ ਮਾਹੀ ॥ ਤਾ ਕਉ ਦੁਖੁ ਸੁਪਨੈ ਭੀ ਨਾਹੀ ॥ ੧ ॥ ਰਹਾਉ ॥ | (ਕਿਉਂਕਿ) ਜਿਸਦੇ ਮਨ ਵਿਚ ਹਰੀ ਵੱਸ ਰਿਹਾ ਹੈ,ਉਸ ਨੂੰ ਦੁਖ ਸੁਪਨੇ ਵਿਚ ਬੀ ਨਹੀਂ ਹੁੰਦਾ॥੧॥ਰਹਾਉ॥ |
| ਸਰਬ ਨਿਧਾਨ ਰਾਖੇ ਜਨ ਮਾਹਿ ॥ ਤਾ ਕੈ ਸੰਗਿ ਕਿਲਵਿਖ ਦੁਖ ਜਾਹਿ॥੨॥ | (ਉਸ) ਜਨ ਵਿਚ ਸਾਰੇ (ਸੁਖਾਂ ਤੇ ਦਾਤਾਂ ਦੇ) ਖ਼ਜ਼ਾਨੇ ਰੱਖੇ ਹੋਏ ਹੁੰਦੇ ਹਨ, ਉਸ ਦੀ ਸੰਗਤ ਵਿਚ ਪਾਪ ਤੇ (ਪਾਪਾਂ ਦੇ ਫਲ) ਦੁਖ ਦੂਰ ਹੋ ਜਾਂਦੇ ਹਨ॥੨॥ |
| ਜਨ ਕੀ ਮਹਿਮਾ ਕਥੀ ਨ ਜਾਇ ॥ ਪਾਰਬ੍ਰਹਮੁ ਜਨੁ ਰਹਿਆ ਸਮਾਇ ॥੩॥ | (ਹਰੀ ਦੇ) ਜਨ ਦੀ ਮਹਿਮਾ ਕਹੀ ਨਹੀਂ ਜਾ ਸਕਦੀ (ਕਿਉਂਕਿ) ਪਾਰਬ੍ਰਹਮ ਤੇ ਦਾਸ (ਇਕ ਦੂਏ ਵਿਚ) ਸਮਾ ਰਹੇ ਹੁੰਦੇ ਹਨ॥੩॥ |
| ਕਰਿ ਕਿਰਪਾ ਪ੍ਰਭ ਬਿਨਉ ਸੁਨੀਜੈ ॥ ਦਾਸ ਕੀ ਧੂਰਿ ਨਾਨਕ ਕਉ ਦੀਜੈ ॥ ੪ ॥ ੬੭ ॥ ੧੩੬ ॥ | ਹੇ ਪ੍ਰਭੂ! ਕ੍ਰਿਪਾ ਕਰਕੇ (ਇਕ) ਬੇਨਤੀ ਸੁਣ ਲਓ: (ਅਪਣੇ) ਦਾਸ ਦੀ (ਚਰਣ) ਧੂੜ ਨਾਨਕ ਨੂੰ ਦਿਓ॥੪॥੬੭॥੧੩੬॥ |

**ਨਿਰੁਕ੍ਤ-** ਕਿਲਵਿਖ- (ਸੰਸ:, ਕਿਲ੍ਬਿਖ) ਪਾਪ। ਦੋਸ਼।

## [ਗਉੜੀ ਮਹਲਾ ੫, ਚਉਪਦਾ-੧੩੭]

**ਪ੍ਰਾਕ੍ਰਥਨ-** ਹਰੀ ਸਿਮਰਨ ਬਲਾਈਂ ਦੂਰ ਕਰਦਾ ਤੇ ਕਲਿਆਣਕਾਰੀ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਹਰਿ ਸਿਮਰਤ ਤੇਰੀ ਜਾਇ ਬਲਾਇ ॥ ਸਰਬ ਕਲਿਆਣ ਵਸੈ ਮਨਿ ਆਇ॥੧॥ | ਹਰੀ ਨੂੰ ਸਿਮਰਦਿਆਂ ਤੇਰੀ ਬਲਾਇ ਦੂਰ ਹੋ ਜਾਏਗੀ, (ਤੇ ਤੇਰੇ) ਮਨ ਵਿਚ ਸੰਪੂਰਨ ਸੁਖ ਆ ਵੱਸੇਗਾ॥੧॥ |
| ਭਜੁ ਮਨ ਮੇਰੇ ਏਕੋ ਨਾਮ ॥ ਜੀਅ ਤੇਰੇ ਕੈ ਆਵੈ ਕਾਮ ॥ ੧ ॥ ਰਹਾਉ ॥ | (ਇਸ ਲਈ) ਹੇ ਮੇਰੇ ਮਨ! ਇਕ (ਪ੍ਰਭੂ) ਦਾ ਨਾਮ ਜਪ ਜੋ ਤੇਰੇ ਜੀਅ ਦੇ (ਏਥੇ ਓਥੇ) ਕੰਮ ਆਵੇਗਾ॥੧॥ਰਹਾਉ॥ |
| ਰੈਣਿ ਦਿਨਸੁ ਗੁਣ ਗਾਉ ਅਨੰਤਾ ॥ ਗੁਰ ਪੂਰੇ ਕਾ ਨਿਰਮਲ ਮੰਤਾ ॥ ੨ ॥ | ਪੂਰੇ ਗੁਰੂ ਦੀ ਨਿਰਮਲ ਸਿਖਯਾ ਇਹੋ ਹੈ ਕਿ ਅਨੰਤ (ਹਰੀ) ਦੇ ਗੁਣ ਦਿਨੇ ਰਾਤ ਗਾਓ॥੨॥ |

| | |
|---|---|
| ਛੋਡਿ ਉਪਾਵ ਏਕ ਟੇਕ ਰਾਖੁ ॥ ਮਹਾ ਪਦਾਰਥੁ ਅੰਮ੍ਰਿਤ ਰਸੁ ਚਾਖੁ ॥੩॥ | (ਹੋਰ) ਉਪਾਓ ਛੱਡ ਤੇ ਇਕੋ (ਹਰੀ ਦੀ) ਟੇਕ ਧਾਰੀ ਰੱਖ (ਅਤੇ) ਮਹਾਨ ਪਦਾਰਥ (ਜੋ ਹਰੀ ਦਾ ਨਾਮ ਹੈ, ਉਸ ਦਾ) ਅੰਮ੍ਰਿਤ (ਵਰਗਾ ਮਿੱਠਾ) ਰਸ ਚੱਖਦਾ ਰਹੁ॥੩॥ |
| ਬਿਖਮ ਸਾਗਰੁ ਤੇਈ ਜਨ ਤਰੇ ॥ ਨਾਨਕ ਜਾ ਕਉ ਨਦਰਿ ਕਰੇ ॥ ੪ ॥ ੬੮ ॥ ੧੩੭ ॥ | (ਸੰਸਾਰ ਰੂਪੀ) ਔਖਾ ਸਮੁੰਦਰ ਉਹੋ ਪੁਰਖ ਤਰਦੇ ਹਨ ਜਿਨ੍ਹਾਂ ਉੱਤੇ ਹਰੀ ਆਪ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਹੇ ਨਾਨਕ! ॥੪॥੬੮॥੧੩੭॥ |

**ਨਿਰੁਕ**- ਬਲਾਇ- (ਫਾ:, ਬਲਾ) ਜ਼ਹਮਤ, ਕਸ਼ਟ, ਦੁੱਖ। ਅਪਦਾ, ਮੁਸੀਬਤ।
ਕਲਿਆਣ- (ਸੰਸ:, ਕਲਜਾਣ) ਸੁਖ, ਆਰਾਮ। (ਅ) ਸਦਗਤੀ। ਮੁਕਤੀ। ਮੰਗਲ।
ਅਨੰਤ- ਜਿਸ ਦਾ ਅੰਤ ਨਹੀਂ, ਵਾਹਿਗੁਰੂ।
ਮਹਾ ਪਦਾਰਥੁ- ਤੋਂ ਮੁਰਾਦ 'ਨਾਮ' ਦੀ ਹੈ।

## [ਗਉੜੀ ਮਹਲਾ ੫, ਚਉਪਦਾ-੧੩੮]

**ਪ੍ਰਾਕ੍ਰਥਨ**- ਹਰੀ ਸਿਮਰਨ ਪੂਰਨ ਪਦ ਤੇ ਲੈ ਜਾਂਦਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਹਿਰਦੈ ਚਰਨ ਕਮਲ ਪ੍ਰਭ ਧਾਰੇ ॥ ਪੂਰੇ ਸਤਿਗੁਰ ਮਿਲਿ ਨਿਸਤਾਰੇ ॥ ੧ ॥ | ਪੂਰੇ ਸਤਿਗੁਰੂ ਨੂੰ ਮਿਲ ਕੇ ਪ੍ਰਭੂ ਦੇ ਚਰਨ ਕਮਲ ਹਿਰਦੇ ਵਿਚ ਧਾਰਨ ਕੀਤੇ (ਭਾਵ, ਵਾਹਿਗੁਰੂ ਜੀ ਨੂੰ ਹਿਰਦੇ ਵਿਚ ਵਸਾ ਲਿਆ ਤੇ ਪੂਰੇ ਸਤਿਗੁਰੂ ਨੇ ਭਵ ਸਾਗਰ ਤੋਂ) ਤਾਰ ਲਏ॥੧॥ |
| ਗੋਵਿੰਦ ਗੁਣ ਗਾਵਹੁ ਮੇਰੇ ਭਾਈ ॥ ਮਿਲਿ ਸਾਧੂ ਹਰਿ ਨਾਮੁ ਧਿਆਈ ॥ ੧ ॥ ਰਹਾਉ ॥ | (ਤਾਂਤੇ) ਹੇ ਮੇਰੇ ਭਾਈ! (ਤੁਸੀਂ ਬੀ) ਸਾਧੂ ਨੂੰ ਮਿਲ ਕੇ ਗੋਬਿੰਦ ਦੇ ਗੁਣ ਗਾਓ (ਅਤੇ) ਹਰੀ ਦਾ ਨਾਮ ਧਿਆਓ! ॥੧॥ਰਹਾਉ॥ |
| ਦੁਲਭ ਦੇਹ ਹੋਈ ਪਰਵਾਨੁ ॥ ਸਤਿਗੁਰ ਤੇ ਪਾਇਆ ਨਾਮ ਨੀਸਾਨੁ ॥ ੨ ॥ | (ਪੱਕ ਜਾਣੋ ਕਿ ਜਦ) ਸਤਿਗੁਰੂ ਤੋਂ ਨਾਮ ਦਾ ਨੀਸਾਨ ਪ੍ਰਾਪਤ ਕਰ ਲਿਆ (ਤਾਂ ਮਨੁੱਖਾ) ਦੇਹ (ਜਿਸ ਦਾ ਮਿਲਣਾ) ਕਠਨ ਹੈ ਸਫਲ ਹੋ ਗਈ॥੨॥ |
| ਹਰਿ ਸਿਮਰਤ ਪੂਰਨ ਪਦੁ ਪਾਇਆ ॥ ਸਾਧਸੰਗਿ ਭੈ ਭਰਮ ਮਿਟਾਇਆ ॥੩॥ | ਸਾਧੂ ਸੰਗ ਕਰਕੇ ਹਰੀ ਦਾ ਸਿਮਰਨ ਕਰਦਿਆਂ ਭੈ ਤੇ ਭਰਮ ਦੂਰ ਕਰ ਲੀਤਾ (ਅਤੇ) ਪੂਰਨ ਪਦ ਪ੍ਰਾਪਤ ਕਰ ਲਿਆ॥੩॥ |
| ਜਤ ਕਤ ਦੇਖਉ ਤਤ ਰਹਿਆ ਸਮਾਇ॥ ਨਾਨਕ ਦਾਸ ਹਰਿ ਕੀ ਸਰਣਾਇ ॥ ੪ ॥ ੬੯ ॥ ੧੩੮ ॥ | (ਹੁਣ) ਜਿਧਰ ਕਿਧਰ ਵੇਖਦਾ ਹਾਂ (ਹਰੀ ਸਾਰੇ) ਸਮਾ ਰਿਹਾ (ਦਿੱਸਦਾ) ਹੈ, ਹੇ ਨਾਨਕ! (ਦਾਸ=) ਭਗਤ (ਸਦਾ) ਹਰੀ ਦੀ ਸ਼ਰਣ (ਵਿਚ ਰਹਿੰਦੇ) ਹਨ॥੪॥੬੯॥੧੩੮॥ |

## [ਗਉੜੀ ਮਹਲਾ ੫, ਚਉਪਦਾ-੧੩੯]

**ਪ੍ਰਾਕ੍ਰਥਨ**- ਅਗਲੇ ਸ਼ਬਦ ਵਿਚ ਗੁਰੂ ਭਗਤੀ ਦਾ ਫਲ ਨਿਰੂਪਣ ਕਰਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਗੁਰ ਜੀ ਕੇ ਦਰਸਨ ਕਉ ਬਲਿ ਜਾਉ ॥ ਜਪਿ ਜਪਿ ਜੀਵਾ ਸਤਿਗੁਰ ਨਾਉ ॥੧॥ | ਮੈਂ ਗੁਰੂ ਦੇ ਦਰਸ਼ਨ ਤੋਂ ਸਦਕੇ ਜਾਂਦਾ ਹਾਂ, (ਮੈਂ ਤਾਂ) ਸਤਿਗੁਰੂ ਦਾ ਨਾਮ ਜਪ ਜਪ ਕੇ (ਹੀ) ਜੀਉਂਦਾ ਹਾਂ॥੧॥ |
| ਪਾਰਬ੍ਰਹਮ ਪੂਰਨ ਗੁਰਦੇਵ॥ ਕਰਿ ਕਿਰਪਾ ਲਾਗਉ ਤੇਰੀ ਸੇਵ ॥੧ ॥ਰਹਾਉ॥ | ਹੇ ਪਾਰਬ੍ਰਹਮ (ਦਾ ਰੂਪ ਮੇਰੇ) ਪੂਰੇ ਗੁਰਦੇਵ! ਕਿਰਪਾ ਕਰ (ਜੋ ਮੈਂ) ਤੇਰੀ ਸੇਵਾ ਵਿਚ ਲੱਗਾ ਰਹਾਂ॥੧॥ਰਹਾਉ॥ |
| ਚਰਨ ਕਮਲ ਹਿਰਦੈ ਉਰ ਧਾਰੀ ॥ ਮਨ ਤਨ ਧਨ ਗੁਰ ਪ੍ਰਾਨ ਅਧਾਰੀ ॥੨॥ | (ਅਤੇ ਗੁਰੂ ਦੇ) ਕਮਲਾਂ (ਵਰਗੇ ਕੂਲੇ) ਚਰਣ ਹਿਰਦੇ ਵਿਚ ਧਾਰਣ ਕਰੀ ਰੱਖਾਂ, (ਹਾਂ) ਮੇਰੇ ਮਨ ਦਾ, ਤਨ ਦਾ, ਧਨ ਦਾ, ਪ੍ਰਾਣਾਂ ਦਾ ਆਸਰਾ ਗੁਰੂ ਜੀ ਹੀ ਹੋਣ॥੨॥ |
| ਸਫਲ ਜਨਮੁ ਹੋਵੈ ਪਰਵਾਣੁ ॥ ਗੁਰੁ ਪਾਰਬ੍ਰਹਮੁ ਨਿਕਟਿ ਕਰਿ ਜਾਣੁ ॥ ੩ ॥ | (ਹੇ ਸਿਖ! ਤੇਰਾ) ਜਨਮ (ਬੀ) ਸਫਲਾ ਹੋ ਜਾਵੇਗਾ (ਤੇ ਦਰਗਾਹੇ ਜਾ ਕੇ) ਕਬੂਲ ਪਵੇਂਗਾ (ਜੇ ਤੂੰ ਬੀ) ਪਾਰਬ੍ਰਹਮ (ਰੂਪੀ) ਗੁਰੂ ਨੂੰ ਨੇੜੇ ਕਰਕੇ ਜਾਣੇਂਗਾ॥੩॥ |
| ਸੰਤ ਧੂਰਿ ਪਾਈਐ ਵਡਭਾਗੀ ॥ ਨਾਨਕ ਗੁਰ ਭੇਟਤ ਹਰਿ ਸਿਉ ਲਿਵ ਲਾਗੀ ॥ ੪ ॥ ੭੦ ॥ ੧੩੯ ॥ | (ਗੁਰੂ ਰੂਪ) ਸੰਤ ਦੀ ਧੂੜ ਵੱਡੇ ਭਾਗਾਂ ਨਾਲ ਪਾਈਦੀ ਹੈ, ਹੇ ਨਾਨਕ! ਗੁਰੂ ਨੂੰ ਮਿਲਣੇ ਕਰਕੇ ਹਰੀ ਨਾਲ ਲਿਵ ਲੱਗ ਜਾਂਦੀ ਹੈ॥੪॥੭੦॥੧੩੯॥ |

**ਵ੍ਯਾਖ੍ਯਾ**– ਇਸ ਸ਼ਬਦ ਵਿਚ 'ਗੁਰੂ ਭਗਤੀ' ਦਾ ਉਪਦੇਸ਼ ਹੈ। ਅੰਤ ਦੀ ਤੁਕ ਵਿਚ ਉਸ ਦਾ ਕਾਰਣ ਦੱਸਿਆ ਹੈ ਕਿ ਗੁਰੂ ਦੇ ਮਿਲਾਪ ਨਾਲ, ਜਿਸ ਦਾ ਰੂਪ ਇਸ ਸ਼ਬਦ ਵਿਚ ਬੱਧਾ ਹੈ, ਹਰੀ ਨਾਲ ਲਿਵ ਲੱਗ ਜਾਂਦੀ ਹੈ। ਗੁਰੂ ਵਿਚ ਹਰੀ ਸਮਾ ਰਿਹਾ ਹੈ, ਗੁਰੂ ਹਰੀ ਦਾ ਸਾਖ੍ਯਾਤਕਾਰ ਪ੍ਰਾਪਤ ਕਰਕੇ ਯਾ ਪੂਰਨ ਮਿਲਾਪ ਕਰਕੇ ਹਰੀ ਦਾ ਰੂਪ ਹੋ ਰਿਹਾ ਹੈ। ਉਸ ਦੀ ਭਗਤੀ ਹਰੀ ਵਿਚ ਲਿਵ ਧਾਰੀ ਕਰ ਦੇਵੇਗੀ।

## [ਗਉੜੀ ਮਹਲਾ ੫, ਚਉਪਦਾ-੧੪੦]

**ਪ੍ਰਾਕ੍ਕਥਨ**– ਅਗਲੇ ਸ਼ਬਦ ਵਿਚ 'ਰਾਮ ਪਰਾਇਣ' ਹੋਏ ਭਗਤ ਦਾ ਤੇ 'ਵਿਸ਼ੇ ਪਰਾਇਣ' ਦਿਖਾਵੇ ਦੇ ਭਗਤ ਦਾ ਫਰਕ ਦੱਸਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਕਰੈ ਦੁਹਕਰਮ ਦਿਖਾਵੈ ਹੋਰੁ ॥ ਰਾਮ ਕੀ ਦਰਗਹ ਬਾਧਾ ਚੋਰੁ ॥ ੧ ॥ | (ਅਰਥ ਰਹਾਉ ਤੋਂ ਟੁਰੇਗਾ-) ਰਾਮ ਦਾ (ਰਾਮ ਪਰਾਇਣ ਭਗਤ) ਉਹੀ ਹੈ ਜੋ ਜਲ ਥਲ ਪ੍ਰਿਥਵੀ ਅਕਾਸ਼ ਵਿਚਾਲੇ ਇਕ ਰਸ ਸਮਾ ਰਹੇ ਰਾਮ ਦਾ ਸਿਮਰਣ ਕਰਦਾ ਹੈ॥੧॥ਰਹਾਉ॥ |
| ਰਾਮੁ ਰਮੈ ਸੋਈ ਰਾਮਾਣਾ ॥ ਜਲਿ ਥਲਿ ਮਹੀਅਲਿ ਏਕੁ ਸਮਾਣਾ ॥ | (ਪਰ ਜੋ ਲੁਕ ਕੇ ਤਾਂ) ਕਰਮ ਖੋਟੇ ਕਰਦਾ ਹੈ ਪਰ ਦਿਖਾਵੇ (ਲਈ) ਹੋਰ (ਭਾਵ ਚੰਗੇ ਕਰਮ ਕਰ ਦੱਸਦਾ ਹੈ ਉਹ ਰਾਮ |

| | |
|---|---|
| ੧ ॥ ਰਹਾਉ ॥ | ਦਾ ਭਗਤ ਨਹੀਂ ਉਹ ਤਾਂ) ਰਾਮ ਦੀ ਦਰਗਾਹ ਵਿਚ ਮਰ ਕਰਕੇ ਬੰਨ੍ਹਿਆ ਜਾਵੇਗਾ॥੧॥ |
| ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ ॥ ਜਮ ਪੁਰਿ ਬਾਧਾ ਚੋਟਾ ਖਾਵੈ ॥ ੨ ॥ | (ਹਾਂ) ਉਸ ਦੇ ਅੰਦਰ ਤਾਂ (ਵਿਸ਼ੇ ਵਾਸ਼ਨਾ ਰੂਪੀ) ਵਿਹੁ ਹੈ ਤੇ ਮੂੰਹ ਤੋਂ ਅੰਮ੍ਰਿਤ (ਵਰਗੇ ਮਿੱਠੇ ਬਚਨ) ਸੁਣਾਉਂਦਾ ਹੈ, ਉਹ ਜਮ ਪੁਰੀ ਵਿਚ ਬੰਨ੍ਹਿਆ ਜਾ ਕੇ ਮਾਰਾਂ ਖਾਏਗਾ॥੨॥ |
| ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥੩॥ | (ਉਹ) ਅਨੇਕ ਪੜਦਿਆਂ ਵਿਚ ਵਿਕਾਰ ਕਮਾਉਂਦਾ ਹੈ (ਪਰ ਉਹ ਵਿਕਾਰ) ਛੇਤੀ ਹੀ ਸੰਸਾਰ ਵਿਚ ਪ੍ਰਗਟ ਹੋ ਜਾਂਦੇ ਹਨ (ਭਾਵ ਜਗਤ ਵਿਚ ਬੀ ਉਸਨੂੰ ਬਦਨਾਮੀ ਰੂਪੀ ਸਜ਼ਾ ਮਿਲਦੀ ਹੈ)॥੩॥ |
| ਅੰਤਰਿ ਸਾਚਿ ਨਾਮਿ ਰਸਿ ਰਾਤਾ ॥ ਨਾਨਕ ਤਿਸੁ ਕਿਰਪਾਲੁ ਬਿਧਾਤਾ ॥ ੪ ॥ ੭੧ ॥ ੧੪੦ ॥ | (ਪਰ ਜੋ) ਅੰਦਰੋਂ ਸੱਚੇ ਨਾਮ ਦੇ ਰਸ ਵਿਚ ਰਚ ਰਿਹਾ ਹੈ, ਹੇ ਨਾਨਕ! ਉਸ ਉਤੇ ਫਲ ਪ੍ਰਦਾਤਾ (ਹਰੀ) ਕ੍ਰਿਪਾਲੂ ਹੁੰਦਾ ਹੈ॥੪॥੭੧॥੧੪੦॥ |

## [ਗਉੜੀ ਮਹਲਾ ੫, ਚਉਪਦਾ-੧੪੧]

**ਪ੍ਰਾਕ੍ਰਥਨ-** ਅਗਲੇ ਸ਼ਬਦ ਵਿਚ ਵਾਹਿਗੁਰੂ ਪ੍ਰੇਮ ਦਾ ਰੂਪ ਦੱਸਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਰਾਮ ਰੰਗੁ ਕਦੇ ਉਤਰਿ ਨ ਜਾਇ ॥ ਗੁਰੁ ਪੂਰਾ ਜਿਸੁ ਦੇਇ ਬੁਝਾਇ ॥ ੧ ॥ | ਪੂਰਾ ਗੁਰੂ ਜਿਸ ਨੂੰ ਬੁਝਾ ਦੇਵੇ (ਉਸ ਨੂੰ ਚੜਿਆ) ਵਾਹਿਗੁਰੂ ਦਾ ਪ੍ਰੇਮ (ਰੰਗ ਫੇਰ) ਕਦੇ ਉਤਰਦਾ ਨਹੀਂ॥੧॥ |
| ਹਰਿ ਰੰਗਿ ਰਾਤਾ ਸੋ ਮਨੁ ਸਾਚਾ ॥ ਲਾਲ ਰੰਗ ਪੂਰਨ ਪੁਰਖੁ ਬਿਧਾਤਾ ॥ ੧ ॥ ਰਹਾਉ ॥ | (ਹਾਂ ਜੋ) ਮਨ ਹਰੀ ਦੇ ਪ੍ਰੇਮ ਵਿਚ ਰੰਗਿਆ ਗਿਆ ਹੈ ਉਹ (ਮਨ) ਸੱਚਾ ਹੋ ਜਾਂਦਾ ਹੈ (ਕਿਉਂਕਿ ਉਹ) ਫਲ ਪ੍ਰਦਾਤਾ ਪੂਰਨ ਪੁਰਖ (ਹਰੀ ਦਾ) ਸੱਚਾ ਰੰਗ ਚੜ੍ਹਿਆ ਹੈ (ਭਾਵ ਸੱਚੇ ਦਾ ਸੱਚਾ ਪ੍ਰੇਮ ਲੱਗਾ ਹੈ)॥੧॥ਰਹਾਉ॥ |
| ਸੰਤਹ ਸੰਗਿ ਬੈਸਿ ਗੁਨ ਗਾਇ ॥ ਤਾ ਕਾ ਰੰਗੁ ਨ ਉਤਰੈ ਜਾਇ ॥ ੨ ॥ | (ਪ੍ਰਸ਼ਨ: ਇਹ ਪ੍ਰੇਮ ਰੰਗ ਕਿਵੇਂ ਪੱਕਾ ਹੁੰਦਾ ਹੈ? ਉੱਤਰ) ਜੋ ਸੰਤਾਂ ਦੀ ਸੰਗਤ ਵਿਚ ਬੈਠ ਕੇ (ਹਰੀ ਦੇ) ਗੁਣ ਗਾਏਗਾ ਉਸ ਦਾ ਪ੍ਰੇਮ (ਰੰਗ) ਕਦੇ ਨਹੀਂ ਉਤਰੇਗਾ ਨਾ ਦੂਰ ਹੋਵੇਗਾ (ਭਾਵ ਪੱਕਾ ਹੋ ਜਾਏਗਾ)॥੨॥ |
| ਬਿਨੁ ਹਰਿ ਸਿਮਰਨ ਸੁਖੁ ਨਹੀ ਪਾਇਆ॥ ਆਨ ਰੰਗ ਫੀਕੇ ਸਭ ਮਾਇਆ ॥੩॥ | ਮਾਇਆ ਦੇ ਹੋਰ ਰੰਗ (ਪ੍ਰੇਮ) ਸਭ ਫਿੱਕੇ ਹਨ (ਉਨ੍ਹਾਂ ਵਿਚ ਹਰੀ ਸਿਮਰਨ ਤੋਂ ਬਿਨਾ (ਹੋਣ ਕਰਕੇ ਕਿਸੇ ਨੇ) ਸੁਖ ਨਹੀਂ ਪਾਇਆ॥੩॥ |
| ਗੁਰਿ ਰੰਗੇ ਸੇ ਭਏ ਨਿਹਾਲ ॥ ਕਹੁ ਨਾਨਕ ਗੁਰ ਭਏ ਹੈ ਦਇਆਲ ॥ ੪ ॥ ੭੨ ॥ ੧੪੧ ॥ | (ਜੋ) ਗੁਰੂ ਨੇ (ਹਰੀ ਪ੍ਰੇਮ ਵਿਚ) ਰੰਗ ਘੱਤੇ ਓਹ ਨਿਹਾਲ ਹੋ ਜਾਂਦੇ ਹਨ, ਹਾਂ, ਜਿਨ੍ਹਾਂ ਉਤੇ ਗੁਰੂ ਜੀ ਦਿਆਲ ਹੋ ਜਾਂਦੇ ਹਨ ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ)॥੪॥੭੨॥੧੪੧॥ |

**ਨਿਰੁਕ੍ਤ**- 'ਰੰਗ' ਫਾਰਸੀ ਪਦ ਹੈ, ਅਰਥ ਹੈ ਲਾਲ ਪੀਲਾ ਨੀਲਾ ਆਦਿ ਵੰਨ। ਪਰ ਪੰਜਾਬੀ ਵਿਚ ਇਹ 'ਪ੍ਰੇਮ' ਦੇ ਭਾਵ ਅਰਥਾਂ ਵਿਚ, ਮੌਜ ਦੇ ਅਰਥਾਂ ਵਿਚ ਤੇ ਅਨੰਦ ਦੇ ਅਰਥਾਂ ਵਿਚ ਬੀ ਵਰਤੀਂਦਾ ਹੈ ਤੇ ਇਹੋ ਵਰਤਾਉ ਗੁਰਬਾਣੀ ਵਿਚ ਬੀ ਆਇਆ ਹੈ। ਏਥੇ ਰੰਗ ਪਦ 'ਪ੍ਰੇਮ' ਦੇ ਅਰਥਾਂ ਵਿਚ ਵਰਤਿਆ ਹੈ, ਪਰ 'ਰੰਗ' ਦੇ 'ਵੰਨ' ਅਰਥਾਂ ਵਾਲੀ ਸੰਭਾਵਨਾ ਨਾਲ ਨਾਲ ਗਈ ਹੈ। 'ਉਤਰਨਾ' ਪਦ ਰੰਗ ਦੇ ਉਤਰਨ ਵਲ ਇਸ਼ਾਰਾ ਹੈ, ਰਾਤਾ ਬੀ ਰੰਗੇ ਜਾਣਾ ਉਸੇ ਪਾਸੇ ਸੈਨਤ ਸਟਦਾ ਹੈ। ਰੰਗ ਨੂੰ ਫੀਕੇ ਕਹਿਣਾ ਬੀ ਰੰਗ ਵਲ ਹੀ ਇਸ਼ਾਰਾ ਹੈ।

## [ਗਉੜੀ ਮਹਲਾ ੫ ਚਉਪਦਾ-੧੪੨]

**ਪ੍ਰਾਕ੍ਕਥਨ**- ਅਗਲੇ ਸ਼ਬਦ ਵਿਚ 'ਰਾਮ ਭਰੋਸੇ' ਦੇ ਫਲ ਦੱਸੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਸਿਮਰਤ ਸੁਆਮੀ ਕਿਲਵਿਖ ਨਾਸੇ ॥ ਸੂਖ ਸਹਜ ਆਨੰਦ ਨਿਵਾਸੇ ॥ ੧ ॥ | ਮਾਲਕ (ਵਾਹਿਗੁਰੂ) ਦੇ ਸਿਮਰਣ ਕਰਦਿਆਂ (ਸਭ) ਪਾਪ ਨੱਸ ਗਏ, (ਸਭ ਤਰ੍ਹਾਂ ਦੇ) ਸੁਖ ਸ਼ਾਂਤਿ (ਅਵਸਥਾ ਅਤੇ ਆਤਮ) ਆਨੰਦਾਂ ਦਾ ਨਿਵਾਸ ਹੋ ਗਿਆ॥੧॥ |
| ਰਾਮ ਜਨਾ ਕਉ ਰਾਮ ਭਰੋਸਾ ॥ ਨਾਮੁ ਜਪਤ ਸਭੁ ਮਿਟਿਓ ਅੰਦੇਸਾ ॥ ੧ ॥ ਰਹਾਉ ॥ | ਰਾਮ ਦੇ ਦਾਸਾਂ ਨੂੰ ਰਾਮ ਦਾ (ਹੀ) ਭਰੋਸਾ ਹੈ, ਸਭ ਫਿਕਰ ਉਸ ਦਾ ਨਾਮ ਜਪਦਿਆਂ ਦੂਰ ਹੋ ਗਿਆ ਹੈ॥੧॥ਰਹਾਉ॥ |
| ਸਾਧਸੰਗਿ ਕਛੁ ਭਉ ਨ ਭਰਾਤੀ ॥ ਗੁਣ ਗੋਪਾਲ ਗਾਈਅਹਿ ਦਿਨੁ ਰਾਤੀ ॥ ੨ ॥ | ਭਉ ਤੇ ਭਰਮ ਸਾਧ ਸੰਗ (ਕਰਨ ਕਰਕੇ) ਕੁਛ ਨਹੀ ਰਿਹਾ, (ਇਸ ਕਰਕੇ) ਗੋਪਾਲ ਦੇ ਗੁਣ ਦਿਨੇ ਰਾਤ ਗਾਉਂ ਰਹੇ ਹਾਂ॥੨॥ |
| ਕਰਿ ਕਿਰਪਾ ਪ੍ਰਭ ਬੰਧਨ ਛੋਟ ॥ ਚਰਣ ਕਮਲ ਕੀ ਦੀਨੀ ਓਟ ॥ ੩ ॥ | (ਉਧਰੋਂ) ਬੰਧਨ ਛੁਟ ਪ੍ਰਭੂ ਜੀ ਕ੍ਰਿਪਾਲੂ ਹੋ ਗਏ (ਅਪਣੇ) ਚਰਣਾ ਕਮਲਾਂ ਦਾ ਆਸਰਾ ਦੇ ਦਿਤੋ ਨੇ॥੩॥ |
| ਕਹੁ ਨਾਨਕ ਮਨਿ ਭਈ ਪਰਤੀਤਿ ॥ ਨਿਰਮਲ ਜਸੁ ਪੀਵਹਿ ਜਨ ਨੀਤਿ ॥ ੪ ॥ ੭੩ ॥ ੧੪੨ ॥ | ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਕਿ) ਮਨ ਵਿਚ (ਹਰੀ ਕੀਰਤਨ ਤੇ) ਨਿਸਚਾ ਬੱਝ ਗਿਆ ਹੈ, (ਇਸ ਲਈ) ਉਸ ਦੇ ਪਵਿਤ੍ਰ ਜਸ (ਰੂਪੀ ਅੰਮ੍ਰਿਤ) ਨੂੰ ਦਾਸ ਨਿਤ ਪੀਂਦੇ ਹਨ॥੪॥੭੩॥੧੪੨॥ |

## [ਗਉੜੀ ਮਹਲਾ ੫, ਚਉਪਦਾ-੧੪੩]

**ਪ੍ਰਾਕ੍ਕਥਨ**- ਨਾਮ ਦਾ ਪ੍ਰਤਾਪ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਹਰਿ ਚਰਣੀ ਜਾ ਕਾ ਮਨੁ ਲਾਗਾ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗਾ ॥ ੧ ॥ | ਜਿਸ ਦਾ ਮਨ ਹਰੀ ਦੇ ਚਰਣਾਂ ਵਿਚ ਲੱਗ ਜਾਂਦਾ ਹੈ, ਉਸ ਦਾ ਦੁਖ, ਪੀੜਾ ਤੇ ਭਰਮ ਦੂਰ ਹੋ ਜਾਂਦੇ ਹਨ॥੧॥ |

| | |
|---|---|
| ਹਰਿ ਧਨ ਕੋ ਵਾਪਾਰੀ ਪੂਰਾ ॥ ਜਿਸਹਿ ਨਿਵਾਜੇ ਸੋ ਜਨੁ ਸੂਰਾ ॥ ੧ ॥ ਰਹਾਉ ॥ | (ਜੋ) ਹਰੀ ਧਨ (=ਨਾਮ) ਦਾ ਵਪਾਰੀ (ਹੋ ਜਾਵੇ ਉਹ ਪੁਰਖ) ਪੂਰਨ (ਪੁਰਖ) ਹੈ। ਜਿਸ ਜਨ ਨੂੰ (ਪ੍ਰਭੂ ਆਪ ਨਾਮ ਦੀ) ਵਡਿਆਈ ਦੇ ਦੇਵੇ ਉਹੀ ਸੱਚਾ ਸੂਰਮਾ ਹੈ॥੧॥ਰਹਾਉ॥ |
| ਜਾ ਕਉ ਭਏ ਕ੍ਰਿਪਾਲ ਗੁਸਾਈ ॥ ਸੇ ਜਨ ਲਾਗੇ ਗੁਰ ਕੀ ਪਾਈ ॥ ੨ ॥ | ਜਿਨ੍ਹਾਂ ਉਤੇ ਮਾਲਕ ਪ੍ਰਭੂ ਜੀ ਕ੍ਰਿਪਾਲੂ ਹੋ ਜਾਣ, ਓਹ ਪੁਰਖ ਗੁਰੂ ਕੀ ਚਰਨੀ ਲੱਗ ਜਾਂਦੇ ਹਨ॥੨॥ |
| ਸੂਖ ਸਹਜ ਸਾਂਤਿ ਆਨੰਦਾ ॥ ਜਪਿ ਜਪਿ ਜੀਵੇ ਪਰਮਾਨੰਦਾ ॥ ੩ ॥ | (ਜੋ ਜਨ) ਪਰਮ ਆਨੰਦ (ਸਰੂਪ ਵਾਹਿਗੁਰੂ) ਨੂੰ ਜਪ ਜਪ ਕੇ ਜੀਉਂਦਾ ਹੈ (ਉਸ ਨੂੰ) ਸਹਜ ਦੇ ਸੁਖ, ਸ਼ਾਂਤੀ ਤੇ (ਆਤਮਾ ਦੇ) ਆਨੰਦ (ਪ੍ਰਾਪਤ ਹੁੰਦੇ ਹਨ)॥੩॥ |
| ਨਾਮ ਰਾਸਿ ਸਾਧ ਸੰਗਿ ਖਾਟੀ ॥ ਕਹੁ ਨਾਨਕ ਪ੍ਰਭਿ ਅਪਦਾ ਕਾਟੀ ॥ ੪ ॥ ੭੪ ॥ ੧੪੩ ॥ | (ਮੂਲਕ ਗੱਲ) ਦੱਸਦੇ ਹਨ (ਗੁਰੂ) ਨਾਨਕ (ਦੇਵ ਜੀ ਕਿ ਜਿਨ੍ਹਾਂ ਨੇ) ਸਾਧ ਸੰਗਤ ਵਿਚ (ਬੈਠ ਕੇ) ਨਾਮ ਦੀ (ਖੱਟੀ) ਖੱਟੀ ਹੈ (ਤੇ ਉਹ) ਪੂੰਜੀ (ਬਣਾ ਲਈ ਹੈ, ਉਨ੍ਹਾਂ ਦੀ) ਵਿਪਦਾ ਪ੍ਰਭੂ ਨੇ ਕੱਟ ਦਿੱਤੀ ਹੈ॥੪॥੭੪॥੧੪੩॥ |

## [ਗਉੜੀ ਮਹਲਾ ੫, ਚਉਪਦਾ--੧੪੪]

**ਪ੍ਰਾਕ੍ਰਥਨ-** ਨਾਮ ਲੱਖਾਂ ਵਰੀ ਉਚਾਰੇ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਹਰਿ ਸਿਮਰਤ ਸਭਿ ਮਿਟਹਿ ਕਲੇਸ ॥ ਚਰਣ ਕਮਲ ਮਨ ਮਹਿ ਪਰਵੇਸ ॥੧॥ | ਹਰੀ ਨੂੰ ਸਿਮਰਨੇ ਨਾਲ (ਪਹਿਲੋਂ) ਸਾਰੇ ਕਲੇਸ਼ ਦੂਰ ਹੋ ਜਾਂਦੇ ਹਨ, (ਫਿਰ ਹਰੀ ਦੇ) ਚਰਣ ਕਮਲ ਮਨ ਵਿਚ ਪ੍ਰਵੇਸ਼ ਕਰ ਜਾਂਦੇ ਹਨ (ਭਾਵ ਮਨ ਵਿਚ ਵੱਸ ਜਾਂਦੇ ਹਨ)॥੧॥ |
| ਉਚਰਹੁ ਰਾਮ ਨਾਮੁ ਲਖ ਬਾਰੀ ॥ ਅੰਮ੍ਰਿਤ ਰਸੁ ਪੀਵਹੁ ਪ੍ਰਭ ਪਿਆਰੀ ॥ ੧ ॥ ਰਹਾਉ ॥ | ਹੇ ਪ੍ਰਭੂ ਦੀ ਪਿਆਰੀ (ਰਸਨਾਂ)! ਲੱਖਾਂ ਵਾਰੀ ਰਾਮ ਦਾ ਨਾਮ ਉਚਾਰਣ ਕਰ (ਤਦ ਤੂੰ) ਅੰਮ੍ਰਿਤ ਰਸ ਪੀਵੇਂਗੀ (ਭਾਵ ਤੇਰੇ ਉਚਾਰਣ ਵਿਚ ਰਸ ਭਰ ਜਾਏਗਾ)॥ ੧॥ਰਹਾਉ॥ |
| ਸੂਖ ਸਹਜ ਰਸ ਮਹਾ ਅਨੰਦਾ ॥ ਜਪਿ ਜਪਿ ਜੀਵੇ ਪਰਮਾਨੰਦਾ ॥ ੨ ॥ | ਸਹਜ ਦਾ ਸੁਖ, (ਨਾਮ ਦਾ) ਰਸ, (ਈਸ਼੍ਵਰ ਪ੍ਰਾਪਤੀ ਦਾ) ਵੱਡਾ ਆਨੰਦ (ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ ਜੋ) ਪਰਮ ਆਨੰਦ (ਸਰੂਪ ਪ੍ਰਭੂ) ਨੂੰ (ਸਦਾ) ਜਪ ਜਪ ਕੇ ਜੀਉਂਦੇ ਹਨ॥੨॥ |
| ਕਾਮ ਕ੍ਰੋਧ ਲੋਭ ਮਦ ਖੋਏ ॥ ਸਾਧ ਕੈ ਸੰਗਿ ਕਿਲਬਿਖ ਸਭ ਧੋਏ ॥ ੩ ॥ | ਉਨ੍ਹਾਂ ਨੇ ਸਾਧ ਦੀ ਸੰਗਤ ਵਿਚ (ਬੈਠ ਕੇ ਅਪਣੇ) ਸਾਰੇ ਪਾਪ ਧੋ ਲੀਤੇ ਹਨ, ਕਾਮ ਕ੍ਰੋਧ ਲੋਭ ਤੇ ਹੰਕਾਰ (ਆਦਿ ਸਭ) ਦੂਰ ਕਰ ਲੀਤੇ ਹਨ॥੩॥ |
| ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਨਾਨਕ ਦੀਜੈ ਸਾਧ ਰਵਾਲਾ ॥ ੪ ॥ ੭੫ ॥ ੧੪੪ ॥ | (ਅਰਦਾਸ) ਹੇ ਦੀਨਾਂ ਤੇ ਦਿਆਲੂ ਪ੍ਰਭੂ ਜੀ! ਕਿਰਪਾ ਕਰੋ ਤੇ ਨਾਨਕ ਨੂੰ ਸਾਧੂ ਦੀ (ਚਰਣ) ਧੂੜੀ ਦਾਨ ਕਰੋ॥੪॥੭੫॥੧੪੪॥ |

**ਨਿਰੁਕ੍ਤ-** ਪਿਆਰੀ- ਹੇ ਪਿਆਰੀ! ਇਥੇ ਪਿਆਰੀ ਪਦ ਰਸਨਾ ਦਾ ਸੰਬੋਧਨ ਹੈ ਤੇ ਪਦ 'ਰਸਨਾ' ਲੁਪਤੀ ਵਿਚ ਹੈ। ਗੁਰਬਾਣੀ ਵਿਚ 'ਰਸਨਾ' ਨੂੰ ਕਈ ਵੇਰੀ ਸੰਬੋਧਨ ਕੀਤਾ ਹੈ।

ਯਥਾ:- ਹੇ ਰਸਨਾ ਜਪਿ ਗੋਬਿੰਦੋ ...... ॥ (ਬਿਹਾ: ਮਹਲਾ ੪ ਛੰਤ-੬)

ਰਸਨਾ ਨਾਮੁ ਜਪਹੁ ...... ॥ (ਸੂਹੀ ਮਹਲਾ ੧-੧)

(ਅ) ਸੰਪ੍ਰਦਾ ਵਿਚ 'ਭਗਤੀ' ਪਦ ਨੂੰ ਲੁਪਤੀ ਵਿਚ ਲੈਕੇ ਐਉਂ ਬੀ ਅਰਥ ਕਰਦੇ ਹਨ: ਪ੍ਰਭੂ ਨੂੰ ਭਗਤੀ ਪਿਆਰੀ ਹੈ, ਉਸ ਭਗਤੀ ਦੇ ਅੰਮ੍ਰਿਤ ਰਸ ਨੂੰ ਪੀਓ।

(ੲ) ਪਿਆਰੀ ਨੂੰ 'ਪਿਆਰਿ' ਪੜ੍ਹਕੇ ਅਰਥ ਲਾਉਂਦੇ ਹਨ= ਪ੍ਰਭੂ ਨੂੰ ਪਿਆਰ ਕਰਨੇ ਨਾਲ ਤੁਸੀਂ ਅੰਮ੍ਰਿਤ ਰਸ ਪੀਓਗੇ।

ਕਿਲਬਿਖ- ਪਾਪ। ਰਵਾਲਾ- ਧੂੜੀ। ਭਾਵ ਚਰਨ ਧੂੜੀ ਤੋਂ ਹੈ।

## [ਗਉੜੀ ਮਹਲਾ ੫, ਚਉਪਦਾ--੧੪੫]

**ਪ੍ਰਾਕ੍ਥਨ-** ਵਾਹਿਗੁਰੂ ਦਾਤੇ ਨੂੰ ਭੁੱਲ ਜਾਣਾ ਨਾਸ਼ੁਕਰੀ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਜਿਸ ਕਾ ਦੀਆ ਪੈਨੈ ਖਾਇ ॥ ਤਿਸੁ ਸਿਉ ਆਲਸੁ ਕਿਉ ਬਨੈ ਮਾਇ ॥ ੧ ॥ | (ਜੀਵ) ਜਿਸ ਦਾ ਦਿੱਤਾ ਖਾਵੇ ਤੇ ਪਹਿਨੇ, ਹੇ ਮਾਂ! ਉਸ ਨਾਲ ਆਲਸ ਕੀਕੂੰ ਬਣ ਆਉਂਦਾ ਹੈ॥੧॥ |
| ਖਸਮੁ ਬਿਸਾਰਿ ਆਨ ਕੰਮਿ ਲਾਗਹਿ ॥ ਕਉਡੀ ਬਦਲੇ ਰਤਨੁ ਤਿਆਗਹਿ ॥ ੧ ॥ ਰਹਾਉ ॥ | (ਜੋ ਮਾਲਕ (ਹਰੀ) ਨੂੰ ਵਿਸਾਰ ਕੇ ਹੋਰਨਾਂ ਕੰਮਾਂ ਵਿਚ ਲੱਗ ਜਾਂਦੇ ਹੈਨ, (ਉਹ) ਕਉਡੀ ਦੇ ਬਦਲੇ ਜ਼ਾਹਰਾਤ ਦਾ ਤਿਆਗ ਕਰਦੇ ਹੈਨ॥੧॥ਰਹਾਉ॥ |
| ਪ੍ਰਭੂ ਤਿਆਗ ਲਾਗਤ ਅਨ ਲੋਭਾ ॥ ਦਾਸਿ ਸਲਾਮੁ ਕਰਤ ਕਤ ਸੋਭਾ ॥ ੨ ॥ | ਪ੍ਰਭੂ ਨੂੰ ਛੱਡ ਕੇ ਜੋ ਹੋਰ ਲੋਭਾਂ ਵਿਚ ਲੱਗ ਜਾਂਦੇ ਹੈਨ, (ਉਹ ਮਾਲਕ ਦੀ ਥਾਂ) ਟਹਿਲਣ ਨੂੰ ਸਲਾਮ (ਕਰ ਰਹੇ ਹੈਨ, ਸੋ ਟਹਿਲਣ ਨੂੰ ਸਲਾਮ) ਕਰਦਿਆਂ ਕਿੱਥੇ ਸੋਭਾ ਹੋ ਸਕਦੀ ਹੈ?॥੨॥ |
| ਅੰਮ੍ਰਿਤ ਰਸੁ ਖਾਵਹਿ ਖਾਨ ਪਾਨ ॥ ਜਿਨਿ ਦੀਏ ਤਿਸਹਿ ਨ ਜਾਨਹਿ ਸੁਆਨ ॥ ੩ ॥ | ਜੋ ਅੰਮ੍ਰਿਤ ਵਰਗੇ ਖਾਣ ਪੀਣ ਦੇ ਰਸ (ਦਾ ਇਕ ਪਦਾਰਥ) ਖਾਂਦੇ ਹੈਨ (ਪਰ) ਦੇਣਹਾਰ (ਵਾਹਿਗੁਰੂ) ਨੂੰ ਨਹੀਂ ਪਛਾਣਦੇ, (ਓਹ) ਕੁਤਿਆਂ (ਵਾਂਙੂ ਹਨ, ਜੋ ਨਹੀਂ ਜਾਣਦੇ ਕਿ ਖਾਣ ਪੀਣ ਨੂੰ ਦੇਣ ਵਾਲਾ ਵਾਹਿਗੁਰੂ ਹੈ)॥੩॥ |
| ਕਹੁ ਨਾਨਕ ਹਮ ਲੂਣ ਹਰਾਮੀ ॥ ਬਖਸਿ ਲੇਹੁ ਪ੍ਰਭ ਅੰਤਰਜਾਮੀ ॥ ੪ ॥ ੭੬ ॥ ੧੪੫ ॥ | ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਹੇ ਅੰਤਰਜਾਮੀ ਪ੍ਰਭੂ! ਅਸੀਂ ਲੂਣ ਹਰਾਮੀ ਹਾਂ, (ਸਾਨੂੰ) ਬਖ਼ਸ਼ ਲਓ॥੪॥੭੬॥੧੪੫॥ |

**ਨਿਰੁਕ੍ਤ-** ਕਉਡੀ ਬਦਲੇ ਰਤਨੁ--ਅਮੋਲਕ ਵਸਤੂ ਦੇ ਬਦਲੇ ਤੁੱਛ ਕੀਮਤ ਦੀ ਸ਼ੈ ਲੈਣੀ। ਮਾਲਕ ਨੂੰ ਯਾਦ ਕਰਨਾ ਸਦੈਵੀ ਸੁਖ ਦਾ ਦਾਤਾ ਹੈ, ਸੰਸਾਰ ਦੇ ਕੰਮ ਬਿਨਸਨਹਾਰ ਲਾਭਾਂ ਦੇ ਦਾਤੇ ਹਨ ਸੋ ਅਲਪ ਸੁਖਾਂ ਦੇ ਦਾਤੇ ਹਨ, ਇਸ ਲਈ ਕਉਡੀ ਸਮਾਨ ਤੁੱਛ ਮੁੱਲ ਦੇ ਹਨ। ਭਾਵ ਵਿਚ ਇਹ

ਹੈ ਕਿ ਮਾਲਕ ਨੂੰ ਨਾ ਭੁੱਲੇ, ਪਦਾਰਥਾਂ ਵਿਚ ਵਸਦਾ ਉਸ ਨੂੰ ਯਾਦ ਰਖੇ।

ਜਿਨਿ ਦੀਏ ਤਿਸੁ ਬੁਝੈ ਨ ਬਿਗਾਨਾ॥ ਨਾਮੁ ਬਿਸਾਰਿ ਨਾਨਕ ਪਛੁਤਾਨਾ॥

(ਗਉੜੀ ਮਹਲਾ ੫, ਸੁਖਮਨੀ ੧੯-੫)

ਸੁਆਨ--(ਸੰਸ:, ਸ਼੍ਵਾਨ:) ਕੁੱਤਾ। ਕੁੱਤੇ ਤੋਂ ਮੁਰਾਦ 'ਹੈਵਾਨ' ਦੀ ਹੈ। ਰੋਟੀ ਦੇਣ ਵਾਲੇ ਨਾਲ ਤਾ ਕੁੱਤਾ ਹਿਤ ਕਰਦਾ ਹੈ, ਉਸ ਨੂੰ ਸਿਆਣਦਾ ਹੈ। ਗੁਰਬਾਣੀ ਬੀ ਦੱਸਦੀ ਹੈ।

ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥　(ਸਲੋਕ ਮਹਲਾ ੯-੪੫)

ਇਥੇ ਮੁਰਾਦ ਇਹ ਹੈ ਕਿ ਕੁੱਤੇ ਵਰਗੇ ਹੈਵਾਨ ਇਹ ਗੱਲ ਨਹੀਂ ਸਮਝ ਸਕਦੇ ਕਿ ਖਾਨ ਪਾਨ ਦਾ ਅਸਲੀ ਦੇਣਹਾਰ ਵਾਹਿਗੁਰੂ ਹੈ। ਇਹ ਗਲ ਇਨਸਾਨ ਹੀ ਜਾਣਦਾ ਹੈ। ਇਸ ਲਈ ਜੋ ਇਨਸਾਨ ਵਾਹਿਗੁਰੂ ਨੂੰ ਦਾਤਾ ਨਹੀਂ ਸਿਆਣਦਾ ਉਹ ਕੁੱਤੇ ਵਾਂਙੂ ਹੈਵਾਨ ਹੈ।

ਲੂਣ ਹਰਾਮੀ--ਪੰਜਾਬੀ ਮੁਹਾਵਰਾ ਹੈ। 'ਲੂਣ' ਪੰਜਾਬੀ ਪਦ ਹੈ, 'ਹਰਾਮ' ਅਰਬੀ ਪਦ ਹੈ। ਪੰਜਾਬੀ ਵਿਚ ਇਸ ਮੁਹਾਵਰੇ ਦਾ ਭਾਵ ਹੈ ਜੋ ਅਪਣੇ ਮਾਲਕ ਦਾ, ਜਿਸ ਦਾ ਦਿਤਾ ਕਿ ਖਾਂਦਾ ਪੀਂਦਾ ਹੈ, ਉਸ ਦਾ ਸ਼ੁਕਰ ਗੁਜ਼ਾਰ ਨਹੀਂ।

## [ਗਉੜੀ ਮਹਲਾ ੫, ਚਉਪਦਾ--੧੪੬]

**ਪ੍ਰਾਕ੍ਰਥਨ**- ਹਰੀ ਦਾ ਹਿਰਦੇ ਨਿਵਾਸ ਸਭ ਸ਼ੁਭ ਕਰਮਾਂ ਲਈ ਦੱਸੇ ਫਲਾਂ ਦਾ ਫਲ ਪ੍ਰਦਾਤਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਪ੍ਰਭ ਕੇ ਚਰਨ ਮਨ ਮਾਹਿ ਧਿਆਨੁ ॥ ਸਗਲ ਤੀਰਥ ਮਜਨ ਇਸਨਾਨੁ ॥ ੧ ॥ | ਪ੍ਰਭ ਕੇ ਚਰਨਾਂ ਦਾ ਮਨ ਵਿਚ ਧਿਆਨ ਕਰਨਾ ਹੀ ਸਾਰੇ ਤੀਰਥਾਂ ਦਾ (ਸਾਧਾਰਣ) ਇਸ਼ਨਾਨ ਹੈ (ਅਤੇ ਤੀਰਥਾਂ ਉਤੇ ਕੀਤੇ ਪੁਰਬੀਆਂ ਦੇ) ਇਸ਼ਨਾਨ (ਸਮ ਫਲ ਦਾਤਾ ਹੈ)॥੧॥ |
| ਹਰਿ ਦਿਨੁ ਹਰਿ ਸਿਮਰਨੁ ਮੇਰੇ ਭਾਈ॥ ਕੋਟਿ ਜਨਮ ਕੀ ਮਲੁ ਲਹਿ ਜਾਈ ॥ ੧ ॥ ਰਹਾਉ ॥ | ਹਰ ਦਿਨ ਹਰੀ ਦਾ ਸਿਮਰਨ (ਹੁੰਦੇ ਰਹਿਣਾ), ਹੇ ਮੇਰੇ ਭਾਈ! ਕ੍ਰੋੜ ਜਨਮਾਂ ਦੀ ਮੈਲ* ਲਹਿ ਜਾਣੀ ਹੈ॥੧॥ਰਹਾਉ॥ |
| ਹਰਿ ਕੀ ਕਥਾ ਰਿਦ ਮਾਹਿ ਬਸਾਈ ॥ ਮਨ ਬਾਂਛਤ ਸਗਲੇ ਫਲ ਪਾਈ ॥ ੨ ॥ | ਹਿਰਦੇ ਵਿਚ ਹਰੀ ਦੀ ਕਥਾ (ਜਿਸਨੇ) ਵਸਾ ਲਈ, (ਉਸ ਨੇ ਜਾਣੋਂ) ਮਨ ਇੱਛੇ ਸਾਰੇ ਫਲ ਪ੍ਰਾਪਤ ਕਰ ਲਏ॥੨॥ |
| ਜੀਵਨ ਮਰਣੁ ਜਨਮੁ ਪਰਵਾਨੁ ॥ ਜਾ ਕੈ ਰਿਦੈ ਵਸੈ ਭਗਵਾਨੁ ॥ ੩ ॥ | (ਉਸ ਦਾ) ਜਨਮ, ਜੀਉਣਾ ਤੇ ਮਰਨਾ (ਤ੍ਰੈਏ) ਪਰਵਾਨ ਹਨ, ਜਿਸਦੇ ਹਿਰਦੇ ਵਿਚ ਵਾਹਿਗੁਰੂ ਵੱਸਦਾ ਹੈ॥੩॥ |
| ਕਹੁ ਨਾਨਕ ਸੇਈ ਜਨ ਪੂਰੇ ॥ ਜਿਨਾ ਪਰਾਪਤਿ ਸਾਧੂ ਧੂਰੇ ॥ ੪ ॥ ੭੭ ॥ ੧੪੬ ॥ | ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਉਹੋ ਪੂਰਨ ਪੁਰਖ ਹਨ, ਜਿਨ੍ਹਾਂ ਨੂੰ ਸਾਧੂ ਦੀ ਧੂੜੀ ਪ੍ਰਾਪਤ ਹੋ ਗਈ ਹੈ। (ਕਿਉਂਕਿ ਹਿਰਦੇ ਵਿਚ ਭਗਵਾਨ ਸਾਧੂ ਦੇ ਸੰਗ ਨਾਲ ਹੀ ਨਿਵਾਸ ਕਰਦਾ ਹੈ)॥੪॥੭੭॥੧੪੬॥ |

* ਕੀਤੇ ਹੋਏ ਮਾੜੇ ਕਰਮਾਂ ਦੀ ਸੰਸਕਾਰ ਰੂਪੀ ਮੈਲ। ਮਨ ਦੀ ਮਲੀਨਤਾ।

## [ਗਉੜੀ ਮਹਲਾ ੫, ਚਉਪਦਾ-੧੪੭]

**ਪ੍ਰਾਕ੍ਰਥਨ**- ਸਾਕਤ ਦੇ ਲੱਛਣ ਦੱਸਦੇ ਹਨ।

| ਮੂਲ | ਅਰਥ |
| --- | --- |
| ਗਉੜੀ ਮਹਲਾ ੫ ॥ | |
| ਖਾਦਾ ਪੈਨਦਾ ਮੂਕਰਿ ਪਾਇ ॥ ਤਿਸ ਨੋ ਜੋਹਹਿ ਦੂਤ ਧਰਮਰਾਇ ॥੧॥ | (ਖਾਣੇ) ਖਾਂਦਾ, (ਬਸਤ੍ਰ) ਪਹਿਨਦਾ (ਜੋ ਦੇਣਹਾਰ ਤੋਂ) ਮੁੱਕਰਦਾ ਰਹਿੰਦਾ ਹੈ ਉਸ ਨੂੰ ਧਰਮਰਾਜ ਦੇ ਦੂਤ (ਦੰਡ ਦੇਣ ਲਈ) ਤਾੜਦੇ ਹਨ॥੧॥ |
| ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ ॥ ਕੋਟਿ ਜਨਮ ਭਰਮਹਿ ਬਹੁ ਜੂਨਾ ॥ ੧ ॥ ਰਹਾਉ ॥ | ਜਿਸ (ਪ੍ਰਭੂ) ਨੇ ਜਿੰਦ ਤੇ ਸਰੀਰ ਦਿੱਤੇ ਉਸ ਤੋਂ ਜੋ ਬੇਮੁਖ ਹੈ ਓਹ ਬਹੁਤੀਆਂ ਜੂਨਾਂ ਵਿਚ ਕਈ ਜਨਮ ਭਟਕੇਗਾ॥੧॥ਰਹਾਉ। ਸਾਕਤ ਦੇ (ਜੀਵਨ ਦਾ) ਤ੍ਰੀਕਾ ਐਸਾ ਹੁੰਦਾ ਹੈ (ਕਿ ਉਹ) ਜੋ ਕੁਛ ਕਰਦਾ ਹੈ (ਉਹ ਸੱਤਿ ਮਾਰਗ ਤੋਂ) ਸਭ ਉਲਟੀ ਹੀ ਰੀਤੀ ਦਾ ਹੁੰਦਾ ਹੈ॥੨॥ |
| ਸਾਕਤ ਕੀ ਐਸੀ ਹੈ ਰੀਤਿ ॥ ਜੋ ਕਿਛੁ ਕਰੈ ਸਗਲ ਬਿਪਰੀਤਿ ॥੨॥ | ਜੀਵ, ਮਨ, ਪ੍ਰਾਣ ਤੇ ਤਨ ਨੂੰ ਜਿਸ ਨੇ (ਯੋਗ ਪ੍ਰਬੰਧ ਵਿਚ) ਧਾਰਨ ਕਰ ਰਖਿਆ ਹੈ, ਉਸੇ ਮਾਲਕ ਨੂੰ (ਇਸਨੇ) ਮਨ ਤੋਂ ਵਿਸਾਰ ਛੱਡਿਆ ਹੈ॥੩॥ |
| ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ॥ ਸੋਈ ਠਾਕੁਰੁ ਮਨਹੁ ਬਿਸਾਰਿਆ ॥੩॥ ਬਧੇ ਬਿਕਾਰ ਲਿਖੇ ਬਹੁ ਕਾਗਰ ॥ ਨਾਨਕ ਉਧਰੁ ਕ੍ਰਿਪਾ ਸੁਖ ਸਾਗਰ ॥੪॥ | (ਇਉਂ ਸਾਕਤ ਦੇ) ਵਿਕਾਰ ਵਧਦੇ ਜਾਂਦੇ (ਇੰਨੇ ਹੋ ਜਾਂਦੇ ਹਨ ਕਿ) ਬਹੁਤੇ ਕਾਗ਼ਜ਼ ਲਿਖੇ ਜਾਂਦੇ ਹਨ। (ਪ੍ਰਸ਼ਨ: ਕੀਹ ਐਸੇ ਸਾਕਤ ਦਾ ਉਧਾਰ ਹੋ ਸਕਦਾ ਹੈ? ਉੱਤਰ:) ਹੇ ਨਾਨਕ! (ਉਸ ਦਾ) ਉਧਾਰ (ਬੀ) ਸੁਖ ਸਾਗਰ (ਪ੍ਰਭੂ) ਦੀ ਕ੍ਰਿਪਾ ਨਾਲ (ਹੋ ਸਕਦਾ) ਹੈ॥੪॥ |
| ਪਾਰਬ੍ਰਹਮ ਤੇਰੀ ਸਰਣਾਇ ॥ ਬੰਧਨ ਕਾਟਿ ਤਰੈ ਹਰਿ ਨਾਇ ॥ ੧ ॥ ਰਹਾਉ ਦੂਜਾ ॥ ੭੮ ॥ ੧੪੭ ॥ | (ਜੇ ਉਹ ਅਰਦਾਸ ਕਰੇ ਕਿ) ਹੇ ਪਾਰਬ੍ਰਹਮ! (ਮੈਂ) ਤੇਰੀ ਸ਼ਰਣ ਹਾਂ, (ਤੇ ਨਾਲ ਹਰੀ ਨਾਮ ਜਪੇ, ਉਹ ਇਸ ਅਰਦਾਸ ਤੇ) ਹਰੀ ਨਾਮ ਨਾਲ ਤਰ ਜਾਏਗਾ (ਕਿਉਂਕਿ ਅਰਦਾਸ ਤੇ ਨਾਮ ਨਾਲ ਉਸ ਦੇ ਸਾਰੇ) ਬੰਧਨ ਕੱਟ ਜਾਣਗੇ॥੧॥ਰਹਾਉ ਦੂਜਾ॥੭੮॥੧੪੭॥ |

**ਨਿਰੁਕ੍ਤ**- ਸਾਕਤ--(ਸੰਸ:, ਸ਼ਾਕਿਕ:) ਸ਼ਕਤੀ ਦਾ ਉਪਾਸ਼ਕ। ਮਾਇਆਧਾਰੀ। ਵਾਹਿਗੁਰੂ ਤੋਂ ਬੇਮੁਖ।

ਬਿਪਰੀਤਿ--(ਸੰਸ:, ਵਿਪਰੀਤ) ਉਲਟੀ ਚਾਲ। ਸਤਿ ਮਾਰਗ ਤੋਂ ਉਲਟੀ ਰੀਤਿ।

ਕਾਗਰ--ਕਾਗ਼ਜ਼।

ਉਧਰੁ--ਉੱਧਾਰ। ਬਚਾਉ॥ (ਅ) ਐਉਂ ਬੀ ਅਰਥ ਕਰਦੇ ਹਨ:-

ਹੇ ਸੁਖ ਸਾਗਰ! ਕਿਰਪਾ ਕਰਕੇ ਉਧਾਰ ਲੈ, ਹੇ ਪਾਰਬ੍ਰਹਮ ਤੇਰੀ ਸ਼ਰਣ ਆਏ ਹਾਂ ਅਪਣੇ ਹਰੀ ਨਾਮ ਨਾਲ ਤਾਰ ਲੈ।

## [ਗਉੜੀ ਮਹਲਾ ੫, ਚਉਪਦਾ-੧੪੮]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਅਪਨੇ ਲੋਭ ਕਉ ਕੀਨੋ ਮੀਤੁ ॥ ਸਗਲ ਮਨੋਰਥ ਮੁਕਤਿ ਪਦੁ ਦੀਤੁ ॥੧॥ | (ਜਿਸ ਕਿਸੇ ਨੇ) ਅਪਣੇ ਲਾਲਚ ਪਿਛੇ ਹੀ (ਹਰੀ ਨੂੰ) ਮਿਤ੍ਰ ਬਣਾ ਲਿਆ (ਉਸ ਦੇ ਹਰੀ ਨੇ) ਸਾਰੇ ਮਨੋਰਥ (ਪੂਰੇ ਕਰ ਦਿੱਤੇ ਤੇ ਨਾਲ ਉਸ ਨੂੰ) ਮੁਕਤੀ ਦੀ ਪਦਵੀ (ਬੀ) ਦੇ ਦਿੱਤੀ।੧॥ |
| ਐਸਾ ਮੀਤੁ ਕਰਹੁ ਸਭੁ ਕੋਇ ॥ ਜਾ ਤੇ ਬਿਰਥਾ ਕੋਇ ਨ ਹੋਇ ॥੧॥ਰਹਾਉ ॥ | ਐਹੋ ਜਿਹਾ (ਚੰਗਾ) ਮਿੱਤ੍ਰ ਸਭ ਕੋਈ ਬਣਾਓ, ਜਿਸ ਤੋਂ (ਕਦੇ) ਕੋਈ ਵਿਰਵਾ ਨਹੀਂ ਰਹਿੰਦਾ॥੧॥ਰਹਾਉ॥ |
| ਅਪੁਨੈ ਸੁਆਇ ਰਿਦੈ ਲੈ ਧਾਰਿਆ ॥ ਦੂਖ ਦਰਦ ਰੋਗ ਸਗਲ ਬਿਦਾਰਿਆ ॥ ੨ ॥ | (ਹਾਂ ਅਪਣੇ) ਸੁਆਰਥ ਲਈ ( ਬੀ ਜਿਨ੍ਹਾਂ ਨੇ ਵਾਹਿਗੁਰੂ ਨੂੰ) ਮਨ ਵਿਚ ਧਾਰਨ ਕੀਤਾ (ਉਨ੍ਹਾਂ ਦੇ) ਦੁਖ, ਦਰਦ, ਰੋਗ (ਉਸ ਨੇ) ਸਾਰੇ ਨਸ਼ਟ ਕਰ ਦਿੱਤੇ॥੨॥ |
| ਰਸਨਾ ਗੀਧੀ ਬੋਲਤ ਰਾਮ ॥ ਪੂਰਨ ਹੋਏ ਸਗਲੇ ਕਾਮ ॥ ੩ ॥ | ਜਿਸ ਦੀ ਰਸਨਾਂ 'ਰਾਮ' ਬੋਲਣ ਗਿੱਝ ਜਾਂਦੀ ਹੈ (ਉਸਦੇ) ਸਾਰੇ ਕੰਮ ਪੂਰੇ ਹੋ ਜਾਂਦੇ ਹਨ॥੩॥ |
| ਅਨਿਕ ਬਾਰ ਨਾਨਕ ਬਲਿਹਾਰਾ॥ ਸਫਲ ਦਰਸਨੁ ਗੋਬਿੰਦੁ ਹਮਾਰਾ ॥ ੪ ॥ ੭੯ ॥ ੧੪੮ ॥ | ਸਾਡਾ ਗੋਬਿੰਦ ਸਫਲ ਦਰਸ਼ਨ ਹੈ, ਨਾਨਕ ਉਸ ਤੋਂ ਅਨੇਕ ਵਾਰ ਬਲਿਹਾਰ ਜਾਂਦਾ ਹੈ॥੪॥੭੯॥੧੪੮॥ |

**ਵਜਾਖਜਾ**- ਇਹ ਸ਼ਬਦ ਲੋੜਾਂ ਨਾਲ ਗ੍ਰਸੇ ਜੀਵਾਂ ਦਾ ਹੌਸਲਾ ਬਨ੍ਹਾਉਣ ਵਾਲਾ ਹੈ। ਜੀਵ ਸਭ ਕੋਈ ਲੋੜ ਵੰਦ ਹੈ। ਲੋੜਾਂ ਵੇਲੇ ਅਨੇਕ ਉਪਾਉ, ਹੀਲੇ ਤੇ ਢੰਗ ਕਰੀਦੇ ਹਨ, ਪਰ ਜੇ ਲੋੜ ਵੇਲੇ ਪ੍ਰਭੂ ਦੀ ਸ਼ਰਣ ਲੈਂਦੇ ਹਨ ਤੇ ਅਪਣੀਆਂ ਗ਼ਰਜ਼ਾਂ ਲਈ, ਲੋਭ ਵਿਚ ਬੀ ਪ੍ਰਭੂ ਦੀ ਆਰਾਧਨਾ ਕਰਦੇ ਹਨ, ਉਹਨਾਂ ਦੇ ਮਨੋਰਥ ਉਹ ਪੂਰਨ ਕਰਦਾ ਹੈ ਤੇ ਨਾਲ ਮੁਕਤਿ ਪਦਾਰਥ ਬੀ ਦੇਂਦਾ ਹੈ। ਉਹ ਐਉਂ: ਗੁਰੂ ਜੀ ਨੇ ਪਦ 'ਮੀਤੁ' ਤੇ 'ਰਿਦੈ ਲੈ ਧਾਰਿਆ' ਵਰਤੇ ਹਨ। ਜਿਨ੍ਹਾਂ ਦੀ ਮੁਰਾਦ ਹੈ ਤਾਂ ਗ਼ਰਜ਼ ਲਈ, ਮਤਲਬ ਲਈ, ਪਰ ਉਸ ਨੂੰ ਹਿਰਦੇ ਵਿਚ ਧਾਰਨ ਕੀਤਾ ਹੈ ਤੇ ਮਿਤ੍ਰ ਸਮਝਿਆ ਹੈ। ਇਹ ਮਿਤ ਭਾਵਨਾ ਤੇ ਹਿਰਦੇ ਧਾਰਨ ਦਾ ਅਮਲ ਵਾਹਿਗੁਰੂ ਜੀ ਦੇ ਪ੍ਰਭਾਵਸ਼ਾਲੀ ਅਸਰ ਹੇਠ ਮਨ ਯਾ ਬ੍ਰਿਤੀ ਨੂੰ ਲੈ ਜਾਂਦਾ ਹੈ। ਸੋ ਇਕ ਅਸਰ ਤਾਂ ਉਸ ਦਾ ਹੈ: ਸਫਲਤਾ, ਅਰਥਾਤ ਮਨੋਵਾਂਛਿਤ ਦਾ ਪੂਰਾ ਹੋਣਾ, ਦੂਸਰਾ ਅਸਰ ਹੈ: ਮੁਕਤੀ। ਜੀਵ ਉਸ ਅਸਰ ਹੇਠ ਗਿਆ ਤਾਂ ਗ਼ਰਜ਼ ਨੂੰ ਲੈਕੇ ਸੀ ਪਰ ਮੁਕਤ ਦਾ ਇਕ ਪ੍ਰਭਾਵ ਨਾਲ ਸੁਤੇ ਹੀ ਅਸਰ ਕਰ ਗਿਆ।

ਗੁਰਬਾਣੀ ਵਿਚ ਆਯਾ ਹੈ-- ਮਾਂਗਉ ਰਾਮ ਤੇ ਸਭਿ ਥੋਕ॥
ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ॥

(ਧਨਾਸਰੀ ਮਹਲਾ ੫-੫੦)

ਜਿਵੇਂ, ਜੇ ਕੋਈ ਧੁੱਪ ਤੋਂ ਵਿਆਕੁਲ ਹੋ ਕੇ ਚੰਦਨ ਦੀ ਛਾਵੇਂ ਜਾ ਬੈਠੇ ਤਾਂ ਛਾਂ ਦੀ ਠੰਢਕ ਦੇ ਨਾਲ, ਖ਼ੁਸ਼ਬੋ ਉਸ ਨੂੰ ਆਪੇ ਮਿਲ ਜਾਵੇਗੀ। ਕਿਉਂਕਿ ਚੰਦਨ ਸੁਤੇ ਹੀ ਖ਼ੁਸ਼ਬੋਈ ਦਾਨ ਕਰ ਰਿਹਾ ਹੈ।

**ਨਿਰੁਕ੍ਤ**- ਦੀਤੁ- 'ਦਿਤਾ' ਪਦ ਦਾ ਇਹ ਰੂਪ ਪਦਾਂਤ ਮੇਲਣ ਲਈ ਸੁਤੰਤ੍ਰਤਾ ਦੇ ਮਾਲਕ

ਦੈਵੀ ਕਵੀ ਜੀ ਨੇ ਬਣਾਇਆ ਹੈ।

ਸੁਆਇ- (ਸੰਸ:, ਸ੍ਵਾਰਥ: =ਅਪਣਾ ਮਤਲਬ) ਕਾਰਜ। ਮਤਲਬ, ਨਿਜ ਦੀ ਲੋੜ।

ਗੀਧੀ- (ਸੰਸ:, ਗ੍ਰਿਧ=ਲਾਲਚ ਕਰਨਾ। ਪ੍ਰਾ: ਗਿਦ=ਆਸ਼ਕ, ਲੰਪਟ। ਪੰਜਾਬੀ:, ਗਿਝਣਾ) ਜਿਸ ਗਲ ਦਾ ਸੁਭਾਵ ਪੈ ਗਿਆ ਹੋਵੇ। ਗਿਝ ਗਈ। ਹਿਲ ਗਈ।

ਸਫਲ ਦਰਸਨੁ- ਸਫਲ ਦਰਸ਼ਨ ਵਾਲਾ। ਉਹ ਜਿਸ ਦਾ ਦਰਸ਼ਨ ਸਫਲ ਹੈ; ਅਰਥਾਤ ਅਪਣਾ ਅਸਰ ਕੀਤੇ ਬਿਨਾਂ ਰਹਿ ਨਹੀਂ ਸਕਦਾ।

ਪਦ ਐਉਂ ਲਗਦੇ ਹਨ:- ਹਮਾਰਾ ਗੋਬਿੰਦੁ ਸਫਲੁ ਦਰਸਨੁ (ਹੈ)।

ਐਸਾ ਅਰਥ ਕਰਨ ਦੀ ਅੱਖਰ ਆਗਿਆ ਨਹੀਂ ਦੇਂਦੇ:-

ਕਿ ਗੋਬਿੰਦ ਦਾ ਦਰਸ਼ਨ ਕਰਕੇ ਅਸੀਂ ਸਫਲ ਹੋਏ ਹਾਂ।

## [ਗਉੜੀ ਮਹਲਾ ੫, ਚਉਪਦਾ-੧੪੯]

**ਪ੍ਰਾਕ੍ਥਨ-** ਭਰਮ ਤਿਆਗ ਕੇ ਹਰੀ ਭਜਨ ਦਾ ਫਲ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਕੋਟਿ ਬਿਘਨ ਹਿਰੇ ਖਿਨ ਮਾਹਿ ॥ ਹਰਿ ਹਰਿ ਕਥਾ ਸਾਧਸੰਗਿ ਸੁਨਾਹਿ ॥ ੧ ॥ | ਜੋ ਸਾਧੂ ਦੇ ਸੰਗ ਵਿਚ (ਬੈਠ ਕੇ) ਹਰੀ ਹਰਿ ਦੀ ਕਥਾ ਸੁਣਦਾ ਹੈ, (ਉਸ ਦੇ) ਕ੍ਰੋੜਾਂ ਵਿਘਨ ਪਲ ਵਿਚ ਦੂਰ ਹੋ ਜਾਂਦੇ ਹਨ॥੧॥ |
| ਪੀਵਤ ਰਾਮ ਰਸੁ ਅੰਮ੍ਰਿਤ ਗੁਣ ਜਾਸੁ ॥ ਜਪਿ ਹਰਿ ਚਰਣ ਮਿਟੀ ਖੁਧਿ ਤਾਸੁ ॥ ੧ ॥ ਰਹਾਉ ॥ | ਜੋ ਰਾਮ ਰਸ ਪੀ ਰਿਹਾ ਹੈ, ਜਿਸ ਦੇ ਗੁਣ ਅੰਮ੍ਰਿਤ (ਵਰਗੇ) ਹਨ (ਅਤੇ ਜੋ) ਹਰੀ ਦੇ ਚਰਣਾਂ ਨੂੰ ਜਪ ਰਿਹਾ ਹੈ (ਭਾਵ ਧਯਾਨ ਧਰ ਰਿਹਾ ਹੈ) ਉਸ ਦੀ (ਸਾਰੀ) ਭੁੱਖ ਮਿਟ ਜਾਂਦੀ ਹੈ॥੧॥ਰਹਾਉ॥ |
| ਸਰਬ ਕਲਿਆਣ ਸੁਖ ਸਹਜ ਨਿਧਾਨ॥ ਜਾ ਕੈ ਰਿਦੈ ਵਸਹਿ ਭਗਵਾਨ ॥ ੨ ॥ | ਜਿਸ ਦੇ ਹਿਰਦੇ ਵਿਚ ਭਗਵਾਨ ਵੱਸ ਰਿਹਾ ਹੈ, ਉਸ ਨੂੰ ਸਭ ਪ੍ਰਕਾਰ ਦੀਆਂ ਕਲਯਾਣਾਂ (ਭਾਵ ਚਾਰੇ ਸ਼ਕਤੀਆਂ ਤੇ) ਸਹਜ ਦੇ ਸੁਖਾਂ ਦੇ ਖ਼ਜ਼ਾਨੇ (ਪ੍ਰਾਪਤ ਹੋ ਜਾਂਦੇ ਹਨ)॥੨॥ |
| ਅਉਖਧ ਮੰਤ੍ਰ ਤੰਤ ਸਭਿ ਛਾਰੁ ॥ ਕਰਣੈਹਾਰੁ ਰਿਦੇ ਮਹਿ ਧਾਰੁ ॥ ੩ ॥ | ਕਰਤਾ ਪੁਰਖ ਨੂੰ ਹਿਰਦੇ ਵਿਚ ਧਾਰਨ ਕਰ ਲੈ (ਫਿਰ) ਦਵਾਈਆਂ, ਮੰਤ੍ਰ ਤੰਤ੍ਰ ਸਭ ਸੁਆਹ ਹਨ॥੩॥ |
| ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ॥ ਕਹੁ ਨਾਨਕ ਅਟਲ ਇਹੁ ਧਰਮੁ ॥ ੪ ॥ ੮੦ ॥ ੧੪੯ ॥ | ਸਾਰੇ ਭਰਮਾਂ ਨੂੰ ਛੱਡ ਕੇ (ਇਕ) ਪਾਰਬ੍ਰਹਮ ਦਾ ਭਜਨ ਕਰੋ, ਕਹਿੰਦੇ ਹਨ (ਗੁਰੂ) ਨਾਨਕ, ਇਹ ਅਟਲ ਧਰਮ ਹੈ॥੪॥੮੦॥੧੪੯॥ |

**ਨਿਰੁਕ੍ਤ-** ਜਾਸੁ--ਜਿਸ ਦੇ। (ਅ) ਜਾਸ=ਯਸ਼। ਫੇਰ ਅਰਥ ਐਉਂ ਲਗਦੇ ਹਨ ਰਾਮ ਦੇ ਗੁਣਾਂ ਦਾ ਯਸ਼ ਜੋ ਅੰਮ੍ਰਿਤ ਰਸ ਵਾਲਾ ਹੈ, ਪੀਂਦਾ ਹੈ।

ਤਾਸੁ--ਉਸ ਦਾ। (ਅ) ਤਾਸ=ਤ੍ਰਿਸ਼ਨਾ। ਫਿਰ ਅਰਥ ਐਉਂ ਲਾਉਂਦੇ ਹਨ ਕਿ ਜੋ ਹਰੀ ਦੇ ਚਰਣਾਂ ਦਾ ਜਪ ਕਰਦਾ ਹੈ ਉਸ ਦੀ ਭੁਖ ਤੇ ਤ੍ਰੇਹ ਮਿਟ ਜਾਂਦੀ ਹੈ।

ਛਾਰੁ--(ਸੰਸ:, ਕਸ਼ਾਰ:) ਸੁਆਹ। ਤੁਕ ਦਾ ਭਾਵ ਇਹ ਹੈ ਕਿ ਜਿਸ ਨੇ ਅਪਣੇ ਹਿਰਦੇ ਵਿਚ ਕਰਤਾਰ ਨੂੰ ਵਸਾ ਲਿਆ ਹੈ ਉਸ ਨੂੰ ਦਵਾਈ ਤੰਤ੍ਰ ਮੰਤ੍ਰ ਦੀ ਲੋੜ ਨਹੀਂ। ਕਰਤਾਰ ਉਸ ਦੇ ਰੋਗ ਤੇ ਕਸ਼ਟ ਨਿਵਾਰਣਹਾਰ ਹੈ।

ਅਟਲ ਧਰਮੁ--ਉਹ ਧਰਮ ਜੋ ਸਦਾ ਰਹੇ, ਜਿਸ ਦਾ ਅਸਰ ਸਦੈਵੀ ਹੋਵੇ। ਨਾਮ ਸਦੈਵੀ ਜੀਵਨ ਦਾ ਦਾਤਾ ਹੈ, ਇਸ ਕਰਕੇ ਅਟਲ ਧਰਮ ਹੈ।

## [ਗਉੜੀ ਮਹਲਾ ੫, ਚਉਪਦਾ--੧੫੦]

**ਪ੍ਰਾਕ੍ਥਨ-** ਗੁਰੂ ਮੇਲ ਦੇ ਫਲ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਕਰਿ ਕਿਰਪਾ ਭੇਟੇ ਗੁਰ ਸੋਈ ॥ ਤਿਤੁ ਬਲਿ ਰੋਗੁ ਨ ਬਿਆਪੈ ਕੋਈ ॥ ੧ ॥ | (ਜਿਸ ਨੂੰ ਵਾਹਿਗੁਰੂ ਦੀ) ਕ੍ਰਿਪਾ ਕਰਕੇ ਓਹ ਗੁਰੂ ( ਮਿਲ ਪਏ (ਉਸ ਨੂੰ) ਉਸ (ਗੁਰੂ) ਦੇ ਬਲ ਕਰਕੇ ਕੋਈ ਰੋਗ ਨਹੀਂ ਵਾਪਰਦਾ॥੧॥ |
| ਰਾਮ ਰਮਣ ਤਰਣ ਭੈ ਸਾਗਰ ॥ ਸਰਣਿ ਸੂਰ ਫਾਰੇ ਜਮ ਕਾਗਰ ॥ ੧ ॥ ਰਹਾਉ ॥ | ਰਾਮ ਦੇ (ਨਾਮ ਨੂੰ) ਸਿਮਰਣਾ ਭੈ ਦੇ ਸਮੁੰਦਰ ਨੂੰ ਤਰ ਜਾਣਾ ਹੈ। ਸੂਰਮੇ ਗੁਰੂ ਦੀ ਸ਼ਰਣ ਵਿਚ (ਪ੍ਰਾਪਤ ਹੋਣਾ) ਜਮਾਂ ਦੇ (ਲੇਖੇ ਦੇ) ਕਾਗਜ਼ਾਂ ਨੂੰ ਪਾੜ ਦੇਂਦਾ ਹੈ॥੧॥ਰਹਾਉ॥ |
| ਸਤਿਗੁਰਿ ਮੰਤ੍ਰੁ ਦੀਓ ਹਰਿ ਨਾਮ ॥ ਇਹ ਆਸਰ ਪੂਰਨ ਭਏ ਕਾਮ ॥ ੨ ॥ | ਉਸ ਸਤਿਗੁਰੂ ਨੇ ਹਰੀ ਨਾਮ ਦਾ ਮੰਤ੍ਰ ਦਿੱਤਾ ਹੈ। ਇਸ ਆਸਰੇ (ਸਾਰੇ) ਕੰਮ ਸਿਰੇ ਚੜ੍ਹ ਗਏ ਹਨ॥੨॥ |
| ਜਪ ਤਪ ਸੰਜਮ ਪੂਰੀ ਵਡਿਆਈ ॥ ਗੁਰ ਕਿਰਪਾਲ ਹਰਿ ਭਏ ਸਹਾਈ ॥੩॥ | (ਜਦੋਂ) ਵਾਹਿਗੁਰੂ ਜੀ ਸਹਾਇਤਾ ਕਰਨ ਵਾਲੇ ਹੋ ਗਏ ਤੇ ਗੁਰੂ ਕ੍ਰਿਪਾਲ ਹੋ ਗਏ ਤਾਂ ਜਪ ਦੀ, ਤਪ ਦੀ, ਸੰਜਮ ਦੀ ਪੂਰੀ ਵਡਿਆਈ (ਮਿਲ ਗਈ)॥੩॥ |
| ਮਾਨ ਮੋਹ ਖੋਏ ਗੁਰਿ ਭਰਮ ॥ ਪੇਖੁ ਨਾਨਕ ਪਸਰੇ ਪਾਰਬ੍ਰਹਮ ॥ ੪ ॥ ੮੧ ॥ ੧੫੦ ॥ | ਗੁਰੂ ਨੇ ਮਾਨ ਮੋਹ ਤੇ ਭਰਮ (ਸਭ) ਦੂਰ ਕਰ ਦਿੱਤੇ। ਹੇ ਨਾਨਕ! (ਹੁਣ) ਵੇਖ ਕਿ (ਸਾਰੇ) ਪਾਰਬ੍ਰਹਮ ਜੀ ਹੀ ਪਸਰ ਰਹੇ ਹਨ॥੪॥੮੧॥੧੫੦॥ |

**ਨਿਰੁਕ੍ਤ-** ਸਰਣਿ ਸੂਰ--ਜੋ ਸ਼ਰਣਾਗਤ ਤੇ ਸ਼ਰਣਾਰਥੀ ਦੀ ਹਰ ਬਾਬ ਰਖਯਾ ਕਰੇ।

ਸੰਜਮ--ਮਨ ਨੂੰ ਮਾੜੇ ਪਨ ਤੋਂ ਰੋਕਣਾ। ਜਪ, ਤਪ, ਸੰਜਮ ਨਾਲ ਜੋ ਆਪੇ ਤੇ ਵਸੀਕਾਰ ਤੇ ਨਿਰਮਲਤਾ ਹੁੰਦੀ ਦੱਸੀ ਹੈ ਸੋ ਗੁਰੂ ਦੀ ਸਹਾਇਤਾ ਨਾਲ ਪ੍ਰਾਪਤ ਹੋ ਗਈ।

## [ਗਉੜੀ ਮਹਲਾ ੫, ਚਉਪਦਾ--੧੫੧]

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ ਵਿਖਯ ਲੰਪਟ, ਹੰਕਾਰੀ ਦੀ ਮਾੜੀ ਦਸ਼ਾ ਦੱਸੀ ਹੈ। 'ਵਿਸ਼ਯ ਲੰਪਟ' 'ਰੋਗ ਪ੍ਰਸਤ' ਤੇ 'ਤੇਰੇ ਦਾਸ' ਦਾ ਟਾਕਰਾ ਕੀਤਾ ਗਿਆ ਹੈ।

---

* ਉਸ ਗੁਰੂ ਦਾ ਪਤਾ ਅੰਕ ੨ ਵਿਚ ਦਿਤਾ ਹੈ ਕਿ ਜਿਸ ਨੇ ਹਰੀ ਨਾਮ ਮੰਤ੍ਰ ਦਿਤਾ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਬਿਖੈ ਰਾਜ ਤੇ ਅੰਧੁਲਾ ਭਾਰੀ ॥ ਦੁਖਿ ਲਾਗੈ ਰਾਮ ਨਾਮੁ ਚਿਤਾਰੀ ॥੧॥ | (੧) (ੳ) "ਵਿਸ਼ਿਆਂ ਵਿਚ ਪ੍ਰਬਲ ਪੁਰਖ" ਤੋਂ (੨) (ੳ) "ਅੰਧੁਲਾ (ਨੈਣਾਂ ਤੋਂ ਹੀਨ) ਪੁਰਖ" ਚੰਗਾ ਹੈ (ਕਿਉਂਕਿ) ਦੁਖ ਲੱਗਣੇ ਤੇ (ਉਹ) ਰਾਮ ਦਾ ਨਾਮ ਯਾਦ ਕਰ ਲੈਂਦਾ ਹੈ॥੧॥ |
| ਤੇਰੇ ਦਾਸ ਕਉ ਤੁਹੀ ਵਡਿਆਈ ॥ ਮਾਇਆ ਮਗਨੁ ਨਰਕਿ ਲੈ ਜਾਈ ॥ ੧ ॥ ਰਹਾਉ ॥ | (੩) (ੳ) 'ਤੇਰੇ ਦਾਸ' ਦੀ ਵਡਿਆਈ ਤੂੰ (ਆਪ ਹੈਂ; (ਪਰ) (੧) (ਅ) "ਮਾਇਆ ਵਿਚ ਮਗਨ ਪੁਰਖ" ਨੂੰ (ਤਾਂ ਮਾਇਆ) ਨਰਕ ਵਿਚ ਲੈ ਜਾਏਗੀ॥੧॥ਰਹਾਉ॥ |
| ਰੋਗ ਗਿਰਸਤ ਚਿਤਾਰੇ ਨਾਉ ॥ ਬਿਖੁ ਮਾਤੇ ਕਾ ਠਉਰ ਨ ਠਾਉ ॥ ੨ ॥ | (੨) (ਅ) "ਰੋਗ ਵਿਚ ਗ੍ਰਸਤ ਪੁਰਖ" (ਬੀ ਵਿਸ਼ਿਆਂ ਵਿਚ ਪ੍ਰਬਲ ਤੋਂ ਚੰਗਾ ਹੈ ਕਿਉਂਕਿ ਉਹ ਬੀ ਰੋਗ ਪੀੜਾ ਕਰਕੇ) ਨਾਮ ਯਾਦ ਕਰ ਲੈਂਦਾ ਹੈ, (੧) (ੲ) (ਪਰ) "ਵਿਸ਼ਿਆਂ ਵਿਚ ਮਸਤ ਪੁਰਖ" ਦਾ (ਏਥੇ) ਠਉਰ ਨਹੀਂ (ਅੱਗੇ) ਥਾਉਂ ਨਹੀਂ॥੨॥ |
| ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਆਨ ਸੁਖਾ ਨਹੀ ਆਵਹਿ ਚੀਤਿ ॥੩॥ | (੩) (ੳ) (ਕਿੰਤੂ "ਤੇਰੇ ਦਾਸ" ਦੀ) ਚਰਨ ਕਮਲਾਂ ਨਾਲ ਪ੍ਰੀਤ ਲੱਗ ਰਹੀ ਹੈ, ਹੋਰ ਸੁਖ (ਉਸ ਨੂੰ) ਯਾਦ ਹੀ ਨਹੀਂ ਆਉਂਦੇ॥੩॥ |
| ਸਦਾ ਸਦਾ ਸਿਮਰਉ ਪ੍ਰਭ ਸੁਆਮੀ ॥ ਮਿਲੁ ਨਾਨਕ ਹਰਿ ਅੰਤਰਜਾਮੀ ॥ ੪ ॥ ੮੨ ॥ ੧੫੧ ॥ | (ਇਸ ਕਰਕੇ ਬਰਕਤ ਦੇਹ ਕਿ ਹੇ) ਪ੍ਰਭੂ, ਹੇ ਸੁਆਮੀ! (ਮੈਂ) ਸਦਾ ਸਦਾ (ਆਪ ਨੂੰ) ਸਿਮਰਨ ਕਰਾਂ। ਹੇ ਅੰਤਰਜਾਮੀ ਹਰੀ! ਨਾਨਕ ਨੂੰ ਮਿਲ ਪਉ॥੪॥੮੨॥੧੫੧॥ |

**ਵਯਾਖਯਾ**- ਇਸ ਸ਼ਬਦ ਵਿਚ ਤ੍ਰੈ ਕਿਸਮ ਦੇ ਪੁਰਖਾਂ ਦਾ ਟਾਕਰਾ ਕੀਤਾ ਸਹੀ ਹੁੰਦਾ ਹੈ ਤੇ ਤੀਸਰੇ ਦੀ ਵਿਸ਼ੇਸ਼ਤਾ ਦਰਸਾਈ ਹੈ।

(੧) ਪਹਿਲੇ ਪੁਰਖ ਵਿਚ ਤ੍ਰੈ ਲਏ ਹਨ:- (੧) (ੳ) ਬਿਖੈ ਰਾਜ, (ਅ) ਮਾਇਆ ਮਗਨ ਤੇ (ੲ) ਬਿਖ ਮਾਤਾ।

(੨) ਦੂਜੇ ਵਿਚ ਦੋ ਲਏ ਹਨ:- (੨) (ੳ) ਅੰਧੁਲਾ, ਤੇ (ਅ) ਰੋਗ ਗ੍ਰਸਤ।

(੩) ਤੀਜੇ ਵਿਚ ਇਕੋ ਲਿਆ ਹੈ:- (੩) (ੳ) ਤੇਰੇ ਦਾਸ॥ ਇਸ ਦਾ ਜ਼ਿਕਰ ਰਹਾਉ ਦੀ ਇਕ ਤੁਕ ਵਿਚ ਹੈ ਤੇ ਫੇਰ ਅੰਕ ੩ ਵਿਚ ਹੈ।

ਵਿਸ਼ਿਆਂ ਵਿਚ ਜ਼ੋਰਾਂ ਨਾਲ ਲਗੇ ਹੋਣ ਕਰਕੇ ਏਹ ਪੁਰਖ ਮਾਨੋਂ ਅੰਨ੍ਹੇ ਹਨ। ਮਾਇਆ ਦੀ ਮਗਨਤਾ ਤੇ ਵਿਸ਼ਿਆਂ ਵਿਚ ਮਸਤੀ ਮਾਨੋਂ ਬੀਮਾਰੀ ਹੈ, ਪਰ ਇਹ ਅੰਨ੍ਹਾਂ ਪਣ ਤੇ ਰੋਗ ਮਨ ਦਾ ਹੈ। ਇਸ ਦੇ ਟਾਕਰੇ ਤੇ ਸ਼ਰੀਰ ਦਾ ਅੰਨ੍ਹਾਂ ਤੇ ਸ਼ਰੀਰ ਦਾ ਰੋਗੀ ਹੈ, ਉਸ ਦੇ ਮਨ ਨੂੰ ਦੁਖ ਵੇਲੇ, ਪੀੜਾ ਵੇਲੇ ਰੱਬ ਯਾਦ ਆ ਜਾਂਦਾ ਹੈ ਤੇ ਕਿਵੇਂ ਨਾ ਕਿਵੇਂ ਉਹ ਚੇਤੇ ਕਰ ਹੀ ਬੈਠਦਾ ਹੈ। ਪਰ ਮਾਇਕ ਹੰਕਾਰੀ ਤੇ ਵਿਸ਼ਿਆਂ ਵਿਚ ਪ੍ਰਬਲ ਪੁਰਖ ਦੇ ਮਨ ਨੂੰ ਹੋਸ਼ ਨਹੀਂ ਆਉਂਦੀ। ਸੋ ਉਸ ਤੋਂ ਰੋਗੀ ਤੇ ਅੰਨ੍ਹਾ ਸ੍ਰੇਸ਼ਟ ਹਨ। ਇਨ੍ਹਾਂ ਤੋਂ ਬੀ ਸ੍ਰੇਸ਼ਟ ਹਰਿ ਕਾ ਦਾਸ ਹੈ, ਜਿਸ ਦੀ ਪ੍ਰੀਤ ਹਰੀ ਚਰਨਾਂ ਨਾਲ ਲਗ ਗਈ ਹੈ, ਤੇ ਉਸ ਨੂੰ ਹੋਰ ਸੁਖਾਂ ਦਾ ਚੇਤਾ ਹੀ ਨਹੀਂ ਰਹਿੰਦਾ।

ਰਾਮ ਰਸੁ ਪੀਆ ਰੇ॥ ਜਿਹ ਰਸ ਬਿਸਰਿ ਗਏ ਰਸ ਅਉਰ॥

(ਗਉੜੀ ਕਬੀਰ ਜੀ-੬੪)

ਇਉਂ ਹਰੀ ਦੇ ਦਾਸ ਦੀ ਸਰਬ ਸ੍ਰੇਸ਼ਟਤਾ ਦਰਸਾਕੇ ਹੁਣ ਅਰਦਾਸ ਦੁਆਰਾ ਉਪਦੇਸ਼ ਕਰਦੇ ਹਨ, ਕਿ ਹਰੀ ਨਾਲ ਪ੍ਰੀਤਿ ਤੇ ਆਨ ਸੁਖਾਂ ਤੋਂ ਉਪਰਾਮਤਾ ਹਰੀ ਸਿਮਰਨ ਨਾਲ ਮਿਲਦੀ ਹੈ, ਹਰੀ ਸਿਮਰਨ ਨਾਲ ਪ੍ਰਭੂ ਮਿਲਦਾ ਹੈ, ਸੋ ਹਰੀ ਸਿਮਰਨ ਵਿਚ ਲਗ ਪਉ ਜੋ ਹਰੀ ਮਿਲ ਪਵੇ।

ਸ਼ਬਦ ਦੇ ਵਿਚ ਹੀ ਵਿਸ਼ਈ ਤੇ ਹਰਿ ਕੇ ਦਾਸ ਦੇ ਕਰਤਬਾਂ ਦੇ ਫਲ ਬੀ ਦੱਸੇ ਹਨ:-

ਮਾਇਆ ਵਿਚ ਮਗਨ ਨਰਕ ਵਿਚ ਜਾਂਦਾ ਹੈ। ਬਿਸ਼ਈ ਦਾ ਏਥੇ ਓਥੇ ਠਿਕਾਣਾ ਹੀ ਕੋਈ ਨਹੀ। ਪਰ ਜੋ ਤੇਰੇ ਦਾਸ ਬਣੇ ਹਨ ਉਹਨਾਂ ਨੂੰ ਹਰੀ ਦੀ ਅਪਣੀ ਵਡਿਆਈ ਮਿਲਦੀ ਹੈ। ਭਾਵ ਓਹ ਹਰੀ ਦੀ ਪ੍ਰਾਪਤੀ ਦਾ ਮਾਨ ਪ੍ਰਾਪਤ ਕਰਦੇ ਹਨ, ਉਸ ਦੀ ਪ੍ਰਾਪਤੀ ਹੀ ਉਹਨਾਂ ਦੀ ਸ਼ੋਭਾ, ਉਹਨਾ ਦੀ ਵਡਿਆਈ ਹੈ।

**ਨਿਰੁਕ੍ਤ**- ਬਿਖੈ ਰਾਜ--ਵਿਸ਼ਿਆਂ ਵਿਚ ਪ੍ਰਬਲ ਪੁਰਖ। ਰਾਜ ਤੋਂ ਭਾਵ ਪ੍ਰਬਲਤਾ ਦਾ ਲੈਣਾ ਹੈ। ਜਿਵੇ ਰਾਜ ਤੋਂ ਭਾਵ ਵਿਸ਼ੇਸ਼ ਤੇ ਸ਼ਿਰੋਮਣੀ ਦਾ ਲਈਦਾ ਹੈ, ਜਿਵੇਂ 'ਖੁੰਬ ਰਾਜ' - ਖੁੰਬਾਂ ਵਿਚੋਂ ਸ੍ਰੇਸ਼ਟ ਖੁੰਬ। 'ਹੰਸ ਰਾਜ' ਯਾ 'ਰਾਜ ਹੰਸ', ਹੰਸਾਂ ਵਿਚੋਂ ਸ੍ਰੇਸ਼ਟ ਯਾ ਵੱਡਾ ਹੰਸ। ਤਿਵੇਂ ਬਿਖੈ ਰਾਜ, ਜੋ ਵਿਸ਼ਿਆ ਵਿਚ ਪ੍ਰਬਲ ਯਾ ਵਿਸ਼ਈਆਂ ਵਿਚ ਪ੍ਰਬਲ ਹੈ, ਵੱਡਾ ਵਿਸ਼ਈ।

(ਅ) ਇਸ ਦਾ ਅਰਥ 'ਵਿਸ਼ਈ ਰਾਜਾ' ਬੀ ਕਰਦੇ ਹਨ।

ਮਾਇਆ ਮਗਨੁ--ਉਹ ਪੁਰਖ ਜੋ ਮਾਇਆ ਵਿਚ ਮਗਨ ਹੈ।

ਰੋਗ ਗਿਰਸਤ--ਉਹ ਪੁਰਖ ਜੋ ਰੋਗ ਵਿਚ ਗ੍ਰਸਿਆ ਹੋਇਆ ਹੈ।

ਬਿਖੁ ਮਾਤੇ--ਉਹ ਪੁਰਖ ਜੋ ਵਿਸ਼ਿਆਂ ਵਿਚ ਮਸਤ ਹੈ। ਅਥਵਾ ਵਿਹੁ ਦੇ ਅਸਰ ਹੇਠ ਬੇਸੁਧ ਹੈ।

ਏਹ ਚਾਰੇ ਪਦ ਇਕ ਤੁਲਨਾ ਦੇ ਹਨ ਤੇ ਚਹੁਵਾਂ ਵਿਚ ਇੱਕੋ ਹੀ ਸਮਾਸ ਹੈ।

ਭਾਰੀ--ਭਾਰਾ, ਗਉਰਾ, ਭਾਵ ਹੈ ਸ੍ਰੇਸ਼ਟ ਯਾ ਚੰਗਾ। ਗੁਰਬਾਣੀ ਵਿਚ ਭਾਰਾ ਪਦ ਸ੍ਰੇਸ਼ਟ ਅਰਥਾ ਵਿਚ ਆਇਆ ਹੈ। ਯਥਾ:-

ਮੇਰਾ ਠਾਕੁਰੁ ਅਤਿ ਭਾਰਾ॥ (ਮਾਰੂ ਮਹਲਾ ੫-੨੧)

(ਅ) ਇਸ ਪਦ ਨੂੰ ਅੰਧੁਲੇ ਦਾ ਵਿਸ਼ੇਸ਼ਣ ਲਾਕੇ ਐਉਂ ਬੀ ਅਰਥ ਕਰਦੇ ਹਨ:- ਵਿਸ਼ਿਆਂ ਦੀ ਪ੍ਰਬਲਤਾ ਕਰਕੇ ਭਾਰਾ ਅੰਨ੍ਹਾ ਹੋਇਆ ਹੋਇਆ ਹੈ, ਪਰ ਜਦ ਦੁਖ ਲਗਦਾ ਹੈ ਤਾਂ ਰਾਮ ਦਾ ਨਾਮ ਯਾਦ ਕਰਦਾ ਹੈ। ਯਾ ਵਿਸ਼ਿਆਂ ਦੇ ਜ਼ੋਰ ਹੇਠ ਭਾਰੀ ਅੰਨ੍ਹਾ ਰਾਮ ਦਾ ਨਾਮ ਸੁਣ ਲਵੇ ਤਾਂ ਦੁਖ ਮੰਨਦਾ ਹੈ। ਪਰ ਏਹ ਦੁਇ ਅਰਥ ਪਦਾਂ ਦੀ ਵਯਾਕਰਣਕ ਬੰਦਸ਼ ਕਰਕੇ ਢੁੱਕਦੇ ਨਹੀਂ ਤੇ ਪ੍ਰਕਰਣਕ ਬਿਵਸਥਾ ਬੀ ਸਾਰੇ ਸ਼ਬਦ ਦੀ ਪੂਰੀ ਨਹੀਂ ਉਤਰਦੀ।

## [ਗਉੜੀ ਮਹਲਾ ੫, ਚਉਪਦਾ-੧੫੨]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਆਠ ਪਹਰ ਸੰਗੀ ਬਟਵਾਰੇ ॥ ਕਰਿ ਕਿਰਪਾ ਪ੍ਰਭਿ ਲਏ ਨਿਵਾਰੇ ॥੧॥ | (ਕਾਮ ਕ੍ਰੋਧ ਆਦਿ) ਧਾੜਵੀ ਜੋ ਅੱਠੇ ਪਹਿਰ ਦੇ ਨਾਲ ਰਹਿਣੇ ਵਾਲੇ ਸਨ, ਪ੍ਰਭੂ ਨੇ ਕਿਰਪਾ ਕਰਕੇ (ਆਪੇ) ਦੂਰ ਕਰ ਲੀਤੇ ਹਨ॥੧॥ |
| ਐਸਾ ਹਰਿ ਰਸੁ ਰਮਹੁ ਸਭੁ ਕੋਇ ॥ ਸਰਬ ਕਲਾ ਪੂਰਨ ਪ੍ਰਭੁ ਸੋਇ ॥ ੧ ॥ ਰਹਾਉ ॥ | ਉਹ ਪ੍ਰਭੂ ਸਾਰੀਆਂ ਸ਼ਕਤੀਆਂ ਵਿਚ ਪੂਰਨ ਹੈ, (ਉਸ ਦਾ) ਐਸਾ (ਰਸ ਜਿਸ ਦਾ ਨਾਮ) ਹਰੀ ਰਸ ਹੈ ਸਭ ਕੋਈ ਮਾਣੋ॥੧॥ਰਹਾਉ॥ |

| | |
|---|---|
| ਮਹਾ ਤਪਤਿ ਸਾਗਰ ਸੰਸਾਰ ॥ ਪ੍ਰਭ ਖਿਨ ਮਹਿ ਪਾਰਿ ਉਤਾਰਣਹਾਰ ॥੨॥ | (ਇਹ) ਸੰਸਾਰ (ਰੂਪੀ) ਸਮੁੰਦਰ ਬੜਾ ਗਰਮ ਹੈ, (ਉਹ) ਪ੍ਰਭੂ (ਇਸ ਤੋਂ) ਪਲ ਭਰ ਵਿਚ ਪਾਰ ਉਤਾਰ ਲੈਣ ਵਾਲਾ ਹੈ॥੨॥ |
| ਅਨਿਕ ਬੰਧਨ ਤੋਰੇ ਨਹੀ ਜਾਹਿ ॥ ਸਿਮਰਤ ਨਾਮ ਮੁਕਤਿ ਫਲ ਪਾਹਿ॥੩॥ | (ਜੀਵ ਦੇ ਅਪਣੇ ਆਪ ਤੋਂ ਅਪਣੇ) ਅਨੇਕਾਂ ਬੰਧਨ ਤੋੜੇ ਨਹੀਂ ਜਾ ਸਕਦੇ, (ਪਰ ਉਸ ਪ੍ਰਭੂ ਦੇ) ਨਾਮ ਦੇ ਸਿਮਰਦਿਆਂ ਮੁਕਤੀ ਰੂਪੀ ਫਲ ਪ੍ਰਾਪਤ ਹੋ ਜਾਂਦਾ ਹੈ (ਭਾਵ ਜੀਵ ਸਭ ਬੰਧਨਾ ਤੋਂ ਨਿਰਬੰਧ ਹੋ ਕੇ ਮੁਕਤ ਹੋ ਜਾਂਦਾ ਹੈ)॥੩॥ |
| ਉਕਤਿ ਸਿਆਨਪ ਇਸ ਤੇ ਕਛੁ ਨਾਹਿ॥ ਕਰਿ ਕਿਰਪਾ ਨਾਨਕ ਗੁਣ ਗਾਹਿ ॥ ੪ ॥ ੯੩ ॥ ੧੫੨ ॥ | ਇਸ (ਜੀਵ) ਤੋਂ ਦਲੀਲਾਂ ਤੇ ਸਿਆਣਪਾਂ ਕੁਛ ਨਹੀਂ (ਢੁੱਕ ਪੈਂਦੀਆਂ), ਹੇ ਨਾਨਕ! (ਪ੍ਰਭੂ ਹੀ) ਕ੍ਰਿਪਾ ਕਰੇ (ਤਾਂ ਜੀਵ ਉਸ ਦੇ) ਗੁਣਾਂ ਦਾ ਸਿਆਣੂ ਹੋ ਜਾਂਦਾ ਹੈ॥੪॥੯੪॥੧੫੨॥ |

**ਨਿਰੁਕ੍ਤ-** ਬਟਵਾਰੇ--ਰਸਤਾ ਲੁੱਟਣ ਵਾਲੇ। ਧਾੜਵੀ। ਓਹ ਧਾੜਵੀ ਤਾਂ ਕਦੇ ਕਦੇ ਪੈਂਦੇ ਹਨ, ਪਰ ਏਹ ਕਾਮ ਕ੍ਰੋਧ ਆਦਿ ਨਾਲ ਹੀ ਰਹਿੰਦੇ ਹਨ ਤੇ ਸਦਾ ਲੁੱਟਣ ਦੀ ਕਰਦੇ ਹਨ।

ਲਏ ਨਿਵਾਰੇ--(ਸੰਸ:, ਨਿਵਾਰਣੰ=ਵਰਜਨਾ, ਬਚਾਉਣਾ, ਦੂਰ ਕਰਨਾ) ਦੂਰ ਕਰ ਲੀਤੇ।

ਕਲਾ--ਸ਼ਕਤੀਆਂ। ਹਰ ਪ੍ਰਕਾਰ ਦੇ ਆਤਮ ਬਲ ਤੇ ਪ੍ਰਬੀਨਤਾਈਆਂ।

ਗਾਹਿ--ਵੀਚਾਰਨਾ, ਨਿਰਣੇ ਕਰਨਾ, ਨਿਸਚੇ ਕਰਨਾ। ਸਿਆਣਨਾ।

## (ਗਉੜੀ ਮਹਲਾ ੫, ਚਉਪਦਾ-੧੫੩)

**ਪ੍ਰਾਕ੍ਥਨ-** ਨਾਮ, ਕੀਰਤਨ, ਹਰੀ ਮੇਹਰ, ਹਰੀ ਧਿਆਨ, ਸਾਧੂ ਦਾ ਸੰਗ ਦੁਆਰਾ ਦਰਗਾਹ ਦਾ ਮਾਨ ਮਿਲਦਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਥਾਤੀ ਪਾਈ ਹਰਿ ਕੋ ਨਾਮ ॥ ਬਿਚਰੁ ਸੰਸਾਰ ਪੂਰਨ ਸਭਿ ਕਾਮ ॥੧॥ | (ਜਦ ਤੈਨੂੰ) ਹਰੀ ਦੇ ਨਾਮ (ਰੂਪੀ ਧਨ ਦੀ) ਰਾਸ ਪੂੰਜੀ ਪ੍ਰਾਪਤ ਹੋ ਗਈ ਹੈ (ਤਾਂ ਤੂੰ) ਸੰਸਾਰ ਵਿਚ (ਬੇਫਿਕਰ ਹੋ ਕੇ) ਫਿਰ (ਤੇਰੇ) ਸਾਰੇ ਕੰਮ ਸਿਰੇ ਚੜ੍ਹ ਜਾਣਗੇ॥੧॥ |
| ਵਡਭਾਗੀ ਹਰਿ ਕੀਰਤਨੁ ਗਾਈਐ ॥ ਪਾਰਬ੍ਰਹਮ ਤੂੰ ਦੇਹਿ ਤ ਪਾਈਐ ॥ ੧ ॥ ਰਹਾਉ ॥ | ਹਰੀ ਦਾ ਕੀਰਤਨ ਵੱਡੇ ਭਾਗਾਂ ਨਾਲ ਗਾਈਦਾ ਹੈ, ਹੇ ਪਾਰਬ੍ਰਹਮ! ਜੇ ਤੂੰ ਦੇਵੇਂ ਤਾਂ ਹੀ (ਤੇਰਾ ਕੀਰਤਨ) ਪਾਈਦਾ ਹੈ॥੧॥ਰਹਾਉ॥ |
| ਹਰਿ ਕੇ ਚਰਣ ਹਿਰਦੈ ਉਰਿ ਧਾਰਿ ॥ ਭਵ ਸਾਗਰੁ ਚੜਿ ਉਤਰਹਿ ਪਾਰਿ॥੨॥ | (ਹੇ ਪ੍ਰਾਣੀ!) ਹਰੀ ਦੇ ਚਰਣ ਧੁਰ ਹਿਰਦੇ ਅੰਦਰ ਧਾਰਣ ਕਰ, (ਇਸ ਜਹਾਜ਼ ਪਰ) ਚੜ੍ਹਕੇ ਤੂੰ ਭਵ ਸਾਗਰ ਤੋਂ ਪਾਰ ਉੱਤਰ ਜਾਏਂਗਾ॥੨॥ |
| ਸਾਧੂ ਸੰਗੁ ਕਰਹੁ ਸਭੁ ਕੋਇ ॥ ਸਦਾ ਕਲਿਆਣ ਫਿਰਿ ਦੂਖੁ ਨ ਹੋਇ ॥ ੩ ॥ | (ਲੋਕੋ!) ਸਭ ਕੋਈ ਸਾਧੂ ਦਾ ਸੰਗ ਕਰੋ ਸਦਾ ਦਾ ਸੁਖ (ਪ੍ਰਾਪਤ ਹੋ ਜਾਏਗਾ ਤੇ) ਫਿਰ ਦੁੱਖ ਨਹੀਂ ਹੋਵੇਗਾ॥੩॥ |

| | |
|---|---|
| ਪ੍ਰੇਮ ਭਗਤਿ ਭਜੁ ਗੁਣੀ ਨਿਧਾਨੁ ॥ ਨਾਨਕ ਦਰਗਹ ਪਾਈਐ ਮਾਨੁ ॥ ੪ ॥ ੮੪ ॥ ੧੫੩ ॥ | ਗੁਣਾਂ ਦੇ ਖ਼ਜ਼ਾਨੇ (ਹਰੀ) ਨੂੰ ਪ੍ਰੇਮਾ ਭਗਤੀ ਦੁਆਰਾ ਸਿਮਰਨ ਕਰ, ਦਰਗਾਹ ਵਿਚ (ਐਉਂ) ਮਾਨ ਪਾਈਦਾ ਹੈ, (ਫ਼ੁਰਮਾਉਂਦੇ ਹਨ ਗੁਰੂ) ਨਾਨਕ (ਦੇਵ ਜੀ)॥੪॥੮੪॥੧੫੩॥ |

**ਨਿਰੁਕਤ**- ਥਾਤੀ--(ਹਿੰਦੀ, ਥਾਤੀ=ਰਾਸ, ਪੂੰਜੀ। ਜਮਾਂ ਕੀਤਾ ਧਨ) ਰਾਸ, ਪੂੰਜੀ। ਕੱਠਾ ਕੀਤਾ ਧਨ। ਕੱਠੇ ਕੀਤੇ ਧਨ ਦੀ ਥੈਲੀ।

## [ਗਉੜੀ ਮਹਲਾ ੫, ਚਉਪਦਾ-੧੫੪]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਜਲਿ ਥਲਿ ਮਹੀਅਲਿ ਪੂਰਨ ਹਰਿ ਮੀਤ॥ਭ੍ਰਮ ਬਿਨਸੇ ਗਾਏ ਗੁਣ ਨੀਤ॥੧॥ | ਸਮੁੰਦਰ ਵਿਚ, ਧਰਤੀ ਵਿਚ, ਧਰਤ ਅਕਾਸ਼ (ਅਰਥਾਤ ਸਾਰੇ ਦੇਸ਼) ਵਿਚ ਹਰੀ ਮਿੱਤ੍ਰ ਪੂਰਨ ਹੈ, (ਉਸ ਦੇ) ਗੁਣ ਨਿਤ ਗਾਇਨ ਕਰਨੇ ਨਾਲ (ਸਾਰੇ ਭਰਮ ਦੂਰ ਹੋ ਗਏ ਹਨ॥੧॥ |
| ਊਠਤ ਸੋਵਤ ਹਰਿ ਸੰਗਿ ਪਹਰੂਆ ॥ ਜਾ ਕੈ ਸਿਮਰਣਿ ਜਮ ਨਹੀ ਡਰੂਆ ॥ ੧ ॥ ਰਹਾਉ ॥ | ਸੁੱਤਿਆਂ (ਸਉਂਕੇ) ਉੱਠਿਆਂ (ਭਾਵ ਹਰ ਹਾਲ) ਹਰੀ ਪਹਿਰੇਦਾਰ (ਵਾਂਙੂ) ਅੰਗ ਸੰਗ ਰਹਿੰਦਾ ਹੈ, ਜਿਸ ਦੇ ਸਿਮਰਦੇ ਰਹਿਣ ਕਰਕੇ ਜਮ ਡਰਾਉਣਾ ਨਹੀਂ ਰਿਹਾ॥੧॥ਰਹਾਉ॥ |
| ਚਰਣ ਕਮਲ ਪ੍ਰਭ ਰਿਦੈ ਨਿਵਾਸੁ ॥ ਸਗਲ ਦੂਖ ਕਾ ਹੋਇਆ ਨਾਸੁ ॥ ੨ ॥ | ਪ੍ਰਭੂ ਦੇ ਚਰਣਾਂ ਕਮਲਾਂ ਦਾ ਹਿਰਦੇ ਵਿਚ ਵਾਸਾ ਹੋ ਗਿਆ ਹੈ (ਜਿਸ ਕਰਕੇ) ਸਾਰੇ ਦੁਖਾਂ ਦਾ ਨਾਸ਼ ਹੋ ਗਿਆ ਹੈ॥੨॥ |
| ਆਸਾ ਮਾਣੁ ਤਾਣੁ ਧਨੁ ਏਕ ॥ ਸਾਚੇ ਸਾਹ ਕੀ ਮਨ ਮਹਿ ਟੇਕ ॥ ੩ ॥ | (ਸੋ ਅਸਾਂ) ਇਕੋ (ਜੋ ਪ੍ਰਭੂ ਹੈ ਉਸੇ ਦੀ) ਆਸਾ (ਧਾਰੀ ਹੈ ਉਸੇ ਤੇ) ਮਾਣ ਤਾਣ ਹੈ, (ਉਹੋ ਸਾਡਾ) ਧਨ ਹੈ, (ਉਸੇ) ਸੱਚੇ ਸ਼ਾਹ ਦੀ ਮਨ ਵਿਚ ਟੇਕ ਹੈ॥੩॥ |
| ਮਹਾ ਗਰੀਬ ਜਨ ਸਾਧ ਅਨਾਥ ॥ ਨਾਨਕ ਪ੍ਰਭਿ ਰਾਖੇ ਦੇ ਹਾਥ ॥ ੪ ॥ ੮੫ ॥ ੧੫੪ ॥ | (ਅਸੀ) ਡਾਢੇ ਗ਼ਰੀਬ ਤੇ ਅਨਾਥ ਸਾਂ ਸਾਧੂ ਦੇ ਦਾਸ (ਬਣ ਗਏ), ਹੇ ਨਾਨਕ! (ਤਾਂ ਸਾਨੂੰ) ਪ੍ਰਭੂ ਨੇ ਹੱਥ ਦੇ ਕੇ ਰੱਖ ਲੀਤਾ॥੪॥੮੫॥੧੫੪॥ |

## [ਗਉੜੀ ਮਹਲਾ ੫, ਚਉਪਦਾ-੧੫੫]

**ਪ੍ਰਾਕ੍ਥਨ**- ਜਾਪਦਾ ਹੈ ਕਿ ਅਗਲਾ ਸ਼ਬਦ ਗ੍ਰਹਿਣ ਦੀ ਛੂਤ ਤੇ ਇਸ਼ਨਾਨ ਪਰਥਾਇ ਉਚਾਰ ਹੋ ਰਿਹਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਹਰਿ ਹਰਿ ਨਾਮਿ ਮਜਨੁ ਕਰਿ ਸੂਚੇ ॥ ਕੋਟਿ ਗ੍ਰਹਣ ਪੁੰਨ ਫਲ ਮੂਚੇ ॥ ੧ ॥ ਰਹਾਉ ॥ | ਹਰੀ ਦੇ ਹਰੀ ਨਾਮ ਵਿਚ ਇਸ਼ਨਾਨ ਕਰਕੇ ਸੁੱਚੇ ਹੋ ਗਏ ਹਾਂ (ਐਸੇ ਕਿ ਜਿਵੇਂ) ਕ੍ਰੋੜਾਂ ਗ੍ਰਹਣਾਂ (ਤੇ ਕੀਤੇ ਇਸ਼ਨਾਨਾਂ ਦੇ) ਪੁੰਨ ਫਲ (ਵਰਣਨ ਹੋਏ ਹਨ ਉਨ੍ਹਾਂ ਤੋਂ ਬੀ) ਵਧੀਕ (ਪੁੰਨ ਫਲ ਪ੍ਰਾਪਤ ਹੋ ਗਏ) ਹਨ॥੧॥ਰਹਾਓ॥ |

| | |
|---|---|
| ਹਰਿ ਕੇ ਚਰਣ ਰਿਦੇ ਮਹਿ ਬਸੇ ॥ ਜਨਮ ਜਨਮ ਕੇ ਕਿਲਵਿਖ ਨਸੇ ॥ ੧ ॥ | (ਜਦ) ਹਰੀ ਦੇ ਚਰਣ ਹਿਰਦੇ ਵਿਚ ਵੱਸ ਗਏ ਤਾਂ ਜਨਮ ਜਨਮ ਦੇ ਪਾਪ ਨੱਠ ਗਏ॥੧॥ |
| ਸਾਧਸੰਗਿ ਕੀਰਤਨ ਫਲੁ ਪਾਇਆ ॥ ਜਮ ਕਾ ਮਾਰਗੁ ਦ੍ਰਿਸਟਿ ਨ ਆਇਆ॥੨॥ | ਸਾਧੂ ਦੇ ਸੰਗ ਵਿਚ (ਕੀਤੇ) ਕੀਰਤਨ ਦਾ ਫਲ (ਇਹ) ਮਿਲਿਆ ਹੈ ਕਿ (ਹੁਣ) ਜਮ ਦਾ ਰਸਤਾ ਹੀ ਨਜ਼ਰ ਨਹੀਂ ਆਉਂਦਾ॥੨॥ |
| ਮਨ ਬਚ ਕ੍ਰਮ ਗੋਵਿੰਦ ਅਧਾਰੁ ॥ ਤਾ ਤੇ ਛੁਟਿਓ ਬਿਖੁ ਸੰਸਾਰੁ ॥ ੩ ॥ | (ਜਦ ਤੋਂ) ਮਨ ਦਾ, ਬਾਣੀ ਦਾ, ਕਰਮ ਦਾ ਆਸਰਾ ਗੋਬਿੰਦ ਹੋ ਗਿਆ ਹੈ, ਉਸ ਕਰਕੇ (ਤਦ ਦਾ ਹੀ) ਵਿਹੁ ਰੂਪੀ ਸੰਸਾਰ ਛੁੱਟ ਗਿਆ ਹੈ॥੩॥ |
| ਕਰਿ ਕਿਰਪਾ ਪ੍ਰਭਿ ਕੀਨੋ ਅਪਨਾ ॥ ਨਾਨਕ ਜਾਪੁ ਜਪੇ ਹਰਿ ਜਪਨਾ ॥ ੪ ॥ ੮੬ ॥ ੧੫੫ ॥ | (ਗਲ ਕੀਹ) ਪ੍ਰਭੂ ਨੇ ਕਿਰਪਾ ਕਰਕੇ ਅਪਣਾ ਬਨਾ ਲਿਆ ਹੈ, ਤੇ ਨਾਨਕ (ਉਸ) ਜਪਣੇ ਯੋਗ ਹਰੀ ਦਾ ਜਾਪ ਜਪ ਰਿਹਾ ਹੈ॥੪॥੮੬॥੧੫੫॥ |

**ਨਿਰੁਕ੍ਤ**- ਮਜਨੁ--ਇਸ਼ਨਾਨ, ਪੁਰਬਾਂ ਤੇ ਤੀਰਥਾਂ ਤੇ ਕੀਤਾ ਇਸ਼ਨਾਨ। ਗ੍ਰਹਣ ਆਦਿਕ ਸਮਿਆਂ ਤੇ ਕੀਤਾ ਇਸ਼ਨਾਨ। ਇਨ੍ਹਾਂ ਦੇ ਫਲ ਬਹੁਤ ਵਰਣਨ ਹੋਏ ਹਨ।

## [ਗਉੜੀ ਮਹਲਾ ੫, ਚਉਪਦਾ-੧੫੬]

**ਪ੍ਰਾਕ੍ਥਨ**- ਨਾਮ ਦਾ ਫਲ ਤੇ ਜਪਣੇ ਦਾ ਉਪਦੇਸ਼।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਪਉ ਸਰਣਾਈ ਜਿਨਿ ਹਰਿ ਜਾਤੇ ॥ ਮਨੁ ਤਨੁ ਸੀਤਲੁ ਚਰਣ ਹਰਿ ਰਾਤੇ॥੧॥ | (ਉਨ੍ਹਾਂ ਦੀ) ਸ਼ਰਣੀ ਪੈ ਜਾਹ, ਜਿਨ੍ਹਾਂ ਨੇ ਹਰੀ ਨੂੰ ਜਾਣ ਲਿਆ ਹੈ, (ਹਾਂ ਜੋ) ਹਰੀ ਦੇ ਚਰਣਾਂ ਵਿਚ ਰਚੇ ਹੋਏ ਹਨ (ਤੇ ਜਿਨ੍ਹਾਂ ਦਾ) ਮਨ ਤੇ ਤਨ (ਇਉਂ) ਸੀਤਲ ਹੋ ਗਿਆ ਹੈ॥੧॥ |
| ਭੈ ਭੰਜਨ ਪ੍ਰਭ ਮਨਿ ਨ ਬਸਾਹੀ ॥ ਡਰਪਤ ਡਰਪਤ ਜਨਮ ਬਹੁਤੁ ਜਾਹੀ ॥ ੧ ॥ ਰਹਾਉ ॥ | (ਕਿਉਂਕਿ ਜੋ) ਭੈ ਦੂਰ ਕਰਨ ਵਾਲੇ ਪ੍ਰਭੂ ਨੂੰ ਮਨ ਵਿਚ ਨਹੀਂ ਵਸਾਉਂਦੇ (ਉਨ੍ਹਾਂ ਦੇ ਕਈ) ਜਨਮ ਡਰਦਿਆਂ ਡਰਦਿਆਂ ਹੀ (ਬਿਰਥਾ) ਚਲੇ ਜਾਂਦੇ ਹਨ॥੧॥ਰਹਾਉ॥ |
| ਜਾ ਕੈ ਰਿਦੈ ਬਸਿਓ ਹਰਿ ਨਾਮ ॥ ਸਗਲ ਮਨੋਰਥ ਤਾ ਕੇ ਪੂਰਨ ਕਾਮ ॥੨॥ | (ਪਰ) ਜਿਸ ਦੇ ਮਨ ਵਿਚ ਹਰੀ ਦਾ ਨਾਮ ਵੱਸ ਜਾਂਦਾ ਹੈ, ਉਸ ਦੇ ਸਾਰੇ ਮਨੋਰਥ ਤੇ ਕਾਮਨਾ ਪੂਰਨ ਹੋ ਜਾਂਦੀਆਂ ਹਨ॥੨॥ |
| ਜਨਮੁ ਜਰਾ ਮਿਰਤੁ ਜਿਸੁ ਵਾਸਿ ॥ ਸੋ ਸਮਰਥੁ ਸਿਮਰਿ ਸਾਸਿ ਗਿਰਾਸਿ ॥ ੩ ॥ | (ਤਾਂਤੇ ਹੇ ਭਾਈ! ਜੀਵਾਂ ਦਾ) ਜੰਮਣ, ਬੁਢੇਪਾ ਤੇ ਮੌਤ ਜਿਸ ਦੇ ਵੱਸ ਵਿਚ ਹੈ ਉਸ ਸਮਰਥ ਨੂੰ ਹਰ ਸੁਆਸ ਵਿਚ ਤੇ ਹਰ ਗ੍ਰਾਸ (ਲੈਣ) ਵਿਚ ਸੰਭਾਲਦਾ ਰਹੁ॥੩॥ |

| | |
|---|---|
| ਮੀਤੁ ਸਾਜਨੁ ਸਖਾ ਪ੍ਰਭੁ ਏਕ ॥ ਨਾਮੁ ਸੁਆਮੀ ਕਾ ਨਾਨਕ ਟੇਕ ॥ ੪ ॥ ੮੭ ॥ ੧੫੬ ॥ | (ਪੱਕ ਜਾਣ ਕਿ ਜੀਵਾਂ ਦਾ) ਮਿੱਤ੍ਰ, ਸੱਜਣ ਤੇ ਸਖਾ ਇਕੋ (ਉਹ) ਪ੍ਰਭੂ ਹੈ, (ਤੇ ਉਸ ਐਸੇ ਪਿਆਰੇ) ਮਾਲਕ ਦਾ ਨਾਮ (ਜੀਵਾਂ ਦਾ) ਆਸਰਾ ਹੈ, ਹੇ ਨਾਨਕ!॥੪॥੮੭॥੧੫੬॥ |

## [ਗਉੜੀ ਮਹਲਾ ੫, ਚਉਪਦਾ--੧੫੭]

**ਪ੍ਰਾਕ੍ਥਨ**- ਅਗਲਾ ਸ਼ਬਦ ਪਰਦੇਸੋਂ ਘਰ ਆਕੇ ਉਚਾਰਿਆ ਜਾਪਦਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਬਾਹਰਿ ਰਾਖਿਓ ਰਿਦੈ ਸਮਾਲਿ ॥ ਘਰਿ ਆਏ ਗੋਵਿੰਦੁ ਲੈ ਨਾਲਿ ॥ ੧ ॥ | (ਜਦੋਂ) ਬਾਹਰ ਰਹੇ (ਤਾਂ ਗੋਬਿੰਦ ਨੂੰ) ਹਿਰਦੇ ਵਿਚ ਸੰਭਾਲੀ ਰਖਿਆ, (ਜਦੋਂ ਮੁੜਕੇ) ਘਰ ਨੂੰ ਆਏ ਤਾਂ ਗੋਵਿੰਦ ਨੂੰ (ਹਿਰਦੇ ਵਿਚ) ਨਾਲ ਹੀ ਲਈ ਆਏ॥੧॥ |
| ਹਰਿ ਹਰਿ ਨਾਮੁ ਸੰਤਨ ਕੈ ਸੰਗਿ ॥ ਮਨੁ ਤਨੁ ਰਾਤਾ ਰਾਮ ਕੈ ਰੰਗਿ ॥ ੧ ॥ ਰਹਾਉ ॥ | (ਕਿਵੇਂ? ਉੱਤਰ:) ਹਰੀ (ਗੋਬਿੰਦ) ਦਾ ਹਰੀ ਨਾਮ ਸੰਤਾਂ ਦੇ (ਸਦਾ) ਸੰਗ ਰਹਿੰਦਾ ਹੈ, (ਉਨ੍ਹਾਂ ਦਾ) ਮਨ ਤੇ ਤਨ ਰਾਮ ਦੇ ਪ੍ਰੇਮ ਵਿਚ ਰੱਤਾ ਰਹਿੰਦਾ ਹੈ। (ਭਾਵ ਇਹ ਕਿ ਨਾਮ ਦਾ ਸਿਮਰਨ ਗੋਬਿੰਦ ਨੂੰ ਹਿਰਦੇ ਵਿਚ ਸੰਭਾਲ੍ਣਾ ਤੇ ਨਾਲ ਰੱਖਣਾ ਹੈ)॥੧॥ਰਹਾਉ॥ |
| ਗੁਰ ਪਰਸਾਦੀ ਸਾਗਰੁ ਤਰਿਆ ॥ ਜਨਮ ਜਨਮ ਕੇ ਕਿਲਵਿਖ ਸਭਿ ਹਿਰਿਆ ॥ ੨ ॥ | (ਪ੍ਰਸ਼ਨ: ਇਹ ਜਾਚ ਕਿਥੋਂ ਸਿੱਖੀ? ਉੱਤਰ:) ਗੁਰੂ ਦੀ ਕਿਰਪਾ ਨਾਲ (ਇਹ ਜਾਚ ਸਿਖੀ, ਜਿਸ ਕਰਕੇ ਭਵ-ਸਾਗਰ ਨੂੰ ਤਰ ਲਿਆ, (ਜਿਸ ਕਰਕੇ ਕਿ) ਜਨਮ ਜਨਮ ਦੇ ਸਾਰੇ ਪਾਪ ਦੂਰ ਹੋ ਗਏ॥੨॥ |
| ਸੋਭਾ ਸੁਰਤਿ ਨਾਮਿ ਭਗਵੰਤੁ ॥ ਪੂਰੇ ਗੁਰ ਕਾ ਨਿਰਮਲ ਮੰਤੁ ॥ ੩ ॥ | (ਹਾਂ) ਪੂਰੇ ਗੁਰੂ ਦਾ ਸੁੱਚਾ ਉਪਦੇਸ਼ (ਇਹ ਮਿਲਿਆ ਕਿ) ਨਾਮ ਦੁਆਰਾ ਸੁਰਤ (ਉੱਜਲ) ਹੁੰਦੀ ਹੈ, (ਸਤਿਸੰਗ ਵਿਚ) ਸੋਭਾ ਹੁੰਦੀ ਹੈ (ਤੇ ਜਗਤ ਵਿਚ) ਭਾਗਵਾਨ ਹੋਈਦਾ ਹੈ॥੩॥ |
| ਚਰਣ ਕਮਲ ਹਿਰਦੇ ਮਹਿ ਜਾਪੁ ॥ ਨਾਨਕੁ ਪੇਖਿ ਜੀਵੈ ਪਰਤਾਪੁ ॥ ੪ ॥ ੮੮ ॥ ੧੫੭ ॥ | (ਸੋ ਐਸੇ ਜੋ) ਹਿਰਦੇ ਵਿਚ (ਪ੍ਰਭੂ ਦੇ) ਚਰਨਾਂ ਕਵਲਾਂ ਨੂੰ (ਤੇ ਹਰੀ ਦੇ) ਜਾਪ ਨੂੰ ਵਸਾਉਂਦੇ ਹਨ, ਨਾਨਕ (ਉਨ੍ਹਾਂ ਦਾ) ਪ੍ਰਤਾਪ ਦੇਖਕੇ ਜੀਉਂਦਾ ਹੈ॥੪॥੮੮॥੧੫੭॥ |

## [ਗਉੜੀ ਮਹਲਾ ੫, ਚਉਪਦਾ-੧੫੮]

**ਪ੍ਰਾਕ੍ਥਨ**- ਅਗਲਾ ਸ਼ਬਦ ਸਤਿਸੰਗ ਪਰਥਾਇ ਯਾ ਕਿਸੇ ਗੁਰ ਮੰਦਰ ਪਰਥਾਇ ਉਚਾਰਨ ਹੋਇਆ ਸਹੀ ਹੁੰਦਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਧੰਨੁ ਇਹੁ ਥਾਨੁ ਗੋਵਿੰਦ ਗੁਣ ਗਾਏ ॥ ਕੁਸਲ ਖੇਮ ਪ੍ਰਭਿ ਆਪਿ ਬਸਾਏ ॥ ੧ ॥ ਰਹਾਉ ॥ | ਇਹ ਸਥਾਨ ਧੰਨ ਹੈ (ਜਿਥੇ) ਵਾਹਿਗੁਰੂ ਜੀ ਦੇ ਗੁਣ ਗਾਏ ਜਾਂਦੇ ਹਨ, (ਜਿਥੇ ਕਿ) ਸੁਖ ਤੇ ਕਲਜਾਣ ਪ੍ਰਭੂ ਨੇ ਆਪ ਵਸਾਏ ਹਨ॥੧॥ਰਹਾਉ॥ |

| | |
|---|---|
| ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ ॥ ਕੋਟਿ ਅਨੰਦ ਜਹ ਹਰਿ ਗੁਨ ਗਾਹੀ ॥ ੨ ॥ | ਜਿਥੇ ਹਰੀ ਦਾ ਸਿਮਰਨ ਨਾ ਹੋਵੇ ਓਥੇ ਬਿਪਤਾ ਹੁੰਦੀ ਹੈ, ਜਿਥੇ ਹਰੀ ਦੇ ਗੁਣ ਗਾਏ ਜਾਣ ਓਥੇ ਕ੍ਰੋੜਾਂ ਅਨੰਦ (ਆ ਵਸਦੇ) ਹਨ॥੧॥ |
| ਹਰਿ ਬਿਸਰਿਐ ਦੁਖ ਰੋਗ ਘਨੇਰੇ ॥ ਪ੍ਰਭ ਸੇਵਾ ਜਮੁ ਲਗੈ ਨ ਨੇਰੇ ॥ ੩ ॥ | ਹਰੀ ਦੇ ਵਿਸਰ ਗਿਆਂ ਬਹੁਤੇ ਦੁਖ ਤੇ ਰੋਗ (ਆਉਂਦੇ) ਹਨ, (ਪਰ) ਪ੍ਰਭੂ ਦੀ ਸੇਵਾ ਕਰਦਿਆਂ (ਨਾ ਕੇਵਲ ਦੁਖ ਰੋਗ ਹਟਦੇ ਹਨ ਸਗੋਂ) ਜਮ ਨੇੜੇ ਨਹੀਂ ਆਉਂਦਾ* ॥੨॥ |
| ਸੋ ਵਡਭਾਗੀ ਨਿਹਚਲ ਥਾਨੁ ॥ ਜਹ ਜਪੀਐ ਪ੍ਰਭ ਕੇਵਲ ਨਾਮੁ ॥ ੪ ॥ | ਜਿਥੇ ਪ੍ਰਭੂ ਦਾ ਕੇਵਲ ਨਾਮ ਜਪਿਆ ਜਾਂਦਾ ਹੈ ਉਹ ਥਾਉਂ ਵੱਡੇ ਭਾਗਾਂ ਵਾਲਾ ਹੈ ਤੇ ਅਟੱਲ ਹੈ॥੩॥ |
| ਜਹ ਜਾਈਐ ਤਹ ਨਾਲਿ ਮੇਰਾ ਸੁਆਮੀ॥ ਨਾਨਕ ਕਉ ਮਿਲਿਆ ਅੰਤਰਜਾਮੀ ॥ ੪ ॥ ੮੯ ॥ ੧੫੮ ॥ | ਨਾਨਕ ਨੂੰ (ਐਸਾ) ਅੰਤਰਜਾਮੀ (ਅੰਦਰ ਸਥਿਤ ਤੇ ਪ੍ਰੇਰਕ) ਮਿਲ ਪਿਆ ਹੈ ਕਿ ਜਿਥੇ ਜਾਈਏ ਓਥੇ (ਉਹ) ਮੇਰਾ ਸੁਆਮੀ ਨਾਲ ਹੀ ਨਾਲ ਹੁੰਦਾ ਹੈ॥੪॥੮੯॥੧੫੮॥ |

## [ਗਉੜੀ ਮਹਲਾ ੫, ਚਉਪਦਾ--੧੫੯]

**ਪ੍ਰਾਕ੍ਥਨ-** ਨਾਮ ਜਪਣੇ ਲਈ ਵਿਦਜਾ ਦੀ ਖਾਸ ਲੋੜ ਨਹੀਂ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਜੋ ਪ੍ਰਾਣੀ ਗੋਵਿੰਦੁ ਧਿਆਵੈ ॥ ਪੜਿਆ ਅਣਪੜਿਆ ਪਰਮ ਗਤਿ ਪਾਵੈ ॥੧॥ | (ਚਾਹੇ ਕੋਈ) ਮਾਨੁਖ ਪੜਿਆ ਹੋਇਆ ਹੋਵੇ (ਚਾਹੇ) ਅਨਪੜਿਆ ਹੋਵੇ, ਜੋ (ਬੀ) ਵਾਹਿਗੁਰੂ ਨੂੰ ਧਿਆਵੇਗਾ (ਉਹ) ਪਰਮਗਤੀ ਨੂੰ ਪ੍ਰਾਪਤ ਹੋ ਜਾਵੇਗਾ॥੧॥ |
| ਸਾਧੂ ਸੰਗਿ ਸਿਮਰਿ ਗੋਪਾਲ ॥ ਬਿਨੁ ਨਾਵੈ ਝੂਠਾ ਧਨੁ ਮਾਲੁ ॥ ੧ ॥ ਰਹਾਉ ॥ | (ਤਾਂਤੇ ਹੇ ਮਾਨੁਖ!) ਸਾਧੂ ਦੇ ਸੰਗ ਵਿਚ ਵਾਹਿਗੁਰੂ ਦਾ ਸਿਮਰਣ ਕਰ (ਕਿਉਂਕਿ ਵਾਹਿਗੁਰੂ ਦੇ) ਨਾਮ ਤੋਂ ਬਿਨਾ ਮਾਲ ਧਨ (ਜੋ ਇਕੱਠਾ ਕਰ ਰਿਹਾ ਹੈਂ ਇਹ ਸਭ) ਝੂਠਾ ਹੈ (ਭਾਵ, ਨਾਲ ਨਹੀਂ ਜਾਏਗਾ)॥੧॥ਰਹਾਉ॥ |
| ਰੂਪਵੰਤੁ ਸੋ ਚਤੁਰੁ ਸਿਆਣਾ ॥ ਜਿਨਿ ਜਨਿ ਮਾਨਿਆ ਪ੍ਰਭ ਕਾ ਭਾਣਾ ॥ ੨ ॥ | ਜਿਸ ਪੁਰਖ ਨੇ ਪ੍ਰਭੂ ਦਾ ਭਾਣਾ ਮੰਨ ਲਿਆ ਹੈ, ਉਹੀ ਸੁਹਣਾ ਹੈ, ਉਹੋ ਚਤੁਰ ਹੈ, ਉਹੋ ਸਿਆਣਾ ਹੈ॥੨॥ |
| ਜਗ ਮਹਿ ਆਇਆ ਸੋ ਪਰਵਾਣੁ ॥ ਘਟਿ ਘਟਿ ਅਪਣਾ ਸੁਆਮੀ ਜਾਣੁ ॥੩॥ | (ਜਿਸ ਨੇ) ਹਰ ਹਿਰਦੇ ਵਿਚ ਅਪਣੇ ਮਾਲਕ (ਪ੍ਰਭੂ) ਨੂੰ ਪਛਾਣ ਲਿਆ ਹੈ, ਉਸ ਦਾ ਜਗਤ ਵਿਚ ਆਉਣਾ ਸਫਲ ਹੋ ਗਿਆ॥੩॥ |
| ਕਹੁ ਨਾਨਕ ਜਾ ਕੇ ਪੂਰਨ ਭਾਗ ॥ ਹਰਿ ਚਰਣੀ ਤਾ ਕਾ ਮਨੁ ਲਾਗ ॥ ੪ ॥ ੯੦ ॥ ੧੫੯ ॥ | ਕਹਿੰਦੇ ਹਨ (ਗੁਰੂ) ਨਾਨਕ ਦੇਵ ਜੀ, ਜਿਸਦੇ ਪੂਰੇ ਭਾਗ (ਉਦੇ) ਹੋਣ, ਹਰੀ ਦੇ ਚਰਣਾਂ ਵਿਚ ਉਸ ਦਾ ਮਨ ਲਗਦਾ ਹੈ॥੪॥੯੦॥੧੫੯॥ |

* ਜਮ ਕਾ ਮਾਰਗੁ ਦੂਰਿ ਰਹਿਆ॥ (ਆਸਾ ਮਹਲਾ ੫-੯੧)

## [ਗਉੜੀ ਮਹਲਾ ੫, ਚਉਪਦਾ-੧੯੦]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥<br>ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ॥<br>ਓਹੁ ਬਿਖਈ ਓਸੁ ਰਾਮ ਕੋ ਰੰਗੁ ॥ ੧ ॥ ਰਹਾਉ ॥<br>ਮਨ ਅਸਵਾਰ ਜੈਸੇ ਤੁਰੀ ਸੀਗਾਰੀ ॥<br>ਜਿਉ ਕਾਪੁਰਖੁ ਪੁਚਾਰੈ ਨਾਰੀ ॥ ੧ ॥<br>ਬੈਲ ਕਉ ਨੇਤ੍ਰਾ ਪਾਇ ਦੁਹਾਵੈ ॥<br>ਗਊ ਚਰਿ ਸਿੰਘ ਪਾਛੈ ਪਾਵੈ ॥ ੨ ॥<br>ਗਾਡਰ ਲੇ ਕਾਮਧੇਨੁ ਕਰਿ ਪੂਜੀ ॥<br>ਸਉਦੇ ਕਉ ਧਾਵੈ ਬਿਨੁ ਪੂੰਜੀ ॥ ੩ ॥ | (ਪਹਿਲੇ ਪਦੇ ਦਾ ਅਰਥ ਤੀਜੇ ਦੇ ਪਿਛੋਂ ਲੱਗੇਗਾ) ਜਿਵੇਂ ਸ਼ਿੰਗਾਰੀ ਹੋਈ ਘੋੜੀ ਉਤੇ ਮਨ-ਅਸਵਾਰ* (ਚੜ ਨਹੀਂ ਸਕਦਾ), ਜਿਵੇਂ ਖੁਸਰਾ ਇਸਤ੍ਰੀ ਨੂੰ ਪਿਆਰ ਕਰਦਾ ਹੈ (ਪਰ ਰਸ ਨਹੀਂ ਮਾਣ ਸਕਦਾ), ਬੈਲ ਨੂੰ ਨੇਤ੍ਰਾ ਪਾਕੇ ਚੋਵੇ (ਤਾਂ ਦੁੱਧ ਨਹੀਂ ਪ੍ਰਾਪਤ ਕਰ ਸਕਦਾ), ਗਊ ਤੇ ਚੜ੍ਹਕੇ ਸ਼ੇਰ ਦੇ ਮਗਰ ਪਾਵੇ (ਤਾਂ ਸ਼ੇਰ ਨੂੰ ਫੜ ਜਾਂ ਮਾਰ ਨਹੀਂ ਸਕਦਾ), ਭੇਡ ਨੂੰ ਕਾਮਧੇਨ ਮੰਨਕੇ ਪਿਆ ਪੂਜੇ (ਕਾਮਨਾ ਪੂਰਨ ਨਹੀਂ ਕਰ ਸਕਦਾ), ਸਉਦਾ (ਖਰੀਦਣ ਲਈ ਬਿਨਾਂ ਪੂੰਜੀ ਦੇ ਭੱਜਾ ਫਿਰੇ (ਤਾਂ ਸੌਦਾ ਪੱਲੇ ਨਹੀਂ ਪੈ ਸਕਦਾ) (ਤਿਵੇਂ) ਮਾਇਆ ਪ੍ਰੇਮੀ ਪੁਰਖ ਹਰੀ ਦੇ ਦਾਸ ਦਾ ਸੰਗ ਪ੍ਰਾਪਤ ਨਹੀਂ ਕਰ ਸਕਦਾ (ਕਿਉਂਕਿ) ਉਹ ਵਿਸ਼ਿਆਂ ਵਿਚ ਖਚਿਤ ਹੈ ਤੇ ਓਹ (ਹਰੀ ਕਾ ਦਾਸ) ਹਰੀ ਪ੍ਰੇਮ ਵਿਚ (ਮਗਨ ਹੈ)। |
| | (ਸਾਕਤ ਦੇ ਅਪਣੇ ਮਾਯਕ ਸਾਮਾਨਾ ਨਾਲ ਹਰੀ ਕੇ ਦਾਸ ਨੂੰ ਪਸੰਨ ਕਰਨ ਦੇ ਉਪਰਾਲੇ ਦ੍ਰਿਸ਼ਟਾਂਤਾਂ ਵਿਚ ਦੱਸੇ ਉਪਰਾਲਿਆਂ ਵਾਂਙੂ ਨਿਸ਼ਫਲ ਹਨ ਕਿਉਂਕਿ ਹਰੀ ਦੇ ਦਾਸ ਨੂੰ ਮਾਯਕ ਸਾਮਾਨ ਲੁਭਾਯਮਾਨ ਨਹੀਂ ਕਰਦੇ ਇਸ ਲਈ ਉਪਦੇਸ ਦੇਂਦੇ ਹਨ ਕਿ:) |
| ਨਾਨਕ ਰਾਮ ਨਾਮੁ ਜਪਿ ਚੀਤ ॥<br>ਸਿਮਰਿ ਸੁਆਮੀ ਹਰਿ ਸਾ ਮੀਤ ॥ ੪ ॥ ੯੧ ॥ ੧੬੦ ॥ | ਹੇ ਮਿੱਤ੍ਰ! ਹਰੀ ਵਰਗੇ ਮਾਲਕ ਨੂੰ (ਸਦਾ) ਯਾਦ ਰੱਖ, (ਕਿਵੇਂ? ਉੱਤਰ:) (ਉਸ) ਰਾਮ ਨਾਮ ਨੂੰ ਚਿੱਤ ਨਾਲ ਜਪਕੇ, (ਭਾਵ ਰਾਮ ਨਾਮ ਨੂੰ ਜਪ ਤਾਂ ਉਹ ਸਦਾ ਯਾਦ ਰਹੇਗਾ; ਕਹਿੰਦੇ ਹਨ ਸ੍ਰੀ ਗੁਰੂ) ਨਾਨਕ ਜੀ॥੪॥੯॥੧੬੦॥ |

ਹੋਰ ਅਰਥ- ਦਾਨੇ ਇਸ ਸ਼ਬਦ ਦਾ ਭਾਵ ਇਉਂ ਅਰਥ ਲਾਕੇ ਬੀ ਨਿਰੂਪਣ ਕਰਦੇ ਹਨ:-

ਹਰੀ ਦੇ ਦਾਸ ਦਾ ਤੇ ਮਾਇਆ ਦੇ ਦਾਸ ਦਾ ਸੰਗ ਨਹੀਂ ਬਣਦਾ (ਕਿਉਂਕਿ) ਉਸ (ਹਰੀ ਦੇ ਦਾਸ) ਨੂੰ ਰਾਮ ਦਾ ਪ੍ਰੇਮ ਹੈ ਤੇ ਉਸ (ਮਾਇਆ ਦੇ ਦਾਸ) ਨੂੰ ਵਿਖਿਆਂ (ਵਿਚ ਪ੍ਰਵਿਰਤੀ) ਹੈ।

ਜਿਵੇਂ ਅਨ-ਅਸਵਾਰ ਦਾ (ਅਤੇ) ਸ਼ਿੰਗਾਰੀ ਘੋੜੀ (ਤੇ ਚੜ੍ਹਨ ਵਾਲੇ ਸ਼ਾਹ ਸਵਾਰ ਦਾ ਸੰਗ ਨਹੀਂ ਬਣ ਆਉਂਦਾ)।

ਜਿਵੇਂ (ਕੋਈ ਇਕ ਤਾਂ ਹੋਵੇ) ਖੁਸਰਾ, (ਤੇ ਦੂਜਾ ਕੋਈ ਹੋਵੇ) ਨਾਰੀਆਂ ਨੂੰ ਪਿਆਰ ਕਰਣ ਵਾਲਾ (ਮਰਦ, ਇਨ੍ਹਾਂ ਦੋਹਾਂ ਦਾ ਸੰਗ ਨਹੀਂ ਬਣ ਆਉਂਦਾ)।

(ਜਿਵੇਂ ਕੋਈ ਇਕ) ਬੈਲ ਨੂੰ ਨੇਤ੍ਰਾ ਪਾ ਕੇ ਚੋਵੇ (ਤੇ ਦੂਜਾ ਕੋਈ ਗਊ ਨੂੰ ਚੋਵੇ, ਦੁਹਾਂ ਦਾ ਸੰਗ ਨਹੀਂ ਬਣ ਆਉਂਦਾ)।

(ਇਕ ਤਾਂ ਕੋਈ ਹੋਵੇ) ਗਊਆਂ ਚਾਰਨ ਵਾਲਾ (ਤੇ ਦੂਜਾ ਕੋਈ ਹੋਵੇ) ਸ਼ੇਰਾਂ ਦਾ ਪਿੱਛਾ ਕਰਨ ਵਾਲਾ (ਦੁਹਾਂ ਦਾ ਸੰਗ ਨਹੀਂ ਬਣਦਾ)।

---

* ਮਨ ਅਸਵਾਰ=ਜੋ ਅਸਵਾਰ ਨਹੀਂ ਹੈ, 'ਮਨ' ਮਨਫ਼ੀ (ਨਾਹ) ਦਾ ਹੈ, ਜੈਸੇ: ਮਨਤਾਰੂ, ਮਨਖੱਟੂ।

(ਇਕ ਨੇ ਤਾਂ) ਭੇਡ ਕਾਮਧੇਨ ਕਰਕੇ ਪੂਜੀ (ਦੂਜੇ ਨੇ ਕਾਮਧੇਨ ਪੂਜੀ ਦੁਹਾਂ ਦਾ ਸੰਗ ਨਹੀਂ ਬਣਦਾ)।

(ਇਕ ਤਾਂ) ਸਉਦੇ ਨੂੰ ਦੌੜਦਾ ਹੈ ਪ੍ਰੂੰਜੀ ਬਿਨਾ (ਦੂਜਾ ਸਉਦੇ ਨੂੰ ਜਾਂਦਾ ਹੈ ਪ੍ਰੂੰਜੀ ਸਣੇ) (ਦੋਹਾਂ ਦਾ ਸੰਗ ਨਹੀਂ ਬਣਦਾ)।

(ਤਾਂਤੇ) ਹੇ ਨਾਨਕ! ਉਸ ਹਰੀ ਸੁਆਮੀ ਦਾ ਸਿਮਰਨ ਕਰ, ਜਿਸ ਵਰਗਾ ਹੋਰ ਕੋਈ ਮਿਤ੍ਰ ਨਹੀਂ। (ਅਥਵਾ ਹੇ ਨਾਨਕ! ਹਰੀ ਵਰਗੇ ਮਿਤਰ ਸੁਆਮੀ ਦਾ ਸਿਮਰਨ ਕਰ)।

ਅੰਤ੍ਰੀਵ ਅਰਥ ਬੀ ਫੇਰ ਐਉਂ ਲਾਉਂਦੇ ਹਨ:-

ਹਰੀ ਦੇ ਦਾਸ ਤੇ ਮਾਇਆ ਦੇ ਦਾਸ ਦਾ ਸੰਗ ਨਹੀਂ ਬਣ ਆਉਂਦਾ (ਕਿਉਂਕਿ) ਉਹ (ਹਰੀ ਦਾ ਦਾਸ) ਰਾਮ ਦੇ ਪ੍ਰੇਮ ਵਿਚ ਹੈ (ਤੇ) ਉਹ (ਸਾਕਤ) ਵਿਸ਼ਿਆਂ ਵਿਚ ਪ੍ਰਵਿਰਤ) ਹੈ।

(ਜਿਵੇਂ ਮਾਇਆ ਪ੍ਰੇਮੀ ਦੇ ਉਤੇ ਉਸ ਦਾ) ਮਨ ਅਸਵਾਰ ਹੈ, (ਅਤੇ ਰਾਮ ਪ੍ਰੇਮੀ 'ਤੁਰੀ ਸ਼ਿੰਗਾਰੀ' ਦੈਵੀ ਗੁਣਾਂ ਸਹਿਤ) ਤੁਰੀਆ* ਪਦ ਵਾਲਾ ਹੈ❖।

ਜਿਵੇਂ ਮਾਇਆ ਪ੍ਰੇਮੀ ਤਾਂ 'ਕਾਪੁਰਖ'=) ਚੁੰਚ ਗਜਾਨੀ ਹੈ, (ਜਗਜਾਸੂਆਂ ਨੂੰ ਤਾਰ ਨਹੀਂ ਸਕਦਾ, ਦੂਜਾ ਹੈ ਪੁਚਾਰੇ ਨਾਰੀ=) ਸਫਲ ਗਜਾਨੀ (ਜੋ ਜਗਜਾਸੂ ਰੂਪ ਇਸਤ੍ਰੀਆਂ ਨੂੰ ਪੁਚਾ+ਰੈ=) ਟਿਕਾਣੇ ਪੁਚਾ ਦੇਂਦਾ ਹੈ।

(ਜੈਸੇ ਇਕ ਤਾਂ ਹੈ ਬੈਲ ਭਾਵ) ਅਹੰਕਾਰੀ, (ਜੋ ਅਪਣੇ ਅਹੰਕਾਰ ਵਿਚੋਂ) ਆਤਮ ਰਸ ਰੂਪੀ ਦੁੱਧ ਲੱਭਦਾ ਹੈ, (ਦੂਜਾ ਹੈ ਗਊ ਨੂੰ ਚੋਣ ਵਾਲਾ ਉਹ ਭਗਤੀ ਰੂਪੀ ਗਊ ਤੋਂ ਆਤਮ ਰਸ ਰੂਪੀ ਦੁੱਧ ਲੈਂਦਾ ਹੈ)।

(ਜੈਸੇ ਇਕ ਹੈਂ ਗਊਚਰ=) ਇੰਦ੍ਰਿਆਂ (ਦੇ ਵਿਸ਼ਿਆਂ ਵਿਚ) ਵਿਚਰਨ ਵਾਲਾ, (ਦੂਸਰਾ ਹੈ ਸਿੰਘ ਪਾਛੈ ਪਾਵੈ=) ਅਹੰਕਾਰ ਨੂੰ ਮਾਰ ਲੈਣ ਵਾਲਾ।

(ਜੈਸੇ ਇਕ ਤਾਂ ਹੈ ਗਾਡਰ=) ਮਾਇਕੀ ਵਿਦਜਾ (ਦਾ ਪੂਜਣ ਵਾਲਾ, ਦੂਜਾ ਹੈ ਕਾਮਧੇਨ=) ਬ੍ਰਹਮ ਵਿਦਜਾ ਦਾ ਪੁਜਾਰੀ।

(ਜੈਸੇ ਇਕ ਤਾਂ ਹੈ) ਨਾਮ (ਰੂਪੀ) ਸਉਦੇ ਨੂੰ ਸ਼ਰਧਾ (ਦੀ) ਪ੍ਰੂੰਜੀ ਨਾਲ ਦਉੜਨ ਵਾਲਾ (ਦੂਜਾ ਹੈ) ਬਿਨਾਂ ਪ੍ਰੂੰਜੀ (=ਸ਼ਰਧਾ ਤੋਂ ਬਿਨਾਂ ਲੱਭਣ ਵਾਲਾ)।

(ਤਾਂਤੇ) ਹੇ ਨਾਨਕ! ਰਾਮ ਦੇ ਨਾਮ ਨੂੰ ਚਿੱਤ ਲਾਕੇ ਜਪ (ਤੇ) ਹਰੀ ਵਰਗੇ ਮਿਤ੍ਰ ਸੁਆਮੀ ਦਾ (ਸਦਾ) ਸਿਮਰਨ ਕਰ।

**ਭਾਵ**--ਸਹਚਾਰੀ ਦਾ ਸਹਚਾਰੀ ਨਾਲ ਮੇਲ ਬਣਦਾ ਹੈ ਤੇ ਦੂਸਰੇ ਦਾ ਨਹੀਂ, ਯਥਾ:-

ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ॥ (ਵਾਰ ਸੂਹੀ ਮਹਲਾ ੨-੮)

ਤਥਾ:- ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥ (ਵਾਰ ਮਾਝ ਮਹਲਾ ੧-੧੬)

**ਨਿਰੁਕ੍ਤ**- ਤੁਰੀ--ਘੋੜੀ।

ਕਾਪੁਰਖੁ--(ਸੰਸ:, ਕਾਪੁਰੁਖ਼:) ਖੁਸਰਾ, ਨਿਕੰਮਾ। (ਅ) ਕਾਇਰ।

ਗਾਡਰ--ਭੇਡ।

---

* ਤੀਨਿ ਬਿਆਪਹਿ ਜਗਤ ਕਉ ਤੁਰੀਆ ਪਾਵੈ ਕੋਇ॥ (ਥਿਤੀ ਗਉੜੀ ਮਹਲਾ ੫, ਸਲੋਕੁ-੩)

❖ ਅਥਵਾ ਦੇਹ ਰੂਪੀ ਘੋੜੀ ਨੂੰ ਜਿਸ ਨੇ ਸ਼ੁਭ ਗੁਣਾਂ ਨਾਲ ਸਜਾ ਲਿਆ ਹੈ।

ਯਥਾ:- ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ॥ (ਵਡਹੰਸੁ ਮਹਲਾ ੪ ਘੋੜੀਆ-੧)

## [ਗਉੜੀ ਮਹਲਾ ੫, ਚਉਪਦਾ-੧੬੧]

**ਪ੍ਰਾਕ੍ਰਥਨ-** ਦੇਹ ਮਨ ਤੇ ਬੁੱਧੀ ਦੀ ਨਿਰਮਲਤਾ ਦੇ ਲੱਛਣ ਤੇ ਉਪਰਾਲਾ ਦੱਸਦੇ ਹਨ:-

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਸਾ ਮਤਿ ਨਿਰਮਲ ਕਹੀਅਤ ਧੀਰ ॥ ਰਾਮ ਰਸਾਇਣੁ ਪੀਵਤ ਬੀਰ ॥ ੧ ॥ | ਹੇ ਵੀਰ! ਉਹ ਬੁਧੀ ਨਿਰਮਲ ਤੇ ਧੀਰਜ ਵਾਲੀ ਕਹੀਦੀ ਹੈ ਜੋ ਰਾਮ (ਨਾਮ ਰੂਪੀ) ਰਸਾਇਣ ਪੀਂਦੀ ਹੈ॥੧॥ |
| ਹਰਿ ਕੇ ਚਰਣ ਹਿਰਦੈ ਕਰਿ ਓਟ ॥ ਜਨਮ ਮਰਣ ਤੇ ਹੋਵਤ ਛੋਟ ॥ ੧ ॥ ਰਹਾਉ ॥ | (ਇਸੀ ਤਰ੍ਹਾਂ ਉਹ ਹਿਰਦਾ ਨਿਰਮਲ ਕਹੀਦਾ ਹੈ ਜਿਸ) ਹਿਰਦੇ ਵਿਚ ਕਿ ਹਰੀ ਦੇ ਚਰਨਾਂ ਦਾ ਆਸਰਾ ਬਣ ਗਿਆ ਹੈ, (ਜਿਸ ਕਰਕੇ ਕਿ) ਜਨਮ ਮਰਨ ਤੋਂ ਛੁਟਕਾਰਾ ਹੋ ਜਾਂਦਾ ਹੈ॥੧॥ਰਹਾਉ॥ |
| ਸੋ ਤਨੁ ਨਿਰਮਲੁ ਜਿਤੁ ਉਪਜੈ ਨ ਪਾਪੁ॥ ਰਾਮ ਰੰਗਿ ਨਿਰਮਲ ਪਰਤਾਪੁ ॥ ੨ ॥ | (ਇਸੀ ਤਰ੍ਹਾਂ) ਉਹ ਸਰੀਰ ਨਿਰਮਲ ਕਹੀਦਾ ਹੈ ਜਿਸ ਵਿਚ ਪਾਪ ਨਹੀਂ ਉਪਜਦਾ। ਰਾਮ ਦੇ ਪ੍ਰੇਮ ਦੁਆਰਾ (ਉਸ ਸਰੀਰ ਦਾ) ਪ੍ਰਤਾਪ ਨਿਰਮਲ ਬਣਦਾ ਹੈ॥੨॥ |
| ਸਾਧਸੰਗਿ ਮਿਟਿ ਜਾਤ ਬਿਕਾਰ ॥ ਸਭ ਤੇ ਊਚ ਏਹੋ ਉਪਕਾਰ ॥ ੩ ॥ | (ਪ੍ਰਸ਼ਨ: ਜੇ ਕਿਸੇ ਸਰੀਰ ਵਿਚ ਬੁੱਧੀ ਦੇ, ਕਿ ਮਨ ਦੇ, ਕਿ ਸਰੀਰ ਦੇ ਵਿਕਾਰ ਮੌਜੂਦ ਹੋਣ ਤਾਂ ਕੀ ਕਰੇ? (ਉੱਤਰ:) (ਸਾਰੇ) ਵਿਕਾਰ ਸਾਧੂ ਦੇ ਸੰਗ ਨਾਲ ਮਿਟ ਜਾਂਦੇ ਹਨ। (ਪ੍ਰਸ਼ਨ: ਸਾਧੂ ਕਿਉਂ ਵਿਕਾਰੀ ਨੂੰ ਆਪਣੇ ਸੰਗ ਵਿਚ ਲਏਗਾ? ਉੱਤਰ:) (ਸਾਧੂ ਜਾਣਦਾ ਹੈ ਕਿ) ਸਭ ਤੋਂ ਉੱਚਾ ਉਪਕਾਰ ਏਹੋ ਹੈ (ਜੋ ਵਿਕਾਰੀ ਦੇ ਵਿਕਾਰ ਦੂਰ ਕਰਨੇ ਹਨ)*॥੩॥ |
| ਪ੍ਰੇਮ ਭਗਤਿ ਰਾਤੇ ਗੋਪਾਲ ॥ ਨਾਨਕ ਜਾਚੈ ਸਾਧ ਰਵਾਲ ॥ ੪ ॥ ੯੨ ॥ ੧੬੧ ॥ | (ਜੋ ਗੋਪਾਲ ਦੀ ਪ੍ਰੇਮਾ ਭਗਤੀ ਵਿਚ ਰੱਤੇ ਹੋਏ ਹਨ ਨਾਨਕ ਉਨ੍ਹਾਂ ਸਾਧਾਂ ਦੀ ਚਰਨ ਧੂੜ ਮੰਗਦਾ ਹੈ॥੪॥੯੨॥੧੬੧॥ |

**ਵਯਾਖਯਾ-** ਇਸ ਸ਼ਬਦ ਵਿਚ ਬੁੱਧੀ, ਮਨ ਤੇ ਸਰੀਰ ਦੀ ਪਵਿੱਤ੍ਰਤਾ ਦੇ ਲੱਛਣ ਦੱਸੇ ਹਨ। ਸਰੀਰ ਉਹ ਨਿਰਮਲ ਹੈ ਜੋ ਪਾਪ ਨਹੀ ਕਰਦਾ, ਮਨ ਉਹ ਨਿਰਮਲ ਹੈ ਜੋ ਹਰੀ ਦੇ ਚਰਣਾਂ ਦਾ ਧਿਆਨ ਧਰਦਾ, ਉਹਨਾਂ ਨੂੰ ਅਪਣਾ ਆਸਰਾ ਬਣਾ ਲੈਂਦਾ ਹੈ। ਬੁੱਧੀ ਉਹ ਨਿਰਮਲ ਹੈ ਜੋ ਰਾਮ ਨਾਮ ਦਾ ਰਸਾਇਣ ਪੀਂਦੀ ਹੈ। ਜੋ ਮਤਿ ਪਾਪਾਂ ਨਾਲ ਭਰੀ ਹੈ, ਕਿ ਮਨ ਪਾਪਾਂ ਨਾਲ ਰੰਗਿਆ ਹੈ ਤੇ ਤਨ ਵਿਕਾਰੀ ਹੈ, ਓਹ ਬੀ ਨਿਰਾਸ ਨਾ ਹੋਣ; ਓਹ ਸਤਿਸੰਗ ਕਰਨ, ਤਾਂ ਓਥੋਂ ਮਿਲੇ ਉਪਦੇਸ਼ ਤੇ ਨਾਮ ਨਾਲ ਦੇਹ, ਮਨ, ਬੁਧੀ ਦੇ ਸਾਰੇ ਵਿਕਾਰ ਨਸ਼ਟ ਹੋ ਜਾਣਗੇ।

---

* ਐਉਂ ਬੀ ਸੰਪ੍ਰਦਾਇਕ ਅਰਥ ਕਰੀਦੇ ਹਨ:-ਸਾਧ ਸੰਗ ਦੁਆਰਾ (ਅਪਣੇ) ਵਿਕਾਰ ਦੂਰ ਕਰ ਲੈਣੇ (ਇਹ) ਸਭ ਤੋਂ ਉੱਚਾ ਉਪਕਾਰ ਹੈ।

**ਨਿਰੁਕ੍ਤ**- ਧੀਰ--ਧੀਰਜ ਵਾਲੀ। 'ਮਤਿ' ਇਸਤ੍ਰੀ ਲਿੰਗ ਹੋਣ ਕਰਕੇ 'ਧੀਰ' ਬੀ ਇਸਤ੍ਰੀ ਲਿੰਗ ਹੈ। ਬੀਰ--ਹੇ ਵੀਰ! ਹੇ ਭਾਈ!

ਰਸਾਇਣੁ--ਤਾਂਬੇ ਆਦਿ ਨੂੰ ਸੋਨਾ ਬਣਾ ਦੇਣ ਵਾਲੀ ਔਖਧੀ। ਸਰੀਰ ਨੂੰ ਅਰੋਗ ਤੇ ਚਿਰਜੀਵੀ ਕਰਨ ਵਾਲੀ ਜੜੀ ਬੂਟੀ, ਕੋਈ ਦਵਾਈ। ੨. ਰਸਾਂ ਦਾ ਘਰ।

## [ਗਉੜੀ ਮਹਲਾ ੫, ਚਉਪਦਾ--੧੬੨]

**ਪ੍ਰਾਕ੍ਥਨ**- ਪਰਮੇਸ਼ੁਰ ਨਾਲ ਪ੍ਰੀਤ ਕਿਸ ਪ੍ਰਕਾਰ ਦੀ ਕਰਨੀ ਚਾਹੀਏ?

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ ॥ ਮੇਲਿ ਲਏ ਪੂਰਨ ਵਡਭਾਗੀ ॥ ੧ ॥ ਰਹਾਉ ॥ | ਪੂਰਨ (ਪਰਮੇਸ਼ੁਰ) ਨੇ (ਐਸੇ) ਵਡੇ ਭਾਗਾਂ ਵਾਲੇ (ਪੁਰਖਾਂ ਨੂੰ ਆਪਣੇ ਨਾਲ) ਮੇਲ ਲਿਆ ਹੈ (ਜਿਨ੍ਹਾਂ ਦੀ) ਪ੍ਰੀਤਿ ਕਿ (ਉਸ) ਗੋਬਿੰਦ ਨਾਲ ਇਸ ਪ੍ਰਕਾਰ ਦੀ ਲਗ ਗਈ ਹੈ॥ ੧॥ ਰਹਾਉ॥ |
| ਭਰਤਾ ਪੇਖਿ ਬਿਗਸੈ ਜਿਉ ਨਾਰੀ ॥ ਤਿਉ ਹਰਿ ਜਨੁ ਜੀਵੈ ਨਾਮੁ ਚਿਤਾਰੀ ॥ ੧ ॥ | ਜਿਵੇਂ ਕਿ ਇਸਤ੍ਰੀ ਦੀ, (ਜੋ) ਭਰਤਾ ਨੂੰ ਦੇਖਕੇ ਖਿੜ ਜਾਂਦੀ ਹੈ, (ਹਾਂ) ਤਿਵੇਂ ਹਰੀਜਨ (ਹਰੀ ਦਾ) ਨਾਮ ਯਾਦ ਕਰਕੇ ਜੀਉਂਦਾ ਹੈ॥੧॥ |
| ਪੂਤ ਪੇਖਿ ਜਿਉ ਜੀਵਤ ਮਾਤਾ ॥ ਓਤਿ ਪੋਤਿ ਜਨੁ ਹਰਿ ਸਿਉ ਰਾਤਾ॥੨॥ | ਜਿਵੇਂ ਮਾਂ ਪੁੱਤ ਨੂੰ ਦੇਖਕੇ ਜੀਉਂਦੀ ਹੈ, (ਤਿਵੇਂ) ਹਰੀ ਦਾ ਜਨ ਤਾਣੇ ਪੇਟੇ ਹਰੀ ਨਾਲ ਰੱਤਾ ਹੋਇਆ ਹੁੰਦਾ ਹੈ॥੨॥ |
| ਲੋਭੀ ਅਨਦੁ ਕਰੈ ਪੇਖਿ ਧਨਾ ॥ ਜਨ ਚਰਨ ਕਮਲ ਸਿਉ ਲਾਗੋ ਮਨਾ॥੩॥ | (ਜਿਵੇਂ) ਲੋਭੀ ਧਨ ਵੇਖਕੇ ਅਨੰਦ ਹੁੰਦਾ ਹੈ (ਤਿਵੇਂ) ਦਾਸਾਂ ਦਾ ਮਨ (ਹਰੀ ਦੇ) ਚਰਣਾਂ ਕਮਲਾਂ ਨਾਲ ਲੱਗਾ ਹੁੰਦਾ ਹੈ॥੩॥ |
| ਬਿਸਰੁ ਨਹੀ ਇਕੁ ਤਿਲੁ ਦਾਤਾਰ ॥ ਨਾਨਕ ਕੇ ਪ੍ਰਭ ਪ੍ਰਾਨ ਅਧਾਰ ॥ ੪ ॥ ੯੩ ॥ ੧੬੨ ॥ | (ਅਰਦਾਸ:) ਹੇ ਪ੍ਰਭੂ! ਹੇ ਨਾਨਕ ਦੇ ਪ੍ਰਾਣਾਂ ਦਾ ਆਸਰਾ! ਹੇ ਦਾਤਾਰ! ਇਕ ਤਿਲ ਭਰ (ਮੈਨੂੰ) ਨਾ ਵਿਸਰੋ॥੪॥੯੩॥੧੬੨॥ |

## [ਗਉੜੀ ਮਹਲਾ ੫, ਚਉਪਦਾ-੧੬੩]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਰਾਮ ਰਸਾਇਣਿ ਜੋ ਜਨ ਗੀਧੇ ॥ ਚਰਨ ਕਮਲ ਪ੍ਰੇਮ ਭਗਤੀ ਬੀਧੇ ॥ ੧ ॥ ਰਹਾਉ ॥ | ਜੋ ਜਨ ਰਾਮ (ਨਾਮ) ਰੂਪੀ ਰਸਾਇਣ (ਪੀਣੀ) ਗਿੱਝ ਜਾਂਦੇ ਹਨ (ਓਹ ਸਿਰਜਣਹਾਰ ਦੇ) ਚਰਣਾਂ ਕਮਲਾਂ ਦੀ ਪ੍ਰੇਮਾ ਭਗਤੀ ਨਾਲ ਵਿੰਨ੍ਹੇ ਜਾਂਦੇ ਹਨ॥੧॥ਰਹਾਉ॥ |

| | |
|---|---|
| ਆਨ ਰਸਾ ਦੀਸਹਿ ਸਭਿ ਛਾਰੁ ॥ ਨਾਮ ਬਿਨਾ ਨਿਹਫਲ ਸੰਸਾਰ ॥ ੧ ॥ | (ਉਨ੍ਹਾਂ ਨੂੰ ਫੇਰ) ਹੋਰ (ਸਾਰੇ) ਰਸ ਸੁਆਹ (ਵਰਗੇ ਨਿਕੰਮੇ) ਦਿੱਸਦੇ ਹਨ। ਨਾਮ ਤੋਂ ਬਿਨਾ (ਉਨ੍ਹਾਂ ਨੂੰ) ਸੰਸਾਰ ਹੀ ਨਿਹਫਲ (ਦਿਸਦਾ) ਹੈ* ॥੧॥ |
| ਅੰਧ ਕੂਪ ਤੇ ਕਾਢੇ ਆਪਿ ॥ ਗੁਣ ਗੋਵਿੰਦ ਅਚਰਜ ਪਰਤਾਪ ॥੨॥ | ਓਹਨਾਂ ਨੂੰ (ਸਿਰਜਣਹਾਰ) ਅੰਨ੍ਹੇ ਖੂਹ (=ਸੰਸਾਰ ਤੋਂ) ਆਪ ਕੱਢ ਲੈਂਦਾ ਹੈ। ਗੋਵਿੰਦ ਦੇ ਗੁਣ (ਗਾਇਨ ਕਰਨੇ ਦਾ ਇਹ) ਅਚਰਜ ਪ੍ਰਤਾਪ ਹੈ॥੨॥ |
| ਵਣਿ ਤ੍ਰਿਣਿ ਤ੍ਰਿਭਵਣਿ ਪੂਰਨ ਗੋਪਾਲ॥ ਬ੍ਰਹਮ ਪਸਾਰੁ ਜੀਅ ਸੰਗਿ ਦਇਆਲ ॥ ੩ ॥ | (ਕਿ ਉਨ੍ਹਾਂ ਨੂੰ) ਬਨ ਬਨ ਵਿਚ, ਤਿਨਕੇ ਤਿਨਕੇ ਵਿਚ, ਤਿੰਨਾਂ ਭਵਨਾਂ ਵਿਚ (ਸਾਰੇ) ਗੋਪਾਲ ਪੂਰਨ (ਦ੍ਰਿਸ਼ਟੀ ਪੈਂਦਾ ਹੈ। ਹਾਂ, ਜੀ ਜੀ ਦੇ ਨਾਲ (ਉਹ) ਦਿਆਲੂ ਦੀਹਦਾ ਹੈ, (ਸਗੋਂ ਸਾਰਾ ਪਸਾਰਾ ਹੀ ਉਨ੍ਹਾਂ ਨੂੰ) 'ਬ੍ਰਹਮ ਦਾ ਪਸਾਰਾ' (ਪਿਆ ਦਿੱਸਦਾ ਹੈ)॥੩॥ |
| ਕਹੁ ਨਾਨਕ ਸਾ ਕਥਨੀ ਸਾਰੁ ॥ ਮਾਨਿ ਲੇਤੁ ਜਿਸੁ ਸਿਰਜਨਹਾਰੁ ॥ ੪ ॥ ੯੪ ॥ ੧੬੩ ॥ | ਕਹਿੰਦੇ ਹਨ (ਗੁਰੂ) ਨਾਨਕ ਦੇਵ ਜੀ; ਉਨ੍ਹਾਂ ਦੀ (ਕਥਨੀ) ਸਾਰ ਕਥਨੀ ਹੁੰਦੀ ਹੈ, ਜਿਸ ਨੂੰ ਕਿ ਕਰਤਾਰ (ਆਪ) ਮੰਨ ਲੈਂਦਾ ਹੈ॥੪॥੯੪॥੧੬੩॥ |

**ਵ੍ਯਾਖ੍ਯਾ**- ਕਮਲਾਂ ਵਿਚ ਰਸ ਹੁੰਦਾ ਹੈ, ਉਸ ਉਤੇ ਭਵਰਾ ਆਉਂਦਾ ਹੈ ਤੇ ਆਉਣਾ ਗਿੱਝ ਜਾਂਦਾ ਹੈ; ਕਦੇ ਰਸ ਪੀਂਦਾ ਕਮਲਾਂ ਦੇ ਮਿਟਣੇ ਤੇ ਉਹ ਵਿੱਚੇ ਹੀ ਵਿੰਨ੍ਹਿਆ ਜਾਂਦਾ ਹੈ। ਇਸ ਤਸਵੀਰ ਲਈ 'ਰਸ, ਗੀਧਾ, ਕਮਲ, ਬੀਧਾ' ਆਦਿ ਪਦ ਵਰਤੇ ਗਏ ਹਨ। ਮਾਨੋਂ ਭਵਰੇ ਵਾਂਙੂ ਪਰਮੇਸ਼ੁਰ ਦੇ ਪਿਆਰੇ ਰਸ ਮਗਨ ਹਨ। ਉਹਨਾਂ ਪ੍ਰੇਮੀਆਂ ਦੀ ਫੇਰ ਰਸ ਮਗਨਤਾ ਦੀ ਪ੍ਰਬਲਤਾ ਦੱਸੀ ਹੈ ਕਿ ਉਹਨਾਂ ਨੂੰ ਹੋਰ ਰਸ ਨਿਕੰਮੇ ਦਿੱਸਦੇ ਹਨ। ਫਿਰ ਉਹਨਾਂ ਦੀ ਅਗਲੀ ਦ੍ਰਿਸ਼ਟੀ ਦਿਖਾਈ ਹੈ ਕਿ ਉਹਨਾਂ ਨੂੰ ਫਿਰ ਸਭ ਪਸਾਰਾ 'ਬ੍ਰਹਮ ਪਸਾਰਾ' ਦਿੱਸਦਾ ਹੈ, ਜਿਸ ਦਾ ਨਾਮ ਸਿਮਰਦੇ ਸਨ ਉਹੀ ਸਾਰੇ ਪਸਰਿਆ ਦਿੱਸਦਾ ਹੈ:-

ਪਸਰਿਓ ਆਪਿ ਹੋਇ ਅਨਤ ਤਰੰਗ॥ ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ॥

(ਗਉੜੀ ਮਹਲਾ ੫, ਸੁਖਮਨੀ, ੯-੮)

ਉਹਨਾਂ ਨੂੰ ਫੇਰ ਦੀਹਦਾ ਹੈ:-

ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥ (ਗਉੜੀ ਮਹਲਾ ੫, ਸੁਖਮਨੀ ੨੩-੨)

ਐਸੇ ਪੁਰਖਾਂ ਦੀ ਕਥਨੀ ਸਾਰ ਕਥਨੀ ਹੈ, ਉਹਨਾਂ ਦੀ ਕਥਨੀ ਨੂੰ ਕਰਤਾਰ ਮੰਨ ਲੈਂਦਾ ਹੈ।

**ਨਿਰੁਕ੍ਤ**- ਰਸਾਇਣਿ- ਦੇਖੋ ਸਾਹਮਣਾ ਪੰਨਾ।

ਸਾ- ਉਹ। ਉਹਨਾਂ ਦੀ। ਪ੍ਰਸੰਗਕ ਅਰਥ ਏਥੇ 'ਸਾ' ਦਾ 'ਉਹਨਾਂ ਦਾ' ਲਗਦਾ ਹੈ।

(ਅ) ਦਾਨੇ 'ਸਾ' ਦਾ 'ਉਹ' ਅਰਥ ਕਰਕੇ ਐਉਂ ਬੀ ਲਾਉਂਦੇ ਹਨ:- ਉਹ ਕਥਨੀ ਸਾਰ ਕਥਨੀ ਹੈ, ਜਿਸ ਨੂੰ ਕਰਤਾਰ ਮੰਨ ਲੈਂਦਾ ਹੈ।ਭਾਵ ਕਰਤਾਰ ਜਿਸ ਨੂੰ ਮੰਨ ਲਵੇ ਉਹੋ ਕਥਨੀ ਸ੍ਰੇਸ਼ਟ ਹੈ।

## [ਗਉੜੀ ਮਹਲਾ ੫, ਚਉਪਦਾ-੧੬੪]

**ਪ੍ਰਾਕ੍ਥਨ**- ਸੰਤ ਸੰਗ ਦਾ ਵਰਣਨ ਸਰੋਵਰ ਦੇ ਰੂਪਕ ਵਿਚ।

* ਭਾਵ ਸੰਸਾਰ ਦੇ ਹੋਰ ਸਾਰੇ ਰੁਝੇਵੇਂ ਤੇ ਕੰਮ ਅਫਲ ਦਿੱਸਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਨਿਤਪ੍ਰਤਿ ਨਾਵਣੁ ਰਾਮ ਸਰਿ ਕੀਜੈ ॥ ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ ॥ ੧ ॥ ਰਹਾਉ ॥ | ਹਰ ਦਿਨ ਰਾਮਸਰ ਵਿਚ ਨਹਾਉਣਾ ਕੀਤਾ ਕਰੋ, (ਉਸ ਨੂੰ) ਝੋਲ ਕੇ ਹਰੀ (ਨਾਮ ਰੂਪੀ) ਮਹਾਰਸ (ਜੋ) ਅੰਮ੍ਰਿਤ ਹੈ, ਪੀਤਾ ਕਰੋ॥੧॥ਰਹਾਉ॥ |
| ਨਿਰਮਲ ਉਦਕੁ ਗੋਵਿੰਦ ਕਾ ਨਾਮ ॥ ਮਜਨੁ ਕਰਤ ਪੂਰਨ ਸਭਿ ਕਾਮ ॥ ੧ ॥ | (ਉਸ ਸਰੋਵਰ ਵਿਚ) ਗੋਬਿੰਦ ਦੇ ਨਾਮ ਦਾ ਨਿਰਮਲ ਜਲ ਹੈ, (ਜਿਸ ਵਿਚ) ਇਸ਼ਨਾਨ ਕਰਨ ਨਾਲ ਸਭ ਕਾਮਨਾ ਪੂਰਨ ਹੁੰਦੀਆਂ ਹਨ॥੧॥ |
| ਸੰਤਸੰਗਿ ਤਹ ਗੋਸਟਿ ਹੋਇ ॥ ਕੋਟਿ ਜਨਮ ਕੇ ਕਿਲਵਿਖ ਖੋਇ ॥੨॥ | (ਫ਼ੇਰ) ਉਥੇ ਸੰਤਾਂ ਨਾਲ (ਹਰੀ ਨਾਮ ਸੰਬੰਧੀ) ਵੀਚਾਰ ਵਯਾਖਯਾ ਹੁੰਦੀ ਹੈ, (ਜਿਸ ਨਾਲ) ਕ੍ਰੋੜਾਂ ਜਨਮਾਂ ਦੇ ਪਾਪ ਦੂਰ ਹੁੰਦੇ ਹਨ॥੨॥ |
| ਸਿਮਰਹਿ ਸਾਧ ਕਰਹਿ ਆਨੰਦੁ ॥ ਮਨਿ ਤਨਿ ਰਵਿਆ ਪਰਮਾਨੰਦੁ ॥ ੩ ॥ | (ਫਿਰ ਉਥੇ) ਸਾਧੂ (ਮਿਲਦੇ ਹਨ ਜੋ ਹਰੀ ਨੂੰ) ਸਿਮਰਦੇ ਆਨੰਦ ਕਰਦੇ ਹੁੰਦੇ ਹਨ (ਜਿਨ੍ਹਾਂ ਦੇ) ਮਨ ਤੇ ਤਨ ਵਿਚ ਪਰਮ ਆਨੰਦ (ਸਰੂਪ ਹਰੀ) ਵੱਸਦਾ ਹੁੰਦਾ ਹੈ॥੩॥ |
| ਜਿਸਹਿ ਪਰਾਪਤਿ ਹਰਿ ਚਰਣ ਨਿਧਾਨ॥ ਨਾਨਕ ਦਾਸ ਤਿਸਹਿ ਕੁਰਬਾਨ ॥ ੪ ॥ ੯੫ ॥ ੧੬੪ ॥ | (ਇਸ ਪ੍ਰਕਾਰ) ਹਰੀ ਦੇ ਚਰਨਾਂ ਦਾ ਖਜ਼ਾਨਾ ਜਿਸ ਨੂੰ ਪ੍ਰਾਪਤ ਹੋ ਜਾਂਦਾ ਹੈ, ਦਾਸ ਨਾਨਕ ਉਸ ਤੋਂ ਸਦਕੇ ਹੈ॥੪॥੯੫॥੧੬੪॥ |

**ਵਯਾਖਯਾ**- ਇਸ ਸ਼ਬਦ ਵਿਚ ਸਤਿਸੰਗ ਦਾ ਵਰਣਨ ਹੈ। ਜੋ ਸਰੋਵਰ ਦੇ ਰੂਪਕ ਵਿਚ ਵਰਣਨ ਕੀਤਾ ਹੈ। ਪਦ 'ਰਾਮਸਰ' ਹੋਣ ਕਰਕੇ ਕਈ ਦਾਨੇ ਇਸ ਨੂੰ ਸ਼ਲੇਖ ਵਿਚ ਲੈ ਲੈਂਦੇ ਹਨ। ਕਿ ਇਕ ਤਾਂ ਇਹ ਸ਼ਬਦ ਸ੍ਰੀ ਅੰਮ੍ਰਿਤਸਰ ਦੇ ਰਾਮ ਸਰੋਵਰ ਪਰਥਾਇ ਹੈ, ਦੂਸਰੇ ਇਸ ਵਿਚ ਸਤਿਸੰਗ ਸਦਾ ਨਿਰੂਪਣ ਹੈ।

ਇਸ ਸਰੋਵਰ ਵਿਚ ਜੋ ਜਲ ਦੱਸਿਆ ਹੈ ਸੋ ਸਪਸ਼ਟ 'ਨਾਮ' ਦੱਸਿਆ ਹੈ:-'ਨਿਰਮਲ ਉਦਕੁ ਗੋਵਿੰਦ ਕਾ ਨਾਮ॥' ਫੇਰ ਦੱਸਿਆ ਕਿ ਓਥੇ ਸੰਤਾਂ ਨਾਲ ਗੋਸ਼ਟਿ ਹੁੰਦੀ ਹੈ। ਅੰਕ ੩ ਤੇ ੪ ਵਿਚ ਸਿਮਰਨ ਤੇ ਪਰਮਾਨੰਦ ਦੀ ਪ੍ਰਾਪਤੀ ਦੱਸੀ ਹੈ।

**ਨਿਰੁਕ੍ਤ**- ਨਿਤਪ੍ਰਤਿ- ਸਦਾ, ਹਰ ਦਿਨ। ਰੋਜ਼ ਰੋਜ਼।

ਝੋਲਿ- (ਪੰਜਾ:, ਝੋਲਣਾ=ਰਿੜਕਣਾ। ਉਲੱਛਣਾ) ਸਰੋਵਰ ਵਿਚ ਖੜੋਕੇ ਹਥਾਂ ਨਾਲ ਉਲੱਛ ਕੇ ਬੂਰ ਆਦਿ ਨੂੰ ਪਰੇ ਕਰਕੇ।

ਉਦਕੁ- (ਸੰਸ:,) ਪਾਣੀ।

ਗੋਸਟਿ- (ਸੰਸ:, ਗੋਸ਼ਟ:) ਵੀਚਾਰ, ਵਯਾਖਯਾ, ਚਰਚਾ।

[ਗਉੜੀ ਮਹਲਾ ੫, ਚਉਪਦਾ-੧੬੫]

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਅਸਲੀ ਵੈਸ਼ਨੋਂ ਦੇ ਲੱਛਣ ਕਹੇ ਹਨ:--

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ ॥ ਹਰਿ ਕੀਰਤਨ ਮਹਿ ਏਹੁ ਮਨੁ ਜਾਗੈ ॥ ੧ ॥ ਰਹਾਉ ॥ | ਉਹ ਕੁਛ ਕਰ ਜਿਸ ਨਾਲ ਮੈਲ ਨਾ ਲੱਗੇ (ਭਾਵ ਕਰਮ ਐਸੇ ਕਰ ਜਿਨ੍ਹਾਂ ਨਾਲ ਮਨ ਨੂੰ ਮੈਲ ਨਾ ਲੱਗੇ, ਅਤੇ) ਇਹ (ਤੇਰਾ ਸ਼ੁਧ) ਮਨ ਹਰੀ ਦੇ ਕੀਰਤਨ ਵਿਚ ਜਾਗਦਾ ਰਹੇ॥ ੧॥ ਰਹਾਉ॥ |
| ਏਕੋ ਸਿਮਰਿ ਨ ਦੂਜਾ ਭਾਉ ॥ ਸੰਤਸੰਗਿ ਜਪਿ ਕੇਵਲ ਨਾਉ ॥ ੧ ॥ | ਇਕੋ (ਹਰੀ ਦਾ) ਸਿਮਰਨ ਕਰ, (ਉਸ ਹਰੀ ਤੋਂ ਬਿਨਾ, ਜੋ ਇਕੋ ਹੈ, ਕਿਸੇ ਹੋਰ) ਦੂਜੇ ਵਿਚ ਪ੍ਰੇਮ (ਧਾਰਨ) ਨਾ ਕਰ, (ਭਾਵ ਦ੍ਵੈਤ ਦੀ ਭਾਵਨਾ ਅੰਦਰ ਨਾ ਰੱਖ)। (ਉਸ ਹਰੀ ਦਾ) ਕੇਵਲ ਨਾਮ ਜਪ (ਪਰ) ਸੰਤ ਦੀ ਸੰਗਤ ਵਿਚ (ਮਿਲਕੇ ਜਪ)॥੧॥ |
| ਕਰਮ ਧਰਮ ਨੇਮ ਬ੍ਰਤ ਪੂਜਾ ॥ ਪਾਰਬ੍ਰਹਮ ਬਿਨੁ ਜਾਨੁ ਨ ਦੂਜਾ ॥ ੨ ॥ | ਕਰਮ, ਧਰਮ, ਨੇਮ, ਬ੍ਰਤ (ਤੇ ਠਾਕੁਰ) ਪੂਜਾ (ਜੋ ਵੈਸ਼ਨਵ ਲੋਕ ਕਰਦੇ ਹਨ ਤੂੰ ਅਪਣੇ) ਪਾਰਬ੍ਰਹਮ ਤੋਂ ਬਿਨਾ ਦੂਜਾ (ਹੋਰ ਕੋਈ ਕਰਮ ਧਰਮ ਬ੍ਰਤ ਪੂਜਾ) ਨਾ ਜਾਣ॥੨॥ |
| ਤਾ ਕੀ ਪੂਰਨ ਹੋਈ ਘਾਲ ॥ ਜਾ ਕੀ ਪ੍ਰੀਤਿ ਅਪੁਨੇ ਪ੍ਰਭ ਨਾਲਿ ॥੩॥ | ਉਸ (ਪੁਰਖ) ਦੀ ਘਾਲ ਪੂਰਨ ਹੋ ਗਈ (ਜਾਣ ਲੈ) ਜਿਸਦੀ ਕਿ ਅਪਣੇ ਪ੍ਰਭੂ ਨਾਲ ਪ੍ਰੀਤ ਹੈ (ਭਾਵ ਪ੍ਰਭੂ ਨਾਲ ਪ੍ਰੀਤ ਸਭ ਤੋਂ ਵੱਡੀ ਘਾਲ ਹੈ॥੩॥ |
| ਸੋ ਬੈਸਨੋ ਹੈ ਅਪਰ ਅਪਾਰੁ ॥ ਕਹੁ ਨਾਨਕ ਜਿਨਿ ਤਜੇ ਬਿਕਾਰ ॥ ੪ ॥ ੯੬ ॥ ੧੬੫ ॥ | (ਹਾਂ) ਉਹ (ਪੁਰਖ) ਚੰਗੇ ਤੋਂ ਚੰਗਾ ਵੈਸ਼ਨੋ ਹੈ, ਜਿਸਨੇ ਵਿਕਾਰ ਛੱਡ ਦਿੱਤੇ ਹਨ, ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ)॥੪॥੯੬॥੧੬੫॥ |

**ਵਯਾਖਯਾ**– ਕਿਸੇ ਵੈਸ਼ਨੋਂ ਪਰਥਾਇ ਉਚਾਰਿਆ ਗਿਆ ਸ਼ਬਦ ਹੈ। ਸਭ ਧਰਮ ਯਾ ਤਾਂ ਜ਼ਾਹਰ ਪ੍ਰਸਤੀ ਵਿਚ ਚਲੇ ਜਾਂਦੇ ਹਨ ਯਾ ਗਿਰਾਉ ਵਿਚ ਹੋ ਜਾਂਦੇ ਹਨ। ਇਸ ਸ਼ਬਦ ਵਿਚ ਆਦਰਸ਼ਕ ਵੈਸ਼ਨੋਂ ਦੇ ਲੱਛਣ ਕਹੇ ਹਨ:-

(੧) ਮਾੜੇ ਕਰਮ ਨਾ ਕਰੋ, ਜਿਸ ਕਰਕੇ ਮਨ ਸੁਥਰਾ ਰਹੇ।

(੨) ਸੁਥਰੇ ਮਨ ਦਾ ਕੀਤਾ ਕੀਰਤਨ ਤੇ ਸਿਮਰਿਆ ਨਾਮ ਮਨ ਨੂੰ ਜਾਗ੍ਰਤ ਵਿਚ ਰਖਦਾ ਹੈ, ਮਾਇਆ ਦੀ ਨੀਂਦ ਵਿਚ ਸੌਣ ਨਹੀਂ ਦੇਂਦਾ।

(੩-੪) ਸੰਤ ਦਾ ਸੰਗ ਕਰ ਤੇ ਉਸ ਸੰਗ ਵਿਚ ਨਾਮ ਜਪ। ਵੈਸ਼ਨਵ ਕਰਮਾਂ, ਧਰਮਾਂ, ਬਰਤਾਂ ਤੇ ਠਾਕੁਰ ਪੂਜਾ ਦੀ ਥਾਂ ਤੂੰ ਕੇਵਲ ਇਕ ਪਾਰਬ੍ਰਹਮ ਨੂੰ ਪਜਾਰ ਕਰ, ਉਸ ਤੋਂ ਛੁਟ ਹੋਰ ਦੇ ਪ੍ਰੇਮ ਵਿਚ ਨਾ ਜਾਹ। ਅੰਕ ੨ ਵਿਚ ਪਾਰਬ੍ਰਹਮ ਨੂੰ 'ਪੂਜਜ' ਦੇਵ ਦੱਸਿਆ ਹੈ।

(੫) ਉਸ ਪਾਰਬ੍ਰਹਮ ਪ੍ਰਭੂ ਨਾਲ ਜੋ ਪ੍ਰੀਤਿ ਹੈ, ਇਹੀ ਦੱਸੀ ਹੈ ਕਿ ਘਾਲ ਹੈ, ਇਹੋ ਕਰਮ, ਧਰਮ, ਨੇਮ ਬ੍ਰਤ, ਪੂਜਾ ਹੈ। ਅਖੀਰ ਵਿਚ ਫੇਰ ਉਹ ਗਲ ਦੁਹਰਾਉਂਦੇ ਹਨ ਜੋ ਪਹਿਲੀ ਤੁਕ ਵਿਚ ਕਹੀ ਸੀ ਕਿ ਐਸੇ ਕਰਮ ਨਾ ਕਰ ਜਿਨ੍ਹਾਂ ਨਾਲ ਮੈਲ ਲਗੇ, ਹੁਣ ਕਹਿੰਦੇ ਹਨ ਕਿ ਜੇ ਕੀਤੇ ਹੈਨੀ ਤਾਂ ਹੁਣ ਤਜ ਦੇਹ। ਗੱਲ ਕੀ; ਨਾਮ, ਕੀਰਤਨ, ਪ੍ਰਭੂ ਦੇ ਪ੍ਰੇਮ ਨਾਲ ਆਚਰਣ ਦੀ ਸ਼ੁੱਧਤਾ ਗੁਰੂ ਜੀ ਪਰਮ ਜ਼ਰੂਰੀ ਦੱਸਦੇ ਹਨ।

## [ਗਉੜੀ ਮਹਲਾ ੫, ਚਉਪਦਾ-੧੬੬]

**ਪ੍ਰਾਕ੍ਰਥਨ**- ਅਗਲਾ ਸ਼ਬਦ ਮਾਇਆ ਲਈ ਮਰ ਗਿਆਂ ਦੀ ਅਰਾਧਨਾ ਕਰਨ ਵਾਲੇ ਪਰਥਾਇ ਉਚਾਰਿਆ ਸਹੀ ਹੁੰਦਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਜੀਵਤ ਛਾਡਿ ਜਾਹਿ ਦੇਵਾਨੇ ॥ ਮੁਇਆ ਉਨ ਤੇ ਕੋ ਵਰਸਾਂਨੇ ॥ ੧ ॥ | ਹੇ ਬਉਰੇ! (ਜੋ) ਜੀਉਂਦਿਆਂ ਛੱਡ ਜਾਂਦੇ ਹਨ, (ਉਨ੍ਹਾਂ ਦੇ) ਮਰ ਗਿਆਂ ਤੇ ਉਨ੍ਹਾਂ ਤੋਂ ਕੌਣ (ਕੁਛ) ਸੁਖ ਪ੍ਰਾਪਤ ਕਰ ਸਕਦਾ ਹੈ॥੧॥ |
| ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ ॥ ਕਾਹੂ ਕਾਜ ਨ ਆਵਤ ਬਿਖਿਆ ॥ ੧ ॥ ਰਹਾਉ ॥ | (ਇਸ ਲਈ ਤੂੰ) ਵਾਹਿਗੁਰੂ ਦਾ ਸਿਮਰਨ ਕਰ (ਇਹ ਹੁਕਮ ਤੇਰੇ) ਮਨ ਤੇ ਤਨ ਵਿਚ ਧੁਰੋਂ ਲਿਖਿਆ ਹੋਇਆ ਹੈ। (ਇਹ ਤੂੰ ਦੇਖ ਲੈ ਕਿ ਵਿਹੁ ਰੂਪੀ) ਮਾਇਆ (ਅੰਤ ਨੂੰ) ਕਿਸੇ ਕੰਮ ਨਹੀਂ ਆਉਂਦੀ॥੧॥ ਰਹਾਉ॥ |
| ਬਿਖੈ ਠਗਉਰੀ ਜਿਨਿ ਜਿਨਿ ਖਾਈ ॥ ਤਾ ਕੀ ਤ੍ਰਿਸਨਾ ਕਬਹੂੰ ਨ ਜਾਈ ॥੨॥ | ਜਿਸ ਜਿਸ ਨੇ (ਇਹ) ਵਿਖ (ਰੂਪੀ ਮਾਇਆ) ਦੀ ਠਗ-ਬੂਟੀ ਖਾਧੀ ਹੈ, ਉਸਦੀ ਤ੍ਰਿਸ਼ਨਾ ਕਦੇ ਦੂਰ ਨਹੀਂ ਹੁੰਦੀ॥੨॥ |
| ਦਾਰਨ ਦੁਖ ਦੁਤਰ ਸੰਸਾਰੁ ॥ ਰਾਮ ਨਾਮ ਬਿਨੁ ਕੈਸੇ ਉਤਰਸਿ ਪਾਰਿ ॥ ੩ ॥ | (ਇਹ) ਸੰਸਾਰ ਭਯਾਨਕ ਦੁਖਾਂ ਦਾ (ਮਾਨੋਂ ਸਮੁੰਦਰ) ਹੈ (ਇਸਨੂੰ) ਤਰ ਸਕਣਾ ਕਠਨ ਹੈ, ਰਾਮ ਦੇ ਨਾਮ ਤੋਂ ਬਿਨਾ (ਇਸਤੋਂ) ਪਾਰ ਕੀਕੂੰ ਉਤਰੇਂਗਾ (ਭਾਵ ਨਹੀਂ ਉਤਰ ਸਕੇਂਗਾ)॥੩॥ |
| ਸਾਧਸੰਗਿ ਮਿਲਿ ਦੁਇ ਕੁਲ ਸਾਧਿ ॥ ਰਾਮ ਨਾਮ ਨਾਨਕ ਆਰਾਧਿ ॥ ੪ ॥ ੯੭ ॥ ੧੬੬ ॥ | (ਇਸ ਲਈ ਹੁਣ ਹੀ) ਸਾਧੂ ਦੇ ਸੰਗ ਵਿਚ ਮਿਲ ਕੇ ਦੁਇ ਕੁਲਾਂ ਸਾਧ ਲੈ, ਰਾਮ ਦੇ ਨਾਮ ਦੀ ਅਰਾਧਨਾ ਕਰਕੇ, ਹੇ ਨਾਨਕ! ॥੪॥੯੭॥੧੬੬॥ |

**ਵਯਾਖਯਾ**- ਕਈ ਲੋਕ ਮਾਇਆ ਆਦਿ ਦੀ ਪ੍ਰਾਪਤੀ ਦੀਆਂ ਮਨੋਕਾਮਨਾ ਪੂਰਨ ਕਰਨੇ ਲਈ ਬੀ ਅਰਾਧਨਾ ਯਾ ਪਿਤਰ ਅਰਾਧਨਾ ਕਰਦੇ ਹਨ। ਉਸ ਤੋਂ ਵਰਜਦੇ ਹਨ ਕਿ ਜੋ ਲੋਕ ਦੁੱਖ ਪੀੜਾ ਵੇਲੇ ਛੱਡਕੇ ਟੁਰ ਜਾਂਦੇ ਹਨ, ਓਹ ਮਰਕੇ ਕੀਹ ਵਰੋਸਾਉ ਜੀਉਂਦਿਆਂ ਤੇ ਕਰ ਸਕਦੇ ਹਨ। ਇਸ ਤੋਂ ਵਰਜ ਕੇ ਫੇਰ ਮਾਇਆ ਵਿਚ ਮਗਨਤਾ ਤੋਂ ਹੋੜਦੇ ਹਨ ਕਿ ਮਾਇਆ ਬਿਖ ਹੈ, ਜਿਵੇਂ ਠੱਗਾਂ ਦੀ ਉਹ ਦਵਾਈ ਹੁੰਦੀ ਹੈ, ਜੋ ਪਾਂਧੀਆਂ ਨੂੰ ਖੁਲਾ ਕੇ ਬੇਹੋਸ਼ ਕਰਕੇ ਲੁੱਟ ਪੁੱਟ ਲੈਂਦੇ ਹਨ। ਇਸੀ ਤਰ੍ਹਾਂ ਮਾਇਆ ਉਤੋਂ ਮਿੱਠੀ ਲਗਦੀ ਹੈ, ਪਰ ਅਪਣੇ ਜ਼ਹਿਰੀਲੇ ਅਸਰ ਨਾਲ ਬੇਸੁਧ ਕਰਕੇ ਸੁਆਸਾਂ ਦੀ ਖੇਪ ਸਾਰੀ ਲੁੱਟ ਲੈਂਦੀ ਹੈ। ਸੋ ਇਸ ਮਾਇਆ ਦਾ ਮੋਹ ਹੀ ਤਯਾਗ ਦੇਹ। ਇਸ ਦੀ ਥਾਵੇਂ ਸਾਧ ਸੰਗਤ ਨੂੰ ਮਿਲ ਕੇ ਨਾਮ ਜਪ। ਜਿਸਦਾ ਹੁਕਮ ਕਿ ਧੁਰੋਂ ਲਿਖਿਆ ਹੈ ਤੇ ਤੇਰੇ ਮਨ ਤੇ ਤਨ ਵਿਚ ਲਿਖਿਆ ਹੋਇਆ ਹੈ। ਨਾਮ ਦਾ ਨਿਵਾਸ ਅੰਦਰੇ ਹੈ, ਨਾਮ ਜਪੁ ਨਾਲ ਉਹ ਪ੍ਰਗਟ ਹੁੰਦਾ ਹੈ, ਜੋ ਅੰਦਰ ਵਸਦਾ ਹੈ, ਯਥਾ:-

ਦੇਹੀ ਅੰਦਰਿ ਨਾਮੁ ਨਿਵਾਸੀ॥ (ਮਾਰੂ ਮਹਲਾ ੧, ਸੋਲਹਾ ੬)

ਨਾਮ ਦਾ ਫਲ ਕੇਵਲ ਇਹੋ ਨਹੀਂ ਹੋਵੇਗਾ ਕਿ ਤੂੰ ਤਰੇਂਗਾ ਸਗੋਂ ਤੇਰੀਆਂ ਦੋ ਕੁਲਾਂ: ਨਾਨਕ ਦਾਦਕ ਤਰ ਜਾਣਗੀਆਂ। ਇਸ਼ਾਰਾ ਇਹ ਹੈ ਕਿ ਨਾਮ ਵਿਹੂਣੇ ਮਰ ਗਏ ਪਿਤ੍ਰ ਯਾ ਬੀਰ ਤੇਰਾ ਕੁਛ

ਨਹੀਂ ਸਾਰ ਸਕਦੇ, ਪਰ ਜੇ ਤੂੰ ਨਾਮ ਆਰਾਧੇਂਗਾ ਤਾਂ ਮਰ ਗਏ ਨਾਨਕੇ ਦਾਦਕੇ ਪਿਤ੍ਰਾਂ ਨੂੰ ਤਾਰਨ ਵਿਚ ਸਮਰਥ ਹੋ ਜਾਏਂਗਾ।

**ਨਿਰੁਕ੍ਤ**- ਠਗਉਰੀ--ਠਗ ਮੂਰੀ। ਉਹ ਜ਼ਹਿਰੀਲੀ ਦਵਾਈ ਜੋ ਖੁਲਾਕੇ ਠਗ ਜੀਵਾਂ ਨੂੰ ਬੇਹੋਸ਼ ਕਰਦੇ ਹਨ।

ਦੁਇ ਕੁਲ--ਦੋਵੇਂ ਕੁਲਾਂ, ਨਾਨਕ ਦਾਦਕ।

(ਅ) ਦੋ ਕੁਲਾਂ ਦਾ ਭਾਵ ਲੋਕ ਪ੍ਰਲੋਕ ਬੀ ਲੈ ਲੈਂਦੇ ਹਨ।

(ੲ) ਐਉਂ ਬੀ ਲਾਉਂਦੇ ਹਨ ਕਿ ਲੋਕ ਵਿਚ ਵੱਸਦੇ ਸਨਬੰਧੀਆਂ ਤੇ ਪਰਲੋਕ ਵਿਚ ਗਏ ਸਨਬੰਧੀਆ ਦੋਹਾ ਨੂੰ ਸਾਧ; ਮਾਨੋਂ ਦੁਏ 'ਦੋ ਕੁਲਾਂ' ਹਨ।

(ਸ) ਦੈਵੀ ਸੰਪਤੀ ਤੇ ਆਸੁਰੀ ਸੰਪਤੀ।

## [ਗਉੜੀ ਮਹਲਾ ੫, ਚਉਪਦਾ-੧੬੭]

**ਪ੍ਰਾਕ੍ਥਨ**- ਅਗਲਾ ਸ਼ਬਦ ਸੁਲਹੀ ਪਰਥਾਇ ਉਚਾਰਿਆ ਦੱਸੀਦਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਗਰੀਬਾ ਉਪਰਿ ਜਿ ਖਿੰਜੈ ਦਾੜੀ ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥ ੧ ॥ | ਜਿਹੜੀ ਦਾੜੀ ਗ੍ਰੀਬਾਂ ਉਤੇ ਖਿੰਜਦੀ ਹੈ, ਉਹ ਪਾਰਬ੍ਰਹਮ ਨੇ ਅੱਗ ਵਿਚ ਸਾੜ ਦਿੱਤੀ ਹੈ॥੧॥ |
| ਪੂਰਾ ਨਿਆਉ ਕਰੇ ਕਰਤਾਰੁ ॥ ਅਪੁਨੇ ਦਾਸ ਕਉ ਰਾਖਨਹਾਰੁ ॥ ੧ ॥ ਰਹਾਉ॥ | ਕਰਤਾਰ ਪੂਰਾ ਨਿਆਂ ਕਰਦਾ ਹੈ (ਉਹ) ਅਪਣੇ ਦਾਸ ਨੂੰ ਸਦਾ ਬਚਾ ਲੈਣ ਵਾਲਾ ਹੈ॥੧॥ਰਹਾਉ॥ |
| ਆਦਿ ਜੁਗਾਦਿ ਪ੍ਰਗਟਿ ਪਰਤਾਪੁ ॥ ਨਿੰਦਕੁ ਮੁਆ ਉਪਜਿ ਵਡ ਤਾਪੁ ॥੨॥ | (ਉਸ ਕਰਤਾਰ ਦਾ) ਪ੍ਰਤਾਪ ਆਦਿ ਜੁਗਾਦ (ਭਾਵ ਸਦਾ ਤੋਂ) ਪ੍ਰਗਟ ਹੈ (ਕਿ ਉਹ ਸਰਬ ਸਮਰਥ ਭਗਤ ਵੱਛਲ ਹੈ। ਇਸ ਲਈ) ਇਕ ਵਡਾ ਉਪਜਿਆ ਹੋਇਆ ਤਾਉ ਸੀ, ਨਿੰਦਕ (ਉਸ ਵਿਚ ਸੜ) ਮੋਇਆ॥੨॥ |
| ਤਿਨਿ ਮਾਰਿਆ ਜਿ ਰਖੈ ਨ ਕੋਇ ॥ ਆਗੈ ਪਾਛੈ ਮੰਦੀ ਸੋਇ ॥ ੩ ॥ | (ਨਿੰਦਕ ਨੂੰ) ਉਸਨੇ ਮਾਰਿਆ ਜਿਸ ਦੇ (ਮਾਰੇ ਨੂੰ) ਕੋਈ ਬਚਾ ਨਹੀਂ ਸਕਦਾ। (ਮੌਤ ਦੇ ਨਾਲ ਉਸਦੀ) ਲੋਕ ਪ੍ਰਲੋਕ ਵਿਚ ਕੁਸ਼ੋਭਾ (ਬੀ) ਹੋਈ ਹੈ॥੩॥ |
| ਅਪੁਨੇ ਦਾਸ ਰਾਖੈ ਕੰਠਿ ਲਾਇ ॥ ਸਰਣਿ ਨਾਨਕ ਹਰਿ ਨਾਮੁ ਧਿਆਇ ॥ ੪ ॥ ੯੮ ॥ ੧੬੭ ॥ | (ਨਿੰਦਕ ਨੂੰ ਮਾਰਨਹਾਰ ਉਸ ਕਰਤਾਰ ਨੇ) ਅਪਣੇ ਦਾਸ ਗਲੇ ਲਾ ਕੇ ਬਚਾ ਲਏ ਹਨ, (ਜੋ ਦਾਸ ਕਿ) ਹੇ ਨਾਨਕ! ਹਰੀ ਦਾ ਨਾਮ ਧਿਆਉਂਦੇ (ਉਸਦੀ) ਸ਼ਰਣੀ ਪਏ ਹੋਏ ਸਨ॥੪॥੯੮॥੧੬੭॥ |

**ਵਯਾਖਯਾ**- ਇਸ ਸ਼ਬਦ ਵਿਚ ਗੁਰੂ ਜੀ ਦੱਸ ਰਹੇ ਹਨ ਕਿ ਜੋ ਗ਼ਰੀਬ ਦਾਸ ਪਾਰਬ੍ਰਹਮ ਦੀ ਸ਼ਰਣ ਵਿਚ ਪਏ ਹਰੀ ਦਾ ਨਾਮ ਧਿਆਇ ਰਹਿੰਦੇ ਹਨ, ਉਹਨਾਂ ਗਰੀਬਾਂ ਦੇ ਮਾਰਨ ਨੂੰ ਜਦ ਕੋਈ

ਜਰਵਾਣਾ ਦਾੜ੍ਹੀ ਤੇ ਹਥ ਫੇਰ ਕੇ, ਕ੍ਰੋਧਾਤੁਰ ਹੋਕੇ, ਟੁਰਿਆ ਕਿ ਮੈਂ ਮਾਰ ਕੇ ਛੱਡਾਂਗਾ, ਉਸ ਉਤੇ ਕਰਤਾਰ ਨੇ ਨਿਆਂ ਵਰਤਾ ਦਿਤਾ ਕਿ ਉਹ ਵਡੇ ਉਪਜੇ ਹੋਏ ਤਾਉ ਵਿਚ ਸੜ ਮੋਇਆ, ਕਿਉਂਕਿ ਓਹ ਗ਼ੀਬਾਂ, ਬੇ-ਗੁਨਾਹਾਂ ਉਤੇ ਜ਼ੁਲਮ ਕਰਨ ਲਈ ਟੁਰਿਆ ਸੀ।

ਅੰਕ ੩ ਵਿਚ ਦੱਸੀ ਗਲ-'ਤਿਨਿ ਮਾਰਿਆ ਜਿ ਰਖੈ ਨ ਕੋਇ' ਤੋਂ ਵਧੇਰੇ ਸਪਸ਼ਟ ਹੋ ਗਿਆ ਕਿ ਨਿੰਦਕ ਨੂੰ ਮਾਰਨਾ ਕਰਤਾ ਪੁਰਖ ਦਾ ਅਪਣਾ ਕਰਮ ਸੀ ਤੇ ਉਹ ਨਜਾਜ ਕਰਮ ਸੀ-ਪੂਰਾ ਨਿਆਉ ਕਰੇ ਕਰਤਾਰੁ॥

ਅੰਕ ੪ ਵਿਚ ਇਕ ਧੁਨਜਾਤਮਿਕ ਉਪਦੇਸ਼ ਹੈ ਕਿ ਤੁਸੀਂ ਸਦਾ ਹਰੀ ਦੀ ਸ਼ਰਣ ਵਿਚ ਪਏ ਨਾਮ ਵਿਚ ਲੱਗੇ ਰਹੋ, ਦਾਸਾਂ ਨੂੰ ਰੱਖਣਾ ਉਸ ਦਾ ਬਿਰਦ ਹੈ।

**ਨਿਰੁਕ੍ਤ**- ਖਿੰਜੈ--ਇਸ ਪਦ ਦੇ ਦੋ ਤਰ੍ਹਾਂ ਅਰਥ ਕੀਤੇ ਜਾਂਦੇ ਹਨ:-

(੧) ਖਿਝਣਾ ਤੇ ਖਿੰਜਣਾ ਨੂੰ ਇਕੋ ਸਮਝਕੇ ਕਿ ਜੋ ਦਾੜ੍ਹੀ ਖਿੱਝਕੇ ਭਾਵ ਗੁੱਸੇ ਵਿਚ ਆਉਂਦੀ ਹੈ।

(੨) ਖਿੰਜੈ, ਖਿੰਚੈ, ਖਿਚੈ। ਅਕਸਰ ਹੰਕਾਰੀ ਲੋਕ ਹੰਕਾਰ ਵਿਚ ਯਾ ਉਪਕਾਰੀ ਲੋਕ ਬੀਰਤਾ ਵਿਚ ਆਕੇ ਦਾੜ੍ਹੀ ਹਥ ਵਿਚ ਫੜਕੇ ਵੰਗਾਰ ਕੇ ਕਿਹਾ ਕਰਦੇ ਹਨ ਕਿ ਮੈਂ ਦਾੜ੍ਹੀ ਤੇ ਹਥ ਫੇਰਕੇ ਆਖਦਾ ਹਾਂ ਕਿ ਅਮਕਾ ਕੰਮ ਕਰਕੇ ਰਹਾਂਗਾ, ਨਹੀਂ ਤਾਂ ਮਰਦ ਨਹੀਂ; ਕਿਉਂਕਿ ਦਾੜ੍ਹੀ, ਇਸਤ੍ਰੀ ਤੇ ਹੀਜੜੇ ਨੂੰ ਨਹੀਂ ਹੁੰਦੀ। ਇਥੇ ਬੀ ਦੱਸਦੇ ਹਨ ਕਿ 'ਸੁਲਹੀ' ਦਾੜ੍ਹੀ ਤੇ ਹੱਥ ਫੇਰਕੇ ਟੁਰਿਆ ਸੀ ਕਿ ਮੈਂ ਪਠਾਣ ਦਾ ਪੁਤ ਨਹੀਂ, ਜੇ ਮੈਂ ਗੁਰੂ ਅਰਜਨ ਨੂੰ ਪ੍ਰਾਜੈ ਕਰਕੇ ਪ੍ਰਿਥੀ ਚੰਦ ਨੂੰ ਗੱਦੀ ਤੇ ਬਹਾਲ ਨਾ ਦਿਆਂ ਤਾਂ। ਖਿੰਜੈ ਦਾ ਇਹ ਅਰਥ ਪ੍ਰਸੰਗਕ ਤੇ ਠੀਕ ਲੱਗਦਾ ਹੈ।

ਸਾਖੀ ਬਾਕੀ ਇਹ ਹੈ ਕਿ ਸੁਲਹੀ ਰਸਤੇ ਵਿਚ ਕੋਠੇ ਪਿੰਡ ਆਵੇ ਦੇਖਦਾ, ਘੋੜੇ ਦੇ ਕੁੱਦਕੇ ਅਵੇ ਵਿਚ ਜਾ ਪੈਣ ਨਾਲ ਆਵੇ ਵਿਚ ਸੜਕੇ ਮਰ ਗਿਆ ਸੀ।

'ਪਰਤਾਪੁ'--ਪਦ ਦੱਸਦਾ ਹੈ ਕਿ ਨਾ ਕੇਵਲ ਵਾਹਿਗੁਰੂ ਦਾ ਨਿਜ ਧਰਮ ਹੈ ਕਿ ਦਾਸ ਦੀ ਰਖਜਾ ਕਰੇ, ਪਰ ਉਹ ਰਖਜਾ ਕਰਨੇ ਨੂੰ ਸਰਬ ਸਮਰਥ ਹੈ; ਸੋ ਧਰਮ ਤੇ ਸਮਰਥਾ ਦੁਇ ਸੰਮਿਲਤ ਭਾਵਾਂ ਲਈ 'ਪਰਤਾਪ' ਪਦ ਵਰਤਿਆ ਸਹੀ ਹੁੰਦਾ ਹੈ।

## [ਗਉੜੀ ਮਹਲਾ ੫, ਚਉਪਦਾ-੧੯੮]

**ਪ੍ਰਾਕ੍ਕਥਨ**- ਕਿਸੇ ਮਹਿਜ਼ਰਨਾਮੇ ਦੇ ਝੂਠਾ ਹੋਣ ਪਰ ਸ਼ੁਕਰੀਏ ਵਿਚ ਇਹ ਅਗਲਾ ਸ਼ਬਦ ਉਚਾਰਿਆ ਸਹੀ ਹੁੰਦਾ ਹੈ।

| ਮੂਲ | ਅਰਥ |
|---|---|
| **ਗਉੜੀ ਮਹਲਾ ੫ ॥** | |
| **ਮਹਜਰੁ ਝੂਠਾ ਕੀਤੋਨੁ ਆਪਿ ॥ ਪਾਪੀ ਕਉ ਲਾਗਾ ਸੰਤਾਪੁ ॥ ੧ ॥** | ਮਹਜ਼ਰ ਝੂਠਾ (ਸਾਬਤ ਹੋਇਆ ਹੈ, ਉਹ ਮੇਰੇ ਗੋਬਿੰਦ ਨੇ) ਆਪ ਕੀਤਾ ਹੈ। (ਇਸ ਨਾਲ ਝੂਠਾ ਮਹਜ਼ਰ ਦੇਣ ਵਾਲੇ) ਪਾਪੀਆਂ ਨੂੰ ਸੰਤਾਪ ਲੱਗ ਗਿਆ॥੧॥ |
| **ਜਿਸਹਿ ਸਹਾਈ ਗੋਬਿਦੁ ਮੇਰਾ ॥ ਤਿਸੁ ਕਉ ਜਮੁ ਨਹੀ ਆਵੈ ਨੇਰਾ॥੧॥ਰਹਾਉ॥** | ਜਿਸਦਾ ਸਹਾਇਕ ਮੇਰਾ ਗੋਬਿੰਦ ਹੋਵੇ ਉਸ ਦੇ ਨੇੜੇ ਜਮ ਨਹੀਂ ਆਉਂਦਾ॥੧॥ਰਹਾਉ॥ |
| **ਸਾਚੀ ਦਰਗਹ ਬੋਲੈ ਕੂੜੁ ॥ ਸਿਰੁ ਹਾਥ ਪਛੋੜੈ ਅੰਧਾ ਮੂੜੁ ॥ ੨ ॥** | ਸੱਚੀ ਦਰਗਾਹ ਵਿਚ ਜੋ ਝੂਠ ਬੋਲੇ (ਉਸ) ਅੰਨ੍ਹੇ ਮੂਰਖ ਨੇ (ਆਖ਼ਰ ਅਪਣੇ ਕੀਤੇ ਤੇ) ਸਿਰ (ਧੁਣਨਾ ਤੇ) ਹੱਥ ਪਛੋੜਨੇ ਹੀ ਸਨ॥੨॥ |

| | |
|---|---|
| ਰੋਗ ਬਿਆਪੇ ਕਰਦੇ ਪਾਪ ॥ ਅਦਲੀ ਹੋਇ ਬੈਠਾ ਪ੍ਰਭੁ ਆਪਿ ॥ ੩ ॥ | ਪਾਪ ਕਰਨ ਵਾਲਿਆਂ ਨੂੰ ਰੋਗ ਬਿਆਪਦੇ ਹਨ, (ਕਿਉਂਕਿ) ਨਿਆਂ ਕਰਤਾ ਹੋ ਕੇ ਪ੍ਰਭੂ ਆਪ (ਹਰ ਥਾਵੇਂ) ਬੈਠਾ ਹੋਇਆ ਹੈ॥੩॥ |
| ਅਪਨ ਕਮਾਇਐ ਆਪੇ ਬਾਧੇ ॥ ਦਰਬੁ ਗਇਆ ਸਭੁ ਜੀਅ ਕੈ ਸਾਥੈ॥੪॥ | (ਓਹ ਝੂਠੇ) ਆਪਣੇ ਕਰਤੱਵ ਵਿਚ ਆਪ ਹੀ ਬੱਝ ਗਏ, ਸਾਰੇ ਜੀਆਂ ਦੇ ਨਾਲ (ਉਨ੍ਹਾਂ ਦਾ ਸਾਰਾ) ਧਨ ਬੀ ਗਿਆ॥੪॥ |
| ਨਾਨਕ ਸਰਨਿ ਪਰੇ ਦਰਬਾਰਿ ॥ ਰਾਖੀ ਪੈਜ ਮੇਰੈ ਕਰਤਾਰਿ ॥ ੫ ॥ ੯੯ ॥ ੧੬੮ ॥ | ਨਾਨਕ (ਤਾਂ ਓਸ ਸੱਚੇ) ਦਰਬਾਰ ਵਿਚ ਸ਼ਰਨੀ ਪਿਆ ਹੈ (ਇਸ ਲਈ) ਮੇਰੇ ਕਰਤਾਰ ਨੇ (ਅਪਣੇ ਦਾਸ ਦੀ) ਪੈਜ (ਮਹਜ਼ਰ ਝੂਠਾ ਸਾਬਤ ਕਰਕੇ) ਰੱਖ ਲਈ॥੫॥੯੯॥੧੬੮॥ |

**ਵਜਾਖਜਾ-** ਇਸ ਸ਼ਬਦ ਵਿਚ ਸਮੇਂ ਦੇ ਬਾਦਸ਼ਾਹ ਪਾਸ ਪੇਸ਼ ਹੋਏ ਸਤਿਗੁਰਾਂ ਵਿਰੁੱਧ ਕਿਸੇ ਮਹਜ਼ਰਨਾਮੇ ਦੇ ਝੂਠਾ ਸਾਬਤ ਹੋਣ ਪਰ ਸ਼ੁਕਰੀਏ ਦਾ ਇਜ਼ਹਾਰ ਹੈ।

'ਮਹਜ਼ਰ ਨਾਮਾ' ਆਮ ਤੌਰ ਤੇ ਉਸ 'ਸ਼ਿਕਾਇਤ ਨਾਮੇ' ਨੂੰ ਆਖਦੇ ਹਨ ਜੋ ਬਹੁਤਿਆਂ ਦੇ ਦਸਖਤਾਂ ਹੇਠ ਕਿਸੇ ਦੇ ਵਿਰੁੱਧ ਵਕਤ ਦੀ ਸਰਕਾਰ ਦੇ ਰੂਬਰੂ ਪੇਸ਼ ਕੀਤਾ ਜਾਏ ਤਾ ਕਿ ਸਰਕਾਰ ਉਸ ਨੂੰ ਉਸ ਕਰੱਤਵਜ ਤੋਂ ਬਾਜ਼ ਰੱਖੇ। ਵੈਸੇ 'ਮਹਜ਼ਰ' ਅਰਬੀ ਦਾ ਪਦ ਹੈ ਤੇ ਇਸਦੇ ਅਰਥ ਹਨ ਕਾਜ਼ੀ ਦਾ ਪਰਵਾਨਾ, ਕਿਸੇ ਕਚਹਿਰੀ ਦਾ ਸੰਮਣ, ਹਜ਼ੂਰੀ ਹਾਜ਼ਰ ਹੋਣ ਦਾ ਸੱਦਾ ਪੱਤ੍ਰ ਆਦਿ, ਜੋ ਬੀ ਕਿਸੇ ਦੀ ਸ਼ਿਕਾਇਤ ਉਪਰ ਹੀ ਹਾਜ਼ਰੀ ਅਦਾਲਤ ਲਈ ਜਾਰੀ ਕੀਤਾ ਜਾਂਦਾ ਹੈ।

ਸੰਪ੍ਰਦਾ ਵਿਚ ਇਸ ਸ਼ਬਦ ਦੀ ਉਥਾਨਕਾ ਨੂੰ ਤੀਸਰੇ ਪਾਤਸ਼ਾਹ ਨਾਲ ਵਰਤੇ ਇਕ ਵਾਕਜਾ ਨਾਲ ਜੋੜਦੇ ਹਨ। ਇਸ ਸ਼ਬਦ ਤੋਂ ਪਹਿਲਾ ਸ਼ਬਦ ਭਾਈ ਪ੍ਰਿਥੀ ਚੰਦ ਜੀ ਦੇ ਸੁਲਹੀ ਨੂੰ ਚੜਾ ਲਿਔਣ ਤੇ ਉਸਦੇ ਆਵੇ ਵਿਚ ਧਸਕੇ ਭਸਮ ਹੋ ਜਾਣ ਪਰ ਮਾਨੋ ਸ਼ੁਕਰੀਏ ਦਾ ਸ਼ਬਦ ਹੈ ਤੇ ਇਸ ਸ਼ਬਦ ਵਿਚ ਤੀਜੇ ਪਾਤਸ਼ਾਹ ਵਿਰੁੱਧ ਸ੍ਰੀ ਗੋਇੰਦਵਾਲ ਦੇ ਮਾਲਕ ਮਰਵਾਹੇ ਗੋਂਦੇ ਦੇ ਪੁੱਤ੍ਰਾਂ ਵਲੋਂ ਅਕਬਰ ਅੱਗੇ ਕੀਤੀ ਫਰਿਯਾਦ ਤੇ ਫਿਰ ਉਸ ਦੇ ਝੂਠਾ ਹੋਣ ਵਾਲੇ ਹੋ ਬੀਤੇ ਵਾਕਜਾ ਦੀ ਯਾਦ ਜੋੜ ਕੇ ਸ਼ੁਕਰੀਆ ਕੀਤਾ ਗਿਆ ਦੱਸਦੇ ਹਨ।

ਗੋਂਦੇ ਦੀ ਅਰਦਾਸ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਅਮਰ ਦਾਸ ਜੀ ਨੂੰ ਗੋਇੰਦਵਾਲ ਵਸਾਉਣ ਹਿਤ ਅਪਣੀ ਛੜੀ ਦੇ ਕੇ ਭੇਜਿਆ ਸੀ। ਜਦ ਨਗਰ ਵੱਸ ਗਿਆ, ਬਾਉਲੀ ਬਣੀ ਤਾਂ ਗੋਂਦੇ ਦੇ ਮਰ ਜਾਣ ਪਿਛੋਂ, ਗੁਰੂ ਘਰ ਦੇ ਐਸ਼੍ਵਰਜ ਨੂੰ ਤੱਕ ਕੇ ਉਸ ਦੇ ਪੁੱਤਾਂ ਨੇ ਮਾਲਕੀ ਦਾ ਕਰ ਮੰਗਿਆ ਸੰਗਤ ਦੀ ਭੇਟਾ ਪੂਜਾ ਵਿਚ ਅਪਣਾ ਹਿੱਸਾ ਦੱਸਿਆ। ਸ੍ਰੀ ਗੁਰੂ ਅਮਰ ਦਾਸ ਜੀ ਨੇ ਫੁਰਮਾਇਆ ਕਿ ਜੋ ਮਾਇਆ ਆਉਂਦੀ ਹੈ ਉਹ ਲੰਗਰ ਤੇ ਹੋਰ ਜਗਤ ਭਲੇ ਕਾਰਜ ਪਰ ਖਰਚ ਹੋ ਜਾਂਦੀ ਹੈ, ਅਸੀਂ ਜਮਾ ਨਹੀਂ ਕਰਦੇ ਇਸ ਲਈ ਨਹੀਂ ਦੇ ਸਕਦੇ ਪਰ ਲੰਗਰ ਵਿਚੋਂ ਤੁਸੀਂ ਜਿਨਾਂ ਚਾਹੋ ਭੋਜਨ ਪਾ ਸਕਦੇ ਹੋ। ਪਰ ਉਨ੍ਹਾਂ ਨੇ ਅਕਬਰ ਦੇ ਪਾਸ ਜਾ ਫਰਿਯਾਦ ਕੀਤੀ, ਜਿਥੇ ਓਹ ਝੂਠੇ ਸਾਬਤ ਹੋਏ ਤੇ ਬੱਧੇ ਗਏ ਤੇ ਉਨ੍ਹਾਂ ਦਾ ਸਰਵ ਨਾਸ਼ ਹੋ ਗਿਆ।

ਇਕ ਫਰਿਆਦ ਦਾ ਮੌਕਾ ਹੋਰ ਤੀਸਰੇ ਪਾਤਸ਼ਾਹ ਜੀ ਦੇ ਵਿਰੁੱਧ ਹੋਇਆ ਸੀ। ਗੁਰਸਿਖੀ ਦੀ ਨਵੀਂ ਰਹੁ ਰੀਤੀ, ਇਕ ਪੰਗਤ ਸੰਗਤ ਦਾ ਪ੍ਰਸ਼ਾਦ ਛਕਣਾ ਆਦਿ ਗੱਲਾਂ ਤੱਕ ਕੇ ਖੱਤ੍ਰੀ ਤੇ ਬ੍ਰਾਹਮਣਾਂ ਨੇ ਅਕਬਰ ਦੇ ਅੱਗੇ ਫਰਿਆਦ ਕੀਤੀ ਸੀ:-

ਤੁਮ ਮਰਿਯਾਦਾ ਰਾਖਨਹਾਰੇ। ਬਿਗਰਤ ਕੋ ਜਗ ਦੇਤਿ ਸੁਧਾਰੇ।

ਗੋਇੰਦਵਾਲ ਅਮਰ ਗੁਰ ਹੋਵਾ। ਭੇਦ ਬਰਨ ਚਾਰਹੁੰ ਕਾ ਖੋਵਾ॥੩੫॥
ਰਾਮ ਗਾਇਤ੍ਰੀ ਮੰਤ੍ਰ ਨ ਜਪੈ। ਵਾਹਿਗੁਰੂ ਕੀ ਥਾਪਨ ਥਪੈ।
ਜੁਗ ਚਾਰਹੁੰ ਮਹਿ ਕਹੀਂ ਨ ਹੋਈ। ਜਿਮ ਮਿਰਯਾਦ ਬਿਗਾਰੀ ਸੋਈ॥੩੬॥
ਸ਼੍ਰੁਤ ਸਿੰਮ੍ਰਿਤਿ ਕੇ ਰਾਹ ਨ ਚਾਲੇ। ਮਨ ਕੋ ਮਤਿ ਕਰਿ ਭਏ ਨਿਰਾਲੇ।
ਹਮਰੀ ਕਰੋ ਅਦਾਲਤ ਏਹੀ। ਦ੍ਰਿੜ ਹੁਇ ਧਰਮ ਸੁ ਰਾਜ ਬ੍ਰਿਧੇਹੀ॥੩੭॥

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧-੪੩)

ਸਤਿਗੁਰੂ ਜੀ ਨੂੰ ਅਕਬਰ ਵਲੋਂ ਹਾਜ਼ਰੀ ਦਾ ਸੱਦਾ ਆਇਆ, ਸ੍ਰੀ ਰਾਮਦਾਸ ਜੀ ਭੇਜੇ ਗਏ, ਜਿਨ੍ਹਾਂ ਨੇ ਅਕਬਰ ਦੀ ਤਸੱਲੀ ਕਰਾ ਦਿੱਤੀ ਕਿ ਜੋ ਕੁਝ ਗੁਰੂ ਜੀ ਕਰ ਰਹੇ ਹਨ ਸਰਵੱਤ ਦੇ ਭਲੇ ਦਾ ਹੈ, ਇਕ ਅਕਾਲ ਪੁਰਖ ਦੇ ਪ੍ਰੇਮ ਦਾ ਪ੍ਰਚਾਰ ਹੈ ਤੇ ਹਿੰਦੂ ਧਰਮ ਦੀ ਵਿਰੋਧਤਾ ਨਹੀਂ। ਸਤਿਗੁਰੂ ਜੀ ਦੀ ਵਿਜੈ ਹੋਈ ਤੇ ਫਰਿਆਦੀ ਝੂਠੇ ਸਾਬਤ ਹੋਏ।

ਕਈ ਵਿਦ੍ਵਾਨ ਇਸ ਸ਼ਬਦ ਦੇ ਅਰਥਾਂ ਵੇਲੇ ਇਸ ਮਹਜ਼ਰ ਨਾਮੇ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਵਿਰੁੱਧ ਹੀ ਅਕਬਰ ਦੇ ਪੇਸ਼ ਕੀਤਾ ਗਿਆ ਦੱਸਦੇ ਹਨ। ਇਤਿਹਾਸ ਵਿਚ ਕਿਸੇ ਖਾਸ ਮਹਜ਼ਰ ਨਾਮੇ ਦਾ ਜ਼ਿਕਰ ਤਾਂ ਨਹੀਂ ਮਿਲਦਾ ਪਰ ਇਹ ਜ਼ਰੂਰ ਪਤਾ ਚਲਦਾ ਹੈ ਕਿ ਆਪ ਜੀ ਵਿਰੁੱਧ ਬੀ ਅਕਬਰ ਪਾਸ ਸ਼ਿਕਾਇਤਾਂ ਹੁੰਦੀਆਂ ਰਹੀਆਂ, ਚਾਹੇ ਓਹ ਆਪ ਜੀ ਦੇ ਵਡੇ ਭਰਾਤਾ ਪ੍ਰਿਥੀ ਚੰਦ ਜੀ ਦੀ ਉਸ਼ਕਲ ਤੇ ਸਨ ਤੇ ਚਾਹੇ ਚੰਦੂ ਵਲੋਂ ਯਾ ਹੋਰ ਦੋਖੀਆਂ ਵਲੋਂ। ਇਉਂ ਆਪ ਜੀ ਦਾ ਇਕ ਤੋਂ ਵਧੀਕ ਵਾਰ ਅਕਬਰ ਨਾਲ ਮੇਲ ਹੋਇਆ ਪ੍ਰਤੀਤ ਹੁੰਦਾ ਹੈ। ਇਕ ਗਲ ਇਹ ਬੜੀ ਪ੍ਰਸਿਧ ਹੈ ਕਿ ਸ਼ਿਕੈਤ ਕੀਤੀ ਗਈ ਕਿ ਗੁਰੂ ਜੀ ਆਪਣੀ ਬਾਣੀ ਦਾ ਇਕ ਗ੍ਰੰਥ ਬਣਾ ਰਹੇ ਹਨ, ਜਿਸ ਵਿਚ ਹਜ਼ਰਤ ਮੁਹੰਮਦ ਜੀ ਦੀ ਨਿੰਦਾ ਹੈ। ਅਕਬਰ ਨੇ ਗੁਰੂ ਜੀ ਤੋਂ ਬਾਣੀ ਸੁਣੀ ਤੇ ਇਸ ਸ਼ਿਕੈਤ ਨੂੰ ਝੂਠੀ ਤਸਲੀਮ ਕੀਤਾ। ਫੇਰ ਇਕ ਵਾਰ ਗੋਇੰਦਵਾਲ ਬੀ ਅਕਬਰ ਗੁਰੂ ਜੀ ਨੂੰ ਮਿਲਿਆ, ਤੇ ਪੁਜੀਆਂ ਸ਼ਿਕਾਇਤਾ ਬਾਰੇ ਪੁੱਛ ਗਿਛ ਕਰਨ ਤੇ ਸਤਿਗੁਰੂ ਜੀ ਦੇ ਸੁਲਹ ਕੁਲੀ ਦੇ ਆਚਾਰ ਵਿਹਾਰ ਪਰ ਖੁਸ਼ ਹੋਕੇ ਕੁਝ ਭੇਟਾ ਕਰਨਾ ਚਾਹਿਆ ਤਾ ਸਤਿਗੁਰੂ ਜੀ ਨੇ ਉਸ ਇਲਾਕੇ ਦੇ ਲੋਕਾਂ ਦਾ ੧੦/੧੨ ਮਾਮਲਾ ਮਾਫ ਕਰਵਾ ਦਿਤਾ। ਇਹ ਗੱਲ ਖੁਲਾਸਾ ਤੁੱਤ੍ਵਾਰੀਖ ਵਿਚ ਲਿਖੀ ਹੋਈ ਹੈ।

ਅਕਬਰ ਦੇ ਮਰਨ ਮਗਰੋਂ ਇਸ ਪ੍ਰਕਾਰ ਦੀਆਂ ਸ਼ਿਕਾਇਤਾਂ ਫੇਰ ਜਹਾਂਗੀਰ ਦੇ ਬੀ ਪੇਸ਼ ਹੋਈਆਂ, ਜੋ ਕਾਰਨ ਬਣੀਆਂ ਸਤਿਗੁਰੂ ਜੀ ਦੀ ਪਵਿਤ੍ਰ ਸ਼ਹੀਦੀ ਦਾ। ਜਹਾਂਗੀਰ ਆਪ ਆਪਣੀ 'ਤੁਜ਼ਕੇ ਜਹਾਂਗੀਰੀ' ਵਿਚ ਲਿਖਦਾ ਹੈ:-

'ਗੋਇੰਦਵਾਲ ਵਿਚ ਗੁਰੂ ਅਰਜਨ ਪੀਰੀ ਤੇ ਸ਼ੈਖੀ ਦੇ ਭੇਸ ਵਿਚ ਰਹਿੰਦਾ ਹੈ, ਸਿਧੇ ਸਾਦੇ ਹਿੰਦੂਆਂ ਤੇ ਮੂਰਖ ਮੁਸਲਮਾਨਾਂ ਨੂੰ ਬੀ ਆਪਣੀ ਰਹਿਤ ਬਹਿਤ ਦਾ ਧਾਰਨੀ ਬਣਾ ਰਿਹਾ ਹੈ ਤੇ ਆਪਣੇ ਗੁਰੂਪੁਣੇ ਦਾ ਢੋਲ ਵਜਾ ਰਿਹਾ ਹੈ, ਕਿੰਨੇ ਚਿਰ ਤੋਂ ਮੇਰੇ ਦਿਲ ਵਿਚ ਆਉਂਦੀ ਸੀ ਕਿ ਇਸ ਦੁਕਾਨ ਨੂੰ ਬੰਦ ਕਰ ਦਿਆਂ ਯਾ ਉਸ ਨੂੰ ਦੀਨ ਇਸਲਾਮ ਦੀ ਜਮਾਤ ਵਿਚ ਸ਼ਾਮਲ ਕਰ ਲਵਾਂ ਆਦਿ।

ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਦੋਖੀਆਂ ਵਲੋਂ ਤੀਸਰੇ ਪਾਤਸ਼ਾਹ ਦੇ ਵੇਲੇ ਤੋਂ ਲੈ ਕੇ ਗੁਰੂ ਗੱਦੀ ਵਿਰੁੱਧ ਵਕਤ ਦੀ ਸਰਕਾਰ ਦੇ ਕੰਨ ਲਗਾਤਾਰ ਭਰੀਦੇ ਰਹੇ ਹਨ, ਅਕਬਰ ਕੁਝ ਸੁਲਹਕੁਲ ਖਿਆਲਾਂ ਦਾ ਬੰਦਾ ਸੀ ਤੇ ਮੁਤਅੱਸਬੀ ਨਹੀਂ ਸੀ। ਜੇ ਇਸ ਸ਼ਬਦ ਵਿਚ ਆਏ ਮਹਜ਼ਰਨਾਮੇ ਦਾ ਇਸ਼ਾਰਾ ਪੰਚਮ ਪਾਤਸ਼ਾਹ ਜੀ ਦੇ ਨਾਲ ਵਰਤੇ ਕਿਸੇ ਜ਼ਾਤੀ ਮਾਮਲੇ ਦੀ ਹੈਸੀਅਤ ਰੱਖਦਾ ਹੈ ਤਾਂ ਅਕਬਰ ਦੇ ਅੱਗੇ ਐਸੀ ਕੋਈ ਸ਼ਿਕਾਇਤ ਦੋਖੀਆਂ ਵਲੋਂ ਹੋਈ ਹੈ ਤੇ ਓਹ ਝੂਠੇ ਸਾਬਤ ਹੋਏ ਹਨ, ਅਕਬਰ ਨੇ ਦੋਖੀਆਂ ਨੂੰ ਦੰਡ ਦਿੱਤਾ ਤੇ ਸਤਿਗੁਰੂ ਜੀ ਪਰ ਪ੍ਰਸੰਨ ਹੋਇਆ ਹੈ। ਇਸ ਸੁਰਖਰੋਈ ਵੇਲੇ ਪੰਚਮ ਪਾਤਸ਼ਾਹ ਜੀ ਨੇ ਇਹ ਸ਼ਬਦ ਉਚਾਰਿਆ।

**ਨਿਰੁਕ੍ਤ**- ਮਹਜਰੁ--(ਅ:, ਮਹਜ਼ਰ) ਮੇਜਰ ਨਾਮਾ; ਬਹੁਤਿਆਂ ਦੇ ਦਸਖਤਾਂ ਉਪਰ ਕੀਤੀ ਗਈ ਸ਼ਿਕਾਇਤ।

(ਅ) ਕਾਜ਼ੀ ਦਾ ਪੱਤ੍ਰ, ਕਚਹਿਰੀ ਦਾ ਸੰਮਣ, ਹਜ਼ੂਰੀ ਹਾਜ਼ਰੀ ਦਾ ਬੁਲਾਵਾ।

ਸੰਤਾਪੁ--(ਸੰਸ:, ਸੰਤਾਪ:) ਪੀੜਾ, ਦੁਖ, ਦਿਲੀ ਪੀੜਾ। ਕਲੇਜਾ ਸਾੜਨ ਵਾਲਾ ਦੁਖ।

ਪਛੋੜੈ--(ਹਿੰਦੀ, ਪਛੋਰਨਾ) ਪਟਕਣਾ, (ਹਥ) ਮਲਣਾ।

ਅਦਲੀ--(ਅ:, ਅਦਲ=ਨਿਆਂ। ਇਸ ਤੋਂ ਅਦਲੀ=) ਨਿਆਂ ਕਰਨ ਵਾਲਾ।

ਦਰਬੁ--ਧਨ, ਸੰਪਦਾ, ਐਸ਼੍ਵਰਜ।

ਜੀਅ--ਜੀਵਨ, ਜ਼ਿੰਦਗੀਆਂ, ਜਾਨਾਂ।

## [ਗਉੜੀ ਮਹਲਾ ੫, ਚਉਪਦਾ-੧੬੯]

**ਪ੍ਰਾਕ੍ਥਨ**- ਸਾਧੂ ਧੂੜੀ ਦਾ ਫਲ ਦਰਸਾਉਂਦੇ ਹਨ:-

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਜਨ ਕੀ ਧੂਰਿ ਮਨ ਮੀਠ ਖਟਾਨੀ ॥ ਪੂਰਬਿ ਕਰਮਿ ਲਿਖਿਆ ਧੁਰਿ ਪ੍ਰਾਨੀ ॥ ੧ ॥ ਰਹਾਉ ॥ | (ਜਿਸ) ਪ੍ਰਾਣੀ ਦੇ (ਮੱਥੇ ਤੇ) ਪੂਰਬਲੇ ਕਰਮਾਂ ਕਰਕੇ ਧੁਰੋਂ (ਲੇਖ) ਲਿਖਿਆ ਹੋਇਆ ਹੁੰਦਾ ਹੈ; ਪਰਮੇਸ਼ੁਰ ਦੇ ਦਾਸ ਦੀ ਚਰਣ ਧੂੜ (ਉਸੇ ਦੇ) ਮਨ ਨੂੰ ਮਿੱਠੀ ਲਗਦੀ ਹੈ*॥੧॥ਰਹਾਉ॥ |
| ਅਹੰਬੁਧਿ ਮਨ ਪੂਰਿ ਥਿਧਾਈ ॥ ਸਾਧ ਧੂਰਿ ਕਰਿ ਸੁਧ ਮੰਜਾਈ ॥ ੧ ॥ | (ਪ੍ਰਸ਼ਨ: ਸਾਧੂ ਦੀ ਧੂੜ ਕੀਹ ਸੰਵਾਰਦੀ ਹੈ? ਉੱਤਰ:) ਅਹੰਬੁਧਿ ਰੂਪੀ ਥਿੰਧਾਈ ਕਰਕੇ ਭਰਿਆ ਹੋਇਆ ਮਨ ਸਾਧੂ ਦੀ ਧੂੜੀ ਨਾਲ ਮਾਂਜਿਆ ਜਾਂਦਾ ਤੇ ਸੁਧ (ਹੋ ਜਾਂਦਾ ਹੈ)॥੧॥ |
| ਅਨਿਕ ਜਲਾ ਜੇ ਧੋਵੈ ਦੇਹੀ ॥ ਮੈਲੁ ਨ ਉਤਰੈ ਸੁਧੁ ਨ ਤੇਹੀ ॥ ੨ ॥ | (ਪ੍ਰਸ਼ਨ:- ਭਲਾ ਜੀ! ਤੀਰਥ ਇਸ਼ਨਾਨ ਨਾਲ ਮਨ ਦੀ ਥਿੰਧਾਈ ਨਹੀਂ ਉੱਤਰਦੀ? ਉੱਤਰ:) ਅਨੇਕ ਪਾਣੀਆਂ ਨਾਲ ਜੇ (ਕੋਈ) ਦੇਹ ਨੂੰ ਧੋ ਲਵੇ (ਤਦ ਬੀ ਮਨ ਦੀ) ਮੈਲ ਨਹੀਂ ਉਤਰਦੀ, ਨਾ ਹੀ (ਦੇਹੀ) ਉਹੋ ਜੇਹੀ ਸੁੱਧ ਹੁੰਦੀ ਹੈ॥੨॥ |
| ਸਤਿਗੁਰੁ ਭੇਟਿਓ ਸਦਾ ਕ੍ਰਿਪਾਲ ॥ ਹਰਿ ਸਿਮਰਿ ਸਿਮਰਿ ਕਾਟਿਆ ਭਉ ਕਾਲ ॥ ੩ ॥ | (ਅਸਾਂ ਨੂੰ) ਸਦਾ ਕ੍ਰਿਪਾਲੂ ਗੁਰੂ ਮਿਲ ਪਿਆ ਹੈ, (ਜਿਸ ਨੇ ਸਿਮਰਨ ਦੱਸਿਆ ਹੈ ਸੋ) ਹਰੀ ਨੂੰ ਸਿਮਰ ਸਿਮਰ ਕੇ (ਅਸਾਂ) ਕਾਲ ਦਾ ਭਉ ਕੱਟ ਲਿਆ ਹੈ॥੩॥ |
| ਮੁਕਤਿ ਭੁਗਤਿ ਜੁਗਤਿ ਹਰਿ ਨਾਉ ॥ ਪ੍ਰੇਮ ਭਗਤਿ ਨਾਨਕ ਗੁਣ ਗਾਉ ॥ ੪ ॥ ੧੦੦ ॥ ੧੬੯ ॥ | (ਇਹ ਸਿਮਰਨ ਅਰਥਾਤ) ਹਰੀ ਦਾ ਨਾਮ ਅਤੇ ਪ੍ਰੇਮਾ ਭਗਤੀ ਦੁਆਰਾ (ਹਰੀ) ਦੇ ਗੁਣਾਂ ਦਾ ਗਾਇਣ ਹੀ (ਸਾਡੀ ਮੁਕਤੀ ਭੁਗਤੀ ਤੇ ਜੁਗਤੀ ਹੈ, ਹੇ ਨਾਨਕ! ॥੪॥੧੦੦।੧੬੯॥ |

* ਖਟਾਨੀ=ਖਟਕਦੀ ਹੈ, ਲਗਦੀ ਹੈ।

## [ਗਉੜੀ ਮਹਲਾ ੫, ਚਉਪਦਾ-੧੭੦]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਜੀਵਨ ਪਦਵੀ ਹਰਿ ਕੇ ਦਾਸ ॥ ਜਿਨ ਮਿਲਿਆ ਆਤਮ ਪਰਗਾਸੁ ॥੧॥ | ਹਰੀ ਦੇ ਦਾਸ (ਓਹ) ਜੀਵਨ ਪਦਵੀ ਤੇ (ਪਹੁੰਚੇ ਹੋਏ ਸਮਝੇ ਜਾਂਦੇ ਹਨ ਕਿ) ਜਿਨ੍ਹਾਂ ਦੇ ਮਿਲਾਪ ਨਾਲ ਆਤਮ ਪ੍ਰਕਾਸ਼ (ਪ੍ਰਾਪਤ ਹੋਵੇ)॥੧॥ |
| ਹਰਿ ਕਾ ਸਿਮਰਨੁ ਸੁਨਿ ਮਨ ਕਾਨੀ ॥ ਸੁਖੁ ਪਾਵਹਿ ਹਰਿ ਦੁਆਰ ਪਰਾਨੀ ॥ ੧ ॥ ਰਹਾਉ ॥ | ਹੇ ਪ੍ਰਾਣੀ! (ਉਨ੍ਹਾਂ ਤੋਂ) ਮਨ ਦੇ ਕੰਨਾਂ ਨਾਲ ਹਰੀ ਦਾ ਸਿਮਰਣ ਸੁਣ, ਤਾਂ ਤੂੰ ਹਰੀ ਦੇ ਦੁਆਰੇ ਸੁਖ ਪਾਏਂਗਾ॥ ੧॥ ਰਹਾਉ॥ |
| ਆਠ ਪਹਰ ਧਿਆਈਐ ਗੋਪਾਲੁ ॥ ਨਾਨਕ ਦਰਸਨੁ ਦੇਖਿ ਨਿਹਾਲੁ ॥ ੨ ॥ ੧੦੧ ॥ ੧੭੦ ॥ | ਹੇ ਨਾਨਕ! (ਉਨ੍ਹਾਂ ਤੋਂ ਮਨ ਦੇ ਕੰਨਾਂ ਨਾਲ ਸੁਣੇ ਹਰੀ ਨਾਮ ਦੁਆਰਾ) ਪਰਮੇਸੁਰ ਨੂੰ ਅੱਠੇ ਪਹਿਰ ਧਿਆਈਏ ਤੇ ਉਨ੍ਹਾਂ ਦਾ ਦਰਸ਼ਨ ਦੇਖ ਕੇ ਨਿਹਾਲ ਹੁੰਦੇ ਰਹੀਏ॥੨॥੧੦੧॥੧੭੦॥ |

## [ਗਉੜੀ ਮਹਲਾ ੫, ਚਉਪਦਾ-੧੭੧]

**ਪ੍ਰਾਕ੍ਥਨ-** ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਬਾਲ ਅਵਸਥਾ ਵਿਚ ਸੀਤਲਾ ਨਿਕਲੀ ਸੀ। ਅਗਲੇ ਦੋ ਸ਼ਬਦ ਇਸ ਸੀਤਲਾ ਤੋਂ ਰਾਜ਼ੀ ਹੋ ਜਾਣ ਪਰਥਾਇ ਉਚਾਰੇ ਗਏ। ਪਹਿਲਾ ਸ਼ਬਦ ਤਾਂ ਤਾਪ ਦੇ ਸ਼ਮਨ ਹੋਣ ਤੇ ਅਤੇ ਦੂਸਰਾ ਸੀਤਲਾ ਦੇ ਹਟ ਜਾਣ ਤੇ ਅਤੇ ਨੇਤ੍ਰਾਂ ਦੇ ਸਹੀ ਸਲਾਮਤ ਖੁੱਲ੍ਹ ਆਉਣ ਪਰਥਾਇ ਹੈ। ਕਈ ਦਿਨ ਨੇਤ੍ਰ ਬੰਦ ਰਹਿਣ ਕਰਕੇ ਸਿਖ ਸੇਵਕਾਂ ਵਿਚ ਨੇਤ੍ਰਾਂ ਦੇ ਖੀਨ ਹੋ ਜਾਣ ਦਾ ਭਰਮ ਹੋ ਰਿਹਾ ਸੀ, ਉਹ ਨਿਵਿਰਤ ਹੋ ਗਿਆ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਸਾਂਤਿ ਭਈ ਗੁਰ ਗੋਬਿਦਿ ਪਾਈ ॥ ਤਾਪ ਪਾਪ ਬਿਨਸੇ ਮੇਰੇ ਭਾਈ ॥ ੧ ॥ ਰਹਾਉ ॥ | ਹੇ ਮੇਰੇ ਭਾਈ! ਤਾਪ ਸੰਤਾਪ (ਸਭ) ਦੂਰ ਹੋ ਗਏ ਹਨ। (ਹੁਣ) ਸ਼ਾਂਤੀ ਹੋ ਗਈ ਹੈ, (ਆਪੇ ਨਹੀਂ ਹੋਈ) ਵਾਹਿਗੁਰੂ ਨੇ (ਤੇ ਪਹਿਲੇ ਚਾਰ) ਸਤਿਗੁਰਾਂ ਨੇ (ਸ਼ਾਂਤੀ) ਵਰਤਾਈ ਹੈ॥ ੧॥ਰਹਾਉ॥ |
| ਰਾਮ ਨਾਮੁ ਨਿਤ ਰਸਨ ਬਖਾਨ ॥ ਬਿਨਸੇ ਰੋਗ ਭਏ ਕਲਿਆਨ ॥ ੧ ॥ | ਨਿਤ ਰਾਮ ਦਾ ਨਾਮ ਰਸਨਾ ਨਾਲ ਉਚਾਰਨ ਕਰਦਿਆਂ, ਰੋਗ ਦੂਰ ਹੋ ਗਏ ਤੇ ਸੁਖ ਵਰਤ ਗਏ ਹਨ॥੧॥ |
| ਪਾਰਬ੍ਰਹਮ ਗੁਣ ਅਗਮ ਬੀਚਾਰ ॥ ਸਾਧੂ ਸੰਗਮਿ ਹੈ ਨਿਸਤਾਰ ॥ ੨ ॥ | (ਹੇ ਭਾਈ! ਤੂੰ ਬੀ) ਪਾਰਬ੍ਰਹਮ ਦੇ ਅਗੰਮ ਗੁਣਾਂ ਦਾ ਵੀਚਾਰ ਕਰ, ਸਾਧੂ ਦੇ ਮਿਲਾਪ ਵਿਚ ਨਿਸਤਾਰਾ ਹੁੰਦਾ ਹੈ, (ਕਿਉਂਕਿ ਅਗੰਮ ਗੁਣਾਂ ਦਾ ਵੀਚਾਰ ਉਹੀ ਦੱਸਦਾ ਹੈ)॥੨॥ |
| ਨਿਰਮਲ ਗੁਣ ਗਾਵਹੁ ਨਿਤ ਨੀਤ ॥ ਗਈ ਬਿਆਧਿ ਉਬਰੇ ਜਨ ਮੀਤ ॥੩॥ | ਹੇ ਮਿਤ੍ਰ! (ਪਰਮੇਸੁਰ ਦੇ) ਪਵਿਤ੍ਰ ਗੁਣ ਨਿੱਤ ਨਿੱਤ ਗਾਵੋ, (ਫੇਰ ਸਮਝ ਲਓ ਕਿ) ਵਿਆਧੀ ਚਲੀ ਗਈ (ਤੇ ਪਰਮੇਸ਼ਰ ਦੇ) ਦਾਸ ਬਚ ਗਏ॥੩॥ |

| | |
|---|---|
| **ਮਨ ਬਚ ਕ੍ਰਮ ਪ੍ਰਭੁ ਅਪਨਾ ਧਿਆਈ ॥ ਨਾਨਕ ਦਾਸ ਤੇਰੀ ਸਰਣਾਈ ॥ ੪ ॥ ੧੦੨ ॥ ੧੭੧ ॥** | (ਕਿਵੇਂ ਮੈਂ) ਮਨ ਕਰਕੇ, ਬਚਨਾਂ ਕਰਕੇ, ਕਰਮਾਂ ਕਰਕੇ ਅਪਨੇ ਪ੍ਰਭੂ ਨੂੰ ਧਿਆਵਾਂ, ਇਸ ਲਈ ਨਾਨਕ (ਵਰਗੇ) ਦਾਸ (ਹੇ ਪ੍ਰਭੂ!) ਤੇਰੀ ਸ਼ਰਣ ਵਿਚ ਪਏ ਹੋਏ ਹਨ॥੪॥੧੦੨॥੧੭੧॥ |

**ਨਿਰੁਕ੍ਤ**- ਗੁਰ-ਗੁਰੂ ਸਾਹਿਬਾਨ ਨੇ। ਅਪਣੇ ਤੋਂ ਪਹਿਲੇ ਚਾਰੇਂ ਗੁਰੂ ਸਾਹਿਬਾਂ ਤੋਂ ਮੁਰਾਦ ਹੈ। ਇਸ ਲਈ 'ਗੁਰ' ਪਦ ਬਹੁ ਬਚਨ ਵਿਚ ਹੈ।

ਪਾਪ--ਇਥੇ ਪਦ ਪਾਪ ਦੇ ਅਰਥ ਪਾਪ ਨਹੀਂ, ਇਹ 'ਤਾਪ' ਪਦ ਦੇ ਨਾਲ ਤਾਬਿਆ ਮੁਹਮਲ (ਅ ਸ਼ਬਦ) ਵਾਂਙੂ ਆਯਾ ਹੈ ਜਿਵੇਂ ਕਹੀਦਾ ਹੈ, ਪਾਣੀ ਧਾਣੀ। ਰੋਟੀ ਰਾਟੀ। ਮੁਰਾਦ ਤਾਪ ਤੇ ਉਸ ਤੋਂ ਉਪਜੇ ਸੰਤਾਪ ਆਦਿ ਤੋਂ ਹੈ। ਗੁਰੂ ਅਰਜਨ ਦੇਵ ਜੀ ਗੁਰੂ ਹਨ ਤੇ ਗੁਰੂ ਹਰਿ ਗੋਬਿੰਦ ਜੀ ਗੁਰੂ ਗਾਦੀ ਤੇ ਬੈਠਦੇ ਹਨ, ਦੁਇ ਨਿਸ਼ਪਾਪ ਵਜਕਤੀਆਂ ਹਨ। ਰੋਗ ਆਇਆ ਤਾਂ ਅਪਣੇ ਪਾਪਾਂ ਕਰਕੇ ਨਹੀਂ ਪਰ ਕਿਸੇ ਉਪਕਾਰ ਗਤੀ ਵਿਚ। ਕਿਉਂਕਿ ਓਹ ਤਾਂ:-

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥ (ਸੂਹੀ ਮਹਲਾ ੫-੫੪)

ਬਿਆਧਿ--(ਸੰਸ:, ਵ੍ਯਾਧਿ:) ਰੋਗ। ਅਪਦਾ।

## [ਗਉੜੀ ਮਹਲਾ ੫, ਚਉਪਦਾ-੧੭੨]

| ਮੂਲ | ਅਰਥ |
|---|---|
| **ਗਉੜੀ ਮਹਲਾ ੫ ॥** | |
| **ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥ ੧ ॥ ਰਹਾਉ ॥** | ਗੁਰਦੇਵਾਂ (ਦੀ ਕ੍ਰਿਪਾ ਦੁਆਰੇ ਸ੍ਰੀ ਹਰਿ ਗੋਬਿੰਦ ਜੀ ਨੇ) ਨੇਤ੍ਰ ਖੁਹਲੇ ਹਨ। (ਹੁਣ ਨੇਤ੍ਰਾਂ ਦੀ ਸਲਾਮਤੀ ਬਾਬਤ ਜੋ) ਭਰਮ (ਕੀਤੇ ਜਾ ਰਹੇ ਸਨ) ਦੂਰ ਹੋ ਗਏ ਹਨ (ਤੇ ਜੋ ਸੇਵਕਾਂ ਨੇ ਸੀਤਲਾ ਦੀ ਬੀਮਾਰੀ ਵਿਚ) ਸੇਵਾ (ਕੀਤੀ ਸੀ) ਸਫਲ ਹੋ ਗਈ ਹੈ॥੧॥ਰਹਾਉ॥ |
| **ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥ ੧ ॥** | ਪਾਰਬ੍ਰਹਮ ਪ੍ਰਭੂ ਨੇ ਕਿਰਪਾ ਕੀਤੀ ਹੈ; ਹਾਂ, ਜੋ ਸੀਤਲਾ ਤੋਂ ਬਿਹਾਰੀ ਨੂੰ ਬਚਾ ਲਿਆ ਹੈ*॥੧॥ |
| **ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧਸੰਗਿ ਹਰਿ ਅੰਮ੍ਰਿਤੁ ਪੀਵੈ ॥ ੨ ॥ ੧੦੩ ॥ ੧੭੨ ॥** | ਹੇ ਨਾਨਕ! ਜੋ ਨਾਮ ਜਪਦਾ ਹੈ ਉਹੀ ਜੀਉਂਦਾ ਹੈ, (ਕਿਉਂਕਿ ਉਹ) ਸਾਧੂ ਦੇ ਸੰਗ ਵਿਚ ਹਰੀ (ਨਾਮ) ਦਾ ਅੰਮ੍ਰਿਤ ਪੀਂਦਾ ਰਹਿੰਦਾ ਹੈ॥ ੨॥੧੦੩॥੧੭੨॥ |

**ਨਿਰੁਕ੍ਤ**- ਸੀਤਲਾ--ਮਾਤਾ ਦੀ ਬੀਮਾਰੀ। ਇਕ ਰੋਗ, ਜਿਸ ਵਿਚ ਤਪ ਚੜ੍ਹਦਾ ਹੈ ਤੇ ਸਾਰੇ ਬਦਨ ਤੇ ਫਲੂਹੇ ਨਿਕਲਦੇ ਹਨ। ਇਹ ਰੋਗ ਛੂਤ ਨਾਲ ਲਗਦਾ ਹੈ।

ਬਿਹਾਰੀ--(ਸੰਸ:, ਵਿਹਾਰਿਨ) ਟੁਰਨ ਫਿਰਨ ਵਾਲਾ। ਵਿਚਰਨ ਵਾਲਾ।

੨. ਅਨੰਦ ਦਾਤਾ। ਭਾਵ ਵਾਹਿਗੁਰੂ।

---

* ਇਥੇ ਬਿਹਾਰੀ ਪਦ ਦੁਹੀਂ ਪਾਸੀਂ ਲਾਉਂਦੇ ਹਨ:-

੧. ਬਿਹਾਰੀ=ਸੁਖ ਪੂਰਬਕ ਵਿਚਰਨ ਵਾਲੇ ਸ੍ਰੀ ਹਰਗੋਬਿੰਦ ਜੀ ਨੂੰ।

੨. 'ਆਨੰਦ ਦਾਤਾ ਯਾ ਜਗਤ ਵਿਚ ਵਿਚਰ ਰਹੇ ਪ੍ਰਭੂ' ਨੇ ਸੀਤਲਾ ਤੋਂ ਰਖ ਲਿਆ ਹੈ।

## [ਗਉੜੀ ਮਹਲਾ ੫, ਚਉਪਦਾ-੧੭੩]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਧਨੁ ਓਹੁ ਮਸਤਕੁ ਧਨੁ ਤੇਰੇ ਨੇਤ ॥ ਧਨੁ ਓਇ ਭਗਤ ਜਿਨ ਤੁਮ ਸੰਗਿ ਹੇਤ ॥ ੧ ॥ | (ਹੇ ਹਰੀ!) ਧੰਨ ਹੈ ਉਹ ਮੱਥਾ (ਜੋ ਤੈਂ ਅੱਗੇ ਨੀਉਂਦਾ ਹੈ), ਧੰਨ ਹਨ (ਓਹ) ਨੇਤ੍ਰ (ਜੋ ਤੇਰੇ ਦਰਸ਼ਨ ਕਰਦੇ) ਤੇਰੇ (ਹੋ ਰਹੇ ਹਨ), ਧੰਨ ਹਨ ਓਹ ਭਗਤ ਜਿਨ੍ਹਾਂ ਨੂੰ ਤੁਸਾਂ ਨਾਲ ਪ੍ਰੇਮ ਹੈ॥੧॥ |
| ਨਾਮ ਬਿਨਾ ਕੈਸੇ ਸੁਖੁ ਲਹੀਐ ॥ ਰਸਨਾ ਰਾਮ ਨਾਮ ਜਸੁ ਕਹੀਐ ॥ ੧ ॥ ਰਹਾਉ ॥ | (ਇਹ) ਸੁਖ ਨਾਮ ਬਿਨਾ ਕਿਵੇਂ ਲੱਭੀਏ, (ਭਾਵ ਨਾਮ ਬਿਨਾ ਇਹ ਪ੍ਰੇਮਾ ਭਗਤੀ ਦਾ ਸੁਖ ਨਹੀਂ ਮਿਲਦਾ, ਇਸ ਕਰਕੇ) ਰਸਨਾ ਦੁਆਰੇ ਰਾਮ ਦਾ ਨਾਮ (ਤੇ ਨਾਮ ਦਾ) ਜਸ ਉਚਾਰਨ ਕਰੀਏ॥੧॥ਰਹਾਉ॥ |
| ਤਿਨ ਊਪਰਿ ਜਾਈਐ ਕੁਰਬਾਣੁ ॥ ਨਾਨਕ ਜਿਨਿ ਜਪਿਆ ਨਿਰਬਾਣੁ ॥ ੨ ॥ ੧੦੪ ॥ ੧੭੩ ॥ | ਹੇ ਨਾਨਕ! ਜਿਨ੍ਹਾਂ ਨੇ ਨਿਰਬਾਣ (ਹਰੀ) ਨੂੰ ਜਪਿਆ ਹੈ, ਉਨ੍ਹਾਂ ਤੋਂ ਕੁਰਬਾਣ ਜਾਈਏ॥੨॥੧੦੪॥੧੭੩॥ |

**ਨਿਰੁਕ੍ਤ-** ਨੇਤ- ਨੇਤ੍ਰ ਦਾ ਸੰਖੇਪ। ਹੇਤ-ਹਿਤ।

ਲਹੀਐ- ਲੱਭੀਏ। ਪ੍ਰਾਪਤ ਕਰੀਏ।

ਨਿਰਬਾਣੁ- (ਸੰਸ:, ਨਿਰਵਾਣ) ਜੋ ਕਿਸੇ ਗੱਲੇ ਲਿਪਾਇਮਾਨ ਨਾ ਹੋਵੇ, ਨਿਰਲੇਪ।

## [ਗਉੜੀ ਮਹਲਾ ੫, ਚਉਪਦਾ-੧੭੪]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ ਤੂੰਹੈ ਮਸਲਤਿ ਤੂੰਹੈ ਨਾਲਿ ॥ ਤੂਹੈ ਰਾਖਹਿ ਸਾਰਿ ਸਮਾਲਿ ॥ ੧ ॥ | (ਹੇ ਰਾਮ!) ਤੂੰ (ਸਦਾ ਅਪਣੇ ਭਗਤਾਂ ਦੇ) ਨਾਲ (ਵੱਸਦਾ) ਹੈਂ, ਤੂੰ ਹੀ (ਉਨ੍ਹਾਂ ਦਾ) ਮਸਲਤੀ ਹੈਂ, ਤੂੰ ਹੀ (ਉਨ੍ਹਾਂ ਦੀ) ਖ਼ਬਰ ਰਖਦਾ ਹੈਂ, (ਤੂੰ ਹੀ ਉਨ੍ਹਾਂ ਦੀ) ਰਖਜਾ ਕਰਦਾ ਹੈ॥੧॥ |
| ਐਸਾ ਰਾਮੁ ਦੀਨ ਦੁਨੀ ਸਹਾਈ ॥ ਦਾਸ ਕੀ ਪੈਜ ਰਖੈ ਮੇਰੇ ਭਾਈ ॥ ੧ ॥ ਰਹਾਉ ॥ | ਹੇ ਮੇਰੇ ਭਾਈ! ਐਸਾ ਹੈ (ਸਾਡਾ) ਰਾਮ ਜੋ ਦਾਸ ਦੀ ਪੈਜ (ਸਦਾ ਰੱਖਦਾ ਹੈ ਤੇ) ਦੀਨ ਦੁਨੀ ਵਿਚ ਸਹਾਈ ਹੁੰਦਾ ਹੈ॥੧॥ਰਹਾਉ॥ |
| ਆਗੈ ਆਪਿ ਇਹੁ ਥਾਨੁ ਵਸਿ ਜਾ ਕੈ ॥ ਆਠ ਪਹਰ ਮਨੁ ਹਰਿ ਕਉ ਜਾਪੈ ॥੨॥ | ਇਹ ਥਾਉਂ (ਭਾਵ ਇਹ ਲੋਕ) ਜਿਸ ਦੇ ਵੱਸ ਵਿਚ ਹੈ ਤੇ ਅੱਗੇ (ਭਾਵ ਪਰਲੋਕ ਦਾ ਮਾਲਕ ਬੀ ਉਹ) ਆਪ ਹੀ ਹੈ; (ਚਾਹੀਦਾ ਹੈ ਕਿ ਸਾਡਾ) ਮਨ ਅੱਠੇ ਪਹਿਰ (ਐਸੇ) ਹਰੀ ਨੂੰ ਜਪਦਾ ਰਹੇ॥੨॥ |
| ਪਤਿ ਪਰਵਾਣੁ ਸਚੁ ਨੀਸਾਣੁ ॥ ਜਾ ਕਉ ਆਪਿ ਕਰਹਿ ਫੁਰਮਾਨੁ ॥੩॥ | ਜਿਸ ਨੂੰ (ਪਰਮੇਸੁਰ) ਆਪ ਫੁਰਮਾਨ ਕਰਦਾ ਹੈ ਉਸ ਨੂੰ ਸੱਚ ਦਾ ਨਿਸ਼ਾਨ ਪੈਂਦਾ ਹੈ ਤੇ ਉਸੇ ਦੀ ਪਤਿ (ਦਰ) ਕਬੂਲ ਪੈਂਦੀ ਹੈ॥੩॥ |

| | |
|---|---|
| ਆਪੇ ਦਾਤਾ ਆਪਿ ਪ੍ਰਤਿਪਾਲਿ ॥ ਨਿਤ ਨਿਤ ਨਾਨਕ ਰਾਮ ਨਾਮੁ ਸਮਾਲਿ ॥ ੪ ॥ ੧੦੫ ॥ ੧੭੪ ॥ | (ਤੂੰ ਰੋਜ਼ੀ ਦਾ ਫਿਕਰ ਨਾ ਕਰ) ਹੇ ਨਾਨਕ! ਸਦਾ ਸਦਾ (ਉਸ ਰਾਮ ਦਾ ਨਾਮ ਸੰਮ੍ਹਾਲਦਾ ਰਹੁ (ਕਿਉਂਕਿ ਉਹ) ਆਪ ਹੀ ਦਾਤਾ ਹੈ ਆਪ ਹੀ ਪ੍ਰਤਿਪਾਲਾ ਕਰਦਾ ਹੈ॥੪॥੧੦੫॥੧੭੪॥ |

**ਨਿਰੁਕ੍ਤ**- ਮਸਲਤ- (ਅ:, ਮਸਲਿਹਤ=ਸਲਾਹ, ਮਸ਼ਵਰਾ) ਮੰਤ੍ਰ।

ਮਸਲਤਿ- ਮਸਲਤੀ, ਸਲਾਹਕਾਰ। ਸਲਾਹ ਦੇਣ ਵਾਲਾ।

ਆਗੈ- ਪਰਲੋਕ।　　ਇਹ ਥਾਨੁ- ਇਹ ਲੋਕ।

ਪਤਿ ਪਰਵਾਣੁ ਸਚੁ ਨੀਸਾਣੁ- ਸਚ ਦਾ ਨੀਸਾਨ ਉਸੇ ਨੂੰ ਪੈਂਦਾ ਤੇ ਪਤ ਉਸੇ ਦੀ ਦਰ ਕਬੂਲ ਪੈਂਦੀ ਹੈ।　(ਅ) ਨਿਸ਼ਾਨ ਪੈਂਦਾ ਹੈ ਉਸ ਨੂੰ ਸੱਚ ਦਾ, ਤੇ ਉਸ ਨੂੰ ਤੋਲਣ ਲਈ ਪਤਿ ਦਾ ਪਰਵਾਣ (ਵੱਟਾ) ਹੁੰਦਾ ਹੈ:-

ਪਤਿ ਪਰਵਾਨਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ॥　(ਵਾਰ ਆਸਾ ਮਹਲਾ ੧-੧੧)

ਭਾਵ ਜਿਸ ਨੂੰ ਅਪਣਾ ਫੁਰਮਾਣ ਦਿਤਾ, ਉਹ ਪਤਿ ਵਾਲਾ ਆਪੇ ਹੋ ਗਿਆ।

(ੲ) ਪਰਵਾਨਾ ਬੀ ਉਸ ਪਾਸ ਹੈ, ਉਹ ਕੀ ਹੈ? ਸਚਾ ਨਾਮ।

## [ਗਉੜੀ ਮਹਲਾ ੫, ਚਉਪਦਾ--੧੭੬*]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਸਤਿਗੁਰੁ ਪੂਰਾ ਭਇਆ ਕ੍ਰਿਪਾਲੁ ॥ ਹਿਰਦੈ ਵਸਿਆ ਸਦਾ ਗੁਪਾਲੁ ॥ ੧ ॥ | (ਜਿਸ ਉੱਤੇ) ਪੂਰਾ ਸਤਿਗੁਰੂ ਕ੍ਰਿਪਾਲੂ ਹੋ ਜਾਂਦਾ ਹੈ, (ਉਸਦੇ) ਹਿਰਦੇ ਵਿਚ ਸਦਾ (ਥਿਰ ਰਹਿਣੇ ਵਾਲਾ) ਪਰਮੇਸੁਰ ਵੱਸ ਜਾਂਦਾ ਹੈ॥੧॥ |
| ਰਾਮੁ ਰਵਤ ਸਦ ਹੀ ਸੁਖੁ ਪਾਇਆ ॥ ਮਇਆ ਕਰੀ ਪੂਰਨ ਹਰਿ ਰਾਇਆ ॥ ੧ ॥ ਰਹਾਉ ॥ | (ਜਿਸ ਉੱਤੇ) ਪ੍ਰਕਾਸ਼ ਸਰੂਪ ਹਰੀ ਪੂਰਨ ਦਇਆ ਕਰ ਦੇਂਦਾ ਹੈ ਉਹ ਰਾਮ (ਨਾਮ) ਨੂੰ ਸਿਮਰ ਸਿਮਰ ਕੇ ਸਦਾ ਹੀ ਸੁਖ ਪਾਉਂਦਾ ਹੈ॥੧॥ਰਹਾਉ॥ |
| ਕਹੁ ਨਾਨਕ ਜਾ ਕੇ ਪੂਰੇ ਭਾਗ ॥ ਹਰਿ ਹਰਿ ਨਾਮੁ ਅਸਥਿਰੁ ਸੋਹਾਗੁ ॥ ੨ ॥ ੧੦੬ ॥ | ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਜਿਸ ਦੇ ਪੂਰੇ ਭਾਗ (ਉਦੈ ਹੋਣ ਉਸਨੂੰ ਪਹਿਲੋਂ) ਹਰੀ ਦਾ ਨਾਮ (ਤੇ ਫੇਰ) ਹਰੀ (ਮਿਲਕੇ) ਸਦਾ ਥਿਰ ਰਹਣੇ ਵਾਲਾ ਸੋਹਾਗ (ਪ੍ਰਾਪਤ ਹੋ ਜਾਂਦਾ ਹੈ)॥੨॥੧੦੬॥* |

**ਨਿਰੁਕ੍ਤ**- ਰਵਤ--(ਸੰਸ:, ਰਮਣ) ਸੁੰਦਰ।

(ਅ) ਰਸ ਸਹਤ ਸਿਮਰਣ।　(ੲ) ਨਿਰਾ 'ਸਿਮਰਣ' ਅਰਥ ਬੀ ਲਾਉਂਦੇ ਹਨ।

ਅਸਥਿਰੁ--ਥਿਰ। ਸਦਾ। ਅਟੱਲ ਰਹਿਣੇ ਵਾਲਾ

---

* ਇਸ ਤੋਂ ਪਿਛਲੇ ਸ਼ਬਦ ਤਕ ਗੇਣਤੀ ੩ ਅੰਕਾਂ ਵਿਚ ਸੀ। ਪਹਿਲਾ ਅੰਕ ਸ਼ਬਦ ਦੇ ਪਦਾਂ ਦੀ ਗੇਣਤੀ ਦੱਸਦਾ ਸੀ, ਦੂਸਰਾ ਪੰਜਵੀਂ ਪਾਤਸ਼ਾਹੀ ਜੀ ਦੇ ਸ਼ਬਦਾਂ ਦੀ ਗੇਣਤੀ ਤੇ ਤੀਸਰਾ ਗਉੜੀ ਵਿਚ ਆਏ ਸ਼ਬਦਾਂ ਦੀ ਸਮੁੱਚੀ ਗੇਣਤੀ। ਇਥੋਂ ਤੀਸਰਾ ਅੰਕ, ਸਮੁੱਚੀ ਗੇਣਤੀ, ਲਿਖਣਾ ਛਡ ਦਿਤਾ ਗਿਆ ਹੈ ਪੰਚਮ ਪਾਤਸ਼ਾਹ ਜੀ ਦੇ ਸ਼ਬਦਾਂ ਦੀ ਗੇਣਤੀ ਵਿਚ, ਅੰਕ ੭੧ ਹੇਠ ਆਏ ਦੋ ਸ਼ਬਦਾਂ ਨੂੰ ਦੋ ਹੀ ਗਿਣਿਆਂ ਹੈ, ਸੋ ਅਸੀਂ ਇਥੇ ਇਸ ਚਉਪਦੇ ਨੂੰ ਪੰਚਮ ਪਾਤਸ਼ਾਹ ਜੀ ਦੇ ਸ਼ਬਦਾਂ ਦੀ ਗੇਣਤੀ ਅਨੁਸਾਰ ੧੭੬ਵਾਂ ਦੇ ਕੇ ਅਗੋਂ ਸਿਰੇ ਤੇ ਸਮੁੱਚੀ ਗੇਣਤੀ ਇਸੇ ਜੁਮਲੇ ਅਨੁਸਾਰ ਦਿੰਦੇ ਜਾਵਾਂਗੇ।

## [ਗਉੜੀ ਮਹਲਾ ੫, ਚਉਪਦਾ--੧੭੭]

**ਪ੍ਰਾਕ੍ਰਥਨ-** ਇਹ ਸ਼ਬਦ ਇਕ ਪਖੰਡੀ ਬ੍ਰਾਹਮਣ ਪਰਥਾਇ ਉਚਾਰਿਆ ਗਿਆ ਹੈ। ਸੰਪ੍ਰਦਾ ਵਿਚ ਇਸ ਦੀ ਉਥਾਨਕਾ ਇਹ ਕੀਤੀ ਜਾਂਦੀ ਹੈ ਕਿ ਇਕ 'ਕੁੱਦੂ' ਅੱਲ ਵਾਲਾ ਬ੍ਰਾਹਮਣ ਲੋਕਾਂ ਦੇ ਘਰਾਂ ਵਿਚ ਵਿਆਹ ਸਮੇਂ ਜਾ ਕੇ ਨੱਚਦਾ ਤੇ ਭੰਡੀ ਪਾ ਕੇ ਤੇ ਡਰਾ ਧਮਕਾ ਕੇ ਦਾਨ ਤੇ ਭੋਜਨ ਲਿਆ ਕਰਦਾ ਸੀ। ਉਹ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਵਿਆਹ ਸਮੇਂ ਬੀ ਗੁਰੂ ਘਰ ਆ ਕੇ ਓਸੇ ਤਰ੍ਹਾਂ ਭੰਡੀ ਪਾਉਣ ਲਗਾ, ਸਿਖਾਂ ਦੀ ਅਰਦਾਸ ਪਰ ਸਤਿਗੁਰੂ ਜੀ ਨੇ ਇਹ ਸ਼ਬਦ ਉਸ ਨੂੰ ਸੁਮਤਿ ਦੇਣ ਲਈ ਤੇ ਡਰਨ ਵਾਲਿਆਂ ਨੂੰ ਉਸ ਤੋਂ ਨਿਰਭੈ ਕਰਨ ਲਈ ਉਚਾਰਿਆ।

| ਮੂਲ | ਅਰਥ |
| --- | --- |
| ਗਉੜੀ ਮਹਲਾ ੫ ॥<br>ਧੋਤੀ ਖੋਲਿ ਵਿਛਾਏ ਹੇਠਿ ॥<br>ਗਰਧਪ ਵਾਂਗੂ ਲਾਹੇ ਪੇਟਿ ॥ ੧ ॥ | (ਅਰਥ ਰਹਾਉ ਤੋਂ ਟੁਰੇਗਾ) ਸ਼ੁਭ ਕਰਮ ਕੀਤੇ ਬਿਨਾ ਮੁਕਤੀ ਨਹੀਂ ਮਿਲਦੀ, (ਉਹ ਸ਼ੁਭ ਕਰਮ ਨਾਮ ਹੈ ਸੋ) ਮੁਕਤੀ (ਰੂਪ) ਪਦਾਰਥ ਨਾਮ ਧਿਆਉਣ ਨਾਲ ਮਿਲਦਾ ਹੈ॥ ੧॥ਰਹਾਉ॥ |
| ਬਿਨੁ ਕਰਤੂਤੀ ਮੁਕਤਿ ਨ ਪਾਈਐ ॥<br>ਮੁਕਤਿ ਪਦਾਰਥੁ ਨਾਮੁ ਧਿਆਈਐ ॥ ੧ ॥ ਰਹਾਉ ॥ | (ਪਰ ਦੇਖੋ ਇਹ ਬ੍ਰਹਮਣ ਤਾ ਪਹਿਲੋਂ) ਖੋਤੇ ਵਾਂਙੂ ਪੇਟ ਭਰ ਲੈਂਦਾ ਹੈ (ਤੇ ਫੇਰ) ਧੋਤੀ ਖੁਹਲਕੇ ਹੇਠਾਂ ਵਿਛਾ ਲੈਂਦਾ (ਤੇ ਖੋਤੇ ਵਾਂਙੂ ਹੀ ਪਲਸੇਟੇ ਮਾਰਦਾ) ਹੈ॥੧॥ |
| ਪੂਜਾ ਤਿਲਕ ਕਰਤ ਇਸਨਾਨਾਂ ॥<br>ਛੁਰੀ ਕਾਢਿ ਲੇਵੈ ਹਥਿ ਦਾਨਾ ॥ ੨ ॥ | (ਇਹ ਪਖੰਡੀ) ਇਸ਼ਨਾਨ (ਬੀ) ਕਰਦਾ ਹੈ, ਤਿਲਕ (ਬੀ ਲਾਉਂਦਾ ਹੈ, ਪੂਜਾ ਬੀ ਕਰਦਾ ਹੈ, (ਪਰ) ਦਾਨ ਛੁਰੀ ਕੱਢਕੇ (ਭਾਵ ਡਰਾਵੇ ਧਮਕੀਆਂ ਦੇ ਕੇ) ਹੱਥ ਵਿਚ ਲੈ ਲੈਂਦਾ ਹੈ॥੨॥ |
| ਬੇਦੁ ਪੜੈ ਮੁਖਿ ਮੀਠੀ ਬਾਣੀ ॥<br>ਜੀਆਂ ਕੁਹਤ ਨ ਸੰਗੈ ਪਰਾਣੀ ॥ ੩ ॥ | (ਇਹ) ਪ੍ਰਾਣੀ (=ਮਾਨੁਖ) ਮਿੱਠੀ ਬਾਣੀ ਦੁਆਰਾ ਵੇਦ ਪੜ੍ਹਦਾ ਹੈ (ਪਰ) ਜੀਵਾਂ ਨੂੰ ਕੁਹਣੋਂ ਨਹੀਂ ਸੰਗਦਾ (ਭਾਵ ਦਿਲ ਦੁਖਾ ਕੇ ਸ੍ਰਾਪਾਂ ਦਾ ਭੈ ਦੇ ਕੇ ਦਾਨ ਲੈਂਦਾ ਮਾਨੋ ਜੀਵਾਂ ਨੂੰ ਕੋਹੰਦਾ ਹੈ)॥੩॥ |
| ਕਹੁ ਨਾਨਕ ਜਿਸੁ ਕਿਰਪਾ ਧਾਰੈ ॥<br>ਹਿਰਦਾ ਸੁਧੁ ਬ੍ਰਹਮੁ ਬੀਚਾਰੈ ॥ ੪ ॥ ੧੦੭ ॥ | (ਪਰ) ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਜਿਸ ਉਤੇ (ਪ੍ਰਭੂ) ਕ੍ਰਿਪਾ ਕਰਦਾ ਹੈ (ਉਸਦਾ) ਹਿਰਦਾ ਸੁਧ (ਹੋ ਜਾਂਦਾ ਹੈ ਤੇ ਓਹ) ਬ੍ਰਹਮ ਦਾ ਵੀਚਾਰ ਕਰਦਾ ਹੈ। (ਭਾਵ-ਇਹ ਬ੍ਰਾਹਮਣ ਬ੍ਰਹਮ ਦਾ ਵੀਚਾਰ ਨਹੀਂ ਕਰਦਾ ਤੇ ਇਸ ਦੇ ਕਰਮਾਂ ਤੋਂ ਇਸ ਦਾ ਹਿਰਦਾ ਅਸ਼ੁਧ ਸਹੀ ਹੋ ਰਿਹਾ ਹੈ, ਇਸ ਕਰਕੇ ਇਹ ਬ੍ਰਹਮ ਦਾ ਕ੍ਰਿਪਾ ਪਾਤ੍ਰ ਨਹੀਂ ਹੈ, ਸੋ ਇਸ ਤੋਂ ਨਾਂ ਡਰੋ)॥੪॥੧੦੭॥ |

## [ਗਉੜੀ ਮਹਲਾ ੫, ਚਉਪਦਾ-੧੭੮]

| ਮੂਲ | ਅਰਥ |
| --- | --- |
| ਗਉੜੀ ਮਹਲਾ ੫ ॥<br>ਥਿਰੁ ਘਰਿ ਬੈਸਹੁ ਹਰਿ ਜਨ | ਹੇ ਹਰੀ ਦੇ ਪਿਆਰੇ ਦਾਸੋ! (ਅਪਣੇ) ਘਰ ਵਿਚ (ਹੁਣ) ਟਿਕ |

| | |
|---|---|
| ਪਿਆਰੇ ॥ ਸਤਿਗੁਰਿ ਤੁਮਰੇ ਕਾਜ ਸਵਾਰੇ ॥ ੧ ॥ ਰਹਾਉ ॥ | ਕੇ ਬੈਠੋ, (ਕਿਉਂਕਿ) ਸਤਿਗੁਰੂ ਨੇ ਤੁਹਾਡੇ ਕਾਰਜ ਸੰਵਾਰ ਦਿਤੇ ਹਨ॥੧॥ਰਹਾਉ॥ |
| ਦੂਸਟ ਦੂਤ ਪਰਮੇਸਰਿ ਮਾਰੇ ॥ ਜਨ ਕੀ ਪੈਜ ਰਖੀ ਕਰਤਾਰੇ ॥ ੧ ॥ | ਦੁਸ਼ਟ ਦੁਸ਼ਮਨ ਪਰਮੇਸੁਰ ਨੇ ਮਾਰ ਘੱਤੇ ਹਨ, ਤੇ ਦਾਸਾਂ ਦੀ ਪੈਜ ਕਰਤਾ ਪੁਰਖ ਨੇ ਰੱਖ ਲਈ ਹੈ॥੧॥ |
| ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ॥ ਅੰਮ੍ਰਿਤ ਨਾਮ ਮਹਾ ਰਸ ਪੀਨੇ ॥ ੨ ॥ | ਪਾਤਸ਼ਾਹ ਤੇ ਸ਼ਾਹ ਸਭ ਵੱਸ ਕਰ ਦਿੱਤੇ ਹਨ, (ਹੁਣ) ਨਾਮ ਅੰਮ੍ਰਿਤ ਦੇ ਮਹਾਨ ਰਸਾਂ ਨੂੰ ਪੀ ਰਹੇ ਹਾਂ॥੨॥ |
| ਨਿਰਭਉ ਹੋਇ ਭਜਹੁ ਭਗਵਾਨ ॥ ਸਾਧਸੰਗਤਿ ਮਿਲਿ ਕੀਨੋ ਦਾਨੁ ॥ ੩ ॥ | (ਤੁਸੀਂ ਬੀ) ਭੈ ਰਹਿਤ ਹੋ ਕੇ ਵਾਹਿਗੁਰੂ ਦਾ ਸਿਮਰਨ ਕਰੋ, (ਜੋ ਸਿਮਰਨ ਕਿ) ਸਾਧ ਸੰਗਤ ਨੇ ਮਿਲਕੇ ਦਾਨ ਕੀਤਾ ਹੈ॥੩॥ |
| ਸਰਣਿ ਪਰੇ ਪ੍ਰਭ ਅੰਤਰਜਾਮੀ ॥ ਨਾਨਕ ਓਟ ਪਕਰੀ ਪ੍ਰਭ ਸੁਆਮੀ ॥ ੪ ॥ ੧੦੮ ॥ | (ਅਸੀਂ) ਅੰਤਰਯਾਮੀ ਪ੍ਰਭੂ ਦੀ ਸ਼ਰਣ ਪੈ ਰਹੇ ਹਾਂ (ਤੇ ਉਸੇ) ਮਾਲਕ ਪ੍ਰਭੂ ਦੀ ਓਟ ਫੜ ਰੱਖੀ ਹੈ, ਹੇ ਨਾਨਕ॥੪॥੧੦੮॥ |

## [ਗਉੜੀ ਮਹਲਾ ੫, ਚਉਪਦਾ-੧੭੯]

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਸਾਰੇ ਭੈ, ਵਿਘਨਾਂ ਤੇ ਉਪਾਧੀਆਂ ਦਾ ਦਾਰੂ ਹਰੀ ਨਾਲ ਪ੍ਰੇਮ ਕਰਨਾ ਦੱਸਿਆ ਹੈ। ਮਾਨੋਂ ਪਿਛਲੇ ਸ਼ਬਦ ਦੀ ਰਉ ਹੀ ਚਲ ਰਹੀ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਹਰਿ ਸੰਗਿ ਰਾਤੇ ਭਾਹਿ ਨ ਜਲੈ ॥ ਹਰਿ ਸੰਗਿ ਰਾਤੇ ਮਾਇਆ ਨਹੀ ਛਲੈ॥ ਹਰਿ ਸੰਗਿ ਰਾਤੇ ਨਹੀ ਡੂਬੈ ਜਲਾ ॥ ਹਰਿ ਸੰਗਿ ਰਾਤੇ ਸੁਫਲ ਫਲਾ ॥ ੧ ॥ | ਪਰਮੇਸ਼੍ਰ ਨਾਲ ਪਜਾਰ ਕਰਨੇ ਤੇ (ਤ੍ਰਿਸ਼ਨਾ ਰੂਪੀ) ਅੱਗ ਨਹੀਂ ਸਾੜਦੀ, ਪਰਮੇਸ਼੍ਰ ਨਾਲ ਪਿਆਰ ਕਰਨੇ ਤੇ ਮਾਇਆ (ਪ੍ਰੇਮੀ ਨੂੰ) ਛਲ ਨਹੀਂ ਸਕਦੀ। ਪਰਮੇਸ਼੍ਰ ਨਾਲ ਪਿਆਰ ਕਰਨੇ ਤੇ (ਪ੍ਰੇਮੀ) ਜਲ ਵਿਚ ਡੁਬਦਾ ਨਹੀ*। ਪਰਮੇਸ਼੍ਰ ਨਾਲ ਪਿਆਰ ਕਰਨੇ ਤੇ ਸੁਹਣੇ ਫਲਾਂ ਨਾਲ ਫਲਦਾ ਹੈ, (ਭਾਵ ਵੈਰਾਗ ਵਿਵੇਕ ਮੁਕਤੀ ਭੁਗਤੀ ਸਾਰੇ ਫਲ ਲਗਦੇ ਹਨ)॥੧॥ |
| ਸਭ ਭੈ ਮਿਟਹਿ ਤੁਮਾਰੈ ਨਾਇ ॥ ਭੇਟਤ ਸੰਗਿ ਹਰਿ ਹਰਿ ਗੁਨ ਗਾਇ ॥ ਰਹਾਉ ॥ | (ਹੇ ਹਰੀ!) ਸਾਰੇ ਭੈ ਤੁਹਾਡੇ ਨਾਮ ਨਾਲ ਮਿਟ ਜਾਂਦੇ ਹਨ। (ਹਾਂ) ਸਤਿਸੰਗ ਨੂੰ ਮਿਲ ਪੈਣ ਨਾਲ ਹਰੀ ( ਦਾ ਨਾਮ ਤੇ) ਹਰੀ ਦਾ ਗੁਣ ਗਾਇਨ (ਪ੍ਰਾਪਤ ਹੁੰਦਾ) ਹੈ॥ਰਹਾਉ॥ |
| ਹਰਿ ਸੰਗਿ ਰਾਤੇ ਮਿਟੈ ਸਭ ਚਿੰਤਾ ॥ ਹਰਿ ਸਿਉ ਸੋ ਰਚੈ ਜਿਸੁ ਸਾਧ ਕਾ ਮੰਤਾ॥ ਹਰਿ ਸੰਗਿ ਰਾਤੇ ਜਮ ਕੀ ਨਹੀ ਤ੍ਰਾਸ॥ ਹਰਿ ਸੰਗਿ ਰਾਤੇ ਪੂਰਨ ਆਸ ॥੨॥ | ਹਰੀ ਨਾਲ ਰੱਤਿਆਂ ਸਭ ਚਿੰਤਾ ਦੂਰ ਹੋ ਜਾਂਦੀ ਹੈ (ਪਰ) ਹਰੀ ਨਾਲ ਉਹ ਰਚਦਾ ਹੈ ਜਿਸ ਨੂੰ ਸਾਧੂ ਦਾ ਮੰਤ੍ (=ਉਪਦੇਸ਼ ਪ੍ਰਾਪਤ ਹੁੰਦਾ) ਹੈ, ਹਰੀ ਨਾਲ ਰੱਤਿਆਂ ਜਮ ਦਾ ਡਰ ਨਹੀ ਰਹਿੰਦਾ। ਹਰੀ ਨਾਲ ਰੱਤਿਆਂ ਆਸਾਂ ਪੂਰਨ ਹੁੰਦੀਆਂ ਹੈਨ॥੨॥ |

* ਜਿਵੇਂ ਕਬੀਰ ਜੀ ਤੇ ਪ੍ਰਹਿਲਾਦ ਜੀ ਨਹੀਂ ਸਨ ਡੁਬੇ ਯਾ ਭਵਜਲ ਦੇ ਪਾਣੀ ਵਿਚ ਨਹੀਂ ਡੁਬਦਾ।

| | |
|---|---|
| ਹਰਿ ਸੰਗਿ ਰਾਤੇ ਦੂਖੁ ਨ ਲਾਗੈ ॥<br>ਹਰਿ ਸੰਗਿ ਰਾਤਾ ਅਨਦਿਨੁ ਜਾਗੈ ॥<br>ਹਰਿ ਸੰਗਿ ਰਾਤਾ ਸਹਜ ਘਰਿ ਵਸੈ ॥<br>ਹਰਿ ਸੰਗਿ ਰਾਤੇ ਭ੍ਰਮੁ ਭਉ ਨਸੈ ॥ ੩ ॥ | ਹਰੀ ਨਾਲ ਰੱਤਿਆਂ ਦੁਖ ਨਹੀਂ ਲਗਦਾ। ਹਰੀ ਨਾਲ ਰੱਤਿਆਂ (ਜੀਵ) ਹਰ ਦਿਨ ਜਾਗਦਾ ਹੈ (ਭਾਵ ਮਾਇਆ ਦੀ ਨੀਂਦ ਵਿਚ ਨਹੀਂ ਜਾਂਦਾ; ਗਿਆਨ, ਵੀਚਾਰ, ਸਿਮਰਨ ਰਸ ਵਿਚ ਵੱਸਦਾ ਹੈ)। ਹਰੀ ਨਾਲ ਰੱਤਿਆਂ ਸਹਜ ਅਵਸਥਾ ਵਿਚ ਜਾ ਵਸਦਾ ਹੈ। ਹਰੀ ਨਾਲ ਰਤਿਆਂ ਭਰਮ ਤੇ ਭਉ ਦੂਰ ਹੋ ਜਾਂਦਾ ਹੈ॥੩॥ |
| ਹਰਿ ਸੰਗਿ ਰਾਤੇ ਮਤਿ ਊਤਮ ਹੋਇ ॥<br>ਹਰਿ ਸੰਗਿ ਰਾਤੇ ਨਿਰਮਲ ਸੋਇ ॥<br>ਕਹੁ ਨਾਨਕ ਤਿਨ ਕਉ ਬਲਿ ਜਾਈ ॥<br>ਜਿਨ ਕਉ ਪ੍ਰਭੁ ਮੇਰਾ ਬਿਸਰਤ ਨਾਹੀ ॥ ੪ ॥ ੧੦੯ ॥ | ਹਰੀ ਨਾਲ ਰੱਤਿਆਂ ਮਤਿ ਉੱਤਮ ਹੋ ਜਾਂਦੀ ਹੈ। ਹਰੀ ਨਾਲ ਰੱਤਿਆਂ (ਲੋਕ ਪ੍ਰਲੋਕ ਵਿਚ) ਨਿਰਮਲ ਸ਼ੋਭਾ ਹੁੰਦੀ ਹੈ। ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਮੈਂ) ਉਨ੍ਹਾਂ ਤੋਂ ਕੁਰਬਾਨ ਹਾਂ, ਜਿਨ੍ਹਾਂ ਨੂੰ ਕਿ ਮੇਰਾ ਪ੍ਰਭੂ ਵਿਸਰਦਾ ਨਹੀਂ ਹੈ॥੪॥੧੦੯॥ |

## [ਗਉੜੀ ਮਹਲਾ ੫, ਚਉਪਦਾ - ੧੮੦]

**ਪ੍ਰਾਕ੍ਰਥਨ**– ਅੰਕ ੨ ਵਿਚ ਦਿਤੀ ਤੁਕ 'ਭੇਟਤ ਸਾਧਸੰਗਿ ਗਈ ਬਲਾਇ' ਤੋਂ ਪਤਾ ਲਗਾ ਕਿ ਇਸ ਸ਼ਬਦ ਵਿਚ ਸਾਧੂ ਸੰਗ ਵਿਚ ਜਾਣੇ ਤੇ ਮਿਲਨੇ ਤੇ ਪ੍ਰਾਪਤ ਹੋਏ ਸੁਖਾਂ ਦਾ ਵਰਣਨ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਉਦਮੁ ਕਰਤ ਸੀਤਲ ਮਨ ਭਏ ॥<br>ਮਾਰਗਿ ਚਲਤ ਸਗਲ ਦੁਖ ਗਏ ॥<br>ਨਾਮੁ ਜਪਤ ਮਨਿ ਭਏ ਅਨੰਦ ॥<br>ਰਸਿ ਗਾਏ ਗੁਨ ਪਰਮਾਨੰਦ ॥ ੧ ॥ | (ਸਾਧ ਸੰਗਤ ਵਿਚ ਜਾਣੇ ਦਾ) ਉੱਦਮ ਕਰਦਿਆਂ (ਅਸੀਂ) ਸੀਤਲ ਮਨ ਵਾਲੇ ਹੋ ਗਏ (ਭਾਵ ਉੱਦਮ ਕਰਦਿਆਂ ਹੀ ਮਨ ਨੂੰ ਠੰਢ ਪੈ ਗਈ। ਜਦ ਟੁਰ ਪਏ ਤਾਂ) ਰਸਤਾ ਚਲਦਿਆਂ ਚਲਦਿਆਂ ਸਾਰੇ ਦੁਖ ਚਲੇ ਗਏ, (ਰਾਹ ਚਲਦਿਆਂ ਜੋ) ਨਾਮ ਜਪਦੇ (ਗਏ ਅਤੇ) ਰਸ ਵਿਚ ਆ ਆਕੇ ਜੋ ਪਰਮਾਨੰਦ (ਵਾਹਿਗੁਰੂ) ਦੇ ਗੁਣ ਗਾਏ ਉਸ ਨਾਲ ਮਨ ਵਿਚ ਅਨੰਦ ਪ੍ਰਾਪਤ ਹੋਏ॥੧॥ |
| ਖੇਮ ਭਇਆ ਕੁਸਲ ਘਰਿ ਆਏ ॥<br>ਭੇਟਤ ਸਾਧਸੰਗਿ ਗਈ ਬਲਾਏ ॥ ਰਹਾਉ ॥ | (ਜਦੋਂ) ਸਾਧ ਸੰਗਤ (ਵਿਚ ਜਾ ਮਿਲੇ ਤਾਂ ਉਨ੍ਹਾਂ ਨੂੰ) ਮਿਲਦਿਆਂ (ਸਾਰੀ) ਬਲਾ ਦੂਰ ਹੋ ਗਈ, ਸੁਖ (ਪ੍ਰਾਪਤ) ਹੋ ਗਿਆ ਤੇ (ਹਰ ਪ੍ਰਕਾਰ ਦੇ) ਕੁਸ਼ਲ ਮਨ ਵਿਚ ਆ ਗਏ॥ਰਹਾਉ॥ |
| ਨੇਤ੍ਰ ਪੁਨੀਤ ਪੇਖਤ ਹੀ ਦਰਸ ॥<br>ਧਨਿ ਮਸਤਕ ਚਰਨ ਕਮਲ ਹੀ ਪਰਸ॥<br>ਗੋਬਿੰਦ ਕੀ ਟਹਲ ਸਫਲ ਇਹ ਕਾਂਇਆ॥ ਸੰਤ ਪ੍ਰਸਾਦਿ ਪਰਮ ਪਦੁ ਪਾਇਆ ॥ ੨ ॥ | (ਸਾਧੂ ਦਾ) ਦਰਸ਼ਨ ਕਰਦਿਆਂ ਹੀ ਨੈਣ ਪਵਿਤ੍ਰ ਹੋ ਗਏ ਸਨ, (ਹਾਂ) ਧੰਨਤਾ ਵਿਚ (ਹੋ ਗਏ ਓਹ) ਮੱਥੇ (ਜਿਨ੍ਹਾਂ ਨੇ) ਚਰਨ ਕਮਲ ਸਪਰਸ਼ ਹੀ ਕਰ ਲਏ। (ਫਿਰ ਸਾਧੂ ਦੀ ਦੱਸੀ) ਗੋਬਿੰਦ ਦੀ ਟਹਿਲ (ਕਰਨੇ ਨਾਲ) ਇਹ ਸਰੀਰ ਸਫਲ ਹੋ ਗਿਆ*। (ਹਾਂ ਇਹ) ਪਰਮ ਪਦਵੀ ਸੰਤ ਦੀ ਕ੍ਰਿਪਾ ਨਾਲ ਪ੍ਰਾਪਤ ਹੋਈ॥੨॥ |

* ਭਾਵ ਜਨਮ ਸਫਲ ਹੋ ਗਿਆ।

| | |
|---|---|
| ਜਨ ਕੀ ਕੀਨੀ ਆਪਿ ਸਹਾਇ ॥ ਸੁਖੁ ਪਾਇਆ ਲਗਿ ਦਾਸਹ ਪਾਇ ॥ ਆਪੁ ਗਇਆ ਤਾ ਆਪਹਿ ਭਏ ॥ ਕ੍ਰਿਪਾ ਨਿਧਾਨ ਕੀ ਸਰਨੀ ਪਏ ॥ ੩ ॥ | ਜਨ ਦੀ ਆਪ (ਹਰੀ ਨੇ) ਸਹਾਯਤਾ ਕੀਤੀ (ਜੋ ਉਸਦੇ) ਦਾਸਾਂ ਦੇ ਚਰਨੀ (ਲੱਗੇ ਤੇ ਚਰਨੀ) ਲੱਗ ਕੇ (ਪਰਮ) ਸੁਖ ਪਾਇਆ। (ਜਿਸਦਾ ਸਰੂਪ ਇਹ ਹੈ ਕਿ) ਆਪਾ ਭਾਵ ਦੂਰ ਹੋ ਗਿਆ ਹੈ ਤੇ ਆਪ ਹੀ (ਹਰੀ ਦਾ ਰੂਪ) ਹੋ ਗਏ ਹਾਂ (ਪਰ ਇਹ ਕੁਛ) ਕ੍ਰਿਪਾ ਨਿਧਾਨ (ਗੁਰੂ) ਦੀ ਸ਼ਰਨੀ ਪਏ (ਤਾ ਲੱਭਾ ਹੈ)॥੩॥ |
| ਜੋ ਚਾਹਤ ਸੋਈ ਜਬ ਪਾਇਆ ॥ ਤਬ ਢੂੰਢਨ ਕਹਾ ਕੋ ਜਾਇਆ ॥ ਅਸਥਿਰ ਭਏ ਬਸੇ ਸੁਖ ਆਸਨ ॥ ਗੁਰ ਪ੍ਰਸਾਦਿ ਨਾਨਕ ਸੁਖ ਬਾਸਨ ॥ ੪ ॥ ੧੧੦ ॥ | (ਹੁਣ) ਜਦ ਜਿਸ ਨੂੰ ਚਾਹੁੰਦੇ ਸਾਂ ਉਹੋ ਪ੍ਰਾਪਤ ਹੋ ਗਿਆ ਹੈ ਤਦ (ਉਸ ਨੂੰ) ਢੂੰਡਣ ਕੋਈ ਕਿਥੇ (ਤੇ ਕਿਉਂ) ਜਾਵੇ? (ਭਾਵ ਨਹੀਂ ਜਾਂਦੇ)। (ਹੁਣ ਤਾਂ) ਸੁਖ ਦੇ ਆਸਨਾਂ ਤੇ ਵੱਸਦੇ ਹਾਂ ਤੇ ਅਡੋਲ ਟਿਕੇ ਰਹਿੰਦੇ ਹਾਂ, (ਪਰ) ਹੇ ਨਾਨਕ! (ਏਹ) ਸੁਖਾਂ ਦੇ ਵਸੇਬੇ ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦੇ ਹਨ॥੪॥੧੧੦॥ |

## [ਗਉੜੀ ਮਹਲਾ ੫, ਚਉਪਦਾ-੧੮੧]

**ਪ੍ਰਾਕ੍ਥਨ**- ਹਰੀ ਨਾਮ ਦਾ ਅੰਦਰ ਵੱਸਣਾ, ਤੀਰਥ ਇਸ਼ਨਾਨ, ਦਾਨ, ਵੇਦ ਸ਼ਾਸਤ੍ਰ, ਮੱਜਨ, ਜੋਗ, ਗਜਾਨ, ਸਿਧੀਆਂ ਤੋਂ ਸ੍ਰੇਸ਼ਟ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਕੋਟਿ ਮਜਨ ਕੀਨੋ ਇਸਨਾਨ ॥ ਲਾਖ ਅਰਬ ਖਰਬ ਦੀਨੋ ਦਾਨੁ ॥ ਜਾ ਮਨਿ ਵਸਿਓ ਹਰਿ ਕੋ ਨਾਮੁ ॥ ੧ ॥ | ਜਦ ਹਰੀ ਦਾ ਨਾਮ ਮਨ ਵਿਚ ਵੱਸ ਗਿਆ (ਤਾਂ ਜਾਣ ਲਓ) ਕ੍ਰੋੜਾਂ ਇਸ਼ਨਾਨ (ਤੇ ਪੁਰਬੀਆਂ ਦੇ) ਨ੍ਹਾਉਣ ਕਰ ਲਏ ਹਨ ਅਤੇ ਲੱਖਾਂ ਅਰਬਾਂ ਖਰਬਾਂ (ਰੁਪੱਯਾਂ) ਦੇ ਦਾਨ ਦੇ ਦਿੱਤੇ ਹਨ॥੧॥ |
| ਸਗਲ ਪਵਿਤ ਗੁਨ ਗਾਇ ਗੁਪਾਲ ॥ ਪਾਪ ਮਿਟਹਿ ਸਾਧੂ ਸਰਨਿ ਦਇਆਲ॥ ਰਹਾਉ ॥ | (ਜਿਨ੍ਹਾਂ ਨੇ) ਗੁਪਾਲ ਦੇ ਗੁਣ ਗਾ ਲਏ (ਓਹ) ਸਾਰੇ ਪਵਿਤ੍ਰ ਹੋ ਗਏ (ਜਾਣੋ), ਦਿਆਲ ਸਾਧੂ ਦੀ ਸ਼ਰਨੀ ਪੈ ਗਿਆਂ (ਸਭ) ਪਾਪ ਮਿਟ ਜਾਂਦੇ ਹਨ॥ਰਹਾਉ॥ |
| ਬਹੁਤੁ ਉਰਧ ਤਪ ਸਾਧਨ ਸਾਧੇ ॥ ਅਨਿਕ ਲਾਭ ਮਨੋਰਥ ਲਾਧੇ ॥ ਹਰਿ ਹਰਿ ਨਾਮ ਰਸਨ ਆਰਾਧੇ ॥੨॥ | (ਜਿਸ ਨੇ) ਹਰਿ ਜੀਉ ਤੇ ਹਰੀ ਦਾ ਨਾਮ ਰਸਨਾ ਦੁਆਰੇ ਆਰਾਧੇ ਹਨ (ਉਸ ਨੇ ਜਾਣ ਲਓ ਕਿ) ਉਰਧ (ਤੇ ਹੋਰ) ਬਹੁਤੇ ਤਪ ਸਾਧਨ ਸਾਧ ਲਏ ਹਨ ਤੇ ਅਨੇਕਾਂ ਲਾਭ ਤੇ ਮਨੋਰਥ (ਉਸ ਨੂੰ) ਪ੍ਰਾਪਤ ਹੋ ਗਏ ਹਨ॥੨॥ |
| ਸਿੰਮ੍ਰਿਤਿ ਸਾਸਤ ਬੇਦ ਬਖਾਨੇ ॥ ਜੋਗ ਗਿਆਨ ਸਿਧ ਸੁਖ ਜਾਨੇ ॥ ਨਾਮੁ ਜਪਤ ਪ੍ਰਭ ਸਿਉ ਮਨ ਮਾਨੇ ॥੩॥ | ਨਾਮ ਜਪਦਿਆਂ ਹਰੀ ਨਾਲ ਮਨ ਪਤੀਜ ਜਾਂਦਾ ਹੈ, (ਮਨ ਪਤੀਜ ਗਿਆ ਤਾਂ ਜਾਣੋ) ਸਿੰਮ੍ਰਤੀਆਂ, ਸ਼ਾਸਤ੍ਰਾਂ, ਵੇਦਾਂ ਦੇ ਵਰਣਨ ਕੀਤੇ ਹੋਏ ਤੇ ਜੋਗ, ਗਿਆਨ ਦੇ, ਸਿਧੀਆਂ ਦੇ ਜਾਣੇ ਹੋਏ (ਸਾਰੇ) ਸੁਖ (ਪ੍ਰਾਪਤ ਹੋ ਗਏ)॥੩॥ |

**ਅਗਾਧਿ ਬੋਧਿ ਹਰਿ ਅਗਮ ਅਪਾਰੇ ॥ ਨਾਮੁ ਜਪਤ ਨਾਮੁ ਰਿਦੇ ਬੀਚਾਰੇ ॥ ਨਾਨਕ ਕਉ ਪ੍ਰਭ ਕਿਰਪਾ ਧਾਰੇ ॥ ੪ ॥ ੧੧੧ ॥**

(ਜੋ) ਹਰੀ ਅਗੰਮ (ਮਨ ਬਾਣੀ ਦੀ ਪਹੁੰਚ ਤੋਂ ਪਰੇ ਹੈ ਜੋ) ਅਪਾਰ (ਹੱਦ, ਮਿਣਤੀ ਤੋਲ ਤੋਂ ਪਰੇ ਹੈ, ਅਤੇ ਜਿਸਦਾ) ਗਜਾਨ ਅਥਾਹ ਹੈ, ਉਹ ਪ੍ਰਭੂ (ਜੇ) ਨਾਨਕ ਉਤੇ ਕਿਰਪਾ ਕਰੇ ਤਾਂ (ਨਾਨਕ ਉਸ ਦਾ ਉੱਪਰ ਕਥੇ ਗੁਣਾਂ ਵਾਲਾ) ਨਾਮ ਜਪਦਿਆਂ ਨਾਮ ਨੂੰ ਹਿਰਦੇ ਵਿਚ ਵੀਚਾਰਦਾ ਰਹੇ॥੪॥੧੧੧॥

**ਨਿਰੁਕਤ**- ਮਜਨ- ਪੁਰਬੀਆਂ ਤੇ ਕੀਤੇ ਇਸ਼ਨਾਨ।
ਇਸਨਾਨ- ਉਞ ਤੀਰਥਾਂ ਤੇ ਕੀਤੇ ਇਸ਼ਨਾਨ।
ਉਰਧ ਤਪ- ਸਿਰ ਹੇਠਾਂ ਤੇ ਪੈਰ ਉਪਰ ਕਰਕੇ ਤਪ ਕਰਨਾ।
ਸਿਧ ਸੁਖ- ਸਿਧੀਆਂ ਦੇ ਸੁਖ।
ਮਨ ਮਾਨੇ- ਮਨ ਮੰਨ ਜਾਂਦਾ ਹੈ, ਪਤੀਜ ਜਾਂਦਾ ਹੈ, ਤਸੱਲੀ ਵਿਚ ਆ ਜਾਂਦਾ ਹੈ।
ਅਗਾਧਿ- (ਸੰਸ:) ਜੋ ਗਾਹਿਆ ਨਾ ਜਾਏ, ਜਿਸ ਦਾ ਥਾਹ ਨਾ ਲੱਭੇ, ਅਥਾਹ।
ਅਗਾਧਿ ਬੋਧਿ- ਜਿਸ ਦੇ ਗਜਾਨ ਦਾ ਅੰਤ ਨਹੀਂ ਪਾਇਆ ਜਾ ਸਕਦਾ।

## [ਗਉੜੀ ਮਹਲਾ ੫, ਚਉਪਦਾ-੧੮੨]

**ਪ੍ਰਾਕ੍ਰਥਨ**- ਗੁਰੂ ਭਗਤੀ ਦਾ ਫਲ ਦੱਸਦੇ ਹਨ।

**ਮੂਲ** / **ਅਰਥ**

**ਗਉੜੀ ਮਃ ੫ ॥**

ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ॥ ਚਰਨ ਕਮਲ ਗੁਰ ਰਿਦੈ ਬਸਾਇਆ ॥ ੧ ॥

ਗੁਰੂ ਦੇ ਚਰਨਾਂ ਕਮਲਾਂ ਨੂੰ ਹਿਰਦੇ ਵਿਚ ਵਸਾ ਲਿਆ ਤੇ ਸਿਮਰ ਸਿਮਰ ਸਿਮਰ ਕੇ (ਭਾਵ ਲਗਾਤਾਰ ਸਿਮਰਨ ਕਰਕੇ) ਸੁਖ ਪਾ ਲਿਆ॥੧॥

ਗੁਰ ਗੋਬਿੰਦੁ ਪਾਰਬ੍ਰਹਮੁ ਪੂਰਾ ॥ ਤਿਸਹਿ ਅਰਾਧਿ ਮੇਰਾ ਮਨੁ ਧੀਰਾ ॥ ਰਹਾਉ ॥

ਅਨਦਿਨੁ ਜਪਉ ਗੁਰੂ ਗੁਰ ਨਾਮ ॥ ਤਾ ਤੇ ਸਿਧਿ ਭਏ ਸਗਲ ਕਾਂਮ ॥ ੨ ॥

ਗੁਰੂ ਗੋਬਿੰਦ ਹੈ, ਪੂਰਾ ਪਾਰਬ੍ਰਹਮ ਹੈ, ਉਸ ਨੂੰ ਅਰਾਧ ਕੇ ਮੇਰਾ ਮਨ ਧੀਰਜਵਾਨ ਹੋ ਗਿਆ ਹੈ, (ਇਸ ਲਈ ਮੈਂ) ਹਰ ਦਿਨ ਗੁਰੂ ਦਾ ਗੁਰੂ ਨਾਮ ਜਪਦਾ ਹਾਂ, ਇਸ ਤੋਂ (ਮੇਰੇ) ਸਾਰੇ ਕੰਮ ਸਿਰੇ ਚੜ੍ਹ ਗਏ ਹਨ॥੨॥ ਰਹਾਉ॥

ਦਰਸਨ ਦੇਖਿ ਸੀਤਲ ਮਨ ਭਏ ॥ ਜਨਮ ਜਨਮ ਕੇ ਕਿਲਬਿਖ ਗਏ ॥੩॥

(ਉਸ ਦਾ) ਦਰਸ਼ਨ ਦੇਖਣ ਨਾਲ (ਅਸੀਂ) ਸੀਤਲ ਮਨ ਵਾਲੇ ਹੋ ਗਏ, (ਤੇ) ਜਨਮ ਜਨਮ ਦੇ ਪਾਪ ਦੂਰ ਹੋ ਗਏ॥੩॥

ਕਹੁ ਨਾਨਕ ਕਹਾ ਭੈ ਭਾਈ ॥ ਅਪਨੇ ਸੇਵਕ ਕੀ ਆਪਿ ਪੈਜ ਰਖਾਈ ॥ ੪ ॥ ੧੧੨ ॥

ਕਹਿੰਦੇ ਹਨ (ਗੁਰੂ) ਨਾਨਕ: ਹੇ ਭਾਈ! ਹੁਣ ਡਰ ਕਿੱਥੇ ਹੈ (ਜਦ ਪ੍ਰਭੂ ਨੇ) ਅਪਣੇ ਸੇਵਕ ਦੀ ਪੈਜ ਆਪ ਰੱਖ ਲਈ ਹੈ॥੪॥੧੧੨॥

**ਨਿਰੁਕਤ**- ਧੀਰਾ- ਧੀਰਜਵਾਨ ਹੋ ਗਿਆ। ਕਿਲਬਿਖ- ਪਾਪ।

## [ਗਉੜੀ ਮਹਲਾ ੫, ਚਉਪਦਾ--੧੮੩]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਅਪਨੇ ਸੇਵਕ ਕਉ ਆਪਿ ਸਹਾਈ ॥ ਨਿਤ ਪ੍ਰਤਿਪਾਰੈ ਬਾਪ ਜੈਸੇ ਮਾਈ ॥੧॥ | (ਪ੍ਰਭੂ) ਅਪਣੇ ਸੇਵਕ ਦਾ ਆਪ ਸਹਾਈ ਹੁੰਦਾ ਹੈ, (ਉਹ ਅਪਣੇ ਸੇਵਕ ਨੂੰ) ਮਾਤਾ ਪਿਤਾ ਵਾਂਙੂ ਸਦਾ ਪਾਲਦਾ ਹੈ॥੧॥ |
| ਪ੍ਰਭ ਕੀ ਸਰਨਿ ਉਬਰੈ ਸਭ ਕੋਇ ॥ ਕਰਨ ਕਰਾਵਨ ਪੂਰਨ ਸਚੁ ਸੋਇ ॥ ਰਹਾਉ ॥ | ਪ੍ਰਭੂ ਦੀ ਸ਼ਰਨੀ (ਪੈ ਕੇ) ਸਭ ਕੋਈ ਬਚ ਜਾਂਦਾ ਹੈ (ਕਿਉਂਕਿ ਉਹ) ਸਤਜ ਸਰੂਪ (ਸਾਰੇ) ਪੂਰਨ ਹੈ (ਤੇ ਸਭ ਕੁਛ) ਕਰਨੇ ਤੇ ਕਰਾਵਣੇ ਵਾਲਾ ਹੈ॥ ਰਹਾਉ॥ |
| ਅਬ ਮਨਿ ਬਸਿਆ ਕਰਨੈਹਾਰਾ ॥ ਭੈ ਬਿਨਸੇ ਆਤਮ ਸੁਖ ਸਾਰਾ ॥ ੨ ॥ | (ਉਹ) ਕਰਨੇ ਹਾਰ ਹੁਣ ਮਨ ਵਿਚ ਵੱਸ ਗਿਆ ਹੈ, (ਲੋਕ ਪ੍ਰਲੋਕ ਦੇ ਸਾਰੇ) ਭੈ ਦੂਰ ਹੋ ਗਏ ਹਨ ਤੇ ਸੰਪੂਰਨ ਆਤਮ ਸੁਖ (ਪ੍ਰਾਪਤ ਹੋ ਗਿਆ) ਹੈ॥੨॥ |
| ਕਰਿ ਕਿਰਪਾ ਅਪਨੇ ਜਨ ਰਾਖੇ ॥ ਜਨਮ ਜਨਮ ਕੇ ਕਿਲਬਿਖ ਲਾਥੇ ॥੩॥ | (ਉਸ ਨੇ) ਕਿਰਪਾ ਕਰਕੇ ਅਪਣੇ ਦਾਸ (ਆਪ) ਬਚਾ ਲਏ ਹਨ (ਉਸ ਦੀ ਕ੍ਰਿਪਾ ਨਾਲ) ਜਨਮ ਜਨਮ ਦੇ ਪਾਪ ਲਹਿ ਗਏ ਹਨ॥੩॥ |
| ਕਹਨੁ ਨ ਜਾਇ ਪ੍ਰਭ ਕੀ ਵਡਿਆਈ ॥ ਨਾਨਕ ਦਾਸ ਸਦਾ ਸਰਨਾਈ ॥ ੪ ॥ ੧੧੩ ॥ | ਪ੍ਰਭੂ ਦੀ ਵਡਿਆਈ ਆਖੀ ਨਹੀਂ ਜਾ ਸਕਦੀ (ਇਸ ਕਰਕੇ) ਹੇ ਨਾਨਕ! ਦਾਸ ਸਦਾ (ਉਸ ਦੀ) ਸ਼ਰਣ ਵਿਚ ਪਏ ਰਹਿੰਦੇ ਹੈਨ*॥੪॥੧੧੩॥ |

## [ਗਉੜੀ ਚੇਤੀ ਮਹਲਾ ੫, ਚਉਪਦਾ-੧੮੪]

## ਰਾਗੁ ਗਉੜੀ ਚੇਤੀ ਮਹਲਾ ੫ ਦੁਪਦੇ

## ੧ੴ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਰਥਨ-** ਕਿਸੇ ਦੇ ਖੇਚਲ ਦੇਣ ਵਿਚ ਨਾਕਾਮਯਾਬ ਰਹਿਣੇ ਪਰ ਅਗਲਾ ਸ਼ਬਦ ਵਾਹਿਗੁਰੂ ਦੇ ਬਲ ਤੇ ਦਾਸ ਨਿਵਾਜਣ ਪਰਥਾਇ ਉਚਾਰਿਆ ਹੈ।

| ਮੂਲ | ਅਰਥ |
|---|---|
| ਰਾਮ ਕੋ ਬਲੁ ਪੂਰਨ ਭਾਈ ॥ ਤਾ ਤੇ ਬ੍ਰਿਥਾ ਨ ਬਿਆਪੈ ਕਾਈ ॥ ੧ ॥ ਰਹਾਉ ॥ | ਹੇ ਭਾਈ! ਰਾਮ ਦਾ (ਬਲ) ਪੂਰਨ ਬਲ ਹੈ,❖ (ਉਹ ਬਲ ਸਾਨੂੰ ਪ੍ਰਾਪਤ ਹੈ) ਇਸ ਕਰਕੇ ਕੋਈ ਪੀੜਾ ਨਹੀਂ ਵਾਪਰਦੀ ॥ ੧ ॥ ਰਹਾਉ ॥ |

---

* ਅਥਵਾ, ਦਾਸ ਨਾਨਕ ਸਰਣੀ ਪਿਆ ਰਹਿੰਦਾ ਹੈ।

❖ ਹਰਿ ਥਾ ਪਰੀ ਪੂਰਨ ਹੈਂ ਇਉਂ ਬੀ ਅਰਥ ਕਰਦੇ ਹਨ।

| | |
|---|---|
| ਜੋ ਜੋ ਚਿਤਵੈ ਦਾਸੁ ਹਰਿ ਮਾਈ ॥ ਸੋ ਸੋ ਕਰਤਾ ਆਪਿ ਕਰਾਈ ॥ ੧ ॥ | ਹੇ ਮਾਈ! ਜੋ ਜੋ (ਕੁਛ) ਹਰੀ ਦਾ ਦਾਸ ਚਿਤਵਦਾ ਹੈ ਉਹ ਉਹ ਕੁਛ ਕਰਤਾਰ ਆਪ (ਪੂਰਾ) ਕਰਵਾ ਦੇਂਦਾ ਹੈ॥੧॥ |
| ਨਿੰਦਕ ਕੀ ਪ੍ਰਭਿ ਪਤਿ ਗਵਾਈ ॥ ਨਾਨਕ ਹਰਿ ਗੁਣ ਨਿਰਭਉ ਗਾਈ ॥ ੨ ॥ ੧੧੪ ॥ | ਨਿੰਦਕ ਦੀ ਪਤਿ ਪ੍ਰਭੂ (ਆਪ) ਗੁਆ ਦੇਂਦਾ ਹੈ, (ਇਸ ਕਰਕੇ) ਹੇ ਨਾਨਕ! (ਹਰੀ ਦਾ ਦਾਸ) ਨਿਰਭਉ ਹੋ ਕੇ ਹਰੀ ਦੇ ਗੁਣ ਗਾਉਂਦਾ ਹੈ॥੨॥੧੧੪॥ |

**ਨਿਰੁਕ੍ਤ**- ਬ੍ਰਿਥਾ--(ਸੰਸ:, ਵ੍ਯਥਾ) ਪੀੜਾ। ਵ੍ਯਾਧੀ।

[ਗਉੜੀ ਚੇਤੀ ਮਹਲਾ ੫, ਚਉਪਦਾ-੧੮੫]

**ਪ੍ਰਾਕ੍ਥਨ**- ਅਗਲਾ ਸ਼ਬਦ ਵਾਹਿਗੁਰੂ ਦੇ ਚਰਨਾਂ ਵਿਚ ਅਰਦਾਸ ਹੈ:-

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਭੁਜ ਬਲ ਬੀਰ ਬ੍ਰਹਮ ਸੁਖ ਸਾਗਰ ਗਰਤ ਪਰਤ ਗਹਿ ਲੇਹੁ ਅੰਗੁਰੀਆ ॥ ੧ ॥ ਰਹਾਉ ॥ | ਹੇ ਸੁਖਾਂ ਦੇ ਸਾਗਰ ਬ੍ਰਹਮ! ਹੇ ਬਾਹਾਂ ਦੇ ਬਲੀ ਸੂਰਮੇ! (ਮੈਨੂੰ) ਟੋਏ ਵਿਚ ਡਿਗਦੇ ਨੂੰ ਉਂਗਲੀ ਤੋਂ ਫੜਕੇ (ਕੱਢ ਲਓ)॥੧॥ਰਹਾਉ॥ |
| ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ ਆਰਤ ਦੁਆਰਿ ਰਟਤ ਪਿੰਗੁਰੀਆ ॥ ੧ ॥ | (ਮੇਰੇ) ਕੰਨਾਂ ਵਿਚ (ਸੁਣਨੇ ਦੀ) ਸੁਰਤ ਨਹੀਂ, ਨੈਣ (ਮੇਰੇ) ਸੁੰਦਰ ਨਹੀਂ, ਚਰਨਾਂ ਤੋਂ ਪਿੰਗਲਾ ਹਾਂ, (ਆਪ ਦੇ) ਦੁਆਰੇ ਆਰਤ (ਹੋਕੇ ਪਿਆ ਹੋਇਆ) ਪੁਕਾਰ ਕਰ ਰਿਹਾ ਹਾਂ॥੧॥ |
| ਦੀਨਾ ਨਾਥ ਅਨਾਥ ਕਰੁਣਾ ਮੈ ਸਾਜਨ ਮੀਤ ਪਿਤਾ ਮਹਤਰੀਆ ॥ ਚਰਨ ਕਵਲ ਹਿਰਦੈ ਗਹਿ ਨਾਨਕ ਭੈ ਸਾਗਰ ਸੰਤ ਪਾਰਿ ਉਤਰੀਆ ॥ ੨ ॥ ੨ ॥ ੧੧੫ ॥ | ਹੇ ਗ਼ਰੀਬਾਂ ਦੇ ਨਾਥ! ਹੇ ਅਨਾਥਾਂ ਤੇ (ਮੇਹਰ ਕਰਨ ਵਾਲੇ!) ਮੇਹਰ ਸਰੂਪ, ਹੇ ਸਜਣ, ਹੇ ਮਿੱਤ੍ਰ, ਹੇ ਪਿਤਾ, ਹੇ ਮਾਤਾ! ਸੰਤ (ਲੋਕ ਤੇਰੇ) ਚਰਨਾਂ ਕਮਲਾਂ ਨੂੰ ਹਿਰਦੇ ਵਿਚ ਧਾਰਨ ਕਰਕੇ ਭਵ ਸਾਗਰ ਤੋਂ ਪਾਰ ਉਤਰ ਗਏ ਹਨ, ਨਾਨਕ (ਦੀ ਅਰਦਾਸ ਹੈ ਕਿ ਮੈਨੂੰ ਬੀ ਪਾਰ ਉਤਾਰ ਲੈ)॥੨॥੨॥੧੧੫॥ |

**ਨਿਰੁਕ੍ਤ**- ਭੁਜ ਬਲ-ਜਿਸ ਦੀਆਂ ਬਾਹਾਂ ਵਿਚ ਬਲ ਹੈ। ਭਾਵ ਮਹਾਂ ਬਲੀ। ਸਮਾਸ ਹੈ।

ਸੁਖ ਸਾਗਰ--ਸੁਖਾਂ ਦਾ ਸਮੁੰਦਰ-ਭਾਵ ਮਹਾਨ ਸੁਖ ਦਾਤਾ ਹੈ। ਸਮਾਸ ਹੈ।

ਗਰਤ--(ਸੰਸ:, ਗਰਤੰ ) ਟੋਆ। ਭਾਵ ਸੰਸਾਰ ਰੂਪੀ ਟੋਆ।

ਅੰਗੁਰੀਆ--ਉਂਗਲੀ। ਗਹਿ ਲੇਹੁ ਅੰਗੁਰੀਆ==ਭਾਵ ਅਪਣੀ ਨਿਜ ਸਹਾਇਤਾ ਦੇ ਕੇ ਮੈਨੂੰ ਸੰਭਾਲ ਲਓ। ਸ੍ਰਵਨਿ--ਕੰਨਾਂ ਵਿਚ।

ਆਰਤ--(ਸੰਸ:, ਆਰਤ) ਪੀੜਿਤ, ਸੱਟ ਖਾਧਾ ਹੋਇਆ।

(ਅ) ਦੁਖੀ, ਜੋ ਪੂਰਨ ਅਰੋਗ ਨਾਂ ਹੋਵੇ।

ਰਟਤ--ਕਹਿ ਰਿਹਾ। ਪੁਕਾਰ ਰਿਹਾ।

ਪਿੰਗੁਰੀਆ--ਪਿੰਗੁਲਾ। ਮਹਤਰੀਆ--ਮਾਤਾ

## [ਗਉੜੀ ਬੈਰਾਗਣਿ ਮਹਲਾ ੫, ਚਉਪਦਾ-੧੮੬]

# ਰਾਗੁ ਗਉੜੀ ਬੈਰਾਗਣਿ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ॥

| ਮੂਲ | ਅਰਥ |
|---|---|
| ਦਯ ਗੁਸਾਈ ਮੀਤੁਲਾ ਤੂੰ ਸੰਗਿ ਹਮਾਰੈ ਬਾਸੁ ਜੀਉ ॥ ੧ ॥ ਰਹਾਉ ॥ | ਹੇ ਮੇਹਰਾਂ ਵਾਲੇ ਮਾਲਕ! ਹੇ (ਪਿਆਰੇ) ਮਿਤ੍ਰ ਜੀਓ! ਤੂੰ ਸਦਾ ਸਾਡੇ ਅੰਗ ਸੰਗ ਵੱਸ॥੧॥ਰਹਾਉ॥ |
| ਤੁਝ ਬਿਨੁ ਘਰੀ ਨ ਜੀਵਨਾ ਧ੍ਰਿਗੁ ਰਹਣਾ ਸੰਸਾਰਿ ॥ ਜੀਅ ਪ੍ਰਾਣ ਸੁਖਦਾਤਿਆ ਨਿਮਖ ਨਿਮਖ ਬਲਿਹਾਰਿ ਜੀ ॥ ੧ ॥ | ਤੈਥੋਂ ਬਿਨਾ ਇਕ ਘੜੀ ਬੀ ਨਹੀਂ ਜੀਵਿਆ ਜਾਂਦਾ, (ਹਾਂ ਤੈਥੋਂ ਵਿਛੁੜ ਕੇ) ਸੰਸਾਰ ਵਿਚ ਰਹਿਣਾ (ਹੀ) ਧ੍ਰਿੱਗ ਹੈ। ਹੇ ਮੇਰੇ ਆਤਮਾ ਤੇ ਜਿੰਦ ਨੂੰ ਸੁਖ ਦੇਣਹਾਰੇ ਜੀਉ! (ਮਿਹਰ ਕਰ ਕਿ) ਪਲ ਪਲ (ਤੈਥੋਂ) ਸਦਕੇ ਹੁੰਦਾ ਰਹਾਂ॥੧॥ |
| ਹਸਤ ਅਲੰਬਨੁ ਦੇਹੁ ਪ੍ਰਭ ਗਰਤਹੁ ਉਧਰੁ ਗੋਪਾਲ ॥ ਮੋਹਿ ਨਿਰਗੁਨ ਮਤਿ ਥੋਰੀਆ ਤੂੰ ਸਦ ਹੀ ਦੀਨ ਦਇਆਲ ॥ ੨ ॥ | ਹੇ ਪ੍ਰਭੂ! (ਅਪਣੇ) ਹੱਥਾਂ ਦਾ ਆਸਰਾ ਦੇਹ, ਹੇ ਗੋਪਾਲ (ਸੰਸਾਰ ਰੂਪੀ) ਟੋਏ ਵਿਚੋਂ ਕੱਢ ਲੈ। ਮੈਂ (ਸਾਰੇ) ਗੁਣਾਂ ਤੋਂ ਸੱਖਣਾ ਹਾਂ, (ਮੇਰੀ) ਮਤ (ਬੀ) ਥੋੜੀ ਹੈ (ਪਰ) ਤੂੰ ਸਦਾ ਹੀ ਦੀਨਾਂ ਉੱਤੇ ਦਿਆਲੂ ਹੈਂ॥੨॥ |
| ਕਿਆ ਸੁਖ ਤੇਰੇ ਸੰਮਲਾ ਕਵਨ ਬਿਧੀ ਬੀਚਾਰ ॥ ਸਰਣਿ ਸਮਾਈ ਦਾਸ ਹਿਤ ਊਚੇ ਅਗਮ ਅਪਾਰ ॥੩॥ | (ਮੈਨੂੰ ਦਿਤੇ) ਤੇਰੇ ਕਿਹੜੇ ਕਿਹੜੇ ਸੁਖਾਂ ਨੂੰ (ਮੈਂ) ਯਾਦ ਕਰਾਂ (ਅਤੇ) ਉਨ੍ਹਾਂ ਦਾ ਵੀਚਾਰ ਕੀਕੂੰ ਕਰਾਂ? (ਮੇਰੇ ਵਿਚ ਸਮਰੱਥਾ ਨਹੀਂ), ਹੇ ਉੱਚੇ, ਹੇ (ਸਾਡੀ) ਪਹੁੰਚ ਤੋਂ ਅਪਹੁੰਚ, ਹੇ ਅਪਾਰ! (ਪਰ) ਹੇ ਦਾਸਾਂ ਦੇ (ਸਦਾ) ਹਿਤੂ! (ਮੈਨੂੰ ਅਪਣੀ) ਸ਼ਰਣ ਵਿਚ ਸਮਾਈ (ਬਖਸ਼)॥੩॥ |
| | ('ਸ਼ਰਣ ਸਮਾਈ' ਨਾਮ ਤੇ ਗੁਣ ਗਾਯਨ ਨਾਲ ਹੁੰਦੀ ਹੈ, ਹੁਣ ਹਰੀ ਦੀ ਪ੍ਰਸੰਨਤਾ ਮੰਗਦੇ ਹਨ ਜੋ ਨਾਮ ਤੇ ਗੁਣ ਗਾਇਨ ਮਿਲੇ)। |
| ਸਗਲ ਪਦਾਰਥ ਅਸਟ ਸਿਧਿ ਨਾਮ ਮਹਾ ਰਸ ਮਾਹਿ ॥ ਸੁਪ੍ਰਸੰਨ ਭਏ ਕੇਸਵਾ ਸੇ ਜਨ ਹਰਿ ਗੁਣ ਗਾਹਿ ॥ ੪ ॥ | ਸਾਰੇ ਪਦਾਰਥ ਤੇ ਅੱਠ ਸਿੱਧੀਆਂ ਨਾਮ ਦੇ ਮਹਾਂ ਰਸ ਵਿਚ ਆ ਜਾਂਦੀਆਂ ਹਨ, (ਫਿਰ) ਹਰੀ ਦੇ ਗੁਣਾਂ ਦਾ ਗਾਇਣ ਓਹੀ ਜਨ ਕਰਦੇ ਹਨ ਜਿਨ੍ਹਾਂ ਉਤੇ (ਹੇ) ਕੇਸ਼ਵ ਜੀ (ਤੁਸੀਂ) ਬਹੁਤ ਪ੍ਰਸੰਨ ਹੋ ਜਾਂਦੇ ਹੋ॥੪॥ |
| ਮਾਤ ਪਿਤਾ ਸੁਤ ਬੰਧਪੋ ਤੂੰ ਮੇਰੇ ਪ੍ਰਾਣ ਅਧਾਰ ॥ ਸਾਧਸੰਗਿ ਨਾਨਕੁ ਭਜੈ ਬਿਖੁ ਤਰਿਆ ਸੰਸਾਰੁ ॥ ੫ ॥ ੧ ॥ ੧੧੬ ॥ | (ਹੇ ਹਰੀ!) ਤੂੰ (ਮੇਰੀ) ਮਾਤਾ ਹੈਂ, (ਮੇਰਾ) ਪਿਤਾ ਹੈਂ ਮੇਰਾ ਪੁਤ੍ਰ ਹੈਂ, (ਮੇਰਾ) ਸਨਬੰਧੀ ਹੈਂ, (ਗੱਲ ਕੀ) ਤੂੰ ਹੀ ਮੇਰੇ ਪ੍ਰਾਣਾਂ ਦਾ ਆਸਰਾ ਹੈਂ (ਮੇਰੇ ਤੇ ਪ੍ਰਸੰਨ ਰਹੋ)। (ਹੁਣ ਉਪਦੇਸ਼ ਦੇਂਦੇ ਹਨ ਅਪਣੇ ਨਿਜੀ ਤਜਰਬੇ ਦੀ ਧੁਨੀ ਵਿਚ) (ਸਾਧ ਦੀ ਸੰਗਤ ਵਿਚ ਨਾਨਕ (ਹਰੀ ਨੂੰ) ਭਜ ਰਿਹਾ ਹੈ (ਤੇ ਐਉਂ) ਬਿਖ ਰੂਪੀ ਸੰਸਾਰ ਨੂੰ ਤਰ ਗਿਆ ਹੈ। (ਭਾਵ-ਸਾਧੂ ਦੀ ਸੰਗਤ ਕਰੋ ਤੇ ਹਰੀ ਦਾ ਭਜਨ ਕਰੋ)॥੫॥੧॥੧੧੬॥ |

**ਨਿਰੁਕ੍ਤ**- ਦਯ- (ਸੰਸ:, ਦਯ=ਦਇਆ ਕਰਨਾ) ਦਇਆ ਵਾਲਾ। ਮੇਹਰਾਂ ਵਾਲਾ।

ਮੀਤੁਲਾ- ਮੀਤ ਦਾ ਮੀਤਾ, 'ਮੀਤ' ਪਦ ਦਾ ਲਾਡਮਈ ਸੰਬੋਧਨ।

ਧ੍ਰਿਗੁ- ਫਿਟਕਾਰ। ਭਾਵ ਤੈਥੋਂ ਬਿਨਾ ਰਹਿਣਾ ਚੰਗਾ ਨਹੀਂ, ਮਾੜਾ ਤੇ ਨਿਸ਼ਫਲ ਹੈ।

ਹਸਤ- (ਸੰਸ: ਹਸਤ:) ਹੱਥ।

ਅਲੰਬਨੁ- (ਸੰਸ:, ਆਲੰਬਨਮ) ਆਸਰਾ। ਗਰਤਹੁ- ਟੋਏ ਵਿਚੋਂ।

ਉਧਰੁ- ਕ੍ਰਿਯਾ ਹੈ, ਉਧਾਰ ਲੈ, ਕੱਢ ਲੈ।

ਅਸਟ ਸਿਧਿ- ਅੱਠ ਸਿਧੀਆਂ। ਅੱਠ ਤੇ ਅਠਾਰਾਂ ਸਿਧੀਆਂ ਦੇ ਵੇਰਵੇ ਲਈ ਦੇਖੋ ਸੰਥਜਾ ਪੋਥੀ ਪਹਿਲੀ, ਪੰਨਾ ੧੫੦ ।

ਕੇਸਵ- ਵਾਹਿਗੁਰੂ। ਅਕਾਲ ਪੁਰਖ। ਕੇਸਵਾ=ਹੇ ਵਾਹਿਗੁਰੂ!

(ਅ) (ਕੇਸ਼+ਵ=) ਜਿਸ ਦੇ ਕੇਸ਼ ਸੁਹਣੇ ਹੋਣ, ਕ੍ਰਿਸ਼ਨ ਜੀ ਦਾ ਇਕ ਨਾਮ ਹੈ।

(ੲ) ਕੇਸ਼ੀ ਨਾਮੇ ਦੈਂਤ ਨੂੰ ਮਾਰਨ ਕਰਕੇ ਵਿਸ਼ਨੂੰ ਜੀ ਦਾ ਨਾਮ ਹੈ।

੨. ਐਉਂ ਬੀ ਅਰਥ ਕਰਦੇ ਹਨ:-ਕ+ਬ੍ਰਹਮਾ, ਈਸ਼=ਸ਼ਿਵ, ਵ=ਜੋ ਵਰਤ ਰਿਹਾ ਹੈ ਉਤੇ। ਸ਼ਿਵ ਤੇ ਬ੍ਰਹਮਾਂ ਤੋਂ ਜੋ ਉਤੇ ਵਰਤ ਰਿਹਾ ਹੈ ਸੋ ਪਰਮਾਤਮਾ। ਗੁਰਬਾਣੀ ਵਿਚ ਕੇਸ਼ਵ ਨੂੰ ਪੁਰਖ ਨਿਰੰਜਨ ਦੱਸਿਆ ਹੈ। ਯਥਾ:-

ਸਰਨਿ ਦੁਖ ਭੰਜਨ ਪੁਰਖ ਨਿਰੰਜਨ ਸਾਧੂ ਸੰਗਤਿ ਰਵਣੁ ਜੈਸੇ॥
ਕੇਸਵ ਕਲੇਸ ਨਾਸ ਅਘ ਖੰਡਨ ਨਾਨਕ ਜੀਵਤ ਦਰਸ ਦਿਸੇ॥

(ਬਿਲਾਵਲ ਮਹਲਾ ੫-੧੨੫)

[ਗਉੜੀ ਬੈਰਾਗਣਿ ਮਹਲਾ ੫, ਚਉਪਦਾ-੧੮੭]

## ਗਉੜੀ ਬੈਰਾਗਣਿ ਰਹੋਏ ਕੇ ਛੰਤ ਕੇ ਘਰਿ ਮ: ੫

## ੧ੴ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਹਰਿ ਕੀਰਤ ਗਾਇਨਹਾਰ ਪ੍ਰੇਮੀ ਦੀ ਜਤੀ ਸਤੀ ਸਿਧ ਆਦਿਕਾਂ ਤੋਂ ਵਿਸ਼ੇਸ਼ਤਾ ਦਰਸਾਈ ਹੈ।

| ਮੂਲ | ਅਰਥ |
|---|---|
| ਹੈ ਕੋਈ ਰਾਮ ਪਿਆਰੋ ਗਾਵੈ ॥ **ਸਰਬ ਕਲਿਆਣ ਸੂਖ ਸਚੁ ਪਾਵੈ** ॥ ਰਹਾਉ ॥ | ਐਸਾ ਕੋਈ ਹੈ ਜੋ ਪਿਆਰੇ ਰਾਮ ਨੂੰ (ਪਿਆਰ ਨਾਲ) ਗਾਉਂ ਰਿਹਾ ਹੈ? (ਜੇ ਕੋਈ ਹੈ ਤਾਂ ਉਹ) ਸਾਰੇ ਮੰਗਲ ਤੇ ਸੁਖ (ਪ੍ਰਾਪਤ ਕਰ ਲੈਂਦਾ) ਹੈ (ਤੇ ਅੰਤ) ਸਚ (=ਵਾਹਿਗੁਰੂ) ਨੂੰ ਪਾ ਲੈਂਦਾ ਹੈ॥ਰਹਾਉ॥ |

| | |
|---|---|
| ਬਨੁ ਬਨੁ ਖੋਜਤ ਫਿਰਤ ਬੈਰਾਗੀ ॥ ਬਿਰਲੇ ਕਾਹੂ ਏਕ ਲਿਵ ਲਾਗੀ ॥ ਜਿਨਿ ਹਰਿ ਪਾਇਆ ਸੇ ਵਡਭਾਗੀ ॥੧॥ | (ਇਹ ਸੱਚ ਹੈ ਕਿ ਕਈ ਲੋਕ) ਵੈਰਾਗਵਾਨ ਹੋ ਕੇ ਬਨ ਬਨ ਨੂੰ ਖੋਜਦੇ ਫਿਰਦੇ ਹਨ, (ਪਰ) ਕਿਸੇ ਵਿਰਲੇ ਨੂੰ ਇਕ (=ਵਾਹਿਗੁਰੂ) ਦੀ ਲਿਵ ਲਗੀ ਹੋਈ ਹੈ। (ਇਨ੍ਹਾਂ ਲਿਵ ਵਾਲਿਆਂ) ਜਿਨ੍ਹਾਂ ਨੇ ਹਰੀ ਪਾ ਲਿਆ ਹੈ ਓਹ ਵਡੇ ਭਾਗਾਂ ਵਾਲੇ ਹਨ॥੧॥ |
| ਬ੍ਰਹਮਾਦਿਕ ਸਨਕਾਦਿਕ ਚਾਹੈ ॥ ਜੋਗੀ ਜਤੀ ਸਿਧ ਹਰਿ ਆਹੈ ॥ ਜਿਸਹਿ ਪਰਾਪਤਿ ਸੋ ਹਰਿ ਗੁਣ ਗਾਹੈ ॥ ੨ ॥ | (ਹਾਂ ਜੀ) ਬ੍ਰਹਮਾਂ ਆਦਿਕ, ਸਨਕ ਆਦਿਕ (ਹਰੀ ਨੂੰ) ਚਾਹੁੰਦੇ ਹਨ, ਜੋਗੀ ਜਤੀ ਤੇ ਸਿੱਧ ਹਰੀ ਨੂੰ ਲੋਚਦੇ ਹਨ। (ਪਰ) ਹਰੀ ਦੇ ਗੁਣਾਂ ਨੂੰ ਉਹੋ ਗਾਉਂਦਾ ਹੈ ਜਿਸ ਨੂੰ (ਇਹ ਦਾਤ ਹਰੀ ਵਲੋਂ) ਪ੍ਰਾਪਤ ਹੋਵੇ॥੨॥ |
| ਤਾ ਕੀ ਸਰਣਿ ਜਿਨ ਬਿਸਰਤ ਨਾਹੀ ॥ ਵਡਭਾਗੀ ਹਰਿ ਸੰਤ ਮਿਲਾਹੀ ॥ ਜਨਮ ਮਰਣ ਤਿਹ ਮੂਲੇ ਨਾਹੀ ॥ ੩ ॥ | (ਮੈਂ ਇਸ ਕਰਕੇ) ਉਹਨਾਂ ਦੀ ਸ਼ਰਣੀ (ਪਿਆ) ਹਾਂ ਜਿਨ੍ਹਾਂ ਨੂੰ (ਵਾਹਿਗੁਰੂ) ਵਿਸਰਦਾ ਨਹੀਂ, (ਐਸੇ) 'ਹਰੀ-ਸੰਤ' ਵਡੇ ਭਾਗਾ ਨਾਲ ਮਿਲਦੇ ਹਨ, ਉਹਨਾਂ (ਸੰਤਾਂ ਨੂੰ ਮਿਲ ਪਿਆਂ) ਨੂੰ ਜਨਮ ਮਰਨ ਮੂਲੋਂ ਨਹੀਂ ਹੁੰਦਾ॥੩॥ |
| ਕਰਿ ਕਿਰਪਾ ਮਿਲੁ ਪ੍ਰੀਤਮ ਪਿਆਰੇ ॥ ਬਿਨਉ ਸੁਨਹੁ ਪ੍ਰਭ ਊਚ ਅਪਾਰੇ ॥ ਨਾਨਕੁ ਮਾਂਗਤੁ ਨਾਮੁ ਅਧਾਰੇ ॥ ੪ ॥ ੧ ॥ ੧੧੭ ॥ | (ਬੇਨਤੀ:) ਹੇ ਉੱਚੇ, ਹੇ ਪਜਾਰੇ ਪ੍ਰੀਤਮ! ਹੇ ਅਪਾਰ ਪ੍ਰਭੂ! (ਮੇਰੀ) ਬੇਨਤੀ ਸੁਣੋ! (ਮੈਂ) ਨਾਨਕ (ਆਪ ਤੋਂ) ਨਾਮ ਦਾ ਆਸਰਾ ਮੰਗਦਾ ਹਾਂ, ਕਿਰਪਾ ਕਰਕੇ (ਇਸ ਨਾਮ ਦੇ ਆਸਰੇ ਮੈਨੂੰ) ਮਿਲ ਪਵੋ॥੪॥੧॥੧੧੭॥ |

**ਵਜਾਖਜਾ-** ਇਸ ਸ਼ਬਦ ਦੇ ਆਰੰਭ ਵਿਚ ਪਦ 'ਹੈਂ' ਤੇ 'ਪਿਆਰੋਂ' ਤੇ ਖਾਸ ਜ਼ੋਰ ਹੈ। 'ਹੈਂ' ਇਥੇ ਪ੍ਰਸ਼ਨ ਵਾਚੀ ਹੈ, ਕੋਈ ਹੈ? ਭਾਵ ਦੁਰਲੱਭਤਾ ਜਨਾਉਣ ਤੋਂ ਹੈ, 'ਫਿਰ ਜ਼ੋਰ ਪਿਆਰੋਂ' ਉਤੇ ਹੈ ਜੋ ਦੂਹਰੇ ਅਰਥ ਦੇਂਦਾ ਹੈ:- ਰਾਮ ਪਿਆਰੋ=ਰਾਮ ਦਾ ਪਿਆਰਾ। ਪਿਆਰੋ ਗਾਵੈ=ਜੋ ਪਿਆਰ ਨਾਲ ਗਾਉਂਦਾ ਹੈ। ਕਿਉਂਕਿ ਅੱਗੇ ਚੱਲਕੇ ਜੋਗੀ, ਜਤੀ, ਸਿਧ, ਬ੍ਰਹਮਾ ਵਰਗੇ ਵੇਦ ਲਿਖਾਰੀ ਤੇ ਉਸ ਦੇ ਪੁਤ੍ਰ ਸਨਕ, ਸਨੰਦਨ, ਸਨਾਤਨ ਤੇ ਸਨਤ ਕੁਮਾਰ ਹਰੀ ਦੀ ਲੋਚਾ ਵਾਲੇ ਗਿਣੇ ਹਨ। ਏਹ ਸਾਰੇ ਸਾਈਂ ਦੀ ਲੋਚਾ ਵਾਲੇ ਤਾਂ ਹਨ ਪਰ ਗਜਾਨ ਧਜਾਨ ਕਰਮ ਆਦਿ ਰਸਤਿਆਂ ਦੇ ਤੁਰਨ ਵਾਲੇ ਹਨ। ਸੰਸਾਰ ਤੋਂ ਵੈਰਾਗੀ ਹੋਏ ਹੋਰ ਲੋਕ ਬੀ ਗਿਣੇ ਹਨ, ਪਰ ਇਕ ਹਰੀ ਵਿਚ ਪ੍ਰੇਮ ਦੀ ਲਿਵ ਲਗੀ ਵਾਲੇ ਵਿਰਲੇ ਕਹੇ ਹਨ। ਗੋਯਾ ਪ੍ਰੇਮ ਵਿਚ ਗੁਣ ਗਾਉਣ ਵਾਲਿਆਂ ਦੀ ਵਿਸ਼ੇਸ਼ਤਾ ਦਰਸਾਈ ਹੈ ਜੋ ਕਿਸੇ ਵੇਲੇ ਸਾਈਂ ਨੂੰ ਵਿਸਾਰਦੇ ਨਹੀਂ, ਜਿਨ੍ਹਾਂ ਦੀ ਲਿਵ ਲੱਗੀ ਹੀ ਰਹਿੰਦੀ ਹੈ, ਫਿਰ ਉਹਨਾਂ ਦੀ ਸ਼ਰਣ ਲੈਣ ਦਾ ਆਪਣਾ ਤਜਰਬਾ ਦੱਸਦੇ ਹਨ ਤੇ ਸਾਂਈਆਂ ਜੀ ਤੋਂ ਨਾਮ ਦਾ ਆਸਰਾ ਤੇ ਨਾਮੀ ਦਾ ਮਿਲਾਪ ਮੰਗਦੇ ਹਨ। ਸੋ ਪ੍ਰੇਮਾ ਭਗਤੀ ਦੁਆਰਾ ਹਰੀ ਪ੍ਰਾਪਤੀ ਨੂੰ ਹੋਰਨਾਂ ਤ੍ਰੀਕਿਆਂ ਤੋਂ ਉੱਤਮ ਨਿਰੂਪਣ ਕੀਤਾ ਹੈ।

**ਨਿਰੁਕ੍ਤ-** ਹੈ ਕੋਈ- ਕੋਈ ਹੈ? ਪ੍ਰਸ਼ਨ ਵਾਚੀ ਹੈ। ਭਾਵ ਵਿਰਲਾ ਹੈ।

ਰਾਮ ਪਿਆਰੋ- ਰਾਮ ਦਾ ਪਿਆਰਾ } 'ਪਿਆਰੋ'
ਪਿਆਰੋ ਗਾਵੈ- ਪਜਾਰ ਨਾਲ ਗਾਉਂਦਾ ਹੈ। } ਦਿਹੁਲੀ ਦੀਪਕ ਹੈ।

ਕਲਿਆਨ- (ਸੰਸ:, ਕਲਜਾਣ) ਸੁਖ, ਮੰਗਲ, ਆਨੰਦ। ਕੁਸ਼ਲ।

(ਅ) ਕਲਜਾਣ ਦਾ ਭਾਵ ਚਾਰੋਂ ਮੁਕਤੀਆਂ ਵੀ ਲੈਂਦੇ ਹਨ, ਕਿਉਂਕਿ ਇਸ ਪਦ ਦਾ ਅਰਥ ਮੁਕਤੀ ਵੀ ਹੈ। ਪਰ ਅੰਤ ਵਿਚ ਸਚ ਪ੍ਰਾਪਤੀ ਦੱਸੀ ਹੈ ਜੋ ਪਰਮ ਉੱਚੀ ਮੁਕਤੀ ਹੈ। ਇਸ ਕਰਕੇ ਕਲਜਾਣ ਦਾ ਅਰਥ ਮੰਗਲ ਵਧੇਰੇ ਢੁੱਕਦਾ ਹੈ।

ਬ੍ਰਹਮਾਦਿਕ- ਬ੍ਰਹਮਾ ਆਦਿਕ। ਬ੍ਰਹਮਾ ਵਰਗੇ ਵਡੇ ਦੇਵਤੇ। 'ਆਦਿਕ' ਤੋਂ ਸ਼ਿਵ ਆਦਿ ਸਮਝਣੇ ਚਾਹੀਏ।

ਸਨਕਾਦਿਕ- ਏਹ ਬ੍ਰਹਮਾ ਦੇ ਚਹੁੰ ਪੁਤ੍ਰਾਂ ਤੋਂ ਮੁਰਾਦ ਸਹੀ ਹੁੰਦੀ ਹੈ, ਜਿਨ੍ਹਾ ਦੇ ਨਾਮ ਹਨ: ਸਨਕ, ਸ੍ਨੰਦਨ, ਸਨਾਤਨ ਤੇ ਸਨਤ ਕੁਮਰ।

ਗਾਹੈ- ਗਾਹੁੰਦਾ ਹੈ। ਇਸ ਪਦ ਦੇ ਦੋ ਅਰਥ ਹਨ:-ਵੀਚਾਰਦਾ ਹੈ ਤੇ ਗਾਉਂਦਾ ਹੈ। ਪ੍ਰਸੰਗ ਚਲ ਰਿਹਾ ਹੈ ਵਿਰਾਗੀਆਂ, ਤਿਆਗੀਆਂ, ਜਤੀਆਂ, ਸਤੀਆਂ, ਸਿਧਾਂ ਆਦਿ ਵੀਚਾਰ ਰਸਤੇ ਟੁਰਨ ਵਾਲਿਆਂ ਦਾ, ਵਿਸ਼ੇਸ਼ਤਾ ਦਰਸਾਈ ਜਾ ਰਹੀ ਹੈ ਹਰੀ ਕੀਰਤਿ ਪਜਾਰ ਨਾਲ ਕਰਨ ਵਾਲਿਆਂ ਦੀ। ਇਸ ਕਰਕੇ 'ਗਾਹੇ' ਦਾ ਏਥੇ 'ਗਾਉਣਾ' ਅਰਥ ਵਧੇਰੇ ਪ੍ਰਸੰਗਕ ਹੈ।

ਤਿਹ- ਉਹਨਾਂ ਨੂੰ। ਭਾਵ-ਉਹਨਾਂ ਸੰਤਾਂ ਨੂੰ ਯਾ ਸੰਤਾਂ ਨੂੰ ਮਿਲਣ ਵਾਲਿਆਂ ਨੂੰ। ਪਰ ਮੁਰਾਦ ਵਿਚ ਫਰਕ ਨਹੀਂ। ਸੰਤ ਨੂੰ ਜਨਮ ਮਰਨ ਹੈ ਹੀ ਨਹੀਂ; ਇਸ ਕਰਕੇ 'ਤਿਹ' ਉਹਨਾਂ ਪਰ ਘਟ ਸਕਦਾ ਹੈ। ਤੇ ਪ੍ਰਸੰਗ ਵਿਸ਼ੇਸ਼ਤਾ ਪ੍ਰੇਮ ਮਾਰਗ ਦੇ ਹਰਿ ਗੁਣ ਗਾਉਣ ਵਾਲੇ ਸੰਤਾਂ ਦੀ ਚਲ ਰਹੀ ਹੈ, ਤੇ ਉਹਨਾਂ ਦੇ ਸਤਿਸੰਗ ਦੀ ਪ੍ਰਾਪਤੀ ਦੱਸ ਰਹੇ ਹਨ। ਉਸ ਦਾ ਫਲ ਦੱਸਣਾ ਜ਼ਰੂਰੀ ਹੈ, ਇਸ ਕਰਕੇ ਪ੍ਰਸੰਗਕ ਅਰਥ ਇਹੋ ਢੁੱਕਦਾ ਹੈ ਕਿ ਉਹਨਾਂ ਮਿਲਨ ਵਾਲਿਆਂ ਨੂੰ ਉਹਨਾਂ ਦੇ ਸਤਿਸੰਗ ਕਰਕੇ ਜਨਮ ਮਰਨ ਦਾ ਭੈ ਨੀਂ ਰਹਿੰਦਾ ਜੋ ਭੈ ਕਿ ਵਡੇ ਜਤੀਆਂ ਸਤੀਆਂ ਤਪੀਆਂ ਸਿਧਾਂ ਨੂੰ ਲਗਾ ਰਹਿੰਦਾ ਹੈ।

ਰਹੋਏ ਕੇ ਛੰਤ ਕੇ ਘਰਿ- ਰਹੋਏ ਦੇ ਛੰਤ ਦੀ ਜੋ ਪੜਤਾਲ ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਨੇ ਕੀਤੀ ਹੈ ਤੇ ਅਪਣੇ ਰਚਿਤ 'ਬਾਣੀ ਬਿਉਰਾ' ਵਿਚ ਲਿਖੀ ਹੈ ਉਹ ਬੜੇ ਤੁਲਵੇਂ ਵਿਗਜਾਨਕ ਪਦਾਂ ਵਿਚ ਵਰਣਨ ਹੋਈ ਹੈ, ਉਹ ਅਸੀਂ ਹੇਠਾਂ ਜਿਉਂ ਕੀ ਤਿਉਂ ਦੇਂਦੇ ਹਾਂ:--

'ਰਹੋਏ ਕੇ ਛੰਤ ਕੇ ਘਰਿ'- ਇਹ ਭੀ ਇਕ ਵੈਸੀ ਹੀ ਸੂਚਨਾ ਹੈ ਜਿਹਾ ਕਿ ਲਿਖਿਆ ਹੈ 'ਏਕੁ ਸੁਆਨੁ ਕੈ ਘਰਿ ਗਾਵਣਾ' ਅਥਵਾ 'ਪਹਰਿਆ ਕੈ ਘਰਿ ਗਾਵਣਾ'। ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਹੋਏ ਕੇ ਛੰਤ ਕਿਤੇ ਨਹੀਂ ਲਿਖੇ, ਇਸ ਲਈ ਲਾਂਭੇ ਭਾਲ ਕਰਨੀ ਪਈ ਕਿ ਰਹੋਏ ਕੀ ਹਨ?

ਸੰਗੀਤ ਸ਼ਾਸਤ੍ਰ ਵਿਚੋਂ ਸਫੁਟ 'ਰਹੋਏ' ਪਦ ਦਾ ਕੋਈ ਪਦਾਰਥ ਨਹੀਂ ਮਿਲਿਆ, ਪਰੰਤੂ ਪ੍ਰਕੀਰਣ ਅਧਜਾਇ ਵਿਚ ਜਿੱਥੇ ਸਥਾਈ ਦੇ ੯੬ ਭੇਦ ਲਿਖੇ ਹਨ, ਓਥੇ ਇਕ 'ਸਥਾਈਨਾ ਸਥਾਈ' ਦਾ ਭੇਦ ਲਿਖਿਆ ਹੈ, ਜਿਸ ਦਾ ਸਰੂਪ ਇਉਂ ਹੈ:-ਜਿਥੇ ਸ਼ਬਦ ਦੀਆਂ ਸਾਰੀਆਂ ਤੁਕਾਂ ਦੇ ਅੰਤ ਦਾ ਠਹਿਰਾਇ ਠਹਿਰਾਇ ਕੇ ਕਰਤਬ ਨਾਲ ਉਚਾ ਕਰੀਏ, ਉਸ ਨੂੰ 'ਸਥਾਈਨਾ' ਕਹਿੰਦੇ ਹਨ, ਜਦ ਇਸ ਸਥਾਈਨਾ ਦੇ ਨਾਲ ਰਾਗ ਖੰਡ ਵਰਤੇ ਤਦ 'ਸਥਾਈਨਾ ਸਥਾਈ' ਕਹਿੰਦੇ ਹਨ।

ਇਹ ਰਾਗੀਆਂ ਕੋਲੋਂ ਪੁਛਿਆ, ਕਿਸੇ ਨੇ ਪਤਾ ਨਾ ਦਿਤਾ, ਪਰੰਤੂ ਸਥਾਈ ਰਹਾਉ ਦਾ ਨਾਉਂ ਹੋਣੇ ਤੇ ਖੋਜ ਲਗੀ ਰਹੀ।

ਜਦ ਪੰਜਾਬੀ ਗੀਤਾਂ ਦੀ ਭਾਲ ਕੀਤੀ ਤਾਂ ਬਹੁਤ ਢੂੰਡ ਕਰਨੇ ਤੇ ਪੁਰਾਣੇ ਸਮੇਂ ਦੀਆਂ ਬ੍ਰਿਧ ਇਸਤ੍ਰੀਆਂ ਪਾਸੋਂ ਇੰਨੀ ਕੁ ਪ੍ਰਾਪਤੀ ਹੋਈ:-

ਪੰਜਾਬੀ ਇਸਤ੍ਰੀਆਂ ਪ੍ਰਾਚੀਨ ਸਮਿਆਂ ਵਿਚ ਸੰਗੀਤ ਵਿਦਜਾ ਵਿਚ ਪ੍ਰਬੀਨ ਹੁੰਦੀਆਂ ਸਨ, ਜਿਨ੍ਹਾਂ ਦੇ ਬਣਾਏ ਹੋਏ ਘੋੜੀਆਂ, ਸੁਹਾਗ ਆਦਿਕ ਗੀਤ ਅਜੇ ਤਕ ਵੀ ਉਹਨਾਂ ਹੀ ਤਾਰਾਂ ਵਿਚ ਗਾਂਵੇ ਜਾਂਦੇ ਹਨ, ਜਿਨ੍ਹਾਂ ਵਿਚ ਰਚੇ ਗਏ ਸਨ, ਕਿਸੇ ਵੀ ਤਰ੍ਹਾਂ ਤਾਲ ਬਦਲੇ ਨਹੀਂ ਗਏ। ਸਮੇਂ ਦੀ

ਹੇਰਾ ਫੇਰੀ ਨੇ ਸੰਗੀਤ ਵਿਦਜਾ ਤਾਂ ਇਸ ਦੇਸ਼ ਤੋਂ ਦੁਰਾਡੀ ਕਰ ਦਿਤੀ, ਪਰੰਤੂ ਗੀਤ ਅਜੇ ਤਕ ਗੱਡੀ ਦੀ ਲੀਕੇ ਪਏ ਜਾਂਦੇ ਹਨ।

ਉਹਨਾਂ ਅਨੇਕ ਗੀਤਾਂ ਵਿਚੋਂ ਇਕ 'ਛੰਦ' ਨਾਮੀ ਗੀਤ ਪ੍ਰਸਿੱਧ ਹਨ ਜਿਨ੍ਹਾਂ ਦੀਆਂ ਧਾਰਨਾਂ ਤਾ ਬਹੁਤ ਭਾਤਾਂ ਦੀਆਂ ਹਨ, ਪਰ ਬਹੁਤਾ ਇਹ ਛੰਦ ਬਾਲਾਂ ਨੂੰ ਸੁਬੜਾ, ਸੀਤਲਾ, ਨਿਕਲੀ ਤੇ ਬਾਲਕ ਦੇ ਪਾਸ ਗਾਉਂਦੀਆਂ ਹਨ। ਕਿਸੇ ਛੰਦ ਦਾ ਤੁਕਾਂਤ ਰਹਾਉ ਵਾਕਰ ਬਾਰੰਬਾਰ ਠਹਿਰਾਇਕੇ ਬੜੀ ਮਿਠੀ ਸੁਰ ਪੁਰ ਗਾਉਂਦੀਆਂ ਹਨ, ਜਿਸ ਦੇ ਸੁਣਨ ਦੀ ਤਾਸੀਰ ਨਾਲ ਬੱਚੇ ਭਾਰੀ ਤਕਲੀਫ ਵਿਚ ਵੀ ਸੈਂ ਜਾਇਆ ਕਰਦੇ ਹਨ।

ਭਾਵੇਂ ਉਹ ਛੰਦ ਯਥਾਵਤ ਨਹੀ ਰਹੇ, ਹੋਰ ਹੋਰ ਨਵੀਂ ਕਲਪਨਾ ਦੇ ਬਹੁਤੇਰੇ ਬਣ ਗਏ ਹਨ ਪਰੰਤੂ ਅਜੇ ਵੀ ਤਿੰਨ ਤਾਰ ਵਾਲੇ ਛੰਦ ਆਪਣੀ ਖੂਬੀ ਅਪਣੇ ਨਾਲ ਰਖਦੇ ਹਨ, ਨਮੂਨੇ ਲਈ ਰਹੋਏ ਦੇ ਛੰਦਾਂ ਦੀਆਂ ਤਿੰਨ ਚਾਰ ਤੁਕਾਂ ਹਾਜ਼ਰ ਹਨ:-

ਛੰਦ--ਤੇਰੇ ਧਰਮ ਦੁਆਰੇ ਜਾਈਏ।
ਜਿਥੋਂ ਮੂੰਹ ਮੰਗਿਆ ਪਾਈਏ।
ਨੀ ਮਈਆ ਬਲਿ ਬਲਿ ਜਾਈਏ।
ਤੈਥੋਂ ਸਦ ਬਲਿਹਾਰੇ ਜਾਈਏ॥੧॥
ਨੀ ਮਈਆ ਤੇਰੇ ਆਵਾਂ ਜਾਵਾਂ।
ਨਾਮ ਜਪਾਂ ਤੇਰਾ ਹਰਿ ਗੁਣ ਗਾਵਾਂ।
ਤੁਸੀਂ ਜੁਮਲਾ ਦੀ ਆਸ ਪੁਰਾਈਏ।
ਤੈਥੋਂ ਸਦ ਬਲਿਹਾਰੇ ਜਾਈਏ॥੨॥

ਇਸ ਧਾਰਨਾ ਪਰ ਬਹੁਤ ਲੰਮੇਰਾ ਛੰਦ ਹੈ। ਇਸ ਦੇ 'ਜਾਈਏ' ਤੁਕਾਂਤ ਨੂੰ ਬਹੁਤ ਵੇਰ ਰਹਿ ਰਹਿ ਕੇ ਗਾਉਂਦੀਆਂ ਹਨ, ਪਰ 'ਰਹੋਏ ਇਸ ਪਦ ਨੂੰ ਨਹੀਂ ਜਾਣਦੀਆਂ, ਤਾਰ ਵੀ ਠੀਕ ਤਿੰਨ ਵਿਚ ਹੀ ਗਾਉਂਦੀਆਂ ਹਨ।

ਤਿਵੇਂ ਹੀ ਤਿੰਨ ਤਾਰ ਇਹ ਗਉੜੀ ਦਾ ਸ਼ਬਦ "ਹੈ ਕੋਈ ਰਾਮ ਪਿਆਰੋ ਗਾਵੈ" ਗਾਂਵਿਆ ਜਾਂਦਾ ਹੈ।

ਰਹੋਏ ਪਦ ਦਾ ਅਰਥ - ਜੋ ਰਹਿ ਰਹਿ ਕੇ ਰਹਾਉ ਵਾਕਰ ਗਾਂਵਿਆ ਜਾਵੇ ਸੋ ਰਹੋਏ ਕਹੀਂਦੇ ਹਨ।

ਜੋ ਮਹਾਂਪੁਰਖ ਇਸ ਢੂੰਡ ਭਾਲ ਤੇ ਵੀ ਤਸੱਲੀ ਨਾ ਕਰੇ ਸੋ ਖੋਜਣਾ ਕਰ ਲਵੇ। "ਜੋ ਖੋਜੈ ਸੋ ਪਾਵੈ॥"

ਗੁਰੂ ਸਾਹਿਬ ਜੀ ਦੇ ਸਮੇਂ ਇਹਨਾਂ ਛੰਦਾਂ ਦਾ ਬਹੁਤ ਰਿਵਾਜ ਸੀ, ਲੋਕੀ ਗਾਂਵਿਆ ਕਰਦੇ ਸੇ, ਇਸ ਲਈ ਗੁਰੂ ਜੀ ਨੇ ਰਹੋਏ ਕੇ ਛੰਦਾਂ ਕੈ ਘਰਿ ਗਾਉਣ ਦੀ ਸੂਚਨਾ ਲਿਖੀ ਹੈ। (ਬਾਣੀ ਬਿਉਰਾ)

## [ਗਉੜੀ ਮਹਲਾ ੫, ਚਉਪਦਾ-੧੮੮]

## ਰਾਗੁ ਗਉੜੀ ਪੂਰਬੀ ਮਹਲਾ ੫॥

## ੧ਓ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਰਥਨ-** ਇਸ ਸ਼ਬਦ ਵਿਚ ਗੁਰ ਸਿਖ ਦੀ ਸਤਿਸੰਗ ਅਗੇ ਯਾਚਨਾ ਹੈ।

| ਮੂਲ | ਅਰਥ |
|---|---|
| ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ ॥ ੧ ॥ ਰਹਾਉ ॥ | ਹੇ ਮੇਰੀ ਮਾਂ! (ਮੈਂ) ਕਿਹੜੇ ਗੁਣਾਂ ਕਰਕੇ (ਅਪਣੇ) ਪ੍ਰਾਣਾਂ ਦੇ ਪਤੀ ਨੂੰ ਮਿਲ ਪਵਾਂ॥੧॥ਰਹਾਉ॥ |
| ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ ॥ ੧ ॥ | (ਕਿਉਂਕਿ ਮੈਂ) ਸੁੰਦਰਤਾ ਤੋਂ ਸੱਖਣੀ ਹਾਂ, ਬੁਧੀ ਤੋਂ ਖਾਲੀ ਹਾਂ, ਬਲ ਤੋਂ ਵਿਰਵੀ ਹਾਂ, (ਫੇਰ) ਮੈਂ ਦੂਰ ਤੋਂ ਆਈ ਹੋਈ ਪਰਦੇਸਣ ਹਾਂ (ਕੋਈ ਜਾਣੂ ਪਛਾਣੂ ਸਹਾਯਕ ਨਹੀਂ ਰਖਦੀ)॥੧॥ |
| ਨਾਹਿਨ ਦਰਬੁ ਨ ਜੋਬਨ ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ ॥ ੨ ॥ | ਨਾਂ ਹੀ (ਮੇਰੇ ਪਾਸ) ਧਨ ਹੈ (ਜੋ ਪੇਸ਼ ਕਰ ਸਕਾਂ), ਨਾਂ (ਮੈਂ) ਜੋਬਨ ਦੀ ਮਸਤੀ ਵਾਲੀ ਹਾਂ, ਮੈਂ ਅਨਾਥ ਦੀ (ਕਿਵੇਂ) ਸਮਾਈ ਕਰੋ॥੨॥ |
| ਖੋਜਤ ਖੋਜਤ ਭਈ ਬੈਰਾਗਨਿ॥ ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ ॥੩॥ | ਢੂੰਡਦੀ ਢੂੰਡਦੀ (ਮੈਂ) ਵੈਰਾਗਨ ਹੋ ਰਹੀ ਹਾਂ, ਪ੍ਰਭੂ ਦੇ ਦਰਸ਼ਨ ਲਈ ਮੈਂ ਤ੍ਰਿਖਾਵੰਤ ਫਿਰ ਰਹੀ ਹਾਂ॥੩॥ |
| ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧਸੰਗਿ ਮੇਰੀ ਜਲਨਿ ਬੁਝਾਈ ॥ ੪ ॥ ੧ ॥ ੧੧੮ ॥ | (ਮੇਰੀ ਅਰਦਾਸ ਸੁਣਕੇ ਸਾਈਂ ਨੂੰ ਦਇਆ ਆ ਗਈ ਤਾਂ ਉਸ ਨੇ ਜੋ) ਦੀਨਾਂ ਤੇ (ਸਦਾ) ਦਿਆਲੂ ਕ੍ਰਿਪਾਲੂ ਪ੍ਰਭੂ ਹੈ, ਸਾਧੂ ਦੀ ਸੰਗਤ (ਮੇਲ ਦਿੱਤੀ, ਜਿਸ ਸੰਗਤ) ਨਾਲ ਮੇਰੇ ਬਿਰਹ ਦੀ ਸੜਨ ਠੰਢੀ ਠਾਰ ਕਰ ਦਿੱਤੀ, ਹੇ ਨਾਨਕ!॥੪॥੧॥੧੧੮॥ |

**ਵਜਾਖਜਾ-** ਜੇ ਇਸ ਸ਼ਬਦ ਨੂੰ, ਜੋ ਬਿਰਹਨੀ ਨਾਇਕਾ ਦੇ ਰੂਪਕ ਵਿਚ ਗੁਰਿ ਸਿਖ ਬਾਬਤ ਲਿਖਿਆ ਗਿਆ ਹੈ, ਗੁਰ ਸਿਖ ਦੀ ਬਿਰਹ ਪੀੜਾ ਵਿਚ ਵਰਣਨ ਕੀਤਾ ਜਾਵੇ ਤਾਂ ਐਉਂ ਭਾਵ ਸਮਝੇ ਸੌਖਾ ਪੈ ਜਾਏਗਾ-

ਹੇ ਸੰਤ ਜਨੋਂ! ਮੈਂ ਕਿੰਨ੍ਹਾਂ ਸ਼ੁਭ ਗੁਣਾਂ ਕਰਕੇ ਅਪਣੀ ਜਿੰਦ ਦੇ ਮਾਲਕ ਪਰਮੇਸ਼ੁਰ ਨੂੰ ਮਿਲ ਪਵਾਂ, (ਕਿਉਂਕਿ ਮੇਰੇ ਵਿਚ ਗੁਣ ਕੋਈ ਨਹੀਂ, ਅਵਗੁਣ ਹਨ, ਦੇਖੋ) ਮੈਂ ਮਨ ਦੀ ਸਫਾਈ (ਰੂਪੀ ਸੁੰਦਰਤਾ) ਤੋਂ ਸੱਖਣੀ ਹਾਂ, ਬੁੱਧੀ ਦੀ ਚਾਤੁਰਤਾ (ਜੋ ਵਿਦਜਾ ਤੇ ਸ਼ਾਸਤ੍ਰ ਅਧਜੈਨ ਤੋਂ ਮਿਲਦੀ ਹੈ) ਮੇਰੇ ਪਾਸ ਨਹੀਂ (ਤੇ ਤਪ ਜਪ) ਦੇ ਬਲ ਤੋਂ ਬੀ ਮੈਂ ਖਾਲੀ ਹਾਂ। ਫਿਰ ਮੈਂ ਜਿਵੇਂ ਦੂਰ ਤੋਂ ਆਇਆ ਪਰਦੇਸੀ (ਡਾਵਾਂ ਡੋਲ) ਹੁੰਦਾ ਹੈ, (ਅਪਣੇ ਸਰੂਪ ਤੋਂ ਵਿਛੁੜਕੇ ਅਨਾਤਮ ਬਿਦੇਸ਼ ਵਿਚ ਡਾਵਾਂ ਡੋਲ ਤਿਵੇਂ) ਹਾਂ, ਨਾਂ ਮੇਰੇ ਪਾਸ (ਦੈਵੀ ਗੁਣਾਂ ਦਾ) ਧਨ ਹੈ, ਨਾ ਹੀ) ਵਾਹਿਗੁਰੂ ਪ੍ਰੇਮ ਰੂਪੀ) ਜੋਬਨ ਦੀ ਮਸਤੀ ਮੇਰੇ ਵਿਚ ਹੈ, ਮੈਂ (ਅਨਾਥਾਂ ਵਾਂਙੂ) ਬੇ-ਸਹਾਰਾ ਬੇ-ਆਸਰਾ ਹਾਂ, ਮੈਨੂੰ ਅਪਣੇ ਸਤਿਸੰਗ ਵਿਚ ਥਾਂ ਬਖਸ਼ੋ (ਅਤੇ ਸਾਂਈਂ ਨਾਲ) ਮਿਲਾ ਦਿਓ। (ਕਿਉਂਕਿ ਪਰਮੇਸ਼ਰ ਨੂੰ) ਖੋਜਦਿਆਂ ਖੋਜਦਿਆਂ ਮੈਂ ਵੈਰਾਗਵਾਨ ਹੋ ਕੇ ਘਰੋਂ ਦੇਸੋਂ ਨਿਕਲ ਥਾਂ ਥਾਂ ਦਰਸ਼ਨ ਲੋਚਾਂ ਵਿਚ ਤੜਫ ਕੇ ਤਲਾਸ਼ ਕੀਤੀ ਸੀ, (ਇਹ ਮੇਰੀ ਅਰਦਾਸ ਸੁਣਕੇ ਪ੍ਰਭੂ ਨੂੰ ਤਰਸ ਆਇਆ, ਉਸ) ਦੀਨ ਤੇ ਦਿਆਲ (ਤੇ ਸਦਾ) ਕ੍ਰਿਪਾਲ ਨੇ (ਸੰਤਾਂ ਦੇ ਮਨ ਮੇਹਰ ਪਾਈ, ਉਹਨਾਂ ਨੇ ਸਤਿਸੰਗ ਵਿਚ ਥਾਂ ਦਿਤੀ, ਉਸ) ਸਤਿਸੰਗ (ਦੇ ਪ੍ਰਭਾਵ) ਨਾਲ ਮੇਰੀ ਬਿਰਹ ਅਗਨੀ ਬੁਝਾ ਦਿਤੀ (ਭਾਵ ਬਿਰਹ ਦੂਰ ਹੋ ਗਿਆ। ਬਿਰਹ ਦੂਰ ਵਸਲ ਨਾਲ ਹੁੰਦਾ ਹੈ, ਸੋ ਭਾਵ ਹੈ ਕਿ ਸਤਸੰਗ ਦੁਆਰਾ ਪ੍ਰਭੂ ਪਤੀ ਜੀ ਮੈਨੂੰ ਮਿਲ ਪਏ।

## [ਗਉੜੀ ਮਹਲਾ ੫, ਚਉਪਦਾ-੧੮੯]

**ਪ੍ਰਾਕ੍ਰਥਨ**- ਪਿਛਲੇ ਸ਼ਬਦ ਵਿਚ ਜੋ ਜਗਜਾਸੂ ਦੀ ਭਾਲ ਬਿਰਹਨੀ ਦੇ ਰੂਪ ਵਿਚ ਵਰਣਨ ਹੋਈ, ਇਸ ਅਗਲੇ ਸ਼ਬਦ ਵਿਚ ਗੁਰਸਿਖ ਦੇ ਵਾਹਿਗੁਰੂ ਪ੍ਰੇਮ ਵਿਚ ਵੈਰਾਗਵਾਨ ਹੋਣ ਦੇ ਰੂਪ ਵਿਚ ਸਪਸ਼ਟ ਵਰਣਨ ਹੋਈ ਹੈ। ਮਾਨੋ ਇਸੇ ਪਿਛਲੇ ਸ਼ਬਦ ਦਾ ਹੀ ਅਨੁਵਾਦ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥ ਪਾਇ ਲਗਉ ਮੋਹਿ ਕਰਉ ਬੇਨਤੀ॥ ਕੋਊ ਸੰਤੁ ਮਿਲੈ ਬਡਭਾਗੀ॥੧॥ਰਹਾਉ॥ | ਪ੍ਰਭੂ ਦੇ ਮਿਲਣੇ ਨੂੰ (ਮੇਰੇ) ਮਨ ਵਿਚ ਪ੍ਰੀਤ ਉਪਜ ਪਈ ਹੈ, ਪੈਰੀਂ ਲੱਗ ਕੇ ਮੈਂ ਬੇਨਤੀ ਕਰਦੀ ਹਾਂ (ਕਿ ਕਿਵੇਂ) ਕੋਈ ਵਡੇ ਭਾਗਾਂ ਵਾਲਾ ਸੰਤ (ਮੈਨੂੰ) ਮਿਲ ਪਵੇ॥੧॥ਰਹਾਉ॥ |
| ਮਨੁ ਅਰਪਉ ਧਨੁ ਰਾਖਉ ਆਗੈ ਮਨ ਕੀ ਮਤਿ ਮੋਹਿ ਸਗਲ ਤਿਆਗੀ॥ ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥ ੧ ॥ | (ਆਪਣਾ) ਧਨ (ਉਸਦੇ) ਅੱਗੇ (ਭੇਟਾ ਵਜੋਂ) ਧਰ ਦਿਆਂ, ਮਨ ਅਰਪਨ ਕਰ ਦੇਵਾਂ (ਐਥੋਂ ਤਾਈਂ ਕਿ ਅਪਣੇ) ਮਨ ਦੀ ਮਤਿ ਬੀ ਮੈਂ ਸਾਰੀ ਛੋੜ ਦਿਆਂ (ਭਾਵ ਉਸਦੀ ਗੁਰਮਤਿ ਧਾਰਨ ਕਰ ਲਵਾਂ)। (ਹਾਂ) ਜੋ ਹਰੀ ਪ੍ਰਭੂ ਦੀ (ਮੈਨੂੰ) ਕਥਾ ਸੁਣਾਵੇ (ਉਸ ਸੰਤ) ਦੇ ਪਿੱਛੇ (ਮੈਂ ਫਿਰ) ਹਰ ਦਿਨ ਵੈਰਾਗ ਵਾਨ ਹੋਈ ਫਿਰਾਂ (ਭਾਵ ਦੁਨੀਆਂ ਨਾਲ ਸਾਰਾ ਰਾਗ ਛੱਡ ਕੇ ਉਸੇ ਦੇ ਮਗਰ ਰਹਾਂ)॥੧॥ |
| ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥ ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥ ੨ ॥ ੨ ॥ ੧੧੯ ॥ | (ਇਉਂ ਦੇ ਤਰਲਿਆਂ ਵਿਚ ਮੇਰੇ) ਪਿਛਲੇ (ਜਨਮ) ਦੇ (ਕੀਤੇ ਸ਼ੁਭ) ਕਰਮਾਂ ਦੇ ਅੰਗੂਰ (ਫਲ ਦੇਣ ਲਈ) ਜਦ ਫੁੱਟ ਪਏ ਤਦ ਰਸਿਕ ਬੈਰਾਗੀ ਪੁਰਖ ਮਿਲ ਪਿਆ, (ਤਦ) ਹੇ ਨਾਨਕ (ਅਵਿਦਯਾ ਦਾ) ਅੰਧਕਾਰ (ਸਾਰਾ) ਮਿਟ ਗਿਆ ਹਰੀ ਮਿਲ ਪਿਆ, (ਤੇ ਐਉਂ ਲੱਗਾ ਕਿ ਮਾਨੋਂ) ਜਨਮ ਜਨਮ ਦੀ ਸੁੱਤੀ ਪਈ ਜਾਗ ਪਈ ਹਾਂ॥੨॥੨॥ ੧੧੯॥ |

**ਵ੍ਯਾਖ੍ਯਾ**- ਇਸ ਸ਼ਬਦ ਵਿਚ ਜਗਜਾਸੂ ਕਹੋ ਯਾ ਗੁਰਸਿਖ, ਉਸ ਦੀ ਉਸ ਲਗਨ ਦਾ ਤੇ ਉਸ ਦੇ ਸਹਾਇਕ ਸਾਮਾਨਾਂ ਦਾ ਤੇ ਫਲ ਦਾ ਵਰਣਨ ਹੈ। ਪਹਿਲੀ ਗੱਲ ਸੰਤ ਦੀ ਟੋਲ ਹੈ। ਫਿਰ ਉਹ ਸੰਤ ਅਗੇ ਆਪਾ ਵਾਰਨ ਦੀ ਲੋੜ ਹੈ। ਭਾਵ ਨਾ ਧਨ ਨਾ ਪਦਾਰਥ ਫਿਰ ਆਪਣਾ ਨਾ ਲਗੇ, ਇਥੋਂ ਤਾਈਂ ਕਿ ਮਨ ਦੀ ਮਤਿ ਬੀ ਤਿਆਗ ਹੋ ਜਾਏ। ਮਨ ਜੋ ਪ੍ਰਿਯ ਪਦਾਰਥਾਂ ਦੇ ਮਗਰ ਬੇ-ਵਿਚਾਰੇ, ਕਿ ਪਦਾਰਥ (ਸ਼੍ਰੇਯ) ਚੰਗੇ ਬੀ ਹਨ ਕਿ ਨਹੀਂ, ਦੌੜਦਾ ਹੈ, ਉਹ ਮਨ ਭੇਟਾ ਕਰ ਦੇਵੇ ਤੇ ਉਸ ਦੀ ਮਤਿ, ਜੋ ਹਦ ਬੰਦੀ ਵਾਲੀ ਤੇ ਖ਼ੁਦਗਰਜ਼ੀ ਵਾਲੀ ਹੁੰਦੀ ਹੈ, ਤਿਆਗ ਹੋ ਜਾਏ। ਫੇਰ ਉਹ ਦਾਤਾ, ਜੋ ਹਰੀ ਦੀ ਕਥਾ ਸੁਣਾਵੇ, ਉਹ ਅਤਿ ਪਿਆਰੀ ਲੱਗੇ। ਇਸ ਦੇ ਨਾਲ ਪੂਰਬਲੇ ਕਰਮ ਬੀ ਉਦੇ ਹੋਣ; ਤਦ ਹਰੀ ਦੇ ਸੰਤ ਦਾ ਮਿਲਾਪ ਹੁੰਦਾ ਹੈ, ਜਿਸ ਦੇ ਮਿਲਦਿਆਂ ਅਗਯਾਨ ਦੂਰ ਹੋਕੇ ਗਯਾਨ ਦਾ ਪ੍ਰਕਾਸ਼ ਐਉਂ ਝਟਪਟ ਹੋ ਜਾਂਦਾ ਹੈ ਜਿਵੇਂ ਸੂਰਜ ਚੜ੍ਹਦੇ ਸਾਰ ਧਰਤੀ ਤੇ ਚਾਨਣ ਹੋ ਜਾਂਦਾ ਹੈ। ਜਦੋਂ ਐਸਾ ਗਯਾਨ ਉਦੈ ਹੁੰਦਾ ਹੈ ਤਾਂ ਸਚਮੁਚ ਐਉਂ ਦੀ ਅੰਦਰ ਪ੍ਰਤੀਤ ਹੁੰਦੀ ਹੈ ਕਿ

ਜਿਵੇਂ ਘੋਰ ਨਿੰਦ੍ਰਾ ਤੋਂ ਜਾਗ੍ਰਤ ਵਿਚ ਆ ਕੇ ਤਰੋ ਤਾਜ਼ਗੀ ਦੀ ਪ੍ਰਤੀਤੀ ਹੁੰਦੀ ਹੈ।

'ਰਸਿਕ ਬੈਰਾਗੀ ਪੁਰਖੁ' ਤੋਂ ਭਾਵ ਪਿਤਾ ਗੁਰੂ-ਸ੍ਰੀ ਗੁਰੂ ਰਾਮਦਾਸ-ਜੀ ਦਾ ਲੈਂਦੇ ਹਨ, ਜੋ ਗ੍ਰਿਹਸਤ ਆਸ਼੍ਰਮ ਵਿਚ ਬੈਠੇ ਹਨ, ਪਰ ਪੂਰਨ ਵੈਰਾਗਵਾਨ ਹਨ, ਉਨ੍ਹਾਂ ਦੇ ਮਿਲਣ ਨਾਲ ਅਗਜਾਨ ਦੂਰ ਹੋ ਗਿਆ ਤੇ ਹਰੀ, ਜੋ ਅਗਜਾਨ ਦੇ ਉਹਲੇ ਖੜਾ ਸੀ, ਮਿਲ ਪਿਆ, ਉਸ ਅਚਾਨਕ ਮੇਲ ਦਾ ਐਉਂ ਅਸਰ ਪਿਆ ਕਿ ਮਾਨੋਂ ਜਨਮਾਂ ਦੇ ਸੁੱਤੇ ਪਏ ਹੁਣੇ ਜਾਗੇ ਹਾਂ।

'ਰਸਿਕ ਬੈਰਾਗੀ ਪੁਰਖੁ' ਦਾ ਭਾਵ ਵਾਹਿਗੁਰੂ ਬੀ ਲੈਣ ਦਾ ਜਤਨ ਹੁੰਦਾ ਹੈ, ਪਰ ਅਗਲੀ ਤੁਕ ਵਿਚ 'ਮਿਲਤ ਹਰਿ' ਵਾਹਿਗੁਰੂ ਦਾ ਮਿਲਾਪ ਉਸ ਅੰਧਕਾਰ ਦੇ ਦੂਰ ਹੋਣ ਦਾ ਫਲ ਦੱਸਿਆ ਹੈ ਤੇ ਅੰਧਕਾਰ ਦੇ ਦੂਰ ਹੋਣ ਦਾ ਕਾਰਣ 'ਭੇਟਿਓ ਪੁਰਖੁ ਰਸਿਕ ਬੈਰਾਗੀ' ਦਸਿਆ ਹੈ।

**ਨਿਰੁਕਤ-** ਵਿਰਾਗੀ- ਵੈਰਾਗਵਾਨ ਹੋ ਕੇ। ਭਾਵ ਹੋਰ ਪਾਸੇ ਦੇ ਅਨੁਰਾਗ ਛੱਡ ਕੇ ਕੇਵਲ ਹਰੀ ਕਥਾ ਦਾ ਅਨੁਰਾਗੀ ਹੋ ਕੇ।

ਅੰਕੁਰ- (ਸੰਸ:,ਅੰਕੁਰੰ) ਅੰਗੂਰ, ਕਿਸੇ ਬੀਜ ਦਾ ਉਗ ਪੈਣਾ। ਅੰਗੂਰ ਫੁਟਣਾ- ਭਾਵ ਹੈ ਫਲ ਦੇਣ ਲਈ ਪਿਛਲੇ ਕਰਮਾਂ ਦਾ ਉਦੈ ਹੋ ਪੈਣਾ।

ਰਸਿਕ ਬੈਰਾਗੀ- (ਸੰਸ:, ਰਸਿਕ) ਰਸ ਨੂੰ ਜਾਣਨ ਵਾਲਾ। ਰਸੀਆ (ਇਥੇ ਭਾਵ ਹੈ ਜੋ ਗ੍ਰਿਹਸਤ ਮਾਰਗ ਵਿਚ ਬੈਠਾ ਹੈ, ਸੰਨਯਾਸ ਮਾਰਗ ਵਿਚ ਨਹੀਂ ਵਿਚਰ ਰਿਹਾ।

ਬੈਰਾਗੀ- (ਸੰਸ:, ਵੈਰਾਗਿਨ) ਜੋ ਵੈਰਾਗ ਵਿਚ ਹੈ। ਏਥੇ ਭਾਵ ਹੈ ਵੈਰਾਗ ਮਾਰਗ, ਸੰਨਯਾਸ।

ਰਸਿਕ ਬੈਰਾਗੀ- ਗ੍ਰਿਹਸਤੀ ਹੈ, ਜੋ ਕਮਲ ਵਾਂਙੂ ਜਲ ਵਿਚ ਖੜ੍ਹਾ ਹੈ, ਪਰ ਜਲ ਤੋਂ ਅਲੇਪ ਹੈ।

## [ਗਉੜੀ ਮਹਲਾ ੫, ਚਉਪਦਾ-੧੯੦]

**ਪ੍ਰਾਕ੍ਰਥਨ-** ਅਗਲੇ ਸ਼ਬਦ ਵਿਚ ਇਕ ਪੰਛੀ ਦੇ ਰੂਪਕ ਵਿਚ ਜੀਵ ਪ੍ਰਤੀ ਉਪਦੇਸ਼ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ ॥ ਮਿਲਿ ਸਾਧੂ ਸਰਣਿ ਗਹੁ ਪੂਰਨ ਰਾਮ ਰਤਨੁ ਹੀਅਰੇ ਸੰਗਿ ਰਾਖੁ ॥੧॥ ਰਹਾਉ॥ | ਹੇ (ਭ੍ਰਮ ਰੂਪ ਕੂਈ ਵਿਚ ਵਿਚਰ ਰਹੇ ਜੀਵ ਰੂਪ) ਪੰਛੀ! (ਅਪਣੇ) ਹਰੀ ਨਾਮ ਰੂਪੀ ਖੰਭਾ ਨੂੰ ਯਾਦ ਕਰਕੇ (ਏਥੋਂ) ਨਿਕਲ ਚੱਲ ਤੇ ਸਾਧੂ ਦੀ ਸ਼ਰਣ ਨੂੰ ਮਿਲ ਪਉ ਤੇ (ਉਸ ਤੋਂ) ਰਾਮ ਦਾ (ਨਾਮ ਰੂਪੀ) ਪੂਰਾ ਰਤਨ ਪ੍ਰਾਪਤ ਕਰ (ਤੇ ਉਸ ਨਾਮ ਰਤਨ ਨੂੰ ਅਪਣੇ) ਦਿਲ ਵਿਚ (ਸੰਭਾਲੀ) ਰੱਖ॥੧॥ਰਹਾਉ॥ |
| ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ ਅਤਿ ਤੀਖੵਣ ਮੋਹ ਕੀ ਫਾਸ ॥ ਕਾਟਨਹਾਰ ਜਗਤ ਗੁਰ ਗੋਬਿਦ ਚਰਨ ਕਮਲ ਤਾ ਕੇ ਕਰਹੁ ਨਿਵਾਸ ॥ ੧ ॥ | (ਇਹ ਕੂਈ ਸੱਚ ਮੁਚ ਦੀ ਨਹੀਂ, ਇਹ ਤਾਂ) ਭ੍ਰਮ ਦੀ ਕੂਈ ਹੈ, (ਇਸ ਦੇ ਉਦਾਲੇ) ਚਿਕੜਾਲੀ ਥਾਂ ਹੈ, (ਉਹ ਹੈ) ਰਸਾਂ ਦੀ ਤ੍ਰਿਸ਼ਨਾ, (ਤੇ) ਅਤਿ ਤ੍ਰਿਖੇ ਮੋਹ ਦੀ ਫਾਹੀ (ਰੂਪ ਜਾਲੀ ਤਣ ਰਹੀ ) ਹੈ (ਜਿਸ ਵਿਚ ਫਸਕੇ ਤੂੰ ਫੰਧਕ ਦੇ ਵੱਸ ਪੈ ਜਾਣਾ ਹੈ। ਇਸ ਮੋਹ ਦੀ ਜਾਲੀ ਨੂੰ) ਕੱਟਣ ਵਾਲੇ ਹਨ ਗੋਬਿੰਦ ਦੇ ਸਰੂਪ ਵਾਲੇ ਜਗਤ ਗੁਰੂ ਜੀ, ਉਸ (ਗੁਰੂ) ਦੇ ਚਰਣਾਂ ਕਮਲਾਂ ਵਿਚ ਨਿਵਾਸ ਕਰ॥੧॥ |

| | |
|---|---|
| **ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ ਦੀਨਾ ਨਾਥ ਸੁਨਹੁ ਅਰਦਾਸਿ ॥ ਕਰੁ ਗਹਿ ਲੇਹੁ ਨਾਨਕ ਕੇ ਸੁਆਮੀ ਜੀਉ ਪਿੰਡੁ ਸਭੁ ਤੁਮਰੀ ਰਾਸਿ** ॥੨॥੩॥੧੨੦॥ | (ਹੁਣ ਸਭ ਜੀਵਾਂ ਲਈ ਅਰਦਾਸ ਕਰਦੇ ਹਨ:) ਹੇ ਗੋਬਿੰਦ! ਹੇ ਪ੍ਰਭੂ! ਹੇ ਪ੍ਰੀਤਮ! ਕਿਰਪਾ ਕਰੋ, ਹੇ ਦੀਨਾਂ ਦੇ ਨਾਥ ਜੀ! (ਮੇਰੀ) ਅਰਦਾਸ ਸੁਣੋ, ਹੇ ਨਾਨਕ ਦੇ ਸਾਹਿਬ ਜੀ! (ਸਾਡਾ ਜੀਵਾਂ ਦਾ) ਹੱਥ ਫੜ ਲਓ, ਜੀਉ ਤੇ ਸਰੀਰ ਸਭ ਤੁਹਾਡੀ ਦਿੱਤੀ ਹੋਈ ਰਾਸ ਹੈ, (ਜੀਵਾਂ ਦਾ ਆਪਣਾ ਕੁਛ ਨਹੀਂ ਹੈ, ਆਪਣੀ ਸ਼ੈ ਨੂੰ ਆਪ ਸੰਭਾਲੋ)॥੨॥੩॥੧੨੦॥ |

**ਵ੍ਯਾਖ੍ਯਾ**- ਇਸ ਸ਼ਬਦ ਵਿਚ ਇਕ ਤਸਵੀਰ ਖਿੱਚੀ ਹੈ ਤੇ ਉਸ ਤੋਂ ਗਾਫਲ ਜੀਵ ਪ੍ਰਤੀ ਉਪਦੇਸ਼ ਦਿੱਤਾ ਹੈ। ਤਸਵੀਰ ਇਉਂ ਹੈ:-

ਕਿਸੇ ਨਦੀ ਲਾਗ ਕਿਸੇ ਨੀਵੇਂ ਥਾਂ ਰਿਸ ਰਿਸ ਕੇ ਪਾਣੀ ਦੀ ਭਰੀ ਹੋਈ ਛਪੜੀ ਜੇਹੀ ਹੈ, ਜਿਸ ਦੇ ਲਾਗ ਲਾਗ ਚਿਕੜਾਲਾ ਥਾਂ ਬੀ ਹੈ, ਕੋਈ ਪੰਛੀ ਏਥੇ ਟੁਰ ਫਿਰਕੇ ਚੋਗ ਲੱਭ ਰਿਹਾ ਹੈ। ਇਥੇ ਕੁ ਹੀ ਫੰਧਕ ਨੇ ਜਾਲੀ ਲਾਈ ਹੈ ਕਿ ਪੰਛੀ ਫਸ ਜਾਵੇ। ਇਸ ਤੋਂ ਜੀਵ ਨੂੰ ਭਰਮ ਵਸ਼ ਦੁਖੀ ਹੁੰਦਾ ਦੇਖਕੇ ਉਪਦੇਸ਼ ਦੇਂਦੇ ਹਨ ਕਿ ਭਾਈ! ਤੂੰ ਸਚ ਮੁਚ ਦੇ ਗ੍ਯਾਨ ਵਿਚ ਨਹੀਂ ਹੈਂ ਤੂੰ ਭਰਮ ਵਿਚ ਹੈਂ; ਹੈ ਕੁਛ ਹੋਰ ਤੇ ਸਮਝ ਰਿਹਾ ਹੈਂ ਹੋਰ; ਤੈਨੂੰ ਪਦਾਰਥ ਨਿੱਤ ਦਿੱਸਦੇ ਹਨ, ਤੂੰ ਉਹਨਾਂ ਦੀ ਪ੍ਰਾਪਤੀ ਦੀ ਤ੍ਰਿਸ਼ਨਾ ਵਿਚ ਹੈਂ, ਤੈਨੂੰ ਸਨਬੰਧੀ ਤੇ ਮਿੱਤ੍ਰ ਸਦੈਵੀ ਦਿੱਸਦੇ ਹਨ, ਤੂੰ ਉਹਨਾਂ ਦੇ ਮੋਹ ਵਿਚ ਹੈਂ। ਇਹ ਫਾਹੀ ਤੈਨੂੰ ਜਮ ਦੀ ਫਾਹੀ ਵਿਚ ਫਸਾ ਦੇਵੇਗੀ, ਤੂੰ ਸੋਚ ਕਰ, ਤੂੰ ਨਿਰਾ ਤੁਰਨ ਵਾਲਾ ਜੀਵ ਨਹੀਂ, ਤੇਰੇ ਅੰਦਰ ਨਾਮ ਹੈ, ਉਹ ਮਾਨੋਂ ਖੰਭ ਹਨ; ਤੂੰ ਖੰਭਾਂ ਨਾਲ ਉਡ ਸਕਦਾ ਹੈਂ, ਸੋ ਤੂੰ ਇਨ੍ਹਾਂ ਨਾਲ ਉਡ ਪਉ ਤੇ ਨਿਕਲ ਜਾਹ ਭਰਮ ਵਿਚੋਂ। ਜਿਸ ਦੀ ਤਰਕੀਬ ਇਹ ਹੈ ਕਿ ਸਾਧੂ ਨੂੰ ਮਿਲ ਪਉ, ਉਸ ਤੋਂ ਨਾਮ ਰਤਨ ਲੈ ਤੇ ਹਿਰਦੇ ਵਿਚ ਵਸਾ ਤੇ ਜਗਤ ਗੁਰੂ ਦੇ ਚਰਨਾਂ ਵਿਚ ਵਾਸਾ ਕਰ। ਫਿਰ ਜੀਵਾ ਲਈ ਅਰਦਾਸ ਕਰਦੇ ਹਨ ਕਿ ਹੇ ਕਰਤਾਰ! ਜੀਵ ਬੀ ਤੇਰੇ, ਸਰੀਰ ਬੀ ਤੇਰੇ, ਮੇਹਰ ਕਰ ਤੇ ਜੀਵਾਂ ਦਾ ਹੱਥ ਫੜ ਲੈ, ਭਾਵ ਆਪ ਸਹਾਈ ਹੋ ਤੇ ਅਪਣੇ ਚਰਨਾਂ ਵਿਚ ਖਿੱਚ ਲੈ। ਗੋਇਆ ਜਾਚ ਸਿਖਾਲਦੇ ਹਨ ਕਿ ਚਰਨਾਂ ਕਮਲਾਂ ਵਿਚ ਨਿਵਾਸ ਕਰਨੇ ਦੀ ਤਰਕੀਬ ਇਸ ਪ੍ਰਕਾਰ ਦੀ ਅਰਦਾਸ ਕਰਨੀ ਹੈ, ਜੈਸੀ ਕਿ ਆਪ ਕਰਕੇ ਦੱਸੀ ਹੈ।

**ਨਿਰੁਕ੍ਤ**- ਸਿਮਰਿ- ਸਿਮਰਨ ਕਰ, ਯਾਦ ਕਰ, ਯਾਦ ਕਰਕੇ।

(ਅ) ਦਾਨੇ ਐਉਂ ਬੀ ਲਾਉਂਦੇ ਹਨ: ਕਿ ਹਰੀ ਸਿਮਰਨ ਇਕ ਪੰਖ ਹੈ ਤੇ ਸਾਧੂ ਸ਼ਰਣ ਦੂਸਰਾ ਪੰਖ ਹੈ। ਦੋਹਾਂ ਨਾਲ ਉਡ ਪਉ। ਦੋ ਪੰਖ ਗ੍ਯਾਨੀ ਬਚਨ ਸਿੰਘ ਜੀ ਐਉਂ ਬੀ ਦੱਸਦੇ ਹਨ:-

੧. ਪੂਰਨ ਰਾਮ ਰਤਨ ਦਾ ਹਿਰਦੇ ਵਿਚ ਧ੍ਯਾਨ।

੨. ਹਰੀ ਨਾਮ ਦਾ ਬਾਣੀ ਦੁਆਰੇ ਸਿਮਰਨ।

ਕੂਈ- (ਸੰਸ:, ਕੂਪ:। ਪ੍ਰਾ:, ਕੂਵ। ਪੰਜਾਬੀ, ਖੂਹ। ਹਿੰਦੀ, ਕੂਆ) ਖੂਹੀ।

ਕੂਈ- ਛੋਟੀ ਖੂਹੀ, ਪਰ ਏਥੇ ਭਾਵ ਖੂਹੀ ਤੋਂ ਨਹੀਂ; ਨਦੀਆਂ ਲਾਗ ਯਾ ਹੋਰਥੇ ਨਿਵਾਣਾਂ ਵਿਚ ਰਿਸ ਰਿਸ ਕੇ ਕੱਠੇ ਹੋਏ ਖੂਹਾਂ ਵਾਂਙੂ ਨਿਰਮਲ ਜਲ ਦੇ ਖੜੇ ਡਲ ਤੋਂ ਮੁਰਾਦ ਹੈ। ਏਥੇ ਪੰਛੀ ਅਕਸਰ ਆ ਜਾਂਦੇ ਹਨ। ਵਡੇ ਡਲ ਹੋਣ ਤਾਂ ਛੰਭ ਅਖਵਾਉਂਦੇ ਹਨ ਜਿਹਾ ਕੁ ਕਾਹਨੂੰ ਵਾਣ, ਕੇਸ਼ੋ ਪੁਰ ਦੇ ਹਨ, ਜਿੱਥੇ ਹਜ਼ਾਰਾ ਮੁਰਗਾਬੀਆਂ ਤੇ ਹੋਰ ਪੰਛੀ ਕਠੇ ਆ ਹੁੰਦੇ ਹਨ। ਸੰਤ ਸੁਤੇ ਪ੍ਰਕਾਸ਼ ਜੀ ਲਿਖਦੇ ਹਨ ਕਿ ਦਰਿਆਵਾਂ ਕਿਨਾਰੇ ਕੱਚੀਆਂ ਕੂਈਆਂ ਹੁੰਦੀਆਂ ਹਨ।

ਜੇ ਖੂਹੀ ਅਰਥ ਲਈਏ ਤਾਂ ਪੁਰਾਣੇ ਟੁੱਟੇ ਖੂਹਾਂ ਖੂਹੀਆਂ ਦੀਆਂ ਖੁੜੱਲਾਂ ਵਿਚ ਜਾਲੇ ਹੋਣ ਤਾਂ ਕਬੂਤਰ ਉਸ ਵਿਚ ਜਾ ਬੈਠਦੇ ਹਨ।

ਪੰਕਜ- ਜੋ 'ਪੰਕ' ਚਿਕੜ ਤੋਂ 'ਜ' ਉਪਜੇ, ਸੋ ਹੈ ਕਮਲ। ਪਰ ਚਿੱਕੜ ਬੀ ਪਾਣੀ ਤੋਂ ਬਣਦਾ ਹੈ ਇਸ ਨੂੰ ਬੀ ਕਿਹਾ ਜਾ ਸਕਦਾ ਹੈ 'ਪੰਕਜ'। ਪਰੰਤੂ ਏਥੇ ਇਹ ਪਦ ਪ੍ਰਾਕ੍ਰਿਤ ਦਾ ਪਦ 'ਪੰਕਿਯ' ਹੈ ਜਿਸ ਦੇ ਅਰਥ ਹਨ ਚਿੱਕੜ ਵਾਲਾ ਥਾਂ।

ਤੀਖੁਣ- ਤ੍ਰਿਖੀ। ਕਰੁ- (ਸੰਸ:, ਕਰ:) ਹੱਥ।

## [ਗਉੜੀ ਮਹਲਾ ੫, ਚਉਪਦਾ-੧੯੧]

**ਪ੍ਰਾਕ੍ਥਨ-** ਹਰਿ ਦਰਸ਼ਨ ਦੀ ਤੀਬ੍ਰ ਅਭਿਲਾਖ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਹਰਿ ਪੇਖਨ ਕਉ ਸਿਮਰਤ ਮਨੁ ਮੇਰਾ॥ ਆਸ ਪਿਆਸੀ ਚਿਤਵਉ ਦਿਨੁ ਰੈਨੀ ਹੈ ਕੋਈ ਸੰਤੁ ਮਿਲਾਵੈ ਨੇਰਾ ॥੧॥ਰਹਾਉ ॥ | ਵਾਹਿਗੁਰੂ ਦੇ ਦਰਸ਼ਨ ਕਰਨੇ ਲਈ ਮੇਰਾ ਮਨ (ਉਸ ਨੂੰ) ਸਿਮਰਦਾ ਰਹਿੰਦਾ ਹੈ। ('ਕਿਵੇਂ ਦਰਸ਼ਨ ਹੋਵੇਂ' ਇਸ ਭਾਵ ਦੀ) ਪਿਆਸੀ ਹੋ ਕੇ (ਤੇ ਮਿਲ ਪਏਗਾ ਇਸ ਭਾਵ ਦੀ) ਆਸਾਵੰਤ ਹੋ ਕੇ ਦਿਨੇ ਰਾਤ ਚਿਤਵਦੀ ਰਹਿੰਦੀ ਹਾਂ ਕਿ ਕੋਈ ਐਸਾ ਸੰਤ ਹੈ! ਜੋ ਨੇੜਿਓਂ ਹੀ ਮਿਲਾ ਦੇਵੇ॥ ੧॥ ਰਹਾਉ॥ |
| ਸੇਵਾ ਕਰਉ ਦਾਸ ਦਾਸਨ ਕੀ ਅਨਿਕ ਭਾਂਤਿ ਤਿਸੁ ਕਰਉ ਨਿਹੋਰਾ ॥ ਤੁਲਾ ਧਾਰਿ ਤੋਲੇ ਸੁਖ ਸਗਲੇ ਬਿਨੁ ਹਰਿ ਦਰਸ ਸਭੋ ਹੀ ਥੋਰਾ ॥ ੧ ॥ | (ਜੇ ਕੋਈ ਐਸਾ ਸੰਤ ਮਿਲ ਪਵੇ ਤਾਂ ਮੈਂ ਉਸਦੇ) ਦਾਸਾਂ ਦੇ ਦਾਸਾਂ ਦੀ ਸੇਵਾ ਕਰਾਂ ਤੇ ਉਸ ਅਗੇ ਭਾਂਤ ਭਾਂਤ ਦੀਆਂ ਬੇਨਤੀਆਂ ਕਰਾਂ। (ਪ੍ਰਸ਼ਨ: ਐਤਨੀ ਤਾਂਘ ਦਰਸ਼ਨ ਵਾਸਤੇ ਕਿਉਂ? ਉੱਤਰ:) ਤੱਕੜੀ ਤੇ ਧਰਕੇ (ਤੋਲਣ ਵਾਂਙੂ ਮੈਂ) ਸਾਰੇ ਸੁਖ ਤੋਲ ਲਏ ਹਨ, ਹਰੀ ਦਰਸ਼ਨ ਤੋਂ ਬਿਨਾਂ ਸਭੋ ਕੁਛ ਥੋੜਾ ਹੈ (ਭਾਵ ਹਉਲਾ ਹੈ)॥੧॥ |
| ਸੰਤ ਪ੍ਰਸਾਦਿ ਗਾਏ ਗੁਨ ਸਾਗਰ ਜਨਮ ਜਨਮ ਕੋ ਜਾਤ ਬਹੋਰਾ ॥ ਆਨਦ ਸੂਖ ਭੇਟਤ ਹਰਿ ਨਾਨਕ ਜਨਮੁ ਕ੍ਰਿਤਾਰਥੁ ਸਫਲੁ ਸਵੇਰਾ ॥੨॥੪॥੧੨੧॥ | (ਕਿਉਂਕਿ ਜਦ ਸਾਨੂੰ ਸੰਤ ਮਿਲ ਪਿਆ ਤਾਂ ਉਸ) ਸੰਤ ਦੀ ਕ੍ਰਿਪਾ ਕਰਕੇ ਗੁਣ ਸਾਗਰ ਦੇ ਗੁਣ ਗਾਏ (ਜਿਸ ਨੇ) ਜਨਮ ਜਨਮ ਦੇ (ਰੁੜ੍ਹੇ) ਜਾਂਦੇ ਨੂੰ ਮੋੜ ਲਿਆ। (ਅਰਥਾਤ ਮੁੜ ਵਾਹਿਗੁਰੂ ਦੀ ਸ਼ਰਣ ਵਿਚ ਲਾ ਦਿੱਤਾ ਤੇ ਵਾਹਿਗੁਰੂ ਇਉਂ ਜਦ ਮਿਲ ਪਿਆ ਤਾਂ) ਵਾਹਿਗੁਰੂ ਨੂੰ ਮਿਲਦਿਆਂ ਹੀ, ਹੇ ਨਾਨਕ! ਆਨੰਦ ਤੇ ਸੁਖ ਹੋ ਗਏ, ਜਨਮ ਦਾ ਪ੍ਰਯੋਜਨ ਪੂਰਨ ਹੋ ਗਿਆ (ਇਉਂ ਜੋ) ਸੁਹਣਾ ਵੇਲਾ (ਮਿਲਿਆ ਸੀ ਮਾਨੁਖ ਦੇਹੀ ਵਿਚ ਸੋ) ਸਫਲ ਹੋ ਗਿਆ॥੨॥੪॥੧੨੧॥ |

**ਵ੍ਯਾਖ੍ਯਾ-** ਦਰਸ਼ਨ ਦੀ ਤੀਬ੍ਰ ਅਭਿਲਾਖ ਜਗਜਾਸੂ ਰੂਪ ਇਸਤ੍ਰੀ ਦੀ ਦਿਖਾਈ ਹੈ। ਦਰਸ਼ਨ ਦੀ ਤਾਂਘ ਨੂੰ ਪਿਆਸ ਕਿਹਾ ਹੈ, ਪਰ ਵਿਚ ਨਿਸਚਾ ਹੈ ਕਿ ਉਹ ਮਿਲ ਪੈਂਦਾ ਹੁੰਦਾ ਹੈ, ਮੈਨੂੰ ਬੀ ਮਿਲੇਗਾ, ਇਸ ਵਾਸਤੇ 'ਆਸ' ਕਿਹਾ ਹੈ।

ਤੋਲਣ ਤੋਂ ਭਾਵ ਹੈ ਬੁੱਧੀ ਦੀ ਤੱਕੜੀ ਤੇ ਵਿਚਾਰ ਅਰ ਤਜਰਬੇ ਦੇ ਵੱਟੇ ਪਾ ਕੇ ਸਮਝਿਆਂ ਸਮਝ ਪਈ ਕਿ ਹੋਰ ਸੁਖ ਤਦ ਤਕ ਰਹਿੰਦੇ ਹਨ ਜਦ ਤਕ ਇੰਦ੍ਰੇ ਭੋਗ ਨਾਲ ਸੰਬੰਧ ਰਖਦੇ ਹਨ, ਮਗਰੋਂ ਕੁਛ ਰਸ ਨਹੀਂ ਰਹਿੰਦਾ। ਪਰ ਹਰੀ ਦਰਸ਼ਨ ਦਾ ਸੁਖ ਸਦੈਵੀ ਸੁਖ ਹੋ ਜਾਂਦਾ ਹੈ। ਇਸ ਕਰਕੇ ਹਰੀ ਦਰਸ਼ਨ ਦਾ ਸੁਖ ਗਉਰਾ ਹੈ ਤੇ ਹੋਰ ਸਭ ਸੁਖ ਹਉਰਾ ਹੈ।

**ਨਿਰੁਕ੍ਤ**- ਪੇਖਨ ਕਉ- ਦੇਖਣ ਨੂੰ। ਨੇਰਾ-ਨੇੜਿਓਂ ਹੀ।

ਨਿਹੋਰਾ- (ਸੰਸ:, ਮਨੋਹਾਰਿਨ=ਮਨ ਨੂੰ ਹਰ ਲੈਣ ਵਾਲਾ। ਸੁੰਦਰ। ਹਿੰਦੀ, ਨਿਹੋਰਾ=ਮਨ ਪ੍ਰਸੰਨ ਕਰਨੇ ਵਾਲਾ ਵਾਕ। ਪ੍ਰਾਰਥਨਾ, ਬੇਨਤੀ, ਅਨੁਗ੍ਰਹ। ਅਹਸਾਨ) ਬੇਨਤੀ। ਪ੍ਰਾਰਥਨਾ ਜੋ ਜਿਸ ਅਗੇ ਕੀਤਾ ਜਾਏ ਉਸ ਨੂੰ ਚੰਗੀ ਲਗੇ।

ਤੁਲਾ- ਤੱਕੜੀ ਉਤੇ। ਭਾਵ ਬੁਧੀ ਰੂਪੀ ਤੱਕੜੀ ਉਤੇ। ਧਾਰਿ-ਧਰਕੇ, ਰੱਖਕੇ।

ਥੋਰਾ- ਥੋੜਾ। ਘੱਟ ਹਉਲਾ। ਬਹੋਰਾ-ਮੋੜ ਲਿਆ, ਬਚਾ ਲਿਆ।

ਕ੍ਰਿਤਾਰਥ- ਉਹ, ਜਿਸ ਦਾ ਪ੍ਰਯੋਜਨ ਪੂਰਨ ਹੋ ਗਿਆ ਹੋਵੇ। ਸਫਲ। ਮੁਕਤੀ ਬੀ ਅਰਥ ਹੁੰਦਾ ਹੈ। ਸਵੇਰਾ- ਸ+ਵੇਲਾ=ਸ਼ੁਭ ਵੇਲਾ, ਚੰਗਾ ਮੌਕਿਆ। ਭਾਵ ਉਹ ਸਮਾਂ ਜੋ ਮਨੁਖ ਦੇਹ ਧਾਰਕੇ ਹੱਥ ਆਇਆ ਹੈ।

## [ਗਉੜੀ ਮਹਲਾ ੫, ਚਉਪਦਾ-੧੯੨]

## ਰਾਗ ਗਉੜੀ ਪੂਰ੍ਬੀ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਪ੍ਰਸ਼ਨੋਤ੍ਰੀ ਦੁਆਰੇ ਗੁਸਾਈਂ ਦੇ ਮਿਲਾਪ ਦਾ ਵਰਣਨ ਹੈ।

| ਮੂਲ | ਅਰਥ |
|---|---|
| ਕਿਨ ਬਿਧਿ ਮਿਲੈ ਗੁਸਾਈ ਮੇਰੇ ਰਾਮ ਰਾਇ ॥ ਕੋਈ ਐਸਾ ਸੰਤੁ ਸਹਜ ਸੁਖਦਾਤਾ ਮੋਹਿ ਮਾਰਗੁ ਦੇਇ ਬਤਾਈ ॥੧॥ਰਹਾਉ॥ | (ਪ੍ਰਸ਼ਨ:) ਹੇ ਮੇਰੇ ਰਾਮ ਰਾਇ ਜੀ! ਕਿਸ ਬਿਧੀ ਨਾਲ (ਮੈਨੂੰ) ਮਾਲਕ (ਪਰਮੇਸ਼ੁਰ) ਮਿਲ ਪਵੇ? ਕੋਈ (ਜੇ) ਐਸਾ ਸੰਤ ਹੋਵੇ (ਜੋ) ਸਹਜ ਸੁਖ ਦਾ ਦਾਤਾ ਹੋਵੇ (ਉਹ) ਮੈਨੂੰ ਰਸਤਾ ਦੱਸ ਦੇਵੇ (ਤਾਂ ਓਹ ਭਾਵੇਂ ਮਿਲ ਸਕੇ)॥੧॥ਰਹਾਉ॥ |
| ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ ॥ ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ ॥ ੧ ॥ | (ਉੱਤਰ:) (ਤੇਰੇ) ਅੰਦਰ (ਹੀ ਉਹ ਹੈ), (ਪ੍ਰਸ਼ਨ:) (ਪਰ) ਲਖਿਆ ਤਾਂ ਕੋਈ ਨਹੀਂ ਜਾਂਦਾ, (ਸੋ ਉਹ ਤਾਂ) ਅਲਖ ਹੋਇਆ? (ਉੱਤਰ:) (ਉਸ ਦੇ ਤੇ ਤੇਰੇ ਮਨ ਦੇ) ਵਿਚਾਲੇ ਹਉਮੈ ਦਾ ਪਰਦਾ ਪਿਆ ਹੋਇਆ ਹੈ (ਜਿਸ ਕਰਕੇ) ਸਾਰਾ ਜਗਤ ਹੀ ਮਾਇਆ ਦੇ ਮੋਹ ਵਿਚ ਸੁੱਤਾ ਪਿਆ ਹੈ (ਹਉਮੈ ਦੇ ਪੜਦੇ ਦੇ ਪੈਣ ਕਰਕੇ ਭਰਮ ਉਪਜ ਪਿਆ ਹੈ ਜਿਸ ਕਰਕੇ ਮਾਇਆ ਮੋਹ ਵਿਚ ਸਾਰਾ ਜਗਤ ਸੁੱਤਾ ਪਿਆ ਹੈ)। ਪ੍ਰਸ਼ਨ:) ਇਹ ਭਰਮ (ਦੱਸੋ) ਕਿਵੇਂ ਦੂਰ ਹੋਵੇ?॥੧॥ |
| ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ ॥ | (ਉੱਤਰ:) ਹੇ ਭਾਈ! (ਉਹ ਅਲਖ ਤੇ ਤੇਰਾ ਹਉਮੈ ਵਾਲਾ ਆਪਾ) ਇਕੋ ਸਰੀਰ ਵਿਚ ਵਸਦੇ ਹਨ, ਇਕੋ (ਭਾਵ ਇਕੱਠਾ) ਉਨ੍ਹਾਂ ਦਾ ਸੰਗ ਹੈ, (ਪਰ) ਮਿਲਕੇ (ਓਹ ਆਪੋ ਵਿਚ) ਗੱਲ ਬਾਤ ਬੀ ਨਹੀਂ ਕਰਦੇ। ਇਕ ਵਸਤੂ (ਹੈ, ਪਰ ਉਹ ਹੈ) ਨਹੀਂ |

| | |
|---|---|
| ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰ ਠਾਈ ॥ ੨ ॥ | (ਇਸ ਕਰਕੇ ਤੇਰੇ) ਪੰਜ (ਗ੍ਯਾਨ ਇੰਦ੍ਰੈ ਬੀ ਤੇਰੇ ਹਉਮੈ ਵਾਲੇ ਆਪੇ ਨੂੰ) ਦੁਖ ਦਾਤੇ ਹੋ ਰਹੇ ਹਨ। (ਪ੍ਰਸ਼ਨ:) (ਉਹ ਵਸਤੂ ਦੱਸੋ ਕੀ ਹੈ?) (ਉੱਤਰ:) ਓਹ ਵਸਤੂ (ਇਨ੍ਹਾਂ ਤੇਰੇ) ਗ੍ਯਾਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ॥੨॥ |
| ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥ ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥ ੩ ॥ | (ਪ੍ਰਸ਼ਨ:) (ਫਿਰ ਉਹ ਵਸਤੂ ਕਿਵੇਂ ਮਿਲੇ?) (ਉੱਤਰ:) (ਸੁਣ ਭਾਈ!) ਜਿਸ ਦਾ (ਇਹ ਸਰੀਰ ਰੂਪੀ) ਘਰ ਹੈ, ਉਸ ਨੇ (ਇਸ ਵਸਤੂ ਨੂੰ) ਜੰਦਰਾ ਮਾਰ ਰਖਿਆ ਹੈ ਤੇ ਕੁੰਜੀ (ਉਸ ਨੇ) ਗੁਰੂ ਨੂੰ ਸੌਂਪ ਦਿੱਤੀ ਹੋਈ ਹੈ। (ਕੋਈ ਪਿਆ) ਅਨੇਕਾਂ ਉਪਾਉ ਕਰੇ, ਸਤਿਗੁਰੂ ਦੀ ਸ਼ਰਣ ਲਏ ਬਿਨਾਂ (ਉਹ ਕੁੰਜੀ) ਨਹੀਂ ਮਿਲਦੀ॥੩॥ |
| ਜਿਨ ਕੇ ਬੰਧਨ ਕਾਟੇ ਸਤਿਗੁਰ ਤਿਨ ਸਾਧਸੰਗਤਿ ਲਿਵ ਲਾਈ ॥ ਪੰਚ ਜਨਾ ਮਿਲਿ ਮੰਗਲੁ ਗਾਇਆ ਹਰਿ ਨਾਨਕ ਭੇਦੁ ਨ ਭਾਈ ॥ ੪ ॥ | ਹਾਂ, ਜਿਨ੍ਹਾਂ ਦੇ ਬੰਧਨ ਸਤਿਗੁਰੂ ਕੱਟ ਦੇਂਦਾ ਹੈ ਓਹਨਾਂ ਦੀ ਸਤਿਸੰਗ ਦੁਆਰਾ ਲਿਵ ਲੱਗ ਜਾਂਦੀ ਹੈ। ਹੇ ਭਾਈ! (ਹੁਣ) ਪੰਚ ਜਨ ਬੀ ਮਿਲਕੇ ਖੁਸ਼ੀ ਦੇ ਗੀਤ ਗਾਉਂਦੇ ਹਨ, (ਕਿਉਂਕਿ) ਹਰੀ ਦੇ ਨਾਲ ਕੋਈ ਭਿੰਨ ਭੇਤ ਨਹੀਂ ਰਹਿ ਜਾਂਦਾ॥੪॥ |
| ਮੇਰੇ ਰਾਮ ਰਾਇ ਇਨ ਬਿਧਿ ਮਿਲੈ ਗੁਸਾਈ ॥ ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ ਮਿਲਿ ਜੋਤੀ ਜੋਤਿ ਸਮਾਈ ॥੧॥ਰਹਾਉ ਦੂਜਾ॥੧॥੧੨੨॥ | ਹੇ ਮੇਰੇ ਰਾਮ ਰਾਇ! ਇਸ ਤਰ੍ਹਾਂ ਮਾਲਕ ਮਿਲਦਾ ਹੈ, ਸਹਜ ਹੁੰਦੇ ਸਾਰ ਭਰਮ ਪਲ ਵਿਚ ਨੱਸ ਜਾਂਦਾ ਹੈ, ਫਿਰ ਜੋਤੀ ਸਰੂਪ (ਅਲੱਖ) ਨਾਲ ਜੋਤਿ (ਸ਼ੁਧ ਆਪਾ) ਮਿਲਕੇ (ਉਸ ਵਿਚ) ਸਮਾ ਜਾਂਦਾ ਹੈ॥੧॥੧੨੨॥ |

**ਵ੍ਯਾਖ੍ਯਾ**– ਇਸ ਸ਼ਬਦ ਦੇ ਮੁੱਢ ਵਿਚ ਹੀ ਪ੍ਰਸ਼ਨ ਹੈ ਕਿ ਸਾਈਂ ਕੀਕੂੰ ਮਿਲੇ? ਉੱਤਰ ਹੈ ਕਿ ਇਸ ਸ਼ਰੀਰ ਵਿਚ ਇਕ ਜੀਵਾਤਮਾ ਹੈ ਤੇ ਇਕ ਪਰਮਾਤਮਾ। ਜੀਵਾਤਮਾ ਤੋਂ ਮੁਰਾਦ ਹਉਮੈਂ ਵੇੜ੍ਹਿਤ ਆਪੇ ਦੀ ਹੈ, ਸ਼ੁਧ ਆਪੇ ਦੀ ਨਹੀਂ। ਪਰਮਾਤਮਾ ਤੇ ਇਸ ਆਤਮਾ ਦੇ ਵਿਚਾਲੇ ਹਉਮੈ ਹੈ ਜਿਸ ਕਰਕੇ ਆਤਮਾ ਭਰਮ ਵਿਚ ਹੈ। ਭਰਮ ਵਸਿ ਉਹ ਪਰਮਾਤਮਾ ਨੂੰ, ਜੋ ਸਰੀਰ ਦੇ ਵਿਚ ਹੀ ਹੈ, ਲਖਦਾ ਨਹੀਂ। ਇਹ ਜੀਵਾਤਮਾ ਮਾਇਆ ਦੇ ਮੋਹ ਵਿਚ ਹੈ, ਇਸ ਦੀ ਪ੍ਰੇਰਨਾ ਵਿਚ ਇੰਦ੍ਰੇ ਬਾਹਰ ਨੂੰ ਧਾਉਂਦੇ, ਅਨੇਕ ਦੁਖਾਂ ਵਿਚ ਪਾ ਦੇਂਦੇ ਹਨ। ਤਾਂਤੇ ਇਸ ਹਉਂ ਦੇ ਪਰਦੇ ਦੇ ਕੱਟਣ ਦੀ ਬਿਧਿ ਲੋੜੀਏ। ਉਹ ਇਕ ਵਸਤੂ ਹੈ, ਜਿਸ ਨਾਲ ਕਟੀਂਦੀ ਹੈ, ਪਰ ਉਹ ਅਗੋਚਰ ਹੈ। ਉਸ ਨੂੰ ਅਗੋਚਰ ਟਿਕਾਣੇ ਰੱਖਕੇ ਜੰਦਰਾ ਲਾ ਦਿੱਤਾ ਹੈ ਕਰਤਾਰ ਨੇ ਤੇ ਕੁੰਜੀ ਗੁਰੂ ਨੂੰ ਸੌਂਪ ਦਿੱਤੀ ਹੈ। ਤਾਂਤੇ ਗੁਰੂ ਨੂੰ ਮਿਲਕੇ ਕੁੰਜੀ ਪ੍ਰਾਪਤ ਕਰੋ। ਇਹੋ ਗਲ ਚੌਥੇ ਸਾਹਿਬਾਂ ਦੀ ਸਾਰੰਗ ਵਾਰ ਦੇ ਮੁੱਢ ਵਿਚ ਫੁਰਮਾਈ ਹੈ:-

ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥
(ਸਾਰੰਗ ਵਾਰ ਮਹਲਾ ੨-੧)

ਇਸ ਸ਼ਲੋਕ ਵਿਚ ਸਾਫ ਦੱਸਿਆ ਹੈ ਕਿ ਕੁੰਜੀ ਕਿਸੇ ਹੋਰ ਦੇ ਹੱਥ ਵਿਚ ਨਹੀਂ, ਕੇਵਲ ਗੁਰੂ ਦੇ ਪਾਸ ਹੈ। ਹੁਣ ਉਹ ਕਿਹੜੀ ਵਸਤੂ ਹੈ ਜੋ ਗੁਰੂ ਤੋਂ ਬਿਨਾਂ ਹੋਰ ਤੋਂ ਪ੍ਰਾਪਤ ਨਹੀਂ ਹੁੰਦੀ ਹੈ? ਆਦਿ ਗੁਰੂ ਜੀ ਨੇ ਫੁਰਮਾਇਆ ਹੈ:-

ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥

(ਵਾਰ ਆਸਾ ਮਹਲਾ ੧-੧੨)

ਤਾਂਤੇ ਓਹ ਵਸਤੂ, ਜੋ ਗੁਰੂ ਦੀ ਕੁੰਜੀ ਨਾਲ ਜੰਦਰੇ ਦੇ ਖੁੱਲਿਆਂ ਮਿਲਣੀ ਹੈ, ਤੇ ਹੋਰ ਤੋਂ ਨਹੀਂ ਮਿਲਣੀ 'ਗਿਆਨ' ਹੈ। ਇਸ ਸ਼ਬਦ ਦੇ ਅੰਕ ੩ ਵਿਚ ਦੱਸਿਆ ਹੈ ਕਿ ਇਹ ਗਯਾਨ ਕੇਵਲ ਮਨੌਂ ਗਯਾਨ ਨਹੀਂ ਜੋ ਪੜ੍ਹ ਸੁਣ ਕੇ ਆ ਜਾਣਾ ਹੈ; ਆਪ ਦੱਸਦੇ ਹਨ ਕਿ ਪਹਿਲੋਂ ਗੁਰੂ ਦੇ ਸਤਿਸੰਗ ਨੇ ਲਿਵ ਲੁਆ ਦੇਣੀ ਹੈ। ਲਿਵ ਤੋਂ ਸਹਿਜ ਅਵਸਥਾ ਪ੍ਰਾਪਤ ਹੋਣੀ ਹੈ। ਸਹਿਜ ਵਿਚ ਗਿਆਂ ਭਰਮ ਨਸ਼ਟ ਹੋਣਾ ਹੈ, ਭਰਮ ਦੇ ਦੂਰ ਹੋਇਆਂ ਜੋਤੀ ਸਰੂਪ ਤੋਂ ਪਰਮਾਤਮਾ ਵਿਚ ਜੋਤਿ-ਸੁਧ ਹੋਏ ਆਪੇ ਨੇ ਸਮਾ ਜਾਣਾਂ ਹੈ ਇਹ ਹੈ ਸਫਲ ਗਿਆਨ, ਯਥਾਰਥ ਗਯਾਨ ਜੋ ਗੁਰੂ ਤੋਂ ਪ੍ਰਾਪਤ ਹੋਣਾ ਹੈ।

**ਨਿਰੁਕ੍ਤ**- ਪੂਰਬੀ ਪਦ ਦੇ ਹੇਠਾਂ '੧' ਅੰਕ ਬਰੀਕ ਲਗਾ ਹੈ, ਇਹ ਘਰ ਦਾ ਪਤਾ ਦੇਂਦਾ ਜਾਪਦਾ ਹੈ। ਇਸ ਤਰ੍ਹਾਂ ਇਸ ਰਾਗ ਵਿਚ ੨, ੩, ੪, ੬ ਆਦਿ ਅੰਕ ਬੀ ਆਉਣਗੇ, ਜੋ ਘਰ ਦੇ ਲਖਾਯਕ ਹੀ ਜਾਪਦੇ ਹਨ।

ਰਾਮ ਰਾਇ-ਰਾਮ ਰਾਜਾ, ਪਰਮੇਸ਼ੁਰ। ਏਥੇ ਰਾਮ ਰਾਇ ਪਦ ਸੰਬੋਧਨ ਪਿਆ ਹੈ। ਇਸ ਕਰਕੇ ਦਾਨੇ ਜਨ ਇਸ ਦਾ ਅਰਥ 'ਹੇ ਰਾਮ ਦੇ ਪ੍ਰਕਾਸ਼ ਵਾਲੇ (=ਸੰਤ ਜਨੋ)' ਲਾਉਂਦੇ ਹਨ।

(ਅ) ਐਉਂ ਬੀ ਲਾ ਲੈਂਦੇ ਹਨ ਕਿ 'ਮੇਰੇ ਗੁਸਾਈਂ ਰਾਮ ਰਾਇ ਜੀ' ਮੈਨੂੰ ਕਿਸ ਬਿਧੀ ਨਾਲ ਮਿਲਣ'

ਪੰਚ-ਪੰਜ। ਅੰਕ ੩ ਵਿਚ ਪੰਚ ਦੀ ਮੁਰਾਦ ਪੰਜ ਗਯਾਨ ਇੰਦ੍ਰਿਆਂ ਤੋਂ ਹੈ ਜੋ ਭਰਮ ਦੇ ਵੱਸ ਪਏ ਮਨ ਦੀ ਪ੍ਰੇਰਨਾ ਵਿਚ ਦੁਖਦਾਈ ਕੰਮ ਕਰਦੇ ਹਨ।

ਅੰਕ ੪ ਵਿਚ ਪੰਚ ਬੀ ਪੰਜ ਗਯਾਨ ਇੰਦ੍ਰੇ ਹੀ ਹਨ ਓਥੇ ਮੁਰਾਦ ਇਹ ਹੈ ਕਿ ਜਦ ਲਿਵ ਲਗ ਜਾਂਦੀ ਹੈ ਤਾਂ ਪੰਜੇ ਗਯਾਨ ਇੰਦ੍ਰੇ ਈਸ਼੍ਵਰ ਪਰਾਇਣ ਹੋ ਜਾਂਦੇ ਹਨ। ਓਹ ਜੋ ਭਰਮ ਵਸ਼ ਦੁਹੇਲੇ ਸਨ, ਹੁਣ ਗਯਾਨ ਮਯ ਮਨ ਦੀ ਪ੍ਰੇਰਨਾ ਵਿਚ ਸੁਖਦਾਈ ਹੋ ਜਾਂਦੇ ਹਨ।

(ਅ) ਪਰ ਕਈ ਦਾਨੇ ਏਥੇ ਪੰਚ ਦਾ ਅਰਥ 'ਸੰਤ ਜਨ' ਲਾਉਂਦੇ ਹਨ, ਕਿ ਇਕ ਬੰਦਾ ਜਦ ਲਿਵ ਧਾਰੀ ਹੋ ਜਾਵੇ ਤਾਂ ਸੰਤ ਜਨ ਮੰਗਲ ਮਯ ਗੀਤ ਗਾਉਂਦੇ, ਭਾਵ ਖੁਸ਼ੀ ਮਨਾਉਂਦੇ ਹਨ।

## [ਗਉੜੀ ਮਹਲਾ ੫, ਚਉਪਦਾ-੧੯੩]

**ਪ੍ਰਾਕ੍ਕਥਨ**-ਤਤ ਗਯਾਨ ਦੀ ਪ੍ਰਾਪਤੀ ਦਾ ਪ੍ਰਕਾਰ ਦੱਸਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| **ਐਸੋ ਪਰਚਉ ਪਾਇਓ ॥ ਕਰੀ ਕ੍ਰਿਪਾ ਦਇਆਲ ਬੀਠੁਲੈ ਸਤਿਗੁਰ ਮੁਝਹਿ ਬਤਾਇਓ ॥ ੧ ॥ ਰਹਾਉ ॥ ਜਤ ਕਤ ਦੇਖਉ ਤਤ ਤਤ ਤੁਮ ਹੀ ਮੋਹਿ ਇਹੁ ਬਿਸੁਆਸੁ ਹੋਇ ਆਇਓ॥ ਕੈ ਪਹਿ ਕਰਉ ਅਰਦਾਸਿ** | (ਹੇ) ਦਿਆਲ ਵਾਹਿਗੁਰੂ! (ਤੈਨੇ) ਕਿਰਪਾ ਕੀਤੀ (ਤੇ) ਮੈਨੂੰ ਸਤਿਗੁਰ ਜੀ ਦੱਸ ਦਿਤੇ (ਭਾਵ ਮਿਲਾ ਦਿਤੇ। ਇਹ ਤੇਰੀ ਮਿਹਰ ਦਾ ਮੈਂ) ਐਸਾ ਪ੍ਰਮਾਣ ਪਾ ਲਿਆ ਹੈ (ਜੋ ਪ੍ਰਤੱਖ ਕਹੀਦਾ ਹੈ; ਕਿਉਂਕਿ) ਮੈਨੂੰ (ਹੁਣ) ਇਹ ਨਿਸ਼ਚਾ ਹੋ ਆਇਆ ਹੈ ਕਿ ਜਿੱਥੇ ਕਿਤੇ ਦੇਖਦਾ ਹਾਂ ਓਥੇ ਓਥੇ ਤੁਸੀਂ ਹੀ ਹੋ, (ਤੇ ਸਾਡੀਆਂ ਸੁਣਦੇ ਹੋ ਤਾਂਤੇ ਮੈਂ ਹੁਣ) ਹੋਰ ਕਿਸ ਪਾਸ ਅਰਦਾਸ |

| | |
|---|---|
| ਬੇਨਤੀ ਜਉ ਸੁਨਤੋ ਹੈ ਰਘੁਰਾਇਓ ॥੧॥ | ਬੇਨਤੀ ਕਰਾਂ ਜਦ ਕਿ ਵਾਹਿਗੁਰੂ (ਤੂੰ ਆਪ) ਸੁਣ ਰਿਹਾ ਹੈਂ॥੧॥ |
| ਲਹਿਓ ਸਹਸਾ ਬੰਧਨ ਗੁਰਿ ਤੋਰੇ ਤਾਂ ਸਦਾ ਸਹਜ ਸੁਖੁ ਪਾਇਓ॥ ਹੋਣਾ ਸਾ ਸੋਈ ਫੁਨਿ ਹੋਸੀ ਸੁਖੁ ਦੂਖੁ ਕਹਾ ਦਿਖਾਇਓ ॥੨॥ | (ਜਦ ਉਸ) ਸਤਿਗੁਰੂ ਨੇ (ਮੇਰੇ) ਬੰਧਨ ਤੋੜ ਦਿੱਤੇ (ਮੇਰਾ) ਸੰਸਾ (ਸਾਰਾ) ਉੱਤਰ ਗਿਆ ਤਦ (ਮੈਂ) ਸਹਜ ਸੁਖ ਜੋ ਸਦੈਵੀ (ਵਸਤੂ) ਹੈ, ਪ੍ਰਾਪਤ ਕਰ ਲਿਆ ਹੈ। (ਫਿਰ ਗੁਰੂ ਮਿਹਰ ਨਾਲ ਪਤਾ ਲੱਗ ਗਿਆ ਹੈ ਕਿ ਜੋ ਹੋਇਆ ਹੈ, ਇਹੋ ਹੋਣਾ ਸੀ) ਜੋ ਫੇਰ (ਭਾਵ ਅੱਗੋਂ ਨੂੰ) ਹੋਵੇਗਾ ਉਸ ਨੇ ਹੋਣਾ ਹੀ ਸੀ ਤਦ (ਹੁਣ) ਦੁਖ ਤੇ ਸੁਖ ਨੇ (ਆਪਣਾ ਆਪ) ਕੀਹ ਦਿਖਾਉਣਾ ਹੈ (ਅਥਵਾ, ਦੁਖ ਤੇ ਸੁਖ ਹੁਣ ਕਿਥੋਂ ਦਿੱਸ ਆਵੇ?)॥ ੨॥ |
| ਖੰਡ ਬ੍ਰਹਮੰਡ ਕਾ ਏਕੋ ਠਾਣਾ ਗੁਰਿ ਪਰਦਾ ਖੋਲਿ ਦਿਖਾਇਓ ॥ ਨਉ ਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਰਿ ਕੈਠੈ ਜਾਇਓ ॥ ੩ ॥ | (ਨਾ ਮੈਂ ਹੁਣ ਰਚਨਾਂ ਦੀ ਨਾਨੱਤ੍ਵ ਵਿੱਚ ਭੁੱਲਦਾ ਹਾਂ, ਕਿਉਂਕਿ) ਗੁਰੂ ਨੇ ਪਰਦਾ ਖੁਹਲਕੇ (ਮੈਨੂੰ) ਦਿਖਾ ਦਿੱਤਾ ਹੈ ਕਿ ਬ੍ਰਹਮੰਡਾਂ ਤੇ ਉਨ੍ਹਾਂ ਦੇ ਖੰਡਾਂ ਦਾ ਠਿਕਾਣਾ (ਆਧਾਰ ਹੇ ਵਾਹਿਗੁਰੂ! ਤੂੰ) ਇਕੋ ਹੈਂ; (ਅਤੇ ਤੇਰੀ ਪ੍ਰਾਪਤੀ ਲਈ ਗੁਰੂ ਨੇ ਮੈਨੂੰ ਦਿਖਾ ਦਿੱਤਾ ਕਿ) ਨਾਮ ਰੂਪੀ ਖ਼ਜ਼ਾਨਾ ਨਉ ਨਿਧਾਂ ਹੈ (ਉਹ) ਇਕੋ ਟਿਕਾਣੇ (ਜੀਵ ਦੇ ਹਿਰਦੇ ਵਿਚ) ਹੈ ਤਾਂ ਹੁਣ ਮੈਂ ਬਾਹਰ ਕਿਹੜੇ ਥਾਂ (ਭਾਲਣ) ਜਾਵਾਂ॥੩॥ |
| ਏਕੈ ਕਨਿਕ ਅਨਿਕ ਭਾਤਿ ਸਾਜੀ ਬਹੁ ਪਰਕਾਰ ਰਚਾਇਓ ॥ ਕਹੁ ਨਾਨਕ ਭਰਮੁ ਗੁਰਿ ਖੋਈ ਹੈ ਇਵ ਤਤੈ ਤਤੁ ਮਿਲਾਇਓ ॥੪॥੨॥੧੨੩॥ | (ਫਿਰ ਮੈਨੂੰ ਗੁਰੂ ਨੇ ਦਿਖਾ ਦਿੱਤਾ ਕਿ ਜੀਕੂੰ) ਸੋਨਾਂ (ਤਾਂ) ਇਕੋ (ਹੁੰਦਾ ਹੈ, ਪਰ ਉਸ ਤੋਂ) ਅਨੇਕ ਭਾਤ ਦੀ ਸਾਜਨਾ (ਸਾਜੀ ਜਾਂਦੀ) ਹੈ (ਤਿਵੇਂ ਇਕੋ ਪਾਰਬ੍ਰਹਮ ਨੇ ਆਪਨੂੰ) ਅਨੇਕ ਪ੍ਰਕਾਰਾਂ ਵਿਚ ਰਚ ਰੱਖਿਆ ਹੈ। ਕਹਿੰਦੇ ਹਨ ਗੁਰੂ ਨਾਨਕ (ਦੇਵ ਜੀ) ਗੁਰੂ ਨੇ ਐਉਂ ਭਰਮ ਦੂਰ ਕਰ ਦਿੱਤਾ ਹੈ (ਤੇ ਜੀਵ-) ਤੱਤ ਨੂੰ (ਬ੍ਰਹਮ-)ਤਤ ਨਾਲ ਮਿਲਾ ਦਿੱਤਾ ਹੈ॥੪॥੨॥੧੨੩॥ |

**ਵਜਾਖਜਾ-** ਇਹ ਅਸੂਲ ਅਨੇਕਾਂ ਸ਼ਬਦਾਂ ਵਿਚ ਵਰਣਨ ਹੋ ਚੁਕਾ ਹੈ ਕਿ ਜਦ ਵਾਹਿਗੁਰੂ ਦਿਆਲ ਹੁੰਦਾ ਹੈ ਤਾਂ ਸਤਿਗੁਰੂ ਮਿਲਾਉਂਦਾ ਹੈ ਤੇ ਸਤਿਗੁਰੂ ਦਿਆਲ ਹੋ ਕੇ ਵਾਹਿਗੁਰੂ ਮਿਲਾਉਂਦਾ ਹੈ।

ਯਥਾ:- ਜਉ ਹੋਇ ਕ੍ਰਿਪਾਲ ਤ ਸਤਿਗੁਰੁ ਮੇਲੈ ਸਭਿ ਸੁਖ ਹਰਿ ਕੇ ਨਾਏ॥

(ਗਉੜੀ ਪੂਰਬੀ ਮ:੫-੧੫੨)

ਸਤਿਗੁਰ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ॥ (ਵਾਰ ਮਾਝ ਮ: ੧-੨੫)

ਪੁਨਾ:- ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ॥ (ਸਿਰੀ ਰਾਗੁ ਮਹਲਾ ੫-ਅਸਟ:੨੬)

ਸਤਿਗੁਰੁ ਸੇਵਿਐ ਹਰਿ ਮਨਿ ਵਸੈ ਲਗੈ ਨ ਮੈਲੁ ਪਤੰਗੁ॥

(ਸਿਰੀ ਰਾਗੁ ਮਹਲਾ ੫-ਅਸਟ: ੨੫)

ਸਾਈਂ ਦੀ ਮੇਹਰ ਨਾਲ ਸਤਿਗੁਰੂ ਮਿਲਿਆ ਤਾਂ ਉਸ ਦੀ ਮੇਹਰ ਉਤੇ ਭਰੋਸਾ ਪੱਕਾ ਬੱਝ ਗਿਆ, ਵਾਹਿਗੁਰੂ ਦੀ ਹਰ ਥਾ ਹਜ਼ੂਰੀ ਤੇ ਦਾਸਾਂ ਦੀ ਅਰਦਾਸ ਸੁਣਨ ਦੀ ਗ੍ਰੀਬ ਨਿਵਾਜਤਾ ਹਿਰਦੇ ਤੇ ਅੰਕਿਤ ਹੋ ਗਈ। ਫਿਰ ਗੁਰੂ ਦੇ ਹੁਕਮ ਅਨੁਸਾਰ ਹਿਰਦੇ ਵਿਚ ਨਾਮ ਨਿਵਾਸ ਪ੍ਰਾਪਤ ਕੀਤਾ, ਤੇ ਉਸ ਨੇ ਦੱਸਿਆ ਕਿ ਏਥੋਂ ਹੀ ਨਾਮੀ ਨੇ ਲੱਭ ਪੈਣਾ ਹੈ, ਬਾਹਰ ਢੂੰਡਣ ਦੀ ਲੋੜ ਨਹੀਂ। ਜੋ ਨਾਨਤ੍ਵ

ਦੇਖਦਾ ਹੈ, ਇਸ ਦਾ ਕੇਂਦ੍ਰੀ ਠਿਕਾਣਾ ਬੀ ਉਹੋ ਹੈ ਤੇ ਸਰੀਰ ਅੰਦਰ ਬੀ ਉਸ ਦਾ ਕੇਂਦ੍ਰੀ ਠਿਕਾਣਾ ਹੈ। ਉਥੇ ਨਾਮ ਵਸਾਕੇ ਨਾਮੀ ਨੂੰ ਪਾ ਲੈ। ਸੋ ਨਾਮ ਨਾਲ ਜੀਵ ਤਤ ਨਿਰਮਲ ਹੋ ਆਇਆ ਤੇ ਬ੍ਰਹਮ ਤਤ ਨਾਲ ਮਿਲ ਗਿਆ, ਫਿਰ ਸੋਝੀ ਆ ਗਈ ਕਿ ਜਿਵੇਂ ਇਕੋ ਸੋਨੇ ਦੇ ਅਨੇਕਾਂ ਗਹਿਣੇ ਹੁੰਦੇ ਹਨ ਤਿਵੇਂ ਇਕੋ ਬ੍ਰਹਮ ਤੱਤ ਦੇ ਅਨੇਕਾਂ ਜੀਆ ਜੰਤ ਬਣੇ ਹਨ, ਜੋਤਿ ਸਭ ਵਿਚ ਇੱਕੋ ਹੈ। ਐਉਂ ਨਾਨੱਤ੍ਵ ਵਿਚ ਇਕੱਤ੍ਵ ਵਸ ਰਹੀ ਹੈ, ਜਦ 'ਨਾਨਤ੍ਵ ਏਕਤ੍ਵ' ਵਿਚ ਏਕਤ੍ਵ ਅਨੁਭਵ ਹੋ ਗਈ ਤਾਂ ਭਰਮ ਦੂਰ ਹੋ ਗਿਆ। ਜੀਵ ਬ੍ਰਹਮ ਵਿਚ ਲੀਨ ਹੋ ਗਿਆ।

**ਨਿਰੁਕ੍ਤ**- ਪਰਚਉ- (ਸੰਸ:, ਪਰਿਚਯ:। ੧. ਵਿਸ਼ੇਸ਼ ਵਾਕਫੀ, ਗਿਆਨ। ੨. ਪ੍ਰਮਾਣ, ਸਬੂਤ, ਲੱਛਣ। ੩ ਜਾਣ ਪਛਾਣ। ੪. ਪਤਾ, ਥਹੁ, ਨਾਮ ਆਦਿ ਦਾ ਵੇਰਵਾ, ੫. ਹਠ ਯੋਗ ਦੀ ਇਕ ਅਵਸਥਾ) ਪਰਚਾਵਾ। ਇਸ ਪ੍ਰਕਾਰ ਇਸ ਪਦ ਦੇ ਮੂਲ ਵਿਚ ਕਈ ਅਰਥ ਹੋਣ ਕਰਕੇ ਪੰਜਾਬੀ ਹਿੰਦੀ ਵਿਚ ਬੀ ਕਈ ਅਰਥ ਹਨ। ਜਿਸ ਕਰਕੇ ਪਹਿਲੀ ਤੁਕ ਦੇ ਇਕ ਤੋਂ ਵਧੀਕ ਅਰਥ ਦਾਨੇ ਲਾਉਂਦੇ ਹਨ। ਪ੍ਰਮਾਣ ਯਾ ਸਬੂਤ ਅਰਥ ਇਸ ਸ਼ਬਦ ਵਿਚ ਪ੍ਰਸੰਗਕ ਹਨ ਕਿ ਜਦ ਵਾਹਿਗੁਰੂ ਨੇ ਸਤਿਗੁਰੂ ਮਿਲਾ ਦਿਤਾ ਤਾਂ ਉਸ ਦੀ ਦਿਆਲਤਾ ਦਾ ਪ੍ਰਮਾਣ ਯਾ ਸਬੂਤ ਮਿਲ ਗਿਆ, ਜਿਸ ਨਾਲ ਨਿਸਚਾ ਦ੍ਰਿੜ ਹੋ ਗਿਆ।

(ਅ) 'ਵਿਸ਼ੇਸ਼ ਵਾਕਫੀ' ਅਰਥ ਹੋਣ ਕਰਕੇ 'ਗਜਾਨ' ਅਰਥ ਲਾਉਂਦੇ ਹਨ ਕਿ ਮੈਨੂੰ ਐਸਾ ਗਜਾਨ ਪ੍ਰਾਪਤ ਹੋ ਗਿਆ ਹੈ ਕਿ ਜਤ ਕਤ ਤੁਸੀਂ ਹੀ ਦਿੱਸਦੇ ਹੋ।

(ੲ) 'ਵਾਕਫੀ' ਤੋਂ 'ਮਿਤਰਤਾਈ ਵਾਲੀ ਸਿਆਣ' ਬੀ ਅਰਥ ਕਰਦੇ ਹਨ ਕਿ ਸਾਂਈਂ ਸਾਡਾ ਜਾਣੂ ਹੋ ਗਿਆ ਐਨਾਂ ਕਿ ਉਸ ਨੇ ਗੁਰੂ ਮੇਲ ਦਿਤਾ।

(ਸ) ਪਰਚਉ ਦਾ ਅਰਥ ਏਥੇ 'ਉਪਦੇਸ਼' ਬੀ ਲਾਉਂਦੇ ਹਨ, ਕਿ ਐਸਾ ਉਪਦੇਸ਼ ਮਿਲ ਗਿਆ

(ਹ) ਪਰਚਾਵਾ। ਦਿਲ ਦਾ ਤਸੱਲੀ ਪਕੜ ਜਾਣਾ।

ਬੀਠੁਲ- ਭਾਵ ਹੈ ਵਾਹਿਗੁਰੂ। ਦੇਖੋ ਸੰਥਜਾ ਪੋਥੀ ਦੂਜੀ ਦਾ ਪੰਨਾ ੭੫੫।

ਕਨਿਕ- (ਸੰਸ:, ਕਨਕ) ਸੋਨਾ।

ਤਤੈ ਤਤ- ਤਤ ਨੂੰ ਤਤ, ਭਾਵ ਹੈ ਬ੍ਰਹਮ ਤਤ ਨੂੰ ਜੀਵ ਤਤ। ਪਰਮ ਤਤ ਨੂੰ ਜੀਵ ਤਤ।

## [ਗਉੜੀ ਮਹਲਾ ੫, ਚਉਪਦਾ-੧੯੪]

### ਗਉੜੀ ਮਹਲਾ ੫॥

**ਅਉਧ ਘਟੈ ਦਿਨਸੁ ਰੈਨਾਰੇ॥ ਮਨ ਗੁਰ ਮਿਲਿ ਕਾਜ ਸਵਾਰੇ॥ ੧॥ ਰਹਾਉ॥ ਕਰਉ ਬੇਨੰਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥ ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥੧॥ ਇਹੁ ਸੰਸਾਰੁ ਬਿਕਾਰੁ ਸਹਸੇ ਮਹਿ ਤਰਿਓ ਬ੍ਰਹਮ ਗਿਆਨੀ॥ ਜਿਸਹਿ ਜਗਾਇ ਪੀਆਏ ਹਰਿ ਰਸੁ ਅਕਥ ਕਥਾ ਤਿਨਿ ਜਾਨੀ॥੨॥ ਜਾਕਉ ਆਏ ਸੋਈ ਵਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ॥ ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ॥੩॥ ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥ ਨਾਨਕੁ ਦਾਸੁ ਇਹੀ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥੪॥੩॥੧੨੪॥**

ਇਸ ਸ਼ਬਦ ਦਾ ਅਰਥ ਭਾਵ ਪਿਛੇ ਆ ਚੁਕਾ ਹੈ। 'ਸੋਹਿਲਾ' ਨਾਮੇ ਬਾਣੀ ਦਾ ਇਹ ਪੰਜਵਾਂ

ਸ਼ਬਦ ਹੈ। ਦੇਖੋ ਪਿਛੇ ਸੰਥਜਾ ਪੋਥੀ ਪਹਿਲੀ ਦਾ ਪੰਨਾ ੨੧੫। ਫਰਕ ਐਤਨਾ ਕੁ ਹੈ ਕਿ ਓਥੇ ਸ਼ਬਦ-'ਕਰਉ ਬੇਨੰਤੀ ਸੁਣਹੁ ਮੇਰੇ ਮੀਤਾਂ'-ਵਾਲੀ ਪਹਿਲੇ ਪਦੇ ਦੀ ਪਹਿਲੀ ਤੁਕ ਤੋਂ ਆਰੰਭ ਹੁੰਦਾ ਹੈ, ਪਰ ਏਥੇ ਸ਼ਬਦ 'ਅਉਧ ਘਟੈ ਦਿਨਸੁ ਰੈਨਾਰੇ' ਵਾਲੀ ਤੁਕ ਤੋਂ ਆਰੰਭ ਹੁੰਦਾ ਹੈ, ਤੇ ਇਨ੍ਹਾਂ ਦੋਹਾਂ ਤੁਕਾਂ ਨੂੰ ਦੋਹੀਂ ਥਾਈਂ '॥੧॥ਰਹਾਉ॥' ਲਿਖਿਆ ਹੈ। ਓਥੇ ਰਹਾਉ ਪਹਿਲੇ ਪਦੇ ਤੋਂ ਮਗਰੋਂ ਆਉਂਦਾ ਹੈ, ਏਥੇ ਮੁੱਢ ਵਿਚ ਹੈ। ਸੋਹਿਲੇ ਦੀ ਬਾਣੀ ਨਿਤਨੇਮ ਦਾ ਪਾਠ ਹੈ, ਓਥੇ ਏਸ ਸ਼ਬਦ ਦਾ 'ਪਾਠ' ਕਰਨਾ ਹੈ। ਏਥੇ ਇਹ ਸ਼ਬਦ 'ਕੀਰਤਨ' ਦੇ ਸਿਲਸਿਲੇ ਵਿਚ ਹੈ; ਚਾਹੇ ਸੋਹਿਲੇ ਵਾਲੇ ਸ਼ਬਦ ਦੇ ਗਾਇਨ ਦੀ ਮਨਾਹੀ ਨਹੀਂ। ਓਥੇ 'ਰਾਗੁ ਗਉੜੀ ਪੂਰਬੀ' ਸਿਰਲੇਖ ਹੈ, ਏਥੇ ਚਾਹੇ ਰਾਗ 'ਗਉੜੀ' ਲਿਖਿਆ ਹੈ, ਪਰ ਪਿਛਲੇਰੇ '੧ਓ' ਵਾਲੇ ਸ਼ਬਦ ਤੋਂ 'ਗਉੜੀ ਪੂਰਬੀ' ਸਿਰਲੇਖ ਟੁਰਿਆ ਹੈ, ਸੋ ਇਹ ਬੀ 'ਗਉੜੀ ਪੂਰਬੀ' ਹੀ ਸਮਝਣਾ ਚਾਹੀਏ। ਪਰ ਸੋਹਿਲੇ ਵਾਲੇ ਸ਼ਬਦ ਦੇ ਸਿਰਨਾਵੇਂ ਹੇਠ 'ਘਰ' ਦਾ ਪਤਾ ਨਹੀਂ ਦਿੱਤਾ, ਤੇ ਏਥੇ ਸਿਰਨਾਵੇਂ ਦੇ '੧ਓ' ਵਾਲੇ ਸ਼ਬਦ ਹੇਠ ਬ੍ਰੀਕ ਅੰਕ ੧ ਦਿਤਾ ਹੈ, ਜੋ 'ਘਰ ੧' ਜਾਪਦਾ ਹੈ। ਕਿਸੇ ਕਿਸੇ ਬੀੜ ਵਿਚ ਇਸ ਸ਼ਬਦ ਦੇ ਸਿਰਲੇਖ ਵਿਚ ਪਦ 'ਗਉੜੀ' ਹੇਠ ਅੰਕ ੨ ਬ੍ਰੀਕ ਦਿਤਾ ਹੈ ਜੋ 'ਘਰ ੨' ਦਾ ਲਖਾਇਕ ਜਾਪਦਾ ਹੈ। ਭਾਵ ਇਹ ਹੈ ਕਿ ਇਹ ਸ਼ਬਦ ਘਰ ੨ ਵਿਚ ਗਾਉਣਾ ਹੈ।

## [ਗਉੜੀ ਮਹਲਾ ੫, ਚਉਪਦਾ-੧੯੫]

**ਪ੍ਰਾਕ੍ਰਥਨ-** ਗੁਰੂ ਜੀ ਨੂੰ ਮਾਨੋਂ ਜਗਜਾਸੂ ਪੁੱਛਦਾ ਹੈ ਕਿ ਆਪ ਨੇ ਪਰਮ ਪਦ ਕਿਵੇਂ ਪਾਇਆ ਹੈ। ਆਪ ਉੱਤਰ ਦੇਂਦੇ ਹਨ ਕਿ ਮੈਂ ਪਹਿਲੋਂ ਵਾਹਿਗੁਰੂ ਅਗੇ ਐਉਂ ਦੀ ਅਰਦਾਸ ਕਰਦਾ ਹੁੰਦਾ ਸਾਂ:-

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਰਾਖੁ ਪਿਤਾ ਪ੍ਰਭ ਮੇਰੇ ॥ ਮੋਹਿ ਨਿਰਗੁਨੁ ਸਭ ਗੁਨ ਤੇਰੇ ॥ ੧ ॥ ਰਹਾਉ ॥ | ਹੇ ਮੇਰੇ ਪ੍ਰਭੂ ਪਿਤਾ! (ਮੈਨੂੰ) ਬਚਾ ਲਓ, (ਕਿਉਂਕਿ) ਤੇਰੇ ਵਿੱਚ ਸਾਰੇ ਗੁਣ ਹਨ ਤੇ ਮੈਂ ਗੁਣ ਹੀਨ ਹਾਂ॥੧॥ਰਹਾਉ॥ |
| ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ ॥ ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ ॥੧॥ | (ਮੈਨੂੰ) ਦੁਖ ਦੇਣ ਵਾਲੇ ਪੰਜ ਹਨ, (ਮੈਂ) ਗ੍ਰੀਬ ਇਕ (ਇਕੱਲਾ) ਹਾਂ, ਹੇ ਰੱਖਜਾ ਕਰਨ ਵਾਲੇ (ਇਨ੍ਹਾਂ ਤੋਂ) ਮੇਰੀ ਰੱਖਜਾ ਕਰੋ। (ਏਹ ਮੈਨੂੰ) ਖੇਦ ਦੇਂਦੇ ਹਨ ਤੇ ਬਹੁਤ ਸਤਾਉਂਦੇ ਹਨ, (ਇਨ੍ਹਾਂ ਤੋਂ ਰਖਜਾ ਲਈ) ਮੈਂ ਆਪ ਦੀ ਸ਼ਰਣ ਆਇਆ ਹਾਂ॥੧॥ |
| ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ ॥ ਏਕ ਬਾਤ ਸੁਨਿ ਤਾਕੀ ਓਟਾ ਸਾਧਸੰਗਿ ਮਿਟਿ ਜਾਹੀ॥੨॥ | (ਮੈਂ ਆਪਣੀ ਵੱਲੋਂ) ਬਹੁਤੀਆਂ ਤੇ ਅਨੇਕਾਂ ਤਰਕੀਬਾਂ (ਬਚਣੇ ਦੀਆਂ) ਕਰਦਾ ਕਰਦਾ ਥੱਕ ਚੁਕਾ ਹਾਂ (ਏਹ ਮੈਨੂੰ) ਕਿਵੇਂ ਬੀ ਨਹੀਂ ਛਡਦੇ। (ਮੈਂ) ਇਕ ਗੱਲ ਸੁਣੀ ਹੈ (ਕਿ ਏਹ) ਸਾਧੂ ਦੇ ਸੰਗ ਨਾਲ ਮਿਟ (ਟਲ) ਜਾਂਦੇ ਹਨ, (ਇਸ ਲਈ ਮੈਂ ਆਪ ਦੀ) ਓਟ ਤਕਾਈ ਹੈ (ਕਿ ਮੈਨੂੰ ਸੰਤ ਮਿਲਾ ਦਿਓ)॥੨॥ |

| | |
|---|---|
| ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ ॥ ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ ॥ ੩ ॥ | (ਇਨ੍ਹਾਂ ਅਰਦਾਸਾਂ ਤੇ ਪਸੀਜ ਕੇ ਪ੍ਰਭੂ ਨੇ) ਕਿਰਪਾ ਕੀਤੀ (ਤੇ) ਮੈਨੂੰ ਸੰਤ ਮਿਲ ਪਏ ਤੇ (ਉਨ੍ਹਾਂ ਤੋਂ ਮੈਂ) ਧੀਰਜ ਪ੍ਰਾਪਤ ਕੀਤਾ। (ਉਹ ਐਉਂ ਕਿ) ਸੰਤਾਂ ਨੇ ਮੈਨੂੰ (ਗੁਰੁ-) ਮੰਤ੍ਰ ਦਿੱਤਾ (ਉਸ) ਗੁਰੂ ਕੇ ਸ਼ਬਦ ਦੀ ਮੈਂ ਕਮਾਈ ਕੀਤੀ ਤਾਂ ਨਿਰਭਉ (ਪਦ ਪ੍ਰਾਪਤ ਹੋ ਗਿਆ)॥੩॥ |
| ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ ॥ ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ ॥ ੪ ॥ ੪ ॥ ੧੨੫ ॥ | (ਇਉਂ) ਓਹ (ਪੰਜ) ਮਹਾਂ ਬਿਖਾਦੀ (ਵੈਰੀ) ਜਿੱਤ ਲਏ, (ਹੁਣ ਮੇਰੀ) ਬਾਣੀ ਸਹਜ ਵਾਲੀ ਤੇ ਸੁਖ ਵਾਲੀ (ਹੋ ਗਈ ਹੈ)। ਕਹਿੰਦੇ ਹਨ ਗੁਰੂ ਨਾਨਕ ਦੇਵ ਜੀ ਕਿ ਮਨ ਵਿਚ ਚਾਨਣ ਹੋ ਗਿਆ ਹੈ ਤੇ ਨਿਰਬਾਣ ਪਦ ਦੀ ਪ੍ਰਾਪਤੀ ਹੋ ਗਈ ਹੈ॥੪॥੪॥੧੨੫॥ |

**ਨਿਰੁਕ**- ਬਿਖਾਦੀ- (ਸੰਸ:, ਵਿਖਾਦ:=ਦਿਲ ਢੱਠਾ, ਉਦਾਸ। ਹਿੰਦੀ, ਖੇਦ, ਦੁਖ। ਪੰਜਾਬੀ, ਬਿਖਾਦੀ=ਦੁਖਦਾਈ)। ਖੇਦ ਦੇਣ ਵਾਲੇ। ਕਲੇਸ਼ ਪੈਦਾ ਕਰਨੇ ਵਾਲਾ।

ਪਦੁ ਨਿਰਬਾਣੀ- (ਸੰਸ:, ਪਦੰ, ਨਿਰਵਾਣ) ਮੁਕਤੀ ਦਾ ਦਰਜਾ। ਨਿਰਦੁੱਖਤਾ ਵਾਲੀ ਪਦਵੀ। ਜਿਥੇ ਅੱਪੜ ਕੇ ਫੇਰ ਕਲੇਸ਼, ਦੁੱਖ, ਖੇਚਲ ਕੋਈ ਨਹੀਂ ਹੁੰਦੀ।

## [ਗਉੜੀ ਮਹਲਾ ੫, ਚਉਪਦਾ-੧੯੬]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਓਹੁ ਅਬਿਨਾਸੀ ਰਾਇਆ ॥ ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ ॥੧॥ਰਹਾਉ॥ | (ਅਸਚਰਜ ਹੋ ਕੇ ਇਕ ਪ੍ਰਸ਼ਨ ਕੀਤਾ ਹੈ। ਪ੍ਰਸ਼ਨ:) ਉਹ ਪ੍ਰਕਾਸ਼ ਸਰੂਪ (ਪ੍ਰਭੂ) ਨਾਸ਼ ਤੋਂ ਰਹਿਤ ਤੇ ਭੈ ਤੋਂ ਰਹਤ ਹੈ (ਤੇ ਤੇਰੇ ਨਾਲ ਵਸਦਾ ਹੈ ਫੇਰ) ਤੇਰੇ ਨਾਲ ਉਸਦੇ ਵਸਦਿਆਂ ਇਹ ਡਰਨਾ (ਤੈਨੂੰ) ਕਿਥੋਂ ਆ ਗਿਆ?॥੧॥ਰਹਾਉ॥ |
| ਏਕ ਮਹਲਿ ਤੂੰ ਹੋਹਿ ਅਫਾਰੋ ਏਕ ਮਹਲਿ ਨਿਮਾਨੋ ॥ ਏਕ ਮਹਲਿ ਤੂੰ ਆਪੇ ਆਪੇ ਏਕ ਮਹਲਿ ਗਰੀਬਾਨੋ ॥ ੧ ॥ | (ਕੇਵਲ ਡਰਨਾ ਹੀ ਨਹੀਂ, ਸਗੋਂ) ਇਕ ਮਹਲ ਤੂੰ ਆਕੜਿਆ ਹੋਇਆ (ਹੰਕਾਰੀ) ਹੋ ਜਾਂਦਾ ਹੈਂ, ਇਕ ਮਹਲ ਤੂੰ ਨਿਮਾਣਾ (ਹੋ ਬਹਿੰਦਾ) ਹੈਂ। ਇਕ ਮਹਲ ਤੂੰ ਆਪ ਹੀ ਆਪ (ਭਾਵ ਕੁੱਲਕੁੱਲਾਂ ਹੋ ਬਹਿੰਦਾ) ਹੈਂ, ਇਕ ਮਹਲ (ਤੂੰ) ਗਰੀਬਾਂ ਵਾਙੂ ਹੋ ਜਾਂਦਾ ਹੈਂ॥੧॥ |
| ਏਕ ਮਹਲਿ ਤੂੰ ਪੰਡਿਤੁ ਬਕਤਾ ਏਕ ਮਹਲਿ ਖਲੁ ਹੋਤਾ ॥ ਏਕ ਮਹਲਿ ਤੂੰ ਸਭੁ ਕਿਛੁ ਗ੍ਰਾਹਜੁ ਏਕ ਮਹਲਿ ਕਛੂ ਨ ਲੇਤਾ ॥ ੨ ॥ | ਇਕ ਮਹਲ ਤੂੰ ਵਾਚਾਲ ਪੰਡਿਤ (ਹੋ ਜਾਂਦਾ) ਹੈਂ, ਇਕ ਮਹਲ ਤੂੰ ਮੂਰਖ ਹੋ ਜਾਂਦਾ ਹੈਂ। ਇਕ ਮਹਲ ਤੂੰ ਸਭ ਕੁਛ ਲੈਣ ਵਾਲਾ ਹੁੰਦਾ ਹੈਂ, ਇਕ ਮਹਲ (ਤੂੰ) ਕੁਝ ਬੀ ਨਹੀਂ ਲੈਂਦਾ॥੨॥ |

ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥ ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ॥੩॥

(ਇਹ ਉਲਟ ਫੇਰ ਕਿਥੋਂ ਆ ਗਏ? ਉੱਤਰ:) (ਅਚਰਜ ਹੋਣ ਦੀ ਥਾਂ ਨਹੀਂ ਕਿਉਂਕਿ ਇਹ ਬੰਦਾ ਕਾਠ ਦੀ ਪੁਤਲੀ ਵਾਂਙੂ ਹੈ) ਵਿਚਾਰੀ ਕਾਠ ਦੀ ਪੁਤਲੀ (ਅਪਣੇ ਆਪ) ਕੀਹ ਕਰ ਸਕਦੀ ਹੈ, (ਜੋ ਕੁਛ ਇਹ ਕਰਦੀ ਹੈ ਉਹ) ਖਿਲਾਵਣ ਵਾਲਾ ਹੀ ਜਾਣਦਾ ਹੈ, (ਉਹ ਖਿਲਾਵਣ ਵਾਲਾ) ਬਾਜੀਗਰ ਜਿਸ ਪ੍ਰਕਾਰ ਦਾ ਵੇਸ (ਭਾਵ ਸ੍ਾਂਗ) ਪੁਤਲੀ ਦਾ ਬਣਾ ਦੇਂਦਾ ਹੈ ਉਹ (ਪੁਤਲੀ) ਉਹੋ ਠਾਠ (ਭਾਵ ਨਾਟ) ਵੈਸਾ ਹੀ ਲੈ ਆਉਂਦੀ ਹੈ (ਜੈਸਾ ਕਿ ਵੇਸ ਉਸਨੇ ਉਸ ਨੂੰ ਕਰਾਇਆ ਸੀ)॥੩॥

ਅਨਿਕ ਕੋਠਰੀ ਬਹੁਤੁ ਭਾਤਿ ਕਰੀਆ ਆਪਿ ਹੋਆ ਰਖਵਾਰਾ ॥ ਜੈਸੇ ਮਹਲਿ ਰਾਖੈ ਤੈਸੇ ਰਹਨਾ ਕਿਆ ਇਹੁ ਕਰੈ ਬਿਚਾਰਾ ॥ ੪ ॥

ਬਹੁਤ ਕਿਸਮ ਦੀਆਂ ਅਨੇਕਾਂ ਕੋਠੜੀਆਂ ਰਚੀਆਂ ਹਨ (ਤੇ) ਆਪ ਹੀ (ਉਨ੍ਹਾਂ ਦਾ) ਰੱਖਣਹਾਰਾ ਹੋ ਰਿਹਾ ਹੈ, ਜੈਸੇ ਟਿਕਾਣੇ ਵਿਚ (ਉਹ) ਰੱਖੇ ਵੈਸੇ ਵਿਚ ਰਹਿਣਾ ਬਣਦਾ ਹੈ, ਇਹ ਵਿਚਾਰਾ ਕੀ ਕਰੇ?॥੪॥

ਜਿਨਿ ਕਿਛੁ ਕੀਆ ਸੋਈ ਜਾਨੈ ਜਿਨਿ ਇਹ ਸਭ ਬਿਧਿ ਸਾਜੀ ॥ ਕਹੁ ਨਾਨਕ ਅਪਰੰਪਰ ਸੁਆਮੀ ਕੀਮਤਿ ਅਪੁਨੇ ਕਾਜੀ ॥ ੫ ॥ ੫ ॥ ੧੨੬ ॥

(ਪ੍ਰਸ਼ਨ: ਐਸਾ ਕਿਉਂ ਹੈ? ਉੱਤਰ: ਰਚੇ ਹੋਏ ਨਹੀਂ ਜਾਣ ਸਕਦੇ) ਜਿਸ ਨੇ (ਇਹ) ਕੁਛ ਰਚਿਆ ਹੈ ਤੇ ਇਸ ਸਾਰੀ ਬਿਧੀ ਦੀ ਸਾਜਨਾ ਸਾਜੀ ਹੈ ਉਹੀ ਜਾਣਦਾ ਹੈ। (ਪ੍ਰਸ਼ਨ: ਉਹ ਤਾਂ ਅਲਖ ਹੈ, ਉਸ ਨੂੰ ਇਸ ਖੇਲ ਦਾ ਬਾਜੀਗਰ ਕਿਵੇਂ ਲੱਖੀਦਾ ਹੈ? ਉੱਤਰ: ਠੀਕ ਹੈ ਕਿ ਉਹ ਖੇਲ ਦਾ) ਮਾਲਕ ਪਰੇ ਤੋਂ ਪਰੇ (ਭਾਵ ਮਨ ਬੁੱਧੀ ਦੀ ਲੱਖਤਾ ਤੇ ਪਹੁੰਚ ਤੋਂ ਦੂਰ ਹੈ ਪਰ ਉਸਦੇ) ਅਪਣੇ ਕੰਮ ਤੋਂ (ਉਸਦੀ) ਕੀਮਤ (ਪਾ ਲਈਦੀ ਹੈ ਭਾਵ ਉਸਨੂੰ ਲਖ ਲਈਦਾ ਹੈ) ਕਹਿੰਦੇ ਹਨ (ਗੁਰੂ) ਨਾਨਕ ਜੀ॥੫॥੫॥੧੨੬॥

**ਵਜਾਖਜਾ-** ਪੰਚਮ ਸਤਿਗੁਰੂ ਜੀ ਆਪ ਸੁਖਮਨੀ ਦੀ ੧੧ਵੀਂ ਅਸਟਪਦੀ ਵਿਚ ਫੁਰਮਾਉਂਦੇ ਹਨ:-

ਕਬਹੂ ਊਚ ਨੀਚ ਮਹਿ ਬਸੈ॥ ਕਬਹੂ ਸੋਗ ਹਰਖ ਰੰਗਿ ਹਸੈ॥<br>
ਕਬਹੂ ਨਿੰਦ ਚਿੰਦ ਬਿਉਹਾਰ॥ ਕਬਹੂ ਊਭ ਅਕਾਸ ਪਇਆਲ॥<br>
ਕਬਹੂ ਬੇਤਾ ਬ੍ਰਹਮ ਬੀਚਾਰ॥ ਨਾਨਕ ਆਪਿ ਮਿਲਾਵਣਹਾਰ॥੫॥

(ਸੁਖਮਨੀ,੧੧-੫)

ਸੁਖਮਨੀ ਦੀਆਂ ਇਨ੍ਹਾਂ ਤੁਕਾਂ ਵਿਚ ਪਦ 'ਕਬਹੂ' ਵਰਤਿਆ ਹੈ ਜੋ 'ਕਾਲ' (Time) ਦਾ ਸੂਚਕ ਹੈ। ਏਸ ਉਪਰਲੇ ਸ਼ਬਦ ਵਿਚ ਪਦ 'ਏਕ ਮਹਲਿ' ਵਰਤਿਆ ਹੈ ਜੋ 'ਦੇਸ' (Space) ਦਾ ਸੂਚਕ ਹੈ। ਇਸੇ ਸ਼ਬਦ ਦੇ ਅੰਕ ੪ ਵਿਚ ਪਦ ਕੋਠਰੀ ਵਰਤਿਆ ਹੈ, ਜਿਸ ਤੋਂ ਸਪਸ਼ਟ ਹੋ ਗਿਆ ਕਿ ਸੁਖਮਨੀ ਵਿਚ ਜੋ ਅਵਸਥਾ 'ਕਬਹੂ' ਕਰਕੇ ਕਾਲ ਵਿਚ ਦੱਸੀ ਹੈ, ਏਥੇ 'ਏਕ ਮਹਲਿ' ਕਹਿਕੇ ਦੇਸ਼ ਵਿਚ ਦੱਸੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:-

ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥ (ਰਾਮਕਲੀ ਮਹਲਾ ੧-੧)

ਇਸ ਵਿਚ ਦੁਇ ਸੈਨਤਾਂ ਹਨ, 'ਕਬਹੂ' ਕਾਲ ਦਾ ਸੂਚਕ ਹੈ, 'ਚੜਤੁ ਹੈਂ ਤੇ 'ਊਭਿ' 'ਪਇਆਲੇਂ' ਦੇਸ਼ ਦੇ ਸੂਚਕ ਹਨ ਤੇ ਦੁਇ ਇਕੱਠੇ ਆਏ ਹਨ। ਸੋ ਪਤਾ ਲੱਗਾ ਕਿ ਸੁਰਤ ਦੀਆਂ

ਦਸ਼ਾ ਦੇ ਮਾਨੋਂ ਅੰਦਰ ਟਿਕਾਣੇ ਹਨ, ਜਿਸ ਟਿਕਾਣੇ ਸੁਰਤ ਹੁੰਦੀ ਹੈ, ਉਸ ਉਸ ਤਰ੍ਹਾਂ ਦਾ ਭਾਵ ਉਸ ਤੇ ਛਾ ਜਾਂਦਾ ਹੈ, ਯਾ ਜਿਸ ਕਿਸਮ ਦਾ ਭਾਵ ਸੁਰਤ ਤੇ ਛਾ ਜਾਂਦਾ ਹੈ ਉਸ ਉਸ ਟਿਕਾਣੇ ਉਹ ਉਸ ਵੇਲੇ ਹੁੰਦਾ ਹੈ। ਆਮ ਬੋਲ ਚਾਲ ਵਿਚ ਬੀ ਕਹਿੰਦੇ ਹਨ 'ਹੁਣ ਮੇਰਾ ਮਨ ਭੈ ਦੇ ਘਰ ਵਿਚੋਂ ਨਿਕਲ ਆਇਆ ਹੈ।'

ਕਬੀਰ ਜੀ ਨੇ ਫੁਰਮਾਇਆ ਹੈ:-

ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ॥ (ਰਾਮਕਲੀ ਕਬੀਰ-੪)

ਅਰਥਾਤ ਇਕ ਕੋਠਰਾ ਹੈ, ਉਸ ਵਿਚ ਕੋਠਰੀ ਹੈ, ਉਸ ਵਿਚ ਹੋਰ ਕੋਠਰੀ ਪਰਮ ਹੈ। ਕੋਠਰਾ ਦੇਹ ਹੈ ਉਸ ਵਿਚ ਕੋਠਰੀ ਤੇ ਹੋਰ ਕੋਠਰੀ ਯਾਂ ਕੋਠਰੀਆਂ ਸੁਰਤ ਦੇ ਟਿਕਾਣੇ ਸੂਚਿਤ ਕੀਤੇ ਹਨ ਇਸੀ ਤਰ੍ਹਾ ਪੰਚਮ ਗੁਰੂ ਜੀ ਨੇ ਇਸ ਸ਼ਬਦ ਵਿਚ ਫੁਰਮਾਯਾ ਹੈ:-

ਅਨਿਕ ਕੋਠਰੀ ਬਹੁਤੁ ਭਾਤਿ ਕਰੀਆ ਆਪਿ ਹੋਆ ਰਖਵਾਰਾ॥

੨. ਸੋ ਸੁਖਮਨੀ ਵਿਚ 'ਕਬਹੂ' ਕਹਿਕੇ ਤੇ ਏਥੇ 'ਏਕ ਮਹਲਿ' ਕਹਿਕੇ ਜੋ ਸੁਰਤ ਦੀਆਂ ਭੈ, ਹੰਕਾਰ ਨਿੰਮ੍ਰਤਾ ਆਦਿ ਦਸ਼ਾ-ਬਦਲੀ ਪਰ ਸਾਂਝਾ ਪ੍ਰਸ਼ਨ ਹੈ ਕਿ ਇਹ ਡਰਨ ਆਦਿਕ ਕਿਥੋਂ ਆ ਗਿਆ ਜਦ ਕਿ ਨਿਰਭੈ ਪ੍ਰਕਾਸ਼ ਸਰੂਪ ਤੇ ਅਬਿਨਾਸ਼ੀ ਤੇਰੇ ਨਾਲ ਹੈ? ਸੋ ਏਥੇ ਉੱਤਰ ਦਿੱਤਾ ਹੈ:- 'ਕਿਆ ਇਹ ਕਰੈ ਬਿਚਾਰਾ॥' ਅਤੇ '...... ਆਪਿ ਹੋਆ ਰਖਵਾਰਾ॥' ਅਤੇ 'ਜੈਸੇ ਮਹਲਿ ਰਾਖੈ ਤੈਸੇ ਰਹਨਾ॥' ਸੁਖਮਨੀ ਸਾਹਿਬ ਵਿਚ ਫੁਰਮਾਇਆ ਹੈ:-

ਇਸੁ ਕਾ ਬਲੁ ਨਾਹੀ ਇਸੁ ਹਾਥ॥ ਕਰਨ ਕਰਾਵਨ ਸਰਬ ਕੋ ਨਾਥ॥
ਆਗਿਆਕਾਰੀ ਬਪੁਰਾ ਜੀਉ॥ ਜੋ ਤਿਸੁ ਭਾਵੈ ਸੋਈ ਫੁਨਿ ਥੀਉ॥ (ਸੁਖਮਨੀ, ੧੧-੫)

ਇਹ ਕਹਿ ਕੇ ਇਸ ਦੇ ਵੇਰਵੇ ਵਿਚ ਦੱਸਦੇ ਹਨ:-

ਕਬਹੂ ਊਚ ਨੀਚ ਮਹਿ ਬਸੈ॥ ਕਬਹੂ ਸੋਗ ਹਰਖ ਰੰਗਿ ਹਸੈ॥ (ਸੁਖਮਨੀ, ੧੧-੫)

੩. ਏਸ ਪਦੇ ਵਿਚ ਦੱਸਿਆ ਕਿ ਕਾਠ ਦੀ ਪੁਤਲੀ ਕੀਹ ਕਰੇ। ਖਿਲਾਵਨਹਾਰ ਜਾਣੇ: ਯਥਾ 'ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ॥'

ਸੁਖਮਨੀ ਵਿਚ ਫੁਰਮਾਇਆ:-

'ਨਾਨਾ ਰੂਪ ਜਿਉ ਸ੍ਵਾਗੀ ਦਿਖਾਵੈ॥ ਜਿਉ ਪ੍ਰਭ ਭਾਵੈ ਤਿਵੈ ਨਚਾਵੈ*॥' (ਸੁਖਮਨੀ, ੧੧-੭)
ਇਹ ਭਾਵ ਬੀ ਮਿਲ ਗਏ।

੪. ਹੁਣ ਪਤਾ ਲਗਾ ਕਿ ਭੈ, ਹੰਕਾਰ, ਆਦਿ ਜੋ ਨਾਨਾ ਭਾਵ ਵਾਪਰਦੇ ਹਨ ਇਹ ਜੈਸਾ ਜੈਸਾ ਨਾਟ ਰਚਨਹਾਰ ਨੇ ਰਚਿਆਂ ਹੋਇਆਂ ਨੂੰ ਦਿਤਾ ਹੈ, ਉਸ ਅਨੁਸਾਰ ਖੇਲ ਹੋ ਰਹੀ ਹੈ। ਜੇ ਹੁਣ ਇਹ ਪ੍ਰਸ਼ਨ ਕਰੋ ਕਿ ਇਹ ਖੇਲ ਕਿਉਂ ਰਚਿਆ ਗਿਆ? ਤਾਂ ਉੱਤਰ ਦੇਂਦੇ ਹਨ ਕਿ ਇਹ ਬਿਧ ਜਿਸ ਰਚਣਹਾਰ ਨੇ ਰਚੀ ਹੈ ਉਹੀ ਜਾਣਦਾ ਹੈ ਕਿ ਕਿਉਂ ਰਚੀ ਹੈ। ਭਾਵ ਇਹ ਕਿ ਰਚੇ ਹੋਏ ਰਚਨਹਾਰ ਦੇ ਆਸ਼ਯ ਨੂੰ ਨਹੀਂ ਜਾਣਦੇ।

ਕਰਿ ਕਰਿ ਦੇਖੈ ਅਪਨੀ ਵਡਿਆਈ॥ ਨਾਨਕ ਸਭ ਮਹਿ ਰਹਿਆ ਸਮਾਈ॥ (ਸੁਖਮਨੀ, ੧੧-੧)

੫. ਫਿਰ ਪ੍ਰਸ਼ਨ ਹੁੰਦਾ ਹੈ ਕਿ ਉਹ ਰਚਣਹਾਰ ਤਾਂ ਸਮਝ ਪਹੁੰਚ ਤੋਂ ਪਰੇ ਤੋਂ ਪਰੇ ਦੱਸੀਦਾ ਹੈ ਉਸ ਨੂੰ ਕਿਵੇਂ ਲਖੀਦਾ ਹੈ ਕਿ ਖੇਲ ਦਾ ਸੁਆਮੀ ਉਹ ਹੈ? ਤਾਂ ਉੱਤਰ ਦੇਂਦੇ ਹਨ: ਹਾਂ ਉਹ ਖੇਲ ਦਾ ਮਾਲਕ ਠੀਕ ਅਪਰੰਪਰ ਹੈ, ਮਨ ਬੁੱਧੀ ਦੀ ਲੱਖਤਾ ਤੋਂ ਪਰੇ ਹੈ, ਪਰ ਉਸ ਦੇ ਅਪਣੇ ਕੰਮਾਂ ਤੋਂ ਉਸ

---

* ਆਤਮ ਰਾਮੁ ਸੰਸਾਰਾ॥ ਸਾਚਾ ਖੇਲੁ ਤੁਮ੍ਾਰਾ॥ (ਸੂਹੀ ਮਹਲਾ ੧ ਛੰਤ-੨)

ਦੀ ਕੀਮਤ ਪਾ ਲਈਦੀ ਹੈ, ਭਾਵ ਉਸ ਨੂੰ ਲਖ ਲਈਦਾ ਹੈ। ਯਥਾ:-

ਅਪਨੀ ਬਣਤ ਆਪਿ ਬਨਾਈ॥ ਨਾਨਕ ਜੀਵੈ ਦੇਖਿ ਬਡਾਈ॥

(ਸੁਖਮਨੀ, ੧੧-੪)

ਹੁਣ ਰਹੀ ਇਹ ਗੱਲ ਕਿ ਪ੍ਰਸ਼ਨ ਵਿਚ ਜੋ ਕਿਹਾ ਸੀ ਕਿ 'ਡਰਨ' ਆਦਿ, ਜੋ ਉਲਟਵੇਂ ਪਲਟਵੇਂ ਰੰਗ ਆਉਂਦੇ ਹਨ, ਇਨ੍ਹਾਂ ਤੋਂ ਛੁਟਕਾਰਾ ਕਿਵੇਂ ਹੋਵੇ? ਇਸ ਦਾ ਇਸ਼ਾਰਾ ਇਸ ਸ਼ਬਦ ਵਿਚ ਹੈ ਤੇ ਖੁੱਲ੍ਹਵਾਂ ਉੱਤਰ ਸੁਖਮਨੀ ਦੀ ੧੧ਵੀਂ ਅਸ਼ਟਪਦੀ ਵਿਚ ਦਿੱਤਾ ਹੈ। ਸੁਖਮਨੀ ਵਿਚ 'ਕਬਹੂ' ਕਹਿਕੇ ਜੋ ਇਸ ਦੀਆਂ ਅਨੇਕ ਬਦਲਵੀਆਂ ਹਾਲਤਾਂ ਦੱਸੀਆਂ ਉਨ੍ਹਾਂ ਦੇ ਅੰਤ 'ਕਬਹੂ' ਕਹਿਕੇ ਹੀ ਇਕ ਹਾਲਤਾਂ ਤੋਂ ਉਪਰ ਦੀ ਹਾਲਤ ਦੱਸੀ ਹੈ ਜੋ ਇਨ੍ਹਾਂ ਸਾਰੀਆਂ ਤੋਂ ਟਿਕਾਉ ਬਖਸ਼ਦੀ ਹੈ, ਯਥਾ-

ਕਬਹੂ ਸਾਧ ਸੰਗਤਿ ਇਹੁ ਪਾਵੈ॥ ਉਸੁ ਅਸਥਾਨ ਤੇ ਬਹੁਰਿ ਨ ਆਵੈ॥
ਅੰਤਰਿ ਹੋਇ ਗਿਆਨ ਪਰਗਾਸੁ॥ ਉਸੁ ਅਸਥਾਨ ਕਾ ਨਹੀ ਬਿਨਾਸੁ॥

(ਸੁਖਮਨੀ, ੧੧-੮)

ਸਾਧ ਸੰਗਤਿ ਵਿਚੋਂ ਕੀਹ ਉਪਰਾਲਾ ਮਿਲਦਾ ਹੈ ਜਿਸ ਨਾਲ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਤੇ ਨਿਰਭੈ ਤੇ ਨਿਰਹੰਕਾਰਤਾ ਹੋ ਜਾਂਦੀ ਹੈ? ਤਾਂ ਦੱਸਦੇ ਹਨ:-

ਮਨ ਤਨ ਨਾਮਿ ਰਤੇ ਇਕ ਰੰਗਿ॥ (ਸੁਖਮਨੀ, ੧੧-੮)

ਸਾਧ ਸੰਗਤਿ ਵਿਚ ਨਾਮ ਮਿਲਦਾ ਹੈ ਜਿਸ ਨਾਲ ਮਨ ਤੇ ਤਨ ਪ੍ਰੇਮਮਯ ਹੋ ਜਾਂਦੇ ਹਨ, ਜਿਸ ਨਾਲ ਪਾਰਬ੍ਰਹਮ ਦੇ ਸੰਗ ਵਿਚ ਵੱਸੀ ਦਾ ਹੈ। ਨਾਮ ਰਹਿਤ ਅਵਸਥਾ ਵਿਚ ਜੀਵ ਪਾਰਬ੍ਰਹਮ ਦੇ ਸੰਗ ਵਿਚ ਨਹੀਂ ਵਸਦਾ, ਭੁੱਲ ਦਾ ਪਰਦਾ ਤੇ ਹਉਂ ਦੀ ਵਿੱਥ ਵਿਚਾਲੇ ਪਈ ਰਹਿੰਦੀ ਹੈ, ਇਸ ਕਰਕੇ ਸਰਬ ਵਯਾਪੀ ਸਾਈਂ ਦੇ ਅੰਗ ਸੰਗ ਹੁੰਦਿਆਂ ਬੀ ਜੀਵ ਨੂੰ ਸੰਗ ਪ੍ਰਾਪਤ ਨਹੀਂ ਹੁੰਦਾ। ਜਦ ਜੀਵ ਨੂੰ ਨਾਮ ਪ੍ਰੇਮ ਦੁਆਰਾ ਸਦਾ ਸੰਗੀ ਦਾ ਸੰਗ ਪ੍ਰਾਪਤ ਹੋ ਜਾਂਦਾ ਹੈ ਤਾਂ ਨਿਰਭੈਤਾ ਆਦਿ ਤੋਂ ਅੱਗੇ ਹੋਰ ਫਲ ਇਹ ਲਗਦਾ ਹੈ:-

ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥
ਮਿਟਿ ਗਏ ਗਵਨ ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ ਸਦ ਕੁਰਬਾਨ॥

(ਸੁਖਮਨੀ, ੧੧-੮)

ਸੁਖਮਨੀ ਵਿਚ ਐਉਂ ਸਾਧ ਸੰਗ ਨੂੰ ਬਿਨਾਸ ਰਹਿਤ ਦੱਸਿਆ, ਨਾਲ ਹੀ ਦੱਸਿਆ ਕਿ ਓਥੇ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ਤੇ ਪਾਰਬ੍ਰਹਮ ਦੇ ਸੰਗ ਵਿਚ ਜੀਵ ਸਦਾ ਵੱਸਦਾ ਹੈ। ਇਸ ਸ਼ਬਦ ਵਿਚ ਰਚਨਹਾਰ! 'ਅਬਿਨਾਸ਼ੀ' ਤੇ 'ਰਾਇਆ' (ਪ੍ਰਕਾਸ਼ ਸਰੂਪ) ਤੇ ਨਿਰਭੈ ਦੱਸਿਆ ਹੈ। ਸ਼ਬਦ ਵਿਚ 'ਬਸਤੇਂ' ਦਸਿਆ ਹੈ, ਸੁਖਮਨੀ ਵਿਚ 'ਬਸੈਂ' ਦੱਸਿਆ। ਕਟਾਖਯ ਇਹ ਹੈ ਕਿ ਸ਼ਬਦ ਵਿਚ ਦਾ 'ਬਸਤੇਂ' ਸਾਧਾਰਣ ਵਸਣਾ ਹੈ ਈਸ਼੍ਵਰ ਦਾ ਸਭ ਕਿਸੇ ਦੇ ਨਾਲ, ਸਰਬ ਵਯਾਪੀ ਹੋਣ ਕਰਕੇ। ਸੁਖਮਨੀ ਵਿਚ ਜੋ ਦੱਸਿਆ ਹੈ:-

ਸਦਾ ਬਸਹਿ ਪਾਰਬ੍ਰਹਮ ਕੈ ਸੰਗਿ॥ (ਸੁਖਮਨੀ, ੧੧-੮)

ਇਹ ਜੀਵ ਦਾ ਨਾਮ ਰੰਗ ਦੁਆਰੇ 'ਵਿਸ਼ੇਸ਼ ਵੱਸਣਾ' ਹੈ ਪਾਰਬ੍ਰਹਮ ਦੇ ਨਾਲ। ਜਿਸ ਦਾ ਫਲ ਹੈ ਗਯਾਨਵਾਨ ਹੋਕੇ ਅਬਿਨਾਸ਼ੀ ਪਦ ਨੂੰ ਪ੍ਰਾਪਤ ਹੋ ਜਾਣਾ। ਜਿਸ ਨਾਲ ਭੈ ਆਦਿ ਸਾਰੇ ਖੇਚਲ ਦੇਣ ਵਾਲੇ ਭਾਵ ਮਿਟ ਜਾਣਗੇ। ਤੇ

ਮਿਟਿ ਗਏ ਗਵਨ ਪਾਏ ਬਿਸ੍ਰਾਮ॥ (ਸੁਖਮਨੀ, ੧੧-੮)

ਦੀ ਪ੍ਰਾਪਤੀ ਹੋ ਜਾਂਦੀ ਹੈ।

ਇਹ ਰਸਤਾ ਯਾਰਵੀਂ ਅਸਟਪਦੀ ਨੇ ਖੋਹਲ ਦਿੱਤਾ, ਉਂਞ ਇਸ ਸ਼ਬਦ ਦੇ ਵਿੱਚ ਹੀ ਧੁਨੀ

ਦੁਆਰਾ ਉੱਤਰ ਮੌਜੂਦ ਹੈ। ਐਉਂ:- ਜਦ ਤੇਰੇ ਨਾਲ ਨਿਰਭੈ ਰਾਇਆ ਵਸਦਾ ਹੈ ਤਾਂ ਡਰ ਕਿਥੋਂ ਆ ਗਿਆ? ਧੁਨੀ ਇਹ ਹੋਈ ਕਿ ਨਿਰਭੈ ਦੇ ਸੰਗ ਵਿਚ ਭੈ ਨਹੀਂ ਆਉਂਦਾ। ਪਰ ਤੈਨੂੰ ਭੈ ਆਉਂਦਾ ਹੈ, ਤਾਂ ਪਤਾ ਲੱਗਾ ਕਿ ਤੂੰ ਨਿਰਭੈ ਦੇ ਸੰਗ ਵਿਚ ਨਹੀਂ ਵੱਸਦਾ। ਉਹ ਤਾਂ ਸਰਬ ਵਜਾਪੀ ਹੈ, ਤੇਰੇ ਸੰਗ ਵੀ ਵਸਦਾ ਹੈ, ਪਰ ਫੇਰ ਤੈਨੂੰ ਡਰ ਆਉਂਦਾ ਹੈ ਤਾਂ ਸਿੱਧ ਹੋਇਆ ਕਿ ਤੂੰ ਉਸ ਦੇ ਨਾਲ ਨਹੀਂ ਵੱਸਦਾ। ਆਪਣੇ ਮਨ ਨੂੰ ਦੇਖ ਤਾਂ ਕੀਹ ਦੇਖੇਂਗਾ ਕਿ ਤੇਰੇ ਮਨ ਵਿਚ 'ਨਿਰਭੈ ਰਾਇਆ' ਵਲੋਂ ਭੁਲ ਵਸਦੀ ਹੈ ਉਹ ਨਹੀਂ ਵਸਦਾ । 'ਭੁੱਲ' ਦਾ ਕਾਰਣ 'ਹਉਂ' ਹੈ। ਜਿਸ ਕਰਕੇ ਮਨ ਸਦਾ ਬਾਹਰਮੁਖੀ ਪਦਾਰਥਾਂ ਤੇ ਸਨੇਹਾਂ ਦੇ ਸੰਗ ਵਿਚ ਹੈ। ਹੁਣ ਇਸ ਤੋਂ ਧੁਨੀ ਨਿਕਲ ਆਈ ਕਿ ਤੂੰ ਮਨ ਕਰਕੇ ਸਦਾ ਉਸ ਦੇ ਨਾਲ ਵੱਸ। ਫੇਰ ਉਸ ਦੇ ਤੇਰੇ ਨਾਲ ਵਸਦਿਆਂ ਤੈਨੂੰ ਭੈ ਆਦਿ ਦੀਆਂ ਵਯਾਧੀਆ ਨਹੀਂ ਵਾਪਰਨਗੀਆਂ। ਤੂੰ ਬੀ ਅਬਿਨਾਸ਼ੀ ਦੇ ਸੰਗ ਵਿਚ ਅਬਿਨਾਸ਼ ਪਦ ਨੂੰ ਪ੍ਰਾਪਤ ਹੋ ਜਾਏਂਗਾ,

"ਜੈਸਾ ਸੇਵੈ ਤੈਸੋ ਹੋਇ॥"　　(ਗਉੜੀ ਮ: ੧, ਅਸਟ:-੭)

ਅਮਲੀ ਜੀਵਨ ਲਈ ਨਾਮ ਪ੍ਰੇਮੀ ਲਈ ਇਕ ਉਪਦੇਸ਼ ਇਸ ਵਿਚ ਹੈ। ਜਦ ਕਦੇ ਸੰਸਾਰਕ ਘਟਨਾਵਾਂ ਕਰਕੇ ਉਦ, ਯਾ ਜਗਤ ਮਰਦਾ ਦੇਖਕੇ ਮੌਤ ਤੋਂ ਮਗਰੋਂ ਦਾ ਭਉ ਨਾਮ ਪ੍ਰੇਮੀ ਤੇ ਵਾਪਰੇ ਤਾਂ ਆਪਣੇ ਮਨ ਨੂੰ ਝੱਟ ਸਮੋਧ ਕਰੇ ਕਿ ਜਦ ਅਬਿਨਾਸ਼ ਤੇ ਨਿਰਭੈ ਮਹਾਂਰਾਜ ਮੇਰੇ ਅੰਗ ਸੰਗ ਹੈ, ਤਦ ਤੂੰ ਕਿਉਂ ਡਰੇਂ। ਭਾਵ ਡਰ ਨਾ ਤੇ ਆਪਣੇ ਮਾਲਕ ਦੇ ਨਾਲ ਹੋਰ ਚੰਬੜ ਜਾਹ।

ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ॥
ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ॥ (ਰਾਮਕਲੀ ਮ: ੩ ਆਨੰਦ-੨)

ਇਸ ਸ਼ਬਦ ਵਿਚ ਜੋ ਰਚਣਹਾਰ ਨੂੰ ਖਿਲਾਵਣਹਾਰ ਦੱਸਿਆ ਹੈ, ਇਹ ਦ੍ਰਿਸ਼ਟੀ ਹੈ ਜੋ ਵਜਾਪਕ ਵਾਹਿਗੁਰੂ ਨੂੰ ਦੇਖਣ ਵਾਲਿਆਂ ਨੂੰ ਨਸੀਬ ਹੁੰਦੀ ਹੈ। ਓਹ ਸਰੀਰ ਨੂੰ ਨਹੀਂ ਤੱਕਦੇ, ਮਨ ਨੂੰ ਨਹੀਂ ਤੱਕਦੇ ਤੇ ਸਭ ਤੋਂ ਪਿਛੇ ਮੂਲ ਜੋਤ ਨੂੰ ਦੇਖਦੇ ਹਨ। ਇਸ ਤਰ੍ਹਾਂ ਉਹਨਾਂ ਦੀ ਦ੍ਰਿਸ਼ਟੀ ਹਰ ਸਰੀਰ ਵਿਚ ਵਜਾਪਕ ਜੋਤ ਨੂੰ ਦੇਖਦੀ ਹੈ:-

ਉਰਿ ਧਾਰੈ ਜੋ ਅੰਤਰਿ ਨਾਮੁ॥ ਸਰਬ ਮੈ ਪੇਖੈ ਭਗਵਾਨੁ॥
(ਗਉੜੀ ਮਹਲਾ ੫, ਸਲੋਕ-ਸੁਖਮਨੀ ੯-੧)

ਕਈ ਪਾਠਕ ਇਹ ਗਲ ਨਾ ਸਮਝਕੇ ਈਸ਼੍ਰਰ ਨੂੰ ਉਹਨਾਂ ਦੇ ਮੰਦੇ ਕਰਮਾਂ ਦਾ ਕਰਾਵਨਹਾਰ ਕਹਿ ਕੇ ਇਖ਼ਲਾਕੀ ਜ਼ਿੰਮੇਵਾਰੀ ਤੋਂ ਆਪ ਨੂੰ ਸੁਬਕਦੋਸ਼ ਕਰਨਾ ਚਾਹੁੰਦੇ ਹਨ, ਸ਼ਬਦ ਦਾ ਇਹ ਭਾਵ ਨਹੀਂ। ਸ਼ਬਦ ਵਿਚ ਤਾਂ ਨਾਲ ਵਸਦੇ ਵਾਹਿਗੁਰੂ ਦੇ ਨਾਲ ਅਸੀਂ ਬੀ ਵੱਸੀਏ, ਇਹ ਉਪਦੇਸ਼ ਹੈ, ਤੇ ਅਪਣੀ ਬ੍ਰਹਮ ਦ੍ਰਿਸ਼ਟੀ ਨਾਲ ਜੀਵ ਦੀ ਅਲਪੱਗਤਾ ਨੂੰ ਤੱਕਿਆ ਹੈ।

**ਨਿਰੁਕ੍ਰ**- ਉਪਰਲੇ ਅਰਥ ਤੇ ਭਾਵ ਆਦਿ ਸ਼ਬਦ ਵਿਚ ਚਲੇ ਪ੍ਰਸੰਗ ਅਨੁਸਾਰ ਅਤੇ ਸੁਖਮਨੀ ਜੀ ਦੀ ੧੧ਵੀਂ ਅਸਟਪਦੀ ਦੇ ਚਾਨਣੇ ਵਿਚ ਕੀਤੇ ਗਏ ਹਨ। ਪਰ 'ਓਹ' ਪਦ ਦੇ ਅਰਥ 'ਹੇ' ਲਾਕੇ ਇਸ ਨੂੰ 'ਈਸ਼੍ਰਰ' ਦਾ ਸੰਬੋਧਨ ਰੱਖਕੇ, 'ਤੂੰ' ਤੋਂ ਭਾਵ ਈਸ਼੍ਰਰ ਲੈ ਕੇ 'ਮਹਲਿ' ਦਾ ਅਰਥ 'ਸਰੀਰ' ਤੇ 'ਕੋਠੜੀ' ਦਾ ਬੀ ਸਰੀਰ ਅਰਥ ਲਾਕੇ ਕਈ ਸਿਆਣੇ ਐਉਂ ਬੀ ਸ਼ਬਦ ਦਾ ਅਰਥ ਲਾਉਂਦੇ ਹਨ:-

ਹੇ ਅਬਿਨਾਸ਼ੀ ਰਾਜੇ! ਤੇਰੇ ਨਾਲ ਵਸਦੇ ਹੋਣ ਕਰਕੇ ਅਸੀਂ ਨਿਰਭੈ ਹੋ ਜਾਂਦੇ ਹਾਂ, ਫੇਰ ਇਹ ਡਰ ਕਿਥੋਂ ਆ ਜਾਂਦਾ ਹੈ॥ ੧॥ ਰਹਾਉ॥

ਇਕ ਸਰੀਰ ਵਿਚ ਹੰਕਾਰੀ ਹੋਇਆ ਬੈਠਾ ਹੈਂ, ਇਕ ਸਰੀਰ ਵਿਚ ਨਿਮਾਣਾ। ਇਕ ਸਰੀਰ ਵਿਚ ਤੂੰ ਆਪ ਹੀ ਆਪ (ਮਾਨੋ ਰਾਜਾ) ਹੋਇਆ ਬੈਠਾ ਹੈਂ ਇਕ ਸਰੀਰ ਵਿਚ ਗਰੀਬ॥੧॥

ਇਕ ਸਰੀਰ ਵਿਚ ਤੂੰ ਵਕੱਤ੍ਰਤਾ ਕਰਨ ਵਾਲਾ ਪੰਡਤ ਹੁੰਦਾ ਹੈਂ, ਇਕ ਸਰੀਰ ਵਿਚ ਤੂੰ ਮੂਰਖ ਹੁੰਦਾ ਹੈਂ, ਇਕ ਸਰੀਰ ਵਿਚ ਤੂੰ ਸਭ ਕੁਛ ਲੈਂਦਾ ਹੈਂ, ਇਕ ਸਰੀਰ ਵਿਚ ਤੂੰ ਕੁਛ ਨਹੀਂ ਲੈਂਦਾ॥੨॥

ਵਿਚਾਰੀ ਕਾਠ ਦੀ ਪੁਤਲੀ ਕੀਹ ਕਰੇ, ਖਿਲਾਵਨ ਵਾਲਾ ਜਾਣੇ* (ਕਿ ਉਹ ਕੀਹ ਕਰ ਰਹੀ ਹੈ) ਜੈਸਾ ਵੇਸ ਬਾਜੀਗਰ (ਪੁਤਲੀ ਨੂੰ) ਕਰਾਵੇਗਾ ਉਹ ਪੁਤਲੀ ਉਸੀ ਤਰ੍ਹਾਂ ਦਾ ਸਾਜ (ਨਾਟ) ਉਤਾਰ ਲਿਆਉਂਦੀ ਹੈ॥੩॥

(ਸ਼ਰੀਰ ਰੂਪੀ) ਅਨੇਕ ਕੋਠੜੀਆਂ ਕੀਤੀਆਂ ਹਨ (ਭਾਵ ਰਚੀਆਂ ਹਨ ਤੇ) ਆਪ ਹੀ ਇਨ੍ਹਾਂ ਦਾ ਰਖਵਾਲਾ ਹੋ ਰਿਹਾ ਹੈਂ। ਜਿਸ ਤਰ੍ਹਾਂ ਦੇ ਸ਼ਰੀਰ ਵਿਚ ਓਹ ਰਖੇ ਵੈਸੇ ਵਿਚ ਰਹਿਣਾ ਹੈ, ਇਹ ਵਿਚਾਰਾ ਕੀਹ ਕਰੇ॥੪॥

ਜਿਸਨੇ ਇਹ ਸਭ ਕੁਛ ਕੀਤਾ ਹੈ ਉਹੀ ਜਾਣਦਾ ਹੈ ਜਿਸਨੇ ਕਿ ਇਹ ਸਾਰੀ ਬਿਧਿ ਰਚੀ ਹੈ। ਕਹਿੰਦੇ ਹਨ ਗੁਰੂ ਨਾਨਕ ਦੇਵ ਜੀ, ਉਹ ਅਪਰੰਪਰ ਸੁਆਮੀ ਹੈ, ਅਪਣੇ ਕੰਮਾਂ ਦੀ ਕੀਮਤ (ਦਾ ਜਾਣੂ) ਹੈ॥੫॥

੨. ਐਉਂ ਦੇ ਬੀ ਅਰਥ ਲਾਉਣ ਵੇਲੇ ਕਈ ਸਜਣ ਪਹਿਲੀਆਂ ਦੋ ਤੁਕਾਂ ਵਿਚ ਜੀਵ ਨੂੰ ਸੰਬੰਧਨ ਰਖਦੇ ਹਨ, ਕਿ ਜਦ ਨਿਰਭੈ ਤੁਹਾਡੇ ਨਾਲ ਵਸਦਾ ਹੈ ਤਾਂ ਡਰ ਤੁਹਾਨੂੰ ਕਿਥੋਂ ਆ ਗਿਆ?

ਫੇਰ ਰਹਾਉ ਤੋਂ ਅਖ਼ੀਰ 'ਤੂੰ' ਨੂੰ ਈਸ਼੍ਰਰ ਦਾ ਸੰਬੋਧਨ ਲੈਂਦੇ ਹਨ। ਮਹਲ ਤੇ ਕੋਠਰੀ ਦਾ ਅਰਥ ਸ਼ਰੀਰ ਹੀ ਕਰਦੇ ਹਨ, 'ਓਹੁ' ਦਾ ਅਰਥ ਬੀ 'ਹੇ ਹੀ ਲਾਉਂਦੇ ਹਨ।

ਰਾਇਆ- ਪ੍ਰਕਾਸ਼ ਸਰੂਪ।　(੨) ਰਾਜਾ।

ਮਹਲਿ- (ਅਰਬੀ, ਮਹੱਲ) ਮਕਾਨ, ਟਿਕਾਣਾ।

ਗਰੀਬਾਨੈ (ਅ:, ਗ਼ਰੀਬ ਤੋਂ ਗ਼ਰੀਬਾਨਾ=ਗਰੀਬਾਂ ਵਰਗਾ) ਗ਼ਰੀਬਾਂ ਵਾਂਙੂ। ਗ਼ਰੀਬਾਂ ਵਰਗਾ।　(ਅ) ਗ਼ਰੀਬ।

ਬਕਤਾ- (ਸੰਸ:, ਵਕ੍ਤਾ)ਬੋਲਣ ਵਾਲਾ। ਸੁਹਣੀ ਕਥਾ ਯਾ ਵਕੱਤ੍ਰਤਾ ਕਰਨ ਵਾਲਾ।

(ਅ) ਵਾਚਾਲ।

ਗ੍ਰਾਹਜੁ- (ਸੰਸ:, ਗ੍ਰਹਣੰ=ਲੈਣਾ। ਗ੍ਰਾਹਜਾ=ਗ੍ਰਹਣ ਕਰਨ ਯੋਗ) ਗ੍ਰਹਣ ਕਰਨ ਵਾਲਾ। ਲੈਣ ਵਾਲਾ। ਅਪਰੰਪਰ- ਪਰੇ ਤੋਂ ਪਰੇ। ਸਮਝ ਪਹੁੰਚ ਤੋਂ ਦੂਰ। ਅਲੱਖ

ਕਾਜੀ- ਕਾਜੀਂ=ਕਾਜਾਂ ਤੋਂ, ਕੰਮਾਂ ਤੋਂ, ਕੰਮਾਂ ਦੁਆਰਾ।

## [ਗਉੜੀ ਮਹਲਾ ੫, ਚਉਪਦਾ-੧੯੭]

**ਪ੍ਰਾਕ੍ਥਨ-** ਮਾਯਾ ਵਿਚ ਖਚਿਤ ਪ੍ਰਤੀ ਰਸਾਂ ਦੀ ਅਨਿਸਥਰਤਾ ਦੱਸਕੇ ਹਰੀ ਭਗਤੀ ਦਾ ਉਪਦੇਸ਼ ਦਿੱਤਾ ਹੈ।

| ਮੂਲ | ਅਰਥ |
|---|---|
| **ਗਉੜੀ ਮਹਲਾ ੫ ॥** | |
| **ਛੋਡਿ ਛੋਡਿ ਰੇ ਬਿਖਿਆ ਕੇ ਰਸੂਆ ॥ ਉਰਝਿ ਰਹਿਓ ਰੇ ਬਾਵਰ ਗਾਵਰ** | ਹੇ ਬਾਵਰੇ! ਹੇ ਗੁਆਰ! ਤੂੰ ਵਿਸ਼ਿਆਂ ਦੇ ਰਸਾਂ ਨੂੰ (ਐਉਂ) ਲਪਟ ਰਿਹਾ ਹੈ ਜਿਵੇਂ ਹਰਿਆਰ ਪਸ਼ੂ (ਹਰੀ) ਖੇਤੀ ਵਿਚ |

* ਜਾਨੈ ਨੂੰ 'ਜਾਨੈਂ' ਪੜ੍ਹਕੇ ਐਉਂ ਬੀ ਅਰਥ ਲਾਉਂਦੇ ਹਨ ਅਸੀਂ ਖਿਲਾਵਣਹਾਰ ਨੂੰ ਜਾਣਦੇ ਹਾਂ।

ਜਿਉ ਕਿਰਖੈ ਹਰਿਆਇਓ ਪਸੂਆ ॥੧॥ਰਹਾਉ॥

ਫਸਿਆ ਹੁੰਦਾ ਹੈ, ਓਇ (ਇਨ੍ਹਾਂ ਰੱਸਾਂ ਨੂੰ) ਛੱਡ ਦੇਹ, ਛੱਡ ਦੇਹ॥੧॥ਰਹਾਉ।

ਜੋ ਜਾਨਹਿ ਤੂੰ ਅਪੁਨੇ ਕਾਜੈ ਸੋ ਸੰਗਿ ਨ ਚਾਲੈ ਤੇਰੈ ਤਸੂਆ ॥ ਨਾਗੋ ਆਇਓ ਨਾਗ ਸਿਧਾਸੀ ਫੇਰਿ ਫਿਰਿਓ ਅਰੁ ਕਾਲਿ ਗਰਸੂਆ ॥ ੧ ॥

(ਵਿਸ਼ੇ ਰਸਾਂ ਤੋਂ ਛੁੱਟ ਹੋਰ ਪਦਾਰਥ) ਜੋ ਤੂੰ ਅਪਣੇ ਕੰਮ ਆਉਣ ਵਾਲੇ ਸਮਝਦਾ ਹੈਂ ਓਹ ਤੇਰੇ ਨਾਲ (ਇਕ) ਤੱਸੂ ਭਰ ਬੀ ਨਹੀਂ ਜਾਣਗੇ। (ਤੂੰ) ਨੰਗਾ ਆਇਆ ਸੈਂ, ਨੰਗਾ ਹੀ (ਏਥੋਂ) ਜਾਏਗਾ (ਇਸ ਤਰ੍ਹਾਂ ਜਨਮ ਮਰਨ ਦੇ) ਗੇੜ ਵਿਚ ਪਿਆ ਫਿਰੇਂਗਾ ਤੇ ਕਾਲ (ਤੈਨੂੰ ਸਦਾ) ਗ੍ਰਸੀ ਰੱਖੇਗਾ॥੧॥

ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨਹੂੰ ਲਉ ਹਸੂਆ ॥ ਛੀਜਤ ਡੋਰਿ ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ ॥ ੨ ॥

ਓਇ (ਬਾਵਰੇ!) ਮਾਯਾ ਦੀ ਲੀਲਾ ਦੇਖ ਦੇਖ ਕੇ ਉਨਾਂ (ਲੀਲਾ ਵਿਚ ਹੀ (ਤੂੰ) ਖੁਸ਼ ਹੁੰਦਾ ਹੈ ਤੇ ਉਨ੍ਹਾਂ ਵਿਚ ਹੀ ਰਚਿਆ ਰਹਿੰਦਾ ਹੈਂ। (ਪਰ ਤੂੰ ਨਹੀਂ ਸਮਝਦਾ ਕਿ ਉਮਰਾ ਦੀ) ਰੱਸੀ ਦਿਨ ਤੇ ਰਾਤ (ਕਰਕੇ) ਛਿਜਦੀ ਜਾ ਰਹੀ ਹੈ, (ਤੂੰ ਇਹ ਸਮਝਕੇ ਅਪਣੇ) ਆਤਮਾ ਦੇ (ਕੰਮ ਆਉਣ ਵਾਲਾ ਕੋਈ) ਕਾਰਜ ਨਹੀਂ ਕੀਤਾ॥੨॥

ਕਰਤ ਕਰਤ ਇਵ ਹੀ ਬਿਰਧਾਨੋ ਹਾਰਿਓ ਉਕਤੇ ਤਨੁ ਖੀਨਸੂਆ ॥ ਜਿਉ ਮੋਹਿਓ ਉਨਿ ਮੋਹਨੀ ਬਾਲਾ ਉਸ ਤੇ ਘਟੈ ਨਾਹੀ ਰੁਚ ਚਸੂਆ ॥੩॥

ਇਸ ਤਰ੍ਹਾਂ (ਸਰੀਰਕ ਸੁੱਖਾਂ ਤੇ ਰਸਾਂ ਦੇ ਕਾਰਜ) ਕਰਦਿਆਂ ਕਰਦਿਆਂ (ਤੂੰ) ਬੁੱਢਾ ਹੋ ਗਿਆ, ਸਰੀਰ ਬੀ ਤਾਣ ਹੀਣ ਹੋ ਗਿਆ (ਤੇ ਅੰਤ) ਬੋਲਣੋਂ ਬੀ ਰਹਿ ਗਿਆ। (ਅਜੇ ਬੀ ਤੇਰੀ ਰੁਚੀ ਉਸ ਮੋਹ ਲੈਣ ਵਾਲੀ ਮਾਯਾ ਵਲੋਂ ਪਲ ਭਰ ਨਹੀਂ ਘਟਦੀ ਜਿਵੇਂ ਕਿ ਜਵਾਨੀ ਵਿਚ ਤੈਨੂੰ (ਉਸਨੇ) ਮੋਹਿਆ ਸੀ (ਤਿਵੇਂ ਹੀ ਹੁਣ ਬੀ ਤੂੰ ਮਾਯਾ ਤੇ ਮੋਹਿਤ ਹੈਂ)॥੩॥

ਜਗੁ ਐਸਾ ਮੋਹਿ ਗੁਰਹਿ ਦਿਖਾਇਓ ਤਉ ਸਰਣਿ ਪਰਿਓ ਤਜਿ ਗਰਬਸੂਆ॥ ਮਾਰਗੁ ਪ੍ਰਭ ਕੋ ਸੰਤਿ ਬਤਾਇਓ ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੂਆ ॥ ੪ ॥ ੬ ॥ ੧੨੭ ॥

(ਕਿਸੇ ਮਾਯਾ ਰਸ ਮਾਤੇ ਪ੍ਰਤੀ ਕੀਤੇ ਉਪਦੇਸ਼ ਨੂੰ ਸੁਣਾ ਕੇ ਜਦ ਗੁਰੂ ਨੇ ਮੈਨੂੰ ਦਿਖਾ ਦਿੱਤਾ ਕਿ ਜਗਤ ਐਸਾ ਹੈ ਤਦ (ਮੈਂ ਅੰਦਰੋਂ) ਹੰਕਾਰ (ਤੇ ਬਾਹਰੋਂ) ਈਰਖਾ ਛੱਡ ਕੇ (ਉਨ੍ਹਾਂ ਦੀ) ਸ਼ਰਨ ਪੈ ਗਿਆ, (ਤਦ ਉਸ) ਸੰਤ (ਗੁਰੂ) ਨੇ ਮੈਨੂੰ ਵਾਹਿਗੁਰੂ ਦਾ ਮਾਰਗ (ਦੱਸ) ਦਿੱਤਾ (ਤਦੋਂ ਗੁਰੂ) ਨਾਨਕ (ਦੇਵ) ਦੀ (ਦੱਸੀ ਹੋਈ) ਹਰੀ ਕੀਰਤੀ ਵਾਲੀ ਦਾਸ-ਭਗਤੀ (ਮੈਂ, ਗੁਰੂ ਅਰਜਨ ਨੇ) ਦ੍ਰਿੜ ਕਰ ਲਈ॥੪॥੬॥੧੨੭॥

**ਵਯਾਖਯਾ**– ਪਹਿਲੋਂ ਕਿਸੇ ਵਿਸ਼ੇ ਰਸਾਂ ਵਾਲੇ ਮਾਯਕ ਪ੍ਰਾਣੀ ਨੂੰ ਸੰਬੋਧਨ ਕਰਕੇ ਉਪਦੇਸ਼ ਦਿਤਾ। ਮਾਨੋ ਗੁਰੂ ਅਰਜਨ ਦੇਵ ਜੀ ਦੇ ਗੁਰੂ ਜੀ ਕਿਸੇ ਐਸੇ ਪੁਰਖ ਨੂੰ ਸੁਮਤਿ ਦੇ ਰਹੇ ਹਨ। ਫਿਰ ਉਹ ਗੁਰੂ ਜੀ ਜਗਤ ਦੀ ਇਹ ਦਸ਼ਾ ਆਪ ਜੀ ਨੂੰ ਸੁਣਾ ਦਿਖਾਕੇ ਉਪਦੇਸ਼ ਕਰ ਰਹੇ ਹਨ। ਗੁਰੂ ਤੋਂ ਸੁਣਕੇ ਤੇ ਲਖਕੇ ਆਪ ਦੱਸਦੇ ਹਨ ਕਿ ਗੁਰੂ ਨਾਨਕ ਦੀ ਦੱਸੀ 'ਦਾਸ ਭਗਤੀ' ਮੈਂ ਧਾਰਨ ਕਰ ਲਈ, ਜੋ ਭਗਤੀ ਕਿ ਹਰੀ ਦੇ ਜਸ ਕੀਰਤਨ ਵਾਲੀ ਹੈ। ਅਰਥਾਤ ਜੋ ਹਰੀ ਕੀਰਤੀ ਨੂੰ ਮੁੱਖ ਸੇਵਾ ਦੱਸਦੀ ਹੈ। ਇਹ ਸਿਫਤ ਸਲਾਹ ਦਾ ਉੱਤਮ ਮਾਰਗ ਭਗਤੀ ਦਾ ਸ੍ਰੇਸ਼ਟ ਮਾਰਗ ਹੈ। ਇਸ ਨਾਲ ਅੰਕ ੧ ਤੇ ੨ ਵਿਚ ਦੱਸਿਆ 'ਆਪਣਾ ਕਾਜ', 'ਜੀਅ ਕਾ ਕਾਜ' ਅਰਥਾਤ ਆਪਣੇ ਆਤਮਿਕ ਭਲੇ ਦਾ ਕੰਮ ਸੰਵਰਦਾ ਹੈ, ਜੋ ਭਲਾ ਕਿ ਜੀਵ ਦੇ ਨਾਲ ਜਾਂਦਾ ਹੈ। ਹਰੀ ਜਸ ਵਾਲੀ ਭਗਤੀ ਨਾਲ

ਹਰੀ ਨਾਲ ਪ੍ਰੇਮ ਹੋ ਜਾਂਦਾ ਹੈ. ਹਰੀ ਪ੍ਰੇਮ ਹੋਣ ਨਾਲ ਮਾਇਆ ਤੇ ਵਿਸ਼ੇ ਰਸਾਂ ਨਾਲ ਸੁਤੇ ਵੈਰਾਗ ਹੋ ਜਾਂਦਾ ਹੈ। ਹਰੀ ਪ੍ਰੇਮ ਨਾਲ ਹਰੀ ਦੀ ਪ੍ਰਾਪਤੀ ਹੁੰਦੀ ਹੈ। ਹਰੀ ਪ੍ਰਾਪਤੀ ਜਗਤ ਅਤੇ ਸੁਰਗ ਦੇ ਸਾਰੇ ਸੁਖਾਂ ਤੋਂ ਵਿਸ਼ੇਸ਼ ਵਸਤੂ ਹੈ।

**ਨਿਰੁਕ੍ਤ**- ਇਸ ਸ਼ਬਦ ਦਾ ਤੁਕਾਂਤ 'ਸੂਆ' ਕਰਕੇ ਆਉਂਦਾ ਹੈ। ਇਸ ਨੂੰ ਕਈ ਦਾਨੇ ਪਾਦ ਪੂਰਣ ਲਈ ਤੁਕਾਂਤ ਦਾ ਮੇਲ ਮਾਤ੍ਰ ਸਮਝਦੇ ਹਨ। ਪਰੰਤੂ ਏਹ ਸਾਰਥਕ ਬੀ ਹਨ। ਜੈਸੇ ਰਸੂਆ, ਰਸ ਦਾ ਬਹੁ ਬਚਨ ਹੈ, ਪਸੂਆ, ਪਸੂ ਦਾ ਨਿੰਮ੍ਰੀ ਵਾਚਕ ਹੈ। ਤਸੂਆ ਵਿਚ ਆ-'ਭਰ' ਦੇ ਅਰਥ ਦੇਂਦਾ ਹੈ। ਇਸੀ ਤਰ੍ਹਾਂ ਅਗਲੇ ਪਦਾਂ ਵਿਚ ਕੁਛ ਹੈ, ਜੋ ਹੇਠਾਂ ਸੂਚਿਤ ਕਰ ਦਿਤਾ ਹੈ:-

ਰਸੂਆ- (ਸੰਸ:, ਰਸ:। ਪੰ:, ਰਸ=ਸੁਆਦ) ਰਸ ਦਾ ਨਿੰਮ੍ਰੀ ਵਾਚ ਹੈ-ਰਸੂਆ, ਜੋ ਏਥੇ ਬਹੁ ਬਚਨ ਵਿਚ ਪਿਆ ਹੈ, 'ਰਸਾਂ ਨੂੰ' ਅਰਥ ਹੈ।

ਬਾਵਰ- ਬਾਵਲਾ। ਸ਼ੁਦਾਈ। ਗਾਵਰ-ਗੰਵਾਰ, ਮੂਰਖ। ਕਿਰਖੈ-ਖੇਤੀ ਵਿਚ।

ਹਰਿਆਇਓ- (ਪੰਜਾ:, ਹਰਿਆਰ) ਜੋ ਪਸੂ ਹਰੀ ਖੇਤੀ ਵੇਖਕੇ ਮੱਲੋ ਮੱਲੀ ਉਸ ਨੂੰ ਜਾ ਪਵੇ ਤੇ ਕਿਵੇਂ ਨਾ ਰੁਕੇ।

ਪਸੂਆ- (ਪੰ:, ਪਸੂ। ਨਿੰਮ੍ਰੀਵਾਚ ਹੈ ਪਸੂ ਦਾ-ਪਸੂਆ) ਪਸੂ। ਪਸੂਪੁਣੇ ਤੋਂ ਬੀ ਛੁਦ੍ਰਤਾ ਦਰਸਾਉਣ ਲਈ 'ਪਸੂਆ' ਕਿਹਾ ਹੈ।

ਤਸੂਆ- (ਪੰਜਾ:, ਤਸੂ=) ਇਮਾਰਤੀ ਗਜ਼ ਤੇ ਲਕੜੀ ਦੇ ਗਜ਼ ਦਾ ਇਕ ਹਿੱਸਾ, ਜੋ ਸਵਾ ਕੁ ਇੰਚ ਦੇ ਕ੍ਰੀਬ ਹੁੰਦਾ ਹੈ। ਭਾਵ ਹੈ-ਥੋੜੀ ਦੂਰ ਤਕ ਬੀ। ਰਤਾ ਬੀ। ਇਹ ਮੇਣਤੀ ਦੇਸ਼ ਦੀ ਸੂਚਕ ਹੈ।

ਫੇਰਿ- (ਪੰਜਾ:, ਫੇਰ) ਗੇੜ ਵਿਚ।

ਗਰਸੂਆ- (ਸੰਸ:, ਗ੍ਰਸਨ) ਗ੍ਰਸ ਲਿਆ, ਪਕੜ ਲਿਆ, ਗ੍ਰਸਨਾ ਕ੍ਰਿਯਾ ਤੋਂ। ਕਾਲਿ ਗਰਸੂਆ=ਕਾਲ ਨੇ ਫੜ ਲਿਆ। ਭਾਵ ਹੈ ਕਾਲ ਨੇ ਐਸਾ ਪਕੜ ਲਿਆ ਹੈ ਕਿ ਗ੍ਰਸੀ ਹੀ ਚੱਲੇਗਾ।

ਹਸੂਆ- (ਪੰ:, ਹੱਸਣਾ ਕ੍ਰਿਯਾ ਹੈ) ਹੱਸਣ ਵਾਲਾ ਹੋ ਰਿਹਾ ਹੈ, ਹੱਸਦਾ ਹੈ, ਭਾਵ ਖੁਸ਼ ਹੁੰਦਾ ਹੈ।

ਛੀਜਤ- ਛਿਜ ਰਹੀ ਹੈ। ਤ੍ਰੁਟ ਰਹੀ ਹੈ। ਭਾਵ ਘਟ ਰਹੀ ਹੈ।

ਬਿਰਧਾਨੋ- (ਸੰਸ:, ਵ੍ਰਿਧ:। ਪੁ:ਪੰਜਾਬੀ, ਕ੍ਰਿਯਾ ਬਿਰਧਾਉਨਾ) ਬ੍ਰਿਧ ਹੋ ਗਿਆ। ਭਾਵ ਬੁੱਢਾ ਹੋ ਜਾਂਦਾ ਹੈ।

ਉਕਤੇ- (ਸੰਸ:, ਉਕਿ) ਵਾਕ ਵਿਚ। ਬਾਣੀ ਉਚਾਰਣ ਵਿਚ। ਗੁਰਬਾਣੀ ਵਿਚ 'ਉਕਤ' ਪਦ 'ਦਲੀਲ' ਤੇ 'ਜੁਗਤੀ' ਦੇ ਅਰਥਾਂ ਵਿਚ ਬੀ ਆਉਂਦਾ ਹੈ।

ਯਥਾ:- ਦਲੀਲ=ਜਾਪ ਤਾਪ ਕਛੁ ਉਕਤਿ ਨ ਮੋਰੀ॥ (ਆਸਾ ਮਹਲਾ ੫-੨੬)

ਜੁਗਤੀ, ਜੁਗਤਿ=ਅਪਨੀ ਉਕਤਿ ਖਲਾਵੈ ਭੋਜਨ ਅਪਨੀ ਉਕਤਿ ਖੇਲਾਵੈ॥

(ਧਨਾਸਰੀ ਮਹਲਾ ੫-੩੯)

ਖੀਨਸੂਆ- (ਸੰਸ:, ਕਜ਼ੀਨ। ਸੰਸਕ੍ਰਿਤ 'ਅਸ' ਤੋਂ ਪੰਜਾਬੀ ਅਸੂਆ=ਹੋਇਆ) ਖੀਨ ਹੋਇਆ। ਘਸ ਗਿਆ। ਭਾਵ ਤਾਣ ਹੀਣ ਹੋ ਗਿਆ।

ਮੋਹਨੀ ਬਾਲਾ- ਸੁੰਦਰ ਇਸਤ੍ਰੀ ਨੇ, ਭਾਵ ਮਾਇਆ ਨੇ। ਜਿਵੇਂ (ਜੁਆਨੀ ਵਿਚ) ਮੋਹਦੀ ਸੀ ਉਹ ਮੋਹ ਲੈਣ ਵਾਲੀ ਬਾਲਾ ਹੁਣ ਬੀ ਉਵੇਂ ਹੀ ਮੋਹਦੀ ਹੈ।

(ਅ) ਜਿਵੇਂ ਬਾਲ ਅਵਸਥਾ ਵਿਚ ਮੋਹਿਨੀ (ਮਾਯਾ) ਮੋਹਦੀ ਸੀ, ਉਸ ਤੋਂ ਉਹੋ ਰੁਚੀ ਇਕ ਛਿਨ ਬੀ ਨਹੀਂ ਘਟਦੀ।

ਚਸੂਆ- (ਹਿੰਦੀ, ਚਸਾ। ੧੫ ਵਾਰ ਅੱਖ ਝਮਕਣ ਦਾ ਇਕ ਵਿਸ਼ਾ, ਪੰਦਰਾਂ ਵਿਸ਼ੇ ਦਾ ਇਕ ਚਸਾ) ਚਸਾ ਭਰ। ਭਾਵ ਥੋੜਾ ਜਿਹਾ ਸਮਾਂ ਬੀ।

'ਤਸੂਆ' ਕਿਹਾ ਸੀ ਰਤਾ ਭਰ 'ਦੇਸ' ਦੱਸਣ ਲਈ, 'ਚਸੂਆ' ਕਿਹਾ ਹੈ ਰਤਾ ਭਰ 'ਸਮਾਂ' ਦੱਸਣ ਲਈ।

ਗਰਬਸੂਆ- (ਸੰਸ, ਗਰਵ:। ਸੰਸ:, ਅਸੂਯਾ ਤੋਂ ਅਸੂਆ) ਹੰਕਾਰ ਤੇ ਬਖੀਲੀ ਨੂੰ।

(ਅ) ਹੰਕਾਰ ਨੂੰ। (ੲ) ਹੰਕਾਰ ਦੀ ਹੋਂਦ ਨੂੰ।

ਜਸੂਆ- ਜਸ ਵਾਲੀ, ਹਰਿ ਜਸੂਆ=ਹਰੀ ਜਸ ਵਾਲੀ। ਸਿਫਤ ਸਲਾਹ ਵਾਲੀ (ਭਗਤੀ)।

ਨਾਨਕ ਦਾਸ ਭਗਤਿ ਹਰਿ ਜਸੂਆ=ਨਾਨਕ ਦੀ, ਹੁਰੀ ਜਸ ਵਾਲੀ, 'ਦਾਸ-ਭਗਤੀ'। ਭਾਵ ਗੁਰੂ ਨਾਨਕ ਦੇਵ ਜੀ ਦੀ ਸਿਖਾਈ ਹੋਈ ਹਰੀ ਕੀਰਤਿ ਵਾਲੀ ਭਗਤੀ।

(ਅ) ਐਉਂ ਬੀ ਕਰਦੇ ਹਨ-ਨਾਨਕ ਦਾਸ ਨੇ ਹਰੀ ਜਸ ਵਾਲੀ ਭਗਤੀ ਦ੍ਰਿੜ ਕਰ ਲਈ।

## [ਗਉੜੀ ਮਹਲਾ ੫, ਚਉਪਦਾ-੧੯੮]

**ਪ੍ਰਾਕ੍ਰਥਨ-** ਅਗਲੇ ਸ਼ਬਦ ਵਿਚ ੨ ਅੰਕਾਂ ਵਿਚ ਵਾਹਿਗੁਰੂ ਜੀ ਦਾ ਸ਼ੁਕਰੀਆ ਹੈ ਤੇ ਅੱਗੇ ਅੰਕ ੪ ਦੇ ਅੰਤ ਤਕ ਗੁਰੂ ਜੀ ਦਾ ਸ਼ੁਕਰੀਆ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਤੁਝ ਬਿਨੁ ਕਵਨੁ ਹਮਾਰਾ ॥ ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥ ੧ ॥ ਰਹਾਉ ॥ | ਹੇ ਮੇਰੇ ਪ੍ਰਾਣਾਂ ਦੇ ਆਸਰਾ ਪ੍ਰੀਤਮ ਜੀ ਤੁਸਾਂ ਤੋਂ ਬਿਨਾ ਸਾਡਾ ਕੌਣ ਹੈ॥੧॥ਰਹਾਉ॥ |
| ਅੰਤਰ ਕੀ ਬਿਧਿ ਤੁਮ ਹੀ ਜਾਨੀ ਤੁਮ ਹੀ ਸਜਨ ਸੁਹੇਲੇ ॥ ਸਰਬ ਸੁਖਾ ਮੈ ਤੁਝ ਤੇ ਪਾਏ ਮੇਰੇ ਠਾਕੁਰ ਅਗਹ ਅਤੋਲੇ ॥ ੧ ॥ | (ਸਾਡੇ) ਅੰਦਰ ਦੀ ਦਸ਼ਾ ਤੁਸਾਂ ਨੇ ਹੀ ਜਾਣ ਲਈ ਤੇ ਤੁਸੀ ਹੀ ਸੁਖਦਾਤੇ ਸੱਜਣ (ਹੋ ਖਲੌਤੇ)। ਹੇ ਮੇਰੇ ਅਥਾਹ ਤੇ ਅਤੋਲ ਠਾਕੁਰ ਜੀ! ਮੈਂ ਸਾਰੇ ਸੁਖ ਆਪ ਹੀ ਤੋਂ ਪਾਏ ਹਨ॥੧॥ |
| ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖਦਾਤੇ ॥ ਅਗਮ ਅਗੋਚਰ ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ ॥੨॥ | ਹੇ ਗੁਣਾਂ ਦੇ ਭੰਡਾਰ, ਹੇ ਸੁਖਾਂ ਦੇ ਦੇਣਹਾਰ! ਮੈਂ ਆਪ ਜੀ ਦੇ ਚੋਜ ਵਰਣਨ ਨਹੀਂ ਕਰ ਸਕਦਾ। ਹੇ ਸਾਡੀ ਪਹੁੰਚ ਤੋਂ ਪਰੇ! ਹੇ ਸਾਡੇ ਇੰਦ੍ਰਿਆਂ ਤੋਂ ਅਵਿਸ਼ੇ! ਹੇ ਨਾਸ਼ ਰਹਿਤ ਪ੍ਰਭੂ! (ਅਸਾਂ ਨੇ ਤੁਸਾਂ ਨੂੰ) ਪੂਰੇ ਗੁਰੂ ਦੁਆਰਾ ਜਾਣ ਲਿਆ ਹੈ॥੨॥ |
| ਭ੍ਰਮੁ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ ॥ ਜਨਮ ਮਰਣ ਕੋ ਚੂਕੋ ਸਹਸਾ ਸਾਧਸੰਗਤਿ ਦਰਸਾਰੀ ॥ ੩ ॥ | ਜਦ ਤੋਂ (ਗੁਰੂ ਨੇ ਸਾਡੀ ਇਹ) ਹਉਮੈ ਮਾਰ ਦਿੱਤੀ ਹੈ (ਸਾਡਾ) ਭਰਮ ਤੇ ਭਉ (ਉਸਨੇ) ਕੱਟ ਕੇ (ਸਾਨੂੰ) ਸ਼ੁਧ ਸਰੂਪ ਕਰ ਦਿੱਤਾ ਹੈ, (ਹੁਣ) ਜਨਮ ਮਰਨ ਦਾ ਫਿਕਰ ਦੂਰ ਹੋ ਗਿਆ ਹੈ, (ਇਹ ਪ੍ਰਾਪਤੀ) ਸਾਧ (ਗੁਰੂ) ਦੀ ਸੰਗਤ ਤੇ ਦਰਸ਼ਨ ਦੇ ਸਦਕੇ ਹੋਈ ਹੈ॥੩॥ |

| | |
|---|---|
| **ਚਰਣ ਪਖਾਰਿ ਕਰਉ ਗੁਰ ਸੇਵਾ ਬਾਰਿ ਜਾਉ ਲਖ ਬਰੀਆ ॥ ਜਿਹ ਪ੍ਰਸਾਦਿ ਇਹੁ ਭਉਜਲੁ ਤਰਿਆ ਜਨ ਨਾਨਕ ਪ੍ਰਿਅ ਸੰਗਿ ਮਿਰੀਆ ॥੪॥੭॥੧੨੮॥** | ਜਿਸਦੀ ਕਿਰਪਾ ਕਰਕੇ ਇਹ ਭਉਜਲ (ਸੰਸਾਰ ਮੈਂ) ਜਨ ਨਾਨਕ ਨੇ ਤਰ ਲਿਆ ਹੈ (ਤੇ ਅਪਣੇ) ਪ੍ਰੀਤਮ (ਵਾਹਿਗੁਰੂ) ਨੂੰ ਮਿਲ ਪਿਆ ਹਾਂ (ਉਸ) ਗੁਰੂ ਦੇ ਚਰਣ ਧੋ ਧੋ ਕੇ ਸੇਵਾ ਕਰਾਂ ਤੇ ਲੱਖਾਂ ਵਾਰ ਸਦਕੇ ਪਿਆ ਹੋਵਾਂ॥੪॥੭॥੧੨੮॥ |

**ਨਿਰੁਕ੍ਤ-** ਪ੍ਰਾਨ ਅਧਾਰਾ-ਪ੍ਰਾਣਾਂ ਦਾ ਆਸਰਾ। ਭਾਵ ਜੀਵਨ ਜਿਸ ਦੇ ਆਸ਼੍ਰਿਤ ਹੈ।

ਬਿਧਿ- ਵਿਧੀ, ਤਰਕੀਬ, ਹਾਲਤ। ਅਗਹ-(ਸੰਸ:, ਆਗਾਧ) ਜਿਸ ਦਾ ਥਾਹ ਨਾ ਲੱਭੇ। ਅਥਾਹ। ਭਾਵ ਜਿਸ ਨੂੰ ਸਮਝ ਨਾ ਸਕੀਏ।

ਅਤੋਲ- ਜੋ ਤੋਲਿਆ ਨਾ ਜਾ ਸਕੇ। ਭਾਵ ਜੋ ਜਾਚਿਆ ਨਾ ਜਾ ਸਕੇ।

ਰੰਗਾ- ਰੰਗ, ਹਾਲਤਾਂ, ਚੋਜ। ਪਜਾਰ ਤੇ ਕ੍ਰਿਪਾਲਤਾ ਦੇ ਅਨੂਠੇ ਵਰਤਾਉ। ਰੰਗ ਦਾ ਬਹੁ ਬਚਨ ਹੈ ਰੰਗਾ। ਅਗਮ-ਜਿਸ ਤਕ ਪਹੁੰਚ ਨਾ ਸਕੀਏ।

ਅਗੋਚਰ- ਜਿਸ ਨੂੰ ਇੰਦ੍ਰਿਆਂ ਦੁਆਰੇ ਜਾਣ ਨਾ ਸਕੀਏ। ਇੰਦ੍ਰਿਆਂ ਤੋਂ ਅਵਿਸ਼ੇ।

ਨਿਹਕੇਵਲ- ਪਰਮ ਸ਼ੁੱਧ। ਮੁਰਾਦ ਹੈ ਮੁਕਤਿ ਅਵਸਥਾ ਤੋਂ। ਯੋਗ ਦਰਸ਼ਨ ਨੇ ਅਪਣੀ ਦੱਸੀ ਮੁਕਤੀ ਦਾ ਨਾਮ 'ਕੈਵਲ' ਰੱਖਿਆ ਹੈ।

ਸਹਸਾ- ਸੰਸਾ, ਸ਼ੱਕ। (ਅ) ਫਿਕਰ। (ੲ) ਡਰ।

ਦਰਸਾਰੀ- ਦਰਸ+ਆਰੀ=ਦਰਸ਼ਨ ਕਰਕੇ, ਦਰਸ਼ਨ ਦੁਆਰਾ, ਦਰਸ਼ਨ ਸਦਕਾ।

ਮਿਰੀਆ- ਮਿਲਿਆ ਦਾ ਪੁਰਾਤਨ ਰੂਪ। ਮਿਲਿਆ, ਮਿਲ ਪਿਆ। ਮਿਰੀਆ ਦਾ ਅਰਥ 'ਮਿਲ ਪਈਂ' ਬੀ ਹੁੰਦਾ ਹੈ। ਹੋਰਥੇ ਬੀ ਇਨ੍ਹਾਂ ਅਰਥਾਂ ਵਿਚ ਆਇਆ ਹੈ। ਯਥਾ:-

ਨਾਨਕ ਗੁਰ ਮਿਰੀਆ॥ ਬਹੁਰਿ ਨ ਫਿਰਿਆ॥ (ਸੂਹੀ ਮਹਲਾ ੫, ਪੜਤਾਲ-੪੪)

## [ਗਉੜੀ ਮਹਲਾ ੫, ਚਉਪਦਾ-੧੯੯]

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ ਸੰਤ ਤੇ ਨਾਮ ਦੀ ਵਡਿਆਈ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥<br>ਤੁਝ ਬਿਨੁ ਕਵਨੁ ਰੀਝਾਵੈ ਤੋਹੀ ॥ ਤੇਰੋ ਰੂਪੁ ਸਗਲ ਦੇਖਿ ਮੋਹੀ ॥ ੧ ॥ ਰਹਾਉ॥ | (ਹੇ ਠਾਕੁਰ!) ਤੇਰਾ ਰੂਪ ਦੇਖਕੇ (ਦੇਖਣ ਵਾਲੀ) ਸਾਰੀ (ਸ੍ਰਿਸ਼ਟੀ) ਮੋਹੀ ਗਈ ਹੈ, (ਤੇਰੇ ਵਰਗਾ ਰੂਪ ਕਿਸੇ ਹੋਰ ਦਾ ਹੈ ਨਹੀਂ ਇਸ ਕਰਕੇ) ਤੈਨੂੰ ਤੇਰੇ ਬਿਨਾ (ਹੋਰ) ਕੌਣ ਰੀਝਾਵੇ?॥੧॥ਰਹਾਉ॥ |
| ਸੁਰਗ ਪਇਆਲ ਮਿਰਤ ਭੂਅ ਮੰਡਲ ਸਰਬ ਸਮਾਨੋ ਏਕੈ ਓਹੀ ॥ ਸਿਵ ਸਿਵ ਕਰਤ ਸਗਲ ਕਰ ਜੋਰਹਿ ਸਰਬ ਮਇਆ ਠਾਕੁਰ ਤੇਰੀ ਦੋਹੀ ॥ ੧ ॥ | ਸੁਰਗਾਂ ਵਿਚ, ਪਾਤਾਲਾਂ ਵਿਚ, ਮਾਤ ਲੋਕਾਂ ਵਿਚ, ਭੂਮੰਡਲਾਂ ਵਿਚ, ਸਾਰਿਆਂ ਵਿਚ, (ਹੇ) ਇਕੋ ਓਹੀ! (ਤੂੰ) ਸਮਾ ਰਿਹਾ ਹੈਂ। ਹੇ ਠਾਕੁਰ! ਸਾਰੇ (ਤੇਰੇ ਅੱਗੇ) "ਹੇ ਕਲਜਾਣ ਸਰੂਪ! ਹੇ ਕਲਜਾਣ ਸਰੂਪ"! ਕਹਿੰਦੇ ਹਥ ਜੋੜਦੇ ਹਨ, ਸਾਰੇ (ਤੇਰੀ) ਮੇਹਰ ਵਾਸਤੇ ਤੇਰੀ ਦੁਹਾਈ ਦੇਂਦੇ ਹਨ॥੧॥ |

| | |
|---|---|
| ਪਤਿਤ ਪਾਵਨ ਠਾਕੁਰ ਨਾਮੁ ਤੁਮਰਾ ਸੁਖਦਾਈ ਨਿਰਮਲ ਸੀਤਲੋਹੀ ॥ ਗਿਆਨ ਧਿਆਨ ਨਾਨਕ ਵਡਿਆਈ ਸੰਤ ਤੇਰੇ ਸਿਉ ਗਾਲ ਗਲੋਹੀ ॥ ੨ ॥ ੮ ॥ ੧੨੯ ॥ | ਹੇ ਠਾਕਰ! ਤੇਰਾ ਨਾਮ ਪਤਿਤਾਂ ਨੂੰ ਪਵਿਤ੍ਰ ਕਰਨੇ ਵਾਲਾ ਹੈ, (ਦੁਖੀਆਂ ਨੂੰ) ਸੁਖ ਦੇਣ ਵਾਲਾ ਹੈ, (ਮੈਲਿਆਂ ਨੂੰ) ਨਿਰਮਲ (ਕਰਨੇ ਵਾਲਾ) ਹੈ, (ਤਪਿਆਂ ਨੂੰ) ਠਾਰਨ ਵਾਲਾ ਹੈ। (ਹੇ ਠਾਕਰ!) ਤੇਰੇ ਸੰਤ ਨਾਲ ਜੋ ਬਚਨ ਬਿਲਾਸ (ਕਰਨੇ ਮਿਲ ਜਾਣ ਤਾਂ ਇਹੋ) ਨਾਨਕ ਦੀ ਵਡਿਆਈ ਹੈ, (ਇਹੋ ਨਾਨਕ ਦੇ) ਗਿਆਨ, (ਇਹੋ) ਧਿਆਨ ਹਨ॥੨॥੮॥੧੨੯॥ |

**ਵਯਾਖਯਾ**- ਰਹਾਉ ਦੀਆਂ ਪਹਿਲੀਆਂ ਦੋ ਤੁਕਾਂ ਵਿਚ ਵਾਹਿਗੁਰੂ ਦੀ ਰੂਪ ਸੁੰਦਰਤਾ ਦਾ ਵਰਣਨ ਹੈ ਕਿ ਓਹ ਅਦੁਤੀ ਹੈ। ਰੂਪ ਸੁੰਦਰਤਾ ਨਾਲ ਉਸ ਨੂੰ ਕੋਈ ਨਹੀਂ ਆਪਣੇ ਤੇ ਮੋਹਿਤ ਕਰ ਸਕਦਾ। ਉਸ ਤੋਂ ਵਧੀਕ ਸੁਹਣਾ ਕੋਈ ਹੋਵੇ ਤਾਂ ਉਸ ਤੇ ਸੁਹਣਾ ਪ੍ਰਭੂ ਰੀਝੇ। ਸੋ ਤੂੰ ਆਪਣੇ ਰੂਪ ਤੇ ਹੀ ਰੀਝਵਾਨ ਹੋ ਸਕਦਾ ਹੈਂ। ਫੇਰ ਅੰਕ ੧ ਵਿਚ ਉਸ ਦੀ ਸਰਬ-ਵਯਾਪਕਤਾ ਦੱਸੀ। ਇਹ ਬੀ ਹੋਰ ਕਿਸੇ ਵਿਚ ਨਹੀਂ। ਫੇਰ ਉਸ ਦੀ ਸਰਬ-ਮਯਤਾ ਦਰਸਾਈ, ਇਹ ਸਰਬ ਪਰ ਮਇਆ ਕਰਨੇ ਦਾ ਗੁਣ ਬੀ ਹੋਰ ਕਿਸੇ ਵਿਚ ਨਹੀਂ, ਸਗੋਂ ਸਾਰੇ ਉਸ ਦੀ ਮੇਹਰ ਦੀ ਯਾਚਨਾ ਲਈ ਉਸ ਅੱਗੇ ਹਥ ਜੋੜਕੇ ਮੰਗਾ ਕਰ ਰਹੇ ਹਨ। ਫੇਰ ਓਹ ਕਿਸ ਗੁਣ ਕਰਕੇ ਸਾਡੇ ਤੇ ਰੀਝੇ, ਇਹ ਸੁਤੇ ਪ੍ਰਸ਼ਨ ਉਪਜਦਾ ਹੈ, ਇਸ ਦਾ ਉੱਤਰ ਅੰਕ ੨ ਦੀ ਪਹਿਲੀ ਸਤਰ ਵਿਚ ਦਿੱਤਾ ਹੈ ਕਿ ਤੇਰੇ ਗੁਣਾਂ ਦਾ ਆਵੇਸ਼ ਤੇਰੇ ਨਾਮ ਵਿਚ ਹੈ, ਇਸ ਨੂੰ ਲੈ ਕੇ ਜੀਵ ਪਤਿਤ ਤੋਂ ਪਾਵਨ ਹੋ ਸਕਦਾ ਹੈ; ਸੁਖੀ, ਨਿਰਮਲ ਤੇ ਸੀਤਲ ਹੋ ਸਕਦਾ ਹੈ। ਮੁਰਾਦ ਇਹ ਹੈ ਕਿ ਏਹ ਗੁਣ ਜਦ ਸੇਵਕ ਵਿਚ ਆ ਜਾਣ ਤਾਂ ਹੇ ਠਾਕੁਰ! ਤਦ ਤੂੰ ਆਪਣੇ ਸੇਵਕ ਤੇ ਆਪਣੀ ਮਇਆ ਕਰਨ ਵਾਲੀ ਰੁਚੀ ਤੋਂ ਰੀਝ ਪੈਂਦਾ ਹੈਂ। ਫਿਰ ਪ੍ਰਸ਼ਨ ਹੁੰਦਾ ਹੈ ਕਿ ਨਾਮ ਕਿੱਥੋਂ ਮਿਲੇ ਤਾਂ ਇਕ ਸੁੰਦਰ ਕਟਾਖਯ ਨਾਲ ਦੱਸਦੇ ਹਨ ਕਿ ਤੇਰੇ ਸੰਤ ਨਾਲ ਬਚਨ ਬਿਲਾਸ ਕਰਨ ਨਾਲ ਇਹ ਦਾਤ ਪ੍ਰਾਪਤ ਹੁੰਦੀ ਹੈ, ਨਾਨਕ ਇਹ ਸਮਝਦਾ ਹੈ ਕਿ ਨਾਨਕ ਦੀ ਵਡਿਆਈ ਇਸੇ ਸੰਤ ਨਾਲ ਬਚਨ ਬਿਲਾਸ ਭਾਵ ਸਤਿਸੰਗ ਵਿਚ ਹੈ। ਇਸੇ ਨਾਮ ਪ੍ਰਾਪਤੀ ਦੀ ਵਾਰਤਾਲਾਪ ਨੂੰ ਨਾਨਕ ਗਯਾਨ ਤੇ ਧਯਾਨ ਸਮਝਦਾ ਹੈ, ਕਿਉਂਕਿ ਸਫਲ ਗਿਆਨ ਤੇ ਸਫਲ ਧਿਆਨ ਨਾਮ ਦੇ ਹੀ ਅੰਤਰ ਗਤਿ ਹਨ।

ਸੰਤਹ ਸੰਗੁ ਸੰਤ ਸੰਭਾਖਨੁ ਹਰਿ ਕੀਰਤਨਿ ਮਨੁ ਜਾਗੈ॥ ੨॥ (ਧਨਾਸਰੀ ਮ: ੫, ੧੪)

ਪੁਨਾ:- ਸੰਤ ਸੰਗਿ ਤਹ ਗੋਸਟਿ ਹੋਇ॥ ਕੋਟਿ ਜਨਮ ਕੇ ਕਿਲਵਿਖ ਖੋਇ॥੨॥

(ਗਉੜੀਮਹਲਾ ੫, ੧੬੪)

ਭਗਤ ਰਵਿਦਾਸ ਨੇ ਕਿਹਾ ਹੈ:-

ਸੰਤ ਅਨੰਤਹਿ ਅੰਤਰੁ ਨਾਹੀ॥ (ਆਸਾ ਰਵਿਦਾਸ ਜੀ-੨)

## [ਗਉੜੀ ਮਹਲਾ ੫, ਚਉਪਦਾ-੨੦੦]

**ਪ੍ਰਾਕ੍ਰਥਨ**- ਅਗਲੇ ਸ਼ਬਦ ਵਿਚ ਹਰੀ ਦਰਸ਼ਨ ਤੇ ਦਰਸ਼ਨ ਪ੍ਰਾਪਤ ਸੰਤਾਂ ਦੇ ਮਿਲਾਪ ਲਈ ਅਰਦਾਸ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਮਿਲਹੁ ਪਿਆਰੇ ਜੀਆ ॥ | ਹੇ ਜੀਅ ਤੋਂ ਪਿਆਰੇ ਪ੍ਰਭੂ ਜੀ! (ਕਿਵੇਂ) ਮਿਲ ਪਓ, |

| | |
|---|---|
| ਪ੍ਰਭ ਕੀਆ ਤੁਮਾਰਾ ਥੀਆ ॥੧॥ਰਹਾਉ॥ | (ਜੋ ਕੁਛ ਹੋਇਆ ਹੈ) ਸਭ ਤੁਹਾਡਾ ਕੀਤਾ ਹੋਇਆ ਹੈ॥੧॥ਰਹਾਉ॥ |
| ਅਨਿਕ ਜਨਮ ਬਹੁ ਜੋਨੀ ਭ੍ਰਮਿਆ ਬਹੁਰਿ ਬਹੁਰਿ ਦੂਖੁ ਪਾਇਆ ॥ ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ ਦੇਹੁ ਦਰਸੁ ਹਰਿ ਰਾਇਆ ॥ ੧ ॥ | (ਇਹ ਜੀਵ ਅਪਣੀ ਕਰਨੀ ਕਰਕੇ) ਕਈ ਜਨਮ ਬਹੁਤੀਆਂ ਜੂਨਾਂ ਵਿਚ ਭਟਕਿਆ ਹੈ ਤੇ ਮੁੜ ਮੁੜ (ਇਸਨੇ) ਦੁਖ ਹੀ ਪਾਇਆ ਹੈ। (ਹੁਣ) ਤੁਹਾਡੀ ਕਿਰਪਾ ਕਰਕੇ ਮਨੁੱਖ ਦੇਹ ਪਾਈ ਹੈ, ਹੇ ਹਰੀ ਰਾਇ ਇਸਨੂੰ) ਦਰਸ਼ਨ। ਦਿਓ (ਜੋ ਬਹੁਰ ਨ ਭਟਕੇ)॥੧॥ |
| ਸੋਈ ਹੋਆ ਜੋ ਤਿਸੁ ਭਾਣਾ ਅਵਰੁ ਨ ਕਿਨ ਹੀ ਕੀਤਾ ॥ ਤੁਮਰੈ ਭਾਣੈ ਭਰਮਿ ਮੋਹਿ ਮੋਹਿਆ ਜਾਗਤੁ ਨਾਹੀ ਸੂਤਾ ॥੨॥ | (ਹਾਂ) ਉਹੋ ਕੁਛ ਹੋਇਆ ਹੈ ਜੋ ਉਸ (ਪ੍ਰਭੂ) ਭਾਇਆ ਸੀ, ਹੋਰ ਕਿਸੇ ਨੇ ਕੁਛ ਨਹੀਂ ਕੀਤਾ। (ਹੇ ਪ੍ਰਭੂ!) ਤੁਹਾਡੇ ਭਾਣੇ ਵਿਚ ਹੀ (ਇਹ ਜੀਵ) ਭਰਮ ਤੇ ਮੋਹ ਵਿਚ ਠਗਿਆ ਹੋਇਆ (ਅਗਜਾਨ ਕੰਦ੍ਰਾ ਵਿਚ ਐਸਾ) ਸੁੱਤਾ; ਰਿਹਾ ਹੈ (ਕਿ ਕਿਵੇਂ ਬੀ ਜਗਾਇਆ) ਜਾਗਦਾ ਨਹੀਂ ਸੀ॥ ੨॥ |
| ਬਿਨਉ ਸੁਨਹੁ ਤੁਮ ਪ੍ਰਾਨਪਤਿ ਪਿਆਰੇ ਕਿਰਪਾ ਨਿਧਿ ਦਇਆਲਾ ॥ ਰਾਖਿ ਲੇਹੁ ਪਿਤਾ ਪ੍ਰਭ ਮੇਰੇ ਅਨਾਥਹ ਕਰਿ ਪ੍ਰਤਿਪਾਲਾ ॥ ੩ ॥ | ਹੇ ਪ੍ਰਾਣਾਂ ਦੇ ਮਾਲਕ ਪਿਆਰੇ ਜੀ! ਹੇ ਕ੍ਰਿਪਾ ਦੀ ਨਿਧੀ! ਹੇ ਦਿਆਲ ਜੀ! ਤੁਸੀਂ (ਇਕ) ਬੇਨਤੀ ਸੁਣ ਲਓ! ਹੇ ਮੇਰੇ ਪਿਤਾ ਪ੍ਰਭੂ ਜੀ! ਅਨਾਥਾਂ ਦੀ ਪ੍ਰਤਿਪਾਲਾ ਕਰੋ (ਤੇ ਇਨ੍ਹਾਂ ਜੀਵਾਂ ਨੂੰ ਜਨਮ ਮਰਨ ਥੀਂ) ਬਚਾ ਲਓ॥੩॥॥ |
| ਜਿਸ ਨੋ ਤੁਮਹਿ ਦਿਖਾਇਓ ਦਰਸਨੁ ਸਾਧਸੰਗਤਿ ਕੈ ਪਾਛੈ ॥ ਕਰਿ ਕਿਰਪਾ ਧੂਰਿ ਦੇਹੁ ਸੰਤਨ ਕੀ ਸੁਖੁ ਨਾਨਕੁ ਇਹੁ ਬਾਛੈ ॥ ੪ ॥ ੯ ॥ ੧੩੦ ॥ | (ਹੇ ਦਾਤਾ!) ਨਾਨਕ (ਆਪ ਤੋਂ) ਇਹ ਸੁਖ ਮੰਗਦਾ ਹੈ (ਕਿ ਮੈਨੂੰ) ਕਿਰਪਾ ਕਰਕੇ ਉਨ੍ਹਾਂ) ਸੰਤਾਂ ਦੀ ਧੂੜ ਦਿਓ ਜਿਨ੍ਹਾਂ ਨੂੰ ਤੁਸਾਂ ਨੇ ਸਾਧ ਸੰਗਤ ਦਾ ਸਦਕਾ (ਅਪਣਾ) ਦਰਸ਼ਨ ਦਿਖਾਇਆ ਹੈ॥੪॥੯॥੧੩੦॥ |

## [ਗਉੜੀ ਮਹਲਾ ੫ ਚਉਪਦਾ ੨੦੧]

**ਪ੍ਰਾਕ੍ਰਥਨ**– ਅਗਲੇ ਸ਼ਬਦ ਵਿਚ ਕੇਵਲ ਨਾਮ ਦੇ ਉਪਾਸ਼ਕਾਂ ਦੀ ਮਹਿਮਾ ਦੱਸੀ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਹਉ ਤਾ ਕੈ ਬਲਿਹਾਰੀ ॥ ਜਾ ਕੈ ਕੇਵਲ ਨਾਮੁ ਅਧਾਰੀ ॥ ੧ ॥ ਰਹਾਉ ॥ | ਮੈਂ ਉਹਨਾਂ ਤੋਂ ਸਦਕੇ ਜਾਂਦਾ ਹਾਂ, ਜਿਨ੍ਹਾਂ ਨੂੰ ਕੇਵਲ ਨਾਮ ਦਾ ਆਸਰਾ ਹੈ॥੧॥ ਰਹਾਉ॥ |
| ਮਹਿਮਾ ਤਾ ਕੀ ਕੇਤਕ ਗਨੀਐ ਜਨ ਪਾਰਬ੍ਰਹਮ ਰੰਗਿ ਰਾਤੇ ॥ ਸੂਖ ਸਹਜ ਆਨੰਦ ਤਿਨਾ ਸੰਗਿ ਉਨ ਸਮਸਰਿ ਅਵਰ ਨ ਦਾਤੇ ॥ ੧ ॥ | (ਐਸੇ) ਜਨ ਪਾਰਬ੍ਰਹਮ ਦੇ ਪ੍ਰੇਮ ਵਿਚ ਰੱਤੇ ਹੋਏ ਹੁੰਦੇ ਹਨ ਉਨ੍ਹਾਂ ਦੀ ਮਹਿਮਾ ਕਿੰਨੀ ਕੁ ਗਿਣੀਏ? (ਭਾਵ ਉਨ੍ਹਾਂ ਦੀ ਮਹਿਮਾਂ ਅਕਥਨੀਯ ਹੈ) । ਸਹਜ-ਸੁਖ ਦੇ ਆਨੰਦ ਉਨ੍ਹਾਂ ਦੀ ਸੰਗਤ ਨਾਲ ਪ੍ਰਾਪਤ ਹੁੰਦੇ ਹਨ, (ਇਸ ਸੁਖ ਦੇ) ਦੇ ਦਾਤੇ ਉਨ੍ਹਾਂ ਵਰਗੇ ਹੋਰ ਕੋਈ ਨਹੀਂ ਹਨ॥੧॥ |

| | |
|---|---|
| ਜਗਤ ਉਧਾਰਣ ਸੇਈ ਆਏ ਜੋ ਜਨ ਦਰਸ ਪਿਆਸਾ ॥ ਉਨ ਕੀ ਸਰਣਿ ਪਰੈ ਸੋ ਤਰਿਆ ਸੰਤਸੰਗਿ ਪੂਰਨ ਆਸਾ ॥ ੨ ॥ | ਜਿਨ੍ਹਾਂ ਪੁਰਸ਼ਾਂ ਨੂੰ (ਹਰੀ ਦੇ) ਦਰਸ਼ਨ ਦੀ ਪਿਆਸ ਹੈ ਉਹੀ ਜਗਤ ਦਾ ਨਿਸਤਾਰਾ ਕਰਨ ਲਈ ਆਏ ਹਨ*। (ਜੋ) ਉਨ੍ਹਾਂ ਦੀ ਸ਼ਰਣੀ ਪੈ ਜਾਵੇ ਉਹ (ਪੁਰਖ ਜਾਣੋ ਭਵ ਸਾਗਰ ਤੋਂ ਬੀ ਤਰ ਗਿਆ, (ਤੇ ਉਸਦੀ ਉਨ੍ਹਾਂ) ਸੰਤਾਂ ਦੇ ਸੰਗ ਕਰਕੇ (ਸਰਬ) ਆਸਾ (ਬੀ ਜਾਣੋ) ਪੂਰਨ ਹੋ ਗਈ॥੨॥ |
| ਤਾ ਕੈ ਚਰਣਿ ਪਰਉ ਤਾ ਜੀਵਾ ਜਨ ਕੈ ਸੰਗਿ ਨਿਹਾਲਾ ॥ ਭਗਤਨ ਕੀ ਰੇਣੁ ਹੋਇ ਮਨੁ ਮੇਰਾ ਹੋਹੁ ਪ੍ਰਭੁ ਕਿਰਪਾਲਾ ॥ ੩ ॥ | (ਮੈਂ ਬੀ ਜੇ) ਉਨ੍ਹਾਂ (ਸੰਤਾਂ) ਦੇ ਚਰਣਾਂ ਤੇ ਪੈ ਜਾਵਾਂ ਤਾਂ (ਆਤਮ ਜੀਵਨ ਵਿਚ) ਜੀਉ ਪਵਾਂਗਾ, (ਹਾਂ ਮੈਂ ਐਸੇ) ਜਨਾਂ ਦੇ ਸੰਗ ਨਾਲ ਕ੍ਰਿਤਾਰਥ ਹੋ ਜਾਵਾਂਗਾ। ਹੇ ਪ੍ਰਭੂ! (ਮੇਰੇ ਉਤੇ) ਕ੍ਰਿਪਾਲੂ ਹੋ, (ਕਿ) ਮੇਰਾ ਮਨ (ਐਸੇ) ਭਗਤਾਂ ਦੇ (ਚਰਨਾਂ ਦੀ) ਧੂੜ ਹੋ ਜਾਵੇ॥੩॥ |
| ਰਾਜੁ ਜੋਬਨੁ ਅਵਧ ਜੋ ਦੀਸੈ ਸਭੁ ਕਿਛੁ ਜੁਗ ਮਹਿ ਘਾਟਿਆ ॥ ਨਾਮੁ ਨਿਧਾਨੁ ਸਦ ਨਵਤਨੁ ਨਿਰਮਲੁ ਇਹੁ ਨਾਨਕ ਹਰਿ ਧਨੁ ਖਾਟਿਆ ॥੪॥੧੦॥੧੩੧॥ | ਰਾਜ, ਜੁਆਨੀ, ਉਮਰਾ (ਤੇ ਹੋਰ) ਜੋ ਕੁਛ ਦਿੱਸਦਾ ਹੈ ਸਭ ਇਸ (ਕਲਿ) ਜੁਗ ਵਿਚ ਘਟ ਗਿਆ ਹੈ। (ਪਰ) ਨਾਮ ਦਾ ਖ਼ਜ਼ਾਨਾ ਸਦਾ ਨਵਾਂ (ਰਹਿੰਦਾ ਹੈ, ਸਦਾ) ਨਿਰਮਲ (ਰਹਿੰਦਾ) ਹੈ, ਇਹ ਹਰੀ ਧਨ ਹੈ (ਇਹ ਗੁਰੂ ਅਰਜਨ ਦੇਵ ਨੇ) ਹੇ ਨਾਨਕ! (ਆਪ ਪਾਸੋਂ ) ਖੱਟਿਆ ਹੈ॥੪॥੧੦॥੧੩੧॥ |

**ਵ੍ਯਾਖ੍ਯਾ**– ਜੋ ਪੁਰਖ ਹਠ, ਜਪ, ਤਪ, ਜੋਗ, ਔਖੇ ਕਰਮਾਂ ਦੀ ਥਾਂ ਕੇਵਲ ਨਾਮ ਦਾ ਆਸਰਾ ਲੈਂਦਾ ਹੈ ਤੇ ਇਹੋ ਇਕੋ ਉਪਾਸਨਾ ਕਰਦਾ ਹੈ ਜੋ ਕਿ ਪ੍ਰੇਮ ਸਰੂਪ ਹੈ, ਗੁਰੂ ਨਾਨਕ ਉਸ ਨੂੰ ਪਰਮ ਉੱਤਮ ਵਰਣਨ ਕਰਦੇ ਹਨ। ਦੱਸਦੇ ਹਨ ਕਿ ਨਾਮੀ ਪੁਰਖ ਵਾਹਿਗੁਰੂ ਦੇ ਪ੍ਰੇਮ ਵਿਚ ਰੱਤਾ ਹੁੰਦਾ ਹੈ। ਇਸਤਰ੍ਹਾਂ ਉਸਦਾ ਆਪਾ ਵਾਹਿਗੁਰੂ ਜੀ ਨਾਲ ਜੁੜਿਆ-ਸਦਾ ਮੇਲ ਵਿਚ-ਰਹਿੰਦਾ ਹੈ। ਬਾਹਰ ਦਿੱਸਦੇ ਜਗਤ ਦੇ ਪ੍ਰਾਣੀਆਂ ਵੱਲ ਉਹ ਦਾਤਾ ਹੋ ਵਰਤਦਾ ਹੈ। ਉਹ ਜਗਤ ਦਾ ਉਧਾਰ ਕਰਦਾ ਹੈ। ਉਹ ਨਾਮ ਦਾਨ ਦਾ ਦਾਤਾ ਹੈ। ਉਹ ਨਾਮ ਦੁਆਰਾ ਸਹਜ-ਸੁਖ ਦਾ ਦਾਤਾ ਹੈ ਤੇ ਸਹਜ ਸੁਖ ਤੋਂ ਆਨੰਦ ਵਿਚ ਲੈ ਜਾਂਦਾ ਹੈ। ਸਹਜ ਸੁਖ ਤੋਂ ਮੁਰਾਦ ਸਹਜ ਯੋਗ ਤੋਂ ਪ੍ਰਾਪਤ ਸੁਖ ਦੀ ਹੈ। ਸਹਜ ਯੋਗ ਨਾਮ ਦੁਆਰਾ ਪ੍ਰਾਪਤ ਹੁੰਦਾ ਹੈ। ਇਸ ਕਰਕੇ ਸਹਜ ਸੁਖ ਅਨੰਦ ਕਹਿਕੇ ਸਾਰੀ ਆਤਮ ਦਾਤ ਦਾ ਦਾਤਾ ਉਸ ਨੂੰ ਦੱਸਿਆ ਹੈ। ਫਿਰ ਦੱਸਿਆ ਹੈ ਕਿ ਉਸਦੀ ਸ਼ਰਣ ਪਿਆਂ ਨਾਂ ਨਿਰਾ ਮੁਕਤੀ ਦਾਨ ਮਿਲਦੀ ਹੈ। ਸਗੋਂ ਸ਼ਰਣ ਪੈਣ ਵਾਲੇ ਦੀਆਂ ਆਸਾਂ ਬੀ ਪੂਰਨ ਹੁੰਦੀਆਂ ਹਨ।

'ਸੂਖ ਸਹਜ ਆਨੰਦ' ਕਹਿਣ ਵਿਚ ਨਾਮ ਦਾਨ ਆਪੇ ਆ ਜਾਂਦਾ ਹੈ ਤੇ ਨਾਮ ਤੋਂ ਹੀ ਇਹ ਆਨੰਦ ਪ੍ਰਾਪਤ ਹੁੰਦਾ ਹੈ, ਇਹ ਗੱਲ ਅੰਕ ੪ ਤੋਂ ਵਿਦਤ ਹੋ ਜਾਂਦੀ ਹੈ। ਜਿਸ ਵਿਚ ਦੱਸਿਆ ਹੈ ਕਿ ਕਲਿਜੁਗ ਵਿਚ ਪਿਛਲੇ ਜੁਗਾਂ ਨਾਲੋਂ ਉਮਰਾ ਘਟ ਗਈ ਹੈ, ਜੋਬਨ ਦਾ ਸਮਾ ਤੇ ਬਲ ਬੀ ਘਟ ਗਿਆ ਹੈ। ਰਾਜ ਬੀ ਉਤਨੇ ਵਸੀਕਾਰ ਵਾਲੇ ਤੇ ਧਰਮ ਭਾਵ ਵਾਲੇ ਨਹੀਂ ਰਹੇ, ਇਉਂ ਹੋਰ ਬੀ ਸਭ ਗੱਲ ਦੀ ਸੱਤਤਾ ਘਟੀ ਹੈ। ਪਰ ਨਾਮ ਦੀ ਸੱਤਤਾ ਨਹੀਂ ਘਟੀ। ਉਹ ਸੱਚਾ ਧਨ ਹੈ, ਉਸਦੀ ਨਿਸਤਾਰਨ ਦੀ ਸਤਤਾ ਤੇ ਆਸ਼ਾ ਪੂਰਨ ਸੱਤਤਾ ਜਿਉਂ ਕੀ ਤਿਉਂ ਹੈ, ਉਸ ਵਿਚ ਕੋਈ ਮੈਲ ਨਹੀ ਵਾਪਰੀ। ਉਹ ਨਿਰਮਲ ਹੈ ਤੇ ਨਿਰਮਲ ਕਰਦਾ ਹੈ। ਉਹ ਸੱਚਾ ਧਨ ਹੈ, ਉਹ ਹਰੀ ਧਨ ਹੈ ਜੋ ਹਰੀ

* ਜਿਸੁ ਜਨ ਕਉ ਪ੍ਰਭ ਦਰਸ ਪਿਆਸਾ॥ ਨਾਨਕ ਤਾ ਕੈ ਬਲਿ ਬਲਿ ਜਾਸਾ॥ ੫॥
(ਗਉੜੀ ਮਹਲਾ ੫, ਸੁਖਮਨੀ ੩-੫)

ਵਾਂਙੂ ਸਦਾ ਅਮੋਲ ਤੇ ਕੀਮਤ ਕੂਤ ਤੋਂ ਉੱਪਰ ਹੈ, ਉਹ ਧਨ ਗੁਰੂ ਅਰਜਨ ਦੇਵ ਜੀ ਨੇ ਖੱਟਿਆ ਹੈ, ਗੁਰ ਨਾਨਕ ਰੂਪ ਗੁਰੂ ਰਾਮਦਾਸ ਤੋਂ।

ਅੰਕ ੪ ਵਿਚ ਜੁਗ ਤੋਂ ਮੁਰਾਦ ਸਮਾਂ ਮਾਤ੍ਰ ਨਹੀਂ ਪਰ ਕਲਿਜੁਗ ਹੈ, ਜਿਸ ਵਿਚ ਉਮਰਾ, ਜੋਬਨ, ਰਾਜ ਜੋ ਜਪਾਂ ਤਪਾਂ ਦੇ ਫਲ ਸਨ ਘਟ ਗਏ ਹਨ। ਇਸੀ ਤਰ੍ਹਾਂ ਜਦ 'ਸਭ ਕਿਛੁ' ਕਿਹਾ ਤਾਂ ਜਪ ਤਪ ਆਦਿ ਬੀ ਵਿਚ ਲੈ ਲਏ ਕਿ ਉਨ੍ਹਾਂ ਦੀ ਸੱਤਜਾ, ਉਨ੍ਹਾਂ ਦੇ ਫਲ, ਤੇ ਉਨ੍ਹਾਂ ਦੇ ਕਰਨ ਦੇ ਬਲ ਬੀ ਘਟ ਗਏ ਹਨ। ਇਸੇ ਕਰਕੇ ਮਹਾਰਾਜ ਨੇ ਫੁਰਮਾਇਆ ਹੈ:-

ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥ (ਬਸੰਤ ਮਹਲਾ ੫-੧੮)
ਪੁਨਾ:- ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ॥ (ਮਾਰੂ ਮਹਲਾ ੪-੧)
ਤਥਾ:- ਤੀਨੈ ਜੁਗ ਤੀਨੈ ਦਿੜੇ ਕਲਿ ਕੇਵਲ ਨਾਮ ਅਧਾਰ॥ (ਗਉੜੀ ਰਵਿਦਾਸ ਅਸਟ:-੧)

## [ਗਉੜੀ ਮਹਲਾ ਚਉਪਦਾ-੨੦੨]

**ਪ੍ਰਾਕ੍ਥਨ**- ਗਜਾਨਵਾਨ ਦੱਸਦੇ ਹਨ ਕਿ ਗੁਰੂ ਕੇ ਬਾਗ਼ ਮੰਜੀ ਸਾਹਿਬ ਬੈਠਿਆਂ ਕਿਸੇ ਜੋਗੀ ਨੇ ਜੋਗ ਦੀ ਵਡਿਆਈ ਕੀਤੀ ਤਾਂ ਗੁਰੂ ਜੀ ਨੇ ਉਸ ਦੇ ਹਠ ਯੋਗ ਦੇ ਮੁਕਾਬਲੇ ਤੇ ਅਪਣੇ ਸਹਜ ਯੋਗ, ਕੇਵਲ ਨਾਮ ਆਧਾਰਾ ਯੋਗ, ਦੇ ਲਛਣ ਕਹਿ ਸੁਣਾਏ। ਜਿਸ ਤੇ ਉਸ ਦੀ ਨਿਸ਼ਾ ਹੋਈ ਤੇ ਉਸ ਨੇ ਇਸ ਜੋਗ ਦੀ ਵਡਿੱਤ ਪਰਵਾਨ ਕੀਤੀ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥ ਮੋ ਕਉ ਸਤਿਗੁਰ ਸਬਦਿ ਬੁਝਾਇਓ ॥੧॥ਰਹਾਉ॥ | (ਵਾਹਿਗੁਰੂ ਜੀ ਨਾਲ ਜੁੜਨ ਵਾਲੇ) ਜੋਗ ਦੀ ਜੁਗਤੀ (ਮੈਂ ਅਪਣੇ) ਗੁਰੂ ਤੋਂ ਸੁਣ ਲਈ ਹੋਈ ਹੈ, ਜੋ ਮੈਨੂੰ ਸਤਿਗੁਰੂ ਨੇ ਸ਼ਬਦ ਦੁਆਰਾ (ਕੇਵਲ ਸੁਣਾ ਹੀ ਨਹੀਂ ਸਗੋਂ) ਬੁਝਾ ਦਿੱਤੀ ਸੀ (ਭਾਵ ਦ੍ਰਿੜ ਕਰਾ ਦਿੱਤੀ ਸੀ)॥੧॥ਰਹਾਉ॥ |
| ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ ॥ ਦੀਖਿਆ ਗੁਰ ਕੀ ਮੁੰਦ੍ਰਾ ਕਾਨੀ ਦ੍ਰਿੜਿਓ ਏਕੁ ਨਿਰੰਕਾਰਾ ॥ ੧ ॥ | (ਉਸਦਾ ਵੇਰਵਾ ਇਉਂ ਹੈ:) ੧. (ਜੋ ਅਕਾਲ ਪੁਰਖ ਕਿ) ਨੌ ਖੰਡ ਪ੍ਰਿਥਵੀ ਵਿਚ (ਵਿਆਪਕ ਹੈ ਉਹੀ) ਇਸ ਸਰੀਰ ਵਿਚ ਰਵ ਰਿਹਾ ਹੈ (ਉਸਨੂੰ) ਪਲ ਪਲ ਵਿਚ ਨਮਸਕਾਰ ਕਰਨੀ ਹੈ*। (ਇਹ ਇਸ ਜੋਗ ਵਿਚ ਆਪ ਦੇ ਨੌ ਖੰਡਾਂ ਵਿਚ ਤੀਰਥਾਂ ਆਦਿ ਪਰ ਵਿਚਰਨ ਦੀ ਥਾਵੇਂ ਹੈ)। ੨. (ਤੁਸੀਂ) ਕੰਨਾਂ ਵਿਚ ਮੁੰਦਰਾਂ (ਪਾਉਂਦੇ ਹੋ, ਸਾਨੂੰ ਇਸ ਜੋਗ ਵਿਚ) ਗੁਰੂ ਦੀ ਦੀਖਿਆ ਮਿਲੀ ਹੈ, (ਜਿਸ ਨਾਲ ਅਸਾਂ ਅਪਣਾ ਵਿਸ਼ਵਾਸ਼ ਉਸ) ਅਦੁਤੀ ਨਿਰੰਕਾਰ ਵਿਚ ਦ੍ਰਿੜ ਕਰ ਲਿਆ ਹੈ (ਜਿਸ ਨੂੰ ਪਲ ਪਲ ਵਿਚ ਨਮਸਕਾਰ ਕਰਨੀ ਹੈ)॥ ੧॥ |
| ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ ਵਸਿ ਕੀਏ ॥ | (ਤੁਸੀਂ ਚੇਲੇ ਮੁੰਨਦੇ ਹੋ ਅਸਾਂ) ਪੰਜ ਵਿਸ਼ੇ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ)❖ ਇਕ (ਉਚੇ ਅੰਤਹਕਰਣ) ਦੇ ਵੱਸ ਕਰ ਦਿੱਤੇ ਹਨ, (ਸੋ ਹੁਣ ਓਹ) ਇਕੱਤ੍ਰ ਹੋ ਗਏ ਹਨ (ਭਾਵ ਆਪੋ |

* ਨਿਮਖ ਨਿਮਖ ਠਾਕੁਰ ਨਮਸਕਾਰੈ॥ (ਸੁਖਮਨੀ, ੯-੧)
❖ ਪੰਚ ਚੇਲੇ ਵਸਿ ਕੀਜਹਿ ਰਾਵਲ॥ (ਗਉੜੀ ਚੇਤੀ ਮ: ੧-੧੫)
ਪੁਨਾ:- ਪੰਚ ਜਨਾ ਸਿਉ ਸੰਗੁ ਨਿਵਾਰੈ॥ (ਗਉੜੀ ਮ: ੫-ਅਸਟ:-੩)

| | |
|---|---|
| ਦਸ ਬੈਰਾਗਨਿ ਆਗਿਆਕਾਰੀ ਤਬ ਨਿਰਮਲ ਜੋਗੀ ਥੀਏ ॥ ੨ ॥ | ਆਪਣੀ ਖਿੱਚੋਤਾਣ ਛੱਡ ਕੇ ਉਸ ਅੰਤਹਕਰਣ ਦੀ ਆਗਿਆ ਵਿਚ ਇਕ ਰੌ ਵਿਚ ਚਲ ਰਹੇ ਹਨ)। (ਹਾਂ ਹੁਣ) ਦਸ ਬੈਰਾਗਣਾਂ* (ਭਾਵ ਪੰਜ ਗਯਾਨ ਇੰਦ੍ਰੀਆਂ ਤੇ ਪੰਜ ਕਰਮ ਇੰਦ੍ਰੀਆਂ ਉਸਦੀ) ਆਗਿਆ ਵਿਚ ਟੁਰ ਪਈਆਂ ਹਨ (ਅਰਥਾਤ ਤੁਹਾਡੇ ਵਿਚ ਜੋਗੀ ਬਣੀਆਂ ਬੈਰਾਗਣਾਂ ਦੀ ਥਾਂ ਅਸਾਂ ਅਪਣੀਆਂ ਇੰਦ੍ਰੀਆਂ ਵਿਸ਼ਿਆਂ ਤੋਂ ਵੈਰਾਗਵਾਨ ਬਣਾ ਲਈਆਂ ਹਨ ਇਉਂ ਜਦ ਇਹ ਪ੍ਰਾਪਤੀ ਹੋ ਗਈ) ਤਦ ਅਸੀਂ ਨਿਰਮਲ ਜੋਗੀ ਬਣ ਗਏ॥੨॥ |
| ਭਰਮੁ ਜਰਾਇ ਚਰਾਈ ਬਿਭੂਤਾ ਪੰਥੁ ਏਕੁ ਕਰਿ ਪੇਖਿਆ ॥ ਸਹਜ ਸੂਖ ਸੋ ਕੀਨੀ ਭੁਗਤਾ ਜੋ ਠਾਕੁਰਿ ਮਸਤਕਿ ਲੇਖਿਆ ॥ ੩ ॥ | (ਤੁਸੀਂ ਦੇਹ ਨੂੰ ਸੁਆਹ ਮਲਦੇ ਹੋ ਅਸਾਂ) ਭਰਮ ਨੂੰ ਸਾੜਕੇ (ਨਿਸ਼ਭ੍ਰਮਤਾ ਦੀ) ਸੁਆਹ (ਅਪਣੇ ਮਨ ਨੂੰ) ਮਲੀ ਹੈ, (ਤੁਸਾਡੇ ਬਾਰਾਂ ਪੰਥ ਹਨ ਅਸਾਂ ਅਕਾਲ ਪੁਰਖ ਨੂੰ) ਇਕ ਕਰਕੇ ਵੇਖ ਲਿਆ ਹੈ (ਕਿ ਸਭ ਵਿਚ ਓਹੋ ਇਕੋ ਹੈ ਇਹ ਇਕ ਦ੍ਰਿਸ਼ਟੀ ਹੋਣਾ ਸਾਡਾ) ਪੰਥ ਹੈ। (ਤੁਸਾਂ ਵਿਚ ਇਕ ਭੋਜਨ ਹੁੰਦਾ ਹੈ ਜਿਸਨੂੰ ਭੁਗਤੀ ਆਖਦੇ ਹੋ, ਅਸਾਂ ਓਹ ਭੁਗਤੀਆਂ ਦੋ ਬਣਾਈਆਂ ਹਨ। ਇਕ ਤਾਂ ਇਹ ਹੈ ਕਿ) ਜੋ ਠਾਕਰ ਨੇ (ਖਾਣਾ ਪੀਣਾ ਆਦਿ) ਮੱਥੇ ਤੇ ਲਿਖਿਆ ਹੈ, (ਉਹ ਅਵੱਸ਼ਮੇਵ ਪ੍ਰਾਪਤ ਹੋ ਜਾਣਾ ਹੈ, ਦੂਜੇ ਅਸਾਂ) ਆਤਮ ਸੁਖ ਨੂੰ ਭੁਗਤੀ ਬਣਾਇਆ ਹੈ (ਜੋ ਉਪਰ ਦੱਸੇ ਜੋਗ ਨਾਲ ਪ੍ਰਾਪਤ ਰਹਿੰਦਾ ਹੈ ਭਾਵ ਰਜ਼ਾ ਤੇ ਆਤਮ ਸੁਖ ਤੋਂ ਹੈ)॥੩॥ |
| ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ ॥ ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ ॥ ੪ ॥ | (ਤੁਸੀਂ ਆਸਨ ਸਾਧਦੇ ਹੋ, ਅਸਾਂ ਇਕ) ਨਿਰਭੈਤਾ ਵਿਚ (ਮਨ ਕਰਕੇ) ਟਿਕੇ ਰਹਿਣਾ ਇਹ ਆਸਣ ਬੱਧਾ ਹੈ (ਭਾਵ ਸਾਧਿਆ ਹੈ। ਤੁਸੀਂ ਸਿੰਙੀ ਵਜਾਉਂਦੇ ਹੋ ਅਸੀਂ) ਅਨਹਤ ਬਾਣੀ ਵਿਚ (ਟਿਕਦੇ ਹਾਂ, ਇਹ ਸਾਡੀ) ਸਿੰਙੀ ਹੈ। (ਤੁਸੀਂ ਹੱਥ ਵਿਚ ਡੰਡਾ ਰਖਦੇ ਹੋ ਅਪਣੀ ਰਖ੍ਯਾ ਵਾਸਤੇ, ਅਸੀਂ ਅਪਣੇ ਮਨ ਦੇ ਹੱਥ ਵਿਚ) ਤੱਤ ਵੀਚਾਰ ਦਾ ਡੰਡਾ ਬਣਾ ਰਖਦੇ ਹਾਂ (ਇਹ ਵੀਚਾਰ ਸਾਡੀ ਰਖ੍ਯਾ ਕਰਦੀ ਹੈ। ਤੁਸੀਂ ਪ੍ਰਾਣਾਯਾਮ ਆਦਿ ਜੁਗਤਾਂ ਮਨ ਦੇ ਟਿਕਾਉ ਲਈ ਕਰਦੇ ਹੋ, ਸਾਨੂੰ) ਨਾਮ (ਜਪਣ ਦੀ) ਜੁਗਤੀ ਮਨ ਵਿਚ ਭਾ ਗਈ ਹੈ (ਜੋ ਮਨ ਨੂੰ ਮਾਲਕ ਵਿਚ ਏਕਾਗਰ ਕਰਦੀ ਹੈ)॥ ੪॥ |
| ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ ॥ ਸੇਵਾ ਪੂਜ ਕਰਉ ਤਿਸੁ ਮੂਰਤਿ ਕੀ ਨਾਨਕੁ ਤਿਸੁ ਪਗ ਚਾਟੈ ॥ ੫ ॥ | ਐਸਾ ਜੋਗੀ (ਗੁਰੂ ਜੈਸਾ ਕਿ ਸਾਨੂੰ ਮਿਲਿਆ ਹੈ, ਜਿਸਨੇ ਉਪਰਲੀ ਬਿਧੀ ਸਾਨੂੰ ਸਿਖਾਈ ਹੈ) ਵਡੇ ਭਾਗਾਂ ਕਰਕੇ ਮਿਲਦਾ ਹੈ (ਭਾਵ ਦੁਰਲੱਭ ਹੈ ਜੋ ਜੀਵ ਦੇ) ਮਾਇਆ ਦੇ ਬੰਧਨ ਕੱਟ ਦੇਂਦਾ ਹੈ। (ਮੈਂ) ਨਾਨਕ (ਭਾਵ ਗੁਰੂ ਅਰਜਨ) ਉਸ ਮੂਰਤਿ ਦੀ ਸੇਵਾ ਤੇ ਪੂਜਾ (ਸਦਾ) ਕਰਾਂ, (ਹਾਂ) ਉਸਦੇ |

* ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ॥ (ਧਨਾਸਰੀ ਨਾਮਦੇਵ-੨)
ਪੁਨਾ:- ਦਸ ਇੰਦ੍ਰੀ ਕਰਿ ਰਾਖੈ ਵਾਸਿ॥ (ਗਉੜੀ ਮ:੫-ਅਸਟ:-੩)

| ੧੧ ॥ ੧੩੨ ॥ | ਪੈਰ (ਬੀ) ਚੱਟਾਂ (ਭਾਵ ਨਿਰਮਾਨ ਹੋ ਕੇ ਉਸ ਨੂੰ ਪ੍ਰੇਮ ਕਰਦਾ ਰਹਾਂ ਸਦਾ ਸਦਾ)॥੫॥੧੧॥੧੩੨॥ |
|---|---|

**ਵਯਾਖਯਾ-** ਪਿਛਲੇ ਸ਼ਬਦ ਵਿਚ ਸਤਿਗੁਰੂ ਨੇ ਉਸ ਵਾਹਿਗੁਰੂ ਪ੍ਰੇਮੀ ਦੀ ਮਹਿਮਾ ਕਹੀ ਸੀ ਜੋ ਕੇਵਲ ਨਾਮ ਸਿਮਰਨ ਦੇ ਆਸਰੇ ਅਪਣੀ ਪਰਮਾਰਥ ਸਿੱਧੀ ਕਰਦਾ ਹੈ। ਇਸ ਸ਼ਬਦ ਵਿਚ ਨਾਮ ਮਾਰਗ ਤੇ ਟੁਰਨ ਵਾਲੇ ਦਾ ਤੇ ਉਸ ਵੇਲੇ ਦੇ ਪ੍ਰਵਿਰਤ ਹਠ ਜੋਗ ਦੇ ਮਾਰਗ ਤੇ ਟੁਰਨ ਵਾਲੇ ਦਾ ਫਰਕ ਦਰਸਾਇਆ ਹੈ। ਜੋ ਸਾਧਨ ਜੋਗੀ ਕਰਦੇ ਸਨ, ਉਹਨਾਂ ਦੇ ਟਾਕਰੇ ਤੇ ਅਪਣੇ ਤਰੀਕੇ ਦੇ ਉਪਰਾਲੇ ਦੱਸੇ ਹਨ, ਜੋ ਉੱਪਰ ਅਰਥਾਂ ਵਿਚ ਆ ਚੁਕੇ ਹਨ। ਜੇਕਰ ਦੋਹਾਂ ਦਾ ਫਰਕ ਸਿੱਧਾਂਤ ਆਤਮਿਕ ਤ੍ਰੀਕੇ ਤੇ ਸਮਝਿਆ ਜਾਵੇ ਤਾਂ ਐਉਂ ਹੈ:-ਉਸ ਵੇਲੇ ਜੋਗੀ ਅਕਸਰ ਅਪਣੇ ਆਪ ਵਿਚ ਏਕਾਗ੍ਰ ਹੋ ਕੇ ਵਿਭੂਤੀਆਂ ਅਰਥਾਤ ਸਿੱਧੀਆਂ ਦੀ ਪ੍ਰਾਪਤੀ ਵਿਚ ਲਗ ਪੈਂਦੇ ਸਨ ਅਤੇ ਇਨ੍ਹਾਂ ਸ਼ਕਤੀਆਂ ਨੂੰ ਸਭ ਕੁਛ ਸਮਝਦੇ ਸਨ। ਜੇ ਇਨ੍ਹਾਂ ਵਿਚ ਕੋਈ ਉੱਚਾ ਉਠਦਾ ਸੀ ਤਾਂ ਉਹ ਬੀ ਚਿਤ ਬ੍ਰਿਤੀਆਂ ਦੇ ਨਿਰੋਧ ਮਾਤ੍ਰ ਨੂੰ ਯੋਗ ਸਮਝਦਾ ਸੀ। ਵਾਹਿਗੁਰੂ ਵਿਚ ਪ੍ਰਾਪਤ ਹੋਣਾ ਯਾ ਉਸ ਵਿਚ ਏਕਾਗ੍ਰ ਹੋਣਾ ਯਾ ਲੀਨ ਹੋਣਾ, ਇਸ ਪ੍ਰਕਾਰ ਦਾ ਆਸ਼ਯ ਘੱਟ ਹੁੰਦਾ ਸੀ। ਇਸ ਕਰਕੇ ਗੁਰੂ ਜੀ ਅਪਣੇ ਸਹਜ ਯੋਗ ਦਾ ਪਹਿਲਾ ਅਸੂਲ ਇਕ ਨਿਰੰਕਾਰ ਵਿਚ, ਜੋ ਨੌ ਖੰਡਾਂ ਵਿਚ ਤੇ ਸਾਰੇ ਸਰੀਰਾਂ ਵਿਚ ਰਵ ਰਿਹਾ ਹੈ, ਦ੍ਰਿੜ ਨਿਸ਼ਚੇ ਨੂੰ ਦੱਸਦੇ ਹਨ। ਉਸ ਵਿਚ ਲਗਾਤਾਰੀ ਸ਼ਰਧਾ, ਦੂਸਰਾ ਅਸੂਲ ਦੱਸਦੇ ਹਨ। ਉਸ ਦੀ ਪ੍ਰਾਪਤੀ ਦਾ ਵਸੀਲਾ ਗੁਰੂ ਤੋਂ ਲੀਤੀ ਦੀਖਿਆ ਦੱਸਦੇ ਹਨ। 'ਦੀਖਿਆ' ਨਾਮ ਉਪਦੇਸ਼ ਮਾਤ੍ਰ ਯਾ ਸਿਖਿਆ ਮਾਤ੍ਰ ਦਾ ਨਹੀਂ ਹੈ। ਦੀਖਿਆ ਉਹ ਗੁਰੂ ਮੰਤ੍ਰ ਹੈ, ਈਸ਼੍ਰ ਦਾ ਨਾਮ ਹੈ, ਜੋ ਗੁਰੂ ਸਿਖ ਨੂੰ ਸਿਮਰਨ ਲਈ ਦੇਂਦਾ ਹੈ। ਇਸੇ ਗਲ ਨੂੰ ਅੰਕ ੪ ਦੇ ਅਖੀਰ ਦੱਸਦੇ ਹਨ 'ਜੁਗਤਿ ਨਾਮੁ ਮਨਿ ਭਾਨੀ'। ਖੁਹਲ ਕੇ ਦੱਸ ਦਿਤਾ ਕਿ ਵਾਹਿਗੁਰੂ ਮਿਲਣੇ ਦੀ ਜੁਗਤੀ ਸਹਜ ਜੋਗ ਦੇ ਮਾਰਗ ਵਿਚ 'ਨਾਮ' ਹੈ। ਫੇਰ ਅਸੂਲ ਦੱਸਿਆ ਆਚਰਣ ਦੀ ਸ਼ੁੱਧਤਾ, ਇਖਲਾਕੀ ਸ਼ੁੱਧਤਾ ਮਾਤ੍ਰ ਨਹੀਂ ਪਰ ਮਨ ਨੂੰ, ਅੰਤਹਕਰਣ ਨੂੰ ਸ਼ੁੱਧ ਕਰ ਦੇਣ ਵਾਲੀ ਵਸਤੂ ਦੱਸੀ ਹੈ। ਜਿਸ ਨਾਲ ਪੰਜ ਵਿਸ਼ੇ, ਪੰਜ ਗਜਾਨ ਇੰਦ੍ਰੇ, ਪੰਜ ਕਰਮ ਇੰਦ੍ਰੇ ਪਵਿਤ੍ਰ ਹੋ ਜਾਣ ਤੇ ਆਤਮਾ ਵਿਚ ਪ੍ਰਕਾਸ਼ ਹੋ ਆਵੇ। ਯਥਾ:-

ਪੰਚ ਜਨਾ ਸਿਉ ਸੰਗੁ ਨਿਵਾਰੈ॥ ਦਸ ਇੰਦ੍ਰੀ ਕਰਿ ਰਾਖੈ ਵਾਸਿ॥<br>
ਤਾਕੈ ਆਤਮੈ ਹੋਇ ਪਰਗਾਸੁ॥ (ਗਉੜੀ ਮਹਲਾ ੫, ਅਸਟ:-੩)

ਏਹ ਸਾਰੇ ਜੋਗੀ ਜੇ ਨਾਮ ਨਾਲ ਨਿਰਮਲ ਹੋਏ ਮਨ ਦੀ ਆਗਿਆ ਵਿਚ ਟੁਰਨ ਲਗ ਪੈਣ, ਇਹ ਮੋਹ ਲੈਣ ਵਾਲੇ ਸਾਮਾਨਾਂ ਦੇ ਮਗਰ ਨਾ ਟੁਰ ਪੈਣ, ਇਹ ਅੰਦਰਲੇ ਮਾਇਕ ਮਨ ਦੀ ਪ੍ਰੇਰਨਾ ਵਿਚ ਵਿਸ਼ਿਆਂ ਵਲ ਧਾਵਨਾ ਤੇ ਪਰਸਪਰ ਖਿੱਚੋਤਾਣ ਛੋਡ ਦੇਣ ਤਾਂ ਇਨ੍ਹਾਂ ਦੋਹਾਂ ਦੀ ਪ੍ਰਾਪਤੀ ਨਾਲ ਭਰਮ (ਭੈ) ਦੂਰ ਹੋ ਜਾਇਗਾ। ਭਰਮ ਦੇ ਦੂਰ ਹੋਣ ਨਾਲ ਨਿਸ਼ਭ੍ਰਮਤਾ ਪ੍ਰਾਪਤ ਹੋ ਜਾਏਗੀ, ਨਿਸ਼ਭਰਮ ਹੋਣ ਨਾਲ ਸਰਬ ਵਿਚ ਆਤਮਾ ਅਨੁਭਵ ਹੋਏਗਾ, ਫਿਰ ਜੋਗੀ ਕਿਸੇ ਮਾਇਕ ਲੁਭਾਇਮਾਨਤਾ ਕਿ ਸੁੰਦਰਤਾ ਤੇ ਮਸਤ ਨਹੀਂ ਹੋਵੇਗਾ। ਲਕੜੀ ਕੋਇਲੇ ਦੀ ਸੁਆਹ ਮਲਕੇ ਜੋ ਸਰੀਰ ਨੂੰ ਉਸ਼ਨਸੀਤ ਲਈ ਹਠੀ ਬਨਾਉਣਾ ਤੇ ਜੋਗੀ ਦੀ ਸੁੰਦਰਤਾ ਤੇ ਮੋਹਿਤ ਹੋਣ ਵਾਲੀਆਂ ਵਯਕਤੀਆਂ ਵਿਚ ਸੂਗ ਪੈਦਾ ਕਰਨੀ ਹੈ, ਇਸ ਨੂੰ ਠੀਕ ਨਹੀਂ ਦੱਸਿਆ, ਕਿਉਂਕਿ ਮਾਇਕ ਅਜ਼ਮਾਇਸ਼ਾਂ ਤੋਂ, ਪਰਤਾਵਿਆਂ ਤੋਂ ਬਚਣ ਲਈ ਦੂਸਰਿਆਂ ਵਿਚ ਸੂਗ (ਨਫਰਤ) ਪੈਦਾ ਕਰਨੀ ਆਪੋ ਵਿਚ ਕੋਈ ਸੰਤਤਾ, ਕੋਈ ਉੱਚ ਆਚਰਨ ਦੀ ਸਬਲ ਦ੍ਰਿੜਤਾ ਪੈਦਾ ਨਹੀਂ ਕਰਦਾ। ਪਰ ਨਿਸ਼ਭ੍ਰਮਤਾ ਨਾਲ ਖੁੱਲ੍ਹੀ ਆਤਮ ਦ੍ਰਿਸ਼ਟੀ ਮਾਇਕ ਰੂਪਾਂ ਵਿਚ ਫਸਣ ਹੀ ਨਹੀਂ ਦੇਂਦੀ, ਕਿਉਂਕਿ ਉਹ ਮਾਇਆ ਮਾਤ੍ਰ, ਭਰਮ ਮਾਤ੍ਰ ਦਿੱਸ ਪੈਂਦੇ ਹਨ, ਦੂਜੀ ਪ੍ਰਾਪਤੀ ਜੋ ਇਸ ਜੋਗੀ ਨੂੰ ਹੁੰਦੀ ਹੈ ਉਹ ਈਸ਼੍ਰ ਪ੍ਰਾਪਤੀ ਦਾ ਸਹਜ ਸੁਖ ਹੁੰਦਾ ਹੈ, ਜੋ ਆਤਮਾ ਕਿ ਪਰਮਾਤਮਾ ਦਾ ਨਿਜ ਤੇ ਸੁਤੇ ਸੁਖ ਹੈ।

ਇਸ ਪ੍ਰਕਾਰ ਦਾ ਫਰਕ ਕਈ ਰੂਪਕਾਂ ਵਿਚ ਦਰਸਾ ਕੇ ਗੁਰੂ ਅਰਜਨ ਦੇਵ ਜੀ ਐਸਾ ਜੋਗੀ ਅਪਣੇ ਗੁਰੂ ਸ੍ਰੀ ਗੁਰੂ ਰਾਮਦਾਸ ਵਲ ਇਸ਼ਾਰਾ ਕਰ ਰਹੇ ਹਨ। ਕਿ ਉਸ ਸਹਜ ਜੋਗੀ ਗੁਰੂ ਦੀ ਸੇਵਾ ਤੇ ਨਿਰਮਾਣ ਪ੍ਰੇਮ ਵਿਚ ਮੇਰਾ ਜੀਵਨ ਸਫਲ ਹੋਇਆ ਹੈ, ਸਹਜ ਜੋਗ ਦਾ ਸੰਪੂਰਨ ਵੇਰਵਾ ਪੰਚਮ ਗੁਰੂ ਜੀ ਨੇ ਇਕ ਹੋਰ ਸ਼ਬਦ ਵਿਚ ਐਉਂ ਦਰਸਾਇਆ ਹੈ:-

**ਗਉੜੀ ਮਹਲਾ ੫॥**

**ਗੁਰ ਕਾ ਸਬਦੁ ਰਿਦ ਅੰਤਰਿ ਧਾਰੈ॥ ਪੰਚ ਜਨਾ ਸਿਉ ਸੰਗੁ ਨਿਵਾਰੈ॥ ਦਸ ਇੰਦ੍ਰੀ ਕਰਿ ਰਾਖੈ ਵਾਸਿ॥ ਤਾਕੈ ਆਤਮੈ ਹੋਇ ਪਰਗਾਸੁ॥੧॥ ਐਸੀ ਦ੍ਰਿੜਤਾ ਤਾਕੈ ਹੋਇ॥ ਜਾਕਉ ਦਇਆ ਮਇਆ ਪ੍ਰਭ ਸੋਇ॥੧॥ ਰਹਾਉ॥ ਸਾਜਨੁ ਦੁਸਟੁ ਜਾ ਕੈ ਏਕ ਸਮਾਨੈ॥ ਜੇਤਾ ਬੋਲਣੁ ਤੇਤਾ ਗਿਆਨੈ॥ ਜੇਤਾ ਸੁਨਣਾ ਤੇਤਾ ਨਾਮੁ॥ ਜੇਤਾ ਪੇਖਨੁ ਤੇਤਾ ਧਿਆਨੁ॥੨॥ ਸਹਜੇ ਜਾਗਣੁ ਸਹਜੇ ਸੋਇ॥ ਸਹਜੇ ਹੋਤਾ ਜਾਇ ਸੁ ਹੋਇ॥ ਸਹਜਿ ਬੈਰਾਗੁ ਸਹਜੇ ਹੀ ਹਸਨਾ॥ ਸਹਜੇ ਚੂਪ ਸਹਜੇ ਹੀ ਜਪਨਾ॥੩॥ ਸਹਜੇ ਭੋਜਨ ਸਹਜੇ ਭਾਉ॥ ਸਹਜੇ ਮਿਟਿਓ ਸਗਲ ਦੁਰਾਉ॥ ਸਹਜੇ ਹੋਆ ਸਾਧੂ ਸੰਗੁ॥ ਸਹਜਿ ਮਿਲਿਓ ਪਾਰਬ੍ਰਹਮੁ ਨਿਸੰਗੁ॥੪॥ ਸਹਜੇ ਗ੍ਰਿਹ ਮਹਿ ਸਹਜਿ ਉਦਾਸੀ॥ ਸਹਜੇ ਦੁਬਿਧਾ ਤਨ ਕੀ ਨਾਸੀ॥ ਜਾ ਕੈ ਸਹਜਿ ਮਨਿ ਭਇਆ ਅਨੰਦੁ॥ ਤਾ ਕਉ ਭੇਟਿਆ ਪਰਮਾਨੰਦੁ॥੫॥ ਸਹਜੇ ਅੰਮ੍ਰਿਤੁ ਪੀਓ ਨਾਮੁ॥ ਸਹਜੇ ਕੀਨੋ ਜੀਅ ਕੋ ਦਾਨੁ॥ ਸਹਜ ਕਥਾ ਮਹਿ ਆਤਮੁ ਰਸਿਆ॥ ਤਾ ਕੈ ਸੰਗਿ ਅਬਿਨਾਸੀ ਵਸਿਆ॥੬॥ ਸਹਜੇ ਆਸਣੁ ਅਸਥਿਰੁ ਭਾਇਆ॥ ਸਹਜੇ ਅਨਹਤ ਸਬਦੁ ਵਜਾਇਆ॥ ਸਹਜੇ ਰੁਣ ਝੁਣਕਾਰ ਸੁਹਾਇਆ॥ ਤਾ ਕੈ ਘਰਿ ਪਾਰਬ੍ਰਹਮੁ ਸਮਾਇਆ॥੭॥ ਸਹਜੇ ਜਾਕਉ ਪਰਿਓ ਕਰਮਾ॥ ਸਹਜੇ ਗੁਰੁ ਭੇਟਿਓ ਸਚੁ ਧਰਮਾ। ਜਾ ਕੈ ਸਹਜੁ ਭਇਆ ਸੋ ਜਾਣੈ॥ ਨਾਨਕ ਦਾਸ ਤਾ ਕੈ ਕੁਰਬਾਣੈ॥੮॥ ੩॥**

**ਨਿਰੁਕ੍ਤ**- ਜੋਗ- (ਸੰਸ:, ਯੋਗ: =ਜੁੜਨਾ) ਮਨ ਦਾ ਜੁੜਨਾ, ਚਿੱਤ ਦੀਆਂ ਬ੍ਰਿਤੀਆਂ ਦਾ ਜੁੜਨਾ, ਇਹ ਯੋਗ ਹੈ। ਗੁਰੂ ਕਾ ਯੋਗ 'ਸਹਜ ਯੋਗ' ਹੈ। ਇਹ ਹੈ ਵਾਹਿਗੁਰੂ ਵਿਚ ਜੁੜਨਾ। ਜੀਵਨ ਤੱਤ ਦਾ ਬ੍ਰਹਮ ਤੱਤ ਨੂੰ ਪ੍ਰਾਪਤ ਹੋਣਾ। ਜਿਸਦਾ ਮਾਰਗ ਪ੍ਰੇਮ ਹੈ। ਪ੍ਰੇਮ ਪ੍ਰਾਪਤੀ ਲਈ ਨਾਮ ਹੈ। ਨਾਮ ਨਾਲ ਸਰਬ ਅਨਾਤਮ ਤੋਂ ਉੱਠਕੇ ਪਰਮਾਤਮ ਵਿਚ ਇਸ ਪ੍ਰੇਮ ਨਾਲ ਲੱਗੇ ਰਹਿਣਾ ਤੇ ਸਹਜ ਸੁਖ ਤੱਕ ਅੱਪੜਨਾ ਤੇ ਪਰਮ ਤੱਤ ਤੋਂ ਫਿਰ ਨਾ ਵਿਛੜਨਾ।

ਦੀਖਿਆ- (ਸੰਸ:-ਦੀਕਸ਼ਾ=ਗਰੂ ਦਾ ਗੁਰ ਮੰਤ੍ਰ ਉਪਦੇਸ਼) 'ਨਾਮ' ਦੇਣ ਦਾ ਸੰਸਕਾਰ। ਨਾਮ ਦਾ ਦਾਨ।

ਯਥਾ- ਦੀਖਿਆ ਦਾਰੂ ਭੋਜਨ ਖਾਇ॥ (ਰਾਮਕਲੀ ਮ: ੫-੫)

ਪੁਨਾ: ਪੂਰੇ ਗੁਰ ਕੀ ਪੂਰੀ ਦੀਖਿਆ॥ (ਸੁਖਮਨੀ ੨੨-੬)

(ਅ) ਇਸਦਾ ਅਰਥ ਹਰ ਥਾਂ ਨਿਰੀ ਸਿਖਯਾ ਯਾ ਉਪਦੇਸ਼ ਮਾਤ੍ਰ ਕਰਨਾ ਗੁਰ ਆਸ਼ਯ ਦੇ ਅਨੁਕੂਲ ਨਹੀਂ।

ਕਾਨੀਂ ਮੁੰਦ੍ਰਾ- ਕੰਨਾਂ ਵਿਚ ਮੁੰਦਰਾਂ।

ਪੰਚ ਚੇਲੇ- ਪੰਚ ਚੇਲੇ। ਭਾਵ ਹੈ ਪੰਜ ਵਿਸ਼ੇ। ਚੇਲੇ ਪਦ ਇਸ ਵਾਸਤੇ ਵਰਤਿਆ ਹੈ ਕਿ ਜੋਗੀਆ ਦੇ ਚੇਲੇ ਬਨਾਉਣ ਵਲ ਇਸ਼ਾਰਾ ਕਰਨਾ ਸੀ। ਤੇ ਇਧਰ ਕਟਾਖਜ ਇਹ ਸੀ ਕਿ ਪੰਜ ਵਿਸ਼ੇ ਜੋ ਜੀਵਾਂ ਦੇ ਗੁਰੂ ਯਾ ਆਗੂ ਬਣ ਰਹੇ ਹਨ, ਨਾਮ ਪ੍ਰੇਮੀ ਉਨ੍ਹਾਂ ਨੂੰ ਚੇਲੇ ਵਾਂਞੂ ਆਗਿਅਕਾਰੀ ਬਣਾ

ਲੈਂਦੇ ਹਨ।

ਦਸ ਬੈਰਾਗਨਿ- ਵੈਰਾਗ ਵਾਨ ਇਸਤ੍ਰੀ। ਭਾਵ ਇਹ ਹੈ ਕਿ ਦਸ ਇੰਦ੍ਰੀਆਂ (ਪੰਜ ਕਰਮ ਤੇ ਪੰਜ ਗਤਾਨ) ਜੋ ਜੀਵਾਂ ਨੂੰ ਰਾਗ ਦ੍ਵੈਖ ਵਿਚ ਫਸਾਉਂਦੀਆਂ ਹਨ, ਵੈਰਾਗਵਾਨ ਹੋ ਗਈਆਂ ਹਨ।

(ਅ) ਇਉਂ ਬੀ ਵੀਚਾਰਦੇ ਹਨ ਕਿ ਜੀਵਾਤਮਾ ਇੰਦ੍ਰਿਆਂ ਦੁਆਰੇ ਭੋਗ ਭੋਗਦਾ ਹੈ, ਉਹ ਅਸਲ ਵਿਚ ਵੈਰਾਗੀ ਹੈ, ਉਸ ਦੀਆਂ ਵਹੁਟੀਆਂ ਹੋਣ ਕਰਕੇ ਵੈਰਾਗਨਾਂ ਕਹੀਆਂ।

(ੲ) ਬੈਰਾਗਣ ਇਕ ਤ੍ਰਿਪਖੀ ਲਕੜੀ ਹੈ ਜਿਸਦੀ ਟੇਕ ਲੈਕੇ ਜੋਗੀ ਬੈਠਦਾ ਹੈ। ਦੇਹ ਦਾ ਆਸਰਾ ਇੰਦ੍ਰੀਆਂ ਹਨ ਇਸ ਕਰਕੇ ਬੈਰਾਗਣਾਂ।

ਜਰਾਇ- ਜਲਾਕੇ, ਸਾੜਕੇ। ਚਰਾਈ- ਚੜ੍ਹਾਈ। ਮਲੀ ਹੈ।

ਪੰਥ- (ਸੰਸ:, ਪਥ:=ਰਸਤਾ।) ਮਤ। ਏਥੇ ਮੁਰਾਦ ਜੋਗੀ ਪੰਥ ਤੋਂ ਹੈ ਜਿਨ੍ਹਾਂ ਦੇ ੧੨ ਪੰਥ ਹਨ। ਯਾ ਉਨ੍ਹਾਂ ਦੇ ਇਕ 'ਆਈ ਪੰਥ' ਤੋਂ ਮੁਰਾਦ ਹੈ। ਉਧਰ ਇਸ਼ਾਰਾ ਕਰਕੇ ਆਪਣਾ 'ਇਕ ਪੰਥ' ਦਸਿਆ।

ਭੁਗਤਾ- (ਸੰਸ:, ਭੁਕ੍=ਜੋ ਭੋਗਿਆ ਯਾ ਖਾਧਾ ਜਾਵੇ। ਪੰਜਾ:, ਭੁਗਤਿ) ਭੋਜਨ। ਏਥੇ ਮੁਰਾਦ ਜੋਗੀਆਂ ਦੇ ਖਾਸ ਭੋਜਨ ਤੋਂ ਹੈ। ਜਪੁਜੀ ਵਿਚ ਗਿਆਨ ਨੂੰ ਭੁਗਤਿ ਦੱਸਿਆ ਹੈ:-

ਭੁਗਤਿ ਗਿਆਨੁ ਦਇਆ ਭੰਡਾਰਣਿ॥ (ਜਪੁਜੀ-੨੯)

ਸਿੰਗੀ- ਹਰਨ ਆਦਿ ਦੇ ਸਿੰਗ ਦੀ ਬਣੀ ਹੋਈ ਨਾਲ ਜੋ ਤੁਰੀ ਦੀ ਤਰ੍ਹਾਂ ਜੋਗੀ ਵਜਾਉਂਦੇ ਹਨ।
ਅਨਹਤ ਬਾਨੀ- ਉਹ ਬਾਣੀ ਯਾ ਸ਼ਬਦ ਜੋ ਬਿਨਾ ਵਜਾਏ ਵੱਜੇ। ਉਹ ਸ਼ਬਦ ਜੋ ਚਿਤ ਬ੍ਰਿਤੀ ਦੀ ਖਾਸ ਏਕਾਗ੍ਰਤਾ ਹੋਏ ਤੇ ਦਸਮ ਦੁਆਰ ਵਿਚ ਅਨੁਭਵ ਹੁੰਦਾ ਹੈ। ਦਸਮ ਦੁਆਰ ਦੀ ਰਸ ਮਈ ਸੰਗੀਤਕ ਅਨੁਭਵਤਾ।

(ਅ) ਇਸਦਾ ਅਰਥ ਬ੍ਰਹਮ ਪ੍ਰਤਿਪਾਦਕ ਬਾਣੀ ਤੇ ਗੁਰਬਾਣੀ ਬੀ ਕਰ ਲੈਂਦੇ ਹਨ।

ਜੁਗਤਿ- ਜੁਗਤ, ਤਰਕੀਬ, ਪਰ ਏਥੇ ਮੁਰਾਦ ਯੋਗੀਆਂ ਦੀ ਪ੍ਰਾਣਾਯਾਮ ਆਦਿ ਜੁਗਤਾਂ ਤੋਂ ਹੈ ਜੋ ਟਿਕਾਊ ਲਈ ਕਰਦੇ ਹਨ।

ਮੂਰਤਿ- (ਸੰਸ:, ਮੁਰਤਿ:) ਤਸਵੀਰ (ਅ) ਵਜੂਦ, ਹਸਤੀ। (ੲ) ਸਾਧੂ ਵਜਕਤੀ।

ਜੋਗੀ ਤੇ ਹੋਰ ਸਾਧੂ ਆਪ ਨੂੰ 'ਮੂਰਤੀਆਂ' ਕਰਕੇ ਸਦਦੇ ਹਨ, ਭਾਵ ਸਾਧੂ ਵਜਕਤੀ ਤੋਂ ਹੁੰਦਾ ਹੈ। ਜਿਵੇਂ ਬੋਲਦੇ ਹਨ, ਦਸ ਮੂਰਤੀਆਂ ਦਾ ਭੋਜਨ ਦੇ ਦਿਓ।

ਪਗ ਚਾਟੈ- ਮੁਹਾਵਰਾ ਹੈ, ਨਿੰਮ੍ਰਤਾ ਦੇ ਪਜਾਰ ਵਿਚ ਲਾਡ ਕਰਨ ਤੋਂ ਮੁਰਾਦ ਹੁੰਦੀ ਹੈ।

## [ਗਉੜੀ ਮਹਲਾ ੫, ਚਉਪਦਾ-੨੦੩]

**ਪ੍ਰਾਕ੍ਥਨ**- ਜਿਸ ਨਾਮ ਦੀ ਪਿਛਲੇ ਸ਼ਬਦ ਵਿਚ ਜੋਗ ਮਾਰਗ ਤੋਂ ਵਡਿੱਤ ਦੱਸੀ ਸੀ ਅਗਲੇ ਸ਼ਬਦ ਵਿਚ ਉਸ ਦੀਆਂ ਛੇ ਉਪਮਾ ਦੱਸ ਕੇ, ਸਤਵੀਂ ਦਾਤਾ ਮਿਲ ਪੈਣ ਦੀ ਦੱਸਕੇ ਉਸ ਨੂੰ ਅਨੂਪਮ ਦੱਸਿਆ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਅਨੂਪ ਪਦਾਰਥੁ ਨਾਮੁ ਸੁਨਹੁ ਸਗਲ ਧਿਆਇਲੇ ਮੀਤਾ ॥ ਹਰਿ ਅਉਖਧੁ ਜਾ ਕਉ ਗੁਰਿ ਦੀਆ ਤਾ ਕੇ ਨਿਰਮਲ ਚੀਤਾ ॥ ੧ ॥ ਰਹਾਉ ॥ | ਹੇ ਮਿਤ੍ਰੋ! ਸੁਣੋ, ਨਾਮ ਪਦਾਰਥ (ਇਤਨਾ ਸੁਹਣਾ ਹੈ ਕਿ ਉਸਦੀ) ਉਪਮਾ ਕਹੀ ਨਹੀਂ ਜਾ ਸਕਦੀ, (ਇਸ ਲਈ ਤੁਸੀਂ) ਸਾਰੇ ਉਸ ਨੂੰ ਸਿਮਰੋ। (੧) (ਇਹ) ਹਰੀ (ਨਾਮ) ਦਵਾਈ ਹੈ, ਜਿਸ ਨੂੰ (ਇਹ) ਗੁਰੂ ਨੇ ਦਿਤੀ ਹੈ ਉਸ ਦੇ (ਚਾਰੋਂ) ਅੰਤਹਕਰਣ (ਹਉਮੈ ਰੋਗ ਤੋਂ) ਨਿਰਮਲ ਹੋ ਗਏ ਹਨ (ਭਾਵ ਸ਼ੁੱਧ ਹੋ ਗਏ ਹਨ)॥੧॥ ਰਹਾਉ॥ |
| ਅੰਧਕਾਰੁ ਮਿਟਿਓ ਤਿਹ ਤਨ ਤੇ ਗੁਰਿ ਸਬਦਿ ਦੀਪਕੁ ਪਰਗਾਸਾ ॥ ਭ੍ਰਮ ਕੀ ਜਾਲੀ ਤਾ ਕੀ ਕਾਟੀ ਜਾ ਕਉ ਸਾਧਸੰਗਤਿ ਬਿਸ੍ਵਾਸਾ ॥ ੧ ॥ | (੨) (ਫਿਰ ਇਹ ਇਕ ਦੀਪਕ ਹੈ ਐਸਾ ਕਿ) ਗੁਰੂ ਨੇ (ਅਪਣੇ) ਉਪਦੇਸ਼ ਦੁਆਰਾ (ਜਿਸ ਉਤੇ ਇਸ) ਦੀਪਕ ਦਾ ਪ੍ਰਕਾਸ਼ ਕੀਤਾ ਹੈ, ਉਸ ਦੇ ਸਰੀਰ ਵਿਚੋਂ (ਅਗਿਆਨ ਦਾ) ਅੰਧਕਾਰ ਦੂਰ ਹੋ ਗਿਆ ਹੈ। (੩) (ਫਿਰ ਇਹ ਐਸੀ ਕਾਤੀ ਹੈ ਕਿ) ਜਿਸ ਨੂੰ ਸਾਧ ਸੰਗਤ ਉਤੇ ਭਰੋਸਾ ਆ ਗਿਆ (ਗੁਰੂ ਨੇ ਇਸ ਨਾਲ) ਉਸ ਦੀ ਭਰਮ ਦੀ ਜਾਲੀ ਕਟ ਸਿੱਟੀ ਹੈ॥੧॥ |
| ਤਾਰੀਲੇ ਭਵਜਲੁ ਤਾਰੂ ਬਿਖੜਾ ਬੋਹਿਥ ਸਾਧੂ ਸੰਗਾ ॥ ਪੂਰਨ ਹੋਈ ਮਨ ਕੀ ਆਸਾ ਗੁਰੁ ਭੇਟਿਓ ਹਰਿ ਰੰਗਾ ॥ ੨ ॥ | (੪) (ਫਿਰ ਇਹ ਨਾਮ ਇਕ) ਜਹਾਜ਼ ਹੈ ਜੋ ਸਾਧੂ ਦੇ ਸੰਗ ਦੁਆਰਾ ਡੂੰਘੇ ਤੇ ਬਿਖੜੇ ਸੰਸਾਰ ਸਾਗਰ ਤੋਂ ਤਾਰ ਲੈਂਦਾ ਹੈ। (੫) (ਫਿਰ ਇਹ ਨਾਮ 'ਆਸਾ ਪੂਰਨ' ਹੈ ਕਿਉਂਕਿ ਜਦੋਂ) ਹਰੀ ਦੇ ਪ੍ਰੇਮ ਵਾਲਾ ਗੁਰੂ ਮਿਲ ਪਿਆ ਤਾਂ (ਉਸ ਦੇ ਦਿਤੇ ਨਾਮ ਦੇ ਸਦਕੇ) ਮਨ ਦੀ ਆਸਾ ਬੀ ਪੂਰਨ ਹੋ ਗਈ॥ ੨॥ |
| ਨਾਮ ਖਜਾਨਾ ਭਗਤੀ ਪਾਇਆ ਮਨ ਤਨ ਤ੍ਰਿਪਤਿ ਅਘਾਏ ॥ ਨਾਨਕ ਹਰਿ ਜੀਉ ਤਾ ਕਉ ਦੇਵੈ ਜਾ ਕਉ ਹੁਕਮੁ ਮਨਾਏ ॥ ੩ ॥ ੧੨ ॥ ੧੩੩ ॥ | (੬) (ਫਿਰ ਇਹ ਖਜ਼ਾਨਾ ਹੈ ਐਸਾ ਕਿ ਜਿਨ੍ਹਾਂ) ਭਗਤਾਂ ਨੇ (ਇਹ) ਨਾਮ (ਰੂਪੀ) ਖ਼ਜ਼ਾਨਾ ਪਾ ਲਿਆ ਹੈ ਓਹ ਮਨ ਕਰਕੇ ਬੀ ਤੇ ਤਨ ਕਰਕੇ ਬੀ ਰੱਜ ਗਏ ਤੇ ਤ੍ਰਿਪਤ ਹੋ ਗਏ ਹਨ। (ਫੁਰਮਾਉਂਦੇ ਹਨ ਗੁਰੂ) ਨਾਨਕ (ਦੇਵ ਜੀ ਕਿ ਇਹ ਖ਼ਜ਼ਾਨਾ) ਹਰਿ ਜੀ ਉਸ ਨੂੰ ਦੇਂਦਾ ਹੈ ਜਿਸ ਨੂੰ ਅਪਣੇ ਹੁਕਮ ਵਿਚ ਤੋਰਦਾ ਹੈ। (ਭਾਵ ਜਿਸ ਨੂੰ ਵਾਹਿਗੁਰੂ ਨਾਮ ਦਾਨ ਦੇਂਦਾ ਹੈ ਉਸ ਨੂੰ ਹੁਕਮੀ ਬੰਦਾ ਬਣਾ ਲੈਂਦਾ ਹੈ। ਯਾ ਇਉਂ ਕਹੋ ਕਿ ਨਾਮੀ ਪੁਰਖ ਹੁਕਮ ਵਿਚ ਟੁਰਦਾ ਹੈ ਇਹ ਸੁਹਣੀ ਗਲ ਪ੍ਰਭੂ ਦੀ ਨਾਮੀ ਪੁਰਖ ਨੂੰ ਸਭ ਤੋਂ ਵਡੀ ਦਾਤ ਹੈ)॥੩॥੧੨॥੧੩੩॥ |

**ਵਯਾਖਯਾ-** ਨਾਮ ਨੂੰ ਵੰਨਗੀ ਮਾਤ੍ਰ ਛੇ ਉਪਮਾ ਦਿੱਤੀਆਂ ਹਨ, ਫੇਰ ਇਸ ਨੂੰ ਉਪਮਾ ਰਹਿਤ ਕਿਹਾ ਹੈ ਕਿ ਇਹ ਅਨੰਤ ਗੁਣਾਂ ਦਾ ਦਾਤਾ, ਸਰਬ ਉਪਮਾਂ ਜੋਗ, ਸਰਬ ਉਪਮਾਂ ਤੋਂ ਉਪਰ ਹੈ। ਇਹ ਸੱਤਵੀਂ ਗੱਲ ਦਾਤ ਹੈ ਪ੍ਰਭੂ ਦੀ। ਪਹਿਲੀ ਉਪਮਾ 'ਦਾਰੂ' ਨਾਲ, ਦੂਜੀ 'ਦੀਪਕ' ਨਾਲ, ਤੀਜੀ 'ਕਾਤੀ' ਨਾਲ, ਚੌਥੀ 'ਜਹਾਜ਼' ਨਾਲ, ਪੰਜਵੀਂ ਆਸਾ ਪੂਰਨ ਕਰਕੇ 'ਚਿੰਤਾਮਣੀ' ਨਾਲ, ਛੇਵੀਂ 'ਖ਼ਜ਼ਾਨੇ' ਨਾਲ। ਪਰ ਏਹ ਸਾਰੇ ਆਤਮ ਭਾਵ ਵਿਚ ਲਏ ਹਨ, ਕ੍ਰਮ ਵਾਰ ਐਉਂ:-ਹਉਮੈ ਦਾ ਰੋਗ ਦੂਰ ਕਰਦਾ ਹੈ, ਅਗਯਾਨ ਨੂੰ ਗਿਆਨ ਵਿਚ ਬਦਲਦਾ ਹੈ, ਭ੍ਰਮ ਦੂਰ ਕਰਦਾ ਹੈ, ਸੰਸਾਰ ਦੀ ਮੋਹ ਮਾਯਾ ਦੂਰ ਕਰਕੇ ਸੁਰਤ ਨੂੰ ਤਰਨ ਵਾਲੀ, ਅਰਥਾਤ ਸੰਸਾਰ ਤੋਂ ਉੱਚੀ ਤੇ ਰੱਬ ਜੀ ਵਿਚ ਲੀਨ ਰਹਿਣ ਵਾਲੀ

ਬਨਾ ਦੇਂਦਾ ਹੈ, ਨਾਮੀ ਪੁਰਖ ਆਸਾ ਅੰਦੇਸੇ ਜਿੱਤ ਲੈਂਦਾ ਹੈ, ਪਰ ਜੇ ਕੋਈ ਆਸਾ ਫੁਰ ਪਵੇ ਤਾਂ ਨਾਮ ਪੂਰਨ ਕਰ ਦੇਂਦਾ ਹੈ। ਪਹਿਲੀ ਆਸਾ ਜਗਜਾਸੂ ਦੀ ਈਸ਼੍ਵਰ ਪ੍ਰਾਪਤੀ ਹੈ, ਉਹ ਪੂਰਨ ਕਰਦਾ ਹੈ। ਗੌਣ ਆਸਾ ਕੋਈ ਫੁਰੇ ਤਾਂ ਉਹ ਬੀ ਪੂਰਦਾ ਹੈ। ਫਿਰ ਇਹ ਖ਼ਜ਼ਾਨਾ ਹੈ ਜੋ ਚਾਂਦੀ ਸੋਨੇ ਦਾ ਨਹੀਂ ਪਰ ਮਨ ਨੂੰ ਤ੍ਰਿਪਤੀ ਦੇ ਦੇਂਦਾ ਹੈ, ਕਿਸੇ ਪ੍ਰਕਾਰ ਦੀ ਵਾਸ਼ਨਾ ਨਹੀਂ ਰਹਿਣ ਦੇਂਦਾ। ਜਦ ਵਾਸ਼ਨਾ ਹੀ ਕੱਟ ਗਈ ਤਾਂ ਤ੍ਰਿਪਤ ਹੋ ਗਏ। ਅਘਾਏ=ਪੂਰਨ ਤ੍ਰਿਪਤੀ ਵਿਚ ਆ ਗਏ। ਫਿਰ ਕਿਹਾ ਹੈ ਤਨ ਕਰਕੇ ਬੀ ਤ੍ਰਿਪਤ ਹੋ ਗਏ। ਭਾਵ ਇਹ ਕਿ ਤਨ ਸਾਧਿਆ ਤਾਂ ਤੇ ਲੋਭ ਲਾਲਚ ਦੀਆਂ ਲੋੜਾਂ ਤੋਂ ਬੇ ਲੋੜ ਹੋ ਗਿਆ, ਜੋ ਲੋੜਾਂ ਕਿ ਸਰੀਰ ਲਈ ਲੁੜੀਂਦੀਆਂ ਹਨ, ਉਨ੍ਹਾਂ ਵਲੋਂ ਥੁੜ ਨਹੀਂ ਰਹਿੰਦੀ। ਨਾਮ ਦਾ ਮਾਲਕ ਅਪਣੇ ਨਾਮ ਪ੍ਰੇਮੀਆਂ ਨੂੰ ਹੁਕਮ ਵਿਚ ਟੋਰਦਾ ਹੈ, ਨਾਮੀ ਪੁਰਖ ਮਨ ਦੇ ਮਗਰ ਨਹੀਂ ਟੁਰਦਾ ਸਗੋਂ ਸਾਈਂ ਦੀ ਰਜ਼ਾ ਵਿਚ ਚਲਦਾ ਹੈ, ਉਹ 'ਹੁਕਮਿ ਰਜਾਈ ਚਲਣਾ' ਦੀ ਦਾਤ ਪ੍ਰਾਪਤ ਕਰ ਲੈਂਦਾ ਹੈ। ਜੋ ਹੁਕਮ ਵਿਚ ਟੁਰਦਾ ਹੈ ਉਹੀ ਸਚਿਆਰ, ਗੁਰੂ ਜੀ ਨੇ ਕਿਹਾ ਹੈ।

**ਨਿਰੁਕ੍ਤ**- ਅਨੂਪ- (ਸੰਸ:, ਅਨੂਪਮ=ਉਪਮਾ ਤੋਂ ਰਹਿਤ) ਜਿਸ ਦੀ ਉਪਮਾ ਨਾ ਹੋ ਸਕੇ, ਜਿਸ ਦੀ ਉਪਮਾ ਦਾਯਾ ਜਿਸ ਵਰਗਾ ਹੋਰ ਨਾ ਹੋਵੇ।

ਧਿਆਇਲੇ- ਧਿਆ ਲਵੇ। ਧਿਆਵੇ। ਸਿਮਰੋ।

ਅਉਖਧ- (ਸੰਸ:, ਔਖਧਿ:) ਦਵਾਈ। ਦਾਰੂ।

ਚੀਤਾ- (ਸੰਸ:, ਚਿਤ) ਚਿਤ ਤੋਂ ਮਤਲਬ ਅੰਤਹਕਰਣ ਹਨ। ਅੰਤਹਕਰਣ ੪ ਹਨ:-ਮਨ, ਬੁਧ, ਚਿਤ, ਅਹੰਕਾਰ। ਇਸੇ ਕਰਕੇ ਇਸ ਦਾ ਵਿਸ਼ੇਸ਼ਣ 'ਨਿਰਮਲ' ਬਹੂ ਬਚਨ ਹੈ।

ਤਾਰੂ- ਜਿਸ ਵਿਚੋਂ ਤਰੇ ਬਿਨਾ ਲੰਘ ਨਾ ਸਕੀਏ। ਭਾਵ ਬਹੁਤ ਡੂੰਘਾ।

ਬਿਖੜਾ- ਟੇਢਾ, ਔਖਾ। ਦੁਸ਼ਤਰ। ਜਿਸਤੋਂ ਤਰਨਾ ਕਠਨ ਹੋਵੇ।

ਬੋਹਿਥ- ਜਹਾਜ਼।

ਭਗਤੀ- ਭਗਤੀਂ, ਭਗਤਾਂ ਨੇ।

ਤ੍ਰਿਪਤ ਅਘਾਏ- ਮੂਲੋਂ ਰੱਜ ਗਏ। ਤ੍ਰਿਪਤ=ਰੱਜ ਗਏ।

ਅਘਾਏ- ਨਕ ਤਕ ਰੱਜ ਗਏ। ਪੂਰਨ ਤ੍ਰਿਪਤੀ ਤੋਂ ਮੁਰਾਦ ਹੈ।

## [ਗਉੜੀ ਮਹਲਾ ੫, ਚਉਪਦਾ-੨੦੪]

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਵਾਹਿਗੁਰੂ ਜੀ ਦਾ ਦਰਸ਼ਨ ਤੇ ਰਾਮ ਨਾਲ ਅਭੇਦ ਹੋਏ ਸੰਤ ਦੇ ਸਤਿਸੰਗ ਲਈ ਅਰਦਾਸ ਕੀਤੀ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਦਇਆ ਮਇਆ ਕਰਿ ਪ੍ਰਾਨਪਤਿ ਮੋਰੇ ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥ ਅੰਧ ਕੂਪ ਮਹਿ ਹਾਥ ਦੇ ਰਾਖਹੁ ਕਛੂ ਸਿਆਨਪ ਉਕਤਿ ਨ ਮੋਰੀ ॥ ੧ ॥ ਰਹਾਉ ॥ | ਹੇ ਮੇਰੇ ਪ੍ਰਾਣਾਂ ਦੇ ਪਤੀ ਪ੍ਰਭੂ ਜੀ! (ਮੈਂ) ਆਪ ਦੀ ਸ਼ਰਣ ਵਿਚ (ਆ ਪਿਆ) ਹਾਂ, ਮੈਂ ਅਨਾਥ ਹਾਂ ਮੇਰੇ ਉਤੇ ਦਇਆ ਕਰੋ (ਅਪਣੀ) ਮਇਆ ਕਰੋ, (ਮੈਂ) ਅੰਨ੍ਹੇ ਖੂਹ ਵਿਚ (ਪਿਆ ਹੋਇਆ ਹਾਂ ਮੈਨੂੰ ਅਪਣਾ) ਹੱਥ ਦੇਕੇ ਕੱਢ ਲਓ, ਮੇਰੀ ਕਿਸੇ ਸਿਆਣਪ ਕਿਸੇ ਯੁਕਤੀ (ਦੀ ਪੇਸ਼ ਨਹੀਂ ਜਾਂਦੀ ਕਿ ਮੈਨੂੰ ਕੱਢ ਸਕੇ॥੧॥ਰਹਾਓ॥ |

| | |
|---|---|
| ਕਰਨ ਕਰਾਵਨ ਸਭ ਕਿਛੁ ਤੁਮ ਹੀ ਤੁਮ ਸਮਰਥ ਨਾਹੀ ਅਨ ਹੋਰੀ ॥ ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ਸੇ ਸੇਵਕ ਜਿਨ ਭਾਗ ਮਥੋਰੀ ॥ ੧ ॥ | ਸਭ ਕੁਛ ਕਰਨ ਕਰਾਉਣ ਦੀ ਸਮਰਥਾ ਵਾਲੇ ਤੁਸੀਂ ਹੀ ਹੋ (ਤੁਹਾਡੇ ਬਿਨਾ) ਹੋਰ ਕੋਈ ਦੂਜਾ ਨਹੀਂ ਹੈ। ਅਪਣੀ ਗਤਿ ਮਿਤਿ ਤੁਸੀਂ ਆਪ ਹੀ ਜਾਣਦੇ ਹੋ (ਕਿ ਕਿਵੇਂ ਕਿਸ ਨੂੰ ਸੇਵਕ ਬਣ ਲੈਂਦੇ ਹੋ, ਤਾਂ ਇਹੋ ਸਮਝਦੇ ਹਾਂ ਕਿ) ਜਿਨ੍ਹਾਂ ਦੇ ਮੱਥੇ ਉਤੇ (ਤੁਸਾ ਨੇ) ਭਾਗ ਪਾਏ ਹਨ ਉਹੀ (ਤੁਹਾਡੇ) ਸੇਵਕ (ਬਣਦੇ) ਹਨ॥ ੧॥ |
| ਅਪੁਨੇ ਸੇਵਕ ਸੰਗਿ ਤੁਮ ਪ੍ਰਭ ਰਾਤੇ ਓਤਿ ਪੋਤਿ ਭਗਤਨ ਸੰਗਿ ਜੋਰੀ ॥ ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੈ ਜੈਸੇ ਦ੍ਰਿਸਟਿ ਓਹ ਚੰਦ ਚਕੋਰੀ ॥ | (ਫੇਰ) ਅਪਣੇ ਸੇਵਕ ਨਾਲ, ਹੇ ਪ੍ਰਭੂ ਜੀ! ਤੁਸੀਂ (ਐਉਂ) ਰਚ ਮਿਚ ਜਾਂਦੇ ਹੋ (ਜਿਵੇਂ) ਤਾਣਾ ਪੇਟਾ (ਆਪੋ ਵਿਚ ਇਕ ਮਿਕ ਹੋਏ ਹੁੰਦੇ ਹਨ, ਹਾਂ ਐਉਂ ਹੀ ਤੁਸੀਂ) ਭਗਤਾਂ ਨਾਲ (ਅਪਣੇ ਆਪ ਨੂੰ) ਜੋੜੀ (ਰਖਦੇ ਹੋ। ਪਰ) ਓਹ (ਸੇਵਕ ਫਿਰ ਬੀ ਪਪੀਹੇ ਦੀ ਪ੍ਰਿਉ ਪ੍ਰਿਉ (ਵਾਂਙੂ ਤੇਰਾ) ਨਾਮ (ਉਚਾਰਦਾ) ਤੇਰੇ ਦਰਸ਼ਨ ਲੋਚਦਾ ਹੈ, ਜਿਵੇਂ ਚੰਦ ਵਲ ਚਕੋਰ ਦੀ ਦ੍ਰਿਸ਼ਟੀ (ਲੱਗੀ ਰਹਿੰਦੀ ਹੈ)॥੨॥ |
| ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ ॥ ਜਾ ਕੈ ਹੀਐ ਪ੍ਰਗਟੁ ਪ੍ਰਭੁ ਹੋਆ ਅਨਦਿਨੁ ਕੀਰਤਨੁ ਰਸਨ ਰਮੋਰੀ ॥ ੩ ॥ | (ਐਸੇ ਤੇਰੇ ਸੇਵਕ) ਸੰਤ ਵਿਚ (ਤੇ ਹੇ) ਰਾਮ! (ਤੇਰੇ) ਵਿਚ ਕੁਛ ਫਰਕ ਨਹੀਂ ਹੁੰਦਾ, (ਪਰ ਐਸਾ ਪ੍ਰਭੂ ਦਾ) ਸੇਵਕ (ਸੰਤ) ਲੱਖਾਂ ਕ੍ਰੋੜਾਂ ਵਿਚੋਂ ਕੋਈ ਇਕ ਹੁੰਦਾ ਹੈ, (ਹਾਂ) ਜਿਸਦੇ ਹਿਰਦੇ ਵਿਚ (ਕਿ ਪ੍ਰਭੂ) ਪ੍ਰਗਟ ਹੋਇਆ ਹੁੰਦਾ ਹੈ (ਤੇ ਓਹ) ਹਰ ਦਿਨ ਕੀਰਤਨ (ਕਰਦਾ) ਰਸਨਾ ਦੁਆਰੇ (ਨਾਮ) ਸਿਮਰਨਹਾਰ (ਰਹਿੰਦਾ ਹੈ॥ ੩॥ |
| ਤੁਮ ਸਮਰਥ ਅਪਾਰ ਅਤਿ ਊਚੇ ਸੁਖਦਾਤੇ ਪ੍ਰਭ ਪ੍ਰਾਨ ਅਧੋਰੀ ॥ ਨਾਨਕ ਕਉ ਪ੍ਰਭ ਕੀਜੈ ਕਿਰਪਾ ਉਨ ਸੰਤਨ ਕੈ ਸੰਗਿ ਸੰਗੋਰੀ ॥ ੪ ॥ ੧੩ ॥ ੧੩੪ ॥ | ਹੇ ਅਤਿ ਉੱਚੇ! ਹੇ ਸੁਖਦਾਤੇ ਪ੍ਰਭੂ! ਤੁਸੀਂ ਅਪਾਰ ਸਮਰੱਥਾ ਵਾਲੇ ਹੋ, (ਤੁਸੀਂ ਸਾਡੇ) ਪ੍ਰਾਣਾਂ ਦਾ ਆਸਰਾ ਦੇਣਹਾਰ ਹੋ। ਹੇ ਪ੍ਰਭੂ! ਨਾਨਕ (ਰੂਪ ਅਰਜਨ) ਉਤੇ ਕਿਰਪਾ ਕਰੋ (ਇਸ ਨੂੰ ਉਨ੍ਹਾਂ ਸੰਤਾਂ ਦੇ ਸੰਗ ਵਿਚ ਮਿਲਿਆ ਹੋਇਆ ਰੱਖੋ॥੪॥੧੩॥੧੩੪। |

**ਵ੍ਯਾਖ੍ਯਾ**- ਪਹਿਲੇ ਅਰਦਾਸ ਹੈ ਨਾਮ ਦਾਨ ਲਈ ਤੇ ਸੰਸਾਰ ਦੇ ਪ੍ਰਭਾਵ ਤੋਂ ਰਖ੍ਯਾ ਲਈ। ਫੇਰ ਸੰਤ ਦੀ ਮਹਿਮਾ ਹੈ ਤੇ ਰਾਮ ਨਾਲ ਉਸ ਨੂੰ ਅਭੇਦ ਦੱਸਿਆ ਹੈ, ਫਿਰ ਅਰਦਾਸ ਹੈ ਕਿ ਐਸੇ ਸੰਤਾ ਦਾ ਸਤਿਸੰਗ ਬਖਸ਼ੋ।

**ਨਿਰੁਕ੍ਤ**- ਅੰਧ ਕੂਪ- ਅੰਨ੍ਹਾ ਖੂਹ, ਭਾਵ ਸੰਸਾਰ (ਅ) ਅਗ੍ਯਾਨ ਦੀ ਅਵਸਥਾ।

ਉਕਤਿ- (ਸੰਸ:, ਯੁਕਿ:) ਅਕਲ, ਦਲੀਲ, ਸਿਆਣਪ।

ਮਥੋਰੀ- ਮੱਥੇ ਉਤੇ।

ਚਕੋਰੀ- (ਪੰ:, ਚਕੋਰ+'ਈਂ' ਪ੍ਰਤੇ) ਚਕੋਰ ਦੀ। (ਅ) ਚਕੋਰੀ ਚਕੋਰ ਦੀ ਇਸਤ੍ਰੀ ਲਿੰਗ ਬੀ ਅਰਥ ਕਰ ਲੈਂਦੇ ਹਨ:- ਚਕੋਰੀ ਦੀ ਚੰਦ ਨਾਲ।

ਮਹਿ ਲਾਖ ਕਰੋਰੀ- ਲਾਖ ਕਰੋਰੀ ਮਹਿ। ਲਖਾਂ ਕਰੋੜਾਂ ਵਿਚ। ਕਰੋਰੀ ਬਹੁ ਬਚਨ ਹੈ ਕਰੋਰ ਦਾ।

ਰਮੋਰੀ- ਰਮਨ ਵਾਲਾ, ਉਚਾਰਨ ਕਰਨ ਵਾਲਾ। ਜਿਵੇਂ ਸ਼ੇਰ ਤੋਂ ਸ਼ੇਰੀ, ਖੋਰ ਤੋਂ ਖੋਰੀ; ਤਿਵੇਂ ਰਮੁ ਤੋਂ ਰਮੋਰੀ।

ਅਧੋਰੀ- ਅਧਾਰ ਦੇਣ ਵਾਲੇ, ਆਸਰਾ ਦੇਣਹਾਰ। ਅਧਾਰ ਤੋਂ ਅਧੋਰੀ, ਉਪਰਲੇ ਵਾਂਙੂ।

ਸੰਗੋਰੀ- ਸੰਗ ਵਿਚ ਮਿਲਿਆ ਰਹਿਣ ਵਾਲਾ। ਸੰਗੀ। ਸੰਗ ਤੋਂ ਸੰਗੋਰੀ, ਉਪਰਲੇ ਵਾਂਙੂ।

## [ਗਉੜੀ ਮਹਲਾ ੫, ਚਉਪਦਾ-੨੦੫]

**ਪ੍ਰਾਕ੍ਰਥਨ**- ਅਗਲੇ ਸ਼ਬਦ ਵਿਚ ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਰਾਮਦਾਸ ਜੀ ਅੱਗੇ ਬੇਨਤੀ ਕਰਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਤੁਮ ਹਰਿ ਸੇਤੀ ਰਾਤੇ ਸੰਤਹੁ ॥ ਨਿਬਾਹਿ ਲੇਹੁ ਮੋ ਕਉ ਪੁਰਖ ਬਿਧਾਤੇ ਓੜਿ ਪਹੁਚਾਵਹੁ ਦਾਤੇ ॥ ੧ ॥ ਰਹਾਉ॥ | ਹੇ ਸੰਤ ਜੀ (ਹੇ ਗੁਰੂ ਜੀ!) ਤੁਸੀਂ ਹਰੀ ਵਿਚ ਰਚ ਰਹੇ ਹੋ। ਹੇ ਬਿਧਾਤੇ ਪੁਰਖ ਜੀ! ਹੇ ਦਾਤਾ ਜੀ! ਮੈਨੂੰ (ਅਪਣੇ) ਨਾਲ ਨਿਬਾਹ ਲਵੋ ਤੇ ਓੜਕ ਤਕ (ਭਾਵ ਹਰੀ ਦੇ ਦਰ ਤੱਕ ਮੈਨੂੰ) ਪੁਚਾ ਦਿਓ॥ ੧॥ ਰਹਾਉ॥ |
| ਤੁਮਰਾ ਮਰਮੁ ਤੁਮਾ ਹੀ ਜਾਨਿਆ ਤੁਮ ਪੂਰਨ ਪੁਰਖ ਬਿਧਾਤੇ ॥ ਰਾਖਹੁ ਸਰਣਿ ਅਨਾਥ ਦੀਨ ਕਉ ਕਰਹੁ ਹਮਾਰੀ ਗਾਤੇ ॥੧॥ | ਤੁਹਾਡਾ ਭੇਤ ਤੁਸਾਂ ਹੀ ਨੇ ਜਾਣਿਆ ਹੈ ਤੁਸੀਂ ਪੂਰਨ ਪੁਰਖ ਹੋ, (ਤੁਸੀਂ) ਬਿਧਾਤਾ ਹੋ। ਇਸ ਅਨਾਥ ਤੇ ਗ਼ਰੀਬ ਨੂੰ (ਅਪਣੀ) ਸ਼ਰਣ ਵਿਚ ਰੱਖ ਲਓ ਤੇ ਸਾਡੀ ਮੁਕਤੀ ਕਰ ਦਿਓ॥੧॥ |
| ਤਰਣ ਸਾਗਰ ਬੋਹਿਥ ਚਰਣ ਤੁਮਾਰੇ ਤੁਮ ਜਾਨਹੁ ਅਪੁਨੀ ਭਾਤੇ ॥ ਕਰਿ ਕਿਰਪਾ ਜਿਸੁ ਰਾਖਹੁ ਸੰਗੇ ਤੇ ਤੇ ਪਾਰਿ ਪਰਾਤੇ ॥ ੨ ॥ | ਆਪ ਜੀ ਦੇ ਚਰਣ (ਸੰਸਾਰ-) ਸਾਗਰ ਤੇ ਤਰਣ ਦਾ ਜਹਾਜ਼ ਹਨ, (ਕਿਵੇਂ ਤਾਰਦੇ ਹੋ, ਇਹ) ਅਪਣੀ ਰੀਤੀ (ਤਰਕੀਬ) ਤੁਸੀਂ (ਆਪ) ਹੀ ਜਾਣਦੇ ਹੋ। ਕਿਰਪਾ ਕਰਕੇ (ਜਿਸ) ਜਿਸਨੂੰ ਅਪਣੇ ਸੰਗ ਵਿਚ ਰਖਦੇ ਹੋ ਓਹ ਓਹ (ਸੰਸਾਰ ਸਾਗਰ ਤੋਂ) ਪਾਰ ਪੈ ਜਾਂਦੇ ਹਨ॥੨॥ |
| ਈਤ ਊਤ ਪ੍ਰਭ ਤੁਮ ਸਮਰਥਾ ਸਭੁ ਕਿਛੁ ਤੁਮਰੈ ਹਾਥੇ ॥ ਐਸਾ ਨਿਧਾਨੁ ਦੇਹੁ ਮੋ ਕਉ ਹਰਿ ਜਨ ਚਲੈ ਹਮਾਰੈ ਸਾਥੇ ॥੩॥ | ਹੇ ਪ੍ਰਭੂ! ਏਥੇ ਓਥੇ (ਲੋਕ ਪ੍ਰਲੋਕ ਵਿਚ) ਤੁਸੀਂ ਸਮਰੱਥ ਹੋ (ਦੋਹੀ ਥਾਈਂ) ਸਭ ਕੁਛ ਤੁਹਾਡੇ ਹੱਥ ਵਿਚ ਹੈ। ਹੇ ਅਕਾਲ ਪੁਰਖ ਦੇ ਜਨ (ਗੁਰੂ) ਜੀ! ਐਸਾ (ਧਨ ਦਾ) ਖਜ਼ਾਨਾ ਮੈਨੂੰ ਦਿਓ ਜੋ (ਪਰਲੋਕ ਵਿਚ) ਮੇਰੇ ਨਾਲ ਚੱਲੇ॥੩॥ |
| ਨਿਰਗੁਨੀਆਰੇ ਕਉ ਗੁਨੁ ਕੀਜੈ ਹਰਿ ਨਾਮੁ ਮੇਰਾ ਮਨੁ ਜਾਪੇ ॥ ਸੰਤ ਪ੍ਰਸਾਦਿ ਨਾਨਕ ਹਰਿ ਭੇਟੇ ਮਨ ਤਨ ਸੀਤਲ ਧ੍ਰਾਪੇ ॥ ੪ ॥ ੧੪ ॥ ੧੩੫ ॥ | (ਮੈਨੂੰ) ਗੁਣਾਂ ਤੋਂ ਸੱਖਣੇ ਨੂੰ (ਐਸਾ) ਗੁਣ ਲਾ ਦਿਓ ਕਿ ਮੇਰਾ ਮਨ ਹਰੀ ਨਾਮ ਨੂੰ (ਸਦਾ) ਜਪੇ। (ਗੁਰੂ ਅੱਗੇ ਮੇਰੀ ਇਹ ਅਰਦਾਸ ਕਬੂਲ ਪੈ ਗਈ ਕਿ ਉਸ ਗੁਰੂ) ਸੰਤ ਦੀ ਕ੍ਰਿਪਾ ਨਾਲ ਹਰੀ ਨੂੰ ਮਿਲ ਪਏ ਹਾਂ, ਮਨ ਤੇ ਤਨ ਠੰਢੇ (ਹੋਕੇ) ਤ੍ਰਿਪਤ ਹੋ ਗਏ ਹਨ, ਹੇ ਨਾਨਕ॥੪॥੧੪॥੧੩੫॥ |

**ਵਜਾਖਜਾ-** ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਅਰਦਾਸ ਕਰਦੇ ਹਨ. ਪਹਿਲੋਂ ਉਹਨਾਂ ਨੂੰ ਸੰਤ ਸੱਦਦੇ ਹਨ, ਫੇਰ ਬਿਧਾਤਾ ਪੁਰਖ ਤੇ ਪੂਰਨ ਪੁਰਖ ਸਦਦੇ ਹਨ। ਜਿਵੇ ਆਪ ਨੇ ਫੁਰਮਾਇਆ ਹੈ:-

ਹਰਿ ਜੀਉ ਨਾਮੁ ਪਰਿਓ ਰਾਮਦਾਸੁ। (ਸੋਰਠਿ ਮਹਲਾ ੫-੧੩)

ਪੁਨਾ:- ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ॥ (ਸੋਰਠਿ ਮਹਲਾ ੫-੧੩)

ਇਸ ਪ੍ਰਕਾਰ ਦੇ ਉਚਾਰਨਾਂ ਦਾ ਇਹ ਭਾਵ ਨਹੀਂ ਕਿ ਵਾਹਿਗੁਰੂ ਜੂਨੀ ਵਿਚ ਪੈ ਗਿਆ ਹੈ, ਪਰ ਇਹ ਕਿ ਆਪ ਅਪਣੇ ਦੈਵੀ ਗੁਰੂ ਨੂੰ ਵਾਹਿਗੁਰੂ ਆਵੇਸ਼ ਕਰਕੇ ਵਾਹਿਗੁਰੂ ਰੂਪ ਦੇਖ ਰਹੇ ਹਨ; ਜੈਸੇ ਫੁਰਮਾਇਆ ਹੈ:-

ਗੁਰ ਨਾਨਕ ਦੇਵ ਗੋਵਿੰਦ ਰੂਪ॥ (ਬਸੰਤ ਮਹਲਾ ੫. ਅਸਟ:-੧)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿੱਲੀ ਦੇ ਪਾਤਸ਼ਾਹ ਨੂੰ ਦ੍ਰਿਸ਼ਟਾਂਤ ਦੇਕੇ ਦੱਸਿਆ ਸੀ ਕਿ ਲੋਹੇ ਦਾ ਗੋਲਾ ਅਗਨੀ ਵਿਚ ਤਪ ਕੇ ਲਾਲ ਸੂਹਾ, ਅਗਨੀ ਦਾ ਰੂਪ, ਹੋ ਜਾਂਦਾ ਹੈ, ਐਉਂ ਹਰੀ ਜਨ ਹਰੀ ਵਿਚ ਰੱਤਾ ਅਲੂਹੀਅਤ ਨਾਲ ਸਰਸ਼ਾਰ ਹੋਕੇ ਹਰੀ ਰੂਪ ਹੋ ਜਾਂਦਾ ਹੈ। ਦਸਮੇਂ ਪਾਤਸ਼ਾਹ ਜੀ ਦਾ ਵਾਕ ਹੈ:-

ਦੋਹਰਾ॥ ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ॥
ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ॥

(ਬਚਿਤ੍ਰ ਨਾਟਕ, ੬-੬੦)

ਗੁਰੂ ਰਾਮਦਾਸ ਨੂੰ ਗੁਰ ਨਾਨਕ ਦੇਵ ਗੋਵਿੰਦ ਰੂਪ ਲਖ ਕੇ ਗੁਰੂ ਅਰਜਨ ਦੇਵ ਜੀ ਐਕ ਸ ਵਿਚ ਨਾਮ ਦਾਨ ਲਈ ਅਰਦਾਸ ਕਰਦੇ ਹਨ:-ਹਰਿ ਨਾਮੁ ਮੇਰਾ ਮਨੁ ਜਾਪੇ॥

ਜ਼ਾਹਿਰਾ ਤਾਂ ਐਉਂ ਜਾਪਦਾ ਹੈ ਕਿ ਜਿਵੇਂ ਅਜੇ ਤਕ 'ਨਾਮ ਦਾਨ' ਤੋਂ ਸੱਖਣੇ ਹਨ, ਤੇ ਹੁਣ ਗੁਰੂ ਕੀ ਸ਼ਰਣਿ ਆਏ ਅਰਦਾਸ ਕਰ ਰਹੇ ਹਨ ਕਿ ਨਾਮ ਮਿਲੇ। ਇਹ ਭੁਲੇਵਾ ਅਗਲੀ ਤੁਕ ਨਾਲ ਦੂਰ ਹੋ ਜਾਂਦਾ ਹੈ, ਜਿਸ ਵਿਚ ਦੱਸਦੇ ਹਨ ਕਿ ਉਸ ਸੰਤ ਗੁਰੂ ਦੀ ਕ੍ਰਿਪਾ ਨਾਲ ਅਸੀਂ ਹਰੀ ਨੂੰ ਮਿਲ ਪਏ ਹਾਂ ਤੇ ਮਨ ਤਨ ਠੰਢਾ ਤੇ ਤ੍ਰਿਪਤ ਹੋ ਗਿਆ ਹੈ। ਜਿਸ ਤੋਂ ਪਤਾ ਲੱਗਾ ਕਿ ਇਹ ਅਰਦਾਸ ਕਿਸੇ ਪਹਿਲੇ ਸਮੇਂ ਦੀ ਹੈ, ਇਹ ਅਰਦਾਸ ਸੁਣੀ ਗਈ, ਤੇ ਫਲ ਲਗਾ ਕਿ ਹਰੀ ਨੂੰ ਮਿਲ ਪਏ, ਇਹ ਤਜਰਬਾ ਦੱਸਕੇ ਸਿਖਾਂ ਨੂੰ ਅਰਦਾਸ ਕਰਨ ਦੀ ਜਾਚ ਸਿਖਾ ਰਹੇ ਹਨ ਤੇ ਤਸੱਲੀ ਬਨ੍ਹਾ ਰਹੇ ਹਨ ਕਿ ਗੁਰੂ ਸ਼ਰਣੀ ਪਿਆਂ ਸਾਈਂ ਮਿਲ ਪਵੇਗਾ।

ਇਹ ਗਲ ਕਿ ਇਸ ਸ਼ਬਦ ਦੀ ਅਖ਼ੀਰਲੀ ਤੁਕ ਤੋਂ ਪਹਿਲੇ ਦੀ ਅਰਦਾਸ ਕਿਸੇ ਪਿਛਲੇ ਸਮੇਂ ਨਾਲ ਸੰਬੰਧ ਰਖਦੀ ਹੈ, ਅਗਲੇ ਸ਼ਬਦ ਤੋਂ ਵਿਦਿਤ ਹੋ ਜਾਂਦੀ ਹੈ, ਜਿਸ ਵਿਚ ਸਾਰੀ ਵਿਧੀ ਦੱਸੀ ਹੈ ਜਿਸ ਨਾਲ ਗੁਰੂ ਨੇ ਦਿਆਲ ਹੋਕੇ ਨਿਬਾਹਿਆ ਭਾਵ ਸਿਰੇ ਚਾੜ੍ਹਿਆ।

ਇਸ ਸ਼ਬਦ ਵਿਚ ਇਕ ਪਾਸੇ ਗੁਰੂ ਨੂੰ ਸੰਤ ਕਿਹਾ, ਜਿਵੇਂ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਨੂੰ ਗੁਰਮੁਖ ਕਿਹਾ ਹੈ; ਦੂਜੇ ਪਾਸੇ ਉਸ ਨੂੰ ਪੁਰਖ ਬਿਧਾਤਾ ਕਿਹਾ ਹੈ ਜਿਵੇਂ ਆਪ ਨੇ ਹੀ 'ਗੁਰ ਨਾਨਕ ਦੇਵ ਗੋਵਿੰਦ ਰੂਪ' ਉਚਾਰਣ ਕੀਤਾ ਹੈ।

**ਨਿਰੁਕ੍ਤ-** ਨਿਬਾਹਿ- (ਸੰਸ:, ਨਿਰਵਾਹ=ਕਿਸੇ ਕਾਰਜ ਦਾ ਲਗਾਤਾਰ ਚਲੇ ਰਹਿਣਾ) ਕਿਸੇ ਕੰਮ, ਸੰਬੰਧ, ਪ੍ਰੀਤ ਯਾ ਜ਼ਿੰਮੇਵਾਰੀ ਨੂੰ ਜਿਵੇਂ ਚੁੱਕਣਾ ਤੋੜ ਪੁਚਾ ਦੇਣਾ।

ਬਿਧਾਤੇ- ਹੇ ਬਿਧਾਤਾ। ਭਾਵ ਹੇ ਹਰੀ, ਵਾਹਿਗੁਰੂ! ਦੇਖੋ ਪਿੱਛੇ ਸੰਥਜਾ ਪੋਥੀ ਪਹਿਲੀ ਦਾ ਪੰਨਾ ੨੧੮।

ਗਾਤੇ- ਗਤੀ, ਮੁਕਤੀ। ਗਤੀ ਤੋਂ ਗਾਤੇ ਬਨਾਇਆ, ਪਾਦ ਪੂਰਣ ਲਈ। ਕਵੀ ਨਵੇਂ ਸ਼ਬਦ

ਰਚਣ ਵਿਚ ਖੁੱਲ੍ਹ ਦੇ ਮਾਲਕ ਹੁੰਦੇ ਹਨ।

ਤਰਣ ਸਾਗਰ ਬੋਹਿਥ- ਸਾਗਰ ਦੇ ਤਰਣ ਦਾ ਜਹਾਜ਼।

ਭਾਤੇ- ਰੀਤੀ, ਤ੍ਰੀਕਾ, ਤਰਕੀਬ।

ਪਰਾਤੇ- ਪੈ ਗਏ।　　ਧ੍ਰਾਪੇ- ਰੱਜ ਗਏ, ਤ੍ਰਿਪਤ ਹੋ ਗਏ।

## [ਗਉੜੀ ਮਹਲਾ ੫, ਚਉਪਦਾ-੨੦੬]

**ਪ੍ਰਾਕ੍ਰਥਨ-** ਇਸ ਸ਼ਬਦ ਵਿਚ ਦੱਸੀ ਅਰਦਾਸ ਕਿਸੇ ਪਹਿਲੇ ਸਮੇਂ ਦੀ ਅਰਦਾਸ ਦੀ ਸੂਚਨਾ ਹੈ। ਹੁਣ ਗੁਰੂ ਦੇ ਤੋਠਣ ਤੇ ਤਾਰਨ ਦਾ ਪ੍ਰਕਾਰ ਅਗਲੇ ਸ਼ਬਦ ਵਿਚ ਦੱਸਿਆ ਹੈ ਜਿਸ ਤਰ੍ਹਾਂ ਕਿ ਉਸ ਨੇ ਤਾਰਿਆ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਸਹਜਿ ਸਮਾਇਓ ਦੇਵ ॥ ਮੋ ਕਉ ਸਤਿਗੁਰ ਭਏ ਦਇਆਲ ਦੇਵ ॥ ੧ ॥ ਰਹਾਉ ॥ | ਹੇ ਦੇਵ! (ਜਦ) ਮੇਰੇ ਉਤੇ ਸਤਿਗੁਰ ਦੇਵ ਜੀ ਦਿਆਲ ਹੋਏ (ਤਦ ਮੈਂ) ਸਹਿਜ ਵਿਚ ਸਮਾ ਗਿਆ (ਭਾਵ ਪੂਰਨ ਪਦ ਦੀ ਪਹੁੰਚ ਤੇ ਪਹੁੰਚ ਪਿਆ)॥੧॥ਰਹਾਉ॥ |
| ਕਾਟਿ ਜੇਵਰੀ ਕੀਓ ਦਾਸਰੋ ਸੰਤਨ ਟਹਲਾਇਓ ॥ ਏਕ ਨਾਮ ਕੋ ਥੀਓ ਪੂਜਾਰੀ ਮੋ ਕਉ ਅਚਰਜੁ ਗੁਰਹਿ ਦਿਖਾਇਓ ॥ ੧ ॥ | (ਮੋਹ ਦੀ) ਰੱਸੀ ਕੱਟ ਕੇ (ਮੈਨੂੰ) ਦਾਸ ਬਣਾ ਲਿਆ ਤੇ ਸੰਤਾਂ ਦੀ ਟਹਿਲ ਵਿਚ ਲਾ ਦਿੱਤਾ। (ਉਹ ਸੇਵਾ ਕਰਦਿਆਂ ਮੈਂ) ਇਕ ਨਾਮ ਦਾ ਪੁਜਾਰੀ ਹੋ ਗਿਆ, (ਉਸ ਨਾਮ ਤੋਂ ਨਾਮੀ ਜੋ) ਅਚਰਜ (ਰੂਪ) ਹੈ ਗੁਰੂ ਨੇ (ਮੈਨੂੰ) ਦਿਖਾ ਦਿੱਤਾ*॥ ੧॥ |
| ਭਇਓ ਪ੍ਰਗਾਸੁ ਸਰਬ ਉਜੀਆਰਾ ਗੁਰ ਗਿਆਨੁ ਮਨਹਿ ਪ੍ਰਗਟਾਇਓ ॥ ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ ਅਨਭੈ ਠਹਰਾਇਓ ॥ ੨ ॥ | ਗੁਰੂ ਦਾ ਗਿਆਨ ਮਨ ਵਿਚ (ਐਸਾ) ਪ੍ਰਗਟ ਹੋਇਆ ਕਿ (ਉਸ ਨਾਲ ਉਸਦਾ) ਪ੍ਰਗਾਸ (=ਚਾਨਣ) ਹੋ ਗਿਆ, (ਜਿਸਦਾ) ਚਾਨਣਾ ਕਿ ਸਭਨਾਂ ਵਿਚ ਹੈ⁕ (ਭਾਵ ਸਭ ਵਿਚ ਉਜਿਆਰਾ ਜਿਸ ਵਾਹਿਗੁਰੂ ਦਾ ਹੈ ਉਸਦਾ ਗਿਆਨ ਹੋ ਗਿਆ)। (ਇਹ ਪ੍ਰਤਾਪ) ਨਾਮ ਅੰਮ੍ਰਿਤ ਦਾ ਸੀ (ਇਸ ਨੂੰ ਮੈਂ) ਪੀਤਾ, (ਉਸ ਦੇ ਪੀਂਦਿਆਂ ਰਹਿਣ ਨਾਲ) ਮਨ ਤ੍ਰਿਪਤ ਹੋ ਗਿਆ ਤੇ ਅਨੁਭਵ ਵਿਚ ਜਾ (ਅਪਣਾ ਆਪ) ਟਿਕਾਇਓ ਸੁ॥ ੨॥ |
| ਮਾਨਿ ਆਗਿਆ ਸਰਬ ਸੁਖ ਪਾਏ ਦੂਖਹ ਠਾਉ ਗਵਾਇਓ ॥ ਜਉ ਸੁਪ੍ਰਸੰਨ ਭਏ ਪ੍ਰਭ ਠਾਕੁਰ ਸਭੁ ਆਨਦ ਰੂਪੁ ਦਿਖਾਇਓ ॥ ੩ ॥ | (ਸੋ ਮੈਂ ਤਾ ਗੁਰੂ ਕੀ) ਆਗਿਆ ਮੰਨ ਕੇ ਸਾਰੇ ਸੁਖ ਪਾਏ ਹਨ ਤੇ ਦੁਖਾਂ ਦਾ ਠਿਕਾਣਾ (ਯਾ ਡੇਰਾ) ਹੀ ਦੂਰ ਕਰ ਲੀਤਾ ਹੈ। (ਗੱਲ ਕੀਹ) ਜਦੋਂ ਮਾਲਕ ਠਾਕਰ ਜੀ (ਆਪ ਭਲੀ ਪ੍ਰਕਾਰ) ਪ੍ਰਸੰਨ ਹੋ ਗਏ ਤਾ ਦਿਖਾ ਦਿੱਤਾ ਕਿ ਸਭ ਆਨੰਦ ਸਰੂਪ ਹੈ*॥੩॥ |

* ਅਸਚਰਜ ਰੂਪੰ ਰਹੰਤ ਜਨਮੰ॥ (ਸਲੋਕ ਸਹਸਕ੍ਰਿਤੀ ਮ: ੫-੫੭)

⁕ ਸਭ ਮਹਿ ਜੋਤਿ ਜੋਤਿ ਹੈ ਸੋਇ॥ (ਧਨਾਸਰੀ ਮ: ੧-੩)

⁕ ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥ (ਆਸਾ ਸ੍ਰੀ ਨਾਮਦੇਵ ਜੀ)

| | |
|---|---|
| **ਨਾ ਕਿਛੁ ਆਵਤ ਨਾ ਕਿਛੁ ਜਾਵਤ ਸਭੁ ਖੇਲੁ ਕੀਓ ਹਰਿ ਰਾਇਓ ॥ ਕਹੁ ਨਾਨਕ ਅਗਮ ਅਗਮ ਹੈ ਠਾਕੁਰ ਭਗਤ ਟੇਕ ਹਰਿ ਨਾਇਓ ॥ ੪ ॥ ੧੫ ॥ ੧੩੬ ॥** | ਨਾ ਕੁਛ ਆਉਂਦਾ ਹੈ ਨਾ ਕੁਛ ਜਾਂਦਾ ਹੈ (ਇਹ ਤਾਂ) ਹਰੀ ਰਾਇ ਨੇ ਸਾਰਾ (ਇਕ) ਖੇਲ ਰਚਿਆ ਹੋਇਆ ਹੈ। ਕਹਿੰਦੇ ਹਨ ਗੁਰੂ ਨਾਨਕ ਠਾਕੁਰ ਸਾਡੀ ਪਹੁੰਚ ਤੋਂ ਪਰੇ ਹੈ (ਮਨ ਇੰਦ੍ਰਿਆਂ ਕਰ) ਜਾਣੇ ਜਾਣ ਤੋਂ ਪਰੇ ਹੈ, (ਪਰ) ਭਗਤਾਂ ਨੂੰ, (ਉਸ) ਹਰੀ ਦੇ ਨਾਮ ਦੀ ਟੇਕ ਪ੍ਰਾਪਤ (ਹੁੰਦੀ ਹੈ ਤੇ ਜੋ ਉਸਦੇ ਅਨੁਭਵ ਵਿਚ ਜੋੜੀ ਰਖਦੀ ਹੈ) ॥੪॥੧੫॥੧੩੬॥ |

**ਵਜਾਖਜਾ**- ਦੱਸਦੇ ਹਨ ਕਿ ਗੁਰੂ ਨੇ ਮੈਨੂੰ ਸੰਤ ਸੇਵਾ ਵਿਚ ਲਾ ਦਿੱਤਾ, ਐਸੇ ਕਰਨੇ ਵਿਚ ਮੋਹ ਮਾਯਾ ਦੇ ਸੰਬੰਧਾਂ ਦੀ ਰੱਸੀ ਨੂੰ ਕੱਟ ਦਿੱਤਾ ਕਿ ਮੋਹ ਵਾਲਿਆਂ ਦੀ ਥਾਵੇਂ ਨਿਰਮੋਹ ਸੰਤਾ ਦੇ ਪਿਆਰ ਵਿਚ, ਜੋ ਪਿਆਰ ਕਿ ਬੰਧਨ ਨਹੀਂ, ਵੈਰਾਗਮਈ ਲਗਨ ਹੈ, ਲਾ ਦਿੱਤਾ।ਸੰਤਾਂ ਦੇ ਸੰਗ ਵਿਚ ਨਾਮ ਪ੍ਰਾਪਤ ਹੁੰਦਾ ਹੈ, ਨਾਮ ਦੀ ਘਾਲ ਸਿਰੇ ਚੜ੍ਹਦੀ ਹੈ, ਉਹ ਨਾਮ ਦਾ ਅੰਮ੍ਰਿਤ ਮੈਂ ਪੀਂਦਾ ਰਿਹਾ, ਜਿਸ ਨਾਲ ਮੈਂ ਅਨੁਭਵ ਵਿਚ ਪਹੁੰਚ ਗਿਆ, ਅਰਥਾਤ ਯਥਾਰਥ ਗਿਆਨ ਪ੍ਰਾਪਤ ਹੋ ਗਿਆ*। ਇਹ ਅਚਰਜ ਗਲ ਗੁਰੂ ਨੇ ਸਾਬਤ ਕਰ ਦਿਖਾਈ ਕਿ ਨਾਮ ਤੋਂ ਨਾਮੀ ਪ੍ਰਾਪਤ ਹੋ ਜਾਂਦਾ ਹੈ। ਨਾਮੀ ਜਿਸ ਦਾ ਰੂਪ 'ਅਚਰਜ' ਹੈ, ਵਰਣਨ ਨਹੀਂ ਹੋ ਸਕਦਾ, ਉਹ ਨਾਮ ਨੇ ਪ੍ਰਾਪਤ ਕਰਾ ਦਿੱਤਾ। ਇਸ ਪ੍ਰਾਪਤੀ ਨਾਲ ਆਤਮ ਚਾਨਣ ਹੋ ਗਿਆ, ਜਿਥੇ ਹਨੇਰਾ ਹੀ ਹਨੇਰਾ ਸੀ ਓਥੇ ਉਜਿਆਰਾ ਹੀ ਉਜਿਆਰਾ ਹੋ ਗਿਆ। ਆਗਿਆ ਮੰਨਣ ਦਾ ਇਹ ਫਲ ਹੋਇਆ ਕਿ ਦੁਖ ਦਾ ਟਿਕਾਣਾ ਹੀ ਉਠ ਗਿਆ, ਯਥਾ:-

ਜਿਸੁ ਸਿਮਰਤ ਦੁਖ ਡੇਰਾ ਢਹੈ॥　(ਗਉੜੀ ਗੁਆਰੇਰੀ ਮ: ੫-੯੦)

ਹੁਣ ਜਦ ਈਸ਼ੁਰ ਪ੍ਰਾਪਤੀ ਹੋ ਗਈ ਤੇ ਓਹ ਮੇਰੇ ਤੇ ਪ੍ਰਸੰਨ ਹੋ ਗਏ ਤਾਂ ਉਨ੍ਹਾਂ ਨੇ ਮੈਨੂੰ ਦਿਖਾ ਦਿਤਾ ਕਿ ਗ੍ਯਾਨਵਾਨ ਅਨੁਭਵੀ ਪੁਰਖ ਆਨੰਦ ਸਰੂਪ ਵਿਚ ਟਿਕ ਜਾਂਦਾ ਹੈ, ਉਸ ਨੂੰ ਦ੍ਰਿਸ਼ਟਮਾਨ ਇਕ ਖੇਲ ਨਜ਼ਰ ਆਉਂਦਾ ਹੈ, ਵਾਸਤਵ ਵਿਚ ਨਾ ਕੁਛ ਆਉਂਦਾ ਹੈ ਨਾ ਕੁਛ ਜਾਂਦਾ ਹੈ। ਪ੍ਰਸ਼ਨ ਹੁੰਦਾ ਹੈ ਕਿ ਠਾਕੁਰ ਨੂੰ ਅਗਮ ਕਹਿੰਦੇ ਹੋ, ਫੇਰ ਉਹ ਕੀਕੂੰ ਮਿਲ ਪੈਂਦਾ ਹੈ? ਗੁਰੂ ਜੀ ਮੁੜਕੇ ਪਹਿਲੀ ਗਲ ਦੱਸਦੇ ਹਨ ਕਿ ਭਗਤ ਉਸ ਦੇ ਨਾਮ ਦੀ ਟੇਕ ਲੈਂਦੇ ਹਨ, ਇਹ ਅਚਰਜ ਪ੍ਰਤਾਪ 'ਨਾਮ' ਦਾ ਹੈ ਕਿ ਓਹ 'ਨਾਮੀ' ਨੂੰ, ਜੋ ਅਗਮ ਹੈ, ਅਗਮਾਂ ਤੋਂ ਬੀ ਅਗਮ ਹੈ, ਯਾ ਮੂਲੋਂ ਅਗਮ ਹੈ, ਲਖਾ ਦੇਂਦਾ ਹੈ।

**ਨਿਰੁਕ੍ਤ**- ਸਹਜਿ- ਸਹਜ ਵਿਚ। ਸਹਜ ਯੋਗ ਵਿਚ। ਪੂਰਨ ਤੇ ਸ਼ੁਧ ਗ੍ਯਾਨ ਵਿਚ, ਜ ਆਤਮਾ ਦੀ ਸੁਤੇ ਅਵਸਥਾ ਹੈ। ਸਭ ਅਵਸਥਾ ਤੋਂ ਪਰੇ ਜੋ ਯਥਾਰਥ ਹੈ, ਉਹੀ ਸਹਜ ਹੈ।

ਦੇਵ- (ਸੰਸ:, ਦਿਵੁ=ਕ੍ਰੀੜਾ ਕਰਨਾ। ਦੇਵ=ਜੋ ਸੁਰਗ ਵਿਚ ਕ੍ਰੀੜਾ ਕਰੇ। ਯਾ ਜਿਸ ਦੀ ਸ਼ਕਤੀ ਨਾਲ ਸਾਰੇ ਕ੍ਰੀੜਾ ਕਰਨ) ਪਰਮੇਸੁਰ।

(ਅ) ਹੇ ਦੇਵ! ਅਰਥਾਤ ਹੇ ਵਾਹਿਗੁਰੂ!

(ੲ) ਪਰ ਦੇਵ ਪਦ-ਬ੍ਰਾਹਮਣ, ਕਾਯਸਥ, ਤੀਰੰਦਾਜ਼, ਵਿਹਾਰੀ,ਬਚਾ ਆਦਿ ਕਈ ਅਰਥਾਂ ਵਿਚ ਹੈ, ਇਸ ਲਈ ਇਸਦਾ ਅਰਥ 'ਹੇ ਭਾਈ' ਬੀ ਸੰਪ੍ਰਦਾਈ ਗ੍ਯਾਨੀ ਲਾਉਂਦੇ ਹਨ।ਗੁਰਬਾਣੀ ਵਿਚ ਹੋਰਥੇ ਬੀ ਆਇਆ ਹੈ:-

ਲੈ ਨਰਜਾ ਮਨੁ ਤੋਲੈ ਦੇਵ॥ ੧॥　(ਬਿਲਾਵਲ ਕਬੀਰ ਜੀ-੧੨)

(ੲ) ਸੰਪ੍ਰਦਾਈ ਦਾਨੇ 'ਦੇਵ' ਨੂੰ ਸੰਬੋਧਨ ਨਾ ਰੱਖਕੇ ਐਉਂ ਅਰਥ ਬੀ ਲਾਉਂਦੇ ਹਨ:- ਜਦ ਸਤਿਗੁਰੂ ਦੇਵ ਜੀ ਮੇਰੀ ਵੱਲ ਦਇਆਲ ਹੋ ਗਏ ਤਦ ਮੈਂ ਦੇਵ ਦੇ ਸਹਿਜ (ਸਰੂਪ) ਵਿਚ ਸਮਾ

* ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ॥　(ਸੁਖਮਨੀ, ੧-੩)

ਗਿਆ। ਸਤਿਗੁਰ ਪਦ ਬਹੁ ਬਚਨ ਵਿਚ ਹੋਣ ਕਰਕੇ ਤੇ ਦੇਵ ਬੀ ਬਹੁ ਬਚਨ ਹੋਣ ਕਰਕੇ ਅੱਨ੍ਵੈ ਕਰ ਲਿਆ ਸਤਿਗੁਰ ਦੇਵ। ਤੇ ਪਹਿਲੀ ਤੁਕ ਦੇ ਦੇਵ ਨੂੰ ਸੰਬੰਧ ਕਾਰਕ ਵਿਚ ਲਿਆ:-ਦੇਵ ਸਹਜਿ=ਦੇਵ ਦੇ ਸਹਜ ਵਿਚ, ਅਰਥਾਤ ਵਾਹਿਗੁਰੂ ਦੇ ਸਹਜ ਸਰੂਪ ਵਿਚ। ਅਸਾਂ ਪਹਿਲਾ 'ਦੇਵ' ਸੰਬੋਧਨ ਲਿਆ ਹੈ ਤੇ ਦੂਸਰਾ ਸਤਿਗੁਰ ਨਾਲ ਅੱਨ੍ਵੈ ਕੀਤਾ, ਦੁਇ ਬਹੁ ਬਚਨ ਹੋਣ ਕਰਕੇ।

ਅਨਭੈ- ਅਨੁਭਵ ਵਿਚ। ਮਨੋ ਗਯਾਨ ਨਾ, ਪਰ ਅਸਲੀ ਆਤਮ ਗਯਾਨ। (ਅ) ਅਨੁਭਵ ਰੂਪ ਪਰਮਾਤਮਾ। ਅਨਭੈ (ਪਰਮਾਤਮਾ) ਵਿਚ ਮਨ ਨੂੰ, ਯਾ ਮਨ ਵਿਚ ਪਰਮਾਤਮਾ ਨੂੰ।

ਠਹਰਾਇਓ- ਟਿਕਾ ਲਿਆ, (ੲ) 'ਅਨਭੈ ਠਹਰਾਇਓ' ਦਾ ਅਰਥ-'ਹੋਰ ਭੈ ਠਹਿਰਾ ਦਿਤਾ' ਬੀ ਕਰਨੇ ਦਾ ਜਤਨ ਹੁੰਦਾ ਹੈ।

ਅਗਮ- ਰੀਮਤਾ ਤੋਂ ਪਰੇ, ਪਹੁੰਚ ਤੋਂ ਪਰੇ, ਗਯਾਨ ਤੋਂ ਪਰੇ।

(ਅ) ਜੋ ਅਗਮ ਹੈਨ ਉਨ੍ਹਾਂ ਦੀ ਪਹੁੰਚ ਤੋਂ ਬੀ ਪਰੇ।

ਹਰਿ ਨਾਇਓ- ਹਰੀ ਨਾਉਂ ਦੀ। ਹਰੀ ਦੇ ਨਾਮ ਦੀ।

## [ਗਉੜੀ ਮਹਲਾ ੫, ਚਉਪਦਾ-੨੦੭]

**ਪ੍ਰਾਕ੍ਥਨ-** ਪਾਰਬ੍ਰਹਮ ਪੂਰਨ ਪਰਮੇਸ਼ੁਰ ਦੀ ਸ਼ਰਨ ਲਓ, ਉਸਦਾ ਨਾਮ ਜਪੋ, ਮਨ ਮਤਿ ਤਿਆਗੋ, ਹੁਕਮ ਮੰਨੋ, ਸੁਖ ਦੁਖ ਵਿਚ ਉਸੇ ਨੂੰ ਅਰਾਧੋ, ਉਹ ਪਤਿਤ ਪਾਵਨ ਹੈ, ਦੀਨ ਰਖਯਕ ਹੈ, ਮਾਤਾ ਪਿਤਾ ਹੈ, ਸਖਾ ਤੇ ਵਿਭੂਤੀਆਂ ਦਾ ਸਾਗਰ ਹੈ। ਉਸ ਤੋਂ ਨਾਮ ਮੰਗੋ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਪਾਰਬ੍ਰਹਮ ਪੂਰਨ ਪਰਮੇਸੁਰ ਮਨ ਤਾ ਕੀ ਓਟ ਗਹੀਜੈ ਰੇ ॥ ਜਿਨਿ ਧਾਰੇ ਬ੍ਰਹਮੰਡ ਖੰਡ ਹਰਿ ਤਾ ਕੋ ਨਾਮੁ ਜਪੀਜੈ ਰੇ ॥ ੧ ॥ ਰਹਾਉ ॥ | ਹੇ ਮਨ! ਉਸਦੀ ਓਟ ਲੈ ਜੋ ਪਰਮੇਸੁਰ ਜੀ ਹਨ ਤੇ ਪੂਰਨ ਪਾਰ-ਬ੍ਰਹਮ ਹਨ (ਓਹੀ ਪਾਰਬ੍ਰਹਮ ਜੀ ਫੇਰ ਕਰਤਾ ਤੇ ਕਾਦਰ ਹੈ) ਜਿਸਨੇ ਕਿ ਬ੍ਰਹਮੰਡ ਤੇ ਉਨ੍ਹਾਂ ਦੇ ਖੰਡ ਧਾਰਣ ਕੀਤੇ (ਟਿਕਾਏ) ਹੋਏ ਹਨ ਉਸ ਹਰੀ ਦੇ ਨਾਮ ਨੂੰ ਜਪੋ, ਬਈ॥ ੧॥ਰਹਾਉ॥ |
| ਮਨ ਕੀ ਮਤਿ ਤਿਆਗਹੁ ਹਰਿ ਜਨ ਹੁਕਮੁ ਬੂਝਿ ਸੁਖੁ ਪਾਈਐ ਰੇ ॥ ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ ॥ ੧ ॥ | ਹੇ ਹਰੀ ਦੇ ਜਨੋ! ਮਨ ਦੀ ਮਤਿ (ਅਰਥਾਤ ਮਨ ਮਤਿ) ਛਡ ਦਿਓ, ਹੇ (ਭਾਈ ਜਨੋਂ!) ਹੁਕਮ ਨੂੰ ਬੁੱਝ ਕੇ ਸੁਖ ਪਾਈਦਾ ਹੈ। ਜੋ ਕੁਛ (ਉਹ) ਪ੍ਰਭੂ ਕਰੇ ਉਸੇ ਨੂੰ ਭਲਾ ਮੰਨੋ, ਸੁਖ ਵਿਚ ਕਿ ਦੁਖ ਵਿਚ ਉਸੇ ਦੀ ਅਰਾਧਨਾ ਕਰੋ॥੧॥ |
| ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ॥ ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥ ੨ ॥ | ਉਸ ਕਰਤਾਰ ਨੇ ਛਿਨ ਵਿਚ ਕ੍ਰੋੜਾਂ ਪਾਪੀ ਤਾਰ ਦਿੱਤੇ ਹਨ (ਉਸਨੂੰ ਤਾਰਦਿਆਂ ਕੁਛ) ਦੇਰ ਨਹੀਂ ਲਗਦੀ। (ਉਹ ਐਸਾ) ਮਾਲਕ ਹੈ (ਜੋ) ਦੀਨਾਂ (ਗ੍ਰੀਬਾਂ, ਆਜਜ਼ਾਂ) ਦੀ ਪੀੜਾ ਤੇ ਦੁਖ ਭੰਨ ਦੇਣ ਵਾਲਾ ਹੈ, ਜਿਸਨੂੰ ਚਾਹੇ ਉਸਨੂੰ ਵਡਿਆ ਦੇਂਦਾ ਹੈ॥੨॥ |

| | |
|---|---|
| **ਸਭ ਕੋ ਮਾਤ ਪਿਤਾ ਪ੍ਰਤਿਪਾਲਕ ਜੀਅ ਪ੍ਰਾਨ ਸੁਖ ਸਾਗਰੁ ਰੇ ॥ ਦੇਂਦੇ ਤੋਟਿ ਨਾਹੀ ਤਿਸੁ ਕਰਤੇ ਪੂਰਿ ਰਹਿਓ ਰਤਨਾਗਰੁ ਰੇ ॥ ੩ ॥** | ਸਭਨਾਂ ਦਾ (ਉਹ) ਮਾਤਾ ਪਿਤਾ (ਹੋਕੇ) ਪ੍ਰਤਿਪਾਲਾ ਕਰਨੇ ਵਾਲਾ ਹੈ, (ਤੇ ਉਨ੍ਹਾਂ ਦੇ) ਜਿੰਦ ਤੇ ਪ੍ਰਾਣਾਂ ਲਈ ਸੁਖਾਂ ਦਾ ਸਮੁੰਦਰ ਹੈ। ਉਸ ਕਰਤਾਰ ਨੂੰ ਦੇਂਦਿਆਂ (ਕਿਸੇ ਗੱਲ ਦੀ) ਟੋਟ ਨਹੀਂ (ਆਉਂਦੀ) ਹੇ (ਭਾਈ! ਉਹ ਤਾਂ ਸਭ ਵਿਭੂਤੀਆਂ ਨਾਲ) ਭਰਪੂਰ ਹੋ ਰਿਹਾ ਹੈ, (ਹਾਂ ਉਹ) ਰਤਨਾਂ ਦੀ ਖਾਣ ਹੈ॥੩॥ |
| **ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ ॥ ਨਾਨਕ ਦਾਸੁ ਤਾ ਕੀ ਸਰਣਾਈ ਜਾ ਤੇ ਬ੍ਰਿਥਾ ਨ ਕੋਈ ਰੇ ॥ ੪ ॥ ੧੬ ॥ ੧੩੭ ॥** | (ਸਨਮੁਖ ਅਰਦਾਸ:) ਹੇ ਮਾਲਕ! (ਇਹ) ਯਾਚਕ (ਤੈਥੋਂ) ਤੇਰਾ ਨਾਮ ਮੰਗਦਾ ਹੈ। (ਸ੍ਰੋਤਿਆਂ ਪ੍ਰਤੀ) ਹੇ (ਭਾਈ!) ਹਰ ਹਿਰਦੇ ਵਿਚ ਉਹੀ (ਸੁਆਮੀ, ਜਿਸ ਅੱਗੇ ਮੈਂ ਅਰਦਾਸ ਕੀਤੀ ਹੈ) ਸਮਾ ਰਿਹਾ ਹੈ। ਦਾਸ ਨਾਨਕ ਉਸੇ ਦੀ ਸ਼ਰਣ ਵਿਚ (ਰਹਿੰਦਾ ਹੈ) ਜਿਸ ਤੋਂ ਕੋਈ (ਯਾਚਕ) ਖਾਲੀ ਨਹੀਂ (ਜਾਂਦਾ)॥੪॥੧੬॥੧੩੭॥ |

**ਵ੍ਯਾਖ੍ਯਾ**– ਪਹਿਲੀ ਤੁਕ ਵਿਚ ਨਿਰਗੁਣ ਦੱਸਿਆ, ਦੂਜੀ ਵਿਚ ਉਸੇ ਨੂੰ ਕਾਦਰ ਦੱਸਿਆ ਅਤੇ ਉਸ ਦੀ ਸ਼ਕਤੀ ਦੱਸੀ, ਅੰਕ ੨ ਵਿਚ ਉਸੇ ਨੂੰ ਕਰਤਾ ਦੱਸਿਆ ਤੇ ਨਾਲ ਹੀ ਪਤਿਤ ਪਾਵਨ ਦੱਸਿਆ, ਦੀਨ ਦਿਆਲ ਤੇ ਦੁਖ ਭੰਜਨ ਫੁਰਮਾਇਆ। ਭਾਵ ਇਹ ਕਿ ਪਾਪੀਆਂ ਨੂੰ ਵਾਹਿਗੁਰੂ ਦੇ ਓਹ ਗੁਣ ਦੱਸੇ ਜਿਨ੍ਹਾਂ ਕਰਕੇ ਓਹ ਨਿਰਾਸ ਨਾ ਹੋਣ, ਆਸਾ ਬੰਨ੍ਹ ਕੇ ਸ਼ਰਣ ਲੈਣ, ਕਰਤਾ ਪੁਰਖ ਮੁਕਤੀ ਦਾਨ ਦੇਵੇਗਾ। ਫਿਰ ਸੰਸਾਰਕ ਲੋੜਾਂ ਲਈ ਉਸ ਨੂੰ ਰਤਨਾਗਰ ਦੱਸਿਆ ਕਿ ਸਭ ਪਦਾਰਥਾਂ ਵਿਭੂਤੀਆਂ ਤੇ ਗੁਣਾਂ ਦਾ ਸਾਗਰ ਹੈ, ਦੇਣ ਵਿਚ ਦਾਤਾ ਹੀ ਨਹੀਂ ਮਾਤਾ ਪਿਤਾ ਵਾਂਙੂ ਪਿਆਰ ਨਾਲ ਦੇਣ ਵਾਲਾ ਹੈ, ਜਿਸ ਤੋਂ ਕੋਈ ਖਾਲੀ ਮੁੜਦਾ ਹੀ ਨਹੀਂ। ਪਰ ਆਪ ਉਸ ਤੋਂ ਨਾਮ ਦੀ ਹੀ ਦਾਤ ਮੰਗੀ ਹੈ, ਜੋ ਸਭ ਤੋਂ ਅਮੋਲਕ ਸ਼ੈ ਹੈ।

**ਨਿਰੁਕ੍ਤ**- ਪਾਬ੍ਰਹਮ ਪੂਰਨ ਪਰਮੇਸੁਰ- ਮੁਰਾਦ ਹੈ ਨਿਰਗੁਣ ਪਰਮਾਤਮਾ ਤੋਂ।

ਗਹੀਜੈ- ਫੜ ਲਓ। ਲੈ ਲਓ। ਭਾਵ ਹੈ ਦ੍ਰਿੜ ਕਰਕੇ ਸਿਮਰਨ ਕਰੋ।

ਪਤਿਤ- (ਸੰਸ:) ਡਿੱਗਾ ਹੋਇਆ। ਧਰਮ ਕਰਮ ਤੋਂ ਗਿਰਿਆ ਹੋਇਆ ਪਾਪੀ।

ਰਤਨਾਗਰੁ- ਰਤਨਾ ਦੀ ਖਾਣ। ਭਾਵ ਹੈ ਸਭ ਵਿਭੂਤੀਆਂ ਪਦਾਰਥਾਂ ਦੀ ਖਾਣ, ਸੋਮਾ।

ਬ੍ਰਿਥਾ- ਖਾਲੀ।

[ਗਉੜੀ ਮਹਲਾ ੫, ਚਉਪਦਾ-੨੦੮]

## ਰਾਗੁ ਗਉੜੀ ਪੂਰਬੀ ਮਹਲਾ ੫॥

## ੧ੴ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਕਥਨ**– ਅਗਲੇ ਸ਼ਬਦ ਵਿਚ ਹਰੀ ਦੇ ਗੁਣ ਦੱਸਕੇ ਸਦਾ ਯਾਦ ਰਖਣ ਲਈ ਪ੍ਰੇਰਨਾ ਕੀਤੀ ਹੈ ਤੇ ਅਖ਼ੀਰ ਵਿਚ ਨਾਮ ਦਾਨ ਮੰਗਿਆ ਹੈ।

| ਮੂਲ | ਅਰਥ |
| --- | --- |
| ਹਰਿ ਹਰਿ ਕਬਹੂ ਨ ਮਨਹੁ ਬਿਸਾਰੇ ॥ ਈਹਾ ਊਹਾ ਸਰਬ ਸੁਖਦਾਤਾ ਸਗਲ ਘਟਾ ਪ੍ਰਤਿਪਾਰੇ ॥ ੧ ॥ ਰਹਾਉ ॥ | (ਮਾਨੁਖ ਨੂੰ ਚਾਹੀਦਾ ਹੈ ਕਿ) ਹਰੀ (ਦੇ) ਹਰੀ (ਨਾਮ) ਨੂੰ ਕਦੇ ਮਨ ਤੋਂ ਨਾ ਭੁਲਾਵੇ। (ਉਹ ਹਰੀ) ਲੋਕ ਪ੍ਰਲੋਕ ਵਿਚ ਸਾਰੇ ਸੁਖਾਂ ਦਾ ਦਾਤਾ ਹੈ ਅਤੇ ਸਾਰੇ ਜੀਵਾਂ ਦੀ ਪਾਲਣਾ ਕਰਦਾ ਹੈ॥੧॥ਰਹਾਉ॥ |
| ਮਹਾ ਕਸਟ ਕਾਟੈ ਖਿਨ ਭੀਤਰਿ ਰਸਨਾ ਨਾਮੁ ਚਿਤਾਰੇ ॥ ਸੀਤਲ ਸਾਂਤਿ ਸੂਖ ਹਰਿ ਸਰਣੀ ਜਲਤੀ ਅਗਨਿ ਨਿਵਾਰੇ ॥ ੧ ॥ | (ਜੇ ਕੋਈ) ਰਸਨਾ ਤੋਂ ਨਾਮ ਦਾ ਉਚਾਰਨ ਕਰੇ ਤਾਂ (ਉਹ ਹਰੀ) ਭਾਰੇ ਕਸ਼ਟਾਂ ਨੂੰ ਪਲ ਵਿਚ ਕੱਟ ਸੱਟੇਗਾ। (ਉਸ) ਹਰੀ ਦੀ ਸ਼ਰਣ ਵਿਚ ਠੰਢੇ ਤੇ ਸ਼ਾਂਤੀ ਵਾਲੇ ਸੁਖ (ਪ੍ਰਾਪਤ ਹੁੰਦੇ) ਹਨ, (ਹਾਂ ਜੀ ਉਹ ਹਰੀ ਸ਼ਰਣ ਪਿਆਂ ਦੀ) ਬਲਦੀ ਅੱਗ ਬੁਝਾ ਦੇਂਦਾ ਹੈ॥ ੧॥ |
| ਗਰਭ ਕੁੰਡ ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੇ ॥ ਚਰਨ ਕਮਲ ਆਰਾਧਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੇ ॥ ੨ ॥ | (ਉਹ ਮਾਂ ਦੇ) ਨਰਕ (ਰੂਪੀ) ਗਰਭ ਕੁੰਡ ਤੋਂ (ਜਿਵੇਂ) ਰੱਖਿਆ ਕਰਦਾ ਹੈ (ਤਿਵੇਂ) ਸੰਸਾਰ ਰੂਪੀ ਸਮੁੰਦਰ ਤੋਂ ਬੀ ਪਾਰ ਉਤਾਰ ਦੇਂਦਾ ਹੈ। (ਉਸਦੇ) ਚਰਨਾਂ ਕਮਲਾਂ ਨੂੰ ਮਨ ਵਿਚ (ਜੋ) ਅਰਾਧਦਾ ਹੈ (ਉਸਦੀ ਉਹ) ਜਮ ਤ੍ਰਾਸ ਨਿਵਾਰ ਦੇਂਦਾ ਹੈ॥ ੨॥ |
| ਪੂਰਨ ਪਾਰਬ੍ਰਹਮ ਪਰਮੇਸੁਰ ਊਚਾ ਅਗਮ ਅਪਾਰੇ ॥ ਗੁਣ ਗਾਵਤ ਧਿਆਵਤ ਸੁਖ ਸਾਗਰ ਜੂਏ ਜਨਮੁ ਨ ਹਾਰੇ ॥ ੩ ॥ | (ਉਹ) ਪਰਮੇਸੁਰ ਪਾਰਬ੍ਰਹਮ ਹੈ, (ਸਾਰੇ) ਪਰੀਪੂਰਨ ਹੈ, (ਫਿਰ ਸਭ ਤੋਂ) ਉੱਚਾ ਹੈ, (ਮਨ ਬਾਣੀ ਦੀ) ਪਹੁੰਚ ਤੋਂ ਪਰੈ ਹੈ ਤੇ ਪਾਰ ਰਹਿਤ ਹੈ। (ਜੇ ਕੋਈ ਉਸ) ਸੁਖਾਂ ਦੇ ਸਾਗਰ ਦੇ ਗੁਣ ਗਾਉਂਦਾ (ਤੇ ਉਸਦਾ ਨਾਮ) ਧਿਆਉਂਦਾ ਹੈ (ਉਹ ਅਪਣਾ ਮਨੁੱਖਾ) ਜਨਮ ਜੂਏ (ਦੀ ਹਾਰ ਵਾਂਙੂ) ਹਾਰਕੇ ਨਹੀਂ (ਜਾਂਦਾ; ਭਾਵ ਜਨਮ ਬਿਰਥਾ ਨਹੀਂ ਗੁਆਉਂਦਾ)॥੩॥ |
| ੩ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨੋ ਨਿਰਗੁਣ ਕੇ ਦਾਤਾਰੇ ॥ ਕਰਿ ਕਿਰਪਾ ਅਪੁਨੋ ਨਾਮੁ ਦੀਜੈ ਨਾਨਕ ਸਦ ਬਲਿਹਾਰੇ ॥ ੪ ॥ ੧ ॥ ੧੩੮ ॥ | (ਅਰਦਾਸ:) ਹੇ ਨਿਰਗੁਣ ਦੇ ਦਾਤੇ! ਮੇਰਾ ਮਨ ਕਾਮ, ਕ੍ਰੋਧ, ਲੋਭ, ਮੋਹ, ਵਿਚ ਲੀਨ ਹੈ, ਕਿਰਪਾ ਕਰਕੇ (ਮੈਨੂੰ) ਅਪਣਾ ਨਾਮ ਦਿਓ ਨਾਨਕ (ਆਪ ਤੋਂ) ਸਦਾ ਸਦਕੇ ਸਦਕੇ ਜਾਂਦਾ ਹੈ॥੪॥੧॥੧੩੮॥ |

**ਨਿਰੁਕ੍ਤ-** ਘਟਾ- ਸਰੀਰਾਂ ਨੂੰ, ਭਾਵ ਜੀਵਾਂ ਨੂੰ।

ਕਸਟ- ਦੁਖ, ਵਿਪਦਾ।

ਗਰਭ ਕੁੰਡ- ਮਾਤਾ ਦੇ ਗਰਭ ਦਾ ਕੁੰਡਲਾਕਾਰ ਥਾਂ। ਕੁੱਖ। ਹੋਰਥੇ ਬੀ ਗਰਭ ਨੂੰ ਕੁੰਡਲਾਕਾਰ ਕਿਹਾ ਹੈ, ਯਥਾ:-ਰੇ ਮਨ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ॥ (ਸਿਰੀ ਰਾਗ ਬੇਣੀ ਜੀ)

ਤ੍ਰਾਸ- ਡਰ। ਲੀਨੋ- ਲੀਨ ਹੈ। (ਕ੍ਰਿਯਾ ਹੈ)।

ਦਾਤਾਰੇ- ਹੇ ਦਾਤਾਰ। (ਸੰਬੋਧਨ ਹੈ)।

## [ਗਉੜੀ ਮਹਲਾ ੫, ਚਉਪਦਾ ੨੦੯]

## ਰਾਗੁ ਗਉੜੀ ਚੇਤੀ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਥਨ-** ਭੋਗਾਂ ਵਿਚ ਸੁਖ ਨਹੀਂ, ਸੁਖ ਨਾਮ ਵਿਚ ਹੈ, ਭੋਗ ਛੱਡਣੇ ਪੈਣੇ ਹਨ, ਵਾਹਿਗੁਰੂ ਹਾਜ਼ਰਾ ਹਜ਼ੂਰ ਸਦਾ ਅੰਗ ਸੰਗ ਹੈ। ਉਸ ਨਾਲ ਲੱਗ ਕੇ ਵਿਛੁੜਨ ਨਹੀਂ ਹੈ।

| ਮੂਲ | ਅਰਥ |
|---|---|
| ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥ ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧਸੰਗਤਿ ਜਪਿ ਇਕ ਖਿਨਾ ॥ ੧ ॥ ਰਹਾਉ ॥ | ਹੇ (ਭਾਈ!) ਹਰੀ ਦੀ ਭਗਤੀ ਬਿਨਾ ਸੁਖ (ਪ੍ਰਾਪਤ) ਨਹੀਂ ਹੁੰਦਾ, (ਸੋ ਹਰੀ ਦੀ ਭਗਤੀ ਕਰਕੇ) ਅਮੋਲਕ ਰਤਨ (ਵਰਗਾ) ਇਹ (ਮਨੁੱਖਾ) ਜਨਮ ਜਿੱਤ ਲੈ। (ਪ੍ਰਸ਼ਨ: ਕਿਵੇਂ? ਉੱਤਰ:) ਸਾਧ ਸੰਗਤ ਨੂੰ (ਪ੍ਰਾਪਤ ਹੋਕੇ ਹਰੀ ਦਾ) 'ਇਕ ਖਿਨਾ' (ਨਾਮ) ਜਪ ਲੈ॥ ੧॥ ਰਹਾਉ॥ |
| ਸੁਤ ਸੰਪਤਿ ਬਨਿਤਾ ਬਿਨੋਦ ॥ ਛੋਡਿ ਗਏ ਬਹੁ ਲੋਗ ਭੋਗ ॥ ੧ ॥ | (ਤੈਥੋਂ ਅੱਗੇ) ਪੁਤ੍ਰ, ਦੌਲਤ, ਇਸਤ੍ਰੀ ਤੇ ਆਨੰਦਾਂ ਵਾਲੇ ਭੋਗ ਬਹੁਤੇ ਲੋਗ (ਭੋਗਦੇ ਭੋਗਦੇ ਸਭ ਕੁਛ ਏਥੇ ਹੀ) ਛੱਡ ਗਏ ਹਨ॥੧॥ |
| ਹੈਵਰ ਗੈਵਰ ਰਾਜ ਰੰਗ ॥ ਤਿਆਗਿ ਚਲਿਓ ਹੈ ਮੂੜ ਨੰਗ ॥ ੨ ॥ | (ਤੇਰੇ ਦੇਖਦਿਆਂ ਕਿਤਨੇ ਕੁ) ਨਿਰਲੱਜ ਮੂਰਖਾਂ (ਦਾ ਸਮੂਹ) ਚੰਗੇ ਹਾਥੀ, ਚੰਗੇ ਘੋੜੇ ਤੇ ਰਾਜਸੀ ਆਨੰਦ (ਭੋਗਦਾ ਸਭ ਕੁਛ) ਤਿਆਗ ਕੇ ਟੁਰ ਰਿਹਾ ਹੈ॥ ੨॥ |
| ਚੋਆ ਚੰਦਨ ਦੇਹ ਫੂਲਿਆ ॥ ਸੋ ਤਨੁ ਧਰ ਸੰਗਿ ਰੂਲਿਆ ॥ ੩ ॥ | ਚੰਦਨ ਦਾ ਅਤਰ ਸਰੀਰਾਂ ਨੂੰ ਲਾ ਲਾ ਕੇ ਜੋ ਫੁੱਲਦਾ (ਜਾਮੇ ਨਹੀਂ ਸੀ ਮੇਉਂਦਾ) ਉਹ (ਉਹਨਾਂ ਦਾ) ਸਰੀਰ ਮਿੱਟੀ ਵਿਚ ਰੁਲਿਆ॥੩॥ |
| ਮੋਹਿ ਮੋਹਿਆ ਜਾਨੈ ਦੂਰਿ ਹੈ ॥ ਕਹੁ ਨਾਨਕ ਸਦਾ ਹਦੂਰਿ ਹੈ ॥੪॥੧ ॥ ੧੩੯॥ | (ਜੀਵ) ਮੋਹ ਵਿਚ ਮੋਹਿਆ ਹੋਇਆ (ਵਾਹਿਗੁਰੂ ਨੂੰ) ਦੂਰ ਜਾਣਦਾ ਹੈ, ਗੁਰੂ ਨਾਨਕ ਜੀ ਕਹਿੰਦੇ ਹਨ (ਪਰ) ਉਹ ਤਾਂ ਸਦਾ (ਹਾਜ਼ਰਾ) ਹਜ਼ੂਰ ਹੈ॥੪॥੧॥੧੩੯॥ |

**ਵਜਾਖਜਾ-** ਇਸ ਸ਼ਬਦ ਵਿਚ 'ਜਪਿ ਇਕ ਖਿਨਾ' ਵਾਕ ਹੈ, ਜਿਸ ਉਤੇ ਕਿਸੇ ਨੂੰ ਸ਼ੰਕਾ ਫੁਰ ਸਕਦੀ ਹੈ ਕਿ ਇਕ ਖਿਨ ਦਾ ਜਪ ਕੀਹ ਸਾਰੇਗਾ। ਇਸ ਲਈ ਕੋਈ ਸਜਣ 'ਖਿਨ' ਦਾ ਅਰਥ ਕਰਦਾ ਹੈ ਘੜੀ। ਕੋਈ ਕਰਦਾ ਹੈ ਕਿ 'ਇਕ ਖਿਨ ਮਾਤ੍ਰ ਹੀ ਜਪ ਲੈ।' ਪਰ ਜੋ ਵਾਕ ਪਿਆ ਹੈ ਉਹਦਾ ਅੰਨਵੈ ਇਉਂ ਹੈ: 'ਇਕ ਖਿਨਾਂ (ਜਾਪ) ਜਪ ਲੈਂ'। ਪਦ ਜੋ ਪਿਆ ਹੈ 'ਖਿਨ' ਨਹੀਂ 'ਖਿਨਾ' ਹੈ=ਇਕ ਖਿਨ ਵਾਲਾ ਜਪ। ਜਦ ਜਪ ਕਰੀਦਾ ਹੈ ਚਾਹੋ ਕਿਤਨਾ ਤ੍ਰਿਖਾ ਕਰੋ, ਹਰ ਉਚਾਰਨ ਦੇ ਬਾਦ ਵਿੱਥ ਆਉਂਦੀ ਹੈ, ਚਾਹੋ ਕਿਤਨੀ ਥੋੜੀ ਹੋਵੇ। ਇਸ ਲਈ ਨਾਮ ਦਾ ਉਚਾਰਨ ਖਿਨ ਖਿਨ ਦਾ ਉਚਾਰਨ ਹੈ। ਉਹ ਜਪ ਜੋ ਇਕ ਇਕ ਖਿਨ ਵਿਚ ਹੋ ਕੇ ਹੁੰਦਾ ਹੈ। ਜਦ ਹਰ ਖਿਨ ਵਿਚ ਨਾਮ ਉਚਾਰਨ ਹੋਣਾ ਹੈ, ਚਾਹੇ ਰਸਨਾ ਨਾਲ, ਚਾਹੇ ਹਿਰਦੇ ਨਾਲ, ਤਾਂ ਜੋ ਛਿਨ ਆਈ ਉਸ ਵਿਚ ਨਾਮ ਲੀਤਾ ਤਾਂ ਹਰ

ਛਿਨ ਵਿਚ ਹੁੰਦੇ ਚੱਲਣ ਨਾਲ ਜਪ ਵਾਲੇ ਦੀ 'ਛਿਨ' ਸਦੈਵੀ ਛਿਨ (Eternal) ਹੋ ਗਈ। ਇਉਂ ਸਮਝ ਲਓ ਕਿ ਇਸ 'ਛਿਨ' ਨੇ ਅੰਤ ਨੂੰ ਲਗਾਤਾਰੀ ਸ਼ਕਲ ਲੈ ਲਈ ਹੈ, ਜਿਸ ਨੂੰ ਲਿਵ ਆਖਦੇ ਹਨ। ਉਸ ਲਿਵ ਵਿਚ ਕੋਈ ਇਕ ਖਿਨ ਐਸੀ ਆ ਜਾਂਦੀ ਹੈ। ਜਿਸ ਵਿਚ ਚਿੱਤ ਮੂਲੋਂ ਨਿਰੁਧ ਹੋ ਜਾਂਦਾ ਹੈ। ਉਹ ਛਿਨ 'ਜੀਵ ਤਤ' ਨੂੰ 'ਪਰਮਾਤਮ ਤਤ' ਵਿਚ ਮੇਲ ਦੇਂਦੀ ਹੈ। 'ਇਕ ਖਿਨਾ' ਦਾ ਇਸ਼ਾਰਾ ਉਸ ਖਿਨ ਵੱਲ ਬੀ ਹੈ। ਉਸ ਖਿਨ ਬਾਬਤ ਦਸਮੇਂ ਪਾਤਸ਼ਾਹ ਜੀ ਦਾ ਵਾਕ ਹੈ:-

ਏਕ ਚਿਤ ਜਿਹ ਇਕ ਛਿਨ ਧਿਆਇਓ॥
ਕਾਲ ਫਾਸ ਕੇ ਬੀਚ ਨ ਆਇਓ॥     (ਸ੍ਰੀ ਮੁਖਵਾਕ ਪਾ: ੧੦, ਚੌਪਈ)

**ਨਿਰੁਕ੍ਤ**- ਸੁਤ- ਪੁਤ੍ਰ।     ਸੰਪਤਿ- ਦੌਲਤ।

ਬਨਿਤਾ- ਇਸਤ੍ਰੀ।     ਬਿਨੋਦ- ਅਨੰਦ, ਆਨੰਦ ਦੇ।

ਬਿਨੋਦ ਭੋਗ- ਆਨੰਦ ਦੇਣ ਵਾਲੇ ਭੋਗ।     ਹੈਵਰ- ਚੰਗੇ ਘੋੜੇ।

ਗੈਵਰ- ਚੰਗੇ ਹਾਥੀ।     ਮੂੜ ਨੰਗ- ਨਿਰਲੱਜ ਮੂਰਖ।

ਚੋਆ ਚੰਦਨ- ਚੰਦਨ ਦਾ ਅਤਰ। (ਅ) ਚੰਦਨ ਤੋਂ ਚੋਆ ਬੀ ਰਚਣ ਦਾ ਜਤਨ ਹੁੰਦਾ ਹੈ।

ਫੂਲਿਆ- ਫੂਲਿਆ, ਖੁਸ਼ ਹੋਇਆ, ਹੰਕਾਰ ਵਿਚ ਆਇਆ।

ਧਰ- ਧਰਤੀ ਭਾਵ ਮਿੱਟੀ ਤੋਂ ਹੈ।

## [ਗਉੜੀ ਮਹਲਾ ੫, ਚਉਪਦਾ-੨੧੦]

**ਪ੍ਰਾਕ੍ਥਨ**- ਗੁਰੂ, ਹਰੀ ਨਾਮ, ਗੁਰੂ ਦਾ ਦਿਤਾ ਗਿਆਨ ਸੰਸਾਰ ਸਾਗਰ ਤੋਂ ਤਾਰਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਮਨ ਧਰ ਤਰਬੇ ਹਰਿ ਨਾਮ ਨੋ ॥ ਸਾਗਰ ਲਹਰਿ ਸੰਸਾ ਸੰਸਾਰੁ ਗੁਰੁ ਬੋਹਿਥੁ ਪਾਰ ਗਰਾਮਨੋ ॥ ੧ ॥ ਰਹਾਉ ॥ | ਹੇ ਮਨ! 'ਸੰਸਾਰ' ਸਮੁੰਦਰ ਹੈ, 'ਸੰਸੇ' (ਇਸ ਦੀਆਂ) ਲਹਿਰਾਂ ਹਨ, ਗੁਰੂ (ਇਸ ਸਮੁੰਦਰ ਤੋਂ) ਪਾਰ ਲੈ ਜਾਣ ਵਾਲਾ ਜਹਾਜ਼ ਹੈ, (ਸੋ ਤੂੰ ਇਸ ਤੋਂ) ਤਰਨੇ ਲਈ ਹਰੀ ਨਾਮ ਧਾਰਨ ਕਰ ਲੈ॥੧॥ਰਹਾਉ॥ |
| ਕਲਿ ਕਾਲਖ ਅੰਧਿਆਰੀਆ ॥ ਗੁਰ ਗਿਆਨ ਦੀਪਕ ਉਜਿਆਰੀਆ ॥੧॥ | (ਉਤੋਂ ਇਸ) ਕਲਿਜੁਗ ਵਿਚ (ਅਗਜਾਨ ਰੂਪੀ) ਹਨੇਰੇ ਦੀ ਕਾਲਖ ਹੈ, (ਇਸ ਵਿਚ) ਗੁਰੂ ਦੇ ਗਿਆਨ ਦੇ ਦੀਪਕ ਦਾ (ਹੀ) ਚਾਨਣਾ ਹੈ॥੧॥ |
| ਬਿਖੁ ਬਿਖਿਆ ਪਸਰੀ ਅਤਿ ਘਨੀ ॥ ਉਬਰੇ ਜਪਿ ਜਪਿ ਹਰਿ ਗੁਨੀ ॥ ੨ ॥ | (ਕਲਿ ਵਿਚ) ਵਿਸ਼ਿਆਂ (ਰੂਪੀ) ਜ਼ਹਿਰ ਬਹੁਤ ਵਧੀਕ ਫੈਲ ਰਹੀ ਹੈ, (ਇਸ ਜ਼ਹਿਰ ਤੋਂ) 'ਹਰਿ ਹਰ' (ਰੂਪੀ ਮੰਤ੍ਰ) ਨੂੰ ਗੁਣਨ ਵਾਲੇ (ਭਾਵ ਜਪਣੇ ਵਾਲੇ ਲੋਕ ਹੀ) ਜਪ ਜਪ ਕੇ ਬਚੇ ਹਨ॥੨॥ |
| ਮਤਵਾਰੋ ਮਾਇਆ ਸੋਇਆ ॥ ਗੁਰ ਭੇਟਤ ਭ੍ਰਮੁ ਭਉ ਖੋਇਆ ॥ ੩ ॥ | (ਮਾਨੁਖ) ਮਾਇਆ ਦਾ ਮਤਵਾਲਾ ਸੁੱਤਾ ਪਿਆ ਹੈ, (ਪਰ) ਗੁਰੂ ਨੂੰ ਮਿਲਣੇ ਨਾਲ (ਇਸਦਾ) ਭਰਮ ਤੇ ਭਉ ਦੂਰ ਹੋ ਜਾਂਦਾ ਹੈ॥੩॥ |

| | |
|---|---|
| **ਕਹੁ ਨਾਨਕ ਏਕੁ ਧਿਆਇਆ ॥ ਘਟਿ ਘਟਿ ਨਦਰੀ ਆਇਆ ॥ ੪ ॥ ੨ ॥ ੧੪੦ ॥** | ਕਹਿੰਦੇ ਹਨ ਗੁਰੂ ਨਾਨਕ ਦੇਵ ਜੀ, ਇਕ ਨੂੰ (ਜਦ ਇਹ) ਧਿਆਉਂਦਾ ਹੈ ਤਾਂ ਘਟ ਘਟ ਵਿਚ (ਇਸਨੂੰ ਵਾਹਿਗੁਰੂ ਵਜਾਪਕ) ਦਿੱਸ ਪੈਂਦਾ ਹੈ॥੪॥੨॥੧੪੦॥ |

**ਵਜਾਖਜਾ-** ਇਸ ਸ਼ਬਦ ਵਿਚ ਗੁਰੂ ਨੂੰ ਬੋਹਿਥ ਕਿਹਾ ਹੈ। ਹੋਰ ਬੀ ਗੁਰਬਾਣੀ ਵਿਚ ਕਈ ਥਾਂ ਬੋਹਿਥ ਕਿਹਾ ਹੈ। ਇਸ ਸ਼ਬਦ ਵਿਚ ਜ਼ਾਹਿਰਾ ਤ੍ਰੁਟੀ ਮਾਲੂਮ ਹੁੰਦੀ ਹੈ, ਕਿ ਨਾਮ ਨੂੰ ਚਾਹੀਦਾ ਸੀ ਬੋਹਿਥ ਕਹਿਣਾ ਤੇ ਗੁਰੂ ਨੂੰ ਖੇਵਟ ਕਿਹਾ ਜਾਂਦਾ, ਪਰ ਇਹ ਤ੍ਰੁਟੀ ਨਹੀਂ। ਸ੍ਰੀ ਗੁਰੂ ਰਾਮਦਾਸ ਜੀ ਨੇ ਸਿਰੀ ਰਾਗੁ ਮਹਲਾ ੪ ਵਿਚ ਫੁਰਮਾਇਆ ਹੈ:-

ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ॥
ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ॥

(ਸਿਰੀ ਰਾਗੁ ਮਹਲਾ ੪-੬੭)

ਗੁਰੂ ਜਿਵੇਂ ਵਾਹਿਗੁਰੂ ਵਿਚ ਸਮਾਇਆ ਹੋਇਆ ਹੋਣ ਕਰਕੇ ਵਾਹਿਗੁਰੂ ਦਾ ਰੂਪ ਕਿਹਾ ਹੈ ਤਿਵੇਂ ਗੁਰੂ ਵਾਹਿਗੁਰੂ ਦੇ ਨਾਮ ਦਾ ਬੀ ਰੂਪ ਹੈ। ਜਦ ਕਿਹਾ: ਗੁਰੂ ਪਾਰ ਲਿਜਾਣੇ ਵਾਲਾ ਜਹਾਜ਼ ਹੈ ਤਾਂ ਗੁਰੂ 'ਹਰੀ ਨਾਮ ਦਾ ਰੂਪ' ਹੋਣ ਕਰਕੇ ਆਪੇ ਬੋਹਿਥ ਬੀ ਹੋ ਗਿਆ। ਸਤਿਗੁਰੂ ਹਰੀ ਦੇ ਨਾਮ ਦਾ ਬੋਹਿਥ ਹੈ ਤੇ ਜੋ ਉਸ ਦੇ ਭਾਣੇ ਵਿਚ ਟੁਰੇ ਓਹ ਸਮਝ ਲਓ ਕਿ ਇਸ ਜਹਾਜ਼ ਵਿਚ ਚੜ੍ਹ ਬੈਠਾ।

**ਨਿਰੁਕ੍ਤ-** ਧਰ- ਧਾਰਨ ਕਰ ਲੈ। (ਅ) ਧਰ ਦਾ ਅਰਥ ਟੇਕ ਤੇ ਧੁਰ ਬੀ ਹੋਯਾ ਕਰਦਾ ਹੈ ਪਰ ਹਰਿ ਨਾਮ ਦੇ ਨਾਲ 'ਨੋਂ' ਪਦ ਪਿਆ ਸੰਭਾਵਨਾ ਦੇਂਦਾ ਹੈ ਕਿ ਧਰ ਪਦ ਏਥੇ 'ਕ੍ਰਿਯਾ ਵਾਚੀ' ਹੈ।

ਪਾਰ ਗਰਾਮਨੇ- (ਸੰਸ:, ਪਾਰਗਾਮਿਨ=ਪਾਰ ਲੰਘ ਜਾਣ ਵਾਲਾ) ਪਾਰਗਰਾਮਨੇ=ਪਾਰ ਲੈ ਜਾਣ ਵਾਲਾ। (ਅ) ਪਾਰਗਰਾਮ+ਨੇ=ਪਾਰ ਲੈ ਜਾਣ ਲਈ।

ਅੰਧਿਆਰੀਆ- ਅੰਧੇਰੇ ਦੀ। ਉਜਿਆਰੀਆ- ਉਜਿਆਰਾ ਹੈ।

ਬਿਖ- (ਸੰਸ:, ਵਿਖ) ਜ਼ਹਰ। ਬਿਖਿਆ- ਵਿਸ਼ਿਆਂ ਦੀ।

ਉਬਰੇ- ਬੱਚੇ। ਹਰਿ ਗੁਨੀ- ਹਰੀ ਨੂੰ ਗੁਣਨ ਵਾਲੇ, ਭਾਵ ਹਰੀ ਨਾਮ ਨੂੰ ਸਿਮਰਨ ਵਾਲੇ।

ਮਤਵਾਰੇ- ਮਤਵਾਲਾ। ਨਸ਼ਈ, ਸ਼ੁਦਾਈ।

## [ਗਉੜੀ ਮਹਲਾ ੫, ਚਉਪਦਾ-੨੧੧]

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ ਵਾਹਿਗੁਰੂ ਨੂੰ ਇਲਾਕੇ ਦੇ ਅਹੁਦੇਦਾਰ ਦੇ ਰੂਪ ਵਿਚ ਦਰਸਾਕੇ ਉਸ ਦੀ ਚਾਕਰੀ ਦਾ ਪ੍ਰਕਾਰ ਤੇ ਫਲ ਦੱਸਿਆ ਹੈ।

| ਮੂਲ | ਅਰਥ |
|---|---|
| **ਗਉੜੀ ਮਹਲਾ ੫ ॥** | |
| **ਦੀਬਾਨੁ ਹਮਾਰੋ ਤੁਹੀ ਏਕ ॥ ਸੇਵਾ ਥਾਰੀ ਗੁਰਹਿ ਟੇਕ ॥ ੧ ॥ਰਹਾਉ॥** | (ਜਿਸਦੀ ਅਸੀਂ ਨੌਕਰੀ ਕਰਨੀ ਚਾਹੁੰਦੇ ਸਾਂ ਉਹ ਸਾਡਾ) ਦੀਵਾਨ (ਹੇ ਹਰੀ!) ਇਕੋ ਤੂੰਹੀਂ ਹੈਂ, ਤੇਰੀ ਸੇਵਾ (ਸਾਨੂੰ) ਗੁਰੂ ਦੇ ਆਸਰੇ (ਪ੍ਰਾਪਤ) ਹੋਈ ਹੈ॥੧॥ਰਹਾਉ॥ |
| **ਅਨਿਕ ਜੁਗਤਿ ਨਹੀ ਪਾਇਆ ॥ ਗੁਰਿ ਚਾਕਰ ਲੈ ਲਾਇਆ ॥ ੧ ॥** | (ਅਸਾਂ ਕਈ ਤ੍ਰੀਕੇ ਕੀਤੇ ਪਰ) ਕਿਸੇ ਜੁਗਤ ਨਾਲ (ਤੈਨੂੰ) ਨਹੀਂ ਸਾਂ ਪਾ ਸਕੇ, (ਪਰ) ਗੁਰੂ ਨੇ (ਸਾਨੂੰ) ਲੈਕੇ (ਤੇਰੀ) ਚਾਕਰੀ ਵਿਚ ਲਾ ਦਿੱਤਾ॥ ੧॥ |

| | |
|---|---|
| **ਮਾਰੇ ਪੰਚ ਬਿਖਾਦੀਆ ॥ ਗੁਰ ਕਿਰਪਾ ਤੇ ਦਲੁ ਸਾਧਿਆ ॥ ੨ ॥** | (ਨਿਤ) ਵਿਖਾਂਦ (ਖੜੀ) ਕਰਨ ਵਾਲੇ ਪੰਜ (ਕਾਮਾਦਿਕ) ਗੁਰੂ ਦੀ ਕ੍ਰਿਪਾ ਨਾਲ ਮਾਰ ਲਏ ਹਨ (ਸਗੋਂ ਆਸੁਰੀ ਸੰਪਦਾ ਦੀ ਸਾਰੀ) ਸੈਨਾ ਹੀ ਸਾਧ ਲਈ ਹੈ॥੨॥ |
| **ਬਖਸੀਸ ਵਜਹੁ ਮਿਲਿ ਏਕੁ ਨਾਮ ॥ ਸੂਖ ਸਹਜ ਆਨੰਦ ਬਿਸ੍ਰਾਮ ॥ ੩ ॥** | ਰੁਜ਼ੀਨਾ (ਸਾਨੂੰ ਹਰੀ ਦਾ) ਇਕ ਨਾਮ ਮਿਲਿਆ ਹੈ, ਤੇ ਬਖਸ਼ੀਸ਼ (ਸਾਨੂੰ) ਸਹਜ ਦੇ ਸੁਖ ਦੀ, (ਆਤਮ-)ਆਨੰਦ ਦੀ ਤੇ, (ਸੁਖ ਆਨੰਦ ਵਿਚ) ਆਰਾਮ ਕਰਨ ਦੀ ਮਿਲੀ॥੩॥ |
| **ਪ੍ਰਭ ਕੇ ਚਾਕਰ ਸੇ ਭਲੇ ॥ ਨਾਨਕ ਤਿਨ ਮੁਖ ਊਜਲੇ ॥ ੪ ॥ ੩ ॥ ੧੪੧ ॥** | (ਸੋ ਭਾਈ! ਸਮਝ ਲੈ ਕਿ ਉਸ) ਪ੍ਰਭੂ ਦੇ ਜੋ ਨੌਕਰ ਹਨ, ਉਹੀ ਭਲੇ ਹਨ, (ਕਿਉਂਕਿ) ਉਨ੍ਹਾਂ ਦੇ ਹੀ (ਏਥੇ ਓਥੇ) ਮੂੰਹ ਉਜਲੇ ਹਨ (ਕਹਿੰਦੇ ਹਨ ਗੁਰੂ) ਨਾਨਕ ਜੀ!॥੪॥੩॥੧੪੧॥ |

**ਨਿਰੁਕ੍ਤ-** ਦੀਬਾਨੁ- ਮੁਗਲਾਂ ਦੇ ਸਮੇਂ ਇਲਾਕੇ ਦੇ ਮਨਸਬਦਾਰ ਨੂੰ 'ਦੀਵਾਨ' ਕਿਹਾ ਕਰਦੇ ਸਨ। ਪ੍ਰਬੰਧ ਕਰਤਾ ਹੋਣ ਕਰਕੇ ਇਹ ਨੌਕਰ ਬਹੁਤ ਰੱਖਦਾ ਸੀ। ਉਸ ਦੇ ਰੂਪ ਵਿਚ ਦੱਸਦੇ ਹਨ ਕਿ ਸਾਡਾ ਦੀਵਾਨ-ਅਕਾਲ ਪੁਰਖ ਹੈ। ਉਸ ਦੇ ਮਹਿਕਮੇ ਵਿਚ ਨੌਕਰ ਰਹਿਣਾ ਚਾਹੁੰਦੇ ਸਾਂ, ਪਰ ਆਪਣੀਆਂ ਤਰਕੀਬਾਂ ਨਾਲ ਕਾਮਯਾਬ ਨਾ ਹੋਏ, ਗੁਰੂ ਨੇ ਚਾਕਰੀ ਵਿਚ ਲਾ ਦਿੱਤਾ।

ਚਾਕਰ- ਚਾਕਰੀ, ਚਾਕਰੀ ਵਿਚ, ਏਥੇ ਚਾਕਰ ਇਸਤ੍ਰੀ ਲਿੰਗ ਹੈ।

ਲੈ- ਲੈਕੇ ਭਾਵ, ਹੈ ਨਾਲ ਲਿਜਾ ਕੇ।

ਵਜਹੁ- ਰੁਜ਼ੀਨਾ, ਤਨਖਾਹ, ਜੈਸੇ ਗੁਰਵਾਕ ਹੈ:-

'ਓਹੁ ਵਜਹੁ ਭਿ ਦੂਣਾ ਖਾਇ'॥　　(੨੨ਵੀਂ ਪਉੜੀ ਵਾਰ ਆਸਾ ਮ: ੧)

ਨੌਕਰਾਂ ਨੂੰ ਵਜਹੁ ਮਿਲਦੇ ਸਨ, ਓਹ ਰੂਪਕ ਪੂਰਾ ਕੀਤਾ ਹੈ।

ਬਖਸੀਸ- ਚੰਗਾ ਕੰਮ ਕਰਨ ਤੇ ਚਾਕਰਾਂ ਨੂੰ ਬਖਸ਼ੀਸ਼ਾਂ ਬੀ ਮਿਲਦੀਆਂ ਸਨ, ਉਸ ਦੀ ਥਾਵੇਂ ਦੱਸਦੇ ਹਨ ਕਿ ਬਖਸ਼ੀਸ਼ ਸਾਨੂੰ ਸਹਜ ਦੇ ਸੁਖ ਦੀ, ਆਨੰਦ ਦੀ ਤੇ ਸੁਖ ਆਨੰਦ ਵਿਚ ਆਰਾਮ ਕਰਨ ਦੀ ਮਿਲੀ ਹੈ, ਭਾਵ ਟਿਕੇ ਰਹਿਣ ਦੀ।

ਇਹ ਦੈਵੀ ਨੌਕਰੀ ਦਾ ਰੂਪਕ ਬੰਨ੍ਹਕੇ ਦੱਸਦੇ ਹਨ ਕਿ ਇਹ ਸਾਡੇ ਪ੍ਰਭੂ ਦੇ ਚਾਕਰ ਭਲੇ ਹਨ, ਕਿਉਂਕਿ ਇਨ੍ਹਾਂ ਦੇ ਦੋਹੀਂ ਜਹਾਨੀਂ ਮੂੰਹ ਉੱਜਲੇ ਹੁੰਦੇ ਹਨ। ਕਟਾਖਜ ਵਿਚ ਇਹ ਹੈ ਕਿ ਦੁਨਿਆਵੀ ਦੀਵਾਨਾਂ ਦੇ ਚਾਕਰ ਅਕਸਰ ਵੱਢੀਆਂ ਖਾ ਕੇ ਦੁਹੀਂ ਜਹਾਨੀਂ ਮੂੰਹ ਕਾਲੇ ਕਰਾਉਂਦੇ ਹਨ।

ਚਾਕਰ- ਅੰਤਲੀ ਤੁਕ ਵਿਚ ਚਾਕਰ ਦਾ ਅਰਥ ਨੌਕਰ ਹੈ ਤੇ ਉਹ ਬਹੁ ਬਚਨ ਵਿਚ ਪਿਆ ਹੈ।

## [ਗਉੜੀ ਮਹਲਾ ੫, ਚਉਪਦਾ-੨੧੨]

**ਪ੍ਰਾਕ੍ਥਨ-** ਨਿਰਭਉ ਕਰਨੇ ਵਾਲਾ ਉਪਰਲਾ ਨਾਮ ਹੈ, ਹੋਰ ਕਰਮ ਕਰਨ ਵਿਚ ਜਮ ਦਾ ਡਰ ਰਹਿੰਦਾ ਹੈ; ਓਹ ਹਉਂ ਨਾਲ ਕਰੀਦੇ ਹਨ, ਹਉਂ ਨੂੰ ਪਕੜ ਹੁੰਦੀ ਹੈ ਜਮ ਦੀ। ਸੋ ਓਹ ਕਰਮ ਪਾਣੀ ਵਿਚ ਰੇਤ ਦੇ ਘਰ ਉਸਾਰਨੇ, ਭਾਵ ਬ੍ਰਿਥਾ ਕਰਮ, ਹਨ।

| ਮੂਲ | ਅਰਥ |
|---|---|
| **ਗਉੜੀ ਮਹਲਾ ੫ ॥** | |
| **ਜੀਅਰੇ ਓਲ੍ਹਾ ਨਾਮ ਕਾ ॥** | ਹੇ ਮਨ! (ਇਕ) ਨਾਮ ਦਾ ਅਸਰਾ (ਹੀ ਨਿਰਭਉ ਕਰਨੇ |

| | |
|---|---|
| ਅਵਰੁ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ ਜਾਮ ਕਾ ॥ ੧ ॥ ਰਹਾਉ ॥ | ਵਾਲਾ) ਹੈ, ਹੋਰ ਜੋ (ਕੁਛ ਕਰਮ) ਕਰਨੇ ਕਰਾਉਣੇ ਹੈਨ ਉਨ੍ਹਾਂ ਵਿਚ ਜਮ ਦਾ ਭਉ (ਬਣਿਆ ਰਹਿੰਦਾ) ਹੈ॥ ੧॥ਰਹਾਉ॥ |
| ਅਵਰ ਜਤਨਿ ਨਹੀ ਪਾਈਐ ॥ ਵਡੈ ਭਾਗਿ ਹਰਿ ਧਿਆਈਐ ॥ ੧ ॥ | ਕਿਸੇ ਹੋਰ ਜਤਨ ਨਾਲ (ਹਰੀ) ਨਹੀਂ ਪ੍ਰਾਪਤ ਹੁੰਦਾ (ਪਰ ਜੇ) ਹਰੀ ਦਾ ਸਿਮਰਨ ਕਰੀਏ (ਤਾਂ ਪ੍ਰਾਪਤ ਹੋ ਜਾਂਦਾ ਹੈ, ਪਰ ਇਹ ਹਰੀ ਸਿਮਰਨ) ਵੱਡੇ ਭਾਗਾਂ ਨਾਲ ਲੱਝਦਾ ਹੈ॥ ੧॥ |
| ਲਾਖ ਹਿਕਮਤੀ ਜਾਨੀਐ ॥ ਆਗੈ ਤਿਲੁ ਨਹੀ ਮਾਨੀਐ ॥ ੨ ॥ | (ਚਾਹੇ) ਲੱਖਾਂ ਹਿਕਮਤਾਂ (ਚਲਾਕੀਆਂ) ਜਾਣਦੇ ਹੋਵੀਏ (ਪਰ) ਅੱਗੇ (ਹਰੀ ਦੇ ਹਜ਼ੂਰ ਇਕ) ਤਿਲ ਜਿੰਨੀਆਂ ਬੀ ਪਰਵਾਨ ਨਹੀਂ ਹੁੰਦੀਆਂ॥ ੨॥ |
| ਅਹੰਬੁਧਿ ਕਰਮ ਕਮਾਵਨੇ ॥ ਗ੍ਰਿਹ ਬਾਲੂ ਨੀਰਿ ਬਹਾਵਨੇ ॥ ੩ ॥ | ਹਉਮੈ ਦੀ ਭਾਵਨਾ (ਰੱਖਕੇ) ਜੋ ਕਰਮ ਕਮਾਉਣੇ ਹਨ ਓਹ ਰੇਤ ਦੇ ਘਰ (ਉਸਾਰਨੇ ਹਨ ਜਿਨ੍ਹਾਂ ਨੂੰ) ਪਾਣੀ ਨੇ ਰੋੜ੍ਹ ਲਿਜਾਣਾ ਹੈ (ਅਥਵਾ ਵਹਿੰਦੇ ਪਾਣੀ ਵਿਚ ਓਹ ਰੇਤ ਦੇ ਘਰ ਉਸਾਰਨੇ ਹਨ)॥ ੩॥ |
| ਪ੍ਰਭੁ ਕ੍ਰਿਪਾਲੁ ਕਿਰਪਾ ਕਰੈ ॥ ਨਾਮੁ ਨਾਨਕ ਸਾਧੂ ਸੰਗਿ ਮਿਲੈ ॥ ੪ ॥ ੪ ॥ ੧੪੨ ॥ | (ਪ੍ਰਸ਼ਨ: ਉਹ ਨਾਮ ਕਿੱਥੋਂ ਮਿਲੇ? ਉੱਤਰ:) (ਜੇ) ਕਿਰਪਾਲ ਪ੍ਰਭੂ ਕਿਰਪਾ ਕਰੇ ਤਾਂ ਹੇ ਨਾਨਕ! (ਉਹ) ਨਾਮ ਸਾਧੂ ਦੇ ਸੰਗ ਵਿਚ ਮਿਲਦਾ ਹੈ॥੪॥੪॥੧੪੨॥ |

**ਨਿਰੁਕ੍ਤ**- ਓਲਾ- ਆਸਰਾ। ਜਾਮ- ਜਮ। (ਅ) ਜੰਮਣ (ਮਰਣ) ਦਾ।

ਹਿਕਮਤੀ- (ਅ:, ਹਿਕਮਤ) ਹਿਕਮਤਾਂ। ਹਿਕਮਤੀਂ, ਬਹੁ ਬਚਨ ਹੈ ਹਿਕਮਤ ਦਾ ਪੁਰਾਤਣ, ਹੁਣ ਬੋਲਦੇ। ਅਹੰਬੁਧਿ- ਹਉਮੈ ਦੀ ਭਾਵਨਾ ਅੰਦਰ ਰਖਕੇ।

ਬਾਲੂ- ਰੇਤ।

## [ਗਉੜੀ ਮਹਲਾ ੫, ਚਉਪਦਾ-੨੧੩]

**ਪ੍ਰਾਕ੍ਥਨ**- ਪ੍ਰਭੂ ਦੀ ਸਨਮੁਖ ਉਸਤੁਤੀ:-

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਬਾਰਨੈ ਬਲਿਹਾਰਨੈ ਲਖ ਬਰੀਆ ॥ ਨਾਮੋ ਹੋ ਨਾਮੁ ਸਾਹਿਬ ਕੋ ਪ੍ਰਾਨ ਅਧਰੀਆ ॥ ੧ ॥ ਰਹਾਉ ॥ | (ਤੈਥੋਂ ਹੇ ਸਾਹਿਬ!) ਸਦਕੇ ਹਾਂ (ਲਖ) ਲਖ ਵੇਰੀ ਬਲਿਹਾਰ ਹਾਂ, (ਹਾਂ, ਤੇਂ) ਸਾਹਿਬ ਦਾ ਨਾਮ, ਕੇਵਲ ਨਾਮ ਹੀ (ਮੇਰੇ) ਪ੍ਰਾਣਾਂ ਦਾ ਆਸਰਾ ਹੈ॥ ੧॥ ਰਹਾਉ॥ |
| ਕਰਨ ਕਰਾਵਨ ਤੁਹੀ ਏਕ ॥ ਜੀਅ ਜੰਤ ਕੀ ਤੁਹੀ ਟੇਕ ॥ ੧ ॥ | ਤੂੰਹੇਂ ਇਕੋ (ਸਭ ਕੁਛ) ਕਰਨ ਕਰਾਵਣ ਵਾਲਾ ਹੈਂ, ਸਭਨਾਂ ਜੀਆ ਜੰਤਾਂ ਦੀ ਟੇਕ ਤੂੰਹੇਂ ਹੈਂ॥੧॥ |
| ਰਾਜ ਜੋਬਨ ਪ੍ਰਭ ਤੂੰ ਧਨੀ ॥ ਤੂੰ ਨਿਰਗੁਨ ਤੂੰ ਸਰਗੁਨੀ ॥ ੨ ॥ | ਹੇ ਪ੍ਰਭੂ (ਮਾਨੁਖਾਂ ਨੂੰ) ਰਾਜਾਂ ਤੇ ਜੋਬਨਾਂ ਦਾ (ਦੇਣ ਵਾਲਾ) ਸ਼ਾਹ ਬੀ ਤੂੰਹੇਂ ਹੈਂ। (ਸ੍ਰਿਸ਼ਟੀ ਤੋਂ ਅਟੰਕ) ਤੂੰ ਹੀ ਨਿਰਗੁਨੀ ਹੈ, ਤੂੰ ਹੀ ਸਰਗੁਨੀ (ਭਾਵ ਸਰਗੁਣ ਸਰੂਪ ਵਾਲਾ) ਹੈਂ॥੨॥ |

| | |
|---|---|
| ਈਹਾ ਊਹਾ ਤੁਮ ਰਖੇ ॥<br>ਗੁਰ ਕਿਰਪਾ ਤੇ ਕੋ ਲਖੇ ॥ ੩ ॥ | ਲੋਕ ਪ੍ਰਲੋਕ ਵਿਚ ਤੂੰ ਹੀ ਰਖਦਾ ਹੈਂ (ਪਰ ਇਹ ਸਾਰਾ ਕੁਛ) ਕੋਈ ਗੁਰੂ ਦੀ ਕ੍ਰਿਪਾ ਨਾਲ ਹੀ ਸਮਝਦਾ ਹੈ॥੩॥ |
| ਅੰਤਰਜਾਮੀ ਪ੍ਰਭ ਸੁਜਾਨੁ ॥<br>ਨਾਨਕ ਤਕੀਆ ਤੁਹੀ ਤਾਣੁ<br>॥ ੪ ॥ ੫ ॥ ੧੪੩ ॥ | ਹੇ ਪ੍ਰਭੂ (ਜੀਵਾਂ ਦੇ) ਅੰਦਰ ਤੂੰ ਹੀ) ਬਿਰਾਜਮਾਨ ਹੈਂ, (ਅੰਦਰ ਹੋਣ ਕਰਕੇ) ਤੂੰ (ਜੀਵਾਂ ਨੂੰ) ਭਲੀ ਪ੍ਰਕਾਰ ਜਾਣਦਾ ਹੈਂ, (ਹਾਂ) ਨਾਨਕ ਦੀ ਓਟ ਆਸਰਾ ਤੇ ਬਲ ਤੂੰ ਹੀ ਹੈਂ॥੪॥੫॥੧੪੩॥ |

**ਨਿਰੁਕ੍ਤ**- ਬਾਰਨੈ- ਵਾਰਨੇ ਸਦਕੇ ਬਲਿਹਾਰਨੇ- ਸਦਕੇ, ਵਾਰੀ, ਘੋਲੀ।

(ਅ) ਕਈ ਦਾਨੇ ਕਹਿੰਦੇ ਹਨ ਕਿ ਵਾਰਨੇ ਮਨ ਬਾਣੀ ਕਰਕੇ ਤੇ ਬਲਿਹਾਰਨੇ ਸਾਰੇ ਸਰੀਰ ਕਰਕੇ।

ਨਿਰਗੁਣ- ਨਿਰਗੁਣ ਰੂਪ ਵਾਲਾ, ਤ੍ਰੈ ਗੁਣਾਂ ਤੋਂ ਉਪਰ। ਪਾਰਬ੍ਰਹਮ।

ਸਰਗੁਨੀ- ਸਰਗੁਣ ਰੂਪ ਵਾਲਾ। ਸੰਸਾਰ ਰਚਨਾ ਆਦਿਕ ਕਾਰਜ ਕਰਨੇ ਵਾਲਾ। ਨਿਰਗੁਣ ਆਪਣੇ ਸਰੂਪ ਵਿਚ ਇਸਥਿਤ ਹੈ।ਸਰਗੁਣ ਜਗਤ ਰਚਦਾ, ਪਾਲਦਾ, ਸੰਭਾਲਦਾ ਤੇ ਭਗਤਾਂ ਨੂੰ ਤਾਰਦਾ ਹੈ।

ਰਖੇ- ਰਖਦਾ ਹੈ। (ਅ) ਰਾਖਾ ਹੈ। (ੲ) ਨਾਮ ਵਾਲਿਆਂ ਨੂੰ ਏਥੇ ਓਥੇ ਤੂੰ ਹੀ ਬਚਾਉਂਦਾ ਹੈਂ।

ਅੰਤਰਜਾਮੀ- (ਸੰਸ:, ਅੰਤਯਾਮਿਨੁ) ਜੋ ਅੰਦਰ ਬੈਠਾ ਹੈ। ਜੋ ਅੰਦਰ ਪ੍ਰੇਰਕ ਹੈ। ਅੰਦਰ ਹੋਣ ਕਰਕੇ ਅੰਦਰ ਦੀਆਂ ਜਾਣਦਾ ਹੈ, ਇਸੇ ਕਰਕੇ ਨਾਲ 'ਸੁਜਾਨੁ' ਕਿਹਾ ਹੈ।

## [ਗਉੜੀ ਮਹਲਾ ੫, ਚਉਪਦਾ-੨੧੪]

**ਪ੍ਰਾਕ੍ਕਥਨ**- ਵਾਹਿਗੁਰੂ ਦੇ ਪਿਆਰੇ ਸੰਤਾਂ ਦੀ ਸੁਹਬਤ ਦਾ ਫਲ ਦੱਸਿਆ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਹਰਿ ਹਰਿ ਹਰਿ ਆਰਾਧੀਐ ॥<br>ਸੰਤਸੰਗਿ ਹਰਿ ਮਨਿ ਵਸੈ ਭਰਮੁ ਮੋਹੁ ਭਉ ਸਾਧੀਐ ॥ ੧ ॥ ਰਹਾਉ ॥ | ਸੰਤਾਂ ਦੇ ਸੰਗ ਵਿਚ ਹਰੀ ਮਨ ਵਿਚ ਵੱਸ ਜਾਂਦਾ ਹੈ (ਜਿਸ ਕਰਕੇ) ਭਰਮ, ਭਉ ਤੇ ਮੋਹ ਸਾਧ ਲਈਦਾ ਹੈ, (ਭਾਵ ਜਿੱਤ ਲਈਦਾ ਹੈ, ਇਸ ਲਈ ਚਾਹੀਦਾ ਹੈ ਕਿ) ਹਰੀ ਦਾ 'ਹਰਿ ਹਰਿ' ਨਾਮ ਸਿਮਰੀਏ॥੧॥ਰਹਾਉ॥ |
| ਬੇਦ ਪੁਰਾਣ ਸਿਮ੍ਰਿਤਿ ਭਨੇ ॥<br>ਸਭ ਊਚ ਬਿਰਾਜਿਤ ਜਨ ਸੁਨੇ ॥ ੧ ॥ | ਬੇਦ ਪੁਰਾਣ ਤੇ ਸਿੰਮ੍ਰਿਤੀਆਂ (ਸਾਰੇ) ਕਹਿ ਰਹੇ (ਅਸਾਂ) ਸੁਣੇ ਹਨ ਕਿ ਸਭ ਤੋਂ ਉੱਚੇ ਵੱਸਦੇ (ਸੰਤ-) ਜਨ ਹੀ ਹਨ॥੧॥ |
| ਸਗਲ ਅਸਥਾਨ ਭੈ ਭੀਤ ਚੀਨ ॥<br>ਰਾਮ ਸੇਵਕ ਭੈ ਰਹਤ ਕੀਨ ॥ ੨ ॥ | (ਹੋਰ) ਸਾਰੇ ਥਾਂ ਭੈ ਨਾਲ ਡਰੇ ਹੋਏ ਸਮਝ ਲੈ (ਪਰ) ਰਾਮ ਦੇ ਸੇਵਕ ਭੈ ਤੋਂ ਰਹਿਤ ਕੀਤੇ ਗਏ ਹਨ॥੨॥ |
| ਲਖ ਚਉਰਾਸੀਹ ਜੋਨਿ ਫਿਰਹਿ ॥<br>ਗੋਬਿੰਦ ਲੋਕ ਨਹੀ ਜਨਮਿ ਮਰਹਿ ॥੩॥ | (ਹੋਰ ਸਾਰੇ ਜੀਵ) ਚੁਰਾਸੀ ਲੱਖ ਜੂਨਾਂ ਵਿਚ ਫਿਰਦੇ ਹਨ (ਪਰ) ਗੋਬਿੰਦ ਦੇ ਲੋਕ (ਸੰਤ ਜਨ) ਨਾਂ ਤਾਂ ਜਨਮ ਵਿਚ (ਮੁੜਕੇ) ਆਉਂਦੇ ਹਨ ਨਾ ਮਰਦੇ ਹਨ॥੩॥ |

| | |
|---|---|
| ਬਲ ਬੁਧਿ ਸਿਆਨਪ ਹਉਮੈ ਰਹੀ ॥ ਹਰਿ ਸਾਧ ਸਰਣਿ ਨਾਨਕ ਗਹੀ ॥ ੪ ॥ ੬ ॥ ੧੪੪ ॥ | (ਇਸ ਕਰਕੇ ਸਾਡੀ ਅਪਣੀ) ਸੱਤਜਾ, ਬੁੱਧੀ, ਹਉਮੈ ਤੇ ਸਿਆਣਪ ਤਾਂ ਚੁੱਕ ਗਈ ਹੈ, (ਮੈਂ ਤਾਂ) ਹੇ ਨਾਨਕ! ਹਰੀ (ਗੋਬਿੰਦ ਦੇ ਲੋਕ) ਸਾਧਾਂ ਦੀ ਸ਼ਰਣ ਫੜ ਲਈ ਹੈ॥੪॥੬॥੧੪੪॥ |

**ਨਿਰੁਕ੍ਤ**- ਸਾਧੀਐ- ਸਾਧ ਲਈਏ। ਜਿੱਤ ਲਈਏ। ਵੱਸ ਵਿਚ ਕਰ ਲਈਏ। ਨਾਸ਼ ਕਰ ਦੇਈਏ।

ਸੁਨੇ- ਸੁਣੇ ਹਨ।

ਭਨੇ ਸੁਨੇ- ਕਹਿੰਦੇ ਸੁਣੇ ਹਨ। ਅਥਵਾ ਬੇਦ ਪੁਰਾਣ ਕਹਿ ਰਹੇ ਹਨ ਤੇ ਮਹਾਂਪੁਰਖ ਕਹਿੰਦੇ ਸੁਣੇ ਹਨ।

ਭੈ ਭੀਤ ਚੀਨ- ਭੈ ਵਿਚ ਸਮਝ।

## [ਗਉੜੀ ਮਹਲਾ ੫, ਚਉਪਦਾ-੨੧੫]

**ਪ੍ਰਾਕ੍ਰਥਨ**- ਹਰੀ ਦੇ ਗੁਣ ਗਾਇਨ ਤੇ ਸਿਮਰਨ ਸੰਤ ਦੀ ਮੇਹਰ ਹੇਠ ਕਰਨਾ ਫਲੀ ਭੂਤ ਹੋਂਦਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਮਨ ਰਾਮ ਨਾਮ ਗੁਨ ਗਾਈਐ ॥ ਨੀਤ ਨੀਤ ਹਰਿ ਸੇਵੀਐ ਸਾਸਿ ਸਾਸਿ ਹਰਿ ਧਿਆਈਐ ॥ ੧ ॥ ਰਹਾਉ ॥ | ਹੇ ਮਨ! ਰਾਮ ਦੇ (ਅਰ ਉਸਦੇ) ਨਾਮ ਦੇ ਗੁਣ ਗਾਵੀਏ, ਸਦਾ ਸਦਾ ਹਰੀ ਦੀ ਸੇਵਾ ਕਰੀਏ। (ਪ੍ਰਸ਼ਨ-ਨਿਰਾਕਾਰ ਦੀ ਸੇਵਾ ਕੀਕੂੰ? (ਉੱਤਰ:) ਹਰੀ ਨੂੰ ਸਦਾ ਸਦਾ ਸਿਮਰਦੇ ਰਹੀਏ (ਇਹ ਹੈ ਉਸਦੀ ਸੇਵਾ)॥੧॥ ਰਹਾਉ॥ |
| ਸੰਤਸੰਗਿ ਹਰਿ ਮਨਿ ਵਸੈ ॥ ਦੂਖੁ ਦਰਦੁ ਅਨੇਰਾ ਭ੍ਰਮੁ ਨਸੈ ॥ ੧ ॥ | (ਪਰ ਸੰਤ ਦਾ ਸੰਗ ਨਾਲ ਜ਼ਰੂਰ ਕਰੀਏ ਕਿਉਂਕਿ) ਸੰਤਾ ਦੇ ਸੰਗ ਦੁਆਰਾ ਹਰੀ ਮਨ ਵਿਚ ਵੱਸ ਜਾਂਦਾ ਹੈ (ਜਿਸ ਕਰਕੇ) ਦੁਖ, ਪੀੜਾ, ਹਨੇਰਾ ਤੇ ਭਰਮ (ਸਾਰੇ) ਦੂਰ ਹੋ ਜਾਂਦੇ ਹਨ॥ ੧॥ |
| ਸੰਤ ਪ੍ਰਸਾਦਿ ਹਰਿ ਜਾਪੀਐ ॥ ਸੋ ਜਨੁ ਦੂਖਿ ਨ ਵਿਆਪੀਐ ॥ ੨ ॥ | (ਜੇ) ਸੰਤ ਦੀ ਕ੍ਰਿਪਾ ਹੇਠ ਹਰੀ ਦਾ ਜਪ ਕਰੀਏ (ਤਾਂ) ਉਹ (ਜਪ ਕਰਨੇ ਵਾਲਾ) ਪੁਰਖ ਦੁਖ ਵਿਚ ਨਹੀਂ ਵਿਆਪਦਾ (ਪਹੁੰਚਦਾ)॥੨॥ |
| ਜਾ ਕਉ ਗੁਰੁ ਹਰਿ ਮੰਤ੍ਰੁ ਦੇ ॥ ਸੋ ਉਬਰਿਆ ਮਾਇਆ ਅਗਨਿ ਤੇ ॥੩॥ | ਜਿਸਨੂੰ ਗੁਰੂ ਹਰੀ (ਨਾਮ) ਦਾ ਮੰਤ੍ਰ ਦੇਵੇ, (ਜਾਣੋ) ਉਹ ਮਾਇਆ ਅਗਨੀ ਤੋਂ ਬਚ ਗਿਆ॥੩॥ |
| ਨਾਨਕ ਕਉ ਪ੍ਰਭ ਮਇਆ ਕਰਿ ॥ ਮੇਰੈ ਮਨਿ ਤਨਿ ਵਾਸੈ ਨਾਮੁ ਹਰਿ ॥ ੪ ॥ ੭ ॥ ੧੪੫ ॥ | ਹੇ ਪ੍ਰਭੂ! (ਮੈਂ) ਨਾਨਕ ਉਤੇ ਕ੍ਰਿਪਾ ਕਰ, ਜੋ ਮੇਰੇ ਮਨ ਤੇ ਤਨ ਵਿਚ ਹਰੀ ਦਾ ਨਾਮ ਵੱਸ ਜਾਵੇ॥੪॥੭॥੧੪੫॥ |

**ਨਿਰੁਕਤ**- ਇਸ ਸ਼ਬਦ ਵਿਚ ਪਦ ਰਾਮ ਤੇ ਹਰਿ ਤੇ ਪ੍ਰਭੂ ਇਕੋ ਅਰਥਾਂ ਵਿਚ ਵਰਤੇ ਗਏ ਹਨ, ਇਸ ਤੋਂ ਪਤਾ ਲਗਾ ਕਿ ਏਹ ਸਾਰੇ ਨਾਮ ਗੁਰੂ ਜੀ ਇਕੋ ਅਕਾਲ ਪੁਰਖ ਲਈ ਵਰਤ ਰਹੇ ਹਨ। ਗਾਈਐ, ਸੇਵੀਐ, ਧਿਆਈਐ ਦੀ ਕਈ ਦਾਨੇ ਐਉਂ ਵੰਡ ਕਰਦੇ ਹਨ:-'ਗਾਈਐਂ' ਬਾਣੀ ਕਰਕੇ: 'ਧਿਆਈਐਂ' ਮਨ ਕਰਕੇ ਅਰਥਾਤ ਮਨ ਨਾਲ ਸਿਮਰੀਏ ਤੇ 'ਸੇਵੀਐਂ' ਸਰੀਰ ਕਰਕੇ, ਅਰਥਾਤ ਰਸਨਾ ਨਾਲ ਨਾਮ ਜਪ ਕੇ।

'ਦੁਖੁ, ਦਰਦੁ, ਅਨੇਰਾ, ਭਰਮ' ਦਾ ਕਈ ਸਜਣ ਐਉਂ ਭਾਵ ਲੈਂਦੇ ਹਨ:-

ਦੁਖੁ- ਸਰੀਰ ਦੇ ਰੋਗ, ਜਨਮ ਮਰਨ ਦਾ ਕਸ਼ਟ। ਦਰਦੁ- ਮਾਨਸਿਕ ਪੀੜਾ।

ਭ੍ਰਮੁ- ਉਹ ਗਜਾਨ ਜੋ ਹੋਰ ਦਾ ਹੋਰ ਸਮਝ ਲਵੇ।

ਅਨੇਰਾ- ਅਗਜਾਨ। ਅਸਲੀਅਤ ਦੀ ਸਮਝ ਤੋਂ ਕੋਰਾ।

ਦੁਖਿ- ਦੁਖ ਵਿਚ॥ ਵਿਆਪੀਐ- ਵਿਆਪਦਾ, ਪਹੁੰਚਦਾ, ਜਾਂਦਾ।

## [ਗਉੜੀ ਮਹਲਾ ੫, ਚਉਪਦਾ-੨੧੬]

**ਪ੍ਰਾਕ੍ਥਨ**- ਜਾਪਦਾ ਹੈ ਕਿ ਕਿਸੇ ਰਾਜ ਯੋਗ ਦਾ ਜ਼ਿਕਰ ਕੀਤਾ ਹੈ, ਉਸ ਨੂੰ ਦੱਸਦੇ ਹਨ ਕਿ ਰਾਜ ਯੋਗ ਦੀ ਅਵਸਥਾ ਨਾਮ ਯੋਗ ਨਾਲ ਪ੍ਰਾਪਤ ਹੋ ਜਾਂਦੀ ਹੈ। ਉਹ ਆਪੇ ਵਿਚ ਟਿਕਦਾ ਹੈ, ਇਹ ਸਦਾ ਟਿਕੇ ਹੋਏ ਬ੍ਰਹਮ ਤਤ ਵਿਚ ਟਿਕ ਜਾਂਦਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਰਸਨਾ ਜਪੀਐ ਏਕੁ ਨਾਮ ॥ ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ ॥ ੧ ॥ ਰਹਾਉ ॥ | ਰਸਨਾ ਦੁਆਰੇ ਇਕ ਨਾਮ ਹੀ ਜਪੀਏ, (ਇਸ ਨਾਲ) ਏਥੇ (ਸਰੀਰ ਨੂੰ) ਸੁਖ ਮਿਲੇਗਾ, (ਮਨ ਕਰਕੇ) ਬਹੁਤ ਆਨੰਦ (ਪ੍ਰਾਪਤ ਹੋਵੇਗਾ ਅਤੇ) ਅੱਗੇ (ਪਰਲੋਕ ਵਿਚ ਇਹ) ਜੀਵ ਦੇ ਕੰਮ ਆਉਣ ਵਾਲਾ ਸੰਗੀ ਹੋਵੇਗਾ॥੧॥ਰਹਾਉ॥ |
| ਕਟੀਐ ਤੇਰਾ ਅਹੰ ਰੋਗੁ ॥ ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ ॥੧॥ | (ਇਸ ਨਾਲ ਹੀ) ਤੇਰਾ ਹਉਮੈ ਰੂਪੀ ਰੋਗ ਕੱਟਿਆ ਜਾਵੇਗਾ। ਗੁਰੂ ਦੀ ਕ੍ਰਿਪਾ ਨਾਲ ਤੂੰ ਰਾਜ ਜੋਗ ਕਰੇਂਗਾ॥੧॥ |
| ਹਰਿ ਰਸੁ ਜਿਨਿ ਜਨਿ ਚਾਖਿਆ ॥ ਤਾ ਕੀ ਤ੍ਰਿਸਨਾ ਲਾਥੀਆ ॥ ੨ ॥ | ਜਿਸ ਪੁਰਖ ਨੇ ਹਰੀ (ਨਾਮ) ਦਾ ਰਸ ਚੱਖਿਆ ਹੈ, ਉਸਦੀ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ॥੨॥ |
| ਹਰਿ ਬਿਸ੍ਰਾਮ ਨਿਧਿ ਪਾਇਆ ॥ ਸੋ ਬਹੁਰਿ ਨ ਕਤ ਹੀ ਧਾਇਆ ॥੩॥ | (ਹਾਂ) ਹਰੀ (ਜੋ) ਬਿਸ੍ਰਾਮ ਦਾ ਖ਼ਜ਼ਾਨਾ ਹੈ (ਜਿਸਨੇ ਉਸਨੂੰ) ਪਾ ਲਿਆ ਹੈ; ਓਹ ਫੇਰ ਕਿਸੇ (ਹੋਰ) ਪਾਸੇ ਨਹੀਂ ਭਟਕਦਾ (ਭਾਵ ਉਸਦੀ ਹਰ ਪ੍ਰਕਾਰ ਦੀ ਭਟਕਣਾ ਮਿਟ ਜਾਂਦੀ ਹੈ)॥੩॥ |
| ਹਰਿ ਹਰਿ ਨਾਮੁ ਜਾ ਕਉ ਗੁਰਿ ਦੀਆ॥ ਨਾਨਕ ਤਾ ਕਾ ਭਉ ਗਇਆ ॥ ੪ ॥ ੮ ॥ ੧੪੬ ॥ | ਗੁਰੂ ਨੇ ਜਿਸਨੂੰ ਹਰੀ ਹਰਿ ਨਾਮ ਦੇ ਦਿੱਤਾ ਹੈ, ਹੇ ਨਾਨਕ! ਉਸਦਾ (ਸਾਰਾ) ਡਰ ਦੂਰ ਹੋ ਗਿਆ ਹੈ॥ ੪॥੮॥੧੪੬॥ |

**ਨਿਰੁਕਤ**- ਕਾਮ- ਕੰਮ, ਏਥੇ ਗੁਣ ਵਾਚਕ ਹੈ, 'ਸੰਗਿ' ਅਰਥਾਤ 'ਸੰਗੀ' ਦਾ=ਕੰਮ ਆਉਣ

ਵਾਲਾ ਸੰਗੀ। **ਸੰਗਿ**- ਸੰਗੀ। ਛੰਦ ਦੇ ਵਜ਼ਨ ਕਰਕੇ ਮਾਤ੍ਰਾ ਘੱਟ ਰਖੀ ਹੈ।

**ਅਹੰ ਰੋਗੁ**- ਹਉਮੈ ਰੂਪੀ ਰੋਗ॥ **ਰਾਜ ਜੋਗੁ**- (ਸੰਸ: ਰਾਜ ਯੋਗ=ਬ੍ਰਿਤੀਆਂ ਦਾ ਕਲਪਣਾ ਤੋਂ ਰਹਿਤ ਹੋ ਜਾਣਾ। ਬ੍ਰਿਤੀਆਂ ਦਾ ਨਿਰੁੱਧ ਹੋ ਜਾਣਾ) ਸ੍ਰੇਸ਼ਟ ਯੋਗ।

(ਅ) ਉਹ ਜੋਗ ਜੋ ਗ੍ਰਿਹਸਤ ਵਿਚ ਬੀ ਹੋ ਸਕੇ।

(ੲ) 'ਰਾਜ ਬੀ ਤੇ ਯੋਗ ਬੀ' ਇਉਂ ਬੀ ਕਰ ਲੈਂਦੇ ਹਨ।

ਏਥੇ ਕਟਾਖਜ ਹੈ ਕਿ ਅੱਠ ਪ੍ਰਕਾਰ ਦੇ ਸਾਧਨ ਕੀਤੇ ਬਿਨਾਂ ਕੇਵਲ ਨਾਮ ਸਿਮਰਨ ਨਾਲ ਹੀ ਰਾਜ ਜੋਗ ਦੀ ਅਵਸਥਾ ਪ੍ਰਾਪਤ ਹੋ ਜਾਏਗੀ, ਕਿਉਂਕਿ ਨਾਮ ਨਾਲ ਹਉਂ ਜੁ ਕਟ ਜਾਏਗੀ ਤੇ ਆਪ ਹਰੀ ਵਿਚ, ਜੋ ਸਦੈਵੀ ਟਿਕਾਉ ਰੂਪ ਹੈ, ਉਸ ਵਿਚ ਟਿਕ ਜਾਏਗਾ।

**ਭਉ ਗਇਆ**- ਡਰ ਦੂਰ ਹੋ ਗਿਆ। ਕਟਾਖਜ ਇਹ ਹੈ ਕਿ ਐਸੇ ਪੁਰਖ ਨੂੰ ਫੇਰ ਇਹ ਤੌਖਲਾ ਨਹੀਂ ਰਹਿੰਦਾ ਕਿ ਮੈਂ ਯੋਗ ਆਦਿ ਸਾਧਨ ਨਹੀਂ ਕੀਤੇ, ਮਤੇ ਕੋਈ ਕਸਰ ਨਾ ਰਹਿ ਗਈ ਹੋਵੇ।

## [ਗਉੜੀ ਮਹਲਾ ੫, ਚਉਪਦਾ-੨੧੭]

**ਪ੍ਰਾਕ੍ਰਥਨ**- ਜਾਪਦਾ ਹੈ ਕਿ ਉਸੇ ਯੋਗ ਪ੍ਰੇਮੀ ਨੇ ਕਿਹਾ ਹੈ ਕਿ ਯੋਗ ਨਾਲ ਸਿੱਧੀਆਂ ਪ੍ਰਾਪਤ ਹੁੰਦੀਆਂ ਹਨ। ਉਸ ਨੂੰ ਦੱਸਦੇ ਹਨ ਕਿ ਨਾਮ ਯੋਗ ਵਾਲਾ ਸਿੱਧੀਆਂ ਦੇ ਮਗਰ ਨਹੀਂ ਫਿਰਦਾ, ਸਿੱਧੀਆ ਉਸ ਦੇ ਹੱਥ ਹੇਠਾਂ ਹੁੰਦੀਆਂ ਹਨ, ਭਾਵ ਸੁਤੇ ਪ੍ਰਾਪਤ ਹੁੰਦੀਆਂ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਜਾ ਕਉ ਬਿਸਰੈ ਰਾਮ ਨਾਮ ਤਾਹੂ ਕਉ ਪੀਰ ॥ ਸਾਧਸੰਗਤਿ ਮਿਲਿ ਹਰਿ ਰਵਹਿ ਸੇ ਗੁਣੀ ਗਹੀਰ ॥ ੧ ॥ ਰਹਾਉ ॥ | (ਸੁਣ ਭਾਈ! ਜਿਸਨੂੰ ਰਾਮ ਨਾਮ ਯਾਦ ਹੈ ਉਸ ਨੂੰ ਕੋਈ ਬੀ ਪੀੜ ਅਥਵਾ ਲੋੜ ਨਹੀਂ ਰਹਿੰਦੀ, ਹਾਂ) ਜਿਸਨੂੰ ਰਾਮ ਦਾ ਨਾਮ ਵਿਸਰ ਜਾਏਗਾ ਉਸੇ ਨੂੰ ਹੀ ਪੀੜਾ (ਵਾਪਰੇਗੀ)। ਸਾਧ ਦੀ ਸੰਗਤ ਵਿਚ ਮਿਲਕੇ ਜੋ ਹਰੀ ਨੂੰ ਸਿਮਰਦੇ ਹਨ ਓਹ (ਆਪ) ਗੁਣ ਸਾਗਰ ਹੋ ਜਾਂਦੇ ਹਨ (ਭਾਵ ਗੁਣ ਸਾਗਰ ਬੇ ਲੋੜ ਹੋ ਜਾਂਦਾ ਹੈ)॥੧॥ਰਹਾਉ॥ |
| ਜਾ ਕਉ ਗੁਰਮੁਖਿ ਰਿਦੈ ਬੁਧਿ ॥ ਤਾ ਕੈ ਕਰ ਤਲ ਨਵ ਨਿਧਿ ਸਿਧਿ॥੧॥ | ਜਿਸਨੂੰ (ਅਪਣੇ) ਹਿਰਦੇ ਵਿਚ ਗੁਰੂ ਦੁਆਰਾ (ਨਾਮ ਅਰਾਧਣ ਦੀ) ਬੁੱਧੀ (ਪ੍ਰਾਪਤ ਹੋ ਗਈ ਹੈ) ਨਵੇਂ ਨਿਧਾਂ (ਤੇ ਸਭ) ਸਿੱਧੀਆ ਉਸ ਦੇ ਹੱਥ ਹੇਠ ਹੁੰਦੀਆਂ ਹਨ॥੧॥ |
| ਜੋ ਜਾਨਹਿ ਹਰਿ ਪ੍ਰਭ ਧਨੀ ॥ ਕਿਛੁ ਨਾਹੀ ਤਾ ਕੈ ਕਮੀ ॥ ੨ ॥ | ਜੋ ਜਾਣਦਾ ਹੈ ਕਿ ਹਰੀ ਪ੍ਰਭੂ (ਸਾਡਾ) ਸ਼ਾਹ ਹੈ, ਉਸਦੇ (ਘਰ) ਕਿਸੇ (ਸ਼ੈ ਦੀ) ਕਮੀ ਨਹੀਂ ਰਹਿੰਦੀ॥੨॥ |
| ਕਰਣੈਹਾਰੁ ਪਛਾਨਿਆ ॥ ਸਰਬ ਸੂਖ ਰੰਗ ਮਾਣਿਆ ॥ ੩ ॥ | (ਜਿਸਨੇ ਸਭ ਕੁਛ) ਕਰਨੇ ਵਾਲੇ (ਪ੍ਰਭੂ ਨੂੰ) ਪਛਾਣ ਲਿਆ ਹੈ, (ਉਸ ਨੇ) ਸਾਰੇ ਸੁਖਾਂ ਦਾ ਆਨੰਦ ਮਾਣਿਆਂ ਹੈ॥ ੩॥ |
| ਹਰਿ ਧਨੁ ਜਾ ਕੈ ਗ੍ਰਿਹਿ ਵਸੈ ॥ ਕਹੁ ਨਾਨਕ ਤਿਨ ਸੰਗਿ ਦੁਖੁ ਨਸੈ ॥ ੪ ॥ ੯ ॥ ੧੪੭ ॥ | ਜਿਸ ਦੇ ਹਿਰਦੇ ਵਿਚ ਹਰੀ (ਨਾਮ ਰੂਪੀ) ਧਨ ਵਸਦਾ ਹੈ, ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਕਿ) ਉਨ੍ਹਾਂ ਦੀ ਸੰਗਤ ਵਿਚ (ਸਭ) ਦੁਖ ਦੂਰ ਹੋ ਜਾਂਦਾ ਹੈ॥੪॥੯॥੧੪੭॥ |

**ਵਯਾਖਯਾ-** ਯੋਗ ਪ੍ਰੇਮੀ ਨੂੰ ਦੱਸਦੇ ਹਨ ਕਿ ਨਾਮੀ ਪੁਰਖ ਸਿੱਧੀਆਂ ਦੀ ਲੋੜ ਤੇ ਪਰਵਾਹ ਨਹੀਂ ਰੱਖਦਾ, ਕਿਉਂਕਿ ਉਹ ਆਪ ਗੁਣ ਸਾਗਰ ਹੋ ਜਾਂਦਾ ਹੈ, ਬੇ-ਲੋੜ ਹੋ ਜਾਂਦਾ ਹੈ। ਉਹ ਕਿਉਂ ਇਨ੍ਹਾਂ ਦੇ ਮਗਰ ਘੁੰਮੇ ਤੇ ਸਾਧਨ ਕਰੇ! ਫਿਰ ਇਹ ਕਿ ਇਸ ਪ੍ਰਕਾਰ ਦੀਆਂ ਤਾਕਤਾਂ ਸੁਤੇ ਹੀ ਉਸ ਦੇ ਮਗਰ ਹੁੰਦੀਆਂ ਹਨ, ਪਰ ਉਹ ਪਰਵਾਹ ਨਹੀਂ ਕਰਦਾ, ਓਹ ਅਪਣੇ ਦਾਤੇ ਸ਼ਾਹ ਨੂੰ ਪਛਾਣਦਾ ਹੈ ਜੋ ਆਪੇ ਉਹਨਾਂ ਦੀਆਂ ਲੋੜਾਂ ਨੂੰ ਜਾਣਦਾ ਹੈ ਤੇ ਪੂਰੀਆਂ ਕਰਦਾ ਹੈ। ਫਿਰ ਗੁਣ ਸਾਗਰ ਹੋਣ ਕਰਕੇ ਨਾਮ ਦੁਆਰਾ ਨਾਮੀ ਨਾਲ ਮਿਲੇ ਹੋਣ ਕਰਕੇ ਉਹਨਾਂ ਦੀ ਸੰਗਤ ਨਾਲ ਜੀਵਾਂ ਦਾ ਜਨਮ ਮਰਨ ਦਾ ਦੁਖ, ਤੇ ਸੰਸਾਰ ਦੇ ਤਾਪ ਆਦਿ ਸਾਰੇ ਦੁਖ ਮਿਟ ਜਾਂਦੇ ਹਨ। ਸਿੱਟਾ ਇਹ ਕਿ 'ਨਾਮ ਯੋਗ' ਵਿਭੂਤੀਆਂ ਲਈ ਕਰਨ ਵਾਲੇ ਯੋਗ ਤੋਂ ਬੀ ਸ੍ਰੇਸ਼ਟ ਹੈ।

**ਨਿਰੁਕ੍ਤ-** ਪੀਰ- ਪੀੜਾ, ਪੀੜ।

ਗੁਨੀ ਗਹੀਰ- ਗੁਣਾਂ ਦੇ ਡੂੰਘੇ, ਭਾਵ ਗੁਣਾਂ ਦੇ ਸਾਗਰ, ਭਾਵ ਸਾਰੇ ਗੁਣ ਪਾ ਲੈਂਦੇ ਹਨ, ਫੇਰ ਥੁੜ ਨਹੀਂ ਰਹਿੰਦੀ ਕੋਈ।

ਕਰ ਤਲ- ਹਥ ਤਲੇ, ਹਥ ਹੇਠਾਂ। ਭਾਵ ਸੁਤੇ ਪ੍ਰਾਪਤ।

ਨਵ ਨਿਧਿ ਸਿਧਿ- ਨਵੇਂ ਨਿਧੀਆਂ ਤੇ ਅਠਾਰਾਂ ਸਿਧੀਆਂ, ਭਾਵ ਸਭੇ ਵਿਭੂਤੀਆਂ ਜੋ ਯੋਗ ਨਾਲ ਪ੍ਰਾਪਤ ਹੁੰਦੀਆਂ ਹਨ। (ਦੇਖੋ ਤੀਸਰਾ ਧਿਆ ਯੋਗ ਦਰਸ਼ਨ ਦਾ)।

ਗ੍ਰਿਹਿ- ਘਰ ਵਿਚ। ਭਾਵ ਹੈ ਹਿਰਦੇ ਵਿਚ।

## [ਗਉੜੀ ਮਹਲਾ ੫, ਚਉਪਦਾ-੨੧੮]

**ਪ੍ਰਾਕ੍ਥਨ-** ਕਿਸੇ ਮਾੜੇ ਕਰਮਾਂ ਦੇ ਪ੍ਰੇਮੀ ਤੇ ਹੰਕਾਰੀ ਨੂੰ ਸਤਿਸੰਗ ਕਰਨੇ ਤੇ ਮਾੜੇ ਕਰਮ ਤਜਾਗਣੇ ਦਾ ਉਪਦੇਸ਼ ਕਰਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਗਰਬੁ ਬਡੋ ਮੂਲੁ ਇਤਨੋ ॥ ਰਹਨੁ ਨਹੀ ਗਹੁ ਕਿਤਨੋ ॥ ੧ ॥ਰਹਾਉ॥ | (ਹੇ ਭੁੱਲੇ ਹੋਏ!) ਹੰਕਾਰ ਤਾਂ (ਦੇਹ ਦਾ ਤੂੰ) ਬਹੁਤਾ (ਧਾਰਨ ਕਰ ਲਿਆ ਹੈ ਪਰ ਕਦੇ ਵਿਚਾਰਿਆ ਹਈ ਕਿ ਦੇਹ ਦਾ) ਮੂਲ ਇਤਨਾ ਹੈ (ਕਿ ਜਿਤਨਾ ਤੂੰ ਹੰਕਾਰ ਧਾਰਨ ਕੀਤਾ ਹੋਇਆ ਹੈ?) (ਫੇਰ ਤੂੰ ਕਦੇ ਸੋਚਿਆ ਹੈ ਕਿ ਏਥੇ ਸਦਾ ਲਈ) ਰਹਿਣਾ ਤਾਂ ਹੈ ਨਹੀਂ, (ਪਰ ਮੈਂ) ਪਕੜ ਕਿੰਨੀ (ਪਾਈ ਹੋਈ ਹੈ)॥ ੧॥ ਰਹਾਉ॥ |
| ਬੇਬਰਜਤ ਬੇਦ ਸੰਤਨਾ ਉਆਹੂ ਸਿਉ ਰੇ ਹਿਤਨੋ ॥ ਹਾਰ ਜੂਆਰ ਜੂਆ ਬਿਧੇ ਇੰਦ੍ਰੀ ਵਸਿ ਲੈ ਜਿਤਨੋ ॥ ੧ ॥ | (ਜੋ ਗੱਲਾਂ) ਵੇਦਾਂ (ਤੇ) ਸੰਤਾਂ ਵਲੋਂ ਮਨ੍ਹੇ ਕੀਤੀਆਂ ਗਈਆਂ ਹਨ, ਉਨ੍ਹਾਂ ਨਾਲ ਹੀ ਹੇ (ਭੁੱਲੇ ਹੋਏ! ਤੇਰਾ) ਪਿਆਰ ਹੈ। ਜੁਆਰੀਏ ਦੇ ਜੂਏ (ਦੀ ਖੇਡ) ਵਾਂਙੂ (ਤੇਰੀ ਤੇ ਇੰਦ੍ਰਿਆਂ ਦੀ ਖੇਡ ਹੋ ਰਹੀ ਹੈ, ਤੂੰ ਜੋ ਵਿਕਾਰਾਂ ਵਿਚ) ਇੰਦ੍ਰਿਆਂ ਦੇ ਵੱਸ (ਹੋ ਰਿਹਾ ਹੈਂ, ਇਹ ਤੇਰੀ) ਹਾਰ (ਹੈ ਤੇ ਇੰਦ੍ਰਯ ਤੈਨੂੰ) ਜਿੱਤ ਰਹੇ ਹਨ॥੧॥ |

| | |
|---|---|
| ਹਰਨ ਭਰਨ ਸੰਪੂਰਨਾ ਚਰਨ ਕਮਲ ਰੰਗਿ ਰਿਤਨੋ ॥ | (ਜੋ ਕਰਤਾ ਪੁਰਖ ਕਿ) ਸੰਪੂਰਨ (ਪੂਰਾ ਪੂਰਾ) ਹਰਨ ਭਰਨ ਵਾਲਾ ਹੈ (ਉਸਦੇ) ਚਰਨਾ ਕਮਲਾਂ ਦੇ ਪਿਆਰ ਤੋਂ (ਤੂੰ) ਸੱਖਣਾ ਹੈਂ। |
| ਨਾਨਕ ਉਧਰੇ ਸਾਧਸੰਗਿ ਕਿਰਪਾ ਨਿਧਿ ਮੈ ਦਿਤਨੋ ॥ ੨ ॥ ੧੦ ॥ ੧੪੮ ॥ | (ਦੇਖ ਉਸ) ਕ੍ਰਿਪਾ ਦੀ ਨਿਧੀ (ਕਰਤਾਰ) ਨੇ ਮੈਨੂੰ ਸਾਧ ਦੀ ਸੰਗਤ ਬਖਸ਼ੀ ਹੈ (ਉਸ ਸਾਧ ਸੰਗਤ ਦੁਆਰਾ) ਨਾਨਕ (ਗੁਰੂ ਅਰਜਨ ਦੇਵ ਜੀ ਆਖਦੇ ਹਨ ਕਿ ਅਸੀਂ) ਉਧਰ ਗਏ ਹਾਂ॥੨॥੧੦॥੧੪੮॥ |

**ਨਿਰਕ੍ਤ**- 'ਮੂਲੁ' ਦਾ ਇਸ਼ਾਰਾ ਮਾਨੁਖ ਦੇ ਸਰੀਰ ਦੇ ਬਣਨ ਦੇ ਮੂਲ ਵੱਲ ਹੈ।

ਰਹਨੁ ਨਹੀ- ਰਹਿਣਾ ਨਹੀਂ ਇਸ ਜਗਤ ਵਿਚ। (ਅ) ਜਿਸ ਧਨ ਨੇ ਨਹੀਂ ਰਹਿਣਾ।

ਗਹੁ- ਪਕੜ। ਸੰਸਾਰਕ ਪਦਾਰਥਾਂ, ਮੋਹ ਮਾਇਆ ਨਾਲ ਪਕੜਾਂ। ਧਨ ਨੂੰ ਜੱਫਾ ਮਾਰਨ ਦੀ ਪਕੜ।

ਬੇਬਰਜਤ- (ਸੰਸ:, ਵਿਵਰਜਿਤ) ਮਨ੍ਹੇ ਕੀਤੀਆਂ ਹੋਈਆਂ ਗੱਲਾਂ। ਵਰਜੇ ਹੋਏ ਕੰਮ। ਪਾਠ ਬਿਬਰਜਤ ਨੂੰ ਬੇਬਰਜਤ ਛੰਦ ਦੀ ਮਾਤ੍ਰਾ ਪੂਰਨ ਕਰਨ ਲਈ ਕੀਤਾ ਹੈ, ਮਤਲਬ 'ਬਿਬਰਜਤ' ਤੋਂ ਹੀ ਹੈ॥ ਹਿਤਨੋ- ਹਿਤ ਹੈ। ਜਿਤਨੋ- ਜਿੱਤ ਰਹੇ ਹਨ।

ਹਰਨ ਭਰਨ- ਹਰ ਲੈਣ ਵਾਲਾ, ਭਰ ਦੇਣ ਵਾਲਾ। ਮਾਇਆ ਵਾਲਿਆਂ ਤੋਂ ਮਾਇਆ ਖੱਸ ਲੈਣ ਵਾਲਾ, ਮਾਇਆ ਹੀਣਾਂ ਦੇ ਆਰ ਬੁਖਾਰ ਭਰ ਦੇਣ ਵਾਲਾ।

(ਅ) ਮਾਰਨ ਜੀਵਾਲਣ ਵਾਲਾ।

(ੲ) ਭਰੇ ਸਰੰਵਰ ਸੱਖਣੇ ਕਰ ਦੇਣ ਵਾਲਾ ਤੇ ਖਾਲੀ ਭਰ ਦੇਣ ਵਾਲਾ।

ਰੰਗਿ- ਪ੍ਰੇਮ ਤੋਂ। ਰਿਤਨੋ- ਰੀਤਾ ਹੈ, ਖਾਲੀ ਹੈ।

ਦਿਤਨੋ- ਦਿਤਾ ਹੈ।

## [ਗਉੜੀ ਮਹਲਾ ੫, ਚਉਪਦਾ-੨੧੯]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਮੋਹਿ ਦਾਸਰੋ ਠਾਕੁਰ ਕੋ ॥ ਧਾਨੁ ਪ੍ਰਭ ਕਾ ਖਾਨਾ ॥ ੧ ॥ ਰਹਾਉ ॥ | ਮੈਂ (ਅਪਣੇ ਵਾਹਿਗੁਰੂ) ਠਾਕੁਰ ਦਾ ਦਾਸ ਹਾਂ। (ਉਸ) ਪ੍ਰਭੂ ਦਾ ਦਿੱਤਾ ਅੰਨ ਖਾਣ ਨੂੰ (ਮਿਲ ਰਿਹਾ ਹੈ)॥੧॥ਰਹਾਉ॥ |
| ਐਸੋ ਹੈ ਰੇ ਖਸਮੁ ਹਮਾਰਾ ॥ ਖਿਨ ਮਹਿ ਸਾਜਿ ਸਵਾਰਣਹਾਰਾ ॥੧॥ | (ਹੇ ਭਾਈ!) ਸਾਡਾ ਮਾਲਕ ਐਸਾ (ਸਰਬ ਸ਼ਕਤੀ ਮਾਨ) ਹੈ ਕਿ ਪਲ ਵਿਚ (ਜੋ ਚਾਹੇ ਸੋ) ਬਣਾਕੇ (ਉਸਨੂੰ) ਸੰਵਾਰਨ ਵਾਲਾ (ਚੰਗੀ ਤਰ੍ਹਾਂ ਕਾਯਮ ਰੱਖਣ ਵਾਲਾ) ਹੈ॥੧॥ |
| ਕਾਮੁ ਕਰੀ ਜੇ ਠਾਕੁਰ ਭਾਵਾ ॥ ਗੀਤ ਚਰਿਤ ਪ੍ਰਭ ਕੇ ਗੁਨ ਗਾਵਾ ॥੨॥ | (ਅਪਣੀ ਵਲੋਂ ਮੈਂ) ਕੰਮ ਕਰਦਾ ਹਾਂ ਭਲਾ ਜੇ (ਕਿਵੇਂ) ਮਾਲਕ ਨੂੰ ਭਾ ਜਾਵਾਂ,। (ਮੈਂ) ਪ੍ਰਭੂ ਦੇ ਗੁਣ ਗਾਉਂਦਾ ਹਾਂ (ਕਦੇ ਉਸਦੇ) ਚਰਿਤ੍ਰ (ਵਰਣਨ ਕਰਕੇ ਤੇ ਕਦੇ ਉਸਦੇ) ਗੀਤ ਗਾਕੇ॥੨॥ |

| | |
|---|---|
| ਸਰਣਿ ਪਰਿਓ ਠਾਕੁਰ ਵਜੀਰਾ ॥ ਤਿਨਾ ਦੇਖਿ ਮੇਰਾ ਮਨੁ ਧੀਰਾ ॥ ੩ ॥ | (ਫਿਰ ਮੈਂ ਅਪਣੇ) ਠਾਕੁਰ ਦੇ ਵਜ਼ੀਰਾਂ ਦੀ ਸ਼ਰਣ ਵਿਚ ਪਿਆ ਹੋਇਆ ਹਾਂ, (ਕਿਉਂਕਿ) ਉਨ੍ਹਾਂ ਨੂੰ (ਤਰਦੇ) ਦੇਖ ਕੇ ਮੇਰੇ ਮਨ ਨੂੰ ਹੌਸਲਾ ਬੱਝਦਾ ਹੈ (ਕਿ ਮੈਂ ਬੀ ਤਰ ਜਾਸਾਂ)॥੩॥ |
| ਏਕ ਟੇਕ ਏਕੋ ਆਧਾਰਾ ॥ ਜਨ ਨਾਨਕ ਹਰਿ ਕੀ ਲਾਗਾ ਕਾਰਾ ॥ ੪ ॥ ੧੧ ॥ ੧੪੯ ॥ | (ਸੋ ਮੈਨੂੰ ਤਾਂ) ਇਕੋ (ਅਪਣੇ ਠਾਕੁਰ ਦੀ) ਟੇਕ ਹੈ, (ਉਸੇ) ਇਕੇ ਦਾ (ਮਨ ਵਿਚ) ਆਧਾਰ ਹੈ, (ਹਾਂ, ਮੈਂ) ਨਾਨਕ ਦਾਸ ਤਾ (ਉਸੇ) ਹਰੀ ਦੀ ਕਾਰ (ਸੇਵਾ ਦੇ ਕੰਮ) ਵਿਚ ਹੀ ਲੱਗ ਰਿਹਾ ਹਾਂ॥੪॥੧੧॥੧੪੯॥ |

**ਨਿਰੁਕ੍ਤ**- ਧਾਨ- ਅਨਾਜ। ਅਕਸਰ ਚਾਵਲਾਂ ਨੂੰ ਬੀ ਕਹਿੰਦੇ ਹਨ।

(੨) (ਪੰਜਾਬੀ) ਧਨ ਨੂੰ ਬੀ ਕਹਿੰਦੇ ਹਨ। ਦਾਨ ਦੇ ਅੰਨ ਨੂੰ ਬੀ ਕਹਿ ਲੈਂਦੇ ਹਨ।

ਵਜੀਰਾ- (ਅ:,ਵਜ਼ੀਰ) ਮੰਤ੍ਰੀ। ਭਾਵ ਹੈ ਗੁਰੂ ਯਾ ਸੰਤਾਂ ਤੋਂ ਜੋ ਪ੍ਰਭੂ ਦੇ ਮਾਨੋ ਵਜ਼ੀਰ ਹਨ।

## [ਗਉੜੀ ਮਹਲਾ ੫, ਚਉਪਦਾ-੨੨੦]

**ਪ੍ਰਾਕ੍ਥਨ**- ਅਗਜਾਨ ਵਸ਼, ਨਾ ਰਹਿਣੇ ਵਾਲੀ ਸ਼ੈ ਦੀ ਲਗਨ ਬੁਧੀ ਨੂੰ ਸਾਈਂ ਮੇਲ ਵਲੋਂ ਕਾਲੀ ਕਰ ਦੇਂਦੀ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਹੈ ਕੋਈ ਐਸਾ ਹਉਮੈ ਤੋਰੈ ॥ ਇਸੁ ਮੀਠੀ ਤੇ ਇਹੁ ਮਨੁ ਹੋਰੈ ॥ ੧ ॥ ਰਹਾਉ ॥ | ਮਾਨੁਖ ਅਗਿਆਨੀ ਹੋ ਗਿਆ ਹੈ ਜੋ (ਸ਼ੈ ਸਦੈਵੀ) ਨਹੀਂ ਹੈ ਉਸਨੂੰ ਲੱੜਦਾ ਹੈ, (ਇਸ ਅਗਿਆਨ ਦਾ ਕਾਰਣ ਹਉਮੈ ਹੈ)। ਕੋਈ ਐਸਾ (ਸਮਰੱਥ) ਹੈ? ਜੋ (ਮਾਨੁਖ ਦੀ) ਹਉਮੈ ਨੂੰ ਦੂਰ ਕਰ ਦੇਵੇ (ਅਤੇ) ਇਸ ਮਿੱਠੀ ਤੋਂ ਇਸਦੇ ਮਨ ਨੂੰ ਵਰਜ ਰਹਾਵੇ॥੧॥ਰਹਾਉ॥ |
| ਅਗਿਆਨੀ ਮਾਨੁਖੁ ਭਇਆ ਜੋ ਨਾਹੀ ਸੋ ਲੋਰੈ ॥ ਰੈਣਿ ਅੰਧਾਰੀ ਕਾਰੀਆ ਕਵਨ ਜੁਗਤਿ ਜਿਤੁ ਭੋਰੈ ॥ ੧ ॥ | (ਇਸ ਮਿਠੀ ਹਉਮੈਂ ਵਿਚ ਲੱਗਕੇ ਕੀਤੇ ਕਰਮਾਂ ਨਾਲ ਮਾਨੁੱਖ ਦੀ ਬੁੱਧੀ) ਹਨੇਰੀ ਰਾਤ (ਵਾਂਙੂ) ਕਾਲੀ ਹੋ ਰਹੀ ਹੈ, (ਉਹ) ਕਿਹੜੀ ਤਰਕੀਬ ਹੋਵੇ ਕਿ ਜਿਸ ਨਾਲ ਇਹ ਸਵੇਰ (ਵਾਂਙੂ ਉੱਜਲ) ਹੋ ਜਾਵੇ॥੧॥ |
| ਭ੍ਰਮਤੋ ਭ੍ਰਮਤੋ ਹਾਰਿਆ ਅਨਿਕ ਬਿਧੀ ਕਰਿ ਟੋਰੈ ॥ ਕਹੁ ਨਾਨਕ ਕਿਰਪਾ ਭਈ ਸਾਧਸੰਗਤਿ ਨਿਧਿ ਮੋਰੈ ॥ ੨ ॥ ੧੨ ॥ ੧੫੦ ॥ | (ਮਾਨੁਖ) ਭਟਕਦਾ ਭਟਕਦਾ ਹਾਰ ਗਿਆ ਹੈ, ਕਈ ਤਰ੍ਹਾਂ ਨਾਲ ਟੋਲਦਾ ਹੈ (ਕਿ ਬੁੱਧੀ ਉੱਜਲ ਹੋ ਜਾਵੇ), ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਮੇਰੇ ਉਤੇ ਤਾਂ) ਕਿਰਪਾ ਹੋ ਗਈ (ਜੋ) ਮੈਨੂੰ ਸਾਧ ਸੰਗਤ ਦੁਆਰਾ (ਹਰੀ ਰੂਪੀ) ਨਿਧਿ (ਸਭ ਸੁਖਾਂ ਦਾ ਖਜ਼ਾਨਾ) ਪ੍ਰਾਪਤ ਹੋ ਗਈ ਹੈ। (ਹੇ ਮਾਨੁਖ ਤੂੰ ਬੀ ਸਾਧ ਸੰਗਤਿ ਦੀ ਸ਼ਰਣ ਲੈ ਜੋ ਤੈਨੂੰ ਬੀ ਇਹ ਨਿਧੀ ਪ੍ਰਾਪਤ ਹੋ ਜਾਵੇ, ਜੋ ਪਰਮ ਉਜਲ ਅਵਸਥਾ ਹੈ)॥੨॥੧੨॥੧੫੦॥ |

**ਨਿਰੁਕਤ**- ਕਾਰੀਆ- ਕਾਲੀ ਹੋ ਰਹੀ ਹੈ।

ਭੋਰੈ- ਸਵੇਰ ਹੋ ਜਾਵੇ ਭਾਵ ਗਜਾਨ ਦਾ ਦਿਨ ਚੜ੍ਹ ਪਵੇ।

ਮੋਰੈ- ਮੇਰੇ। ਇਸ ਤੁਕ ਵਿਚ ਧੁਨੀ ਹੈ ਕਿ ਤੂੰ ਬੀ ਸ਼ਰਣ ਲੈ ਸਾਧ ਸੰਗਤ ਦੀ।

[ਗਉੜੀ ਮਹਲਾ ੫, ਚਉਪਦਾ-੨੨੧]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਚਿੰਤਾਮਣਿ ਕਰੁਣਾ ਮਏ ॥ ੧ ॥ਰਹਾਉ॥ | (ਵਾਹਿਗੁਰੂ) ਚਿੰਤਾਮਣੀ ਹੈ (ਭਾਵ ਮਨ ਚਿੰਦੇ ਫਲ ਦੇਣ ਦਾ ਗੁਣ ਉਸ ਵਿਚ ਹੈ, ਫਿਰ ਉਹ) ਮੇਹਰ ਦਾ ਸਰੂਪ ਹੈ॥੧॥ ਰਹਾਉ॥ |
| ਦੀਨ ਦਇਆਲਾ ਪਾਰਬ੍ਰਹਮ ॥ ਜਾ ਕੈ ਸਿਮਰਣਿ ਸੁਖ ਭਏ ॥ ੧ ॥ | (ਉਹ) ਗ੍ਰੀਬਾਂ ਉਤੇ (ਸਦਾ) ਦਿਆਲਤਾ ਕਰਨੇ ਵਾਲਾ ਹੈ, (ਇਹ ਕੁਛ ਕਰਤੱਵ ਕਰਦਾ ਹੋਇਆ ਉਹ) ਪਾਰਬ੍ਰਹਮ ਹੈ, (ਭਾਵ ਅਲੇਪ ਤੇ ਨਿਰਗੁਣ ਹੈ)। ਉਸਦੇ ਸਿਮਰਣ ਕਰਨ ਨਾਲ (ਅਨੇਕਾਂ ਨੂੰ) ਸੁਖ ਹੋਏ ਹਨ॥੧॥ |
| ਅਕਾਲ ਪੁਰਖ ਅਗਾਧਿ ਬੋਧ ॥ ਸੁਨਤ ਜਸੋ ਕੋਟਿ ਅਘ ਖਏ ॥ ੨ ॥ | (ਚਾਹੇ) ਅਕਾਲ ਪੁਰਖ ਦਾ ਗਿਆਨ ਅਥਾਹ ਹੈ, (ਪਰ ਉਸਦੇ) ਯਸ਼ ਨੂੰ ਸੁਣਨੇ ਕਰਕੇ (ਜੀਵਾਂ ਦੇ) ਕ੍ਰੋੜਾਂ ਪਾਪ ਨਾਸ਼ ਹੋ ਗਏ ਹਨ॥੨॥ |
| ਕਿਰਪਾ ਨਿਧਿ ਪ੍ਰਭ ਮਇਆ ਧਾਰਿ ॥ ਨਾਨਕ ਹਰਿ ਹਰਿ ਨਾਮ ਲਏ ॥ ੩ ॥ ੧੩ ॥ ੧੫੧ ॥ | ਹੇ ਕ੍ਰਿਪਾ ਦੇ ਭੰਡਾਰ ਪ੍ਰਭੂ (ਮੇਰੇ ਤੇ ਬੀ) ਕਿਰਪਾ ਕਰੋ ਜੋ ਨਾਨਕ (ਬੀ) ਹਰੀ ਦਾ ਹਰੀ ਨਾਮ ਲਵੇ॥ ੩॥੧੩॥੧੫੧॥ |

**ਵਯਾਖਯਾ**- ਅਕਾਲ ਪੁਰਖ ਨੂੰ ਚਿੰਤਾਮਣੀ ਦੱਸਿਆ। ਚਿੰਤਾ ਮਣੀ ਉਸ ਰਤਨ ਨੂੰ ਆਖਦੇ ਹਨ ਕਿ ਜਿਸ ਤੋਂ ਜੋ ਕੁਛ ਮੰਗੋ ਉਹਦੇ ਦੇਣ ਦਾ ਗੁਣ ਰਖਦਾ ਹੋਵੇ। ਪਰ ਅਸਲ ਵਿਚ ਚਿੰਤਾਮਣੀ 'ਵਾਹਿਗੁਰੂ' ਹੈ। ਚਿੰਤਾਮਣੀ ਵਿਚ ਕਰੁਣਾ ਮਯ ਹੋਣ ਦਾ ਗੁਣ ਨਹੀਂ ਹੈ, ਪਰ ਵਾਹਿਗੁਰੂ ਵਿਚ ਦਇਆਲਤਾ ਦਾ ਗੁਣ ਚਿੰਤਾਮਣੀ ਤੋਂ ਵਿਸ਼ੇਸ਼ ਹੈ। ਉਹ ਅਜਿੰਦ ਹੈ, ਮੰਗੇ ਤੇ ਦੇਂਦੀ ਹੈ, ਆਪੇ ਨਹੀਂ ਤ੍ਰੁੱਠ ਸਕਦੀ, ਪਰ 'ਵਾਹਿਗੁਰੂ' ਕਰੁਣਾ ਮਯ ਹੈ, ਤ੍ਰੁਠ ਕੇ ਦੇਣ ਵਾਲਾ ਹੈ। ਚਿੰਤਾਮਣੀ ਵਿਚ 'ਦੀਨ ਦਿਆਲਤਾ' ਦਾ ਵਿਸ਼ੇਸ਼ ਗੁਣ ਨਹੀਂ ਹੈ ਪਰ ਵਾਹਿਗੁਰੂ ਜੀ ਵਿਚ ਦਾਨ ਪਖ ਵਿਚ ਇਹ ਇਕ ਹੋਰ ਵਿਸ਼ੇਸ਼ਤਾ ਹੈ, ਉਹ ਗ਼ਰੀਬਾਂ ਤੇ ਸਦਾ ਦਿਆਲੂ ਹੈ, ਇਹ ਉਸ ਦਾ ਬਿਰਦ ਹੈ। ਚਿੰਤਾਮਣੀ ਤਾਂ ਮੰਗਿਆ ਦੇਂਦੀ ਹੈ, ਉਹ ਵਾਹਿਗੁਰੂ ਸਿਮਰਣ ਮਾਤ੍ਰ ਨਾਲ ਹੀ ਸੇਵਕ ਨੂੰ ਸੁਖੀ ਕਰ ਦੇਂਦਾ ਹੈ। ਇਹ ਕੁਛ ਕਰਦਾ ਪ੍ਰਭੂ ਪਾਰਬ੍ਰਹਮ ਹੈ ਭਾਵ ਨਿਰਲੇਪ ਤੇ ਅਸੰਗ ਹੈ। ਚਾਹੇ ਜੀਵ ਹੱਦ ਵਾਲਾ ਹੋਣ ਕਰਕੇ ਉਸ ਦੇ ਅਥਾਹ ਤੇ ਅਮਿਤ ਗਜਾਨ ਦਾ ਪਾਣੀਹਾਰ ਨਹੀਂ, ਪਰ ਉਸ ਦਾ ਕੀਰਤਨ, ਸਿਫਤ ਸਲਾਹ ਕਰਨੇ ਕਰਕੇ ਇਸ ਦੇ ਕ੍ਰੋੜਾਂ ਪਾਪ ਨਸ਼ਟ ਹੋ ਜਾਂਦੇ ਹਨ। ਹੇ ਐਸੇ ਪ੍ਰਭੂ! ਕ੍ਰਿਪਾ ਕਰਕੇ ਮੈਨੂੰ ਅਪਣਾ ਨਾਮ ਦਾਨ ਦਿਓ। ਜੋ ਮੈਂ ਬੀ ਆਪ ਦਾ ਨਾਮ ਸਿਮਰਾਂ।

**ਨਿਰੁਕਤ**- ਚਿੰਤਾਮਣਿ- (ਸੰਸ:,) ਉਹ ਰਤਨ ਜਿਸ ਤੋਂ ਜੋ ਕੁਛ ਮੰਗੋ ਦੇ ਦੇਵੇ।

ਕਰੁਣਾ ਮਏ- ਕਿਰਪਾ ਦਾ ਸਰੂਪ। ਕਈ ਦਾਨੇ ਚਿੰਤਾਮਣਿ, ਕਰੁਣਾ ਮਏ, ਦੀਨ ਦਿਆਲਾ, ਪਾਰਬ੍ਰਹਮ ਆਦਿ ਪਦਾਂ ਨੂੰ ਸੰਬੋਧਨ ਲੈ ਕੇ ਅਰਥ ਲਾਉਂਦੇ ਹਨ। ਪਰ ਜਾਪਦਾ ਇੰਞ ਹੈ ਕਿ ਪਹਿਲੋਂ

ਅਕਾਲ ਪੁਰਖ ਦਾ ਗੁਣ ਵਰਣਨ ਹੈ ਜੋ ਚਿੰਤਾਮਣਿ ਹੈ ਤੇ ਉਸ ਤੋਂ ਵਿਸ਼ੇਸ਼ 'ਕਰਣਾਮਯ' ਹੈ। ਅੰਕ ਤਿੰਨ ਵਿਚ ਅਪਣੀ ਅਰਦਾਸ ਹੈ। ਪਦ 'ਜਾਕੈ' ਦੱਸਦਾ ਹੈ ਕਿ ਸਨਮੁਖ ਅਰਦਾਸ ਨਹੀਂ ਹੋ ਰਹੀ।

ਅਗਾਧਿ ਬੋਧ- ਅਥਾਹ ਗਜਾਨ ਵਾਲਾ। ਜਿਸ ਦਾ ਗਜਾਨ ਅਥਾਹ ਹੈ।

ਜਸੋ- ਜਸ ਨੂੰ। ਅਘ- ਪਾਪ।

## [ਗਉੜੀ ਪੂਰਬੀ ਮਹਲਾ ੫. ਚਉਪਦਾ-੨੨੨]

| ਮੂਲ | ਅਰਥ |
|---|---|
| ਗਉੜੀ ਪੂਰਬੀ ਮਹਲਾ ੫ ॥ | |
| ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ ॥ ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ ਸੋ ਦਿਨੁ ਜਾਤ ਅਜਾਏ ॥ ੧ ॥ ਰਹਾਉ ॥ | ਹੇ ਮੇਰੇ ਮਨ! ਪ੍ਰਭੂ ਦੀ ਸ਼ਰਣ ਵਿਚ (ਹੀ ਰਹਿਕੇ) ਸੁਖ ਪਾਏਂਗਾ. ਜਿਸ ਦਿਨ (ਤੈਨੂੰ) ਪ੍ਰਾਣਾਂ ਨੂੰ ਸੁਖ ਦੇਣ ਵਾਲਾ (ਪ੍ਰਭੂ) ਵਿਸਰ ਜਾਏਗਾ ਉਹ ਦਿਨ (ਸਮਝ ਲੈ ਕਿ) ਬਿਰਥਾ ਜਾ ਰਿਹਾ ਹੈ॥੧॥ਰਹਾਉ॥ |
| ਏਕ ਰੈਣ ਕੈ ਪਾਹੁਨ ਤੁਮ ਆਏ ਬਹੁ ਜੁਗ ਆਸ ਬਧਾਏ ॥ ਗ੍ਰਿਹ ਮੰਦਰ ਸੰਪੈ ਜੋ ਦੀਸੈ ਜਿਉ ਤਰਵਰ ਕੀ ਛਾਏ ॥੧॥ | (ਇਥੇ ਇਸ ਜਗਤ ਵਿਚ) ਤੁਸੀਂ ਇਕ ਰਾਤ ਦੇ ਪ੍ਰਾਹੁਣੇ (ਵਾਂਙੂ ਪ੍ਰਹੁਣੇ ਹੋਕੇ) ਆਏ ਹੋ (ਪਰ ਇਥੇ ਵੱਸਦੇ ਇਸ ਤਰ੍ਹਾਂ ਹੋ ਕਿ ਮਾਨੋ) ਬਹੁਤੇ ਜੁਗਾਂ ਦੀਆਂ ਆਸਾਂ ਬੰਧਾ (ਕੇ ਆਏ) ਹੋ. (ਪਰ ਦੇਖੋ) ਘਰ. ਮੰਦਿਰ. ਦੌਲਤ ਜੋ (ਕੁਛ) ਦਿੱਸ ਰਿਹਾ ਹੈ (ਸਭ) ਬ੍ਰਿਛ ਦੀ ਛਾਯਾ ਸਮਾਨ (ਨਾਸ਼ਵੰਤ) ਹੈ॥ ੧॥ |
| ਤਨੁ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਏ ॥ ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਏ ॥ ੨ ॥ | (ਤੁਸੀਂ ਐਉਂ ਸਮਝ ਰਹੇ ਹੋ ਕਿ) ਸਰੀਰ (ਸਦਾ ਲਈ) ਮੇਰਾ ਹੈ. ਦੌਲਤ (ਬੀ) ਸਾਰੀ (ਸਦਾ ਲਈ) ਮੇਰੀ ਹੈ. (ਅਤੇ) ਬਾਗ ਮਹਲ ਮਾੜੀਆਂ (ਤੇ ਹੋਰ) ਜਾਇਦਾਦ (ਬੀ) ਸਭ (ਮੇਰੀ ਹੈ. ਪਰ ਇਨ੍ਹਾਂ ਸਭਨਾਂ ਦੇ) ਦੇਣ ਵਾਲਾ ਠਾਕੁਰ (ਤੁਸਾਨੂੰ) ਵਿਸਰ ਗਿਆ ਹੈ (ਜੋ ਸਦਾ ਰਹਣੇ ਵਾਲਾ ਹੈ. ਤੇ ਏਹ ਬਾਗ ਮਿਲਖ ਆਦਿ ਇਕ) ਛਿਨ ਵਿਚ ਪਰਾਏ ਹੋ ਜਾਂਦੇ ਹਨ॥੨॥ |
| ਪਹਿਰੈ ਬਾਗਾ ਕਰਿ ਇਸਨਾਨਾ ਚੋਆ ਚੰਦਨ ਲਾਏ ॥ ਨਿਰਭਉ ਨਿਰੰਕਾਰ ਨਹੀ ਚੀਨਿਆ ਜਿਉ ਹਸਤੀ ਨਾਵਾਏ ॥੩॥ | (ਇਸ ਮਾਲ ਮਿਲਖ ਦੇ ਅਭਿਮਾਨ ਵਿਚ ਤੂੰ) ਚਿੱਟੇ ਕਪੜੇ ਪਹਿਨਦਾ. (ਮਲ ਮਲ ਕੇ) ਇਸ਼ਨਾਨ ਕਰਦਾ ਤੇ ਚੰਦਨ ਦਾ ਅਤਰ (ਫੁਲੇਲ) ਲਾਉਂਦਾ ਹੈਂ. (ਇਸ ਸਰੀਰਕ ਪਾਲਣ ਪੋਸਣ ਵਿਚ ਤੁਸਾਂ) ਭੈ ਤੋਂ ਰਹਤ ਨਿਰੰਕਾਰ ਨੂੰ ਨਹੀਂ ਪਛਾਣਿਆ (ਤੁਸਾਡਾ ਨ੍ਹਾਉਣਾ ਧੋਣਾ ਐਉਂ ਹੈ) ਜਿਵੇਂ ਹਾਥੀ ਨੁਹਾਇਆ ਜਾਂਦਾ ਹੈ (ਜੋ ਨ੍ਹਾ ਧੋ ਕੇ ਫੇਰ ਖੇਹ ਉਡਾਉਂਦਾ ਹੈ)॥ ੩॥ |
| ਜਉ ਹੋਇ ਕ੍ਰਿਪਾਲ ਤ ਸਤਿਗੁਰੁ ਮੇਲੈ ਸਭਿ ਸੁਖ ਹਰਿ ਕੇ ਨਾਏ ॥ | (ਅਸਲ ਗਲ ਇਹ ਹੈ ਕਿ) ਸਾਰੇ ਸੁਖ ਹਰੀ ਦੇ ਨਾਮ ਵਿਚ ਹਨ. (ਨਾਮ ਗੁਰੂ ਤੋਂ ਮਿਲਦਾ ਹੈ ਤੇ) ਜਦੋਂ ਵਾਹਿਗੁਰੂ ਕ੍ਰਿਪਾਲ ਹੁੰਦਾ ਹੈ ਤਾਂ ਸਤਿਗੁਰੂ ਮਿਲਾ ਦੇਂਦਾ ਹੈ। (ਐਉਂ |

| | |
|---|---|
| **ਮੁਕਤੁ ਭਇਆ ਬੰਧਨ ਗੁਰਿ ਖੋਲੇ ਜਨ ਨਾਨਕ ਹਰਿ ਗੁਣ ਗਾਏ ॥ ੪ ॥ ੧੪ ॥** ੧੫੨ ॥ | ਨਾਮ ਨੂੰ ਪ੍ਰਾਪਤ ਕਰਕੇ) ਗੁਰੂ ਨੇ (ਜਿਸਦੇ ਕਰਮ ਜਾਲ ਦੇ) ਬੰਧਨ ਖੁਹਲ ਦਿਤੇ ਹਨ (ਉਹ) ਮੁਕਤ ਹੋ ਗਿਆ (ਜਾਣੋ, ਕਹਿੰਦੇ ਹਨ) ਦਾਸ ਨਾਨਕ ( ਜੀ ਕਿ ਉਹ ਫਿਰ ਸ਼ੁਕਰ ਭਰਿਆ) ਹਰੀ ਦੇ ਗੁਣ ਗਾਉਂਦਾ ਹੈ॥੪॥੧੪॥੧੫੨॥ |

**ਵਯਾਖਯਾ-** 'ਮੇਰੇ ਮਨ' ਅਪਣੇ ਮਨ ਪ੍ਰਤਿ ਸੰਬੋਧਨ ਹੈ, ਪਰ ਮਨ ਤੋਂ ਉਪਲਖਤ ਕੋਈ ਜਗਯਾਸੂ ਹੈ ਜਿਸ ਨੂੰ ਪ੍ਰੇਮ ਨਾਲ ਉਪਦੇਸ਼ ਕਰ ਰਹੇ ਹਨ ਤੇ ਉਸ ਦੀ ਮਾਇਆ ਪ੍ਰੀਤ ਨੂੰ ਤੋੜ ਰਹੇ ਹਨ। ਦਾਤਾ ਦੀ ਬਿਨਸਨਹਾਰਤਾ, ਸਰੀਰ ਦੀ ਖਿਨ ਭੰਗਰਤਾ, ਦਰਸਾਕੇ ਦਾਤਾ ਦੀ ਸਦਾ ਸਥਿਰਤਾ ਤੇ ਦਾਤਾਰਗੀ ਲਖਾਕੇ ਉਸ ਨੂੰ ਚੀਨਣ ਅਰਥਾਤ ਪਛਾਣਨ ਦਾ ਉਪਦੇਸ਼ ਕਰ ਰਹੇ ਹਨ। ਪਛਾਣਨ ਦੀ ਵਿਧੀ ਦੱਸਦੇ ਹਨ-ਹਰੀ ਨਾਮ। ਹਰੀ ਨਾਮ ਦਾ ਦਾਤਾ ਗੁਰੂ ਹੈ, ਗੁਰੂ ਦਾ ਮੇਲ ਵਾਹਿਗੁਰੂ ਜੀ ਦੀ ਦਿਆਲਤਾ ਹੈ। ਇਥੇ ਧੁਨੀ ਵਿਚ ਉਪਦੇਸ਼ ਕਰ ਰਹੇ ਹਨ ਕਿ ਵਾਹਿਗੁਰੂ ਦੇ ਚਰਨਾਂ ਵਿਚ ਅਰਦਾਸ ਕਰੇ ਕਿ ਓਹ ਗੁਰੂ ਮਿਲਾ ਦੇਵੇ, ਕਿਉਂਕਿ ਜੋ ਸ਼ੈ ਕਿਸੇ ਦੀ ਕ੍ਰਿਪਾਲਤਾ ਵਿਚ ਵੱਸਦੀ ਹੈ, ਉਸ ਦਾ ਸਾਧਨ ਕੋਈ ਨਹੀਂ, ਸਿਵਾ ਉਸ ਅੱਗੇ ਅਰਦਾਸ ਕਰਨ ਦੇ ਤੇ ਸੱਚੇ ਦਿਲੋਂ ਦਾਨ ਮੰਗਣ ਦੇ। ਜਦੋਂ ਗੁਰੂ ਮਿਲ ਜਾਂਦਾ ਹੈ ਤਾਂ ਉਹ ਨਾਮ ਦੇਂਦਾ ਹੈ ਤੇ ਕਰਮ ਜਾਲ ਦੇ ਬੰਧਨ ਇਸ ਸਿਮਰਨ ਦੀ ਕਾਤੀ* ਨਾਲ ਕੱਟ ਦੇਂਦਾ ਹੈ। ਫਿਰ ਜੀਵ ਮੁਕਤ ਹੋ ਜਾਂਦਾ ਹੈ ਤੇ ਉਸ ਖੁਸ਼ੀ ਵਿਚ ਹਰੀ ਗੁਣ ਗਾਉਂਦਾ ਹੈ। ਐਉਂ ਬੀ ਭਾਵ ਨਿਕਲਦਾ ਹੈ ਕਿ ਗੁਰੂ ਨਾਮ ਦੇਂਦਾ ਹੈ ਤੇ ਹਰੀ ਦੇ ਗੁਣ ਗਾਇਣ ਦੀ ਦਾਤ ਦੇਂਦਾ ਹੈ, ਸੋ ਨਾਮ ਤੇ ਕੀਰਤਨ ਨਾਲ ਬੰਧਨ ਕੱਟ ਜਾਂਦੇ ਹਨ।

**ਨਿਰੁਕ੍ਤ-** ਅਜਾਏ- (ਪੰਜਾ:, ਅ+ਜਾਏ=ਕੁਥਾਂ) ਬ੍ਰਿਥਾ। (ਅ) (ਅ:, ਜ਼ਾਇਆ=ਫਜ਼ੂਲ) ਭਾਵ ਬ੍ਰਿਥਾ।

ਪਾਹੁਨ- ਪਾਹੁਨੇ, ਪ੍ਰਾਹੁਣੇ।

ਸੰਪੈ- (ਸੰਸ:, ਸਂਪਤਤਿ:) ਦੌਲਤ, ਧਨ। ਤਰਵਰ-ਬ੍ਰਿਛ।

ਮਿਲਖ- (ਅ:,ਮਿਲਕ, ਮਿਲਕੀਯਤ) ਮਕਾਨ, ਮਹਲ, ਜਾਇਦਾਦ।

ਜਾਏ- (ਫਾ:, ਜਾਇਦਾਦ ਦਾ ਸੰਖੇਪ) ਜਾਇਦਾਦ। ਮਨਕੂਲਾ ਤੇ ਗੈਰ ਮਨਕੂਲਾ ਦੁਇ ਤਰ੍ਹਾ ਦੀ ਜਾਇਦਾਦ।　ਬਾਗਾ- ਚਿਟਾ। ਭਾਵ ਹੈ ਚਿੱਟੇ ਪੁਸ਼ਾਕੇ, ਚਿੱਟੇ ਕਪੜੇ।

ਚੀਨਿਆ- ਪਛਾਣਿਆ।　ਹਸਤੀ- ਹਾਥੀ।　ਨਾਏ- ਨਾਮ ਵਿਚ।

## [ਗਉੜੀ ਮਹਲਾ ੫, ਚਉਪਦਾ-੨੨੩]

**ਪ੍ਰਾਕ੍ਥਨ-** ਗੁਰੂ ਗੁਰੂ ਜਪਣਾ ਨਾਮ ਹੈ।

| **ਮੂਲ** | **ਅਰਥ** |
|---|---|
| **ਗਉੜੀ ਪੂਰਬੀ ਮਹਲਾ ੫ ॥** | |
| **ਮੇਰੇ ਮਨ ਗੁਰੁ ਗੁਰੁ ਗੁਰੁ ਸਦ ਕਰੀਐ ॥ ਰਤਨ ਜਨਮੁ ਸਫਲੁ ਗੁਰਿ ਕੀਆ ਦਰਸਨ ਕਉ ਬਲਿਹਰੀਐ ॥ ੧ ॥** ਰਹਾਉ ॥ | ਹੇ ਮੇਰੇ ਮਨ! (ਜਦੋਂ ਗੁਰੂ ਪਰੋਖੇ ਹੋਵੇ ਤਾਂ) ਸਦਾ ਗੁਰੂ ਗੁਰੂ ਗੁਰੂ (ਉਚਾਰਨ) ਕਰਨਾ ਚਾਹੀਦਾ ਹੈ, (ਇਹ) ਰਤਨਾਂ (ਵਰਗਾ ਅਮੋਲਕ ਮਨੁੱਖਾ) ਜਨਮ ਗੁਰੂ ਨੇ ਸਫਲ ਕਰ ਦਿੱਤਾ ਹੈ, (ਜਦੋਂ ਉਹ ਅਪ੍ਰੋਖ ਹੋਵੇ ਤਦੋਂ) ਉਸਦੇ ਦਰਸ਼ਨ ਤੋਂ ਸਦਕੇ ਜਾਈਏ॥੧॥ਰਹਾਉ॥ |

* ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥ ਮਪਿ ਮਪਿ ਕਾਟਉ ਜਮ ਕੀ ਫਾਸੀ॥ (ਆਸਾ ਨਾਮਦੇਉ ਜੀ-੩)

| | |
|---|---|
| ਜੇਤੇ ਸਾਸ ਗ੍ਰਾਸ ਮਨੁ ਲੇਤਾ ਤੇਤੇ ਹੀ ਗੁਨ ਗਾਈਐ ॥ ਜਉ ਹੋਇ ਦੈਆਲੁ ਸਤਿਗੁਰੁ ਅਪੁਨਾ ਤਾ ਇਹ ਮਤਿ ਬੁਧਿ ਪਾਈਐ ॥ ੧ ॥ | (ਜੀਵ ਦਾ) ਮਨ ਜਿਤਨੇ ਸਾਹ (ਤੇ ਜਿਤਨੀਆਂ) ਗਾ੍ਹੀਆਂ ਲੈਂਦਾ ਹੈ (ਬਣਦਾ ਹੈ ਕਿ) ਉਤਨੇ ਹੀ (ਉਸ ਦੇ) ਗੁਣ ਗਾਉਂਦਾ ਰਹੇ। (ਇਹ) ਸਮਝ ਤੇ ਇਹ ਬੁਧੀ (ਬੀ ਤਾਂ) ਪਾਈਦੀ ਹੈ ਜੇ ਅਪਣਾ ਸਤਿਗੁਰੂ ਮੇਹਰ ਕਰੇ ਤਾਂ॥ ੧॥ |
| ਮੇਰੇ ਮਨ ਨਾਮਿ ਲਏ ਜਮ ਬੰਧ ਤੇ ਛੂਟਹਿ ਸਰਬ ਸੁਖਾ ਸੁਖ ਪਾਈਐ ॥ ਸੇਵਿ ਸੁਆਮੀ ਸਤਿਗੁਰੁ ਦਾਤਾ ਮਨ ਬੰਛਤ ਫਲ ਆਈਐ ॥ ੨ ॥ | ਹੇ ਮੇਰੇ ਮਨ! ਨਾਮ ਲੈਣ ਨਾਲ ਜਮ ਦੇ ਬੰਧਨ ਤੋਂ ਛੁੱਟ ਜਾਈਦਾ ਹੈ (ਤੇ ਅੱਗੇ ਜਾਕੇ) ਸਰਬ ਸੁਖਾਂ ਦਾ ਸੁਖ (ਆਤਮ ਸੁਖ) ਪਾਈਦਾ ਹੈ। (ਤਾਂ ਤੇ ਹੇ ਮਨ!) ਸਤਿਗੁਰੂ ਦਾਤੇ ਸੁਆਮੀ ਦੀ ਸੇਵਾ ਕਰ (ਇਉਂ ਜੀਉਂਦੇ ਜੀ ਬੀ) ਮਨ ਦੇ ਚਾਹੇ ਹੋਏ ਫਲ ਪਾ ਲਈਦੇ ਹਨ॥੨॥ |
| ਨਾਮੁ ਇਸਟੁ ਮੀਤ ਸੁਤ ਕਰਤਾ ਮਨ ਸੰਗਿ ਤੁਹਾਰੈ ਚਾਲੈ ॥ ਕਰਿ ਸੇਵਾ ਸਤਿਗੁਰ ਅਪੁਨੇ ਕੀ ਗੁਰ ਤੇ ਪਾਈਐ ਪਾਲੈ ॥ ੩ ॥ | ਨਾਮ ਹੀ ਪਿਆਰਾ ਮਿਤ੍ਰ ਹੈ, (ਨਾਮ ਹੀ ਪਿਆਰਾ) ਪੁਤ੍ਰ ਹੈ, (ਨਾਮ ਹੀ) ਕਰਤਾਰ ਹੈ, ਹੇ ਮਨ (ਨਾਮ ਹੀ ਏਥੋਂ ਚਲਦਿਆਂ) ਤੇਰੇ ਨਾਲ ਚੱਲੇਗਾ। (ਹੇ ਮਨ!) ਅਪਣੇ ਸਤਿਗੁਰੂ ਦੀ ਸੇਵਾ ਕਰ (ਇਹ ਨਾਮ) ਗੁਰੂ ਤੋਂ ਹੀ ਪੱਲੇ ਪੈਂਦਾ ਹੈ (ਭਾਵ ਪ੍ਰਾਪਤ ਹੁੰਦਾ ਹੈ)॥੩॥ |
| ਗੁਰਿ ਕਿਰਪਾਲਿ ਕ੍ਰਿਪਾ ਪ੍ਰਭਿ ਧਾਰੀ ਬਿਨਸੇ ਸਰਬ ਅੰਦੇਸਾ ॥ ਨਾਨਕ ਸੁਖੁ ਪਾਇਆ ਹਰਿ ਕੀਰਤਨਿ ਮਿਟਿਓ ਸਗਲ ਕਲੇਸਾ ॥ ੪ ॥ ੧੫ ॥ ੧੫੩ ॥ | ਕ੍ਰਿਪਾਲੂ ਗੁਰੂ ਨੇ (ਹੇ ਮਨਾ! ਮੇਰੇ ਤੇ ਕ੍ਰਿਪਾ ਕੀਤੀ ਤਾਂ) ਪ੍ਰਭੂ ਨੇ ਕ੍ਰਿਪਾ ਕੀਤੀ (ਫਿਰ) ਸਾਰੇ ਤੌਖਲੇ ਦੂਰ ਹੋ ਗਏ। (ਹਾਂ ਜੀਓ!) ਹਰੀ ਕੀਰਤਨ ਨਾਲ (ਹੀ ਸਾਰਾ) ਸੁਖ ਨਾਨਕ ਨੂੰ ਪ੍ਰਾਪਤ ਹੋਇਆ ਹੈ ਤੇ ਸਾਰੇ ਕਸ਼ਟ ਨਿਵਿਰਤ ਹੋਏ ਹਨ॥ ੪॥ ੧੫॥੧੫੩॥ |

**ਵਜਾਖਜਾ-** ਸਤਿਗੁਰੂ ਦੀ ਕ੍ਰਿਤੱਗਜਤਾ ਦਾ ਐਤਨਾ ਵਰਣਨ ਹੈ ਕਿ ਉਸ ਦੇ ਨਾਮ ਆਰਾਧਨ ਨੂੰ-ਸਦਾ ਨਾਮ ਆਰਾਧਨ ਨੂੰ-ਕਲਜਾਣਕਾਰੀ ਦੱਸਿਆ ਹੈ। ਗੁਰੂ ਓਹਲੇ ਹੋਏ ਤਾਂ ਉਸ ਦਾ ਨਾਮ ਉਚਾਰੋ ਤੇ ਗੁਣ ਗਾਇਨ ਕਰੋ, ਕੋਲ ਹੋਏ ਤਾਂ ਸ਼ਰਧਾ ਪਜਾਰ ਨਾਲ ਦਰਸ਼ਨ ਕਰੋ। ਫੇਰ ਉਸ ਦੀ ਸੇਵਾ ਕਰੋ 'ਸੇਵਿ ਸੁਆਮੀ ਸਤਿਗੁਰੁ ਦਾਤਾ'। ਹੋਰਥੇ ਬੀ ਫੁਰਮਾਇਆ ਹੈ:-

ਗੁਰੂ ਗੁਰੂ ਜਪਿ ਮੀਤ ਹਮਾਰੇ॥　(ਗਉੜੀ ਮਹਲਾ ੫-੧੨੩)

ਫਿਰ ਨਾਮ ਲੈਣ ਦਾ ਫਲ ਦੱਸਿਆ, ਜਮ ਬੰਧ ਤੋਂ ਛੁਟਕਾਰਾ, ਪ੍ਰਲੋਕ ਵਿਚ ਨਾਲ ਚੱਲਣਾ, ਆਤਮ ਸੁਖ ਦੀ ਪ੍ਰਾਪਤੀ ਤੇ ਜੀਉਂਦੇ ਜੀ ਮਨੋਂ ਵਾਂਛਿਤ ਦੀ ਪੂਰਣਤਾ, ਫਿਰ ਨਾਮ ਦੀ ਪ੍ਰਾਪਤੀ ਦੱਸੀ ਕਿ ਗੁਰੂ ਤੋਂ ਹੁੰਦੀ ਹੈ।

**ਨਿਰੁਕ੍ਤ-** ਗੁਰਿ- ਗੁਰੂ ਨੇ।　ਬਲਿਹਰੀਐ- ਬਲਿਹਾਰ ਜਾਈਏ।

ਸਾਸ ਗ੍ਰਾਸ- ਸਾਹ ਤੇ ਗ੍ਰਾਹੀ ਮੁਹਾਵਰਾ ਹੈ, ਲਗਾਤਾਰਤਾ ਤੋਂ ਮੁਰਾਦ ਹੈ।

ਸਰਬ ਸੁਖਾ ਸੁਖ- ਮੁਰਾਦ ਹੈ ਆਤਮ ਸੁਖ ਤੋਂ। ਜਮ ਬੰਧ ਤੋਂ ਮਗਰੋਂ ਜੋ ਹਾਲਤ ਹੋਣੀ ਹੈ ਉਹ ਆਤਮ ਸੁਖ ਵਾਲੀ ਹੋਵੇਗੀ। ਆਤਮ ਸੁਖ ਤੋਂ ਮੁਰਾਦ ਮੁਕਤੀ ਦੀ ਹੈ।

ਮਨ ਬੰਛਤ ਫਲ- ਮਰਨ ਮਗਰੋਂ ਦੇ ਆਤਮ ਸੁਖ ਦੇ ਟਾਕਰੇ ਤੇ ਜੀਉਂਦੇ ਜੀ ਦੇ ਸੁਖਾਂ ਵਾਸਤੇ ਕਿਹਾ ਹੈ।

ਆਈਐ- ਮੁਰਾਦ ਹੈ ਫਲ ਹੱਥ ਆਉਂਦਾ ਹੈ। ਪਾਈਐ ਬੀ ਅਰਥ ਕਰਦੇ ਹਨ।

ਕਰਤਾ- ਰਚਨਹਾਰ। ਇਸ਼ਟ, ਮੀਤ, ਸੁਤ ਤੇ ਕਰਤਾ ਤ੍ਰੈਏ ਲਏ ਹਨ।

(ਅ) ਕਈ ਸਿਆਣੇ 'ਕਰਤਾ ਨਾਮੁ' ਕੱਠਾ ਕਰਦੇ ਹਨ ਤੇ ਕਰਤਾ ਦਾ ਨਾਮ ਅਰਥ ਕਰਦੇ ਹਨ ਪਰ ਇਹ ਖਿੱਚ ਜਾਪਦੀ ਹੈ। ਨਾਮ ਨੂੰ ਕਰਤਾਰ ਆਖਿਆ ਹੈ ਯਥਾ:-

ਹਰਿ ਨਾਮੁ ਹਮਾਰਾ ਪ੍ਰਭੁ ਅਬਿਗਤੁ ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ॥

(ਵਾਰ ਵਡਹੰਸ ਮਹਲਾ ੪-੧੬

ਜਦ ਨਾਮ ਨੂੰ ਪੁਤ੍ਰ ਕਿਹਾ ਤਾਂ ਨਾਮ ਨੂੰ ਜੀਵ ਦਾ ਕਰਤਾ ਯਾ ਪਿਤਾ ਕਹਿਣਾ ਪ੍ਰਸੰਗਕ ਉੱਤਮਤਾ ਹੈ।

ਪਾਲੈ- ਪੱਲੇ ਵਿਚ।

## [ਗਉੜੀ ਮਹਲਾ ੫, ਚਉਪਦਾ-੨੨੪]

## ਰਾਗੁ ਗਉੜੀ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਰਥਨ-** ਤ੍ਰਿਸ਼ਨਾ ਦੀ ਪ੍ਰਬਲਤਾ ਤੇ ਨਵਿਰਤੀ ਦਾ ਉਪਾਉ।

| ਮੂਲ | ਅਰਥ |
| --- | --- |
| ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥ ੧ ॥ ਰਹਾਉ ॥ | (ਇਸ ਸੰਸਾਰ ਵਿਚ) ਕਿਸੇ ਵਿਰਲੇ (ਮਾਨੁਖ) ਦੀ ਤ੍ਰਿਸ਼ਨਾ (ਰੂਪੀ ਅਗਨੀ) ਬੁਝਦੀ ਹੈ॥੧॥ਰਹਾਉ॥ |
| ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥ ੧ ॥ | (ਜੇ ਕੋਈ) ਲੱਖਾਂ ਕ੍ਰੋੜਾਂ ਜੋੜ ਲੈਂਦਾ ਹੈ (ਤੇ) ਕ੍ਰੋੜੀਆ (ਬਣ ਜਾਦਾ ਹੈ, ਫਿਰ ਬੀ) ਮਨ ਨੂੰ ਨਹੀਂ ਰੋਕਦਾ, ਹੋਰ ਤੋਂ ਹੋਰ (ਦੌਲਤ ਕੱਠੀ ਕਰਨ ਲਈ) ਖਪਦਾ ਰਹਿੰਦਾ ਹੈ॥੧॥ |
| ਸੁੰਦਰ ਨਾਰੀ ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ ॥ ਬੁਰਾ ਭਲਾ ਨਹੀ ਸੁਝੀ ਹੇ ॥੨॥ | ਕਈ ਤਰ੍ਹਾਂ ਦੀਆਂ ਸੁੰਦਰ ਇਸਤ੍ਰੀਆਂ (ਘਰ ਹੁੰਦਿਆਂ ਸੰਦਿਆਂ ਫਿਰ) ਪਰਾਈ ਇਸਤ੍ਰੀ ਨਾਲ ਵਿਕਾਰੀ ਹੁੰਦਾ ਹੈ (ਭਾਵ ਵਿਕਾਰ ਕਰਦਾ ਹੈ, ਉਸ ਵੇਲੇ ਇਸ ਨੂੰ) ਨੇਕੀ ਕਿ ਬਦੀ ਸੁੱਝਦੀ ਹੀ ਨਹੀਂ॥ ੨॥ |
| ਅਨਿਕ ਬੰਧਨ ਮਾਇਆ ਭਰਮਤੁ ਭਰਮਾਇਆ ਗੁਣ ਨਿਧਿ ਨਹੀ ਗਾਇਆ॥ ਮਨ ਬਿਖੈ ਹੀ ਮਹਿ ਲੁਝੀ ਹੇ ॥ ੩ ॥ | ਮਾਇਆ ਦੇ ਬੰਧਨ ਅਨੇਕਾਂ ਹਨ (ਜਿਨ੍ਹਾਂ ਕਰਕੇ ਮਾਨੁੱਖ) ਭੁਲੇਖੇ ਖਾਂਦਾ ਹੈ ਤੇ ਭਟਕਦਾ ਹੈ, (ਐਉਂ) ਗੁਣਾਂ ਦੀ ਨਿਧੀ 'ਹਰੀ' ਦੀ ਸਿਫ਼ਤ ਸਲਾਹ ਨਹੀਂ ਕਰਦਾ (ਕਿਉਂਕਿ ਇਸਦਾ) ਮਨ ਵਿਸ਼ਿਆ ਵਿਚ ਹੀ ਖਪਦਾ (ਝਖਦਾ) ਰਹਿੰਦਾ ਹੈ॥ ੩॥ |
| ਜਾ ਕਉ ਰੇ ਕਿਰਪਾ ਕਰੈ ਜੀਵਤ ਸੋਈ ਮਰੈ ਸਾਧਸੰਗਿ ਮਾਇਆ ਤਰੈ ॥ ਨਾਨਕ ਸੋ ਜਨੁ ਦਰਿ ਹਰਿ ਸਿਝੀ ਹੇ ॥ ੪ ॥ ੧ ॥ ੧੫੪ ॥ | (ਹਾਂ) ਜਿਸ ਉਤੇ (ਵਾਹਿਗੁਰੂ) ਕਿਰਪਾ ਕਰੇ, ਉਹ ਜੀਉਂਦਾ ਮਰ ਜਾਂਦਾ ਹੈ (ਉਹ) ਸਾਧੂ ਦੇ ਸੰਗ ਵਿਚ (ਇਸ ਭੁੱਲਾਵਣਹਾਰ) ਮਾਇਆ (ਦੇ ਸਮੁੰਦਰ) ਨੂੰ ਤਰ ਜਾਂਦਾ ਹੈ, ਹੇ ਨਾਨਕ! ਉਹ ਪੁਰਖ ਹਰੀ ਦੇ ਦੁਆਰੇ ਸਿਰੇ ਚੜ੍ਹਦਾ ਹੈ॥੪॥੧॥੧੫੪॥ |

**ਵਰਾਖਰਾ-** ਤ੍ਰਿਸ਼ਨਾਂ, ਅਗਨੀ ਵਾਂਙੂ, ਜਿਉਂ ਜਿਉਂ ਪਦਾਰਥਾਂ ਦਾ ਬਾਲਣ ਮਿਲੇ ਵਧਦੀ ਹੈ। ਤ੍ਰਿਸ਼ਨਾਂ ਕਰਕੇ ਮਾਨੁਖ ਯਤਨ ਨਾਲ ਮਾਯਾ ਜੋੜਦਾ ਹੈ, ਹੋਰ ਜੋੜਨ ਦੀ ਤ੍ਰਿਸ਼ਨਾਂ ਵਧਦੀ ਹੈ, ਵਧੀ ਦੌਲਤ ਭੋਗਾਂ ਵਿਕਾਰਾਂ ਵਿਚ ਪਾਉਂਦੀ ਹੈ, ਨੇਕੀ ਬਦੀ ਦੀ ਤਮੀਜ਼ ਘਟਦੀ ਹੈ, ਭਰਮ ਵਧਦਾ ਹੈ ਤੇ ਭਟਕਣਾ ਉਸ ਨੂੰ ਫਲ ਲਗਦਾ ਹੈ। ਹਰੀ ਨਾਮ ਤੇ ਹਰੀ ਕੀਰਤਨ ਦੀ ਸੋਝੀ ਨਹੀਂ ਪੈਂਦੀ, ਪਰ ਜੇ ਮੇਹਰ ਹੋ ਜਾਵੇ ਤਾਂ ਸਾਧੂ ਦਾ ਸੰਗ ਪ੍ਰਾਪਤ ਹੁੰਦਾ ਹੈ, ਮਾਨੁਖ ਫਿਰ ਮਾਇਆ ਸਾਗਰ ਵਿਚ ਡੁਬਦਾ ਨਹੀਂ, ਉਸ ਤੋਂ ਤਰ ਨਿਕਲਦਾ ਹੈ, ਉਹ ਜੀਉਂਦੇ ਜੀ ਜੀਵਨ ਐਸਾ ਬਸਰ ਕਰਦਾ ਹੈ ਕਿ ਮਾਨੋਂ ਜੀਉਂਦਾ ਨਹੀਂ। ਭਾਵ ਉਹ ਆਤਮ ਜਾਗ੍ਰਤ ਵਿਚ ਹੁੰਦਾ ਹੈ, ਉਸ ਨੂੰ ਅਮਰ ਜੀਵਨ ਜਾਣਦਾ ਹੈ। ਇਸ ਦੀਆਂ ਪਕੜਾਂ ਤੇ ਭੁਲੇਵਿਆਂ ਤੋਂ ਛੁਟ ਜਾਂਦਾ ਹੈ, ਉਹ ਵਾਹਿਗੁਰੂ ਜੀ ਦੀ ਨਜ਼ਰ ਵਿਚ ਪੂਰਨ ਹੋ ਜਾਂਦਾ ਹੈ।

**ਨਿਰੁਕ੍ਤ-** ਕੋਟਿ- ਕ੍ਰੋੜ, ਕ੍ਰੋੜਾਂ। (੨) 'ਟ' ਨੂੰ ਸਿਆਰੀ ਹੋਣ ਕਰਕੇ 'ਕੋਟਿ' ਦਾ ਅਰਥ 'ਕਿਲਿਆਂ ਵਿਚ ਜਮਾਂ ਕਰਦਾ ਹੈਂ' ਬੀ ਕਰਦੇ ਹਨ ਪਰ ਗੁਰਬਾਣੀ ਵਿਚ 'ਕੋਟਿ' ਪਦ ਕ੍ਰੋੜ ਅਰਥ ਵਿਚ ਸਿਆਰੀ ਨਾਲ ਹੀ ਆਇਆ ਹੈ। ਯਥਾ:-

ਕੋਟਿ ਕੋਟੀ ਮੇਰੀ ਆਰਜਾ॥        (ਸਿਰੀ ਰਾਗੁ ਮਹਲਾ ੧-੨)

ਕ੍ਰੋਰੇ- ਕ੍ਰੋੜੀਆ। ਐਉਂ ਬੀ ਲਾਉਂਦੇ ਹਨ:-'ਲਖਾਂ ਕ੍ਰੋੜਾਂ ਜੋੜਦਾ ਹੈ ਤੇ ਹੋਰ ਕ੍ਰੋੜਾਂ ਜੋੜਨੋਂ ਮਨ ਨੂੰ ਨਹੀਂ ਰੋਕਦਾ।

ਲੁਝਨਾ- ਯਤਨ ਕਰਨਾ ਐਸਾ ਕਿ ਥੱਕ ਖਿਝ ਜਾਵੇ। ਖਪਣਾ। (੨) ਝਗੜਨਾ। (੨) ਫਸੇ ਰਹਿਣਾ।

ਅਨਿਕ ਪਰਕਾਰੀ- ਅਨੇਕ ਪ੍ਰਕਾਰ ਦੀਆਂ। (੨) 'ਅਨਿਕ ਪਰਕਾਰੀ' ਨੂੰ 'ਪਰ ਗ੍ਰਿਹ ਬਿਕਾਰੀ' ਨਾਲ ਜੋੜਕੇ ਐਉਂ ਬੀ ਲਾਉਂਦੇ ਹਨ:-

ਕਈ ਤ੍ਰੀਕਿਆਂ ਨਾਲ ਪਰਾਈਆਂ ਇਸਤ੍ਰੀਆਂ ਪ੍ਰਾਪਤ ਕਰਕੇ ਵਿਕਾਰ ਕਮਾਉਂਦਾ ਹੈ।

ਸਿਝੀ ਹੇ- (ਸਿਝਣਾ ਤੋਂ, ਜੋ ਪਦ ਸਿੱਧਿ ਤੋਂ ਬਣਦਾ ਹੈ) ਸਿਰੇ ਚੜ੍ਹਦਾ ਹੈ, ਕਾਮਯਾਬ ਹੁੰਦਾ ਹੈ, ਪੂਰਨ ਹੁੰਦਾ ਹੈ, ਮੁਕਤ ਹੁੰਦਾ ਹੈ।

## [ਗਉੜੀ ਮਹਲਾ ੫, ਚਉਪਦਾ-੨੨੫]

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ ਸਾਧਕਾਂ ਦਾ ਰਸ ਦਾਤਾ 'ਹਰੀ' ਹੋਣ ਦਾ ਤੇ 'ਹਰੀ' ਦਾ ਰਸ ਅਸ੍ਵਾਦਨ ਭਗਤਾਂ ਤੋਂ ਲੈਣ ਦਾ ਜ਼ਿਕਰ ਹੈ॥

| ਮੂਲ | ਅਨ੍ਵਯ | ਅਰਥ |
|---|---|---|
| ਸਭਹੂ ਕੋ ਰਸੁ ਹਰਿ ਹੋ ॥ ੧ ॥ਰਹਾਉ॥ | | ਸਭ ਕਿਸੇ ਨੂੰ ਰਸ ਹਰੀ ਦਾ ਹੈ॥੧॥ ਰਹਾਉ॥ |
| ਕਾਹੂ ਜੋਗ ਕਾਹੂ ਭੋਗ ਕਾਹੂ ਗਿਆਨ ਕਾਹੂ ਧਿਆਨ ॥ ਕਾਹੂ ਹੋ ਡੰਡ ਧਰਿ ਹੋ ॥ ੧ ॥ | ... ਕਾਹੂ ਧਿਆਨ ਹੋ ... ਕਾਹੂ ਡੰਡ ਧਰਿ ਹੋ | (ਭਾਵੇਂ) ਕਿਸੇ ਨੂੰ ਜੋਗ ਦਾ (ਰਸ ਹੈ) ਕਿਸੇ ਨੂੰ ਭੋਗ ਦਾ, ਕਿਸੇ ਨੂੰ ਗਿਆਨ ਦਾ ਕਿਸੇ ਨੂੰ ਧਿਆਨ ਦਾ (ਰਸ) ਹੈ, ਕਿਸੇ ਨੂੰ ਸੰਨਜਾਸੀ ਹੋਣ ਦਾ (ਰਸ ਹੈ)।੧॥ |

| | | |
|---|---|---|
| **ਕਾਹੂ ਜਾਪ ਕਾਹੂ ਤਾਪ ਕਾਹੂ ਪੂਜਾ ਹੋਮ ਨੇਮ ॥ ਕਾਹੂ ਹੋ ਗਉਨੁ ਕਰਿ ਹੋ ॥੨॥** | ਹੋਮ ਨੇਮ ਹੋ<br>ਕਾਹੂ ਗਉਨ ਕਰਿ ਹੋ | ਕਿਸੇ ਨੂੰ ਜਾਪ ਦਾ ਕਿਸੇ ਨੂੰ ਤਾਪ ਦਾ ਕਿਸੇ ਨੂੰ ਪੂਜਾ ਦਾ (ਕਿਸੇ ਨੂੰ) ਹੋਮ ਦਾ (ਕਿਸੇ ਨੂੰ) ਨੇਕ ਦਾ (ਰਸ ਹੈ) ਕਿਸੇ ਨੂੰ ਭ੍ਰਮਣ ਦਾ (ਰਸ ਹੈ॥੨॥ |
| **ਕਾਹੂ ਤੀਰ ਕਾਹੂ ਨੀਰ ਕਾਹੂ ਬੇਦ ਬੀਚਾਰ॥ ਨਾਨਕਾ ਭਗਤਿ ਪ੍ਰਿਅ ਹੋ ॥ ੩ ॥ ੨ ॥ ੧੫੫ ॥** | | ਕਿਸੇ ਨੂੰ (ਤੀਰਥਾਂ ਦੇ) ਕਿਨਾਰੇ (ਵੱਸਣ ਦਾ) ਕਿਸੇ ਨੂੰ (ਤੀਰਥਾਂ ਦੇ) ਪਾਣੀਆ ਵਿਚ (ਨ੍ਹਾਉਣ ਲਈ ਜਾਣ ਦਾ ਰਸ ਹੈ ਅਤੇ) ਕਿਸੇ ਨੂੰ ਵੇਦ ਵੀਚਾਰ ਦਾ (ਰਸ ਹੈ, ਪਰ) ਹੇ ਨਾਨਕ (ਹਰੀ ਆਪ) ਭਗਤੀ ਦਾ ਪਿਆਰਾ ਹੈ, (ਭਾਵ ਸਭ ਕਿਸੇ ਨੂੰ ਰਸ ਹਰੀ ਦਾ ਹੈ, ਪਰ ਹਰੀ ਨੂੰ ਰਸ ਭਗਤੀ ਦਾ ਹੈ)॥੩॥੨॥੧੫੫॥ |

**ਵਯਾਖਯਾ-** 'ਸਭ ਕਿਸੇ ਨੂੰ ਰਸ ਹਰੀ ਦਾ ਹੈ' ਦਾ ਭਾਵ ਹੈ ਕਿ ਸਾਰਿਆਂ ਨੂੰ ਜੋ ਆਪੋ ਆਪਣੀ ਲਗਨ ਵਿਚ ਰਸ ਆਉਂਦਾ ਹੈ ਉਹ ਰਸ ਹਰੀ ਹੈ, ਕਿਉਂਕਿ 'ਰਸ ਰੂਪਤਾ' ਇਕ ਸਰੂਪ ਲੱਛਣ ਉਸੇ ਹਰੀ ਦਾ ਹੈ, ਉਹ ਰਸ ਹੈ ਅਰ ਸਰਬ ਰਸਾਂ ਦਾ ਮੂਲ ਆਧਾਰ ਹੈ।

ਕੋਈ ਲਗਨ ਹੋਵੇ, ਜੋ ਵੰਨਗੀ ਮਾਤ੍ਰ ਉਪਰ ਗਿਣੀਆਂ ਹਨ, ਜਦ ਓਹ ਪ੍ਰਾਗੱਲਭ ਹੋ ਜਾਂਦੀ ਹੈ ਤਾ ਰਸ ਲਯਤਾ ਵਿਚ ਲੈ ਜਾਂਦੀ ਹੈ, ਰਸ ਲਯਤਾ ਇਕ ਏਕਾਗ੍ਰਤਾ ਹੁੰਦੀ ਹੈ, ਏਕਾਗ੍ਰਤਾ ਵਿਚ ਆਤਮ ਵਸਤੂ ਬ੍ਰਿਤੀਆਂ ਤੋਂ ਉੱਚੀ ਉੱਠ ਕੇ ਅਪਣੀ ਆਤਮ ਸਰੂਪਤਾ ਵਿਚ ਨਿਖਰ ਖਲੋਂਦੀ ਹੈ, ਆਤਮ ਸਰੂਪਤਾ ਦੀ ਨਿਰਮਲਤਾ ਦੇ ਮਗਰ 'ਪਰਮਾਤਮ ਸਰੂਪਤਾ' ਖੜੀ ਹੈ, ਉਹ 'ਰਸ ਰੂਪ' ਹੈ, ਰਸ ਰੂਪਤਾ ਉਸਦਾ ਸਰੂਪ ਹੈ, ਉਹ ਹਰੀ ਹੈ, ਜੋ ਹਰਿ ਰਸ ਦੇ ਅੰਤਰ ਗਤਿ ਹੈ'।

ਇਸ ਸ਼ਬਦ ਵਿਚ ਜਿਤਨੀਆ ਲਗਨਾਂ ਗਿਣੀਆਂ ਹਨ ਓਹ ਪਰਮਾਰਥਿਕ ਹਨ, ਤੇ ਹਰ ਪਰਮਾਰਥ ਸੋਧ ਦਾ ਅੰਤਮ ਧ੍ਰੁਵਾ ਅਮਾਯਕ ਹੁੰਦਾ ਹੈ। ਸਭ ਕੋਈ, ਜੋ ਜੋਗ, ਗਿਆਨ, ਧਿਆਨ, ਸੰਨਯਾਸ, ਜਾਪ, ਤਾਪ, ਪੂਜਾ, ਹੋਮ, ਨੇਮ, ਤੀਰਥਾਂ ਦਾ ਰਟਨ, ਤੀਰਥਾਂ ਦਾ ਨਿਵਾਸ, ਇਸ਼ਨਾਨ, ਵੇਦ ਦਾ ਵੀਚਾਰ ਆਦਿ ਕਰ ਰਿਹਾ ਹੈ, ਮਾਯਕ ਤੇ ਅਨਾਤਮ ਤੋਂ ਉੱਚਾ ਉੱਠਣ ਦਾ ਸਾਧਨ ਸਮਝਕੇ ਕਰ ਰਿਹਾ ਹੈ, ਉਸਦਾ ਅੰਤਮ ਨੁਕਤਾ ਮਾਇਆ ਤੋਂ ਪਰੇ ਅਨਾਤਮ ਦੇ ਅੰਤ ਪਰ 'ਆਤਮ' ਵਸਤੂ ਹੀ ਹੁੰਦਾ ਹੈ। ਇਸ ਲਈ ਜੋ ਰਸ ਉਸਨੂੰ ਅਪਣੇ ਸਾਧਨ ਵਿਚੋਂ ਮਿਲਦਾ ਹੈ ਅਸਲ ਵਿਚ ਉਹ ਰਸ ਅੰਤਮ ਨੁਕਤੇ-ਸਾਰ ਵਸਤੂ, ਜੋ ਰਸ ਰੂਪ ਵਸਤੂ ਹੈ-ਤੋਂ ਮਿਲਦਾ ਹੈ। ਉਹ ਹਰੀ ਹੈ।

ਗੁਰੂ ਨਾਨਕ ਦੇਵ ਜੀ ਨੇ [illegible]ਮਾਇਆ ਹੈ:-

ਦੇਵਤਿਆਂ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ॥
ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ॥੧॥

(ਆਸਾ ਮਹਲਾ ੪-੩੩)

ਪ੍ਰਸ਼ਨ ਹੁੰਦਾ ਹੈ ਕਿ ਇਹ ਕਿਉਂ? ਉੱਤਰ ਦੇਂਦੇ ਹਨ:-

ਤਉ ਕਾਰਣਿ ਸਾਹਿਬਾ ਰੰਗਿ ਰਤੇ॥　(ਆਸਾ ਮਹਲਾ ੪-੩੩)

ਕਿ ਸਾਰੇ ਤੇਰੇ ਕਾਰਣ ਹੀ ਆਪੋ ਆਪਣੇ ਰੰਗ ਵਿਚ ਰਚੇ ਹੋਏ ਏਨ੍ਹੀਂ ਰਾਹੀਂ ਪਏ ਹਨ ਜੋ ਮਾਇਆ ਤੋਂ ਉਪ੍ਰਾਮਤਾ ਲੈ ਕੇ ਟੁਰੇ ਹਨ, ਚਾਹੇ ਕਿਸੇ ਮਾਰਗ ਟੁਰੇ ਹਨ, ਅੰਤਮ ਨੁਕਤਾ ਤੂੰ ਹੈਂ। ਇਸ

ਲਈ 'ਸਭਹੂ ਕੇ ਰਸੁ ਹਰਿ ਹੋ'॥

ਹੁਣ ਰਹੀ ਬਾਕੀ ਗੱਲ 'ਭੋਗ' ਦੀ ਕਿ ਉਪਰਲੀ ਸ਼ਬਦ ਵਿਚ ਦਿੱਤੀ ਸਾਧਕਾਂ ਦੀ ਗੇਣਤੀ ਵਿਚ 'ਭੋਗ' ਪਦ ਬੀ ਆਇਆ ਹੈ। ਉਸ ਵਿਚ ਤਾ ਭੋਗ ਪਰਾਇਣਤਾ ਹੈ, ਈਸ਼੍ਰਰ ਪਰਾਇਣਤਾ ਨਹੀਂ ਹੈ। ਭੋਗ ਪਦ ਦਾ ਵਿਸ਼ੇਸ਼ ਵੀਚਾਰ ਅੱਗੇ ਨਿਰੁਕ੍ਰ ਵਿਚ ਹੈ। ਆਮ ਲੋਕ ਭੋਗ ਤੋਂ 'ਸੰਸਾਰਕ ਰਸ ਮਾਣਤਾ' ਲੈਂਦੇ ਹਨ। ਇਸ ਦੀ ਵੀਚਾਰ ਇਹ ਹੈ:-

ਭੋਗੀ ਭੋਗ ਵਿਚ ਪ੍ਰਵਿਰਤ ਰਸ ਦੀ ਖ਼ਾਤਰ ਹੁੰਦਾ ਹੈ, ਉਹ ਰਸ ਮਾਯਕ ਹੈ। ਪਰ ਜਦ ਇਹ ਰਸ ਬੀ ਪੂਰਨ ਪ੍ਰਾਗੱਲਭਤਾ ਨੂੰ ਅੱਪੜੇ ਤਾਂ ਕਦੇ ਲੀਨਤਾ ਵਿਚ ਲੈ ਜਾਂਦਾ ਹੈ, ਲੀਨਤਾ ਵਿਚ ਏਕਾਗ੍ਰਤਾ ਆ ਫੇਰਾ ਮਾਰਦੀ ਹੈ, ਏਕਾਗ੍ਰਤਾ ਚਿਤ ਬ੍ਰਿਤੀ ਤੋਂ ਉੱਪਰ ਲੈ ਖੜਦੀ ਹੈ, ਤਦ ਅਨੁਭਵ ਹੁੰਦਾ ਹੈ ਕਿ 'ਰਸ' 'ਭੋਗ' ਵਿਚ ਤਾਂ ਨਹੀਂ ਸੀ, ਰਸ ਤਾ ਅਪਣੀ ਆਤਮ ਸਰੂਪਤਾ ਦੀ ਅਨੁਭਵਤਾ ਵਿਚ ਹੈ। ਜੋ ਰਸ ਕਿ ਭੋਗ ਦਾ ਸਮਝਿਆ ਸੀ, ਉਹ ਤਾਂ ਅਪਣਾ ਆਤਮ ਰਸ ਭੁਲੇਵੇ ਦੇ ਮੋਢੇ ਚਾੜਕੇ ਦੂਸਰੇ ਤੋਂ ਆਉਂਦਾ ਪ੍ਰਤੀਤ ਦੇਂਦਾ ਸੀ*।

ਜਿਵੇਂ ਤਾਪ ਚੜ੍ਹੇ ਵਿਚ ਮਿਸਰੀ ਕੌੜੀ ਲਗਦੀ ਹੈ। ਮਿਸਰੀ ਤਾਂ ਕੌੜੀ ਨਹੀਂ ਹੋ ਗਈ, ਅਪਣੀ ਰਸ ਲੈਣ ਵਾਲੀ ਬ੍ਰਿਤੀ ਰੋਗ ਗ੍ਰਸਤ ਹੋ ਗਈ ਹੈ, ਜਿਸ ਦਾ ਰਸ ਗਜਾਨ ਵਿਪਰਯੈ ਹੋ ਗਿਆ ਹੈ। ਇਸੀ ਤਰ੍ਹਾਂ ਮਾਯਕ ਭੋਗਾਂ ਵਿਚ ਬ੍ਰਿਤੀ ਨੇ ਅਪਣੇ ਪਿੱਛੇ ਆਤਮ ਸਰੂਪਤਾ ਦੇ ਰਸ ਨੂੰ ਭੁਲਾ ਕੇ ਭੋਗ ਵਿਚ ਰਸ ਮੰਨ ਲਿਆ ਹੈ। ਭੋਗ ਵਿਚ ਜੋ ਰਸ ਹੈ, ਉਹ ਭੋਗ ਦਾ ਰਸ ਨਹੀਂ, ਵਿਪਰਯੈ ਹੋਈ ਬੁੱਧੀ ਨੇ ਆਤਮ ਰਸ ਰੂਪਤਾ ਦੇ ਅਨੁਭਵ ਨੂੰ ਉਲਟਾ ਦਿੱਤਾ ਹੈ, ਅਪਣੇ ਸਰੂਪ ਦੇ ਰਸ ਨੂੰ ਦੂਸਰੇ ਦਾ ਰਸ ਲਖਾਯਾ ਹੈ। ਜੇ ਰਸ ਦੂਸਰ ਦਾ ਹੈ ਅਪਨੇ ਆਤਮਾ ਦਾ ਨਹੀਂ ਤਾਂ ਰੋਗ ਗ੍ਰਸਤ ਹਾਲਤ ਵਿਚ ਭੋਗ ਰਸਦਾਤਾ ਕਿਉਂ ਨਹੀਂ ਰਹਿੰਦਾ? ਭੋਗ ਪਦਾਰਥ ਤਾਂ ਜਿਉਂ ਕੇ ਤਿਉਂ ਹੁੰਦੇ ਹਨ; ਵਿਪਰਯੈ ਤਾਂ ਰੋਗ ਨੇ ਅਪਣੀ 'ਰਸ ਅਨੁਭਵਤਾ' ਨੂੰ ਕੀਤਾ ਹੈ।

ਇਸ ਵੀਚਾਰ ਤੋਂ ਛੁੱਟ ਐਉਂ ਬੀ ਸਹੀ ਹੁੰਦਾ ਹੈ ਕਿ ਭੋਗ ਪਦ ਦਾ ਅਰਥ ਏਥੇ ਭੋਗੀ ਨਹੀਂ ਨਾ ਵਿਕਾਰ ਮਾਤ੍ਰ ਹੈ। ਪਰ ਭਾਵ ਗ੍ਰਿਹਸਤ ਆਸ਼੍ਰਮ ਹੈ। ਭੋਗ ਪਦ ਦਾ ਇਕ ਅਰਥ ਦੌਲਤ ਯਾ 'ਸੰਪਤੀ' ਹੈ। ਸ਼ਬਦ ਵਿਚ ਹੋਰ ਸਾਰੇ ਤਜਾਗੀ ਗਿਣੇ ਹਨ, ਭੋਗ ਪਦ ਦੇਕੇ ਵਿਚ ਸੰਪਤੀ ਵਾਲਾ ਲਿਆ ਹੈ, ਕਟਾਖਜ ਇਹ ਹੈ ਕਿ ਉਹ ਜੋ ਸੰਪਤੀ ਵਾਲਾ ਹੋਕੇ ਕੋਈ ਈਸ਼੍ਰਰ ਪਰਾਇਣਤਾ ਦਾ ਸਾਧਨ ਕਰ ਰਿਹਾ ਹੈ। ਹੁਣ ਰਹੀ ਵੀਚਾਰ ਮੂਲ ਭਾਵ ਦੀ। ਇਸ ਸ਼ਬਦ ਦੀ ਹੇਠਲੀ ਉਤਲੀ ਚੂਲ ਤਾ ਆਦਿ ਅੰਤ ਦੀਆਂ ਦੁਇ ਤੁਕਾਂ ਹਨ। ਉਹਨਾਂ ਦੋਹਾਂ ਵਿਚ ਅਸਲ ਭਾਵ ਦਾ ਕਪਾਟ ਘੁੰਮਦਾ ਹੈ। ਫੁਰਮਾਉਂਦੇ ਹਨ ਕਿ ਸਭ ਕਿਸਮ ਦੇ ਸਾਧਨ ਦਾ ਰਸ ਹਰੀ ਹੈ। ਚਾਹੇ ਕੋਈ ਕਿੰਵ ਤੇ ਕਿਵੇਂ ਲਗਾ ਹੈ, ਭੁਲਵੇ ਵਿਚ ਲਗ ਰਿਹਾ ਹੈ ਕਿ ਸਮਝ ਕੇ, ਉਸ ਦਾ ਮੂਲ ਰਸ ਦਾਤਾ ਹਰੀ ਹੈ। ਸਭ ਨੂੰ ਜੋ ਰਸ ਮਿਲਦਾ ਹੈ ਹਰੀ ਮੂਲ ਰੂਪ ਤੋਂ ਮਿਲਦਾ ਹੈ, ਕਿਉਂਕਿ ਰਸ ਰੂਪ, ਯਾ ਆਨੰਦ ਸਰੂਪ ਸਗਲ ਬ੍ਰਹਮੰਡ ਦੇ ਮੂਲ ਵਿਚ ਇਕ ਹਰੀ ਹੈ। ਇਥੇ ਪ੍ਰਸ਼ਨ ਹੁੰਦਾ ਹੈ ਕਿ ਆਯਾ ਹਰੀ ਬੀ ਕਿਸੇ ਰਸ ਦਾ ਰਸੀਆ ਹੈ। ਉਸ ਨੂੰ ਬੀ ਕੋਈ ਰਸ ਪਿਆਰਾ ਹੈ ਕਿ ਸਭ ਦਾ ਰਸਾਧਾਰ ਹੀ ਬਣਦਾ ਹੈ? ਤਾਂ ਉੱਤਰ ਦੇਂਦੇ ਹਨ ਕਿ ਹੇ ਨਾਨਕ ਓਹ ਭਗਤੀ ਦਾ ਪਿਆਰਾ ਹੈ, ਭਾਵ ਉਹ ਭਗਤੀ ਦਾ ਰਸ ਲੈਂਦਾ ਹੈ। ਉਸ ਨੂੰ ਭਗਤੀ ਦਾ ਰਸ ਪਿਆਰਾ ਲੱਗਦਾ ਹੈ, ਭਗਤੀ ਦਾ ਨਿਵਾਸ ਭਗਤਾਂ ਵਿਚ ਹੁੰਦਾ ਹੈ, ਤਾਤੇ ਓਹ ਭਗਤਾਂ ਦੀ ਭਗਤੀ ਦੇ ਰਸ ਦਾ ਪਿਆਰਾ ਹੈ। ਜੈਸਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਈਸ਼੍ਰਰ ਫੁਰਮਾਉਂਦਾ ਹੈ:-

* ਇਸਦਾ ਵੀਚਾਰ ਯਾਗਵਲਕ ਰਿਸ਼ੀ ਤੇ ਮੈਤ੍ਰੇਈ ਦੇ ਸੰਬਾਦ ਵਿਚ ਹੈ: 'ਪਤੀ ਪਤਨੀ ਨੂੰ ਪਿਆਰ ਨਹੀਂ ਕਰਦਾ ਆਪੇ ਨੂੰ ਪਿਆਰ ਕਰਦਾ ਹੈ'। (ਬ੍ਰਿਹਦਾਰਣਕ ਉਪਨਿਸ਼ਧ)

ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ॥
ਨਾਮਦੇਵ ਜਾਕੇ ਜੀਅ ਐਸੀ ਤੈਸੋ ਤਾਕੈ ਪ੍ਰੇਮ ਪ੍ਰਗਾਸ॥ (ਸਾਰੰਗ ਨਾਮਦੇਵ-੩

ਪਨਾ:- ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥
ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥ (ਵਾਰ ਰਾਮਕਲੀ ਮ: ੫-੧੦

ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ ਹਰਿ ਜਨ ਤਾਕੈ ਦਰਸਿ ਸਮਾਵਤ॥
(ਸਵਯੇ ਸ੍ਰੀ ਮੁਖਵਾਕ ਮਹਲਾ ੫-੭

ਤਥਾ:- ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ॥ (ਆਸਾ ਮ: ੧-ਅਸਟ:-੧੪)

ਇਸ ਵਿਚ ਇਹ ਕਟਾਖਜ ਬੀ ਸਹੀ ਹੁੰਦਾ ਹੈ ਕਿ ਸ਼ਬਦ ਵਿਚ ਜੋ ਸਾਧਕ ਗਿਣੇ ਹਨ, ਓ ਜੇ ਸਾਧਨ ਸਮਝਕੇ ਕਰ ਰਹੇ ਹਨ ਤਾਂ, ਜੋ ਰਸ ਉਹਨਾਂ ਨੂੰ ਆਪੇ ਆਪਣੀ ਲਗਨ ਦਾ ਮਿਲਨਾ ਹੈ ਉਸ ਦਾ ਮੂਲ ਹਰੀ ਹੈ, ਪਰ ਜੇ ਓਹ ਭਗਤੀ ਭਾਵ ਵਿਚ ਆਕੇ ਸਾਧਨ ਕਰ ਰਹੇ ਹਨ ਤਾਂ ਹਰੀ ਬੀ ਉਹਨਾ ਦੇ ਭਗਤੀ ਰਸ ਨੂੰ ਅੰਗੀਕਾਰ ਕਰਦਾ ਹੈ।

ਕਾਰਣ ਇਹ ਕਿ ਉਸ ਦਾ ਸਰੂਪ ਹੈ ਅਸਤੀ, ਭਾਂਤੀ, ਪ੍ਰੇਯ। ਪ੍ਰੇਯ (ਪ੍ਰੇਮ) ਸਰੂਪ ਹੋਣ ਕਰਕੇ ਉਹ ਪ੍ਰੇਮ ਕੀਤਾ ਜਾਂਦਾ ਹੈ, ਤੇ ਪ੍ਰੇਯ ਸਰੂਪ ਹੋਣ ਕਰਕੇ ਹੀ ਓਹ ਪ੍ਰੇਮ ਕਰਦਾ ਹੈ। ਇਸ ਕਰਕੇ ਪ੍ਰੇਮ ਭਗਤ ਨਾਲ ਜੋ ਉਸਨੂੰ ਪਿਆਰ ਕਰਦੇ ਹਨ, ਉਹਨਾਂ ਦੇ ਪਿਆਰ ਦਾ ਰਸ ਲੈਣਾ ਉਸ ਦੀ ਪ੍ਰੇਮ ਸਰੂਪਤਾ ਦਾ ਇਕ ਅੰਗ ਹੈ।

ਭਗਤਾਂ ਦੀ ਅੰਤਮ ਅਭਿਲਾਖ ਪਿਆਰ ਕਰਦਿਆਂ ਕਰਦਿਆਂ ਇਹ ਹੁੰਦੀ ਹੈ ਕਿ ਪਰਮਾਤਮ ਦੇਵ ਬੀ ਉਹਨਾਂ ਨੂੰ ਪਿਆਰ ਕਰੇ। ਜਿਨ੍ਹਾਂ ਨੂੰ ਉਹ ਪਿਆਰ ਕਰੇ ਓਹ ਉੱਤਮ ਭਗਤ ਕਹੀਦੇ ਹਨ।

ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ ਜੋ ਭਾਵਹਿ ਮੇਰੇ ਹਰਿ ਭਗਵੰਤਾ॥੪॥
(ਆਸਾ ਮਹਲਾ ੪, ਸੋ ਪੁਰਖੁ)

ਜੋ ਤਉ ਕੀਨੇ ਆਪਣੇ ਤਿਨਾ ਕੂੰ ਮਿਲਿਓਹਿ॥
ਆਪੇ ਹੀ ਆਪਿ ਮੋਹਿਓਹੁ ਜਸੁ ਨਾਨਕ ਆਪਿ ਸੁਣਿਓਹਿ॥
(ਸਿਰੀ ਰਾਗੁ ਛੰਤ ਮਹਲਾ ੫, ਡਖਣਾ ੪)

ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ॥ (ਵਾਰ ਆਸਾ ਮ: ੧-੯)

**ਨਿਰੁਕਤ**- ਇਸ ਸ਼ਬਦ ਦੇ ਪਦ ਸੌਖੇ ਜਾਪਦੇ ਹਨ, ਪਰ ਅਰਥ ਯੋਜਨਾ ਵਿਚ ਮੁਸ਼ਕਲਾਂ ਹਨ, ਜੋ ਐਉਂ ਹੱਲ ਹੁੰਦੀਆਂ ਹਨ:-

ਸਭਹੂ ਕੋ- ਸਭ ਕਿਸੇ ਨੂੰ।

ਕਾਹੂ- ਕਿਸੇ। ਹਿੰਦੀ ਵਿਚ 'ਕਾਹੂ' ਦਾ ਅਰਥ 'ਕਿਸੇ' ਹੈ। ਗੁਰਬਾਣੀ ਵਿਚ ਬੀ 'ਕਾਹੂ' ਕਿਸੇ ਅਰਥਾਂ ਵਿਚ ਆਇਆ ਹੈ। ਯਥਾ:-

ਕਾਹੂ ਸੰਗਿ ਨ ਚਾਲਹੀ ਮਾਇਆ ਜੰਜਾਲ॥ (ਬਿਲਾਵਲ ਮ: ੫-੨੯)
ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ॥ (ਆਸਾ ਕਬੀਰ ਜੀ-੧੬)

'ਕਾਹੂ' ਪਦ ਗੁਰਬਾਣੀ ਵਿਚ 'ਕਿਸੇ ਨੂੰ' ਦੇ ਅਰਥਾਂ ਵਿਚ ਬੀ ਵਰਤਿਆ ਗਿਆ ਹੈ। ਯਥਾ:-

ਕਾਹੂ ਪੰਥੁ ਦਿਖਾਰੈ ਆਪੈ॥ (ਗਉੜੀ ਬਾਵਨ ਅਖਰੀ ਮ: ੫-੧੭)

ਕਿਸੇ ਨੂੰ ਆਪੇ ਰਾਹ ਦੱਸ ਦਿਖਾ ਦੇਂਦਾ ਹੈ।

ਪਰ ਇਸ ਸਬਦ ਦੀ ਪਹਿਲੀ ਤੁਕ ਵਿਚ 'ਸਭਹੂ' ਦੇ ਨਾਲ 'ਕੋ' ਪਾਠ ਹੋਣ ਕਰਕੇ ਬੀ ਦੂਜੀ ਤੁਕ ਦੇ 'ਕਾਹੂ' ਪਦ ਨਾਲ 'ਕੋ' ਪਾਠ ਦੀ ਸੰਭਾਵਨਾ ਹੁੰਦੀ ਹੈ ਕਿ 'ਕਾਹੂ' ਤੋਂ ਭਾਵ 'ਕਾਹੂ ਕੋ' ਹੈ।

ਜੋਗ- ਜੋਗ ਦਾ। ਜੋਗ ਤੇ ਇਸ ਦੇ ਨਾਲ ਪਦ ਭੋਗ, ਗਿਆਨ, ਧਿਆਨ, ਜਾਪ, ਤਾਪ ਆਦਿ ਸਾਰੇ ਹਸੁਾਂਤ ਅਰਥਾਤ ਮੁਕਤੇ ਹਨ ਇਨ੍ਹਾਂ ਦੇ ਅੰਤਲੇ ਪਦ। ਅੰਤ ਮੁਕਤਾ ਪਦ ਦੇ ਅਰਥ ਹੁੰਦੇ ਹਨ:- (੧) ਬਹੂ ਬਚਨ, (੨) ਇਸਤ੍ਰੀ ਲਿੰਗ, (੩) ਸੰਬੋਧਨ, (੪) ਸੰਬੰਧ ਕਾਰਕ। ਇਥੇ ਏਹ ਸਾਰੇ ਪਦ ਸੰਬੰਧ ਕਾਰਕ ਵਿਚ ਹਨ। ਅਰਥ ਹਨ:-ਜੋਗ ਦਾ, ਭੋਗ ਦਾ, ਗਿਆਨ ਦਾ, ਧਿਆਨ ਦਾ, ਆਦਿ। ਏਥੇ ਜੇ ਮੁਕਤੇ ਦਾ ਅਰਥ ਲਾਈਏ ਬਹੂ ਬਚਨ, ਯਾ ਇਸਤ੍ਰੀ ਲਿੰਗ ਯਾ ਸੰਬੋਧਨ ਤਾਂ ਢੁਕਦੇ ਨਹੀਂ ਹਨ।

(੧) ਬਹੂ ਬਚਨ ਕਰੀਏ ਜੋਗਾਂ? ਭੋਗਾਂ, ਧਿਆਨਾਂ, ਤਾ ਵਿਭਕ੍ਰੀ ਉਤੋਂ ਲਾਉਣੀ ਪਵੇਗੀ। ਅਰਥਾਤ ਜੋਗਾਂ ਭੋਗਾਂ ਗਿਆਨਾਂ ਨੂੰ 'ਦਾ' ਕੋਲੋਂ ਲਾਉਣੀ ਪਊ।

(੨) ਜੇ ਇਸਤ੍ਰੀ ਲਿੰਗ ਅਰਥ ਲਾਓ ਤਾਂ ਜੋਗ ਭੋਗ ਗਿਆਨ ਧਿਆਨ ਪਦ ਇਸਤ੍ਰੀ ਲਿੰਗ ਹੈਨ ਹੀ ਨਹੀਂ, ਏਹ ਪੰਜਾਬੀ ਵਿਚ ਸਾਰੇ ਪੁਲਿੰਗ ਕਰਕੇ ਵਰਤੇ ਜਾਂਦੇ ਹਨ।

(੩) ਜੇ ਸੰਬੋਧਨ ਲਾਈਏ ਤਾਂ ਹੇ ਜੋਗ, ਹੇ ਭੋਗ, ਅਟਪਟੇ ਅਰਥ ਬਣਦੇ ਹਨ।

(੪) ਇਸ ਕਰਕੇ 'ਜੋਗ ਦਾ' 'ਭੋਗ ਦਾ' ਅਰਥ ਸ਼ੁਧ ਹਨ।

'ਰਸ' ਪਦ ਜੋ ਪਹਿਲੀ ਤੁਕ ਵਿਚ ਪਿਆ ਹੈ, ਉਹੀ ਇਨ੍ਹਾਂ ਸਾਰੇ ਸੰਬੰਧਕੀ ਪਦਾਂ ਦੇ ਅੱਗੇ ਸੰਭਾਵਿਤ ਹੁੰਦਾ ਹੈ।

ਜੋਗ= ਭੋਗ ਦਾ (ਰਸ),ਭੋਗ ਦਾ (ਰਸ), ਆਦਿ।

ਹੋ- ਹੈ। ਇਸ ਸ਼ਬਦ ਵਿਚ ਹੋ ਪਦ ਦੇ ਅਰਥ 'ਹੈਂ' ਢੁੱਕਦੇ ਹਨ ਤੇ ਇਹੋ ਸੰਪ੍ਰਦਾ ਦੇ ਦਾਨੇ ਮੁੱਖ ਅਰਥ ਲਾਉਂਦੇ ਆਏ ਹਨ। ਜੇ ਇਸਦਾ ਅਰਥ 'ਹੋਹੁ' ਅਰਥਾਤ 'ਤੁਸੀਂ ਹੋਹੁ' ਮੱਧਮ ਪੁਰਖ ਦਾ ਵਰਤਮਾਨ ਵਿਚ ਲਾਈਏ ਤਾ ਅਰਥ ਕਰਨਾ ਪਊ, 'ਜੋਗ ਭੋਗ ਗਿਆਨ ਧਿਆਨ ਆਦਿ ਤੁਸੀਂ ਹੋਹੁ'*। ਇਉਂ 'ਅਰਥ ਪ੍ਰਸੰਗਲੀਂ ਤ੍ਰੁੱਟੇਗੀ। ਕਿਉਂਕਿ ਅਰਥ ਤਾਂ ਚਲਿਆ ਸੀ ਕਿ ਤੁਸੀਂ 'ਸਭ ਕਿਸੇ ਦਾ ਰਸ ਹੋ', ਤੇ ਨਾਲ ਹੀ ਹੋ ਗਿਆ ਕਿ ਜੋਗ ਭੋਗ ਦੇਸ਼ਾਟਨ ਆਦਿ ਕ੍ਰਿਯਾ ਬੀ ਤੁਸੀਂ ਹੋ। ਤਾਂਤੇ 'ਹੋ' ਦਾ ਅਰਥ ਹੋ ਰਿਹਾ ਅਰਥਾਤ 'ਹੈਂ' ਲਾਉਣਾ ਠੀਕ ਹੈ।

ਭਗਤਿ ਪ੍ਰਿਅ- ਭਗਤੀ ਦਾ ਪਿਆਰਾ। ਭਾਵ ਪ੍ਰੇਮਾ ਭਗਤੀ ਨੂੰ ਪਿਆਰ ਕਰਨ ਵਾਲਾ ਪ੍ਰੇਮਾ ਭਗਤੀ ਦੇ ਰਸ ਦਾ ਰਸੀਆ। 'ਭਗਤਿ ਪ੍ਰਿਅ' ਪਦ ਵਿਚ ਸਮਾਸ ਹੈ, ਭਗਤਿ ਨੂੰ ਸਿਆਰੀ ਹੋਣ ਕਰਕੇ ਅਰਥ ਹੈ 'ਭਗਤੀ'। ਇਸ ਕਰਕੇ 'ਭਗਤਿ ਪ੍ਰਿਅ' ਦਾ ਅਰਥ ਭਗਤਾਂ ਦਾ ਪਿਆਰਾ ਨਹੀਂ ਢੁਕਦਾ। ਠੀਪਕ ਅਰਥ ਹੈ, ਭਗਤੀ ਦਾ ਪਿਆਰਾ।

ਪ੍ਰਿਅ- ਪ੍ਰਿਯ। ਇਸ ਦਾ ਅਰਥ ਹੈ ਪ੍ਰੀਤਮ, ਜਿਸ ਨੂੰ ਪਿਆਰ ਕੀਤਾ ਜਾਏ, ਪਰ ਉਪਰ 'ਭਗਤਿ ਪ੍ਰਿਅ' ਵਿਚ ਅਰਥ ਕੀਤਾ ਹੈ ਭਗਤੀ ਨੂੰ ਪਿਆਰ ਕਰਨ ਵਾਲਾ, ਇਉ ਵਰਤਾਉ ਅਸ਼ੁਧ ਨਹੀਂ ਸ਼ੁਧ ਹੈ ਤੇ ਸੰਸਕ੍ਰਿਤ ਵਿਚ ਬੀ ਹੁੰਦਾ ਹੈ। ਯਥਾ 'ਅਕਸ਼ ਪ੍ਰਿਯ' ਪਦ ਦਾ ਅਰਥ ਹੈ-ਅਕਸ਼ ਦਾ ਪਿਆਰਾ, ਅਕਸ਼ ਨੂੰ ਪਿਆਰ ਕਰਨ ਵਾਲਾ❖। ਇਸ ਦਾ ਅਰਥ 'ਅਕ੍ਸ਼ ਦਾ ਪ੍ਰੀਤਮ' ਨਹੀਂ ਹੈ। ਇਸੀ ਤਰ੍ਹਾਂ ਇਕ ਪਦ ਹੈ 'ਪ੍ਰਿਯ ਦੇਵਨ'। ਇਸ ਦਾ ਅਰਥ ਹੈ ਖੇਲ ਦਾ ਪਿਆਰਾ। ਇਸ ਦਾ ਅਰਥ ਖੇਲ ਦਾ ਪ੍ਰੀਤਮ ਨਹੀਂ ਹੈ। ਇਸੇ ਤਰ੍ਹਾਂ ਹੈ ਪ੍ਰਿਯ ਕਲਤ੍ਰ:=ਵਹੁਟੀ ਨੂੰ ਪਿਆਰ ਕਰਨ ਵਾਲਾ। ਸੋ ਭਗਤਿ ਪ੍ਰਿਯ (ਭਕ੍ਰਿ ਪ੍ਰਿਯ) ਦਾ ਅਰਥ ਹੈ ਭਗਤੀ ਨੂੰ ਪਿਆਰ ਕਰਨ ਵਾਲਾ। ਭਗਤੀ ਦਾ ਨਿਵਾਸ ਭਗਤਾਂ ਵਿਚ ਹੁੰਦਾ ਹੈ, ਇਸ ਕਰਕੇ ਅਰਥ ਭਾਵੇਂ ਨਹੀਂ ਪਰ ਭਾਵ ਇਹੋ ਨਿਕਲੇਗਾ ਕਿ ਉਹ ਭਗਤਾਂ ਨੂੰ ਪਿਆਰਦਾ ਹੈ।

* ਇਉਂ ਬੀ ਲਾਉਂਦੇ ਹਨ:- ਜੋਗ ਦਾ ਰਸ ਆਪ ਹੋ, ਭੋਗ ਦਾ ਰਸ ਆਪ ਹੋ। ਅਰ ਹੋ= 'ਹੇ ਭਾਈ!' ਤੇ 'ਹੇ ਭਾਈ' ਭੀ ਲਾਉਂਦੇ ਹਨ। 'ਹੋ' ਪਦ ਛੰਦਾਂਤਕ ਭੀ ਹੈ ਤੇ ਸੰਗੀਤਕ ਭੀ। 'ਹੋ' ਕਹਿਕੇ ਰਾਗੀ ਤਾਲ ਤੋੜਦੇ ਹਨ। ਸੋ ਸੰਬੋਧਨ ਭੀ ਹੈ। ਯਥਾ:-ਕਾ ਪਹਿ ਛਾਨਿ ਛਵਾਈ ਹੋ॥ (ਸੋਰਠਿ ਨਾਮਦੇਵ-੨)

❖ ਅਕਸ਼ ਨਾਮ ਹੈ ਚੌਸਰ ਦੇ ਪਾਸੇ ਦਾ, ਅਕਸ਼ ਪ੍ਰਿਯ=ਚੌਸਰ ਦੇ ਪਾਸੇ ਢਾਲਣ ਦਾ ਪ੍ਰੇਮੀ।

ਪ੍ਰਸ਼ਨ ਹੁੰਦਾ ਹੈ ਕਿ ਫਿਰ ਕਿਉਂ 'ਭਗਤ ਪ੍ਰਿਅ' ਪਦ ਨਹੀਂ ਵਰਤਿਆ? ਇਸ ਲਈ ਕਿ ਫੇਰ ਕੇਵਲ 'ਭਗਤੀ ਮਾਰਗ ਤੇ ਤੁਰਨ ਵਾਲਿਆਂ ਨੂੰ ਪਿਆਰ ਕਰਨ ਵਾਲਾ' ਅਰਥ ਹੋ ਜਾਂਦਾ ਪਰ ਸ਼ਬਦ ਦੀ ਪਹਿਲੀ ਤੁਕ ਵਿਚ ਫ਼ਰਮਾਇਆ ਨੇ, 'ਸਭਹੂ ਕੋ ਰਸੁ ਹਰਿ ਹੋ' ਇਸ ਲਈ 'ਭਗਤੀ ਪ੍ਰਿਅ' ਪਦ ਵਰਤਿਆ ਕਿ ਜਿੰਨੇ ਸਾਧਕ ਇਸ ਸ਼ਬਦ ਵਿਚ ਗਿਣੇ ਹਨ, ਜੇ ਉਹਨਾਂ ਵਿਚ ਆਪੋ ਆਪਣੇ ਮਾਰਗ ਤੇ ਟੁਰਦਿਆਂ ਭਗਤੀ ਦੀ ਅੰਸ਼ ਮੌਜੂਦ ਹੈ ਤਾਂ ਉਹ ਬੀ ਅਖੀਰਲੀ ਤੁਕ ਦੇ ਤਾਤਪਰਜ ਵਿਚ ਸ਼ਾਮਲ ਹਨ, ਵਿਰਵੇ ਨਹੀਂ. ਸਾਧਾਰਣ ਹਾਲਤ ਵਿਚ ਉਹਨਾਂ ਦਾ ਰਸ ਮੂਲ ਬੀ ਹਰੀ ਹੈ ਪਰ ਹਰੀ ਉਹਨਾਂ ਦਾ ਰਸੀਆ ਨਹੀਂ ਪਰ ਜੇ ਜੋਗ ਧਯਾਨ ਗਯਾਨ ਆਦਿ ਭਗਤੀ ਭਾਵ ਨਾਲ ਹੋ ਰਹੇ ਹਨ ਤਾਂ ਉਹਨਾਂ ਦਾ ਬੀ ਹਰੀ ਰਸੀਆ ਹੋਵੇਗਾ ਕਿਉਂਕਿ ਹਰੀ ਨੂੰ ਪਿਆਰ ਭਗਤੀ ਭਾਵ ਨਾਲ ਹੈ।

ਇਸ ਸ਼ਬਦ ਵਿਚ ਜੋਗ, ਗਯਾਨ, ਧਯਾਨ, ਸਨਯਾਸ, ਜਪ, ਤਪ ਆਦਿ ਸਾਰੇ ਪਰਮਾਰਥਿਕ ਪਦ ਆਏ ਹਨ। ਵਿਚ 'ਭੋਗ' ਪਦ ਹੋਣ ਕਰਕੇ ਕਈ ਸਜਣਾਂ ਨੂੰ ਸੰਸਾ ਉਪਜਦਾ ਹੈ। ਕਿਉਂਕਿ ਆਮ ਲੋਕ ਇਸ ਦਾ ਅਰਥ 'ਕਾਮ ਭੋਗ' ਹੀ ਸਮਝਦੇ ਹਨ। ਇਸ ਦੀ ਵਿਵੇਚਨਾ ਇਹ ਹੈ ਕਿ ਇਹ ਪਦ ਸੰਸਕ੍ਰਿਤ ਧਾਤੂ 'ਭੁਜ੍' ਤੋਂ ਬਣਦਾ ਹੈ, ਜਿਸ ਦਾ ਅਰਥ ਹੈ ਖਾਣਾ। ਇਸ ਤੋਂ ਇਸ ਪਦ ਦੇ ਲਗ ਪਗ ੧੯ ਅਰਥ ਬਣਦੇ ਹਨ। ਜਿਨ੍ਹਾਂ ਵਿਚ ਇਕ ਅਰਥ 'ਸੰਪਤੀ' ਹੈ, 'ਦੌਲਤ' ਹੈ। ਇਥੋਂ ਤਾਈਂ ਕਿ ਇਸ ਪਦ ਦਾ ਇਕ ਅਰਥ 'ਮੁਕਤੀ' ਬੀ ਹੈ। 'ਅਨੁਭਵ', 'ਪ੍ਰਤੀਤੀ', 'ਭਾਵ' ਬੀ ਇਸ ਪਦ ਦੇ ਅਰਥ ਹਨ। ਇਸ ਲਈ ਇਸ ਦਾ ਅਰਥ ਇਸ ਸ਼ਬਦ ਵਿਚ 'ਸੰਪਤੀ' ਲੈਣਾ ਚਾਹੀਏ ਤੇ ਭਾਵ ਸਮਝਣਾ ਚਾਹੀਏ ਗ੍ਰਿਹਸਤ ਮਾਰਗ ਵਾਲਾ ਪੁਰਖ, ਜੋ ਸੰਪਤੀ ਵਿਚ ਹੁੰਦਾ ਕਿਸੇ ਈਸ਼੍ਵਰ ਪਰਾਇਣਤਾ ਵਿਚ ਹੈ।

ਸਾਰੇ ਵਿਰਾਗ ਅੰਸ਼ ਵਾਲਿਆ ਦੀ ਗੇਣਤੀ ਵਿਚ ਇਕ ਸੰਪਤੀ ਵਾਲੇ ਯਾ ਮਾਇਆ ਤੋਂ ਨਾ ਉਪਰਾਮ ਨੂੰ ਗਿਣਿਆਂ ਹੈ, ਇਸ ਵਿਚ ਸੈਨਤ ਉਸ ਦੇ 'ਗ੍ਰਿਹਸਤ ਖਚਿਤ' ਹੋਣ ਦੀ ਨਹੀਂ ਪਰ ਗ੍ਰਿਹਸਤ ਵਿਚ ਮਾਇਆ ਧਾਰੀ ਹੋਕੇ ਕਿਸੇ ਈਸ਼੍ਵਰ ਪਰਾਇਣਤਾ ਦੀ ਹੈ। ਜੇ ਕਦੇ ਇਸ ਗੇਣਤੀ ਵਿਚ ਗ੍ਰਿਹਸਤੀ ਦੇ ਗ੍ਰਿਹਸਤ ਮਾਰਗ ਦਾ, ਜੋ ਕਿਸੇ ਸ਼ਕਲ ਵਿਚ ਮਾਇਆ ਵਿਚ ਵੱਸਦਾ, ਮਾਇਆ ਨੂੰ ਵਰਤਦਾ, ਭੋਗਦਾ ਕਿਸੇ ਈਸ਼੍ਵਰੀਯ ਲਗਨ ਵਿਚ ਹੈ ਜ਼ਿਕਰ ਨਾ ਹੁੰਦਾ ਤਾਂ ਕਸਰ ਰਹਿ ਜਾਂਦੀ। ਯਥਾ:-

ਕਹੁ ਨਾਨਕ ਗੁਰੁ ਪੂਰਾ ਭੇਟਿਆ ਪਰਵਾਣੁ ਗਿਰਸਤ ਉਦਾਸ॥

(ਗੂਜਰੀ ਮਹਲਾ ੫-੫)

ਅਨਦਿਨੁ ਕੀਰਤਨੁ ਕੇਵਲ ਬਖ੍ਯਾਨੁ॥ ਗ੍ਰਿਹਸਤ ਮਹਿ ਸੋਈ ਨਿਰਬਾਨੁ॥

(ਗਉੜੀ ਮਹਲਾ ੫ ਸੁਖਮਨੀ, ੧੪-੪)

**ਹੋਰ ਅਰਥ-** (੧) ਉਪਰ ਜੋ ਅਰਥ ਦੇ ਆਏ ਹਾਂ ਉਸਦੀ ਵਯਾਖਯਾ ਤੇ 'ਅਰਥ ਨਿਰਣਯ' ਨਿਰੁਕਤ ਵਿਚ ਉਪਰ ਹੋ ਚੁਕੀ ਹੈ। ਇਸ ਸ਼ਬਦ ਦੇ ਹੋਰ ਹੋਰ ਅਰਥ ਬੀ ਕੀਤੇ ਜਾਂਦੇ ਹਨ-ਉਨ੍ਹਾਂ ਦੀ ਵੀਚਾਰ ਇਉਂ ਹੈ:-

(੨) 'ਕਾਹੂ' ਦਾ ਅਰਥ 'ਕਿਧਰੇ', 'ਹੋ' ਦਾ 'ਤੁਸੀਂ ਹੋਹੁ' ਅਰਥ ਲਾਕੇ ਐਉਂ ਕਰਦੇ ਹਨ:- ਹੇ ਹਰੀ! ਸਭਨਾ ਦਾ ਰਸ ਤੁਸੀਂ ਹੋ ਅਤੇ ਕਿਧਰੇ ਜੋਗ, ਕਿਧਰੇ ਭੋਗ, ਕਿਧਰੇ ਗਿਆਨ ਕਿਧਰੇ ਧਿਆਨ ਕਿਧਰੇ ਸੰਨਯਾਸੀ ਹੋ॥੧॥ ਕਿਧਰੇ ਜਪ ਕਿਧਰੇ ਤਪ ਕਿਧਰੇ ਪੂਜਾ ਕਿਧਰੇ ਹੋਮ ਨੇਮ ਹੋ, ਕਿਧਰੇ ਫਿਰ ਘੁੰਮ ਰਹੇ ਹੋ॥੨॥ ਕਿਧਰੇ (ਤੀਰਥਾਂ ਦਾ) ਕੰਢਾ ਕਿਧਰੇ ਪਾਣੀਆਂ (ਦਾ ਇਸ਼ਨਾਨ) ਕਿਧਰੇ ਵੇਦ ਦਾ ਵੀਚਾਰ ਹੋ। ਪਰ ਹੇ ਨਾਨਕ! ਤੁਸੀਂ ਭਗਤੀ ਦੇ ਪ੍ਰੀਤਮ ਹੋ!

ਇਸ ਅਰਥ ਦਾ ਭਾਵ ਕੁਛ ਐਉਂ ਦਾ ਬਣਿਆ:-ਨਾਲੇ ਤਾਂ ਹੇ ਹਰੀ ਤੁਸੀਂ ਹਰ ਸ਼ੈ ਦਾ ਰਸ ਹੋ, ਨਾਲੇ ਸਾਧਨ ਤੁਸੀਂ ਹੋ, ਨਾਲੇ ਭਗਤੀ ਦੇ ਪ੍ਰੀਤਮ ਹੋ। ਜੋ ਭਗਤੀ ਦਾ ਪ੍ਰੀਤਮ ਹੈ ਉਹ ਜੋਗ ਜਪ ਤਪ ਹਠ ਧਯਾਨ ਗਯਾਨ ਆਦਿ ਦਾ ਪ੍ਰੀਤਮ ਕਿਵੇਂ ਹੋਇਆ? ਫੇਰ ਹਰ ਕਿਸੇ ਦਾ ਰਸ ਕਿਵੇਂ

ਹੋਇਆ। ਹਾਂ, ਜੇ ਭਗਤੀ ਦਾ ਪ੍ਰੀਤਮ ਦੀ ਥਾਂ ਭਗਤਾਂ ਦਾ ਪ੍ਰੀਤਮ ਅਰਥ ਕੀਤਾ ਜਾਏ ਤਾ ਕੁਛ ਢੁਕ ਖੜੋਂਦਾ ਹੈ ਕਿ ਰਸ ਤਾ ਸਭ ਕਿਸੇ ਦੇ ਹੋ ਪਰ ਪ੍ਰੀਤਮ ਕਿਸੇ ਦੇ ਨਹੀਂ ਸਿਵਾ ਭਗਤਾਂ ਦੇ। ਪਰ ਪਦ 'ਭਗਤਿ' ਪਿਆ ਹੈ ਜਿਸਦਾ ਅਰਥ 'ਭਗਤੀ' ਹੈ।

੩. ਤੀਸਰਾ ਅਰਥ ਕਰਨ ਵਾਲੇ ਸਜਣ ਅਰਥ ਉਪਰਲਾ ਹੀ ਕਰਦੇ ਹਨ ਕੇਵਲ 'ਕਾਹੂ' ਪਦ ਦਾ ਅਰਥ 'ਕਿਧਰੇ' ਦੀ ਥਾਂ 'ਕਿਸੇ ਸਮੇਂ' ਕਰ ਲੈਂਦੇ ਹਨ।

੪. ਚੌਥੇ ਅਰਥ ਐਉਂ ਕੀਤਾ ਜਾਂਦਾ ਹੈ ਕਿ 'ਹੋ' ਦਾ ਅਰਥ 'ਹੈਂ' ਕਰਦੇ ਹਨ ਤੇ ਕਾਹੂ ਦਾ 'ਕਿਧਰੇ' ਕਰਦੇ ਹਨ ਐਉਂ:-

ਹਰੀ ਸਭਨਾ ਦਾ ਰਸ ਹੈ ਕਿਧਰੇ ਜੋਗ ਕਿਧਰੇ ਭੋਗ ਕਿਧਰੇ ਗਿਆਨ ਕਿਧਰੇ ਧਿਆਨ ਤੇ ਕਿਧਰੇ ਸੰਨਯਾਸ ਹੋ ਰਿਹਾ ਹੈ। ਇਸੀ ਤਰ੍ਹਾਂ ਤ੍ਰੈਏ ਤੁਕਾਂ ਲਾਕੇ, ਅਖੀਰਲੇ ਵਾਕ 'ਨਾਨਕਾ ਭਗਤਿ ਪ੍ਰਿਅ ਹੋ' ਵਾਲੇ ਦਾ ਅਰਥ ਲਾਉਂਦੇ ਹਨ ਕਿ (ਕਿਧਰ ਕਿਧਰੇ ਤਾ ਤੁਸੀਂ ਉਪਰ ਦੱਸੇ ਰੂਪ ਹੋ ਰਹੇ ਹੋ) ਪਰ ਨਾਨਕ ਵਿਚ ਤੁਸੀਂ ਭਗਤੀ ਦਾ ਰੂਪ ਹੋ ਰਹੇ ਹੋ। ਇਹ ਅਰਥ ਕੁਛ ਢੁੱਕ ਸਕਦਾ ਹੈ ਪਰ ਨਾਨਕਾ ਪਦ ਦਾ ਅਰਥ 'ਨਾਨਕ ਵਿਚ' ਕਰਨਾ ਸ਼ੁੱਧ ਨਹੀਂ। ਕੰਨਾਂ ਤਾਂ ਸੰਬੋਧਨ ਵਿਚ ਪਿਆ ਹੈ ਤੇ 'ਵਿਚ ਭਗਤੀ' ਦਾ ਅਰਥ ਨੂੰ ਕੰਨਾਂ ਨਹੀਂ ਦਿਆ ਕਰਦਾ।

੫. ਇਕ ਹੋਰ ਤ੍ਰੀਕਾ ਇਸ ਸ਼ਬਦ ਦੀ ਘੁੰਡੀ ਖੁਹਲਣ ਦਾ ਸੰਪ੍ਰਦਾ ਵਿਚ ਬੀ ਚਲਿਆ ਆਉਂਦਾ ਹੈ ਕਿ 'ਰਸੁ' ਪਦ ਦਾ ਅਰਥ 'ਰਸ ਭੋਗਤਾ' ਕਰ ਲੈਂਦੇ ਹਨ। ਐਉਂ-ਸਭ ਦਾ ਰਸ ਭੋਗਤਾ ਹਰੀ ਹੈ, ਫੇਰ ਇਸ ਪਦ 'ਰਸ ਭੋਗਤਾ' ਦਾ ਸਭ ਤੁਕਾਂ ਵਿਚ ਅਧਯਾਹਾਰ ਕਰਦੇ ਹਨ ਕਿ ਕਿਧਰੇ ਜੋਗ ਦਾ ਰਸ ਭੋਗਤਾ ਹੈ, ਕਿਧਰੇ ਭੋਗ ਦਾ, ਕਿਧਰੇ ਗਿਆਨ ਦਾ, ਕਿਧਰੇ ਧਿਆਨ ਦਾ।ਸਾਰੇ ਪਦ ਲਾਕੇ ਅੰਤਲੀ ਤੁਕ ਦਾ ਅਰਥ ਲਾਉਂਦੇ ਹਨ, ਪ੍ਰੰਤੂ ਉਸਨੂੰ ਪਿਆਰੀ ਭਗਤੀ ਹੈ।

ਇਸ ਅਰਥ ਦੀ ਪ੍ਰਸੰਗਲੀ ਇਹ ਚਾਹੇਗੀ ਕਿ ਅੰਤਲੀ ਤੁਕ ਦਾ ਅਰਥ ਬਣੇ-ਪ੍ਰੰਤੂ ਹਰੀ ਭਗਤੀ ਦਾ ਰਸ ਭੋਗਤਾ ਹੈ। ਇਸ ਅਰਥ ਵਿਚ ਇਹ ਕਸਰ ਰਹਿ ਜਾਂਦੀ ਹੈ ਕਿ 'ਰਸੁ' ਦਾ ਅਰਥ ਰਸ ਭੋਗਤਾ ਕਰਨਾ ਬੜੀ ਖਿੱਚ ਵਾਲੀ ਖੁੱਲ੍ਹ ਲੈਣੀ ਹੈ। ਫਿਰ ਸਭ ਗੱਲ ਦਾ ਰਸ ਭੋਗਤਾ ਕਹਿਕੇ 'ਪ੍ਰੰਤੂ' ਆਖਕੇ ਭਗਤੀ ਉਸਨੂੰ ਪਿਆਰੀ ਕਹਿਣ ਵਿਚ ਤਜ਼ਾਦ ਤਾਂ ਕੋਈ ਸਿੱਧ ਨਾ ਹੋ ਸਕਿਆ, ਅਰਥਾਤ ਕੋਈ ਵਿਸ਼ੇਸ਼ਤਾ ਨਾ ਨਿਰਣੈ ਹੋ ਸਕੀ, ਕਿਉਂਕਿ ਜੋ ਸਭ ਦਾ ਰਸ ਭੋਗਤਾ ਹੈ ਉਹ ਭਗਤੀ ਦਾ ਬੀ ਰਸ ਭੋਗਤਾ ਹੈ, ਭਗਤੀ ਦੇ ਰਸ ਭੋਗਤਾ ਹੋਣ ਦੀ ਵਿਸ਼ੇਸ਼ਤਾ ਕੋਈ ਨਾ ਹੋਈ, ਫੇਰ ਵਿਚ 'ਪ੍ਰੰਤੂ' ਪਦ ਦੀ ਯੋਜਨਾ ਬ੍ਰਿਥਾ ਹੋ ਗਈ।

੬. ਉਪਰਲਾ ਅਰਥ ਜਿਉਂ ਕਾ ਤਿਉਂ ਕਰਕੇ ਅਖੀਰਲੇ ਹਿੱਸੇ ਦਾ ਐਉਂ ਅਰਥ ਲਾਉਂਦੇ ਹਨ; ਪਰੰਤੂ ਨਾਨਕ ਨੂੰ ਭਗਤੀ ਪਿਆਰੀ ਹੈ। ਇਸ ਵਿਚ ਨਾਨਕਾ ਪਦ ਦੇ ਕੰਨੇ ਦਾ ਅਰਥ 'ਨੂੰ' ਲਾਉਣਾ ਪਿਆ ਜੋ ਹੈ ਨਹੀਂ। ਫਿਰ ਇਸ ਕਹਿਣ ਵਿਚ ਸਭ ਦਾ ਰਸ ਭੋਗਤਾ ਹਰੀ ਹੈ ਪਰ ਨਾਨਕ ਨੂੰ ਪਿਆਰੀ ਭਗਤੀ ਹੈ, 'ਹਰੀ ਤੇ ਨਾਨਕ' ਦੇ ਰਸ ਅਸੁਾਦਨ ਵਿਚ ਭਿੰਨਤਾ ਆ ਗਈ। ਹਰੀ ਤਾਂ ਜੋਗ ਗਯਾਨ ਧਯਾਨ ਆਦਿ ਸਾਰੇ ਰਸਾਂ ਦਾ ਭੋਗਤਾ ਹੈ ਪਰ ਨਾਨਕ ਨਿਰਾ ਭਗਤੀ ਰਸ ਭੋਗਤਾ ਹੈ। ਉਸ ਨੂੰ ਹੋਰ ਕੁਛ ਨਹੀਂ ਭਾਉਂਦਾ, ਜੇ ਜੋਗ ਗਯਾਨ ਧਯਾਨ ਆਦਿ ਵਾਹਿਗੁਰੂ ਨੂੰ ਭਾ ਰਹੇ ਹਨ ਓਹ ਗੁਰੂ ਜੀ ਨੂੰ ਕਿਉਂ ਨਹੀਂ ਭਾਉਂਦੇ? ਚਾਹੀਦਾ ਤਾਂ ਇਹ ਸੀ ਕਿ ਭਗਤ ਨੂੰ ਬੀ ਉਹ ਸਭ ਕੁਝ ਭਾਵੇ ਜੋ ਉਸ ਦੇ ਪੂਜ ਹਰੀ ਨੂੰ ਭਾਉਂਦਾ ਹੈ।

ਇਸ ਪ੍ਰਕਾਰ ਦੀ ਵਿਵੇਚਨਾ ਕਰਨ ਨਾਲ ਉਪਰ ਮੂਲ ਦੇ ਨਾਲ ਦਿਤੇ ਅਰਥ ਤੇ ਵਯਾਖਯਾ ਸਹੀ ਪ੍ਰਤੀਤ ਦੇਂਦੀ ਹੈ। ਅਗੇ ਗੁਰੂ ਕੀ ਗਤਿ ਗੁਰੂ ਹੀ ਜਾਣੇ।

## [ਗਉੜੀ ਮਹਲਾ ੫, ਚਉਪਦਾ-੨੨੯]

**ਪ੍ਰਾਕ੍ਰਥਨ**- ਅਗਲੇ ਸ਼ਬਦ ਵਿਚ ਜੁੜੀ ਸੁਰਤ ਦੀ ਹਾਲਤ ਦੱਸਦੇ ਹਨ :-

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਗੁਨ ਕੀਰਤਿ ਨਿਧਿ ਮੋਰੀ ॥ ੧ ॥ ਰਹਾਉ॥ | (ਅਰਥ ਦੀ ਕੁੰਜੀ ਦੂਜੀ ਤੁਕ ਵਿਚ ਹੈ: 'ਗੁਰਿ ਤੂਟੀ ਲੈ ਜੋਰੀ') (ਮੇਰੀ ਸੁਰਤ ਹੇ ਪ੍ਰਭੂ ਤੇਰੇ ਨਾਲੋਂ) ਟੁੱਟੀ ਹੋਈ ਸੀ ਜੋ ਗੁਰੂ ਨੇ ਲੈ ਕੇ (ਤੇਰੇ ਨਾਲ) ਜੋੜ ਦਿੱਤੀ ਹੈ। (ਹੁਣ ਜੁੜੀ ਸੁਰਤ ਕਰਕੇ) ਹੇ ਪ੍ਰਭੂ! ਤੇਰੇ ਗੁਣਾਂ ਦੀ ਕੀਰਤੀ ਕਰਨੀ ਹੀ ਮੇਰੀ ਨਿਧੀ (ਬਣ ਗਈ) ਹੈ॥ ੧॥ ਰਹਾਉ॥ |
| ਤੂੰਹੀ ਰਸ ਤੂੰਹੀ ਜਸ ਤੂੰਹੀ ਰੂਪ ਤੂਹੀ ਰੰਗ ॥ ਆਸ ਓਟ ਪ੍ਰਭ ਤੋਰੀ ॥ ੧ ॥ | (ਹਾਂ ਹੁਣ) ਤੇਰੀ ਹੀ ਆਸ ਹੈ (ਮੈਨੂੰ, ਤੇ ਤੇਰਾ ਹੀ) ਆਸਰਾ ਹੈ, (ਭਾਵ ਇਸ ਧਾਰਨਾ ਨਾਲ ਮੈਨੂੰ ਸਭ ਕੁਛ ਤੂੰਹੇਂ ਤੂੰ ਹੋ ਰਿਹਾ ਹੈਂ) ਤੂੰ ਹੀ (ਮੇਰੇ ਮਨ ਨੂੰ) ਰਸ (ਰੂਪ ਹੈਂ), ਤੂੰ ਹੀ (ਜਗਤ ਵਿਚ ਮੇਰਾ) ਜਸ (ਰੂਪ ਹੈਂ), ਤੂੰ ਹੀ (ਮੇਰੇ ਸਰੀਰ ਦੀ) ਸੁੰਦਰਤਾ (ਹੈਂ), ਤੂੰ ਹੀ (ਮੇਰੇ ਸਰੀਰ ਦੀ) ਆਭਾ ਹੈਂ॥੧॥ |
| ਤੂਹੀ ਮਾਨ ਤੂੰਹੀ ਧਾਨ ਤੂਹੀ ਪਤਿ ਤੂਹੀ ਪ੍ਰਾਨ ॥ ਗੁਰਿ ਤੂਟੀ ਲੈ ਜੋਰੀ ॥ ੨ ॥ | ਤੂੰ ਹੀ (ਮੇਰਾ ਦੁਨੀਆਂ ਵਿਚ) ਮਾਣ ਹੈਂ (ਭਾਵ ਮੈਂ ਮਾਣ ਤੇਰੇ ਉਤੇ ਹੀ ਕਰਦਾ ਹਾਂ) ਤੂੰ ਹੀ (ਮੇਰਾ) ਧਨ ਹੈਂ (ਭਾਵ ਅਪਣਾ ਮਾਲ ਧਨ ਮੈਂ ਤੈਨੂੰ ਹੀ ਸਮਝਦਾ ਹਾਂ), ਤੂੰ ਹੀ (ਮੇਰੀ) ਆਬਰੋ ਹੈਂ (ਭਾਵ ਤੇਰਾ ਹੋਣਾ ਤੇਰਾ ਸਦਾਉਣਾ ਇਹ ਮੇਰੀ ਇੱਜ਼ਤ ਹੈ), ਤੂੰ ਹੀ (ਮੇਰੀ) ਜਿੰਦ ਹੈਂ (ਭਾਵ ਤੇਰੇ ਨਾਲ ਜੀਉਣਾ ਇਹ ਮੇਰਾ ਆਤਮ ਜੀਵਨ ਹੈ, ਨਹੀਂ ਤਾਂ ਮੈਂ ਪ੍ਰਾਣ ਹੀਨ ਦੇਹ ਵਾਙੂ ਆਤਮ ਜੀਵਨ ਤੋਂ ਆਪ ਨੂੰ ਵਿਰਵਾ ਸਮਝਦਾ ਹਾਂ)॥ ੨॥ |
| ਤੂਹੀ ਗ੍ਰਿਹਿ ਤੂਹੀ ਬਨਿ ਤੂਹੀ ਗਾਉ ਤੂਹੀ ਸੁਨਿ ॥ ਹੈ ਨਾਨਕ ਨੇਰ ਨੇਰੀ ॥ ੩ ॥ ੩ ॥ ੧੫੯ ॥ | (ਜੇ ਮੈਂ ਘਰ ਵਿਚ ਹਾਂ ਤਾਂ) ਤੂੰ ਹੀ ਘਰ ਵਿਚ (ਮੇਰੇ ਨਾਲ) ਹੈਂ ਤੂੰ ਹੀ ਬਨ ਵਿਚ (ਗਿਆਂ ਮੇਰੇ ਨਾਲ ਹੁੰਦਾ) ਹੈਂ। (ਘਰ ਬਨ ਵਿਚ ਕੀਹ ਮੇਰੇ ਤਾਂ) ਤੂੰ ਪਿੰਡ ਵਿਚ (ਬੀ ਪਰੀ ਪੂਰਣ ਹੈ), ਤੂੰ ਹੀ (ਸਾਰੀ) ਉਜਾੜ ਵਿਚ ਹੈਂ। ਹਾਂ, ਨਾਨਕ (ਪ੍ਰਤੀਤ ਕਰਦਾ ਹੈ ਕਿ ਤੂੰ ਮੇਰੇ) ਨੇੜੇ ਤੋਂ ਨੇੜੇ (ਅਤਿ ਨੇੜੇ) ਹੈਂ॥੩॥੩॥੧੫੯॥ |

**ਵ੍ਯਾਖ੍ਯਾ**- ਇਸ ਸ਼ਬਦ ਵਿਚ ਜੁੜੀ ਸੁਰਤਿ ਦੀ ਅਵਸਥਾ ਦੱਸੀ ਹੈ ਤੇ ਆਪ ਹੀ ਦੂਸਰੇ ਪਦੇ ਵਿਚ ਦੱਸ ਦਿਤਾ ਹੈ-'ਗੁਰਿ ਤੂਟੀ ਲੈ ਜੋਰੀ॥' ਜਦ ਤੋਂ ਗੁਰੂ ਨੇ ਮੇਰੀ ਸਾਈਆਂ ਜੀ ਤੋਂ ਟੁੱਟੀ ਸੁਰਤਿ ਉਸ ਨਾਲ ਜੋੜ ਦਿੱਤੀ ਹੈ, ਤਦ ਤੋਂ ਮੇਰੀ ਹਾਲਤ ਹੋਰਵੇਂ ਹੋ ਗਈ ਹੈ। ਉਸ ਹਾਲਤ ਦਾ ਵੇਰਵਾ ਸਾਰੇ ਸ਼ਬਦ ਵਿਚ ਦਿੱਤਾ ਹੈ। ਪਹਿਲਾ ਅਸਰ ਇਹ ਹੋਇਆ ਕਿ ਮੈਨੂੰ ਆਸ ਤੇ (ਓਟ=) ਆਸਰਾ ਉਸ ਪ੍ਰਭੂ ਤੇ ਹੋ ਗਿਆ, ਜਿਸ ਨਾਲ ਕਿ ਸੁਰਤਿ ਗੁਰੂ ਨੇ ਜੋੜ ਦਿੱਤੀ। ਦੁਨੀਆਂ ਦੇ ਹਉ ਹੰਕਾਰ ਦੇ ਤਕੀਆਂ ਤੋਂ ਆਸਰੇ ਤੇ ਉਮੈਦਾਂ ਉਠ ਗਈਆਂ। ਹੁਣ ਮੈਨੂੰ ਖ਼ਜ਼ਾਨੇ ਜਮ੍ਹਾਂ ਕਰਨ ਦੀ ਤਾਂਘ ਨਹੀਂ ਰਹੀ; ਉਸ ਪ੍ਰਭੂ ਦੀ ਕੀਰਤੀ ਕਰਦੇ ਰਹਿਣਾ ਇਹ ਮੇਰੀ ਨਿਧੀ ਹੋ ਗਈ ਹੈ, ਧਨ ਦੌਲਤ ਖ਼ਜ਼ਾਨਾ

ਮੇਰਾ ਇਹੀ ਹੋ ਗਿਆ ਹੈ। ਸਰੀਰ ਤੇ ਮਨ ਦੇ ਸੁਆਦ ਬਦਲ ਕੇ ਹਰੀ ਕੀਰਤਨ, ਹਰੀ ਨਾਮ ਦਾ ਰਸ ਮੈਨੂੰ ਰਸਦਾਇਕ ਹੋ ਗਿਆ ਹੈ; ਸਰੀਰ ਦੇ ਰੂਪ ਰੰਗ ਤੇ ਮਾਣ ਨਹੀਂ ਰਿਹਾ; ਪ੍ਰਭੂ ਨਾਲ ਮਿਲੇ ਰਹਿਣ ਨਾਲ ਜੋ ਸੁਰਤ ਵਿਚ ਸੁੰਦਰਤਾ ਤੇ ਆਭਾ ਪੈਦਾ ਹੁੰਦੀ ਹੈ ਉਹ ਪਿਆਰੀ ਲਗਦੀ ਹੈ। ਮਾਨ ਧਾਨ ਭਾਵ ਦੌਲਤ ਤੇ ਨਾਲ ਇੱਜ਼ਤ ਸਭ ਕੁਛ ਹਰੀ ਨਾਲ ਜੁੜੇ ਰਹਿਣ ਵਿਚ ਦਿੱਸਦਾ ਹੈ, ਇਥੋਂ ਤਾਈਂ ਕਿ ਪ੍ਰਾਣ ਕਲਾ, ਜੋ ਚਲ ਰਹੀ ਹੈ, ਉਹ ਬੀ ਆਤਮ ਜੀਵਨ ਵਿਚ ਜੀ ਉੱਠੀ ਹੈ। ਘਰ ਬਾਹਰ, ਪਿੰਡ ਉਜਾੜ ਸਭ ਥਾਈਂ ਉਹੋ ਦਾਤਾ ਵਯਾਪਕ ਤੇ ਸਹਾਈ ਪਰੀਪੂਰਣ ਸਹੀ ਪਿਆ ਹੁੰਦਾ ਹੈ। ਹਾਂ ਹਰੀ ਦੇ ਗੁਣ ਕੀਰਤੀ ਨਾਲ ਪ੍ਰਭੂ ਨੇੜੇ ਤੋਂ ਨੇੜੇ ਸਹੀ ਹੋ ਪਿਆ ਹੈ, ਹੈਗਾ ਤਾਂ ਅਗੇ ਹੀ ਸੀ ਨੇੜੇ ਤੋਂ ਨੇੜੇ, ਪਰ ਸਹੀ ਨਹੀਂ ਸੀ ਹੁੰਦਾ, ਹਰੀ ਦੇਹੀ ਗੁਣ ਕੀਰਤੀ ਨਾਲ ਉਹ ਨੇੜੇ ਤੋਂ ਨੇੜੇ ਵਾਲਾ ਵਯਾਪਕ ਦਾਤਾ ਹੋਕੇ ਪ੍ਰਤੀਤ ਦੇ ਆਇਆ ਹੈ। ਜਿਵੇਂ ਸਾਡੇ ਦੁਆਲੇ ਖੜੀ ਹਵਾ ਹੁੰਦੀ ਤਾਂ ਹੈ, ਪਰ ਪ੍ਰਤੀਤ ਨਹੀਂ ਦੇਂਦੀ, ਪੱਖਾ ਕਰੋ ਤਾਂ ਪ੍ਰਤੀਤ ਦੇ ਆਉਂਦੀ ਹੈ। ਇਸੀ ਤਰ੍ਹਾਂ ਹਰੀ ਦੇ ਗੁਣ ਕੀਰਤੀ ਮਾਨੋ ਇਕ ਪੱਖਾ ਹੈ ਜਿਸ ਨਾਲ ਵਯਾਪਕ ਹਰੀ ਪ੍ਰਤੀਤ ਦੇ ਆਉਂਦਾ ਤੇ ਸਰਬ ਸੁਖਦਾਤਾ ਹੋ ਜਾਂਦਾ ਹੈ। ਫੇਰ ਹੋ ਜਾਂਦਾ ਹੈ:-

ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥ (ਬਿਲਾਵਲ ਮ: ੫-੧੧੭)

**ਨਿਰੁਕ੍ਤ-** ਨਿਧਿ- ਮਾਲ, ਧਨ। ਪਦਾਰਥਾਂ ਦਾ ਖ਼ਜ਼ਾਨਾ।

ਧਾਨ- ਧਨ। ਇਸ ਵਿਚ ਨਕਦੀ ਤੇ ਮਾਲ ਸਭ ਕੁਛ ਸ਼ਾਮਲ ਹੈ। ਧਾਨ ਦਾ ਅਰਥ ਅਨਾਜ ਬੀ ਕਰਦੇ ਹਨ, ਪਰ ਉਹ ਏਥੇ ਢੁੱਕਦਾ ਘੱਟ ਹੈ।

ਪ੍ਰਾਨ ਤੋਂ ਮਤਲਬ, ਪ੍ਰਾਣ ਕਲਾ ਯਾ ਜਿੰਦ ਹੈ।

ਸੁਨਿ- (ਸੰਸ:, ਸ਼ੂਨਿਯ) ਸੁੰਞ, ਉਜਾੜ।

## [ਗਉੜੀ ਮਹਲਾ ੫, ਚਉਪਦਾ-੨੨੭]

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ 'ਹਰੀ ਦੇ ਪ੍ਰੇਮ-ਰਸ' ਦੀ ਮਸਤੀ ਦਾ ਜ਼ਿਕਰ ਹੈ। ਇਸ ਸ਼ਬਦ ਦੀ ਸਮਝ ਪ੍ਰਸ਼ਨੋਤ੍ਰੀ ਵਿਚ ਚੰਗੀ ਖੁੱਲ੍ਹਦੀ ਹੈ।

| ਮੂਲ | ਅਰਥ |
|---|---|
| **ਗਉੜੀ ਮਹਲਾ ੫ ॥** | |
| **ਮਾਤੋ ਹਰਿ ਰੰਗਿ ਮਾਤੋ ॥ ੧ ॥ਰਹਾਉ॥** | (ਪ੍ਰਸ਼ਨ:-ਤੁਸੀਂ ਕਿਸੇ ਮਦ ਵਿਚ ਮੱਤੇ ਹੋਏ ਦਿੱਸ ਰਹੇ ਹੋ?) (ਉੱਤਰ:-ਹਾਂ) ਮੱਤਾ ਹਾਂ (ਪਰ) ਹਰੀ ਦੇ ਪ੍ਰੇਮ (ਰਸ) ਵਿਚ ਮੱਤਾ ਹਾਂ॥੧॥ਰਹਾਉ॥ |
| **ਓਹੀ ਪੀਓ ਓਹੀ ਖੀਓ**<br><br>**ਗੁਰਹਿ ਦੀਓ ਦਾਨੁ ਕੀਓ ॥** | (ਪ੍ਰਸ਼ਨ:-ਕੋਈ ਹੋਰ ਨਸ਼ਾ ਬੀ ਪੀਤਾ ਹੈ? ਉੱਤਰ:-ਨਹੀਂ ਮੈਂ ਤਾਂ) ਓਹੀ (ਹਰੀ ਦਾ ਪ੍ਰੇਮ ਰੂਪੀ ਮਦ) ਪੀਤਾ ਹੈ ਉਸੇ ਨਾਲ ਮਸਤ ਹੋ ਰਿਹਾ ਹਾਂ। (ਪ੍ਰਸ਼ਨ:-ਉਹ ਮਦ ਕਿਥੋਂ ਲੀਤਾ ਨੇ? ਉੱਤਰ:) ਗੁਰੂ ਨੇ ਦਿੱਤਾ ਹੈ। (ਪ੍ਰਸ਼ਨ:-ਗੁਰੂ ਨੇ ਸੀਂਦੀ ਦਿੱਤਾ ਹੈ, ਕਿ ਕਿਸੇ ਮੁੱਲੋਂ? ਉੱਤਰ:-ਗੁਰੂ ਨੇ ਉਹ ਰਸ ਮੈਨੂੰ) ਦਾਨ ਕੀਤਾ ਹੈ। (ਪ੍ਰਸ਼ਨ:-ਪਰੰਤੂ ਤੁਸੀਂ ਨਸ਼ਈਆਂ ਵਾਂਙੂ ਨਸ਼ੇ ਵਿਚ ਚੂਰ ਨਹੀਂ ਹੋ, ਮੱਤੇ ਦਿੱਸਦੇ ਹੋ ਪਰ ਹੋਸ਼ ਵਿਚ ਹੋ? ਉੱਤਰ:-ਕਿਉਂਕਿ ਇਹ ਰਸ ਸਰੀਰਕ ਰਸ ਨਹੀਂ |

| | |
|---|---|
| ਉਆਹੂ ਸਿਉ ਮਨੁ ਰਾਤੋ ॥ ੧ ॥ | ਇਹ ਮਾਨਸਿਕ ਰਸ ਹੈ) ਉਸ (ਮਾਨਸਿਕ ਰਸ) ਨਾਲ (ਸਾਡਾ) ਮਨ ਰੰਗਲਾ ਹੋ ਰਿਹਾ ਹੈ॥੧॥ |
| ਓੁਹੀ ਭਾਠੀ ਓੁਹੀ ਪੋਚਾ ਓੁਹੀ ਪਿਆਰੋ ਓੁਹੀ ਰੂਚਾ ॥ ਮਨਿ ਓਹੋ ਸੁਖੁ ਜਾਤੋ ॥੨॥ | (ਪਸ਼ਨ:-ਇਸ ਰਸ ਦੇ ਚੁਆਣ ਦੀ ਭੱਠੀ ਕਿਹੜੀ ਹੈ? ਠੰਢੇ ਕਰਨ ਲਈ ਪੋਚਾ ਕਾਹਦਾ ਦੇਈਦਾ ਹੈ, ਪਿਆਲਾ ਪੀਣ ਦਾ ਕਿਹੜਾ ਹੈ ਤੇ ਕਿਵੇਂ ਇਸਦੇ ਪੀਣ ਦੀ ਇੱਛਾ ਉਪਜਦੀ ਹੈ? ਉੱਤਰ:-) ਉਹ (ਰਸ ਆਪ ਹੀ) ਭੱਠੀ ਹੈ, ਉਹੋ (ਠੰਢਾ ਕਰਨੇ ਦਾ) ਪੋਚਾ ਹੈ। (ਅਸਾਂ ਪੀ ਕੇ ਅਪਣੇ) ਮਨ ਵਿਚ ਉਸੇ ਨੂੰ ਸੁਖ ਸਰੂਪ ਸਿਆਣ ਲਿਆ ਹੈ॥੨॥ |
| ਸਹਜ ਕੇਲ ਅਨਦ ਖੇਲ | (ਪ੍ਰਸ਼ਨ:-ਜੋ ਸੁਖ ਤੁਸਾਂ ਉਸ ਰਸ ਦਾ ਸਿਆਣਿਆ ਹੈ, ਉਸਦਾ ਸਰੂਪ ਕੀ ਹੈ? ਉੱਤਰ:-ਮਨ ਨੂੰ) ਸਹਜ (ਅਵਸਥਾ) ਦੇ ਚੋਜ |
| ਰਹੇ ਫੇਰ ਭਏ ਮੇਲ ॥ | ਮਿਲੇ ਹਨ, (ਆਤਮ) ਆਨੰਦ ਦੇ ਖੇਲ (ਮਿਲੇ ਹਨ, ਅਤੇ ਦਿਲ ਨੂੰ ਤਸੱਲੀ ਹੋ ਗਈ ਹੈ ਕਿ ਹੁਣ ਆਵਾ ਗਵਨ ਦੇ) ਘੁਮਾਟੇ |
| ਨਾਨਕ ਗੁਰ ਸਬਦਿ ਪਰਾਤੋ ॥ ੩ ॥ ੪ ॥ ੧੫੭ ॥ | ਚੁੱਕ ਗਏ ਹਨ; (ਕਿਉਂਕਿ ਵਾਹਿਗੁਰੂ ਜੀ ਨਾਲ ਪ੍ਰਤੱਖ) ਮੇਲੇ ਹੋ ਗਏ ਹਨ। (ਪ੍ਰਸ਼ਨ:- ਇਹ ਰਸ ਦੀ ਪ੍ਰਾਪਤੀ ਤੁਸਾਂ ਨੂੰ ਕਿੱਥੋਂ ਹੋ ਗਈ? ਉੱਤਰ:-) ਹੇ ਨਾਨਕ! ਗੁਰ ਦੇ ਸ਼ਬਦ ਵਿਚ ਪ੍ਰੋਤਿਆ ਜਾਕੇ (ਇਹ ਰਸ ਪ੍ਰਾਪਤੀ ਹੋਈ ਹੈ)॥੩॥੪॥੧੫੭॥ |

**ਵਜਾਖਜਾ-** 'ਮਾਤੇ ਹਰਿ ਰੰਗਿ ਮਾਤੇ' ਕਹਿਣ ਵਿਚ ਮੁਰਾਦ ਹੈ ਕਿ ਹਰੀ ਦੇ ਪ੍ਰੇਮ ਰੂਪੀ ਰਸ ਨਾਲ ਮਸਤ ਹੋ ਗਏ ਹਾਂ। ਜੈਸਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੋਰਥੇ ਫੁਰਮਾਇਆ ਹੈ:-

ਮਾਤਿਆ ਹਰਿ ਰਸ ਮਹਿ ਰਾਤੇ ....... ॥ (ਮਾਰੂ ਮ: ੫-ਅਸਟ:੬)

ਇਸ ਸ਼ਬਦ ਵਿਚ ਬੀ ਹਰਿ ਰਸ ਵਿਚ ਮੱਤੇ ਨੂੰ ਸੁਖੀ ਹੋਣਾ ਦੱਸਿਆ ਹੈ ਤੇ ਉਪਰਲੀ ਥਾਂ ਬੀ ਸੁਖੀ ਹੋਣਾ ਦੱਸਿਆ ਹੈ:-

ਮਾਤਿਆ ਹਰਿ ਰਸ ਮਹਿ ਰਾਤੇ ਤਿਸੁ ਬਹੁੜਿ ਨ ਕਬਹੂ ਅਉਖੀਵਨਾ॥ (ਮਾਰੂ ਮ:੫-ਅਸਟ ੬)

ਇਹ ਹਰੀ ਦਾ ਪ੍ਰੇਮ ਰੂਪੀ ਰਸ ਗੁਰੂ ਤੋਂ ਮਿਲਿਆ ਹੈ, ਤੇ ਦਾਨ ਵਿਚ ਮਿਲਿਆ ਹੈ। ਇਹ ਭੱਠੀ, ਪੋਚਾ, ਪਿਆਲਾ, ਪੀਣ ਦੀ ਰੁਚੀ ਆਪ ਹੀ ਹੈ। ਇਸ ਦਾ ਫਲ ਹੈ ਜਨਮ ਮਰਨ ਦਾ ਮਿਟ ਜਾਣਾ, ਵਾਹਿਗੁਰੂ ਜੀ ਦੀ ਪ੍ਰਾਪਤੀ, ਸਹਿਜ ਅਵਸਥਾ ਦੇ ਅਨੰਦ ਤੇ ਚੋਜ, ਪਰ ਬਿਧੀ ਕੀ ਹੈ? ਸ਼ਬਦ। ਸ਼ਬਦ ਕਿੱਥੋਂ ਮਿਲਦਾ ਹੈ? ਗੁਰੂ ਤੋਂ। ਅਸਾਂ ਕੀਹ ਕਰਨਾ ਹੈ? ਉੱਤਰ: ਉਸ ਸ਼ਬਦ ਵਿਚ ਪੁਰੋਤੇ ਰਹਿਣਾ ਹੈ। ਗੁਰੂ ਹਰੀ ਰਸ ਦੇ ਦੇਂਦਾ ਹੈ ਕਿ ਕਿਸੇ ਰਾਹੇ ਪਾਕੇ ਦੇਂਦਾ ਹੈ? ਇਸ ਦਾ ਉੱਤਰ ਦੇਂਦੇ ਹਨ ਕਿ ਸ਼ਬਦ ਦੁਆਰਾ ਰਸ ਵਿਚ ਲੈ ਜਾਂਦਾ ਹੈ ਉਸ ਸ਼ਬਦ ਵਿਚ ਪੁਰੋਤੇ ਰਹਿਣਾ ਚਾਹੀਏ।

**ਨਿਰੁਕ੍ਤ-** ਮਾਤੇ- ਮਸਤ ਹੋਇਆ ਹਾਂ।
ਹਰਿ ਰੰਗਿ- ਪਰਮੇਸਰ ਦੇ ਪ੍ਰੇਮ ਵਿਚ।

ਉਹੀ- ਉਹੋ। ਇਹ ਸਰਬ ਨਾਮ ਹੈ ਜੋ 'ਹਰਿ ਰੰਗ' ਵਾਸਤੇ ਵਰਤਿਆ ਹੈ ਤੇ ਸਾਰੇ ਸ਼ਬਦ ਦੇ ਅਰਥ ਇਸ ਨਾਲ ਪ੍ਰਸੰਗਕ ਤੇ ਲੜੀ ਬੱਝਵੇਂ ਲਗਦੇ ਹਨ; ਇਹੋ ਸੰਪ੍ਰਦਾਇਕ ਅਰਥ ਹਨ। ਪਰ ਕਈ ਦਾਨੇ 'ਓੁਹੀ' ਦਾ ਅਰਥ ਹਰੀ ਲਾਉਂਦੇ ਹਨ ਤੇ ਐਉਂ ਅਰਥ ਯੋਜਨਾ ਭੁਆਉਂਦੇ ਹਨ:-'ਓੁਹੀ ਹਰੀ

ਪੀਂਦਾ ਹੈ ਓਹੀ ਮਸਤ ਹੁੰਦਾ ਹੈ, ਇਹ ਦਾਨ ਗੁਰੂ ਨੇ ਦਿਤਾ ਹੈ, ਹਰੀ ਹੀ ਭੱਠੀ ਹੈ, ਪੋਚਾ ਹੈ, ਪਿਆਲਾ ਹੈ, ਰੁਚੀ ਹੈ। ਮੈਂ ਅਪਣੇ ਮਨ ਵਿਚ ਉਸ ਨੂੰ ਸੁਖ ਰੂਪ ਕਰਕੇ ਲਖਿਆ ਹੈ ਅਥਵਾ ਮਨ ਵਿਚ ਸੁਖ ਨੂੰ ਪ੍ਰਤੀਤ ਕਰਤਾ ਬੀ ਉਹੀ ਹੈ।

ਪਰ 'ਓਹ' ਨੂੰ ਕੇਵਲ 'ਹਰੀ' ਦਾ ਸਰਵ ਨਾਮ ਬਨਾਉਣਾ ਵਯਾਕਰਣ ਨੁਕਤੇ ਤੋਂ ਠੀਕ ਨਹੀਂ ਤੇ ਅਰਥ ਦੀ ਲਾਵੰਨਤਾ ਬੀ ਗੁੰਮ ਹੁੰਦੀ ਹੈ।

ਖੀਓ- (ਪੰਜਾ:, ਖੀਵਨਾ=ਮਸਤ ਹੋਣਾ) ਮਸਤ ਹੋਇਆ ਹਾਂ।

ਭਾਠੀ- ਅੱਗ ਦੀ ਭੱਠੀ ਜਿਸ ਪਰ ਗੁੜ ਸੱਕ ਤੇ ਮਸਾਲੇ ਵਾਲੀ ਦੇਗ ਧਰ ਕੇ ਸ਼ਰਾਬ ਚੁਆਉਂਦੇ ਹਨ।

ਪੋਚਾ- ਜਦ ਦੇਗ ਵਿਚ ਸ਼ਰਾਬ ਭਾਫ ਬਣ ਕੇ ਨਾਲ ਦੇ ਰਸਤੇ ਭਬਕੇ ਵਿਚ ਜਾਂਦੀ ਹੈ ਤਾਂ ਭਬਕਾ ਪਾਣੀ ਨਾਲ ਠੰਢਾ ਕਰਦੇ ਹਨ ਜੋ ਭਾਫ ਸ਼ਰਾਬ ਬਣ ਜਾਵੇ। ਉਸ ਨੂੰ ਪੋਚਾ ਕਹਿੰਦੇ ਹਨ।

ਪਿਆਰੋ- ਪਿਆਲੋ, ਪਿਆਲਾ।

ਰੂਚਾ- ਰੁਚੀ, ਪੀਣ ਦੀ ਇੱਛਾ। ਭਾਵ ਹੈ ਸ਼ਰਧਾ।

ਸਹਜ ਕੇਲ- ਸਹਜ ਅਵਸਥਾ ਦਾ ਰਸ ਮਾਣਨ, ਗਯਾਨ ਦਾ ਸੁਖ। ਭਾਵ ਵਿਚ ਅੰਤ੍ਰੀਵ ਸੁਖ।

ਆਨੰਦ ਖੇਲ- ਆਨੰਦ ਦੇ ਖੇਲ, ਭਾਵ ਹੈ ਬਾਹਰ ਸ੍ਰਿਸ਼ਟੀ ਵਿਚ ਬੀ ਵਯਾਪਕ ਹਰੀ ਦੀ ਲੱਖਤਾ ਦਾ ਸੁਆਦ। ਫੇਰ- ਘੁਮਾਟੇ। ਜਨਮ ਮਰਨ ਦੇ ਫੇਰੇ।

ਪਰਾਤੋ- ਪ੍ਰੋਰੇ ਜਾਕੇ। ਪਰਾਤੋ ਦਾ ਹੋਰ ਅਰਥ ਕਰਦੇ ਹਨ:-੧. (ਸ਼ਬਦ ਨੂੰ) ਪਛਾਣਿਆ ਹੈ, ੨. (ਸ਼ਬਦ) ਪਰਾਇਣ ਹੋਇਆ ਹਾਂ, ੩. ਭਲੀ ਪ੍ਰਕਾਰ ਨਾਲ ਰੱਤਾ ਅਰਥਾਤ ਪ੍ਰੀਤਵਾਨ ਹੋਇਆ ਹਾਂ, ੪. ਪਰਾਤਾ ਦਾ ਅਰਥ-ਪ੍ਰਾਪਤ ਹੋਇਆ ਬੀ ਲਾ ਲੈਂਦੇ ਹਨ। ਆਦਿ ਪਾਤਸ਼ਾਹੀ ਦਾ ਵਾਕ ਹੈ:-

ਜਿਉ ਕੁੰਡੀ ਮੀਨੁ ਪਰਾਤਾ ਹੇ॥　　(ਮਾਰੂ ਮ: ੧-ਸੋਲਹਾ ੧੧-੧੦)

ਇਥੇ ਅਰਥ ਹੈ ਜਿਵੇਂ ਮੱਛੀ ਕੁੰਡੀ ਵਿਚ ਫਸੀ ਹੈ ਯਾ ਪ੍ਰੋਤੀ ਗਈ ਹੈ। 'ਨਾਮ ਨੂੰ ਹਿਰਦੇ ਵਿਚ ਪ੍ਰੋਣਾ' ਇਹ ਗੁਰੂ ਜੀ ਸਪਸ਼ਟ ਦੱਸਦੇ ਹਨ:-

ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ॥ (ਗਉੜੀ ਬਾਵਨ ਅਖਰੀ ਮ: ੫-੫੫)

ਤਾਂਤੇ ਏਹ ਅਰਥ ਵਧੇਰੇ ਠੀਕ ਹੈ।

## [ਗਉੜੀ ਮਹਲਾ ੫, ਚਉਪਦਾ-੨੨੮]

## ਰਾਗੁ ਗੌੜੀ ਮਾਲਵਾ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਮੌਤ ਦੀ ਚੇਤਾਵਨੀ ਦੇਕੇ ਨਾਮ ਦਾ ਉਪਦੇਸ਼ ਹੈ।

| ਮੂਲ | ਅਰਥ |
|---|---|
| ਹਰਿ ਨਾਮੁ ਲੇਹੁ ਮੀਤਾ ਲੇਹੁ ਆਗੈ ਬਿਖਮ ਪੰਥੁ ਭੈਆਨ ॥ ੧ ॥ ਰਹਾਉ ॥ | ਹੇ ਮਿਤ੍ਰ! ਹਰੀ ਦਾ ਨਾਮ ਲੈ (ਹਾਂ, ਹਰੀ ਦਾ ਨਾਮ) ਲੈ। (ਜੋ ਤੇਰਾ ਅੱਗੇ ਸਹਾਈ ਹੋਵੇ ਕਿਉਂਕਿ) ਅੱਗੇ ਜੋ ਰਸਤਾ ਹੈ ਬੜਾ ਔਖਾ ਤੇ ਭਿਆਨਕ ਹੈ॥ ੧॥ ਰਹਾਉ॥ |

**ਸੇਵਤ ਸੇਵਤ ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ ॥ ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮ ਜਾਲੁ ॥ ੧ ॥**

(ਉਸ ਹਰੀ ਦੀ ਸਿਮਰਨ ਦੁਆਰੇ) ਸੇਵਾ ਕਰ ਸੇਵਾ ਕਰ, (ਸਦਾ ਸੇਵਾ ਕਰ (ਕਿਉਂਕਿ) ਮੌਤ (ਸਦੀਵ) ਤੇਰੇ ਨਾਲ ਵਸਦੀ ਹੈ (ਪਤਾ ਨਹੀਂ ਕਿਸ ਛਿਨ ਆ ਮਾਰੇ ਸੋ ਹਰ ਛਿਨ ਸਿਮਰ ਜੋ ਹਰ ਛਿਨ ਤਿਆਰ ਰਹੇਂ। ਹਾਂ ਇਸਦੇ ਨਾਲ) ਸੰਤ (ਭਾਵ ਗੁਰੂ) ਦੀ ਸੇਵਾ ਕਰ ਜੋ ਜਮ ਦਾ ਜਾਲ ਹੀ ਟੁੱਟ ਵੰਞੇ॥੧॥

**ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ ॥ ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁਰਿ ਅਵਤਾਰ ॥ ੨ ॥**

(ਮਿੱਤ੍ਰ! ਮੈਂ ਕਰਮ ਕਾਂਡ ਦੇ ਕਰਮ ਜੋ ਕਰਦਾ ਹਾਂ? ਉੱਤਰ ਹੋਮ ਜੱਗ ਤੀਰਥ (ਆਦਿ ਕਰਮ) ਕਰ ਰਿਹਾ ਹੈਂ (ਉਹਨਾਂ ਦੇ ਕਰਨ) ਵਿਚ ਹਉਮੈਂ ਵਧਦੀ ਹੈ (ਇਸ ਲਈ ਓਹ) ਬੇਕਾਰ (ਫਜ਼ੂਲ) ਹਨ। (ਸ਼ੁਭ ਅਸ਼ੁਭ ਕਰਮਾਂ ਦੇ ਫਲ ਵਿਚ) ਨਰਕ ਤੇ ਸੁਰਗ ਦੋਵੇਂ ਭੋਗਣੇ ਪੈਂਦੇ ਹਨ ਤੇ ਬਾਰ ਬਾਰ ਜਨਮਣਾ ਪੈਂਦਾ ਹੈ॥੨॥

**ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ ॥ ਬਿਨੁ ਹਰਿ ਸੇਵਾ ਸੁਖੁ ਨਹੀ ਹੋ ਸਾਕਤ ਆਵਹਿ ਜਾਹਿ ॥੩॥**

(ਮਿੱਤ੍ਰ! ਕਰਮ ਕਾਂਡ ਦੇ ਕਰਨ ਕਰਕੇ ਸ਼ਿਵ ਪੁਰੀ, ਬ੍ਰਹਮ ਪੁਰੀ ਇੰਦ੍ਰ ਪੁਰੀ ਵਿਚ ਵਾਸਾ ਮਿਲਦਾ ਹੈ। ਉੱਤਰ) (ਇਨ੍ਹਾਂ ਕਰਮਾਂ ਦੇ ਫਲ ਵਿਚ ਜੋ) ਸ਼ਿਵ ਪੁਰੀ, ਬ੍ਰਹਮ ਪੁਰੀ, ਇੰਦ੍ਰ ਪੁਰੀ (ਆਦਿ ਥਾਵਾਂ ਵਿਚ ਵਾਸ ਮਿਲਦਾ ਹੈ ਉਥੋਂ ਫੇਰ ਗਿਰਾਉ ਮਿਲਦਾ ਹੈ, ਕਿਉਂਕਿ) ਕੋਈ ਥਾਉਂ ਸਦਾ ਰਹਿਣੇ ਵਾਲਾ ਨਹੀਂ ਹੈ। ਹਰੀ ਦੀ ਸੇਵਾ ਬਿਨਾ (ਸਦੈਵੀ) ਸੁਖ ਕਿਤੇ ਨਹੀਂ, (ਹਾਂ ਪੱਕ ਜਾਣ ਕਿ) ਮਾਇਆ ਪ੍ਰੇਮੀ (ਜਨਮ ਮਰਨ ਵਿਚ) ਆਉਂਦੇ ਜਾਂਦੇ ਰਹਿੰਦੇ ਹਨ॥੩॥

**ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥ ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥ ੪ ॥ ੧ ॥ ੧੫੮ ॥**

(ਹੇ ਮਿੱਤ੍ਰ! ਮੈਂ ਤੈਨੂੰ ਚਲਾਵੀਂ ਗੱਲ ਨਹੀਂ ਕਹਿ ਰਿਹਾ, ਮੈਨੂੰ) ਜਿਸ ਤਰ੍ਹਾਂ ਗੁਰੂ ਨੇ ਉਪਦੇਸ਼ ਦਿੱਤਾ ਸੀ ਮੈਂ (ਠੀਕ) ਉਸ ਤਰ੍ਹਾਂ ਪੁਕਾਰ ਕੇ ਤੈਨੂੰ ਆਖ ਦਿੱਤਾ ਹੈ। (ਉਸੇ ਉਪਦੇਸ਼ ਮੂਜਬ ਮੈਂ) ਨਾਨਕ (ਅਪਣੇ ਮਨ ਨੂੰ ਨਿੱਤ ਪੁਕਾਰ ਕੇ) ਆਖਦਾ ਹਾਂ: ਹੇ ਮੇਰੇ ਮਨ ਸੁਣ, ਹਰੀ ਦਾ ਕੀਰਤਨ ਕਰ, (ਜੋ ਤੇਰਾ) ਉਧਾਰ ਹੋਵੇ॥੪॥੧॥੧੫੮॥

**ਵਜਾਖਜਾ–** ਕਿਸੇ ਸਿਖਜਾ ਲੈਣ ਆਏ ਨੂੰ ਨਾਮ ਉਪਦੇਸ਼ ਕਰ ਰਹੇ ਹਨ, ਓਹ ਜਗਜਾਸੂ ਕਰਮ ਕਾਂਡ ਦੇ ਕਰਮਾਂ ਵਿਚ, ਜੈਸੇ ਤੀਰਥ, ਹੋਮ ਤੇ ਯੱਗ ਆਦਿ ਵਿਚ ਭਰੋਸਾ ਰਖਦਾ ਹੈ। ਉਸ ਨੂੰ ਆਖਦੇ ਹਨ, ਕਰਮਾਂ ਦੇ ਕਰਨ ਨਾਲ ਹਉਮੈ ਵਧਦੀ ਹੈ।

ਕਰਮ ਕਰਤ ਬਧੇ ਅਹੰਮੇਵ॥ (ਗਉੜੀ ਕਬੀਰ ਜੀ...)

ਸੋ ਕਰਮਾਂ ਦੇ ਕਰਨੇ ਨਾਲ ਨਰਕ ਸੁਰਗ ਤੋਂ ਛੁਟਕਾਰਾ ਨਹੀਂ। ਜੇ ਸ਼ੁਭ ਕਰਮਾਂ ਦੇ ਫਲ ਕਰਕੇ ਸਿਵ ਬ੍ਰਹਮ ਇੰਦ੍ਰ ਆਦਿ ਪੁਰੀਆਂ ਨੂੰ, ਜੋ ਇਕ ਪ੍ਰਕਾਰ ਦੇ ਸੁਰਗ ਹਨ, ਪ੍ਰਾਪਤ ਹੋਏਗਾ ਤਾਂ ਓਥੋਂ ਅੰਤ ਗਿਰਾਉ ਹੋਵੇਗਾ, ਨਿਹਚਲ ਹੋਕੇ ਕਿਤੇ ਟਿਕ ਨਹੀਂ ਸਕੇਗਾ ਤੇ ਅੰਤ ਇਨ੍ਹਾਂ ਪੁਰੀਆਂ ਦਾ ਬੀ ਅੰਤ ਹੋ ਜਾਣਾ ਹੈ। ਸੋ ਓਹ ਸੁਖ ਸਦੈਵੀ ਨਹੀਂ, ਹਰੀ ਸਦੈਵੀ ਟਿਕਾਣਾ ਹੈ। ਉਹ ਸੁਖ ਸਰੂਪ ਹੈ, ਉਸ ਦਾ ਨਾਮ ਲੈਣ ਨਾਲ ਉਸ ਨੂੰ ਪ੍ਰਾਪਤ ਹੋਣਾ ਹੈ, ਉਥੋਂ ਗਿਰਾਉ ਨਹੀਂ ਹੋਣਾ ਤੇ ਸਦਾ ਦਾ ਸੁਖ ਮਿਲਣਾ ਹੈ। ਇਹ ਉਪਦੇਸ਼ ਦੇਕੇ ਪ੍ਰੋਢਤਾ ਲਈ ਸਿਖਜਾ ਲੈਣ ਵਾਲੇ ਨੂੰ ਦੱਸਦੇ ਹਨ ਕਿ ਮੈਂ ਹੀ ਨਹੀਂ ਕਹਿੰਦਾ

ਮੇਰਾ ਗੁਰੂ 'ਗੁਰੂ ਰਾਮਦਾਸ' ਇਹੋ ਉਪਦੇਸ਼ ਮੈਨੂੰ ਦੇਂਦਾ ਸੀ।

ਇਹ ਆਖਦਿਆਂ ਅੰਤ੍ਰੀਵ ਦ੍ਰਿਸ਼ਟੀ ਗੁਰੂ ਦੇ ਧਜਾਨ ਵਿਚ ਚਲੀ ਗਈ, ਸਿਖ ਵਲੋਂ ਸੁਰਤ ਪਰਤ ਗਈ ਤੇ ਗੁਰ ਉਪਦੇਸ਼ ਦੀ ਸਾਮਰਤਖ ਯਾਦ ਵਿਚ ਨਿਜ ਮਨ ਨੂੰ ਕਹਿਣ ਲਗ ਪਏ:-ਹੇ ਮਨਾ! ਹਰੀ ਦਾ ਕੀਰਤਨ ਕਰ, ਉਸ ਦੇ ਗੁਣਾਨੁਵਾਦ ਵਿਚ ਮਗਨ ਹੋ ਜਾਹ, ਜੋ ਉਧਾਰ ਹੋਵੇ। ਇਹ ਕਹਿਣਾ ਅਪ੍ਰੋਖ ਉਪਦੇਸ਼ ਮਨ ਨੂੰ ਹੋ ਗਿਆ, ਗੁਰੂ ਕੀ ਹਜ਼ੂਰੀ ਦਾ ਜਲਵਾ ਮਘ ਪਿਆ ਤੇ ਲਗਦੇ ਹਥ ਸਿਖਜਾ ਲੈਣ ਵਾਲੇ ਨੂੰ ਉਪਦੇਸ਼ ਹੋ ਗਿਆ ਕਿ ਹਰੀ ਨਾਮ ਲੇਹੁ ਤੇ ਨਾਲ ਹਰੀ ਕੀਰਤਨ ਕਰ।

**ਨਿਰੁਕ-** ਗਉੜੀ ਮਾਲਵਾ- ਮਾਲਵਾ ਇਕ ਤਾਂ ਹਿੰਦ ਦੇ ਮੱਧਲੇ ਹਿੱਸੇ ਦਾ ਦੇਸ਼ ਹੈ। ਇਕ ਇਹ ਫੀਰੋਜ਼ਪੁਰ ਤੇ ਸਿਖ ਰਿਆਸਤਾ ਆਦਿ ਦਾ ਇਲਾਕਾ ਮਾਲਵਾ ਕਹਾਉਂਦਾ ਹੈ। ਜਿਵੇਂ 'ਮਾਝ ਰਾਗ' ਮਾਝੇ ਦਾ ਦੇਸੀ ਰਾਗ ਹੈਸੀ, ਇਸੇ ਤਰ੍ਹਾਂ ਮਾਲਵੇ ਦਾ ਦੇਸ਼ ਰਾਗ ਮਾਲਵ ਤੇ ਮਾਲਵਾ ਸੀ। ਗਉੜੀ ਤੇ ਮਾਲਵਾ ਮਿਲਾਕੇ ਬਣੇ ਸੰਕੀਰਣ ਰਾਗ ਨੂੰ ਗਉੜੀ ਮਾਲਵਾ ਕਰਕੇ ਲਿਖਿਆ ਹੈ।

ਇਸ ਸ਼ਬਦ ਵਿਚ ਲਹਜਾ ਬੀ ਮਾਲਵੇ ਦਾ ਰਖਿਆ ਹੈ। ਮਾਲਵੇ ਦੇ ਉਚਾਰਣ ਮੂਜਬ, ਵਿਚ, ਵਧੇ, ਵਿਕਾਰ ਨੂੰ ਬਿਚਿ, ਬਧੇ, ਬਿਕਾਰ ਲਿਖਿਆ ਹੈ। ਦੋ ਵੇਰੀ 'ਹੋ' ਪਦ ਬੀ ਉਥੋਂ ਦੇ ਲਹਜੇ ਦਾ ਹੀ ਹੈ।

ਬਿਖਮ- ਔਖਾ।  ਪੰਥੁ ਭੈਆਨ- ਭਿਆਨਕ (ਡਰਾਉਣਾ) ਰਸਤਾ।

ਸੇਵਤ- ਸੇਂਵਦਿਆਂ। ਤ੍ਰੈ ਵੇਰੀ ਕਹਿਣ ਤੋਂ ਤਾਕੀਦ ਮੁਰਾਦ ਹੈ। ਪਰੰਤੂ ਦਾਨੇ ਲੋਕ 'ਸੇਵਤ ਸੇਵਤ ਸਦਾ ਸੇਵਿ' ਦੇ ਅਰਥ ਹੋਰ ਤਰ੍ਹਾਂ ਬੀ ਲਾਉਂਦੇ ਹਨ:-

(੧) ਸੇਵਤ-ਜੀਵਾਂ ਤੋਂ ਸੇਵੇ ਜਾਣਦੇ ਯੋਗ (ਜੋ ਹੈਨ ਬ੍ਰਹਮਾ ਵਿਸ਼ਨੂੰ ਆਦਿ ਉਨ੍ਹਾਂ ਤੋਂ ਜੋ) ਸੇਵਿਆ ਜਾਂਦਾ ਹੈ (ਅਕਾਲ ਪੁਰਖ ਉਸ ਦੀ ਤੂੰ) ਸਦਾ ਸੇਵਾ ਕਰ।

(੨) ਲੋਕਾਂ ਤੋਂ ਜੋ ਸੇਵੇ ਜਾਂਦੇ ਹਨ (ਸੋ ਰਾਜੇ ਤਿਨ੍ਹਾਂ ਤੋਂ ਜੋ) ਸੇਵੇ ਜਾਂਦੇ ਹਨ (ਸੋ ਸੰਤ, ਤਿਨ੍ਹਾਂ ਸੰਤਾਂ ਦੀ) ਸਦਾ ਸੇਵਾ ਕਰ।

(੩) ਸੇਵਤ ਸੇਵਤ-ਸੇਵਕਾਂ ਦੇ ਸੇਵਕ, ਜਿਵੇਂ ਦਾਸਨ ਦਾਸ, ਸੋ ਹਨ ਹਰੀ ਦੇ ਭਗਤ ਜੋ ਆਪ ਨੂੰ ਦਾਸਨ ਦਾਸ ਸੱਦਦੇ ਹਨ, ਉਨ੍ਹਾਂ ਦੀ ਸੇਵਾ ਕਰ।

ਭੁੰਚਨਾ-ਖਾਣਾ, ਭੋਗਣਾ, ਭੋਗਣੇ ਪੈਂਦੇ ਹਨ।

ਅਵਤਾਰ-ਉਤਰਨਾ, ਜਨਮ ਵਿਚ ਆਉਣਾ।

ਸਿਵਪੁਰੀ, ਬ੍ਰਹਮਪੁਰੀ, ਇੰਦ੍ਰਪੁਰੀ-ਸਿਵ, ਬ੍ਰਹਮਾ, ਇੰਦ੍ਰ ਤਿੰਨ ਦੇਵਤਿਆਂ ਦੇ ਲੋਕ। ਜੋ ਸਰੀਰ ਛਡਨੇ ਪਰ ਕੀਤੇ ਕਰਮਾਂ ਅਨੁਸਾਰ ਕਰਮ ਕਾਂਡੀ ਤੇ ਦੇਵਤਿਆਂ ਦੇ ਉਪਾਸ਼ਕਾਂ ਨੂੰ ਮਿਲਦੇ ਮੰਨੇ ਜਾਂਦੇ ਹਨ।

[ਗਉੜੀ ਮਹਲਾ ੫, ਚਉਪਦਾ-੨੨੯]

## ਰਾਗੁ ਗਉੜੀ ਮਾ੍ਲਾ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਥਨ-** ਗੁਰੂ ਮਿਲਾਪ ਨਾਲ ਠਾਕੁਰ ਸਮਰਪਣ ਜੀਵਨ ਤੋਂ ਸਹਿਜ ਅਵਸਥਾ ਦੀ ਪ੍ਰਾਪਤੀ।

| ਮੂਲ | ਅਰਥ |
| --- | --- |
| ਪਾਇਓ ਬਾਲ ਬੁਧਿ ਸੁਖੁ ਰੇ ॥ ਹਰਖ ਸੋਗ ਹਾਨਿ ਮਿਰਤੁ ਦੂਖ ਸੁਖ ਚਿਤਿ ਸਮਸਰਿ ਗੁਰ ਮਿਲੇ ॥ ੧ ॥ ਰਹਾਉ ॥ | (ਕਿਸੇ ਸਿਆਣਪਾਂ ਵਾਲੇ ਕਰਮ ਕਾਂਡ ਦੇ ਹਿਸਾਬੀ ਪ੍ਰਤੀ ਕਹਿ ਰਹੇ ਹਨ:) ਹੇ (ਭਾਈ! ਅਸੀਂ ਤਾਂ) ਬਾਲ ਬੁਧੀ ਵਿਚ (ਆਕੇ) ਸੁਖ ਪਾਇਆ ਹੈ। (ਪ੍ਰਸ਼ਨ: ਉਹ ਕਿਵੇਂ? ਉੱਤਰ:) ਖੁਸ਼ੀ, ਗ਼ਮੀ ਹਾਨ (ਲਾਭ), (ਜਨਮ) ਮਰਨ, ਦੁਖ ਸੁਖ (ਸਾਰੇ) ਚਿੱਤ ਵਿਚ ਇਕ ਤੁੱਲ ਕਰਕੇ ਜਾਣੇ ਹਨ। (ਪ੍ਰਸ਼ਨ: ਇਹ ਪ੍ਰਾਪਤੀ ਕਿਵੇਂ ਹੋਈ? ਉੱਤਰ:) ਗੁਰੂ ਮਿਲੇ (ਤਾਂ ਇਹ ਪ੍ਰਾਪਤੀ ਹੋਈ)॥੧॥ਰਹਾਉ॥ |
| ਜਉ ਲਉ ਹਉ ਕਿਛੁ ਸੋਚਉ ਚਿਤਵਉ ਤਉ ਲਉ ਦੁਖਨੁ ਭਰੇ ॥ ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ ॥ ੧ ॥ | (ਦੇਖ ਭਾਈ!) ਜਦ ਤਕ ਮੈ (ਅਪਣੇ ਆਪ ਵਿਚ) ਕੁਛ ਸੋਚਦਾ ਤੇ ਚਿਤਵਨੀਆਂ ਵਿਚ ਰਹਿੰਦਾ ਸਾਂ ਤਦ ਤੋੜੀ (ਮੈਂ) ਪੀੜਾ ਸਹਿੰਦਾ ਰਹਿੰਦਾ ਸਾਂ, ਜਦੋਂ (ਮੈਨੂੰ) ਕ੍ਰਿਪਾਲੂ ਤੇ ਪੂਰਾ ਗੁਰੂ ਮਿਲ ਪਿਆ ਤਦ ਤੋਂ ਸਹਜ (ਅਵਸਥਾ) ਵਾਲਾ ਆਨੰਦ ਮਾਣ ਰਿਹਾ ਹਾਂ॥੧॥ |
| ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ ॥ ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ ॥ ੨ ॥ | (ਹਾਂ ਭਾਈ!) ਜਿੰਨੇ ਕੁ ਮੈਂ ਸਿਆਣਪਾਂ ਵਾਲੇ ਕਰਮ ਕੀਤੇ ਉਤਨੇ ਹੀ (ਮੈਨੂੰ) ਬੰਧਨ ਪੈਂਦੇ ਗਏ, ਜਦੋਂ ਸਾਧੂ (ਗੁਰੂ) ਨੇ ਮੱਥੇ ਤੇ ਹੱਥ ਧਰਿਆ ਤਦੋਂ ਅਸੀਂ ਮੁਕਤ ਹੋ ਗਏ (ਸਭ ਬੰਧਨਾਂ ਤੋਂ ਛੁੱਟ ਗਏ॥੨॥ |
| ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ ਘੇਰੇ ॥ ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਜਿ ਸੋਏ ॥੩॥ | ਜਦ ਤੋੜੀ (ਅਸੀਂ) ਮੇਰੀ ਮੇਰੀ ਕਰਦੇ ਰਹੇ ਤਦ ਤੋੜੀ (ਸਾਨੂੰ ਹਉਂ ਦੇ) ਜ਼ਹਰ ਨੇ ਘੇਰੀ ਰਖਿਆ। (ਜਦ ਅਸਾਂ ਆਪਾ ਤਿਆਗਕੇ) ਮਨ ਤਨ ਤੇ ਬੁੱਧੀ ਠਾਕੁਰ ਨੂੰ ਅਰਪਨ ਕਰ ਦਿੱਤੀ ਤਦ ਤੋਂ ਅਸੀਂ ਅਰਾਮ ਨਾਲ ਸੌਂ ਗਏ (ਭਾਵ ਸਹਜ ਅਵਸਥਾ ਵਿਚ ਟਿਕ ਗਏ)॥੩॥ |
| ਜਉ ਲਉ ਪੋਟ ਉਠਾਈ ਚਲਿਅਉ ਤਉ ਲਉ ਡਾਨ ਭਰੇ ॥ ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ ॥ ੪ ॥ ੧ ॥ ੧੫੯ ॥ | (ਹਾਂ ਭਾਈ!) ਜਦ ਤੋੜੀ (ਮੈਂ) ਪੰਡ ਚੁਕੀ ਟੁਰਿਆ ਰਿਹਾ ਤਦ ਤੋੜੀ (ਮਾਨੋ) ਡੰਨ ਭਰਦਾ ਰਿਹਾ। (ਜਦੋਂ) ਪੂਰਾ ਗੁਰੂ ਮਿਲ ਪਿਆ ਤਾਂ ਪੰਡ ਸੱਟ ਘੱਤੀ (ਤਾਂ ਨਾਲ ਹੀ) ਭਉ ਤੋਂ ਰਹਿਤ ਹੋ ਗਏ, ਨਾਨਕ (ਗੁਰੂ ਜੀ) ਆਖਦੇ ਹਨ॥੪॥੧॥੧੫੯॥ |

**ਵਜਾਖਜਾ–** ਪਹਿਲੀ ਤੁਕ ਵਿਚ ਅਪਣੀ ਬੁੱਧੀ ਨੂੰ ਬਾਲ ਬੁੱਧੀ ਦੀ ਤੁੱਲਤਾ ਦੇਕੇ ਸੁਖੀ ਹੋਣ ਦੀ ਅਵਸਥਾ ਦੱਸੀ ਹੈ। ਮਤਾਂ ਬਾਲਕ ਦੀ ਬੁੱਧੀ ਦੀ 'ਅਗਜਾਨਤਾ' ਨਾ ਸਮਝ ਲਈ ਜਾਵੇ, ਅਗਲੀਆਂ ਤੁਕਾਂ ਵਿਚ ਉਸ ਬੁੱਧੀ ਦਾ ਵੇਰਵਾ ਦਿਤਾ ਹੈ, ਜਿਸ ਨਾਲ ਸੁਖੀ ਹੋਏ ਹਨ। ਬਾਲਕ ਦੀ ਬੁੱਧੀ ਤੋਂ ਮੁਰਾਦ ਨਿਸ਼ਕਪਟਤਾ ਤੇ ਸਰਲਤਾ ਦੀ ਹੈ। ਜੋ ਅਵਸਥਾ ਪ੍ਰਾਪਤ ਹੋਈ ਦੱਸੀ ਹੈ ਉਹ ਸਹਿਜ ਮਾਰਗ ਦੇ ਸਹਜ ਯੋਗੀ ਦੀ ਹੈ ਜੋ ਪੂਰੇ ਗੁਰੂ ਦੀ ਕ੍ਰਿਪਾਲਤਾ ਨਾਲ ਪ੍ਰਾਪਤ ਹੁੰਦੀ ਦੱਸੀ ਹੈ। ਜੋ ਅਵਸਥਾ ਦੁਖ-ਦਾਈ ਦੱਸੀ ਹੈ, ਉਹ ਹੌਸੀ, ਸੋਚਾਂ ਸਿਆਣਪਾਂ ਦੀ, ਮੇਰੀ ਮੇਰੀ (ਹਉਮੈ) ਦੀ, ਤੇ ਵਿਗਾਰਾਂ ਕੱਟਣ ਦੀ। ਗੁਰੂ ਦੀ ਮੇਹਰ ਨੇ ਕੀ ਕੀਤਾ? ਫੱਕੀਆਂ ਸਿਆਣਪਾਂ ਦੀ ਥਾਂ ਸਿਦਕ ਬਖਸ਼ਿਆ, ਮੇਰੀ ਹਉਂ ਦੀ ਥਾਂ ਵਾਹਿਗੁਰੂ ਕਰਤਾ ਲਖਾਇਆ, ਫਿਰ ਐਸੀ ਈਸ਼ੁਰ ਪਰਾਇਣਤਾ ਸਿਖਾਈ ਕਿ ਤਨ ਮਨ ਤੇ ਬੁੱਧੀ

ਪ੍ਰਭੂ ਨੂੰ ਅਰਪਨ ਹੋ ਗਈ। ਇਸ ਅਰਪਨਾ ਨਾਲ ਕਰਮ ਕਰਦਿਆਂ ਕਰਮ ਦੀ ਫਾਸ ਤ੍ਰੁਟ ਗਈ, ਦੁਖ ਸੁਖ, ਹਰਖ ਸੋਗ, ਜਨਮ ਮਰਨ, ਸਭ ਸਮ ਹੋ ਗਏ। ਇਉਂ ਮਨ ਦੀ ਹਰ ਛਿਨ ਦੀ ਅਵਸਥਾ ਸਹਿਜ ਦੀ ਹੋ ਗਈ, ਚਿਤ ਬ੍ਰਿਤੀ ਦਾ ਦੁਖ ਸੁਖ ਨਾਲ ਹਿਲਾਉ ਗਿਰਾਉ ਉਚਾਉ ਖੜੋ ਕੇ ਸਮਤਾ ਹੋ ਗਈ। ਜਦ ਤੋੜੀ ਅਪਣੇ ਆਪ ਨੂੰ ਇਕੱਲਿਆਂ ਤੇ ਅਪਣੀ ਜ਼ਿੰਮੇਵਾਰੀ ਤੇ ਕਰਮਜਾਲ ਦੀ ਪੰਡ ਚਾਈ ਹੋਈ ਸੀ, ਤਦ ਤੋੜੀ ਸ਼ੁਭ ਅਸ਼ੁਭ ਕਰਮਾਂ ਦੇ ਵੇਰਵੇ ਸਜ਼ਾਵਾਂ ਜਜ਼ਾਵਾਂ ਭੁਗਾਉਂਦੇ ਸਨ, ਜਦ ਪੂਰਾ ਗੁਰੂ ਮਿਲਿਆ, ਸਹਿਜ ਗਯਾਨ ਦੀ ਦ੍ਰਿਸ਼ਟੀ ਪ੍ਰਾਪਤ ਹੋ ਗਈ, ਈਸ਼੍ਵਰ ਪਰਾਇਣਤਾ ਹੋ ਗਈ, ਸਭ ਕੁਛ ਸਮਰਪਣ ਹੋ ਗਿਆ, ਅਪਣਾ ਕੁਛ ਆਪੇ ਨੂੰ ਚੰਬੜਨ ਵਾਲਾ ਰਿਹਾ ਹੀ ਨਾ, ਤਾਂ ਨਿਰਭੈ ਹੋ ਗਏ, ਹੁਣ ਡੋਨ ਕਿਸ ਗਲ ਦਾ? ਜੈਸਾ ਕਿ ਆਦਿ ਗੁਰੂ ਜੀ ਨੇ ਫੁਰਮਾਇਆ ਹੈ।

ਜਾ ਕੀ ਭਗਤਿ ਹੇਤੁ ਮੁਖਿ ਨਾਮੁ॥ ਸੰਤ ਭਗਤ ਕੀ ਸੰਗਤਿ ਰਾਮੁ॥
ਬੰਧਨ ਤੋਰੈ ਸਹਜਿ ਧਿਆਨੁ॥ ਛੂਟੈ ਗੁਰਮੁਖਿ ਹਰਿ ਗੁਰ ਗਿਆਨੁ॥੭॥
ਨਾ ਜਮਦੂਤ ਦੂਖੁ ਤਿਸੁ ਲਾਗੈ॥ ਜੋ ਜਨੁ ਰਾਮ ਨਾਮਿ ਲਿਵ ਜਾਗੈ॥
ਭਗਤਿ ਵਛਲੁ ਭਗਤਾ ਹਰਿ ਸੰਗਿ॥ ਨਾਨਕ ਮੁਕਤਿ ਭਏ ਹਰਿ ਰੰਗਿ॥ ੮॥

(ਆਸਾ ਮਹਲਾ ੧, ਅਸਟ:-੯)

**ਨਿਰੁਕ੍ਤ**- ਬਾਲ ਬੁਧਿ- ਬਾਲਕ ਦੀ ਬੁੱਧੀ, ਬਾਲਕ ਵਰਗੀ ਬੁੱਧੀ, ਨਿਸ਼ਕਪਟ ਨਿਰਛਲ ਸਰਲ ਤੇ ਸਿੱਧੀ, ਇੱਥੋਂ ਤਾਈਂ ਕਿ ਜਿਵੇਂ ਕੁੱਛੜ ਦੇ ਬੱਚੇ ਨੂੰ ਮਾ ਧੱਪਾ ਮਾਰੇ ਤਾ ਬਾਲ ਮਾ ਦੇ ਹੀ ਗਲੇ ਨੂੰ ਚੰਬੜਦਾ ਹੈ। ਇਸੀ ਤਰ੍ਹਾਂ ਹਰੀ ਭਗਤ ਦੁਖ ਵੇਲੇ ਬੀ ਹਰੀ ਨੂੰ ਹੀ ਚੰਬੜਦਾ ਹੈ, ਜਿਵੇਂ ਕਿ ਸੁਖ ਵੇਲੇ ਹਰੀ ਨੂੰ ਚੰਬੜਦਾ ਹੈ। ਬਾਲ ਨਾਮ ਹੈ ਬੱਚੇ ਦਾ ਇਥੇ ਬੁਧੀ ਦਾ ਵਿਸ਼ੇਸ਼ਣ ਕਰਕੇ ਵਰਤਿਆ ਹੈ।

ਕਈ ਸਿਆਣੇ ਬਾਲ ਬੁੱਧੀ ਨੂੰ ਅਗਯਾਨ ਵਾਲੀ ਖਿਆਲ ਕਰਕੇ ਇਸ ਪਦ ਦਾ ਅਰਥ 'ਉੱਚੀ ਬੁੱਧੀ' ਕਰਦੇ ਹਨ। ਭਾਵ ਆਤਮ ਵਿਸ਼ੇਣੀ ਬੁੱਧੀ ਤੋਂ ਲੈਂਦੇ ਹਨ।

ਫਾਰਸੀ ਵਿਚ 'ਬਾਲਾ' ਨਾਮ ਉੱਪਰ ਯਾਂ ਉੱਚੇ ਦਾ ਹੈ। ਬਾਲ ਨੂੰ ਬਾਲਾ ਸਮਝਕੇ ਇਹ ਅਰਥ ਬੀ ਲਾਉਂਦੇ ਹਨ। ਉਂਵ ਫਾਰਸੀ ਵਿਚ 'ਬਾਲਾ' ਨਾਮ ਹੈ ਉੱਚੇ ਤੇ ਉੱਪਰ ਦਾ, ਪਰ ਬਾਲ ਨਾਮ ਹੈ 'ਖੰਭ' ਦਾ, 'ਬਾਂਹ' ਦਾ। ਅਰਬੀ ਵਿਚ ਬਾਲ ਨਾਮ ਹੈ, ਖ਼ੁਸ਼ ਦਿਲੀ ਤੇ ਬੇ-ਪਰਵਾਹੀ ਦਾ। ਤੁਰਕੀ ਵਿਚ ਬਾਲ ਨਾਮ ਹੈ ਸ਼ਹਦ ਦਾ। ਸੰਸਕ੍ਰਿਤ, ਹਿੰਦੀ, ਪੰਜਾਬੀ ਵਿਚ 'ਬਾਲ' ਨਾਮ ਹੈ ਬੱਚੇ ਦਾ।

ਹਾਨਿ ਮਿਰਤੁ- ਹਾਨੀ ਤੇ ਮੌਤ। ਇਸ ਸਤਰ ਵਿਚ 'ਹਰਖ ਸੋਗ' ਤੇ 'ਦੁਖ ਸੁਖ' ਪਦ ਜੋੜੇ ਹਨ, ਜੋ ਆਪੋ ਵਿਚ ਵਿਰੋਧੀ ਅਰਥ ਦੇਂਦੇ ਹਨ, ਇਸ ਤੋਂ ਲੋੜ ਹੈ ਕਿ 'ਹਾਨਿ ਲਾਭ' ਬੀ ਵਿਰੋਧੀ ਅਰਥ ਵਾਲਾ ਜੋੜਾ ਹੋਵੇ ਪਰ ਜ਼ਾਹਿਰਾ ਹੈ ਨਹੀਂ, ਲੁਪਤੀ ਵਿਚ ਹੈ। ਇਥੇ ਗੁਰੂ ਜੀ ਨੇ 'ਹਾਨਿ ਲਾਭ' 'ਜੀਵਤ ਮਿਰਤ' ਵਿਰੋਧੀ ਅਰਥ ਵਾਲੇ ਜੋੜੇ ਪਦਾਂ ਵਿਚੋਂ ਇਕ ਇਕ ਵਰਤ ਕੇ ਦੂਸਰੇ ਦੀ ਸੰਭਾਵਨਾਂ ਤੋਂ ਮੌਜੂਦਗੀ ਰਖ ਦਿਤੀ ਹੈ। ਜਿਵੇਂ ਅਰਬੀ ਵਾਲੇ 'ਸ਼ਰਕਨ' ਪਦ ਕਹਿ ਕੇ ਸ਼ਰਕ ਤੇ ਗ਼ਰਬ ਅਰਥਾਤ ਮਸ਼ਰਕ ਤੇ ਮਗ਼ਰਬ (ਪੂਰਬ ਪੱਛਮ) ਦੁਇ ਮੁਰਾਦ ਲੈਂਦੇ ਹਨ।

ਦੁਖਨੁ- 'ਦੁਖ' ਤੋਂ। ਦੁਖ ਦਾ ਬਹੂ ਬਚਨ 'ਦੁਖਨ' ਪਦ ਏਥੇ ਨਹੀਂ ਜਾਪਦਾ, ਦੁਖਨ ਪਦ ਏਥੇ ਇਕ ਬਚਨ ਪਿਆ ਹੈ, ਇਹ ਪਦ 'ਦੁਖਨਾ' ਤੋਂ ਸੰਗਯਾ ਬਣੀ ਹੈ, 'ਦੁਖਨ' ਅਰਥ ਹੈ ਪੀੜਾ। ਜਿਸ ਤਰ੍ਹਾਂ ਕਹੀਦਾ ਹੈ, ਪੈਰ ਦੁਖਣ ਲਗ ਗਿਆ ਹੈ, ਮੁਰਾਦ ਦੁਖ ਪੀੜਾ ਤੋਂ ਸਾਂਝੀ ਹੈ।

ਆਨਦ ਸਹਜੇ-ਆਨੰਦ ਦਾ ਸਹਜ, ਉਹ ਸਹਜ ਅਵਸਥਾ ਜੋ ਆਨੰਦ ਸਰੂਪ ਹੈ।

(ਅ) ਸੁਤੇ ਹੀ ਅਨੰਦ ਸਰੂਪ।

ਬਿਖੁ- ਵਿਹੁ। ਹਉ ਹੰਕਾਰ ਦੀ ਜ਼ਹਰ।

ਸਹਜਿ ਸੋਏ- ਸਹਜ ਅਵਸਥਾ ਵਿਚ ਟਿਕ ਗਏ। ਨੀਂਦ ਬੀ ਸਹਜ ਨਾਲ ਆਉਂਦੀ ਹੈ। ਇਸ ਕਰਕੇ ਸੋਏ ਪਦ ਲਿਖਕੇ ਸਹਜ ਅਵਸਥਾ ਦੇ ਟਿਕਾਉ ਤੋਂ ਭਾਵ ਲਿਆ ਹੈ।

ਪੇਟ- ਪੰਡ। ਇਸ ਤੋਂ ਮੁਰਾਦ ਵਿਗਾਰ ਦੀ ਹੈ। ਐਸੇ ਬੋਝੇ ਜੋ ਦੁਖਦਾਈ ਤਾਂ ਹੋਣ ਤੇ ਲਾਭ ਕੁਛ ਨਾ ਹੋਵੇ। ਭਾਵ ਵਿਚ ਕਈ ਸ਼ੈਆਂ ਲੈਂਦੇ ਹਨ। ਕਰਮ ਜਾਲ ਦੀ ਪੰਡ, ਹਉਮੈ (ਦੇਹ ਅਭਿਮਾਨ) ਦੀ ਪੰਡ, ਮਾਇਆ ਦੀ ਪੰਡ, ਵਿਕਾਰਾਂ ਦੀ ਪੰਡ।

ਡਾਨ- ਡੰਨ, ਜੁਰਮਾਨਾ। ਭਾਵ ਹੈ, ਦੇਵੀ ਦੇਉਤਿਆਂ ਦੇ ਡੰਨ, ਜਮ ਰਾਜੇ ਦਾ ਡੰਡ।

ਭਾਵ ਇਹੋ ਜਾਪਦਾ ਹੈ ਕਿ ਅਪਣੇ ਹਉ ਹੰਕਾਰ ਵਿਚ ਈਸ਼੍ਵਰ ਵਿਸਿਮ੍ਰਤੀ ਵਿਚ ਕੰਮ ਕਰੀਦੇ ਹਨ ਜਿਨ੍ਹਾਂ ਦਾ ਫਲ ਕੁਛ ਨਹੀਂ ਨਿਕਲਦਾ, ਆਪ ਸਗੋਂ ਖਰਚ ਤੇ ਖਯ ਹੁੰਦਾ ਰਹਿੰਦਾ ਹੈ, ਉਹਨਾਂ ਸਾਰਿਆਂ ਤੋਂ ਭਾਵ ਹੈ।

ਨਿਰਭਏ- ਕਿਰਿਆ ਹੈ, ਨਿਰਭੈ ਹੋ ਗਏ।

## [ਗਉੜੀ ਮਹਲਾ ੫, ਚਉਪਦਾ-੨੩੦]

**ਪ੍ਰਾਕ੍ਥਨ**- ਅਗਲੇ ਸ਼ਬਦ ਵਿਚ ਪੂਰਨ ਪਦ ਦੀ ਪ੍ਰਾਪਤੀ ਦਾ ਵਰਣਨ ਹੈ।

| ਮੂਲ | ਅਰਥ |
|---|---|
| ਗਉੜੀ ਮਾਲਾ ਮਹਲਾ ੫ ॥ | |
| ਭਾਵਨੁ ਤਿਆਗਿਓ ਰੀ ਤਿਆਗਿਓ ॥ ਤਿਆਗਿਓ ਮੈ ਗੁਰ ਮਿਲਿ ਤਿਆਗਿਓ॥ ਸਰਬ ਸੂਖ ਆਨੰਦ ਮੰਗਲ ਰਸ ਮਾਨਿ ਗੋਬਿੰਦੈ ਆਗਿਓ ॥ ੧ ॥ ਰਹਾਉ ॥ | ਹੇ (ਸਖੀ!) ਮੈਂ ਭਾਵਨ* ਤਿਆਗ ਦਿੱਤਾ ਹੈ, ਹਾਂ ਤਿਆਗ ਦਿੱਤਾ ਹੈ। (ਪ੍ਰਸ਼ਨ: ਕਿਵ ਤਿਆਗਿਆ ਹਈ? ਉੱਤਰ:) ਮੈਂ ਗੁਰੂ ਨੂੰ ਮਿਲ ਕੇ (ਭਾਵਨ) ਤਿਆਗਿਆ ਹੈ (ਹਾਂ, ਗੁਰੂ ਦੀ ਮਤਿ ਨਾਲ ਤਿਆਗਿਆ ਹੈ। (ਪ੍ਰਸ਼ਨ:-ਫੇਰ ਫਲ ਕੀ ਹੋਇਆ? ਉੱਤਰ:) (ਹੁਣ ਮੈਂ) ਗੋਬਿੰਦ ਦੀ ਆਗਿਆ ਮੰਨ ਕੇ ਸਾਰੇ ਸੁਖ, ਆਨੰਦ ਰਸ ਤੇ ਖੁਸ਼ੀਆਂ (ਪ੍ਰਾਪਤ ਕੀਤੀਆਂ ਹਨ)॥ ੧॥ਰਹਾਉ॥ |
| ਮਾਨੁ ਅਭਿਮਾਨੁ ਦੋਊ ਸਮਾਨੇ ਮਸਤਕੁ ਡਾਰਿ ਗੁਰ ਪਾਗਿਓ ॥ ਸੰਪਤ ਹਰਖੁ ਨ ਆਪਤ ਦੂਖਾ ਰੰਗ ਠਾਕੁਰੈ ਲਾਗਿਓ ॥੧॥ | (ਹਾਂ ਸਖੀ!) ਗੁਰੂ ਦੇ ਪੈਰਾਂ ਤੇ ਮੱਥਾ ਧਰਕੇ (ਮੈਨੂੰ) ਮਾਨ ਤੇ ਅਭਿਮਾਨ (=ਅਪਮਾਨ) ਦੁਇ ਇਕ ਤੁੱਲ ਹੋ ਗਏ ਹਨ। (ਇਸ ਤਰ੍ਹਾਂ ਕਿ ਗੁਰੂ ਕੀ ਮਤਿ ਤੇ ਮੇਹਰ ਦੁਆਰਾ) ਠਾਕੁਰ ਦਾ ਪ੍ਰੇਮ ਲੱਗ ਗਿਆ ਹੈ (ਜਿਸ ਕਰਕੇ ਆਈ) ਦੌਲਤ ਦੀ ਖੁਸ਼ੀ ਨਹੀਂ (ਹੁੰਦੀ ਤੇ ਆ ਪਈ) ਬਿਪਤਾ ਦਾ ਦੁਖ ਨਹੀਂ (ਹੁੰਦਾ)॥੧॥ |
| ਬਾਸ ਬਾਸਰੀ ਏਕੈ ਸੁਆਮੀ ਉਦਿਆਨ ਦ੍ਰਿਸਟਾਗਿਓ ॥ ਨਿਰਭਉ ਭਏ ਸੰਤ ਭ੍ਰਮੁ ਡਾਰਿਓ ਪੂਰਨ ਸਰਬਾਗਿਓ ॥੨॥ | ਇਕੋ (ਉਹੋ) ਸੁਆਮੀ ਵਸਤੀਆਂ ਤੇ ਉਜਾੜਾਂ ਵਿਚ ਵਸਦਾ ਦਿੱਸ ਰਿਹਾ ਹੈ। (ਹਾਂ, ਉਹ ਸੁਆਮੀ) ਸਭਨਾ ਵਿਚ ਪਰੀਪੂਰਣ (ਦਿੱਸ ਰਿਹਾ ਹੈ, ਅੱਗੇ ਜੋ ਇਸ ਵਿਚ ਸੰਸਾ ਭ੍ਰਮ ਰਹਿੰਦਾ ਸੀ ਉਹ) ਭ੍ਰਮ ਸੰਤਾਂ ਨੇ ਦੂਰ ਕਰ ਦਿੱਤਾ ਹੈ, (ਸੋ ਨਿਸ਼ ਭ੍ਰਮ ਹੋਕੇ ਹੁਣ) ਭੈ ਤੋਂ ਬੀ ਰਹਿਤ ਹੋ ਗਏ ਹਾਂ॥੨॥ |

* ਮਨ ਨੂੰ ਭਾਉਣ ਵਾਲਾ ਯਾ ਮਨ ਨੂੰ ਭਾਉਣ ਵਾਲੀ ਗਲ। ਭਾਵ ਹੈ ਜੋ ਚਿਤ ਨੂੰ ਰੁਚੇ ਤੇ ਚੰਗਾ ਲਗੇ, ਉਹ ਗਲ ਕਿਸੇ ਤਰ੍ਹਾਂ ਹੋ ਵਰਤੇ। ਮਨਮਰਜ਼ੀ, ਇਸ ਪ੍ਰਕਾਰ ਦੀ 'ਮਨੋ ਲਗਨ' ਮੈਂ ਛੱਡ ਦਿਤੀ ਹੈ।

| | |
|---|---|
| **ਜੋ ਕਿਛੁ ਕਰਤੈ ਕਾਰਣੁ ਕੀਨੋ ਮਨਿ ਬੁਰੋ ਨ ਲਾਗਿਓ ॥ ਸਾਧਸੰਗਤਿ ਪਰਸਾਦਿ ਸੰਤਨ ਕੈ ਸੋਇਓ ਮਨੁ ਜਾਗਿਓ ॥ ੩ ॥** | (ਹੁਣ) ਜੋ ਕੁਛ (ਆ ਵਰਤੇ ਉਹ) ਮਨ ਨੂੰ ਬੁਰਾ ਨਹੀਂ ਲਗਦਾ (ਕਿਉਂਕਿ ਸਮਝਦੇ ਹਾਂ ਕਿ) ਕਰਤਾਰ ਨੇ ਇਹ ਕਾਰਨ ਕੀਤਾ ਹੈ। ਸੰਤਾਂ ਦੀ ਕਿਰਪਾ ਨਾਲ ਸਾਧ ਸੰਗਤਿ ਦੁਆਰਾ ਮਨ (ਜੋ ਪਹਿਲਾਂ ਮਾਇਆ ਵਿਸਮਾਦ ਵਿਚ) ਸੁੱਤਾ ਪਿਆ ਸੀ (ਹੁਣ ਵਾਹਿਗੁਰੂ ਗਜਾਨ ਵਿਚ) ਜਾਗ ਪਿਆ ਹੈ॥ ੩॥ |
| **ਜਨ ਨਾਨਕ ਓੜਿ ਤੁਹਾਰੀ ਪਰਿਓ ਆਇਓ ਸਰਣਾਗਿਓ ॥ ਨਾਮ ਰੰਗ ਸਹਜ ਰਸ ਮਾਣੇ ਫਿਰਿ ਦੂਖੁ ਨ ਲਾਗਿਓ ॥ ੪ ॥ ੨ ॥ ੧੬੦ ॥** | ਨਾਨਕ ਦਾਸ (ਅਰਦਾਸ ਕਰਦਾ ਹੈ ਕਿ ਜੋ ਕੋਈ ਤੁਹਾਡੀ) ਸ਼ਰਣ ਵਿਚ ਆ ਗਿਆ ਤੇ ਤੁਹਾਡੀ ਓਟ ਵਿਚ ਰਹਿ ਪਿਆ (ਓਹ) ਨਾਮ ਦਾ ਆਨੰਦ (ਤੇ) ਸਹਜ (ਅਵਸਥਾ) ਦਾ ਰਸ ਮਾਣਦਾ ਹੈ, (ਉਸਨੂੰ) ਫੇਰ (ਕੋਈ) ਦੁਖ ਨਹੀਂ ਲਗਦਾ॥੪॥੨॥੧੬੦॥ |

**ਵਜਾਖਜਾ-** ਸੁਗਮੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਅਵਸਥਾ ਇਸ ਸ਼ਬਦ ਵਿਚ ਯਾ ਸੁਖਮਨੀ ਦੀ ਬ੍ਰਹਮ ਗਿਆਨੀ ਵਾਲੀ ਅਸ਼ਟਪਦੀ ਵਿਚ ਦਰਸਾਈ ਹੈ, ਅਪਣੇ ਤੇ ਅਸਹ ਕਸ਼ਟ ਝੱਲਕੇ ਵਿਖਾ ਦਿਤੀ ਕਿ ਆਪ ਨੇ 'ਸੰਪਤ ਹਰਖੁ ਨ ਆਪਤ ਦੂਖਾ' ਕੀਕੂੰ ਇਕ ਤੁੱਲ ਮੰਨ ਲਏ ਸੇ। ਪਾਵਨ ਸ਼ਹੀਦੀ ਸਾਕੇ ਸਮੇਂ ਮਹਾਨ ਕਸ਼ਟ ਵਿਚ ਬੀਤੀ ਰਾਤ ਬਾਬਤ ਭਾਈ ਗੁਰਦਾਸ ਜੀ ਸਾਖ ਭਰਦੇ ਹਨ।

ਸੁਖ ਸੰਪਟ ਵਿਚਿ ਰੈਣ ਵਿਹਾਣੀ॥ ਗੁਰ ਅਰਜਨ ਵਿਟਹੁ ਕੁਰਬਾਣੀ॥ (ਵਾਰ ੨੪-੨੩)

**ਨਿਰੁਕ੍ਤ-** ਭਾਵਨ- ਜੋ ਮਨ ਨੂੰ ਭਾਵੇ, ਚੰਗਾ ਲਗੇ। ਉਹ ਕੋਈ ਮਾਨੁਖ, ਕੋਈ ਪਦਾਰਥ ਬੀ ਹੋ ਸਕਦਾ ਹੈ ਤੇ ਗੱਲ ਬੀ ਹੋ ਸਕਦੀ ਹੈ। ਏਥੇ ਅਰਥ ਮਨ ਨੂੰ ਚੰਗੀ ਲੱਗਣ ਵਾਲੀ ਗੱਲ ਹੈ। ਮਨ-ਮਰਜ਼ੀ। ਭਾਵ ਹੈ ਕਿ ਮਨ ਨੂੰ ਜੋ ਭਾਵੇ, ਚੰਗਾ ਲਗੇ। ਸਦਾ ਇਹੋ ਚਾਹੁਣਾ ਕਿ ਉਹੋ ਹੋਵੇ। ਜੇ ਉਕਰ ਨਾ ਹੋਵੇ ਤਾਂ ਦੁਖੀ ਹੋਣਾ। ਇਹ ਸੁਭਾਵ ਅਸਾਂ ਛੱਡ ਦਿਤਾ ਹੈ।ਭਾਵ ਐਉਂ ਸਫੁਟ ਹੁੰਦਾ ਹੈ, ਹੇ ਈਸ਼ੁਰ ਉਹ ਕੁਛ ਹੋਵੇ ਜੋ ਤੈਨੂੰ ਭਾਉਂਦਾ ਹੈ, ਉਹ ਨਾ ਹੋਵੇ ਜੋ ਮੈਨੂੰ ਭਾਉਂਦਾ ਹੈ।

ਆਗਿਓ- ਆਗਿਆ। ਛੰਦ ਦੀ ਖਾਤਰ ਆਗਿਆ ਦਾ ਆਗਿਓ ਕੀਤਾ ਹੈ।

ਅਭਿਮਾਨੁ- ਹੰਕਾਰ। ਪਰ ਏਥੇ ਮੁਰਾਦ ਅਪਮਾਨ ਤੋਂ ਹੈ, ਮਾਨ ਤੇ ਅਪਮਾਨ ਦੁਇ ਤੁੱਲ ਸਮਝੇ ਹਨ।

ਪਾਗਿਓ- ਪਗਾਂ ਉਤੇ। ਪੈਰਾਂ ਉਤੇ।

ਸੰਪਤ- ਦੌਲਤ। ਹਰ ਪ੍ਰਕਾਰ ਦੀ ਦੌਲਤ, ਖ਼ੁਸ਼ੀ, ਮਾਲ ਆਦਿ।

ਆਪਤ- ਅਪਦਾ, ਮੁਸੀਬਤ। ਦੁੱਖ।

ਠਾਕੁਰੈ- ਠਾਕੁਰ ਦਾ, ਪਰਮੇਸ਼ੁਰ ਦਾ।

ਬਾਸ- ਵੱਸਣ ਦੀ ਥਾਂ। ਵੱਸਣ ਦੀ ਥਾਂ ਘਰ ਹੈ ਤੇ ਘਰਾਂ ਦਾ ਸਮੂਹ ਵਸਤੀ ਹੈ। ਇਥੇ ਉਦਜਾਨ ਦੇ ਟਾਕਰੇ ਤੇ ਭਾਵ ਵਸਤੀ ਦਾ ਹੈ। ਬਾਸ ਦਾ 'ਸ' ਮੁਕਤਾ ਹੋਣ ਕਰਕੇ ਬਹੂ ਬਚਨ ਹੈ:- ਵਸਤੀਆਂ।

ਬਾਸਰੀ- ਵਾਸਾ ਕਰਨ ਵਾਲਾ। ਵੱਸਣ ਵਾਲਾ।

ਉਦਿਆਨ- ਬਨ ਉਜਾੜ।

ਡਾਰਿਓ- ਲਾਹ ਦਿੱਤਾ, ਦੂਰ ਕਰ ਦਿੱਤਾ।

ਓੜਿ- ਓਟ ਵਿਚ।

ਦ੍ਰਿਸਟਾਗਿਓ- ਦੇਖਿਆ ਹੈ।

ਸਰਬਾਗਿਓ- ਸਭਨਾਂ ਵਿਚ।

ਸਰਣਾਗਿਓ- ਸ਼ਰਣ ਵਿਚ।

## [ਗਉੜੀ ਮਾਲਾ ਮਹਲਾ ੫, ਚਉਪਦਾ-੨੩੧]

**ਪ੍ਰਾਕ੍ਥਨ–** ਇਸ ਵਿਚ ਬੀ ਪਰਮੇਸ਼ੁਰ ਦੇ ਪਿਆਰੇ ਦੇ ਸਮ ਅਵਸਥਾ ਵਿਚ ਜਾਕੇ ਪਰਮ ਪਦ ਦੇ ਜੀਵਨ ਦਾ ਵਰਨਨ ਹੈ।

| ਮੂਲ | ਅਰਥ |
|---|---|
| ਗਉੜੀ ਮਾਲਾ੍ ਮਹਲਾ ੫ ॥ | |
| ਪਾਇਆ ਲਾਲੁ ਰਤਨੁ ਮਨਿ ਪਾਇਆ॥ ਤਨੁ ਸੀਤਲੁ ਮਨੁ ਸੀਤਲੁ ਥੀਆ ਸਤਗੁਰ ਸਬਦਿ ਸਮਾਇਆ ॥ ੧ ॥ ਰਹਾਉ ॥ | (ਜਦੋਂ ਮੈਂ) ਸਤਿਗੁਰੂ ਦੇ ਉਪਦੇਸ਼ ਵਿਚ ਸਮਾ ਗਿਆ (ਤਦ ਮੈਨੂੰ) ਮਨ ਵਿੱਚੋਂ (ਹੀ ਇਕ) ਲਾਲ ਪ੍ਰਾਪਤ ਹੋ ਗਿਆ (ਹਾਂ ਇਕ) ਰਤਨ ਪ੍ਰਾਪਤ ਹੋ ਗਿਆ। (ਉਸ ਨਾਲ ਮੇਰਾ) ਤਨ ਠੰਢਾ ਠਾਰ ਹੋ ਗਿਆ। (ਹਾਂ, ਮੇਰਾ) ਮਨ (ਬੀ) ਠੰਢਾ ਠਾਰ ਹੋ ਗਿਆ॥੧॥ਰਹਾਉ॥ |
| ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ ॥ ਕਰੁ ਮਸਤਕਿ ਗੁਰਿ ਪੂਰੈ ਧਰਿਓ ਮਨੁ ਜੀਤੋ ਜਗੁ ਸਾਰੀ ॥੧॥ | (ਇਉਂ ਇਸ ਜਗਤ ਦੇ ਪਦਾਰਥਾਂ ਦੀ) ਭੁਖ (ਚਾਹਨਾ) ਲਹਿ ਗਈ, (ਪਰਲੋਕ ਦੇ ਭੋਗਾਂ ਦੀ) ਤ੍ਰਿਖਾ (ਚਾਹਨਾ) ਸਾਰੀ ਦੂਰ ਹੋ ਗਈ (ਗੱਲ ਕੀ) ਚਿੰਤਾ ਸਾਰੀ ਹੀ ਵਿਸਰ ਗਈ। (ਹਾਂ) ਪੂਰੇ ਗੁਰੂ ਨੇ (ਜਦੋਂ ਮੇਰੇ) ਮੱਥੇ ਉਤੇ (ਅਪਣਾ) ਹੱਥ ਧਰਿਆ (ਤਾਂ ਮੈਂ) ਮਨ ਜਿੱਤ ਲਿਆ, (ਮਨ ਜਿੱਤਣ ਨਾਲ) ਸਾਰਾ ਜਗਤ ਜਿੱਤ ਲਿਆ॥੧॥ |
| ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ ਡੋਲਨ ਤੇ ਅਬ ਚੂਕੇ ॥ ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ ॥੨॥ | (ਹੁਣ ਅਸੀਂ ਅਪਣੇ) ਮਨ ਵਿਚ ਤ੍ਰਿਪਤ ਹੋ ਰਹੇ ਹਾਂ (ਸਗੋਂ) ਅਘਾ* ਰਹੇ ਹਾਂ (ਹੁਣ ਅਪਣੇ ਵਿਸ਼ਵਾਸ਼ ਤੋਂ ਤੇ ਅਪਣੇ ਸਹੀ ਕੀਤੇ ਸਿੱਧਾਂਤ ਤੋਂ) ਡੋਲਣੋਂ ਰਹਿ ਚੁਕੇ ਹਾਂ (ਭਾਵ ਹੁਣ ਨਹੀਂ ਡੋਲਦੇ)। ਹੇ (ਭਾਈ!) ਸਤਿਗੁਰੂ ਨੇ (ਨਾਮ ਰੂਪੀ) ਅਖੁਟ ਖ਼ਜਾਨਾ (ਸਾਨੂੰ) ਦਿੱਤਾ ਹੈ, ਉਹ (ਆਪ ਵਰਤਿਆਂ) ਖੁੱਟਦਾ ਨਹੀਂ (ਤੇ ਵੰਡਿਆਂ) ਮੁੱਕਦਾ ਨਹੀਂ॥੨॥ |
| ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ ॥ ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ ॥ ੩ ॥ | ਹੇ ਭਾਈ! ਇਕ (ਹੋਰ) ਅਚਰਜ (ਦੀ ਗੱਲ) ਸੁਣੋ (ਕਿ) ਗੁਰੂ ਨੇ (ਸਾਨੂੰ) ਐਸੀ (ਇਕ) ਸਮਝ ਸਮਝਾਈ ਹੈ (ਕਿ ਜਦ ਉਸਨੇ ਅਗਜਾਨ ਦਾ) ਪਰਦਾ ਚੁਕਿਆ (ਤੇ ਅਸਾਂ ਨੂੰ) ਵਾਹਿਗੁਰੂ ਮਿਲ ਪਿਆ ਤਦ ਪਰਾਈ ਈਰਖਾ ਵਿਸਰ (ਹੀ) ਗਈ। (ਭਾਵ ਇਹ ਕਿ ਗੁਰੂ ਨੇ ਸਮਝ ਅਮਲੀ ਤ੍ਰੀਕੇ ਤੇ ਬਖਸ਼ੀ, ਦਰਸ਼ਨ ਕਰਾਏ ਤਾਂ ਸਭ ਜੀਵ ਵਾਹਿਗੁਰੂ ਵਿਚ ਦਿੱਸ ਪਏ, ਤਦ ਈਰਖਾ ਕਿਸ ਨਾਲ ਫੁਰੇ)?॥੩॥ |
| ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ ॥ | (ਪਰ ਭਾਈ!) ਇਹ (ਸਾਖਜਾਤ ਦਰਸ਼ਨ ਤੇ ਮਿਲਾਪ ਦਾ) ਅਚੰਭਾ (ਐਸਾ ਅਤਿ ਅਸਚਰਜ ਹੈ ਕਿ) ਵਰਣਨ ਨਹੀਂ ਕੀਤਾ ਜਾ ਸਕਦਾ (ਇਸਨੂੰ) ਉਹੀ ਜਾਣਦਾ ਹੈ ਜਿਸਨੇ (ਇਹ) ਚੱਖਿਆ ਹੋਵੇ (ਭਾਵ ਜੋ ਦੇਖੇ ਉਹੀ ਜਾਣ ਸਕਦਾ |

* ਪੂਰਨ ਤ੍ਰਿਪਤੀ ਵਾਲੇ।

| | |
|---|---|
| **ਕਹੁ ਨਾਨਕ ਸਚ ਭਏ ਬਿਗਾਸਾ ਗੁਰਿ ਨਿਧਾਨੁ ਰਿਦੈ ਲੈ ਰਾਖਿਆ ॥੪॥੩॥੧੬੧** | ਹੈ)। ਕਹਿੰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ ਜਦ) ਗੁਰੂ ਤੋਂ (ਨਾਮ ਰੂਪੀ) ਖਜ਼ਾਨਾ ਲੈ ਕੇ ਹਿਰਦੇ ਵਿਚ ਰੱਖ ਲਿਆ ਤਦ ਸੱਚੇ (ਠਾਕੁਰ ਜੀ) ਪ੍ਰਕਾਸ਼ਮਾਨ ਹੋ ਗਏ॥੪॥੩॥੧੬੧॥ |

**ਨਿਰੁਕ੍ਤ**- ਲਾਲ ਤੇ ਰਤਨ- ਦੋਹਾਂ ਤੋਂ ਮੁਰਾਦ 'ਨਾਮ' ਦੀ ਹੈ।

ਸਮਾਇਆ- ਸਮਾ ਗਿਆ, ਭਾਵ ਜਦ ਪੂਰਾ ਅਮਲ ਕੀਤਾ।

ਤ੍ਰਿਸਨ ਦਾ ਅਰਥ ਏਥੇ ਤ੍ਰਿਖਾ ਹੈ 'ਭੂਖ ਤ੍ਰਿਸਨ' ਦੋਹਾਂ ਦਾ ਭਾਵ ਹੈ-ਲੋੜ, ਚਾਹਨਾ, ਇੱਛਾ।

'ਜੀਤੋਂ' ਪਦ ਦੇਹੁਰੀ ਦੀਪਕ ਹੈ='ਮਨ ਜੀਤੋ+ਜੀਤੋ ਜਗ' ਯਥਾ:-

ਮਨਿ ਜੀਤੈ ਜਗੁ ਜੀਤੁ॥ (ਜਪੁਜੀ-੨੮)

ਸਾਰੀ- ਸਾਰਾ। (ਅ) ਸਾਰੀ=ਬਾਜ਼ੀ। ਜਗ ਸਾਰੀ=ਬਾਜ਼ੀ ਰੂਪ ਸੰਸਾਰ ਜਿੱਤ ਲਿਆ।

ਅਘਾਇ- ਨੱਕ ਤੱਕ ਰੱਜਣਾ, ਭਾਵ ਹੈ ਪੂਰਨ ਤ੍ਰਿਪਤੀ।

ਨਹੀ ਰੇ ਮੂਕੇ- ਮੁੱਕ ਦਾ ਨਹੀਂ। 'ਨਹੀਂ' ਪਦ ਦੇਹੁਰੀ ਦੀਪਕ ਹੈ: ਤੋਟਿ ਨਹੀ+ਨਹੀ ਮੂਕੇ।

(ਅ) ਮੂਕਾ=ਮੁਕ=ਮੋਤੀ, ਭਾਵ ਇਸ ਨਾਮ ਰੂਪੀ ਮੋਤੀਆਂ ਦੇ ਖ਼ਜ਼ਾਨੇ ਵਿਚ ਤੋਟ ਨਹੀਂ ਆਉਂਦੀ।

ਤਾਤਿ- ਸਾੜਾ, ਈਰਖਾ।

ਸਚ- ਸਚੇ ਵਾਹਿਗੁਰੂ ਜੀ। (ਅ) 'ਸਚ ਪ੍ਰਕਾਸ਼ ਪਾਇਆ' ਬੀ ਅਰਥ ਕਰਦੇ ਹਨ।

## [ਗਉੜੀ ਮਾਲਾ ਮਹਲਾ ੫, ਚਉਪਦਾ-੨੩੨]

**ਪ੍ਰਾਕ੍ਥਨ**- ਭੋਗ ਬਿਲਾਸ ਆਤਮ ਤ੍ਰਿਪਤੀ ਨਹੀਂ ਦੇ ਸਕਦੇ। ਹਰੀ ਭਜਨ ਇਹ ਤ੍ਰਿਪਤੀ ਦੇਂਦਾ ਹੈ। ਹੋਰ ਭੋਗ, ਮਾਇਆ ਦੇ ਕਾਰਜ ਅਤ੍ਰਿਪਤੀ ਰੂਪ ਡੰਝ ਲਾਈ ਰਖਦੇ ਹਨ। ਉਪਦੇਸ਼ ਹੈ-'ਹਰਿ ਕਾ ਨਾਮੁ ਜਪਹੁ'। ਇਹੋ ਸਾਰੇ ਸੁਖਾਂ ਦਾ ਸਾਰ ਸੁਖ ਹੈ।

| ਮੂਲ | ਅਰਥ |
|---|---|
| ਗਉੜੀ ਮਾਲਾ ਮਹਲਾ ੫ ॥ | |
| ਉਬਰਤ ਰਾਜਾ ਰਾਮ ਕੀ ਸਰਣੀ ॥ ਸਰਬ ਲੋਕ ਮਾਇਆ ਕੇ ਮੰਡਲ ਗਿਰਿ ਗਿਰਿ ਪਰਤੇ ਧਰਣੀ ॥ ੧ ॥ ਰਹਾਉ ॥ | ਪ੍ਰਕਾਸ਼ ਸਰੂਪ ਰਾਮ ਦੀ ਸ਼ਰਣ ਲਿਆਂ ਹੀ (ਜੀਵ ਭਵ ਸਾਗਰ ਤੋਂ) ਬਚਦਾ ਹੈ। (ਇੰਦ੍ਰ ਲੋਕ ਸ਼ਿਵ ਲੋਕ ਆਦਿ) ਸਾਰੇ ਲੋਕ ਮਾਇਆ ਦੇ ਹੀ ਲੋਕ ਹਨ (ਇਨ੍ਹਾਂ ਵਿਚ ਪਹੁੰਚੇ ਜੀਵ ਕਾਲਾਂਤ੍ਰ) ਧਰਤੀ ਉਤੇ ਮੁੜ ਮੁੜ ਪਏ ਡਿਗਦੇ ਹਨ। (ਭਾਵ ਸਮਾ ਪਾਕੇ ਫੇਰ ਧਰਤੀ ਉਤੇ ਆ ਜਨਮ ਲੈਂਦੇ ਹਨ)॥੧॥ਰਹਾਉ॥ |
| ਸਾਸਤ ਸਿੰਮ੍ਰਿਤਿ ਬੇਦ ਬੀਚਾਰੇ ਮਹਾ ਪੁਰਖਨ ਇਉ ਕਹਿਆ ॥ ਬਿਨੁ ਹਰਿ ਭਜਨ ਨਾਹੀ ਨਿਸਤਾਰਾ ਸੂਖੁ ਨ ਕਿਨਹੂੰ ਲਹਿਆ ॥ ੧ ॥ | (ਅਸਾਂ) ਵੇਦ ਸਿੰਮ੍ਰਤੀਆਂ ਤੇ ਸ਼ਾਸਤ੍ਰ (ਬੀ) ਵੀਚਾਰੇ ਹਨ (ਉਨ੍ਹਾਂ ਵਿਚ ਬੀ) ਮਹਾਂ ਪੁਰਖਾਂ ਨੇ ਇਉਂ ਆਖਿਆ ਹੈ: (ਕਿ) ਹਰੀ ਦੇ ਭਜਨ (ਕੀਤੇ) ਤੋਂ ਬਿਨਾਂ (ਜੀਵ ਦਾ ਭਵਜਲ ਤੋਂ) ਤਰ ਨਿਕਲਨਾ ਨਹੀਂ ਹੋ ਸਕਦਾ, (ਹਾਂ ਹਰੀ ਭਜਨ ਤੋਂ ਬਿਨਾਂ ਕਦੇ) ਕਿਸੇ ਨੇ ਸੁਖ ਨਹੀਂ ਪਾਇਆ॥੧॥ |

**ਤੀਨਿ ਭਵਨ ਕੀ ਲਖਮੀ ਜੋਰੀ ਬੂਝਤ ਨਾਹੀ ਲਹਰੇ ॥ ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ ਫਿਰਤੋ ਪਹਰੇ ਪਹਰੇ ॥ ੨ ॥**

(ਜੇ ਕਿਸੇ ਨੇ) ਤਿੰਨਾ ਲੋਕਾਂ ਦੀ (ਬੀ) ਮਾਇਆ ਕੱਠੀ ਕਰ ਲਈ ਹੋਵੇ (ਉਸਦੇ ਲੋਭ ਦੇ) ਲਹਰੇ (ਫੇਰ ਬੀ) ਨਹੀਂ ਬੁਝਦੇ। ਹਰੀ ਦੀ ਭਗਤੀ ਤੋਂ ਬਿਨਾ ਕਿਥੇ ਟਿਕਾਉ ਪ੍ਰਾਪਤ ਹੁੰਦਾ ਹੈ (ਐਸੇ ਲੋਕ) ਉਮਰ ਦੇ ਹਰ ਹਿੱਸੇ ਵਿਚ ਭਟਕਦੇ ਰਹਿੰਦੇ ਹੈਨ॥੨॥

**ਅਨਿਕ ਬਿਲਾਸ ਕਰਤ ਮਨ ਮੋਹਨ ਪੂਰਨ ਹੋਤ ਨ ਕਾਮਾ ॥ ਜਲਤੋ ਜਲਤੋ ਕਬਹੂ ਨ ਬੂਝਤ ਸਗਲ ਬ੍ਰਿਥੇ ਬਿਨੁ ਨਾਮਾ ॥ ੩ ॥**

(ਜੀਵ) ਮਨ ਨੂੰ ਮੋਹ ਲੈਣ ਵਾਲੇ ਅਨੇਕਾਂ (ਭੋਗਾਂ ਵਾਲੇ) ਬਿਲਾਸ ਕਰਦਾ ਹੈ, ਪਰੰਤੂ (ਭੋਗ ਮਈ) ਕਾਮਨਾ ਪੂਰਨ ਨਹੀਂ ਹੁੰਦੀ (ਭੋਗ ਮਈ ਕਾਮਨਾ ਵਿਚ ਲੱਗਾ ਜੀਵ) ਜਲਦਾ ਹੀ ਜਲਦਾ ਰਹਿੰਦਾ ਹੈ (ਕਾਮ ਵਾਲੇ ਭੋਗਾਂ ਨਾਲ ਉਹ ਅਗਨੀ) ਕਦੇ ਬੁਝਦੀ ਨਹੀਂ (ਭਾਵ ਭੋਗ ਭੋਗਦਿਆਂ ਭੋਗ ਤ੍ਰਿਸ਼ਨਾ ਸ਼ਮਨ ਨਹੀਂ ਹੁੰਦੀ ਇਕ ਭੋਗ ਤ੍ਰਿਸ਼ਨਾ ਕੀਹ) ਸਭੇ (ਬਿਲਾਸ=ਭੋਗ) ਨਾਮ ਤੋਂ ਬਿਨਾ ਬ੍ਰਿਥਾ ਹਨ (ਭਾਵ ਨਾਮ ਦਾ ਬਿਲਾਸ ਯਾ ਪਰਚਾ ਹੀ ਸਫਲ ਹੈ)॥੩॥

**ਹਰਿ ਕਾ ਨਾਮੁ ਜਪਹੁ ਮੇਰੇ ਮੀਤਾ ਇਹੈ ਸਾਰ ਸੁਖੁ ਪੂਰਾ ॥ ਸਾਧਸੰਗਤਿ ਜਨਮ ਮਰਣੁ ਨਿਵਾਰੈ ਨਾਨਕ ਜਨ ਕੀ ਧੂਰਾ ॥ ੪ ॥ ੪ ॥ ੧੬੨ ॥**

ਹੇ ਮੇਰੇ ਮਿਤ੍ਰ! ਹਰੀ ਦਾ ਨਾਮ ਜਪੋ, ਇਹੋ ਹੀ ਹੈ ਜੋ (ਸਾਰੇ ਸੁਖਾਂ ਦਾ) ਸਾਰ ਸੁਖ (ਤੇ) ਪੂਰਾ (ਸੁਖ) ਹੈ। (ਪ੍ਰਸ਼ਨ:-ਇਹ ਸੁਖ ਕਿਥੋਂ ਮਿਲਦਾ ਹੈ? ਉੱਤਰ:-) ਸਾਧ ਸੰਗਤਿ (ਤੋਂ। ਹਾਂ, ਸਾਧ ਸੰਗਤਿ ਨਾਮ ਦਾਨ ਦੇ ਕੇ) ਜਨਮ ਮਰਣ ਕੱਟ ਦੇਂਦੀ ਹੈ, (ਇਸ ਲਈ) ਨਾਨਕ (ਹਰੀ ਦੇ) ਦਾਸਾਂ ਦੀ ਧੂੜ (ਹੋ ਰਿਹਾ) ਹੈ। (ਭਾਵ ਜਨਾਂ ਤੋਂ ਬਣਦੀ ਹੈ ਸਾਧ ਸੰਗਤਿ, ਜਨ ਦਾ ਦਾਸ ਹੋ ਕੇ ਮਿਲਦਾ ਹੈ ਨਾਮ, ਨਾਮ ਸਾਰੇ ਸੁਖਾਂ ਦਾ ਸਾਰ ਸੁਖ ਤੇ ਪੂਰਾ ਸੁਖ ਹੈ)॥੪॥੪॥੧੬੨॥

**ਨਿਰੁਕਤ**- ਉਬਰਤ- ਪੁ: ਪੰਜਾਬੀ, ਉਬਾਰਨਾ-ਡੁਬਦੇ ਨੂੰ ਤਾਰ ਲਿਆਉਣਾ।) ਨਿਸਤਾਰਾ ਪਾਉਂਦਾ ਹੈ। ਤਰ ਆਉਂਦਾ ਹੈ, ਭਾਵ ਬਚ ਜਾਂਦਾ ਹੈ। ਮੁਕਤ ਹੁੰਦਾ ਹੈ।

ਲੋਕ- ਸ਼ਿਵ ਇੰਦ੍ਰ ਆਦਿ ਪੁਰੀਆਂ।

ਮੰਡਲ- (ਸੰਸ:, ਮਂਡਲ:=ਘੇਰਾ, ਗੋਲਾਕਾਰ ਸਥਾਨ) ਅਸਥਾਨ। ਟਿਕਾਣਾ, ਥਾਉਂ। ਇਲਾਕਾ। ਦੇਸ।

ਧਰਣੀ- ਧਰਤੀ ਉਤੇ।

ਸਾਸਤ- (ਸੰਸ:, ਸ਼ਾਸਤ੍ਰ) ਧਰਮ ਪੁਸਤਕ। (ਅ) ਤੁਕ ਦਾ ਭਾਵ ਐਉਂ ਬੀ ਲਾਉਂਦੇ ਹਨ-ਸਾਸਤ੍ਰ ਸਿੰਮ੍ਰਿਤਿ ਵੇਦ ਤੇ ਮਹਾਂਪੁਰਖਾਂ ਨੇ ਇਉਂ ਕਿਹਾ ਹੈ। (ੲ) ਮਹਾਂਪੁਰਖਾਂ ਨੇ ਸ਼ਾਸਤ੍ਰ ਵੇਦ ਵਿਚਾਰਕੇ ਇਉਂ ਕਿਹਾ ਹੈ। ਪਰ ਪ੍ਰਸੰਗਕ ਅਰਥ ਉਹ ਹੈ ਜੋ ਉਪਰ ਕੀਤਾ ਗਿਆ ਹੈ।

ਨਿਸਤਾਰਾ- ਵਿਸ਼ੇਸ਼ ਕਰਕੇ ਤਰਣਾ। ਡੁੱਬਣੋਂ ਬਚ ਜਾਣਾ। ਬਚ ਜਾਣਾ, ਮਾਇਆ ਮੋਹ ਭਉਜਲ ਤੋਂ ਤਰ ਨਿਕਲਣਾ, ਮੁਕਤ ਹੋਣਾ।

ਲਹਰੇ- ਲਹਿਰ ਦਾ ਬਹੁ ਬਚਨ। ਮੁਰਾਦ ਲੋਭ ਦੀ ਲਹਿਰ ਤੋਂ ਹੈ, ਕਿਉਂਕਿ ਪ੍ਰਸੰਗ ਲੱਛਮੀ ਜੋੜਨ ਦਾ ਚੱਲ ਰਿਹਾ ਹੈ। ਕਾਮ ਦੀ ਲਹਿਰ ਏਥੇ ਮੁਰਾਦ ਨਹੀਂ ਹੈ।

ਪਹਰੇ ਪਹਰੇ- ਹਰ ਪਹਰੇ ਵਿਚ, ਗੁਰਬਾਣੀ ਵਿਚ ਪਦ 'ਪਹਰੇ' ਉਮਰਾ ਦੇ ਹਿੱਸੇ ਦੇ ਅਰਥ ਵਿਚ ਆਇਆ ਹੈ, ਯਥਾ:-

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ॥ (ਸਿਰੀ ਰਾਗ ਮ:੧ ਪਹਰੇ-੧)

ਸੋ ਪ੍ਰਸੰਗ ਅਰਥ ਇਹੋ ਹੈ ਕਿ ਬਾਲ ਜੁਆਨੀ ਬ੍ਰਿਧ, ਹਰ ਅਵਸਥਾ ਵਿਚ ਹਰੀ ਨਾਮ ਤੋਂ ਬਿਨਾ ਭਟਕਦਾ ਹੀ ਰਹਿੰਦਾ ਹੈ। (ਅ) ਉਂਞ ਪਹਰੇ ਪਹਰੇ ਦੇ ਕਈ ਅਰਥ ਲਾ ਲੈਂਦੇ ਹਨ। ਯਥਾ:-

੧. ਪਾਹਰਿਆ ਪਾਹਰਿਆ ਕਰਦਾ ਫਿਰਦਾ ਹੈ।

੨. ਪਹਿਰਾਵੇ ਕਰ ਕਰਕੇ-ਭੇਖ ਧਾਰਕੇ ਭਟਕਦਾ ਹੈ।

੩. ਪਹੇ ਪਹੇ=ਹਰ ਰਸਤੇ ਤੇ ਭਟਕਦਾ ਹੈ।

ਬਿਲਾਸ- (ਸੰ:, ਵਿਲਾਸ) ਖੁਸ਼ੀਆਂ ਦੇ ਕੌਤਕ। ਖੇਲ ਤਮਾਸ਼ੇ ਜੋ ਅਨੰਦ ਦੇਣ।

'ਕਾਮਾ'- ਤੋਂ ਏਥੇ ਭਾਵ ਕਾਮਨਾ ਤੋਂ ਹੈ। ਕਾਮ ਮਈ ਵਿਲਾਸਾਂ ਵਿਚ ਕੀਹ ਹੁੰਦਾ ਹੈ ਕਿ ਭੋਗਾਂ ਨਾਲ ਅਨੰਦਮਯ ਤ੍ਰਿਪਤੀ ਹੋਵੇ, ਜੋ ਨਹੀਂ ਹੁੰਦੀ।

ਜਲਤੇ- ਸੜਦਾ ਸੜਦਾ। ਏਥੇ ਤ੍ਰਿਸ਼ਨਾਂ ਦੀ ਜਲਨ ਮੁਰਾਦ ਨਹੀਂ ਹੈ। ਇਥੇ ਕਾਮ ਅਗਨੀ ਦੀ ਤਪਤ ਤੋਂ ਮੁਰਾਦ ਹੈ। ਭੋਗਾਂ ਨਾਲ ਕਾਮ ਜਲਨ ਸ਼ਮਨ ਨਹੀਂ ਹੁੰਦੀ, ਵਧਦੀ ਹੈ। ਸਰੀਰ ਚਾਹੇ ਹੁੱਟ ਜਾਵੇ ਪਰ ਭੋਗ ਤ੍ਰਿਸ਼ਨਾ ਠੰਢੀ ਨਹੀਂ ਹੁੰਦੀ।

ਸਗਲ- ਸਾਰੇ। ਭਾਵ ਹੈ ਨਾਮ ਤਾਂ ਤ੍ਰਿਪਤੀ ਦੇਂਦਾ ਹੈ, ਹੋਰ ਵਿਲਾਸ ਸਾਰੇ ਤ੍ਰਿਪਤੀ ਨਹੀਂ ਦੇਂਦੇ।

ਸੁਖੁ- ਸੁਖਾਂ ਦਾ ਤਤ ਰੂਪ-ਮੂਲ ਸੁਖ ਨਾਮ ਹੈ। ਸੁਖ ਦੇਹੁਲੀ ਦੀਪਕ ਹੈ। ਸਾਰ ਸੁਖ+ਪੂਰਾ ਸੁਖ।

## [ਗਉੜੀ ਮਾਲਾ ਮਹਲਾ ੫, ਚਉਪਦਾ-੨੩੩]

**ਪ੍ਰਾਕ੍ਥਨ-** ਦਾਰਸ਼ਨਿਕਾਂ ਦਾ ਵਿਸ਼੍ਵਾਸ਼ ਹੈ ਕਿ ਜੀਵ ਕਰਮਾਂ ਦੇ ਜਾਲ ਵਿਚ ਬੱਧਾ ਸੰਸਾਰ ਤੇ ਆਉਂਦਾ ਜਾਂਦਾ ਜੰਮਣ ਮਰਣ ਦੇ ਚੱਕ੍ਰ ਵਿਚ ਫਸਿਆ ਰਹਿੰਦਾ ਹੈ ਤੇ ਇਥੇ ਆਕੇ ਮਾਇਆ ਮੋਹ ਦੀ ਫਸੌਤੀ ਦੇ ਕਾਰਨ ਮੁਕਤੀ ਨਹੀਂ ਪਾ ਸਕਦਾ। ਸਤਿਗੁਰੂ ਜੀ ਇਸ ਨਿਸਚੇ ਪਰ ਉਟੰਕਣ ਕਰਕੇ ਦੱਸਦੇ ਹਨ ਕਿ ਜੀਵ ਦਾ ਆਉਣਾ ਜਾਣਾ ਉਸਦੇ ਅਪਣੇ ਕੀਤੇ ਕਰਮਾਂ ਦਾ ਫਲ ਨਹੀਂ ਪਰ ਇਹ ਇਕ ਕੌਤਕ ਹੈ ਉਸ ਕਰਤਾਰ ਦਾ, ਇਸ ਰਚਨਾ ਦੇ ਰਚਨਹਾਰ ਦਾ, ਜਿਸ ਕੌਤਕ ਨੂੰ ਕੇਵਲ ਉਹ ਆਪ ਹੀ ਜਾਣਦਾ ਹੈ।

| ਮੂਲ | ਅਰਥ |
|---|---|
| **ਗਉੜੀ ਮਾਲਾ ਮਹਲਾ ੫ ॥** | |
| **ਮੋ ਕਉ ਇਹ ਬਿਧਿ ਕੋ ਸਮਝਾਵੈ ॥ ਕਰਤਾ ਹੋਇ ਜਨਾਵੈ ॥ ੧ ॥ ਰਹਾਉ ॥** | ਮੈਨੂੰ ਇਹ ਵਿਧੀ ਕੋਈ ਸਮਝਾਕੇ ਦੱਸੇ (ਪਰ) ਦੱਸੇ (ਆਪ ਕਰਮਾਂ ਦਾ) ਕਰਤਾ (ਭੋਗਤਾ ਹੋਣ ਦੀ ਹੈਸੀਅਤ ਵਿਚ) ਹੋਕੇ (ਐਵੇ ਨਹੀਂ। ਕਿਹੜੀ ਵਿਧੀ?)। |
| **ਅਨਜਾਨਤ ਕਿਛੁ ਇਨਹਿ ਕਮਾਨੋ ਜਪ ਤਪ ਕਛੂ ਨ ਸਾਧਾ ॥ ਦਹ ਦਿਸਿ ਲੈ ਇਹੁ ਮਨੁ ਦਉਰਾਇਓ ਕਵਨ ਕਰਮ ਕਰਿ ਬਾਧਾ ॥ ੧ ॥** | (ਉੱਤਰ:) (ਜਦ ਇਹ ਜੀਵ ਜਗਤ ਤੇ ਆਇਆ ਤੇ) ਬਿਨਾਂ ਜਾਣੇ (ਕਿ ਕਿਹੜੇ ਕਰਮ ਦਾ ਕੀ ਫਲ ਹੈ ਤੇ ਕਿਹੜੇ ਦਾ ਕੀ) ਇਸਨੇ ਕੁਛ ਕਰਮ ਕਮਾਏ (ਤੇ) ਜਪ ਤਪ (ਆਦਿ) ਕੁਛ ਨਾ ਕੀਤਾ (ਇਉਂ ਇਸ ਨੇ) ਇਸ (ਅਪਣੇ) ਮਨ ਨੂੰ ਦਸੋ |

ਦਿਸ਼ਾਂ ਤੱਕ ਦੌੜਾਇਆ (ਤਾਂ ਦੱਸੇ ਇਹ) ਕਿਹੜੇ ਕਰਮ ਕਰਕੇ ਬੱਧਾ ਗਿਆ (ਜਦ ਕਿ ਏਹ ਸਾਰੇ ਕਰਮ ਇਸ ਨੇ ਅਨਜਾਣਪੁਣੇ ਵਿਚ ਕੀਤੇ ਸਨ)?॥੧॥

ਮਨ ਤਨ ਧਨ ਭੂਮਿ ਕਾ ਠਾਕੁਰੁ ਹਉ ਇਸ ਕਾ ਇਹੁ ਮੇਰਾ ॥ ਭਰਮ ਮੋਹ ਕਛੁ ਸੂਝਸਿ ਨਾਹੀ ਇਹ ਪੈਖਰ ਪਏ ਪੈਰਾ ॥੨॥

(ਫੇਰ ਇਥੇ ਆਕੇ ਇਹ ਜੀਵ) ਮਨ ਤਨ, ਧਨ ਤੇ ਭੂਮੀ ਦਾ ਮਾਲਕ (ਹੋਕੇ ਸਮਝਦਾ ਹੈ) ਮੈਂ ਇਸ (ਪਦਾਰਥ) ਦਾ (ਮਾਲਕ) ਹਾਂ (ਤੇ) ਇਹ (ਸਭ ਕੁਛ) ਮੇਰਾ ਹੈ, (ਇਓਂ ਇਸ) ਭਰਮ ਤੇ ਮੋਹ ਦੇ ਪੈਖੜ ਇਸਦੇ ਪੈਰਾਂ ਨੂੰ ਪਏ ਹੋਏ ਹਨ (ਜਿਨ੍ਹਾਂ ਕਰਕੇ ਇਸਨੂੰ) ਕੁਛ ਸੁਝਦਾ ਹੀ ਨਹੀਂ (ਕਿ ਮੈਂ ਭਰਮ ਤੇ ਮੋਹ ਨੂੰ ਛੱਡਾਂ)॥੨॥

ਤਬ ਇਹੁ ਕਹਾ ਕਮਾਵਨ ਪਰਿਆ ਜਬ ਇਹੁ ਕਛੂ ਨ ਹੋਤਾ ॥ ਜਬ ਏਕ ਨਿਰੰਜਨ ਨਿਰੰਕਾਰ ਪ੍ਰਭ ਸਭੁ ਕਿਛੁ ਆਪਹਿ ਕਰਤਾ ॥ ੩ ॥

ਜਦੋਂ ਇਹ (ਜੀਵ) ਕੁਛ ਬੀ ਨਹੀਂ ਸੀ (ਭਾਵ ਇਸ ਦੀ ਕਿਸੇ ਹੋਂਦ ਦਾ ਨਾਂ ਥੇਹ ਹੀ ਹੈ ਨਹੀਂ ਸੀ ਤੇ) ਜਦੋਂ (ਕੇਵਲ) ਇਕ ਨਿਰੰਜਨ ਨਿਰੰਕਾਰ ਪ੍ਰਭੂ ਹੀ ਸਭ ਕੁਛ ਆਪੇ ਆਪ ਕਰਨ ਕਰਾਵਨਹਾਰ ਸੀ (ਤੇ ਹੋਰ ਕੁਛ ਹੈ ਹੀ ਨਹੀਂ ਸੀ) ਤਦੋਂ ਇਹ (ਜੀਵ) ਕਿਹੜੇ ਕਰਮ ਕਮਾਉਂਦਾ ਫਿਰਦਾ ਸੀ? (ਜਿਨ੍ਹਾਂ ਦੇ ਕਾਰਨ ਇਹ ਜੀਵ ਜੋਨੀ ਵਿਚ ਬੱਧਾ ਗਿਆ?)॥੩॥

ਅਪਨੇ ਕਰਤਬ ਆਪੇ ਜਾਨੈ ਜਿਨਿ ਇਹੁ ਰਚਨੁ ਰਚਾਇਆ ॥ ਕਹੁ ਨਾਨਕ ਕਰਣਹਾਰੁ ਹੈ ਆਪੇ ਸਤਿਗੁਰਿ ਭਰਮੁ ਚੁਕਾਇਆ ॥ ੪ ॥ ੫ ॥ ੧੬੩ ॥

(ਹੇ ਭਾਈ! ਇਹ ਕਰਮ ਜਾਲ ਦਾ ਪਸਾਰਾ ਨਹੀਂ ਪਰ ਉਸ ਕਰਤਾਰ ਦਾ ਕਰਤਬ ਹੈ ਤੇ ਓਹ) ਆਪਣੇ ਕਰਤਬ ਆਪ ਹੀ ਜਾਣਦਾ ਹੈ ਜਿਸਨੇ ਇਹ ਰਚਨਾ ਰਚੀ ਹੈ। ਹੇ ਨਾਨਕ (ਤੂੰ ਡੰਕੇ ਦੀ ਚੋਟ) ਕਹੁ (ਕਿ ਸਭ ਕੁਛ ਦਾ) ਕਰਣਹਾਰ (ਉਹ ਕਰਤਾਰ) ਆਪੇ ਹੈ, ਸਤਿਗੁਰੂ ਨੇ (ਤਾਂ ਸਾਨੂੰ ਇਹ ਦੱਸ ਕੇ ਸਾਡਾ ਮਨ ਤੋਂ) ਭਰਮ ਦੂਰ ਕਰ ਦਿੱਤਾ ਹੈ॥੪॥੫॥੧੬੩॥

**ਹੋਰ ਅਰਥ**- ਅੰਕ ੨ ਤੱਕ ਰਹਾਉ ਤੇ ਪਹਿਲੇ ਦੋ ਪਦਿਆਂ ਦਾ ਅਰਥ ਐਉਂ ਬੀ ਲਾਉਂਦੇ ਹਨ:-

ਮੈਨੂੰ ਇਹ ਬਿਧੀ ਕੋਈ ਸਮਝਾ ਦੇਵੇ ਤੇ ਖੋਲ੍ਹ ਕੇ ਸਾਬਤ ਕਰ ਦੱਸੇ (ਜਿਵੇਂ ਓਹ ਇਸ ਜੀਵ ਨੂੰ) ਕਰਤਾ (ਭੁਗਤਾ) ਸਿੱਧ ਕਰਦਾ ਹੈ।

(ਕੀ) ਅਣਜਾਣ ਪੁਣੇ ਵਿਚ (ਜੋ ਜਗਤ ਤੇ ਆਕੇ) ਇਸ ਨੇ ਕੁਛ ਕਰਮ ਕਮਾਏ (ਯਾ) ਜਪ ਤਪ (ਆਦਿ) ਕੁਛ ਨਹੀਂ ਕੀਤਾ, (ਯਾ) ਦਸੋ ਦਿਸ਼ਾਂ ਤੱਕ ਇਹ (ਅਪਣੇ) ਮਨ ਨੂੰ (ਲੋਭ ਵਸ) ਦੁੜਾਉਂਦਾ ਫਿਰਦਾ ਰਿਹਾ (ਇਨ੍ਹਾਂ ਵਿਚੋਂ) ਕਿਹੜੇ ਕਰਮ ਕਰਕੇ (ਇਹ) ਬੱਧਾ ਗਿਆ (ਤੇ ਜਨਮ ਮਰਨ ਦੇ ਗੇੜ ਵਿਚ ਪੈ ਗਿਆ)?

(ਫੇਰ ਜਗਤ ਵਿਚ ਆਕੇ ਇਹ) ਤਨ, ਮਨ, ਧਨ ਤੇ ਭੂਮੀ ਦਾ (ਮਾਲਕ ਹੁੰਦਾ ਹੋਇਆ ਕਹਿੰਦਾ ਹੈ) ਮੈਂ ਇਸ ਦਾ ਮਾਲਕ ਹਾਂ ਤੇ ਇਹ ਸਭੋ ਕੁਛ ਮੇਰਾ ਹੈ, (ਪਦਾਰਥਾਂ ਦੇ) ਮੋਹ ਤੇ ਇਹ ਭਰਮ (ਕਿ ਇਹ ਮੇਰੀਆਂ ਹਨ ਤੇ ਮੇਰੀਆਂ ਹੀ ਰਹਿਣਗੀਆਂ: ਨਾਂ ਮੈਂ ਇਨ੍ਹਾਂ ਨੂੰ ਛੱਡਾਂਗਾ ਤੇ ਨਾਂ ਏਹ ਮੈਨੂੰ ਛਡ ਜਾਣਗੀਆਂ) ਇਸ ਦੇ ਪੈਰਾਂ ਨੂੰ (ਏਹ ਦੋ) ਪੈਖੜ ਪਏ ਹੋਏ ਹਨ (ਤੇ ਇਸ ਕਰਕੇ ਇਸ ਨੂੰ ਜਪ ਤਪ ਸੰਬੰਧੀ) ਕੁਝ ਸੁੱਝਦਾ ਨਹੀਂ (ਤੇ ਇਨ੍ਹਾਂ ਦਾ ਮੋਹ ਟੁੱਟਦਾ ਨਹੀਂ, ਤਾਂ ਦੱਸੋ ਇਸ ਦੇ ਆਪਣੇ ਵੱਸ ਕੀ ਹੈ? ਭਾਵ ਕਛ ਨਹੀਂ)।

**ਵਯਾਖਯਾ-** ਇਹ ਸ਼ਬਦ ਕਿਸੇ ਦਾਰਸ਼ਨਿਕ ਪੰਡਿਤ ਪਰਥਾਇ ਉਚਾਰਿਆ ਸਹੀ ਹੁੰਦਾ ਹੈ ਤੇ ਉਸ ਦੇ ਇਹ ਕਹਿਣ ਤੇ ਕਿ ਜੀਵ ਕਰਮ ਜਾਲ ਵਿਚ ਬੱਧਾ ਜੱਗ ਤੇ ਆਉਂਦਾ ਜਾਂਦਾ ਹੈ, ਸਤਿਗੁਰੂ ਜੀ ਉਸਦੇ ਇਸ ਨਿਸਚੇ ਉਪਰ ਕਿੰਤੂ ਕਰਦੇ ਹਨ ਤੇ ਇਹ ਪ੍ਰਸ਼ਨ ਕਰਦੇ ਹਨ ਕਿ ਮੈਨੂੰ ਕੋਈ ਇਸ ਗਲ ਦਾ ਵੇਰਵਾ ਦੱਸੇ, ਗੱਲੀਂ ਬਾਤੀਂ ਨਹੀਂ, ਪਰ ਅਮਲੀ ਤੌਰ ਤੇ ਅਪਣੇ ਤਜਰਬੇ ਤੋਂ ਸਹੀ ਕੀਤੇ ਸਿੱਧਾਂਤ ਤੋਂ ਖੋਲ੍ਹ ਕੇ ਦੱਸੇ ਕਿ ਕਿਵੇਂ ਜੀਵ ਕਰਮਾਂ ਦਾ ਬੱਧਾ ਜੰਮਦਾ ਮਰਦਾ ਹੈ। ਕਿਉਂਕਿ ਜਦੋਂ ਜੀਵ ਜੱਗ ਤੇ ਆਇਆ ਤਾਂ ਅੰਞਾਣ ਸੀ ਤੇ ਅੰਞਾਣ ਪੁਣੇ ਦੇ ਕਰਮਾਂ ਦਾ ਜ਼ਿੰਮੇਵਾਰ ਓਹ ਸੀ ਨਹੀਂ। ਜੇ ਜਪ ਤਪ ਇਸ ਨੇ ਨਹੀਂ ਕਮਾਏ ਤਾਂ ਬੀ ਇਸਦਾ ਕਸੂਰ ਨਹੀਂ ਸੀ, ਕਿਉਂਕਿ ਇਸ ਨੂੰ ਦੱਸਿਆ ਕਿਸੇ ਨਹੀਂ ਸੀ, ਗਿਆਨ ਕਿਸੇ ਨਹੀਂ ਸੀ ਦਿੱਤਾ, ਇਸੇ ਕਰਕੇ ਇਸਦਾ ਮਨ ਟਿਕਿਆ ਨਹੀਂ ਸੀ ਪਰ ਕਾਮ ਕ੍ਰੋਧ ਲੋਭ ਮੋਹ ਹੰਕਾਰ ਦੇ ਵੱਸ ਦਸੋ ਦਿਸ਼ਾਂ ਵਿਚ ਭਟਕਦਾ ਰਿਹਾ, ਸੋ ਇਨ੍ਹਾਂ ਵਿਚ ਕਿਹੜਾ ਕਰਮ ਜ਼ਿੰਮੇਵਾਰ ਹੈ ਜਿਸ ਕਰਕੇ ਜੀਵ ਜਨਮ ਜੋਨੀ ਵਿਚ ਬੱਧਾ ਗਿਆ।

ਨਾਂ ਨਿਰਾ ਇਹੋ, ਜਦੋਂ ਸੰਸਾਰ ਦੇ ਆਦਿ ਵਿਚ ਕੇਵਲ ਇਕੋ ਨਿਰੰਜਨ ਨਿਰੰਕਾਰ ਪ੍ਰਭੂ ਹੀ ਕਰਨ ਕਰਾਵਨਹਾਰ ਇਕ ਇਕੱਲਾ ਹੀ ਸੀ, ਹੋਰ ਕੋਈ ਦੂਸਰੀ ਸ਼ੈ ਹੈ ਹੀ ਨਹੀਂ ਸੀ, ਤੇ ਇਸ ਜੀਵ ਦਾ ਬੀ ਨਾਮ ਨਿਸ਼ਾਨ ਨਹੀਂ ਸੀ, ਤਦੋਂ ਇਹ ਜੀਵ ਕਿਹੜੇ ਕਰਮ ਕਮਾਉਂਦਾ ਫਿਰਦਾ ਸੀ, ਜਿਨ੍ਹਾਂ ਦੇ ਕਾਰਨ ਕਿ ਇਹ ਜੀਵ ਜੋਨੀ ਵਿਚ ਬੱਧਾ ਗਿਆ? ਭਾਵ ਇਹ ਕਿ ਐਸਾ ਕੋਈ ਕਰਮ ਜੀਵ ਦਾ ਬੰਨ੍ਹਣ ਹਾਰ ਸਾਬਤ ਨਹੀਂ ਹੁੰਦਾ। ਫੇਰ ਇਹ ਜੀਵ ਕਿਉਂ ਜੰਮਦਾ ਮਰਦਾ ਹੈ? ਇਸ ਦਾ ਉੱਤਰ ਆਪ ਅੰਤਲੇ ਪਦੇ ਵਿਚ ਦਿੰਦੇ ਹਨ।

ਇਹ ਜੀਵ ਦਾ ਆਉਣਾ ਜਾਣਾ ਉਸ ਕਰਤਾਰ ਦਾ ਕੋਈ ਆਪਣਾ ਕੌਤਕ ਹੈ ਜਿਸ ਕੌਤਕ ਨੂੰ ਓਹ ਆਪ ਹੀ ਜਾਣਦਾ ਹੈ, ਜਿਸਨੇ ਕਿ ਇਹ ਰਚਨਾ ਰਚੀ ਹੈ। ਕਰਮ ਕਰਨ ਹਾਰ ਨਹੀਂ, ਕਰਨਹਾਰ ਓਹ ਆਪ ਹੈ, ਤੇ ਇਹ ਪਰਮ ਸਤਿਗੁਰੂ ਦੀ ਮਿਹਰ ਦੁਆਰਾ ਦੂਰ ਹੁੰਦਾ ਹੈ। ਜਦੋਂ ਮਿਹਰ ਹੋਏਗੀ ਤਦੋਂ ਮੋਹ ਅਤੇ ਭਰਮ ਦੀ ਪੈਖੜ ਟੁਟ ਜਾਏਗੀ। ਜਿਤਨਾ ਚਿਰ ਇਹ ਪ੍ਰਾਪਤੀ ਨਹੀਂ ਹੁੰਦੀ ਉਤਨਾ ਚਿਰ ਮੋਹ ਤੇ ਭਰਮ ਦਾ ਬੰਧਨ ਕਿਸੇ ਦਾਰਸ਼ਨਿਕ ਸਿੱਧਾਂਤ ਨਾਲ ਟੁਟ ਨਹੀਂ ਸਕਦਾ। ਮਨੁਖ ਦੀ ਗਤੀ ਕਰਮਾਂ ਤੋਂ ਪ੍ਰਹੇਜ਼ ਕਰਕੇ ਨਿਸ਼ਕ੍ਰਿਯਾ ਹੋਣ ਵਿਚ ਨਹੀਂ। ਆਦਮੀ ਅਪਣੀ ਉਮਰਾ ਕਰਮ ਵਿਚ ਪਰਵਿਰਤ ਸਫਲ ਕਰ ਸਕਦਾ ਹੈ, ਉਸ ਨੂੰ ਜ਼ਰੂਰਤ ਸਤਿਗੁਰ ਦੀ ਮੇਹਰ ਨਾਲ ਭਰਮ ਤੇ ਮੋਹ ਦੇ ਪੈਖੜ ਤੋੜਨ ਦੀ ਹੈ। ਦੌਲਤ ਤੇ ਭੂਮੀ ਆਦਿਕ ਅਪਣੇ ਆਪ ਵਿਚ ਬੰਧਨ ਨਹੀਂ, ਇਨ੍ਹਾਂ ਵਸਤਾਂ ਨਾਲ ਮਲਕੀਅਤ ਦਾ ਜਜ਼ਬਾ ਹੀ ਕੇਵਲ ਬੰਧਨ ਰੂਪ ਹੈ। ਇਹ ਗੁਰੂ ਮੇਹਰ ਨਾਲ ਟੁਟਦਾ ਹੈ। ਮਨੁੱਖ ਫੇਰ ਇਨ੍ਹਾਂ ਵਸਤਾਂ ਵਿਚ ਵਿਚਰ ਕੇ ਇਨ੍ਹਾਂ ਨੂੰ ਵੀ ਤੇ ਅਪਣਾ ਜਨਮ ਵੀ ਸਫਲਾ ਸਕਦਾ ਹੈ।

**ਨਿਰੁਕ-** ਬਿਧਿ- ਤਰੀਕਾ, ਵਿਉਂਤ, ਪ੍ਰਬੰਧ, ਕਾਨੂੰਨ, ਰੀਤੀ।

ਕਰਤਾ- ਕਰਨਹਾਰ, ਕਰਤਾਰ; ਪਰ ਇਥੇ ਕਰਮਾਂ ਦਾ ਕਰਨਹਾਰ ਜੀਵ ਨੂੰ ਕਿਹਾ ਹੈ।

ਦਹ ਦਿਸਿ ਲੈ- ਦਸੋ ਦਿਸ਼ਾਂ ਤੱਕ, ਭਾਵ ਚੁਫੇਰੇ ਦੂਰ ਦੂਰ ਤੱਕ।

ਠਾਕੁਰੁ- ਮਾਲਕ।

ਪੈਖਰ- ਉਹ ਰੱਸੀ ਜੋ ਪਸ਼ੂ ਦੇ ਪਿਛਲੇ ਪੈਰਾਂ ਨੂੰ ਬੰਨ੍ਹ ਕੇ ਪਿਛੇ ਹਟਵੇਂ ਕਿੱਲੇ ਨਾਲ ਬੰਨ੍ਹ ਦਿੰਦੇ ਹਨ ਤਾਂ ਕਿ ਪਸ਼ੂ ਭਉਂ ਤੇ ਮੁੜ ਨਾ ਸਕੇ ਤੇ ਇੱਕੋ ਥਾਂ ਖੜਾ ਰਹੇ।

ਨਿਰੰਜਨ- ਮਾਇਆ ਰਹਿਤ। ਭਾਵ ਪਰਮੇਸ਼ੁਰ।

ਨਿਰੰਕਾਰ- ਜਿਸਦਾ ਆਕਾਰ ਕੋਈ ਨਹੀਂ, ਅਕਾਲ ਪੁਰਖ ਵਾਹਿਗੁਰੂ।
ਰਚਨੁ- ਰਚਨਾ, ਸਾਜਨਾ, ਘਾੜਤ, ਭਾਵ ਸ੍ਰਿਸ਼ਟੀ।

## [ਗਉੜੀ ਮਹਲਾ ੫, ਚਉਪਦਾ-੨੩੪]

| ਮੂਲ | ਅਰਥ |
|---|---|
| ਗਉੜੀ ਮਾਲਾ ਮਹਲਾ ੫ ॥ | |
| ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥ ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥ ੧ ॥ ਰਹਾਉ ॥ | ਹਰੀ (-ਭਜਨ) ਤੋਂ ਬਿਨਾਂ (ਕਰਮ ਕਾਂਡ ਅਨੁਸਾਰ ਕੀਤੀਆਂ) ਹੋਰ ਕ੍ਰਿਯਾ ਬਿਰਥਾ (ਜਾਂਦੀਆਂ) ਹਨ, (ਕਿਉਂਕਿ ਸ਼ਾਸਤ੍ਰਾਂ ਵਿਚ ਲਿਖਿਆ ਹੈ ਕਿ) ਜਪ, ਤਪ, ਸੰਜਮ (ਆਦਿ) ਕੀਤੇ ਹੋਏ ਕਰਮ (ਜੋ ਹਨ) ਸੋ ਉਰੇ ਹੀ (ਭਾਵ ਜਮ ਮਾਰਗ ਵਿਚ ਹੀ) ਲੁੱਟੇ ਜਾਂਦੇ ਹਨ॥੧॥ਰਹਾਉ॥ |
| ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ ॥ ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ ॥ ੧ ॥ | (ਇਸੀ ਤਰ੍ਹਾਂ ਕਰਮ ਕਾਂਡ ਦੇ ਹੋਰ ਕਰਮਾਂ, ਜੈਸਾ ਕਿ) ਵਰਤਾਂ ਨੇਮਾਂ, ਸੰਜਮਾਂ ਵਿਚ (ਜੋ) ਰਹਿੰਦਾ ਹੈ, ਉਨ੍ਹਾਂ (ਕਰਮਾਂ) ਦਾ (ਮੁੱਲ ਉਸ ਨੂੰ ਇਕ) ਕਉਡੀ ਪ੍ਰਾਪਤ ਨਹੀਂ ਹੁੰਦਾ। ਹੇ ਭਾਈ! ਅਗੇ (ਭਾਵ ਪਰਲੋਕ ਵਿਚ) ਚਲਣ (ਤੇਰਾ) ਹੋਰ (ਹੀ) ਹੈ, ਉਥੇ (ਇਹ ਕੁਛ ਕੀਤਾ) ਕੰਮ ਵਿਚ ਨਹੀਂ ਆਉਂਦਾ॥੧॥ |
| ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥ ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ ॥ ੨ ॥ | (ਇਸੀ ਤਰ੍ਹਾਂ ਜੋ) ਤੀਰਥ ਨ੍ਹਾਉਂਦਾ (ਹੈ ਤੇ ਤੀਰਥ ਯਾਤ੍ਰਾ ਲਈ) ਧਰਤੀ ਤੇ ਪਿਆ ਫਿਰਦਾ ਹੈ (ਉਹ) ਅਗੇ (ਜਾਕੇ ਕੋਈ ਟਿਕਣ ਦਾ) ਟਿਕਾਣਾ ਪ੍ਰਾਪਤ ਨਹੀਂ ਕਰਦਾ। (ਕਿਉਂਕਿ) ਓਥੇ ਇਸ ਬਿਧੀ (ਨਾਲ ਕੀਤੇ ਕੰਮ) ਕੰਮ ਵਿਚ ਨਹੀਂ ਆਉਂਦੇ, ਉਹ (ਤਾਂ ਏਹ ਕਰਮ ਕਰਕੇ ਇਥੋਂ ਦੇ) ਲੋਕਾਂ ਨੂੰ ਹੀ ਤਸੱਲੀ ਦੇ ਰਿਹਾ ਹੁੰਦਾ ਹੈ (ਕਿ ਮੈਂ ਸ਼ੁਭ ਕਰਮੀ) ਹਾਂ॥੨॥ |
| ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥ ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥ ੩ ॥ | (ਪ੍ਰਸ਼ਨ: ਜੇ ਕਰਮ ਕਾਂਡ ਦੇ ਕਰਮ ਨਹੀਂ ਤਾਂ ਕੀਹ ਵੇਦ ਪਾਠ ਤਾਂ ਅੱਗੇ ਜਾਕੇ ਕੰਮ ਆਵੇਗਾ? ਉੱਤਰ:) ਚਾਰੇ ਵੇਦ (ਜੋ) ਮੂੰਹ ਜ਼ੁਬਾਨੀ ਉਚਾਰਣ ਕਰੇ, (ਕੇਵਲ ਇਤਨੇ ਮਾਤ੍ਰ ਨਾਲ) ਅੱਗੇ (ਪਰਲੋਕ ਵਿਚ ਜਾਕੇ) ਮਹਲ ਪ੍ਰਾਪਤ ਨਹੀਂ ਕਰੇਗਾ, (ਭਾਵ ਪਰਮਾਤਮ ਦੇਵ ਨੂੰ ਪ੍ਰਾਪਤ ਨਹੀਂ ਹੋਵੇਗਾ। ਕਿਉਂਕਿ ਉਹ) ਇਕ ਸ਼ੁੱਧ ਅੱਖਰ ਨੂੰ ਬੁੱਝ ਨਹੀਂ ਰਿਹਾ, (ਇਸ ਕਰਕੇ ਉਸ ਦਾ ਪਠਨ ਪਾਠਨ) ਸਾਰਾ ਹੀ ਇਕ ਖਪਣ ਖਪੋਟੀ (ਵਾਂਙੂ) ਜਾਂਦਾ ਹੈ॥੩॥ |
| ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ ॥ ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥ ੪ ॥ ੬ ॥ ੧੬੪ ॥ | (ਗੁਰੂ) ਨਾਨਕ (ਦੇਵ ਜੀ) ਇਹ ਵੀਚਾਰ ਕਹਿ ਰਹੇ ਹਨ ਕਿ ਜੋ (ਇਹ) ਕਮਾਈ ਕਰੇਗਾ ਉਹ ਪਾਰਗਿਰਾਮੀ ਹੋ ਜਾਏਗਾ (ਉਹ ਕਮਾਈ ਇਹ ਹੈ:-) ਗੁਰੂ ਦੀ ਸੇਵਾ ਕਰੋ ਅਤੇ (ਪਰਮੇਸ਼ੁਰ ਦੇ) ਨਾਮ ਦੀ ਅਰਾਧਨਾ ਕਰੋ, ਤੇ ਮਨ ਤੋਂ ਹੰਕਾਰ ਦੂਰ ਕਰ ਦਿਓ॥੪॥੬॥੧੬੪॥ |

**ਵਰਕਯਾ-** ਸੁਗਮ।

**ਨਿਰੁਕ੍ਤ-** ਕ੍ਰਿਆ- ਕੀਤੇ ਹੋਏ ਕਰਮ। ਪਰ ਏਥੇ ਮੁਰਾਦ ਕਰਮ ਕਾਂਡ ਤੋਂ ਹੈ। ਜਿਨ੍ਹਾਂ ਕ੍ਰਿਯਾ ਨੂੰ ਨਾਮ ਤੋਂ ਛੁਟ ਬ੍ਰਿਥਾ ਕਿਹਾ ਹੈ, ਇਸ ਸ਼ਬਦ ਵਿਚ ਗਿਣ ਦਿਤੀਆਂ ਹਨ।

ਜਪ ਤਪ ਸੰਜਮ- ਇਹ ਤ੍ਰੈਏ ਨਾਮੀ ਪੁਰਖ ਦੇ ਜਪ ਤਪ ਸੰਜਮ ਨਹੀਂ ਕਹੇ, ਪਰ ਜੋ ਨਾਮ ਵਿਹੂਣੇ ਕੇਵਲ ਕਰਮ ਮਾਤ੍ਰ ਜਾਣਕੇ ਕਰਦੇ ਹਨ, ਓਹ ਕਹੇ ਹਨ।

ਮੂਸੇ- ਚੁਰਾਏ ਜਾਂਦੇ ਹਨ,। ਲੁੱਟੇ ਜਾਂਦੇ ਹਨ। ਇਸ਼ਾਰਾ ਹੈ ਪੁਰਾਣਕ ਕਹਾਵਤ ਵਲ ਕਿ ਜਮ ਮਾਰਗ ਵਿਚ ਤ੍ਰੇਹ ਲਗਣ ਤੇ ਜਮ ਕਰਮ ਕਾਂਡ ਦੇ ਕੀਤੇ ਕਰਮ ਲੈ ਲੈ ਕੇ ਪਾਣੀ ਦਾ ਘੁੱਟ ਦੇਂਦੇ ਹਨ। ਐਉਂ

"ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥" (ਸੂਹੀ ਮਹਲਾ ੫-੫੦)

ਦੂਸਰਾ ਅਰਥ ਭਾਵ ਇਹ ਹੈ ਕਿ ਉਹ ਕਰਮ ਲੋਕਾਂ ਨੂੰ ਪਤੀਆਉਣ ਵਾਸਤੇ ਕਰਦਾ ਹੈ, ਸੋ ਉਹਨਾਂ ਦਾ ਫਲ ਇਹ ਸ਼ੋਭਾ ਉਸਨੂੰ ਪ੍ਰਾਪਤ ਹੋ ਗਈ, ਉਹਨਾਂ ਦਾ ਹੋਰ ਫਲ ਕੀਕੂੰ ਮਿਲੇ?

ਆਢੁ- ਅੱਧੀ। ਪੈਸੇ ਦਾ ਅੱਠਵਾਂ ਹਿੱਸਾ। ਪਰ ਇਸਦਾ ਆਮ ਅਰਥ ਕਉਡੀ ਕਰਦੇ ਹਨ।

ਚਲਨੁ- ਤੋਰਾ। ਭਾਵ ਹੈ ਸਿੱਕੇ ਦਾ ਰਾਇਜ ਹੋਣਾ। ਅਰਥਾਤ ਜੋ ਸਿੱਕਾ ਅਗੇ ਰਾਇਜ ਹੈ ਉਹ ਹੋਰ ਹੈ ਇਹ ਨਹੀਂ।ਮੁਰਾਦ ਹੈ ਇਹ ਕਿ ਅਗੇਂ ਜਾਕੇ ਜੋ ਗਲ ਕੰਮ ਆਉਣੀ ਹੈ ਹੋਰ ਹੈ। ਸੋ ਅਖ਼ੀਰਲੀ ਤੁਕ ਵਿਚ ਦੱਸੀ ਹੈ।

ਚਤੁਰ ਬੇਦ- ਚਾਰ ਵੇਦ, ਚਾਰੋਂ ਵੇਦ।

ਮੁਖ ਬਚਨੀ- ਮੂੰਹ ਜ਼ੁਬਾਨੀ। ਮੁਰਾਦ ਹੈ, ਸ਼ਰਧਾ ਭਾਵ ਤੇ ਸਮਝ ਵਿਹੂਣਾ ਪਾਠ ਵੇਦਾਂ ਦਾ।

ਮਹਲੁ- ਟਿਕਾਣਾ, ਸਰੂਪ, ਭਾਵ ਹੈ, ਸਦਾ ਰਹਿਣੇ ਦਾ ਥਾਉਂ, ਵਾਹਿਗੁਰੂ ਜੀ ਵਿਚ ਸਥਿਤੀ।

ਸੁਧਾਖਰੁ- (ਸ਼ੁਧ ਅੱਖਰ) ਪਵਿਤ੍ਰ ਅੱਖਰ। ਓ। ੧ਓਂ। ਵਾਹਿਗੁਰੂ ਜੀ ਨੂੰ ਜਨਾਉਣ ਵਾਲਾ ਉਸ ਦਾ ਵਾਚਕ ਪਦ-ਨਾਮ, ਦੇਖੋ ਸੁਖਮਨੀ ਦੀ ਪਹਿਲੀ ਅਸਟਪਦੀ ਦੇ ਅੰਕ ੧ ਦੀ ਨਿਰੁਕਤ।

ਝਾਖ- ਖਪਣ, ਖਪੋਟੀ। ਝਖਾਈਐ=ਖਪਦਾ ਹੈ। ਭਾਵ ਬ੍ਰਿਥਾ ਪਾਠ ਕਰਦਾ ਹੈ, ਜਿਸ ਦਾ ਫਲ ਕਲਜਾਣ ਨਹੀਂ ਪ੍ਰਾਪਤ ਹੁੰਦਾ।

ਪਾਰ ਗਰਾਮੀ- (ਸੰਸ:, ਪਾਰਗਾਮਿਨ) ਪਾਰਜਾਣ ਵਾਲਾ। ਸੰਸਾਰ ਸਾਗਰ ਤੋਂ ਪਾਰ ਚਲੇ ਜਾਣ ਵਾਲਾ। ਜਿਸ ਦੀਆਂ ਬ੍ਰਿਤੀਆਂ ਸੰਸਾਰਾਕਾਰ ਨਾ ਹੋਣ। ਮੁਕਤ ਪੁਰਖ।

ਗੁਮਾਨੀ- (ਫਾ: ਗੁਮਾਨ) ਗੁਮਾਨ। ਅਹੰਕਾਰ।

## [ਗਉੜੀ ਮਹਲਾ ੫, ਚਉਪਦਾ-੨੩੫]

**ਪ੍ਰਾਕ੍ਥਨ-** ਅਗਲਾ ਸ਼ਬਦ ਪ੍ਰਾਰਥਨਾ ਦਾ ਹੈ ਅਪਣੇ ਲਈ ਤੇ ਸੰਸਾਰ ਲਈ।

| ਮੂਲ | ਅਰਥ |
|---|---|
| **ਗਉੜੀ ਮਾਲਾ ੫ ॥**<br>**ਮਾਧਉ ਹਰਿ ਹਰਿ ਹਰਿ ਮੁਖਿ ਕਹੀਐ ॥ ਹਮ ਤੇ ਕਛੂ ਨ ਹੋਵੈ** | ਹੇ ਵਾਹਿਗੁਰੂ! (ਕ੍ਰਿਪਾ ਕਰੋ ਜੋ ਅਸੀਂ ਸਾਰੇ) ਮੂੰਹ ਤੋਂ ਹਰ ਹਰੀ ਹਰੀ ਉਚਾਰਦੇ ਰਹੀਏ। (ਆਪ ਦੀ ਮੇਹਰ ਬਿਨਾ) ਹੇ ਸੁਆਮੀ! ਸਾਥੋਂ ਕੁਛ ਨਹੀਂ ਹੋ ਆਉਂਦਾ, ਜਿਵੇਂ ਤੁਸੀਂ |

| | |
|---|---|
| ਸੁਆਮੀ ਜਿਉ ਰਾਖਹੁ ਤਿਉ ਰਹੀਐ ॥ ੧ ॥ ਰਹਾਉ ॥ | (ਮੇਹਰ ਕਰਕੇ) ਰਖੋ ਤਿਵੇਂ ਹੀ (ਅਸੀਂ) ਰਹਿ ਸਕਾਂਗੇ॥੧॥ਰਹਾਉ॥ |
| ਕਿਆ ਕਿਛੁ ਕਰੈ ਕਿ ਕਰਣੈਹਾਰਾ ਕਿਆ ਇਸੁ ਹਾਥਿ ਬਿਚਾਰੇ॥ ਜਿਤੁ ਤੁਮ ਲਾਵਹੁ ਤਿਤ ਹੀ ਲਾਗਾ ਪੂਰਨ ਖਸਮ ਹਮਾਰੇ ॥ ੧ ॥ | (ਜੀਵ) ਕੀਹ ਕਰੇ (ਇਹ) ਕੀਹ ਕਰਨੇ ਜੋਗਾ ਹੈ, ਇਸ ਵਿਚਾਰੇ ਦੇ ਹੱਥ ਵਿਚ ਕੀ ਹੈ? (ਭਾਵ ਇਸ ਦੇ ਆਪਣੇ ਵੱਸ ਕੁਛ ਨਹੀਂ)। ਹੇ (ਸਰਬ ਥਾਂ) ਸੰਪੂਰਣ ਸਾਡੇ ਮਾਲਕ! (ਇਹ ਜੀਵ) ਜਿੱਧਰ ਤੁਸੀਂ ਲਾਓਗੇ ਓਧਰੇ ਹੀ ਲਗ ਜਾਏਗਾ॥੧॥ |
| ਕਰਹੁ ਕ੍ਰਿਪਾ ਸਰਬ ਕੇ ਦਾਤੇ ਏਕ ਰੂਪ ਲਿਵ ਲਾਵਹੁ ॥ ਨਾਨਕ ਕੀ ਬੇਨੰਤੀ ਹਰਿ ਪਹਿ ਅਪੁਨਾ ਨਾਮੁ ਜਪਾਵਹੁ ੨॥੭॥੧੬੫॥ | ਹੇ ਸਰਬ (ਸ੍ਰਿਸ਼ਟੀ) ਦੇ ਦਾਤਾਰ! (ਸਾਡੇ ਤੇ) ਕ੍ਰਿਪਾ ਕਰੋ (ਕਿ ਸਾਨੂੰ) ਇਕੋ (ਆਪਣੇ) ਸਰੂਪ ਦੀ ਲਿਵ ਲੁਆ ਦਿਓ। ਨਾਨਕ ਦੇ ਹਰੀ (ਜੀਓ! ਆਪ ਪਾਸ ਇਹ) ਬੇਨਤੀ ਹੈ ਕਿ (ਸਾਥੋਂ ਆਪ) ਆਪਣਾ ਨਾਮ ਜਪਵਾਓ॥੨॥੭॥੧੬੫॥ |

**ਵਜਾਖਜਾ-** ਸੁਗਮੰ।

**ਨਿਰੁਕਤ-** ਮਾਧਉ- ਹੇ ਮਾਇਆ ਦੇ ਮਾਲਕ! ਹੇ ਵਾਹਿਗੁਰੂ!

ਪੂਰਨ- ਹਰ ਤਰ੍ਹਾਂ। ਪੂਰੇ ਤੌਰ ਤੇ ਤੁਸੀਂ ਸਾਡੇ ਮਾਲਕ ਹੋ, ਤਨ ਮਨ ਧਨ ਸਭ ਆਪਦਾ ਹੈ।

ਏਕ ਰੂਪ- ਇਕੋ ਅਪਣੇ ਸਰੂਪ ਦੀ ਲਿਵ। ਲਗਾਤਾਰ ਸਹਜ ਧਜਾਨ ਆਪ ਵਿਚ ਜੁੜਿਆ ਰਹੇ।

[ਗਉੜੀ ਮਹਲਾ ੫, ਚਉਪਦਾ-੨੩੬]

## ਰਾਗੁ ਗਉੜੀ ਮਾਝ ਮਹਲਾ ੫

## ੧ਓ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਰਥਨ-** ਸਾਧ ਸੰਗਤਿ ਤੇ ਨਾਮ ਪ੍ਰਾਪਤੀ ਨਾਲ ਸਹਜ ਵਿਚ ਸਮਾਈ ਪ੍ਰਾਪਤ ਹੁੰਦੀ ਹੈ।

| ਮੂਲ | ਅਰਥ |
|---|---|
| ਦੀਨ ਦਇਆਲ ਦਮੋਦਰ ਰਾਇਆ ਜੀਉ॥ ਕੋਟਿ ਜਨਾ ਕਰਿ ਸੇਵ ਲਗਾਇਆ ਜੀਉ ॥ ਭਗਤ ਵਛਲੁ ਤੇਰਾ ਬਿਰਦੁ ਰਖਾਇਆ ਜੀਉ ॥ ਪੂਰਨ ਸਭਨੀ ਜਾਈ ਜੀਉ ॥ ੧ ॥ | ਹੇ ਗ਼ੀਬਾਂ ਤੇ ਕ੍ਰਿਪਾ ਕਰਨੇ ਵਾਲੇ! ਹੇ ਪ੍ਰਕਾਸ਼ ਸਰੂਪ ਅਕਾਲ ਪੁਰਖ ਜੀ! (ਤੂੰ) ਕ੍ਰੋੜਾਂ ਦਾਸਾਂ (ਭਗਤਾਂ) ਨੂੰ ਰਚਕੇ (ਆਪਣੀ) ਸੇਵਾ ਵਿਚ ਲਾ ਰਖਿਆ ਹੈ, (ਤੂੰ ਭਗਤਾਂ ਉਤੇ ਦਿਆਲੂ ਹੈਂ ਇਤਨਾ ਕਿ) ਤੂੰ (ਆਪਣਾ) ਬਿਰਦ ਹੀ ਭਗਤ ਵੱਛਲ ਰਖਾਇਆ ਹੋਇਆ ਹੈ ਜੀ। (ਤੂੰ ਉਨ੍ਹਾਂ ਦੀ ਸਹਾਇਤਾ ਸਦਾ ਕਰਦਾ ਹੈਂ, ਕਿਉਂਕਿ ਤੂੰ) ਸਭ ਥਾਵਾਂ ਵਿਚ ਪਰੀ ਪੂਰਨ ਹੈਂ ਜੀ॥੧॥ |

| | |
|---|---|
| ਕਿਉ ਪੇਖਾ ਪ੍ਰੀਤਮੁ ਕਵਣ ਸੁਕਰਣੀ ਜੀਉ ॥ ਸੰਤਾ ਦਾਸੀ ਸੇਵਾ ਚਰਣੀ ਜੀਉ॥ ਇਹੁ ਜੀਉ ਵਤਾਈ ਬਲਿ ਬਲਿ ਜਾਈ ਜੀਉ ॥ ਤਿਸੁ ਨਿਵਿ ਨਿਵਿ ਲਾਗਉ ਪਾਈ ਜੀਉ ॥ ੨ ॥ | (ਪ੍ਰਸ਼ਨ:) (ਮੈ ਆਪਣਾ ਐਸਾ) ਪ੍ਰੀਤਮ ਕਿਵੇਂ ਵੇਖਾਂ ਤੇ ਕਿਸ ਕਰਨੀ ਨਾਲ (ਵੇਖਾਂ) ਜੀ? (ਉੱਤਰ:) ਮੈਂ ਦਾਸੀ ਹੋਕੇ ਸੰਤਾ ਦੇ ਚਰਣਾਂ ਦੀ ਸੇਵਾ ਕਰਾਂ ਜੀ। ਇਸ ਤਰ੍ਹਾਂ (ਆਪਣਾ) ਜੀਉ ਉਨ੍ਹਾਂ ਉਤੋਂ ਸਦਕੇ ਕਰਾ ਦਿਆਂ (ਹਾਂ) ਬਲਿਹਾਰ ਬਲਿਹਾਰ ਹੁੰਦੀ ਰਹਾਂ ਜੀ। ਹਾਂ ਨਿਉਂ ਨਿਉਂ ਕੇ ਉਨ੍ਹਾਂ ਦੇ ਚਰਣੀ ਪੈਂਦੀ ਰਹਾਂ ਜੀ॥੨॥ |
| ਪੋਥੀ ਪੰਡਿਤ ਬੇਦ ਖੋਜੰਤਾ ਜੀਉ ॥ ਹੋਇ ਬੈਰਾਗੀ ਤੀਰਥਿ ਨਾਵੰਤਾ ਜੀਉ ॥ ਗੀਤ ਨਾਦ ਕੀਰਤਨੁ ਗਾਵੰਤਾ ਜੀਉ ॥ ਹਰਿ ਨਿਰਭਉ ਨਾਮੁ ਧਿਆਈ ਜੀਉ॥੩॥ | ਪੰਡਿਤ ਬੇਦ (ਤੇ ਹੋਰ) ਪੋਥੀਆਂ ਖੋਜਦਾ ਹੈ ਜੀ, (ਕੋਈ) ਵੈਰਾਗੀ ਹੋਕੇ ਤੀਰਥ ਨ੍ਹਾਉਂਦਾ ਫਿਰਦਾ ਹੈ ਜੀ। (ਕੋਈ) ਗੀਤ ਨਾਦ ਕੀਰਤਨ ਗਾ ਰਿਹਾ ਹੈ*, (ਪਰ ਮੈਂ ਤਾਂ) ਨਿਰਭਉ ਹਰੀ ਦਾ ਨਾਮ ਧਿਆ ਰਿਹਾ ਹਾਂ ਜੀ॥੩॥ |
| ਭਏ ਕ੍ਰਿਪਾਲ ਸੁਆਮੀ ਮੇਰੇ ਜੀਉ ॥ ਪਤਿਤ ਪਵਿਤ ਲਗਿ ਗੁਰ ਕੇ ਪੈਰੇ ਜੀਉ॥ ਭ੍ਰਮੁ ਭਉ ਕਾਟਿ ਕੀਏ ਨਿਰਵੈਰੇ ਜੀਉ ॥ ਗੁਰ ਮਨ ਕੀ ਆਸ ਪੂਰਾਈ ਜੀਉ ॥ ੪ ॥ | (ਜਿਨ੍ਹਾਂ ਉਤੇ) ਮੇਰੇ ਮਾਲਕ (ਪ੍ਰਭੂ) ਜੀ ਕਿਪਾਲੂ ਹੋ ਗਏ (ਓਹ) ਪਤਿਤ (ਬੀ ਸਨ ਤਾਂ ਬੀ) ਗੁਰੂ ਕੀ ਚਰਨੀਂ ਲੱਗਕੇ ਪਵਿਤ੍ਰ ਹੋ ਗਏ। (ਐਉਂ ਕਿ ਗੁਰੂ ਨੇ ਉਨ੍ਹਾਂ ਦੇ) ਭਰਮ ਤੇ ਭਉ ਦੂਰ ਕਰਕੇ (ਉਨ੍ਹਾਂ ਨੂੰ) ਨਿਰਵੈਰ ਬਣਾ ਲਿਆ, (ਹਾਂ) ਗੁਰੂ ਨੇ ਉਨ੍ਹਾਂ ਦੇ ਮਨ ਦੀ ਆਸਾ (ਪਰਮੇਸ਼ੁਰ ਪ੍ਰਾਪਤੀ ਦੀ) ਪੂਰੀ ਕਰ ਦਿੱਤੀ ਜੀ॥੪॥ |
| ਜਿਨਿ ਨਾਉ ਪਾਇਆ ਸੋ ਧਨਵੰਤਾ ਜੀਉ॥ ਜਿਨਿ ਪ੍ਰਭੁ ਧਿਆਇਆ ਸੁ ਸੋਭਾਵੰਤਾ ਜੀਉ ॥ ਜਿਸੁ ਸਾਧੂ ਸੰਗਤਿ ਤਿਸੁ ਸਭ ਸੁਕਰਣੀ ਜੀਉ ॥ ਜਨ ਨਾਨਕ ਸਹਜਿ ਸਮਾਈ ਜੀਉ ॥ ੫ ॥ ੧ ॥ ੧੬੬ ॥ | ਜਿਸ ਨੇ (ਇਉਂ ਗੁਰੂ ਤੋਂ) ਨਾਉਂ ਪ੍ਰਾਪਤ ਕੀਤਾ ਉਹ (ਸਚੇ ਧਨ ਦਾ) ਧਨਵਾਨ ਹੋ ਗਿਆ। ਜਿਸ ਨੇ (ਨਾਮ ਪਾਕੇ) ਪ੍ਰਭੂ ਦੀ ਅਰਾਧਨਾ ਕੀਤੀ ਹੈ ਉਹ ਸ਼ੋਭਾ ਵਾਲਾ ਹੋ ਗਿਆ। ਜਿਸ ਨੂੰ ਸਾਧੂ ਦੀ ਸੰਗਤਿ (ਪ੍ਰਾਪਤ ਹੈ) ਉਸ ਦੀ ਸਭ ਕਰਣੀ ਸ੍ਰੇਸ਼ਟ ਹੋ ਗਈ ਹੈ, (ਐਸੇ ਪੁਰਖ ਦੀ) ਸਮਾਈ ਸਹਿਜ ਵਿਚ ਹੋ ਗਈ ਜਾਣੋ। (ਭਾਵ ਉਹ ਸਹਜ ਗਜਾਨ ਦੁਆਰਾ ਵਾਹਿਗੁਰੂ ਵਿਚ ਸਮਾ ਗਿਆ ਹੈ) ਜਨ ਨਾਨਕ (ਦਾ ਇਹ ਉਪਦੇਸ਼ ਹੈ) ਜੀ॥੫॥੧॥੧੬੬॥ |

**ਨਿਰੁਕ੍ਤ**- ਦਮੋਦਰ-ਜਿਸ ਦੇ ਪੇਟ ਨੂੰ ਰੱਸੀ ਹੈ। ਮਾਇਆ ਰੂਪ ਰੱਸੀ ਨੂੰ ਧਾਰਣ ਵਾਲਾ। ਭਾਵ ਅਕਾਲ ਪੁਰਖ ਹੈ।　ਰਾਇਆ-ਪ੍ਰਕਾਸ਼ ਸਰੂਪ।

ਭਗਤ ਵਛਲੁ-ਭਗਤਾਂ ਤੇ ਦਿਆਲੂ। ਭਗਤਾਂ ਨੂੰ ਪਿਆਰ ਕਰਨੇ ਵਾਲਾ।

ਬਿਰਦੁ-ਧਰਮ, ਸੁਭਾਵ, ਨਾਮ। ਕੀਰਤੀ ਵਾਲਾ ਨਾਮ।

ਪੇਖਾ-ਦੇਖਾਂ।　ਪਤਿਤ-ਡਿਗੇ ਹੋਏ ਧਰਮ ਤੋਂ । ਪਾਪੀ।

ਸੁਕਰਣੀ-ਸੁ+ਕਰਣੀ=ਸ੍ਰੇਸ਼ਟ ਕਰਣੀ।

ਸਹਜਿ-ਸਹਜ ਵਿਚ, ਗਜਾਨ ਵਿਚ, ਵਾਹਿਗੁਰੂ ਵਿਚ।

---

* ਇਹ ਰਾਸ ਧਾਰੀਏ ਆਦਿ ਹੋਰ ਕੇਵਲ ਗਾਉਣ ਵਜਾਉਣ ਵਾਲਿਆਂ ਨੂੰ ਕਹਿ ਰਹੇ ਹਨ।

## [ਗਉੜੀ ਮਹਲਾ ੫, ਚਉਪਦਾ-੨੩੭]

**ਪ੍ਰਾਕ੍ਰਥਨ-** ਸੰਤ ਗੁਰੂ ਦੇ ਸੁਾਗਤ ਵਿਚ ਦਿਲ ਦੇ ਪਰਮ ਉੱਤਮ ਭਾਵ ਵਰਣਨ ਹੋਏ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ਮਾਝ ॥ | |
| ਆਉ ਹਮਾਰੈ ਰਾਮ ਪਿਆਰੇ ਜੀਉ ॥ ਰੈਣਿ ਦਿਨਸੁ ਸਾਸਿ ਸਾਸਿ ਚਿਤਾਰੇ ਜੀਉ॥ ਸੰਤ ਦੇਉ ਸੰਦੇਸਾ ਪੈ ਚਰਣਾਰੇ ਜੀਉ ॥ ਤੁਧੁ ਬਿਨੁ ਕਿਤੁ ਬਿਧਿ ਤਰੀਐ ਜੀਉ ॥ ੧ ॥ | ਹੇ ਰਾਮ ਪਿਆਰੇ (ਸੰਤ ਜੀਓ)! ਸਾਡੇ (ਪਾਸ) ਆਓ (ਤਾ ਜੋ) ਦਿਨੇ ਰਾਤ ਸਾਸ ਸਾਸ (ਨਾਮ ਦਾ) ਚਿੰਤਨ ਕਰੀਏ। (ਮੈਂ) ਪੈਰੀਂ ਪੈਂਦਾ ਹਾਂ ਜੀ (ਕੋਈ) ਸੁਨੇਹਾ (ਰਾਮ ਪਿਆਰੇ ਦਾ) ਦਿਓ ਹੇ ਸੰਤੋ! (ਤੁਸੀਂ ਮੇਹਰ ਕਰੋ) ਤੁਹਾਥੋਂ ਬਿਨਾ (ਭਵਜਲ ਤੋਂ) ਕਿਵੇਂ ਤਰੀਏ॥੧॥ |
| ਸੰਗਿ ਤੁਮਾਰੈ ਮੈ ਕਰੇ ਅਨੰਦਾ ਜੀਉ ॥ ਵਣਿ ਤਿਣਿ ਤ੍ਰਿਭਵਣਿ ਸੁਖ ਪਰਮਾਨੰਦਾ ਜੀਉ ॥ ਸੇਜ ਸੁਹਾਵੀ ਇਹੁ ਮਨੁ ਬਿਗਸੰਦਾ ਜੀਉ ॥ ਪੇਖਿ ਦਰਸਨੁ ਇਹੁ ਸੁਖੁ ਲਹੀਐ ਜੀਉ ॥ ੨ ॥ | (ਅੱਗੇ) ਮੈਂ ਤੁਸਾਡੀ ਸੰਗਤ ਵਿਚ ਹੀ ਆਨੰਦ (ਪ੍ਰਾਪਤ) ਕੀਤੇ ਸਨ, (ਹਾਂ) ਬਨ ਬਨਸਪਤੀ (ਗਲ ਕੀਹ) ਤਿੰਨਾਂ ਲੋਕਾਂ ਵਿਚ ਪਰਮਾਨੰਦ (ਪ੍ਰਭੂ) ਦਾ ਸੁਖ (ਜੋ ਵਜਾਪ ਰਿਹਾ ਹੈ, ਸੋ ਮੈਂ ਪਾਇਆ ਸੀ, ਤਦ ਤੋਂ ਮੇਰੀ ਅੰਤਹਕਰਣ ਰੂਪੀ) ਸੇਜ ਸੁਹਣੀ ਹੋ ਗਈ ਹੈ (ਤੇ) ਇਹ (ਮੇਰਾ) ਮਨ ਖਿੜਿਆ ਰਹਿੰਦਾ ਹੈ ਜੀ, (ਆਪ ਦੇ) ਦਰਸ਼ਨ ਦੇਖ ਕੇ ਹੀ ਇਹ (ਪਰਮ) ਸੁਖ ਪ੍ਰਾਪਤ ਹੁੰਦਾ ਹੈ ਜੀ॥੨॥ |
| ਚਰਣ ਪਖਾਰਿ ਕਰੀ ਨਿਤ ਸੇਵਾ ਜੀਉ॥ ਪੂਜਾ ਅਰਚਾ ਬੰਦਨ ਦੇਵਾ ਜੀਉ ॥ ਦਾਸਨਿ ਦਾਸੁ ਨਾਮੁ ਜਪਿ ਲੇਵਾ ਜੀਉ ॥ ਬਿਨਉ ਠਾਕੁਰ ਪਹਿ ਕਹੀਐ ਜੀਉ॥੩॥ | *(ਇਸ ਕਰਕੇ ਮੇਰੀ) ਠਾਕੁਰ ਜੀ ਪਾਸ (ਬੀ) ਬੇਨਤੀ ਕਰਨੀ (ਕਿ ਮੈਂ) ਨਿਤ (ਸੰਤਾਂ ਦੀ) ਸੇਵਾ ਚਰਣ ਧੋ ਧੋ ਕੇ ਕਰਦਾ ਰਹਾਂ ਜੀ; (ਮੇਰੀ) ਦੇਵਤਿਆਂ ਦੀ ਪੂਜਾ, ਅਰਚਾ ਤੇ ਨਮਸਕਾਰ ਇਹ ਹੋਵੇ (ਕਿ ਮੈਂ ਭਗਵੰਤ ਦੇ) ਦਾਸਾਂ ਦਾ ਦਾਸ ਹੋਕੇ ਨਾਮ ਜਪਦਾ ਰਹਾਂ॥੩॥ |
| ਇਛ ਪੁੰਨੀ ਮੇਰੀ ਮਨੁ ਤਨੁ ਹਰਿਆ ਜੀਉ ॥ ਦਰਸਨ ਪੇਖਤ ਸਭ ਦੁਖ ਪਰਹਰਿਆ ਜੀਉ ॥ ਹਰਿ ਹਰਿ ਨਾਮੁ ਜਪੇ ਜਪਿ ਤਰਿਆ ਜੀਉ ॥ ਇਹ ਅਜਰੁ ਨਾਨਕ ਸੁਖੁ ਸਹੀਐ ਜੀਉ ॥ ੪ ॥ ੨ ॥ ੧੬੭ ॥ | ❖(ਆਪ ਦਾ) ਦਰਸ਼ਨ ਦੇਖਦੇ ਸਾਰ (ਮੇਰਾ) ਸਾਰਾ ਦੁਖ ਦੂਰ ਹੋ ਗਿਆ ਹੈ, (ਨਾ ਕੇਵਲ ਦੁਖ ਦੂਰ ਹੋਏ ਹਨ) ਮੇਰਾ ਤਨ ਤੇ ਮਨ (ਸਭ) ਪ੍ਰਫੁੱਲਤ ਹੋ ਗਿਆ ਹੈ ਤੇ ਮੇਰੀ ਸਾਰੀ ਇੱਛਾ ਪੂਰੀ ਹੋ ਗਈ ਹੈ ਜੀ, (ਹਾਂ ਜੀ,ਆਪ ਦੇ ਬਖਸ਼ੇ) ਹਰਿ ਹਰਿ ਨਾਮ ਨੂੰ ਜਪ ਜਪ ਕੇ ਤਰ ਗਿਆ ਹਾਂ ਜੀ। (ਹੁਣ ਇਹ ਦਾਨ ਇਕ ਹੋਰ ਕਰੋ ਕਿ ਇਹ ਜੋ ਸੁਖ ਆਪ ਨੇ ਦਿਤਾ ਹੈ ਅਜਰ ਹੈ, ਜਰਿਆ ਨਹੀਂ ਜਾਣ ਵਾਲਾ। ਇਸ ਅਜਰ ਸੁਖ ਨੂੰ (ਅਸੀਂ ਕਿਵੇਂ) ਜਰ ਸਕੀਏ ਜੀ॥੪॥੨॥੧੬੭॥ |

* ਅਖੀਰਲੀ ਤੁਕ ਦਾ ਅਰਥ ਪਹਿਲੇ ਲਗੇਗਾ।

❖ ਦੂਜੀ ਤੁਕ ਦਾ ਅਰਥ ਪਹਿਲੇ ਲਗੇਗਾ।

**ਵਜਾਖਜਾ**- ਇਸ ਸ਼ਬਦ ਵਿਚ ਦੀ ਡੁਲ੍ਹ ਡੁਲ੍ਹ ਪੈਂਦੀ ਖੁਸ਼ੀ ਤੇ ਸ਼ੁਕਰ ਗੁਜ਼ਾਰੀ ਦੱਸਦੀ ਹੈ ਕਿ ਗੁਰੂ ਅਰਜਨ ਦੇਵ ਜੀ ਨੂੰ ਕਿਸੇ ਵੇਲੇ ਸਤਿਗੁਰੂ ਰਾਮਦਾਸ ਜੀ ਅਚਾਨਕ ਮਿਲੇ ਹਨ। ਜਿਤਨੇ ਵਿਸ਼ੇਸ਼ਣ ਤੇ ਸਤਿਕਾਰ ਪਿਆਰ ਦੇ ਵਾਕ ਹਨ ਸਭ ਪਿਆਰੇ ਸਤਿਗੁਰੂ ਦੇ ਅਰਪਣ ਹੋਏ ਹਨ।

**ਨਿਰੁਕ੍ਤ**- ਚਰਨਾਰੇ- ਚਰਣਾ ਵਿਚ।          ਸੰਦੇਸਾ- ਸੁਨੇਹਾ।          ਵਣਿ- ਬਨ।

ਤ੍ਰਿਣਿ- ਤੀਲਾ। ਘਾਸ। ਵਣ ਤ੍ਰਿਣ ਮੁਹਾਵਰਾ ਹੈ ਕਿ ਸਾਰੇ ਬਲ ਵਿਚ ਬੀ ਤੇ ਘਾਸ ਦੇ ਤੀਲੇ ਤੀਲੇ ਵਿਚ ਬੀ। ਜਿਵੇਂ ਕਹੀਦਾ ਹੈ ਸਾਗਰ ਵਿਚ ਬੀ ਤੇ ਬੂੰਦ ਵਿਚ ਬੀ, ਯਾ ਕਹੀਦਾ ਹੈ ਪਰਬਤ ਵਿਚ ਬੀ ਤੇ ਕਿਣਕੇ ਵਿਚ ਬੀ; ਤਿਵੇਂ ਕਹੀਦਾ ਹੈ ਵਣ ਵਿਚ ਬੀ ਤੇ ਤ੍ਰਿਣ ਵਿਚ ਬੀ।ਮੁਰਾਦ ਹੈ ਸਾਰੇ।

ਤ੍ਰਿਭਵਣਿ- ਤਿੰਨ ਭਵਨ। ਤਿੰਨੇ ਲੋਕ। ਤਿੰਨਾਂ ਲੋਕਾਂ ਵਿਚ।

ਬਿਗਸੰਦਾ- ਖਿੜਿਆ।          ਅਰਚਾ- (ਸੰਸ:, ਅਰਚਾ) ਪੂਜਾ, ਸਤਿਕਾਰ।

(੨) ਚੰਦਨ ਛਿੜਕ ਕੇ ਫੁਲ ਆਦਿ ਅਰਪ ਕੇ ਪੂਜਾ ਕਰਨੀ।

ਦੇਵਾ- ਦੇਉਤਿਆਂ ਦੀ ਪੂਜਾ। ਪੂਜਾ ਅਰਚਾ ਬੰਦਨ ਦੀ ਥਾਵੇਂ ਮੈਂ ਨਾਮ ਜਪਾਂ।

ਪਰਹਰਿਆ- ਦੂਰ ਕੀਤਾ।

ਅਜਰੁ- ਜੋ ਜਰਿਆ ਨਾ ਜਾਵੇ। ਜਿਸ ਨੂੰ ਪਚਾਉਣਾ ਮੁਸ਼ਕਲ ਹੋਵੇ।

ਸਹੀਐ- ਸਹ ਲਈਏ, ਜਰ ਜਾਈਏ, ਪਚਾ ਲਈਏ।

## [ਗਉੜੀ ਮਹਲਾ ੫, ਚਉਪਦਾ-੨੩੮]

**ਪ੍ਰਾਕ੍ਥਨ**- ਪਿਛਲਾ ਸ਼ਬਦ ਗੁਰੂ ਆਗਮ ਦਾ ਗੀਤ ਸੀ; ਇਹ ਸ਼ਬਦ ਵਾਹਿਗੁਰੂ ਆਗਮ ਦਾ ਗੀਤ ਹੈ।

| ਮੂਲ | ਅਰਥ |
|---|---|
| **ਗਉੜੀ ਮਾਝ ਮਹਲਾ ੫ ॥** | |
| **ਸੁਣਿ ਸੁਣਿ ਸਾਜਨ ਮਨ ਮਿਤ ਪਿਆਰੇ ਜੀਉ ॥ ਮਨੁ ਤਨੁ ਤੇਰਾ ਇਹੁ ਜੀਉ ਭਿ ਵਾਰੇ ਜੀਉ ॥ ਵਿਸਰੁ ਨਾਹੀ ਪ੍ਰਭ ਪ੍ਰਾਣ ਅਧਾਰੇ ਜੀਉ ॥ ਸਦਾ ਤੇਰੀ ਸਰਣਾਈ ਜੀਉ ॥ ੧ ॥** | ਹੇ (ਮੇਰੇ) ਸਜਣ! ਹੇ (ਮੇਰੇ) ਮਨ ਦੇ ਪਿਆਰੇ ਮਿਤ੍ਰ ਜੀਓ! ਸੁਣ (ਮੇਰੀ ਬੇਨਤੀ) ਸੁਣ। ਇਹ (ਮੇਰਾ) ਮਨ ਤੇ ਤਨ ਤੇਰਾ ਹੈ, ਇਹ ਮੇਰੀ ਜਿੰਦ ਬੀ (ਤੈਥੋਂ) ਵਾਰਨੇ ਹੈ ਜੀ। ਹੇ ਪ੍ਰਭੂ (ਮੇਰੇ) ਪ੍ਰਾਣਾਂ ਦੇ ਆਸਰੇ ਜੀਉ (ਮੈਨੂੰ ਤੁਸੀਂ ਕਦੇ) ਨਾ ਭੁੱਲੋ, (ਮੈਂ) ਸਦਾ ਤੇਰੀ ਸ਼ਰਣ ਵਿਚ ਰਹਾਂ ਜੀਉ॥੧॥ |
| **ਜਿਸੁ ਮਿਲਿਐ ਮਨੁ ਜੀਵੈ ਭਾਈ ਜੀਉ॥ ਗੁਰ ਪਰਸਾਦੀ ਸੋ ਹਰਿ ਹਰਿ ਪਾਈ ਜੀਉ ॥ ਸਭੁ ਕਿਛੁ ਪ੍ਰਭ ਕਾ ਪ੍ਰਭ ਕੀਆ ਜਾਈ ਜੀਉ ॥ ਪ੍ਰਭ ਕਉ ਸਦ ਬਲਿ ਜਾਈ ਜੀਉ ॥ ੨ ॥** | ਹੇ ਭਾਈ ਜੀ! ਜਿਸ ਨੂੰ ਮਿਲਿਆਂ ਮਨ (ਆਤਮ ਜੀਵਨ ਵਿਚ) ਜੀਉ ਪੈਂਦਾ ਹੈ, ਗੁਰੂ ਦੀ ਕ੍ਰਿਪਾ ਨਾਲ ਉਹ ਹਰੀ ਹਰਿ (ਮੈਂ ਕਿਵੇਂ) ਪ੍ਰਾਪਤ ਕਰ ਲਵਾਂ। ਸਭੋ ਕੁਛ (ਉਸ) ਪ੍ਰਭੂ ਦਾ ਹੈ (ਹਾਂ) ਸਾਰੀਆਂ ਥਾਵਾਂ (ਉਸੇ) ਪ੍ਰਭੂ ਦੀਆਂ ਹਨ। ਉਸ ਪ੍ਰਭੂ ਤੋਂ ਮੈਂ ਸਦਾ ਬਲਿਹਾਰੇ ਜਾਵਾਂ ਜੀ॥੨॥ |

| | |
|---|---|
| ਏਹੁ ਨਿਧਾਨੁ ਜਪੈ ਵਡਭਾਗੀ ਜੀਉ ॥ ਨਾਮ ਨਿਰੰਜਨ ਏਕ ਲਿਵ ਲਾਗੀ ਜੀਉ॥ ਗੁਰੁ ਪੂਰਾ ਪਾਇਆ ਸਭੁ ਦੁਖੁ ਮਿਟਾਇਆ ਜੀਉ ॥ ਆਠ ਪਹਰ ਗੁਣ ਗਾਇਆ ਜੀਉ ॥ ੩ ॥ | (ਪ੍ਰਭੂ ਦੇ ਨਾਮ ਦਾ) ਇਹ ਖਜ਼ਾਨਾ (ਕੋਈ) ਵਡੇ ਭਾਗਾਂਵਾਲਾ ਜਪਦਾ ਹੈ। (ਜਪਦਿਆਂ ਜਪਦਿਆਂ ਉਸ ਵਡਭਾਗੇ ਦੀ) ਲਿਵ ਇਕ ਨਾਮ ਵਿਚ ਲਗ ਜਾਂਦੀ ਹੈ (ਜੋ ਨਾਮ ਕਿ) ਮਾਇਆ ਰਹਿਤ ਹੈ (ਉਹ ਮਾਇਆ ਰਹਿਤ ਕਰ ਦੇਂਦਾ ਹੈ। ਗਲ ਕੀ (ਜਿਸ ਨੇ) ਪੂਰਾ ਗੁਰੂ ਪਾ ਲਿਆ ਹੈ। (ਉਸ ਨੇ ਆਪਣੇ) ਸਾਰੇ ਦੁਖ ਨੂੰ ਦੂਰ ਕਰ ਲਿਆ ਹੈ ਜੀਉ। (ਹਾ ਦੁਖ ਮਿਟਾਕੇ ਫੇਰ ਧੰਨਜਵਾਦਤਾ ਵਿਚ ਆਪਣੇ ਪ੍ਰਭੂ ਦੇ) ਗੁਣ ਅੱਠੇ ਪਹਿਰ ਗਾਉਂਦਾ ਰਹਿੰਦਾ ਹੈ॥੩॥ |
| ਰਤਨ ਪਦਾਰਥ ਹਰਿ ਨਾਮੁ ਤੁਮਾਰਾ ਜੀਉ ॥ ਤੂੰ ਸਚਾ ਸਾਹੁ ਭਗਤੁ ਵਣਜਾਰਾ ਜੀਉ ॥ ਹਰਿ ਧਨੁ ਰਾਸਿ ਸਚੁ ਵਾਪਾਰਾ ਜੀਉ ॥ ਜਨ ਨਾਨਕ ਸਦ ਬਲਿਹਾਰਾ ਜੀਉ ॥ ੪ ॥ ੩ ॥ ੧੬੮ ॥ | ਹੇ ਹਰੀ! ਤੁਸਾਡਾ ਨਾਮ ਮਾਤ੍ਰ ਨਹੀਂ, ਇਹ ਤਾਂ ਰਤਨ ਪਦਾਰਥ ਹੈ ਜੀ। (ਇਸ ਰਤਨ ਪਦਾਰਥ ਦਾ) ਤੂੰ ਸੱਚਾ ਸ਼ਾਹ ਹੈਂ (ਭਾਵ ਜਿਸ ਪਾਸ ਇਹ ਪਦਾਰਥ ਵੇਚਣ ਲਈ ਮੌਜੂਦ ਹੈ ਤੇ) ਭਗਤ (ਇਸ ਦਾ) ਵਣਜਾਰਾ ਹੈ (ਭਾਵ ਤੈਥੋਂ ਖ੍ਰੀਦਕੇ ਅਗੇ ਇਸ ਦਾ ਵਪਾਰ ਕਰਨੇ ਵਾਲਾ ਹੈ)। (ਜਿਸ ਦੇ ਪਾਸ ਇਸ) ਸਚੇ ਹਰੀ ਧਨ ਦੀ ਵਪਾਰ ਕਰਨੇ ਲਈ (ਸ਼ਰਧਾ ਰੂਪੀ) ਰਾਸ ਹੈ ਦਾਸ ਨਾਨਕ ਜੀ ਉਸ ਤੋਂ ਸਦਾ ਬਲਿਹਾਰ ਜਾਂਦੇ ਹਨ ਜੀ॥੪॥੩॥੧੬੮ |

**ਵਜਾਖਜਾ-** ਅੰਕ ੧ ਵਿਚ ਅਰਦਾਸ ਹੈ ਪਿਆਰੇ ਪ੍ਰਭੂ ਅਗੇ। ਅੰਕ ੨ ਤੇ ੩ ਵਿਚ ਪ੍ਰੇਮੀ ਪ੍ਰਤੀ ਵਾਕ ਹੈ ਤੇ ਪ੍ਰੀਤਮ ਦੇ ਮਿਲਣੇ ਤੇ ਉਸ ਦੇ ਨਾਮ ਤੇ ਲਿਵ ਦਾ ਗੁਣਾਨੁਵਾਦ ਹੈ। ਅੰਕ ੪ ਵਿਚ ਪਹਿਲੀਆਂ ੨ ਸਤਰਾਂ ਵਿਚ ਫੇਰ ਅਰਦਾਸ ਹੈ ਪ੍ਰਭੂ ਅਗੇ ਤੇ ਪਿਛਲੀਆਂ ਦੋ ਵਿਚ ਧੁਨੀ ਵਿਚ ਉਪਦੇਸ਼ ਹੈ ਕਿ ਇਸ ਹਰੀ ਧਨ ਦੀ ਪ੍ਰਾਪਤੀ ਲਈ ਰਾਸ ਪੱਲੇ ਬੰਨ੍ਹੋ ਤੇ ਉਹ ਰਾਸ ਸ਼ਰਧਾ ਹੈ।

**ਨਿਰੁਕ੍ਤ-** ਭਿ- ਭੀ। **ਜਾਈ-** ਜਾਗਾ, ਥਾਵਾਂ।

ਜਾਈ- ਦੂਸਰਾ ਜਾਈ ਕ੍ਰਿਯਾ ਹੈ: ਬਲ ਜਾਈ, ਬਲਿਹਾਰਨੇ ਜਾਵਾਂ।

ਨਿਧਾਨੁ- ਖ਼ਜ਼ਾਨਾ। ਸੁਖਮਨੀ ਵਿਚ ਬੀ ਫੁਰਮਾਇਆ ਹੈ:-

ਇਹੁ ਨਿਧਾਨੁ ਜਪੈ ਮਨਿ ਕੋਇ॥ (ਗਉੜੀ ਮਹਲਾ ੫, ਸੁਖਮਨੀ ੨੪-੭)

ਓਥੇ ਮੁਰਾਦ ਸੁਖਮਨੀ ਤੋਂ ਹੈ ਏਥੇ 'ਨਾਮ' ਤੋਂ ਹੈ।

ਨਾਮ- ਨੂੰ ਰਤਨ ਪਦਾਰਥ ਦੱਸਿਆ ਹੈ ਕਿ ਇਹ ਸੰਗਜਾ ਮਾਤ੍ਰ ਨਹੀਂ ਇਹ ਤਾ ਅੰਤਰ ਆਤਮੇ ਪ੍ਰਭੂ ਨਾਲ ਪ੍ਰੇਮ ਤੇ ਮੇਲ ਹੈ।

## [ਗਉੜੀ ਮਹਲਾ ੫, ਚਉਪਦਾ-੨੩੯]

## ਰਾਗੁ ਗਉੜੀ ਮਾਝ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਥਨ-** ਮਾਇਆ ਮੋਹੇ ਜੀਵ ਸਮਝਾਏ ਤੇ ਬੀ ਮਾਇਆ ਖਚਿਤ ਹੀ ਰਹਿੰਦੇ ਹਨ, ਨਾਮ ਦਾ ਰਸੀਆ ਕੋਈ ਵਿਰਲਾ ਹੁੰਦਾ ਹੈ।

| ਮੂਲ | ਅਰਥ |
|---|---|
| ਤੂੰ ਮੇਰਾ ਬਹੁ ਮਾਣੁ ਕਰਤੇ ਤੂੰ ਮੇਰਾ ਬਹੁ ਮਾਣੁ ॥ ਜੋਰਿ ਤੁਮਾਰੈ ਸੁਖਿ ਵਸਾ ਸਚੁ ਸਬਦੁ ਨੀਸਾਣੁ ॥ ੧ ॥ ਰਹਾਉ ॥ | ਹੇ ਕਰਤਾਰ! ਤੂੰ (ਹੀ) ਮੇਰਾ ਵਡਾ ਮਾਣ ਹੈਂ (ਹਾਂ, ਏਥੇ ਓਥੇ) ਤੂੰ ਹੀ ਮੇਰਾ ਵੱਡਾ ਮਾਣ ਹੈਂ। ਤੁਹਾਡੇ ਬਲ ਕਰਕੇ (ਮੈਂ) ਸੁਖ ਵਿਚ ਵੱਸ ਰਿਹਾ ਹਾਂ, (ਕਿਉਂਕਿ ਮੇਰੇ ਉਤੇ ਆਪ ਦਾ) ਸੱਚਾ ਸ਼ਬਦ ਨੀਸ਼ਾਨ ਹੋਕੇ ਪਿਆ ਹੋਇਆ ਹੈ)॥੧॥ਰਹਾਉ॥ |
| ਸਭੇ ਗਲਾ ਜਾਤੀਆ ਸੁਣਿ ਕੈ ਚੁਪ ਕੀਆ॥ ਕਦ ਹੀ ਸੁਰਤਿ ਨ ਲਧੀਆ ਮਾਇਆ ਮੋਹੜਿਆ ॥ ੧ ॥ | *(ਪਰ) ਹੇ ਮਾਇਆ ਵਿਚ ਮੋਹੇ ਹੋਏ (ਜੀਵ! ਤੂੰ) ਕਦੇ ਬੀ ਹੋਸ਼ ਨਹੀਂ ਫੜੀ, ਸਾਰੀਆਂ ਗੱਲਾਂ ਜਾਣ ਬੀ ਲਈਆਂ (ਤੂੰ ਫੇਰ) ਸੁਣਕੇ (ਬੀ) ਚੁਪ ਹੀ ਵੱਟੀ ਰਖੀ ਹੈ (ਭਾਵ ਰੱਤੀ ਪਰਵਾਹ ਨਹੀਂ ਕੀਤੀ)॥੧॥ |
| ਦੇਇ ਬੁਝਾਰਤ ਸਾਰਤਾ ਸੇ ਅਖੀ ਡਿਠੜਿਆ ॥ ਕੋਈ ਜਿ ਮੂਰਖੁ ਲੋਭੀਆ ਮੂਲਿ ਨ ਸੁਣੀ ਕਹਿਆ ॥ ੨ ॥ | (ਕੋਈ ਭਲਾ ਪੁਰਖ) ਇਸ਼ਾਰੇ ਜਾਂ ਬੁਝਾਂ ਦਿੰਦਾ ਹੈ (ਤੇ) ਉਹ (ਕੁਛ ਤੇਰੇ) ਅੱਖੀਂ ਬੀ ਡਿੱਠਾ ਹੋ ਜਾਂਦਾ ਹੈ (ਪਰ ਹੇ ਜੀਵ! ਤੂੰ) ਕੋਈ (ਐਸਾ) ਮੂਰਖ ਲੋਭੀ ਹੈਂ ਕਿ (ਸੱਚ) ਕਿਹਾ ਹੋਇਆ ਮੂਲੋਂ ਨਹੀਂ ਸੁਣਦਾ। (ਭਾਵ ਸੰਤ ਜਨ ਇਸ਼ਾਰੇ ਬੀ ਕਰਦੇ ਹਨ, ਬੂਝ ਬੀ ਦੇਂਦੇ ਹਨ, ਤੇ ਅੱਖੀਂ ਬੀ ਜੀਵ ਦੇਖ ਲੈਂਦਾ ਹੈ ਕਿ ਲੋਕ ਮਰ ਰਹੇ ਹਨ, ਮਾਇਆ ਕੂੜੀ ਹੈ, ਪਰ ਮੂਰਖ ਲੋਭੀ ਜੀਵ ਸੁਣਦੇ ਸਮਝਦੇ ਨਹੀਂ)॥੨॥ |
| ਇਕਸੁ ਦੁਹੁ ਚਹੁ ਕਿਆ ਗਣੀ ਸਭ ਇਕਤੁ ਸਾਦਿ ਮੁਠੀ ॥ ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ ॥੩॥ | ਇਕ ਕਿ ਦੋ ਚਾਰ ਦੀ ਗਿਣਤੀ ਕੀਹ ਕਰਾਂ, ਸਾਰੀ ਸ੍ਰਿਸ਼ਟੀ ਹੀ ਇਕੋ (ਮਾਇਆ ਦੇ) ਸੁਆਦ ਵਿਚ ਠੱਗੀ ਪਈ ਹੈ। (ਕੋਈ) ਕਿਤੇ ਵਿਰਲਾ ਇਕ ਅੱਧ ਨਾਮ ਦਾ ਰਸੀਆ ਹੈ, ਕੋਈ ਵਿਰਲੀ (ਧਰਮ ਦੀ) ਥਾਂ (ਨਾਮ ਰਸੀਏ ਨਾਲ) ਵੱਸ ਰਹੀ ਹੈ (ਭਾਵ ਧਰਮ ਦੇ ਟਿਕਾਣੇ ਬੀ ਨਾਮ ਰਸੀਏ ਤੋਂ ਖਾਲੀ ਹਨ)॥੩॥ |
| ਭਗਤ ਸਚੇ ਦਰਿ ਸੋਹਦੇ ਅਨਦ ਕਰਹਿ ਦਿਨ ਰਾਤਿ ॥ ਰੰਗਿ ਰਤੇ ਪਰਮੇਸਰੈ ਜਨ ਨਾਨਕ ਤਿਨ ਬਲਿ ਜਾਤ ॥ ੪ ॥ ੧ ॥ ੧੬੯ ॥ | (ਪਰ) ਭਗਤ ਸੱਚੇ ਦਰ ਉਤੇ ਸ਼ੋਭਾ ਪਾ ਰਹੇ ਹਨ, ਦਿਨ ਰਾਤਿ ਆਨੰਦ ਮਾਣਦੇ ਹਨ। (ਐਸੇ ਭਗਤ ਜੋ) ਪਰਮੇਸ਼ੁਰ ਦੇ ਪਿਆਰ ਵਿਚ ਰਚ ਰਹੇ ਹਨ ਦਾਸ ਨਾਨਕ ਉਹਨਾਂ ਤੋਂ ਸਦਕੇ ਜਾਂਦਾ ਹੈ॥੪॥੧॥੧੬੯॥ |

**ਵਜਾਖਜਾ**- ਅੰਕ ਇਕ ਵਿਚ ਅਪਣੀ ਆਤਮ ਸੁਖ ਵਾਲੀ ਅਵਸਥਾ ਦਾ ਸ਼ੁਕਰੀਆ ਹੈ। ਅੰਕ ੨ ਤੇ ਤਿੰਨ ਵਿਚ ਸੰਸਾਰ ਤੇ ਨਜ਼ਰ ਮਾਰੀ ਹੈ ਜੋ ਸੁਣ ਸਮਝ ਕੇ ਬੀ ਫੇਰ ਗ਼ਾਫ਼ਲੀ ਵਿਚ ਸਮਾਂ ਗੁਆ ਰਿਹਾ ਹੈ। ਲੋਕ ਸੁਣਦੇ ਹਨ ਸੁਣਕੇ ਅਣਸੁਣੀ ਕਰਦੇ ਹਨ, ਸਮਝਦੇ ਹਨ ਪਰ ਫੇਰ ਬੀ ਨਹੀਂ ਸਮਝਦੇ। ਅੰਕ ਤਿੰਨ ਖਾਸ ਇਸ ਗਲ ਦਾ ਉੱਤਰ ਹੈ ਕਿ ਜਗਤ ਨੂੰ ਕੋਈ ਸਮਝਾਉਂਦਾ ਨਹੀਂ। ਉਸ ਦਾ ਕੀ ਦੋਸ਼? ਆਪ ਦੱਸਦੇ ਹਨ ਕਿ ਰਮਜ਼ਾਂ ਦਿਓ, ਇਸ਼ਾਰੇ ਕਰੋ, ਹਾਂ ਰੁਆ ਬੀ ਦਿਓ, ਜਗਤ ਆਪ ਬੀ ਅੱਖੀਂ ਦੇਖਦਾ ਹੈ, ਕਿ ਸਦਾ ਰਹਿਣਾ ਨਹੀਂ ਤੇ ਨਾਲ ਕੁਛ ਨਹੀਂ ਜਾਣਾ, ਇਸ ਵਾਸਤੇ ਪਾਪ ਨਾ ਕਰੀਏ ਤੇ ਅੱਗੇ ਦਾ ਫਿਕਰ ਕਰੀਏ ਪਰ ਲੋਭ ਗ੍ਰਸੇ ਲੋਕ ਮੂਰਖਤਾ ਵਿਚ ਵਸਦੇ, ਸਭ ਕੁਛ

* ਦੂਜੀ ਤੁਕ ਦਾ ਅਰਥ ਪਹਿਲੋਂ ਲਗੇਗਾ।

ਸੁਣਦੇ ਸਮਝਦੇ ਪਰਵਾਹ ਨਹੀਂ ਕਰਦੇ। ਇਹ ਹਾਲਤ ਕਿਸੇ ਇਕ ਅੱਧੇ ਦੀ ਨਹੀਂ, ਇਹ ਸਰਬ ਵਯਾਪੀ ਹੋਣ ਵਾਂਙੂ ਹੈ। ਫਿਰ ਇਹ ਐਸੀ ਵਿਆਪੀ ਹੈ ਕਿ ਧਰਮ ਮੰਦਰ, ਤੀਰਥ, ਟਿਕਾਣੇ, ਜਿਨ੍ਹਾਂ ਤੇ ਆਸ ਕੀਤੀ ਜਾਂਦੀ ਹੈ, ਕਿ ਓਥੇ ਨਾਮ ਰਸੀਆ ਤੇ ਮਾਇਆ ਮੋਹ ਤੋਂ ਜਾਗਿਆ ਬੰਦਾ ਜ਼ਰੂਰ ਮਿਲੇਗਾ, ਖਾਲੀ ਪਏ ਹਨ, ਆਸ ਪੂਰੀ ਨਹੀਂ ਹੁੰਦੀ, ਕੋਈ ਵਿਰਲਾ ਟਿਕਾਣਾ ਐਸਾ ਹੈ ਕਿ ਜਿਥੇ ਨਾਮ ਰਸੀਆ ਹੋਵੇ। ਵੈਸੇ ਆਮ ਸ੍ਰਿਸ਼ਟੀ ਵਿਚ ਬੀ ਕਿਤੇ ਕੋਈ ਵਿਰਲਾ ਇਕ ਅੱਧ ਨਾਮ ਰਸੀਆ ਮਿਲਦਾ ਹੈ।

ਅੰਕ ੪ ਵਿਚ ਪਹਿਲੇ ਵਾਂਙੂ ਫੇਰ ਨਾਮ ਰਸ ਨਾਲ ਸੁਖੀਆਂ ਦਾ ਜ਼ਿਕਰ ਹੈ। ਪਹਿਲੇ ਵਿਚ ਅਪਣਾ ਜ਼ਿਕਰ ਸੀ, ਇਸ ਵਿਚ ਹੋਰਨਾਂ ਦਾ ਜ਼ਿਕਰ ਹੈ, ਜੋ ਪਰਮੇਸ਼ੁਰ ਦੇ ਪ੍ਰੇਮ ਵਿਚ ਰੱਤੇ ਹੋਏ ਆਤਮ ਆਨੰਦ ਮਾਣ ਰਹੇ ਹਨ, ਉਹਨਾਂ ਉਤੋਂ ਆਪ ਸਦਕੇ ਹੋ ਰਹੇ ਹਨ। ਧੁਨੀ ਵਿਚ ਉਪਦੇਸ਼ ਕਰ ਰਹੇ ਹਨ ਕਿ ਭਾਈ ਜਾਗੋ, ਨਾਮ ਜਪੋ, ਸਾਈਂ ਨਾਲ ਪ੍ਰੇਮ ਪਾਓ, ਤੇ ਆਨੰਦ ਮਾਣੋ।

**ਨਿਰੁਕ੍-** ਸਚੁ ਸਬਦੁ ਨੀਸਾਣੁ-ਸਚਾ ਸ਼ਬਦ ਨੀਸਾਣ (ਹੈ)। ਮੁਰਾਦ ਹੈ ਕਿ ਸੱਚਾ ਸ਼ਬਦ ਨੀਸਾਣ ਹੋਕੇ ਮੇਰੇ ਤੇ ਪਿਆ ਹੋਇਆ ਹੈ, ਜਿਸ ਕਰਕੇ ਆਪ ਨਾਲ ਮੇਰਾ ਨਿਰੰਤਰ ਸੰਬੰਧ ਪ੍ਰਗਟ ਹੈ ਤੇ ਆਪ ਦਾ ਜ਼ੋਰ ਮੇਰੇ ਵਿਚ ਆਕੇ ਮੈਨੂੰ ਸੁਖ਼ੀ ਕਰ ਰਿਹਾ ਹੈ। ਸ਼ਬਦ ਦਾ ਭਾਵ ਇਥੇ ਵਾਹਿਗੁਰੂ ਦਾ ਨਾਮ ਹੈ, ਜੋ ਪਹਿਲਾਂ 'ਜਪੁ' ਫੇਰ 'ਸਿਮਰਨ' ਹੋਕੇ, ਫੇਰ ਨਿਰੰਤਰ ਸ਼ਬਦ ਰੂਪ ਹੋਕੇ ਮਨ ਤਨ ਇੰਦ੍ਰਿਆਂ ਵਿਚ ਵਸ ਰਿਹਾ ਤੇ ਵਣ ਤ੍ਰਿਣ ਵਿਚ ਵਯਾਪਕ ਲੱਖਤਾ ਦੇ ਰਿਹਾ ਹੈ। ਨੀਸਾਣੁ ਤੋਂ ਮੁਰਾਦ ਹੈ ਕਿ ਮੇਰੇ ਤੇ ਆਪ ਦਾ ਜਨ ਹੋਣੇ ਦਾ ਇਕ ਨਿਸ਼ਾਨ ਪੈ ਰਿਹਾ ਹੈ, ਉਹ ਹੈ ਸ਼ਬਦ। ਪਿਛਲੇ ਸਮੇ ਦਾਸਾ ਉਤੇ ਖ਼ਾਸ ਨਿਸ਼ਾਨ ਕਰਦੇ ਸਨ, ਅਜ ਕਲ ਬੀ ਵਰਦੀਆਂ ਉਤੇ ਖ਼ਾਸ ਹਰਫਾਂ ਦੇ ਨਿਸ਼ਾਨ ਲਾਉਂਦੇ ਹਨ।

(ਅ) ਕਈ ਦਾਨੇ ਇਸ ਪਵਿਤ੍ਰ ਫਿਕਰੇ ਦੇ ਅਰਥ ਭਿੰਨ ਤਰ੍ਹਾਂ ਕਰਦੇ ਹਨ: ਯਥਾ-ਗੁਰੂ ਦਾ ਸ਼ਬਦ (=ਉਪਦੇਸ਼) ਮੈਨੂੰ ਨਿਸ਼ਾਨ (=ਪਤਾ) ਮਿਲ ਗਿਆ ਹੈ ਤੁਸਾਨੂੰ ਮਿਲਨੇ ਦਾ।

(ੲ) ਸਚੁ= ਹੇ ਸਤਯ ਸਰੂਪ<br>
ਸਬਦੁ= ਜਗਤ ਵਿਚ,<br>
ਨੀਸਾਣੁ= ਪ੍ਰਗਟ।<br>
} ਹੇ ਸਤਯ ਸਰੂਪ ਜਗਤ ਵਿਚ ਪ੍ਰਗਟ ਹੈ (ਕੀ? ਤੇਰਾ ਜ਼ੋਰ ਜੋ ਮੈਨੂੰ ਮਿਲਿਆ ਹੈ)।

ਪਰ ਸਚੁ, ਸਬਦੁ, ਨੀਸਾਣੁ ਦੇ ਅੰਤ ਔਂਕੜੇ ਹਨ, ਇਹ ਅਰਥ ਢੁੱਕਣ ਨਹੀਂ ਦੇਂਦੇ। ਕਿਉਂਕਿ 'ਸਚ' ਪਦ ਸੰਬੋਧਨ ਨਹੀਂ ਹੈ ਔਂਕੜ ਹੋਣ ਕਰਕੇ। ਤੇ 'ਸਬਦੁ' ਦਾ ਅਰਥ 'ਸ਼ਬਦ ਵਿਚ' ਨਹੀਂ ਬਣਦਾ।

(ੲ) ਸਚੁ= ਹੇ ਸਤਯ ਸਰੂਪ।<br>
ਸਬਦੁ= ਬ੍ਰਹਮ।<br>
ਨੀਸਾਣੁ= ਪ੍ਰਗਟ।<br>
} ਹੇ ਸਤਯ ਸਰੂਪ ਬ੍ਰਹਮ (ਤੇਰਾ ਜ਼ੋਰ) ਪ੍ਰਗਟ ਹੈ।

ਇਹ ਅਰਥ ਬੀ ਨਹੀਂ ਢੁਕਦੇ ਤ੍ਰੈ ਔਂਕੜਾਂ ਕਰਕੇ। ਕਿਉਂਕਿ 'ਸਚੁ ਤੇ ਸਬਦੁ' ਪਦ ਸੰਬੋਧਨ ਨਹੀਂ ਹਨ।

ਬੁਝਾਰਤ- ਬੂਝ। ਬੁਝਾਰਤ ਦਾ ਅਰਥ ਏਥੇ ਬੁੱਝਣ ਯੋਗ ਗਲ ਨਹੀਂ, ਜਿਸ ਤੇ ਸਮਝ ਖਰਚ ਕਰਨੀ ਪੈਂਦੀ ਹੈ, ਪਰ-ਬੁਝਾਈ ਗਈ ਗਲ ਜਿਸ ਤੇ ਸਮਝ ਖਰਚ ਨਹੀਂ ਕਰਨੀ, ਸਮਝ ਨੂੰ ਸਾਫ ਦੱਸ ਦੇਣਾ ਹੈ।

ਜਾਇ- ਜਗਾ। ਮੁਰਾਦ ਹੈ ਧਰਮ ਮੰਦਿਰ, ਟਿਕਾਣੇ ਆਦਿ ਜੋ ਪਰਮਾਰਥ ਦੇ ਥਾਂ ਸਮਝੇ ਜਾਂਦੇ ਹਨ।

ਨਾਇ- ਨਾਮ ਦਾ।

ਵੁਠੀ- ਵਸਦੀ ਹੈ। ਭਾਵ ਨਾਮ ਵਾਲੇ ਪੁਰਖ ਧਰਮੀ ਥਾਵਾਂ ਵਿਚ ਨਾਂ ਹੋਣ ਕਰਕੇ ਉਹ ਥਾਂ ਵਸਦੀ ਨਹੀਂ ਮਾਨੋਂ ਉਜਾੜ ਹੈਨ।

## [ਗਉੜੀ ਮਹਲਾ ੫, ਚਉਪਦਾ-੨੪੦]

**ਪ੍ਰਾਕ੍ਥਨ–** ਇਸ ਸ਼ਬਦ ਵਿਚ ਗੁਰੂ ਦੀ ਮਹਿਮਾ ਹੈ ਤੇ ਨਾਮ ਦੀ ਤਾਸੀਰ ਦੱਸੀ ਹੈ; ਜੋ ਗੁਰੂ ਮੇਹਰ ਨਾਲ ਪਰਮ ਸਫਲਤਾ ਦੇਂਦੀ ਹੈ।

| ਮੂਲ | ਅਰਥ |
|---|---|
| **ਗਉੜੀ ਮਹਲਾ ੫ ਮਾਂਝ ॥** | |
| **ਦੁਖ ਭੰਜਨੁ ਤੇਰਾ ਨਾਮੁ ਜੀ ਦੁਖ ਭੰਜਨੁ ਤੇਰਾ ਨਾਮੁ ॥ ਆਠ ਪਹਰ ਆਰਾਧੀਐ ਪੂਰਨ ਸਤਿਗੁਰ ਗਿਆਨੁ ॥ ੧ ॥ ਰਹਾਉ ॥** | (ਹੇ ਅਕਾਲ ਪੁਰਖ) ਜੀਓ! ਤੇਰਾ ਨਾਮ ਦੁਖਾਂ ਦੇ ਨਾਸ਼ ਕਰਨੇ ਵਾਲਾ ਹੈ; (ਹਾਂ) ਤੇਰਾ ਨਾਮ (ਲੋਕ ਪ੍ਰਲੋਕ ਦੇ) ਦੁਖਾਂ ਦਾ ਨਾਸ਼ ਕਰਨੇ ਵਾਲਾ ਹੈ। ਪੂਰੇ ਸਤਿਗੁਰੂ ਦਾ ਗਿਆਨ (ਇਹ ਹੈ ਕਿ ਇਸ ਨਾਮ ਨੂੰ) ਅੱਠੇ ਪਹਿਰ ਅਰਾਧੀਏ॥੧॥ਰਹਾਉ॥ |
| **ਜਿਤੁ ਘਟਿ ਵਸੈ ਪਾਰਬ੍ਰਹਮੁ ਸੋਈ ਸੁਹਾਵਾ ਥਾਉ ॥ ਜਮ ਕੰਕਰੁ ਨੇੜਿ ਨ ਆਵਈ ਰਸਨਾ ਹਰਿ ਗੁਣ ਗਾਉ ॥੧॥** | (ਕਿਉਂਕਿ ਅੱਠੇ ਪਹਿਰ ਅਰਾਧਣੇ ਨਾਲ) ਜਿਸ ਹਿਰਦੇ ਵਿਚ ਪਾਰਬ੍ਰਹਮ ਵਸ ਜਾਂਦਾ ਹੈ, ਉਹੀ (ਹਿਰਦਾ) ਸੁਹਣਾ ਥਾਉਂ (ਬਣ ਜਾਂਦਾ) ਹੈ। ਜਮਦੂਤ (ਉਸ ਦੇ) ਨੇੜੇ ਨਹੀਂ ਆਉਂਦਾ (ਕਿ ਜਿਸ ਦੀ) ਜੀਭ ਹਰੀ ਦੇ ਗੁਣ ਗਾਉਂਦੀ ਰਹਿੰਦੀ ਹੈ॥੧॥ |
| **ਸੇਵਾ ਸੁਰਤਿ ਨ ਜਾਣੀਆ ਨਾ ਜਾਪੈ ਆਰਾਧਿ ॥ ਓਟ ਤੇਰੀ ਜਗਜੀਵਨਾ ਮੇਰੇ ਠਾਕੁਰ ਅਗਮ ਅਗਾਧਿ ॥ ੨ ॥** | ਹੇ ਜਗਤ ਦੇ ਜੀਵਨ! ਹੇ ਪਹੁੰਚ ਤੋਂ ਪਰੇ ਤੇ ਬੇਅੰਤ ਮੇਰੇ ਠਾਕੁਰ! (ਮੈਨੂੰ ਤੇਰੀ) ਸੇਵਾ ਦੀ ਸਮਝ ਨਹੀਂ, ਨਾਹੀ (ਤੇਰੀ) ਆਰਾਧਨਾ (ਦੀ ਜਾਚ) ਜਾਣ ਪੈਂਦੀ ਹੈ, (ਪਰ ਮੈਂ) ਤੇਰੀ ਓਟ (ਲਈ ਹੈ।)॥੨॥ |
| **ਭਏ ਕ੍ਰਿਪਾਲ ਗੁਸਾਈਆ ਨਠੇ ਸੋਗ ਸੰਤਾਪ ॥ ਤਤੀ ਵਾਉ ਨ ਲਗਈ ਸਤਿਗੁਰਿ ਰਖੇ ਆਪਿ ॥ ੩ ॥** | (ਜਿਸ ਉਤੇ) ਸੁਆਮੀ ਜੀ ਕ੍ਰਿਪਾਲੂ ਹੋ ਗਏ (ਉਸ ਦੇ) ਸ਼ੋਕ ਤੇ ਸੰਤਾਪ ਦੂਰ ਹੋ ਗਏ। (ਹਾਂ ਜਿਨ੍ਹਾਂ ਨੂੰ) ਸਤਿਗੁਰ ਨੇ ਆਪ ਰਖ ਲਿਆ (ਉਨ੍ਹਾਂ ਨੂੰ) ਤੱਤੀ ਵਾਉ ਨਹੀ ਲੱਗਦੀ॥੩॥ |
| **ਗੁਰੁ ਨਾਰਾਇਣੁ ਦਯੁ ਗੁਰੁ ਗੁਰੁ ਸਚਾ ਸਿਰਜਣਹਾਰੁ ॥ ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ ॥ ੪ ॥ ੨ ॥ ੧੭੦ ॥** | (ਇਸ ਲਈ) ਗੁਰੂ (ਆਦਿ ਪੁਰਖੁ=) ਨਾਰਾਯਣ ਹੈ, ਗੁਰੂ (ਦਿਆਲੂ) ਪਰਮੇਸ਼ੁਰ ਹੈ, ਗੁਰੂ ਸੱਚਾ ਰਚਣਹਾਰ ਹੈ, ਗੁਰੂ ਦੇ ਕ੍ਰਿਪਾਲੂ ਹੋਣ ਨਾਲ (ਮੈਂ) ਸਭ ਕੁਛ ਪ੍ਰਾਪਤ ਕੀਤਾ ਹੈ, ਦਾਸ ਨਾਨਕ (ਗੁਰੂ ਤੋਂ) ਸਦਾ ਸਦਕੇ ਹੈ॥੪॥੨॥੧੭੦॥ |

**ਵਜਾਖਜਾ–** ਵਾਹਿਗੁਰੂ ਦਾ ਨਾਮ ਦੁਖ ਹਰਤਾ ਹੈ। ਇਸ ਕਰਕੇ ਸਤਿਗੁਰ ਨੇ ਜਗਤ ਨੂੰ ਇਹੋ ਗਜਾਨ ਸਿਖਾਇਆ ਹੈ ਕਿ ਇਸ ਨੂੰ ਅੱਠੇ ਪਹਿਰ ਧਿਆਓ। ਅੱਠ ਪਹਿਰ ਨਾਮ ਆਰਾਧਣ ਨਾਲ ਹਿਰਦੇ ਵਿਚ ਪਰਮੇਸ਼ੁਰ ਵੱਸ ਜਾਂਦਾ ਹੈ, ਉਹ ਹਿਰਦਾ ਫੇਰ ਸੁੰਦਰਤਾ ਦਾ ਟਿਕਾਣਾ ਬਣ ਜਾਂਦਾ ਹੈ, ਭਾਵ ਜੀਉਂਦੇ ਜੀ ਮਨ ਇਕ ਦੈਵੀ ਸੁੰਦਰਤਾ ਦੇ ਅਹਿਸਾਸ ਵਿਚ ਰਹਿੰਦਾ ਹੈ ਤੇ ਮਰਨ ਵੇਲੇ ਜਮ ਕੰਕਰ ਉਸ ਦੇ ਨੇੜੇ ਨਹੀਂ ਫਟਕਦਾ, ਉਹ ਸਦਗਤੀ ਨੂੰ ਪ੍ਰਾਪਤ ਹੋ ਜਾਂਦਾ ਹੈ। ਹੁਣ ਨਿੰਮਰਤਾ ਵਿਚ ਜਾਕੇ ਅਰਜ਼ ਕਰਦੇ ਹਨ: ਹੇ ਅਗਮ ਅਗਾਧ! ਤੇ ਫੇਰ ਜਗਤ ਦੇ ਜੀਵਨ ਠਾਕੁਰ! ਮੈਨੂੰ ਤੇਰੀ ਸੇਵਾ ਦੀ ਜਾਚ ਨਹੀਂ, ਅਰਾਧਨਾ ਦੀ ਜਾਚ ਨਹੀਂ, ਕੇਵਲ ਮੈਂ ਤੇਰੀ ਸ਼ਰਨ ਆ ਪਿਆ ਹਾਂ। ਇਸ ਦਾ

ਇਹ ਭਾਵ ਨਹੀਂ ਕਿ ਆਪ ਸਿਮਰਨ ਤੇ ਆਪ ਦੇ ਕੀਰਤਨ ਵਿਚ ਨਹੀਂ ਹਨ। ਇਸ ਦਾ ਭਾਵ ਇਹ ਹੈ ਕਿ ਜੋ ਕੁਛ ਮੈਂ ਕਰ ਰਿਹਾ ਹਾਂ ਉਹ ਇਸ ਕੀਮਤ ਕੂਤ ਦਾ ਨਹੀਂ ਕਿ ਉਸ ਦੇ ਬਦਲੇ ਮੈਨੂੰ ਕੁਛ ਮਿਲੇ. ਉਹ ਤਾਂ ਆਪ ਦੀ ਸ਼ਰਣ ਲੈਣ ਮਾਤ੍ਰ ਹੈ। ਮੈਂ ਆਪ ਦੀ ਓਟ ਵਿਚ ਆ ਡਿਗਾ ਹਾਂ। ਓਟ ਵਿਚ ਉਹੀ ਡਿਗਾ ਹੁੰਦਾ ਹੈ ਜੋ ਦਰ ਨਾ ਛੋੜੇ।

ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋੜੇ॥ (ਵਾਰ ਗਉੜੀ ਮਹਲਾ ੫-੨੧)

ਦਰ ਨਾ ਛੋੜਨਾ ਸਿਮਰਨ ਵਿਚ, ਅਰਦਾਸ ਵਿਚ ਹਰੀ ਕੀਰਤਨ ਵਿਚ ਰਹਿਣਾ ਹੈ। ਵਾਹਿਗੁਰੂ ਕੋਈ ਦੇਹ ਵਾਲਾ ਨਹੀਂ, ਓਟ ਓਸ ਦੀ ਕੋਈ ਕੋਠਾ ਘਰ ਨਹੀਂ। ਉਸ ਦੀ ਓਟ ਲੈਣੀ, ਉਸ ਦਾ ਨਾਮ ਕੀਰਤਨ, ਅਰਦਾਸ, ਸ਼ੁਕਰ, ਸਿਦਕ ਆਦਿ ਹੈ। ਗੁਰੂ ਜੀ ਨੇ ਇਸ ਪ੍ਰਕਾਰ ਦੀ ਨਿੰਮ੍ਰਤਾ ਹੋਰਥੇ ਬੀ ਕੀਤੀ ਹੈ, ਯਥਾ:-

ਹਰਿ ਆਰਾਧਿ ਨ ਜਾਨਾ ਰੇ॥ (ਸੋਰਠਿ ਮਹਲਾ ੫-੧੩)

ਅਗੇ ਹੁਣ ਅੰਕ ੩, ੪ ਵਿਚ ਸਤਿਗੁਰੂ ਦੀ ਮਹਿਮਾ ਹੈ। ਗੁਰੂ ਨੂੰ ਪਰਮੇਸ਼ੁਰ ਦੀ ਤੁੱਲਤਾ ਦਿਤੀ ਹੈ, ਕਿਉਂਕਿ ਉਹ ਜੀਵ ਵਿਚ ਨਵਾਂ ਜੀਵਨ, ਆਤਮ ਜੀਵਨ, ਪੈਦਾ ਕਰ ਦੇਂਦਾ ਹੈ, ਉਸ ਨੂੰ ਪਾਲਦਾ ਤੇ ਸਿਰੇ ਚਾੜ੍ਹਦਾ ਹੈ। ਗੁਰੁ ਪਰਮੇਸੁਰ ਏਕੋ ਜਾਣੁ॥ (ਗੋਂਡ ਮਹਲਾ ੫-੮)

ਪੁਨਾ:- ਹਰਿ ਜਨ ਪ੍ਰਭੁ ਰਲਿ ਏਕੋ ਹੋਏ ਹਰਿ ਜਨ ਪ੍ਰਭੁ ਏਕ ਸਮਾਨਿ ਜੀਉ॥ (ਆਸਾ ਮ: ੪ ਛੰਤ-੬)

ਦਸਵੇਂ ਸਤਿਗੁਰੂ ਜੀ ਨੇ ਫੁਰਮਾਇਆ ਹੈ:-

ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ॥<br>
ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ॥ (ਦੋਹਰਾ, ਪਾ: ੧੦)

**ਨਿਰੁਕ੍ਤ**- ਦੁਖ ਭੰਜਨੁ- ਦੁਖ ਨੂੰ ਭੰਨ ਦੇਣ ਵਾਲਾ। ਦੁਖ ਦੂਰ ਕਰਨੇ ਵਾਲਾ।

ਪੂਰਨ ਸਤਿਗੁਰ ਗਿਆਨੁ- ਕੋਈ ਕ੍ਰਿਯਾ ਵਾਚੀ ਪਦ ਨਾਲ ਨਾ ਹੋਣ ਕਰਕੇ ਇਸ ਵਾਕ ਦੇ ਅਰਥ ਕਰਨ ਵਿਚ ਰਤਾ ਰਤਾ ਫਰਕ ਕਰਦੇ ਹਨ।

ਉਪਰ ਅਰਥ ਕੀਤਾ ਹੈ ਕਿ ਪੂਰੇ ਸਤਿਗੁਰ ਦਾ ਗਿਆਨ ਇਹ ਹੈ ਕਿ ਅਠ ਪਹਿਰ ਅਰਾਧੀਏ। ਕਿਉਂਕਿ 'ਸਤਿਗੁਰ' ਪਦ ਸੰਬੰਧ ਕਾਰਕ ਵਿਚ ਹੈ ਤੇ ਪੂਰਨ ਉਸ ਦਾ ਵਿਸ਼ੇਸ਼ਣ ਹੈ। ਗਿਆਨੁ ਪਦ ਔਂਕੜ ਵਾਲਾ ਹੈ ਜੋ ਉਸ ਦਾ 'ਸੰਬੰਧਿਤ' ਪਦ ਹੈ।

(ਅ) ਦਾਨੇ ਐਉਂ ਬੀ ਕਰਦੇ ਹਨ ਕਿ ਸਤਿਗੁਰ ਦੁਆਰਾ ਅੱਠੇ ਪਹਿਰ ਆਰਾਧਣੇ ਨਾਲ ਗਿਆਨ ਪੈਦਾ ਹੋਵੇਗਾ। ਪਰ 'ਸਤਿਗੁਰ' ਹ੍ਰਸ੍ਵਾਂਤ ਹੋਣ ਕਰਕੇ 'ਸਤਿਗੁਰ ਦੁਆਰਾ' ਅਰਥ ਨਹੀਂ ਦੇਂਦਾ।

(ੲ) ਸਤਿਗੁਰੂ ਉਸ ਦਾ ਗਿਆਨ ਪੂਰਾ ਕਰ ਰਿਹਾ ਹੈ। ਪਰ 'ਸਤਿਗੁਰੂ' ਪਦ ਕਰਤਾ ਕਾਰਕ ਵਿਚ ਨਹੀਂ ਹੈ। ਨਾ ਪੂਰਨ ਪਦ ਕ੍ਰਿਯਾ ਵਾਚੀ ਹੈ। ਫਿਰ ਗਿਆਨ ਦਾ ਵਿਸ਼ਯ ਨਹੀਂ ਚਲ ਰਿਹਾ। ਵਿਸ਼ਯ ਨਾਮ ਆਰਾਧਨ ਦਾ ਹੈ, ਇਸ ਤੋਂ ਅਗਲੀ ਤੁਕ ਵਿਚ ਬੀ 'ਜਿਤੁ ਘਟਿ ਵਸੈ ਪਾਰਬ੍ਰਹਮੁ' ਪਦ ਹੈ, ਸੋ ਗਿਆਨ ਦਾ ਵਿਸ਼ਾ ਨਹੀਂ ਚੱਲਦਾ। ਵਿਚਕਾਰ ਗਿਆਨ ਦਾ ਵਿਸ਼ਾ ਫਬਦਾ ਬੀ ਨਹੀਂ, ਇਸ ਕਰਕੇ ਗਿਆਨ ਦਾ ਅਰਥ ਏਥੇ ਗੁਰੂ ਦਾ ਗਜਾਨ ਉਸ ਦਾ ਉਪਦੇਸ਼ ਹੈ। ਜੋ ਉਹ ਅਪਣੇ ਗਜਾਨ ਦਾ ਦੇਂਦਾ ਹੈ। ਗਿਆਨ ਪਦ ਆਮ ਬੋਲ ਚਾਲ ਵਿਚ ਬੀ ਇਨ੍ਹਾਂ ਅਰਥਾਂ ਵਿਚ ਵਰਤੀਂਦਾ ਹੈ। ਜਿਵੇਂ ਆਖਦੇ ਹਨ; ਅਜ ਮੈਨੂੰ ਫਲਾਣੇ ਨੇ ਇਹ ਗਿਆਨ ਦਿਤਾ ਹੈ ਕਿ ਬੁਰੇ ਦਾ ਬੀ ਭਲਾ ਕਰਨਾ ਠੀਕ ਹੁੰਦਾ ਹੈ।

ਜਮ ਕੰਕਰੁ- ਜਮ ਦਾ ਦਾਸ। ਭਾਵ ਜਮਦੂਤ।

ਨਾ ਜਾਪੈ ਆਰਾਧਿ- ਪਤਾ ਨਹੀਂ ਪੈਂਦਾ ਕਿ ਆਰਾਧਾਂ (ਕੀਕੂੰ)?

ਹੋਰਥੇ ਬੀ ਫੁਰਮਾਇਆ ਹੈ:- ਹਰਿ ਆਰਾਧਿ ਨ ਜਾਨਾ ਰੇ॥ (ਸੋਰਠਿ ਮਹਲਾ ੫-੧੩)

ਨਾਰਾਇਣੁ-(ਸੰਸ:, ਨਾਰਾਯਣ:, ਨਾਰ+ਆਯਣ, ਨਰ=ਪਰਮ ਆਤਮਾ, ਉਸ ਤੋਂ ਬਣਿਆ ਨਾਰਾ। ਨਾਰਾ=ਆਦਿ ਦੇ ਪਾਣੀ। ਉਹ ਜੋ ਰਚਨਾ ਤੋਂ ਪਹਿਲੋਂ ਪਾਣੀਆਂ ਤੇ ਵਿਚਰਦਾ ਸੀ) ਵਿਸ਼ਨੂੰ ਨੂੰ ਬੀ ਨਾਰਾਯਿਣ ਕਹਿ ਲੈਂਦੇ ਹਨ। ਪਰ ਨਾਰਾਯਣ ਸਭ ਲੋਕਾਂ ਦੇ ਬਣਨ ਤੋਂ ਪਹਿਲਾਂ ਸੀ, ਇਸ ਕਰਕੇ ਇਸ ਦਾ ਠੀਕ ਭਾਵ ਹੈ ਪਰਮਾਤਮ ਦੇਵ ਜੋ ਸਭ ਤੋਂ ਪਹਿਲੇ ਸੀ।

ਦਯੁ-(ਸੰਸ:, ਦਯ=ਰਖਯਾ ਕਰਨੀ, ਦਯਾ=ਕ੍ਰਿਪਾ। ਦਯ:=ਕ੍ਰਿਪਾਲੂ) ਦਿਆਲੂ ਵਾਹਿਗੁਰੂ ਦਾ ਇਕ ਨਾਮ ਹੈ, ਦਇਆਲ ਹੋਣੇ ਕਰਕੇ।

## [ਗਉੜੀ ਮਹਲਾ ੫, ਚਉਪਦਾ-੨੪੧]

**ਪ੍ਰਾਕ੍ਰਥਨ-** ਨਾਮ ਦੀ ਮਹਿਮਾ ਦਰਸਾਈ ਹੈ।

| ਮੂਲ | ਅਰਥ |
|---|---|
| ਗਉੜੀ ਮਾਝ ਮਹਲਾ ੫ ॥ | |
| ਹਰਿ ਰਾਮ ਰਾਮ ਰਾਮ ਰਾਮਾ ॥ ਜਪਿ ਪੂਰਨ ਹੋਏ ਕਾਮਾ ॥ ੧ ॥ਰਹਾਉ॥ | ਹਰੀ, ਰਾਮ, ਰਾਮ, ਰਾਮ, ਹੇ ਰਾਮ ਜਪਦਿਆਂ (ਸਾਰੇ) ਕੰਮ ਪੂਰਨ ਹੋ ਜਾਂਦੇ ਹਨ॥੧॥ਰਹਾਉ॥ |
| ਰਾਮ ਗੋਬਿੰਦ ਜਪੇਦਿਆ ਹੋਆ ਮੁਖੁ ਪਵਿਤ੍ਰੁ ॥ ਹਰਿ ਜਸੁ ਸੁਣੀਐ ਜਿਸ ਤੇ ਸੋਈ ਭਾਈ ਮਿਤ੍ਰੁ ॥ ੧ ॥ | ਰਾਮ (ਕਿ) ਗੋਬਿੰਦ ਜਪਦਿਆਂ ਮੂੰਹ (ਬੀ) ਪਵਿਤ੍ਰ ਹੋ ਜਾਂਦਾ ਹੈ। (ਇਸ ਲਈ) ਜਿਸ ਤੋਂ ਹਰੀ ਦਾ ਜਸ ਸੁਣ ਲਈਏ ਉਹ ਭਾਈ ਹੈ (ਉਹੀ) ਮਿਤ੍ਰ ਹੈ। (ਤ੍ਰੈ ਗੱਲਾਂ ਦੱਸੀਆਂ ਹਨ, ਇਕ ਨਾਮ ਦਾ ਸਿਮਰਣ, ਦੂਜੇ ਹਰੀ ਜਸ ਦਾ ਸ੍ਰਵਣ, ਤੀਸਰੇ ਹਰੀ ਕੀਰਤ ਸੁਨਾਉਣ ਵਾਲਾ)॥੧॥ |
| ਸਭਿ ਪਦਾਰਥ ਸਭਿ ਫਲਾ ਸਰਬ ਗੁਣਾ ਜਿਸੁ ਮਾਹਿ ॥ ਕਿਉ ਗੋਬਿੰਦੁ ਮਨਹੁ ਵਿਸਾਰੀਐ ਜਿਸੁ ਸਿਮਰਤ ਦੁਖ ਜਾਹਿ ॥ ੨ ॥ | (ਉਸ) ਗੋਬਿੰਦ ਨੂੰ ਮਨ ਤੋਂ ਕਿਉਂ ਵਿਸਾਰੀਏ (ਕਿ ਜਿਸ ਦੇ ਪਾਸ ਲੋਕ ਪ੍ਰਲੋਕ ਦੇ) ਸਾਰੇ ਪਦਾਰਥ ਹਨ, ਸਾਰੇ ਫਲ (ਦੇਣੇ ਜਿਸ ਦੇ ਹਨ ਤੇ) ਸਾਰੇ ਗੁਣ ਜਿਸ ਵਿਚ (ਵਿਦਮਾਨ) ਹਨ (ਤੇ) ਜਿਸ ਨੂੰ ਸਿਮਰਦਿਆਂ (ਸਾਰੇ) ਦੁਖ ਦੂਰ ਹੋ ਜਾਂਦੇ ਹਨ॥੨॥ |
| ਜਿਸੁ ਲੜਿ ਲਗਿਐ ਜੀਵੀਐ ਭਵਜਲੁ ਪਈਐ ਪਾਰਿ ॥ ਮਿਲਿ ਸਾਧੂ ਸੰਗਿ ਉਧਾਰੁ ਹੋਇ ਮੁਖ ਊਜਲ ਦਰਬਾਰਿ॥੩॥ | (ਹਾਂ,) ਜਿਸ ਦੇ ਲੜ ਲਗਣੇ ਨਾਲ (ਆਤਮ ਜੀਵਨ ਵਿਚ) ਜੀਉ ਪਈਦਾ ਹੈ ਤੇ ਭਵ ਸਾਗਰ ਤੋਂ ਪਾਰ ਹੋ ਜਾਈਦਾ ਹੈ। (ਉਸ ਨੂੰ ਮਨੋਂ ਨਾ ਵਿਸਾਰੀਏ ਭਾਵ ਸਿਮਰਦੇ ਰਹੀਏ। ਕਿਵੇਂ?) ਸਾਧੂ ਦੇ ਸੰਗ ਵਿਚ ਮਿਲਕੇ (ਤਦ ਭਵ ਸਾਗਰ ਤੋਂ) ਨਿਸਤਾਰਾ ਹੋ ਜਾਂਦਾ ਹੈ (ਤੇ ਸਾਂਈਂ ਦੇ) ਦਰਬਾਰ ਵਿਚ ਮੂੰਹ ਉੱਜਲਾ ਹੁੰਦਾ ਹੈ॥੩॥ |
| ਜੀਵਨ ਰੂਪ ਗੋਪਾਲ ਜਸੁ ਸੰਤ ਜਨਾ ਕੀ ਰਾਸਿ ॥ ਨਾਨਕ ਉਬਰੇ ਨਾਮੁ ਜਪਿ ਦਰਿ ਸਚੈ ਸਾਬਾਸਿ ॥ ੪ ॥ ੩ ॥ ੧੭੧ ॥ | ਗੋਪਾਲ ਦਾ ਜਸ (=ਕੀਰਤਨ) ਜੀਵਨ ਰੂਪ ਹੈ, (ਇਹੋ) ਸੰਤ ਜਨਾਂ ਦੀ ਰਾਸ (ਮੂੜੀ ਹੈ); ਹੇ ਨਾਨਕ! (ਸੰਤ ਜਨ) ਨਾਮ ਜਪ ਕੇ (ਭਵਜਲ ਤੋਂ) ਉਬਰ ਜਾਂਦੇ ਹਨ ਤੇ ਸੱਚੀ ਦਰਗਾਹੇ (ਉਨ੍ਹਾਂ ਨੂੰ) ਸ਼ਾਬਾਸ਼ (ਮਿਲਦੀ ਹੈ)॥੪॥੩॥੧੭੧॥ |

**ਵਿਆਖਿਆ**- ਸੁਗਮੈ।

**ਨਿਰੁਕ੍ਤ**- ਗੋਬਿੰਦ, ਰਾਮ, ਰਾਮਾ, ਹਰਿ, ਗੋਪਾਲ-ਸਾਰੇ ਨਾਮ ਇਕੋ ਅਕਾਲ ਪੁਰਖ ਲਈ ਵਰਤੇ ਹਨ।

ਉਬਰੇ-ਤਰੇ, ਨਿਸਤਰੇ। ਭਾਵ ਬਚ ਗਏ। ਬਚ ਜਾਂਦੇ ਹਨ।

## [ਗਉੜੀ ਮਹਲਾ ੫, ਚਉਪਦਾ-੨੪੨]

**ਪ੍ਰਾਕ੍ਥਨ**- ਹਰੀ ਜਸ ਗਾਇਨ ਕਰਨਾ, ਵਾਹਿਗੁਰੂ ਲਗਨ ਵਿਚ ਰਹਿਣਾ, ਸਾਧੂ ਦਾ ਸੰਗ ਕਰਨਾ, ਨਾਮ ਆਰਾਧਣਾ, ਅਉਗਣ ਕੱਟਣੇ ਇਹ ਜੀਵਨ ਰਸਦਾਇਕ ਹੈ। ਹੋਰ ਲਗਨਾਂ ਵਾਲਾ ਜੀਵਨ ਫਿੱਕਾ ਹੈ ਤੇ ਉਸ ਦਾ ਅੰਤ ਨਿਸ਼ਫਲਤਾ ਹੈ।

| ਮੂਲ | ਅਰਥ |
|---|---|
| ਗਉੜੀ ਮਾਝ ਮਹਲਾ ੫ ॥ | |
| ਮੀਠੇ ਹਰਿ ਗੁਣ ਗਾਉ ਜਿੰਦੂ ਤੂੰ ਮੀਠੇ ਹਰਿ ਗੁਣ ਗਾਉ ॥ ਸਚੇ ਸੇਤੀ ਰਤਿਆ ਮਿਲਿਆ ਨਿਥਾਵੇ ਥਾਉ ॥ ੧ ॥ਰਹਾਉ॥ | ਹੇ (ਮੇਰੀਏ) ਜਿੰਦੇ! ਤੂੰ ਹਰੀ ਦੇ ਮਿੱਠੇ ਗੁਣ ਗਾ, (ਹਾਂ) ਹਰੀ ਦੇ ਮਿੱਠੇ ਮਿੱਠੇ ਗੁਣ ਗਾ। (ਦੇਖ! ਹਰੀ ਗੁਣ ਗਾਇਨ ਦੁਆਰਾ) ਸਤਜ ਸਰੂਪ (ਵਾਹਿਗੁਰੂ ਨਾਲ) ਰੱਤਿਆਂ ਗਿਆਂ ਨਿਥਾਵੇਂ ਨੂੰ ਥਾ ਮਿਲ ਗਈ ਹੈ॥੧॥ਰਹਾਉ॥ |
| ਹੋਰਿ ਸਾਦ ਸਭਿ ਫਿਕਿਆ ਤਨੁ ਮਨੁ ਫਿਕਾ ਹੋਇ ॥ ਵਿਣੁ ਪਰਮੇਸਰ ਜੋ ਕਰੇ ਫਿਟੁ ਸੁ ਜੀਵਣੁ ਸੋਇ ॥ ੧ ॥ | (ਹਰੀ ਗੁਣ ਗਾਇਨ ਦੇ ਸੁਆਦ ਤੋਂ ਛੁਟ) ਹੋਰ ਸਾਰੇ ਸੁਆਦ ਫਿੱਕੇ ਹਨ (ਕਿਉਂਕਿ ਉਨ੍ਹਾਂ ਦੇ ਲੈਣ ਨਾਲ) ਤਨ ਤੇ ਮਨ (ਦੋਏ) ਫਿੱਕੇ ਹੋ ਜਾਂਦੇ ਹਨ। ਜੋ ਪਰਮੇਸ਼ੁਰ (ਦੀ ਲਗਨ ਤੋਂ) ਬਿਨਾਂ (ਹੋਰ ਹੋਰ ਲਗਨਾਂ ਵਿਚ ਜੀਵਨ ਬਸਰ) ਕਰਦਾ ਹੈ ਉਹ ਜੀਵਨ ਫਿਟ (-ਜੀਵਨ) ਹੁੰਦਾ ਹੈ॥੧॥ |
| ਅੰਚਲੁ ਗਹਿ ਕੈ ਸਾਧ ਕਾ ਤਰਣਾ ਇਹੁ ਸੰਸਾਰੁ ॥ ਪਾਰਬ੍ਰਹਮੁ ਆਰਾਧੀਐ ਉਧਰੈ ਸਭ ਪਰਵਾਰੁ ॥ ੨ ॥ | ਸਾਧੂ ਦਾ ਪੱਲਾ ਫੜਕੇ ਇਸ ਸੰਸਾਰ ਤੋਂ ਤਰਣਾ (ਨਸੀਬ) ਹੁੰਦਾ ਹੈ। (ਸਾਧੂ ਦੱਸਦਾ ਹੈ ਕਿ) ਪਾਰਬ੍ਰਹਮ ਦੀ ਆਰਾਧਨਾ ਕਰੀਏ (ਭਾਵ ਨਾਮ ਸਿਮਰੀਏ ਤਾਂ ਜੋ) ਸਾਰਾ ਪਰਵਾਰ (ਭਵ ਸਾਗਰ ਤੋਂ) ਤਰ ਜਾਵੇ॥੨॥ |
| ਸਾਜਨੁ ਬੰਧੁ ਸੁਮਿਤ੍ਰੁ ਸੋ ਹਰਿ ਨਾਮੁ ਹਿਰਦੈ ਦੇਇ ॥ ਅਉਗਣ ਸਭ ਮਿਟਾਇ ਕੈ ਪਰਉਪਕਾਰੁ ਕਰੇਇ ॥ ੩ ॥ | (ਐਸਾ ਸਾਧੂ ਨਿਰਾ ਸਾਧੂ ਨਹੀਂ) ਉਹ ਤਾਂ (ਸੱਚਾ) ਸਜਣ ਹੁੰਦਾ ਹੈ, (ਉਹੀ ਸੱਚਾ) ਸਨਬੰਧੀ, (ਉਹੀ ਸੱਚਾ) ਮਿਤ੍ਰ ਹੁੰਦਾ ਹੈ, (ਹਾਂ, ਉਹੀ ਜੋ) ਹਿਰਦੇ ਵਿਚ ਹਰੀ ਨਾਮ (ਵਸਾ) ਦੇਂਦਾ ਹੈ। (ਹਾਂ, ਉਹੀ ਜੋ ਸਾਡੇ) ਸਾਰੇ ਔਗੁਣ ਦੂਰ ਕਰਕੇ (ਸਾਡੇ ਤੇ) ਪਰਉਪਕਾਰ ਕਰਦਾ ਹੈ॥੩॥ |
| ਮਾਲੁ ਖਜਾਨਾ ਥੇਹੁ ਘਰੁ ਹਰਿ ਕੇ ਚਰਣ ਨਿਧਾਨ ॥ ਨਾਨਕੁ ਜਾਚਕੁ ਦਰਿ ਤੇਰੈ ਪ੍ਰਭ ਤੁਧਨੋ ਮੰਗੈ ਦਾਨੁ ॥੪ ॥੪॥ ੧੭੨॥ | ਹਰੀ ਦੇ ਚਰਣ ਹੀ (ਮੇਰੇ ਲਈ) ਮਾਲ ਹਨ, ਖ਼ਜ਼ਾਨਾ ਹਨ, ਘਰ ਹਨ, ਪਿੰਡ ਹਨ (ਗੱਲ ਕੀ) ਸਾਰੀਆਂ ਨਿਧੀਆਂ ਹਨ, ਹੇ ਪ੍ਰਭੂ! ਨਾਨਕ ਤੇਰੇ ਦਰ ਉਤੇ ਮੰਗਤਾ (ਖੜਾ) ਹੈ (ਤੇ ਤੈਥੋਂ) ਤੈਨੂੰ ਦਾਨ ਮੰਗਦਾ ਹੈ॥੪॥੪॥੧੭੨॥ |

**ਵਯਾਖਯਾ-** ਪਰਮੇਸ਼ੁਰ ਨਾਲ ਲਗਨ ਨਾ ਲਾਕੇ ਹੋਰ ਲਗਨਾਂ ਵਾਲਾ ਜੀਵਨ ਬਸਰ ਕਰਨਾ ਤੇ ਹੋਰ ਸੁਆਦਾਂ ਨੂੰ ਮਾਣਨਾਂ ਮਾਨੋ ਫਿੱਕਾ ਜੀਵਨ ਹੈ, ਤੇ ਉਹ ਜੀਵਨ ਫਿਟ ਜੀਵਨ ਹੈ, ਭਾਵ ਨਿਸ਼ਫਲ ਹੈ, ਜਿਵੇਂ ਫਿੱਟਿਆਂ ਦੁੱਧ ਅਕਾਰਥ ਕਹੀਦਾ ਹੈ। ਅਥਵਾ ਉਸ ਜੀਵਨ ਨੂੰ ਦਰਗਾਹੇ ਫਿਟ ਫਿਟ ਹੁੰਦੀ ਹੈ। ਹੁਣ ਸਕਾਰਥਾ ਜੀਵਨ ਕੀ ਹੈ? ਉਸ ਦਾ ਰੂਪ ਦੱਸਦੇ ਹਨ ਹਰੀ ਦੇ ਗੁਣ ਗਾਉ ਜੋ ਮਿਠੀ ਵਸਤੂ ਹੈ। ਯਥਾ:-

ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥ ੨੭॥		(ਸਲੋਕ ਫਰੀਦ ਜੀ)

ਪੁਨਾ:- ਫੀਕੇ ਹਰਿ ਕੇ ਨਾਮ ਬਿਨੁ ਸਾਦ॥		(ਸਾਰੰਗ ਮਹਲਾ ੫-੭੮)

ਉਸ ਦੀ ਜੁਗਤਿ ਇਹ ਹੈ: ਸਾਧੂ ਦਾ ਸੰਗ ਕਰੋ। ਉਹ ਅਉਗੁਣ ਕੱਟੇਗਾ, ਨਾਮ ਹਿਰਦੇ ਵਿਚ ਬਿਠਾ ਦੇਵੇਗਾ, ਵਾਹਿਗੁਰੂ ਦੀ ਆਰਾਧਣਾ ਦੱਸੇਗਾ। ਉਸ ਦੇ ਸੰਗ ਨਾਲ ਮਾਲ ਖ਼ਜ਼ਾਨੇ ਪ੍ਰਭੂ ਦੇ ਟਾਕਰੇ ਤੇ ਤੁੱਛ ਦਿੱਸਣਗੇ, ਇਸ ਲਈ ਉਹ ਪ੍ਰਭੂ ਪ੍ਰਾਪਤੀ ਨੂੰ ਸਭ ਤੋਂ ਕੀਮਤੀ ਸਮਝੇਗਾ ਤੇ ਇਹੋ ਦਾਨ ਮੰਗੇਗਾ।

**ਨਿਰੁਕ੍ਤ-** ਮੀਠੇ- ਮਿੱਠੇ, ਰਸਦਾਇਕ, ਇਹ ਪਦ ਹਰਿ ਗੁਣ ਦਾ ਵਿਸ਼ੇਸ਼ਣ ਹੈ।ਕਿਉਂਕਿ ਅੱਗੇ ਚੱਲਕੇ ਹੋਰ ਸੁਆਦਾਂ ਨੂੰ ਫਿੱਕਾ ਕਿਹਾ ਹੈ, ਤਾਂਤੇ ਏਥੇ ਹਰੀ ਨੂੰ ਮਿੱਠਾ ਨਹੀਂ ਕਹਿ ਰਹੇ, ਹਰੀ ਗੁਣ ਗਾਇਨ ਦੇ ਰਸ ਨੂੰ ਮਿੱਠਾ ਕਹਿ ਰਹੇ ਹਨ।

ਫਿਟੁ- ਨਿਕੰਮਾ, ਬੇ ਅਰਥ। ਦੁੱਧ ਆਦਿਕ ਜੋ ਸ਼ੈ ਅਪਣੇ ਅਸਲੇ ਤੋਂ ਵਿਚਲ ਜਾਵੇ ਉਸ ਨੂੰ 'ਫਿਟ ਗਈ' ਆਖਦੇ ਹਨ। ਇਸ ਤੋਂ ਮੁਹਾਵਰੇ ਵਿਚ ਅਰਥ ਧ੍ਰਿਕਾਰ ਦੇ ਹੋ ਗਏ ਹਨ। ਬਦਅਸੀਸ ਵਿਚ ਕਹਿੰਦੇ ਹਨ: ਫਿਟੇ ਮੂੰਹ, ਕਿ ਮੂੰਹ ਫਿੱਟ ਜਾਵੀ; ਭਾਵ ਕੋਹੜ ਆਦਿ ਕਿਸੇ ਰੋਗ ਨਾਲ ਭੈੜਾ ਹੋ ਜਾਵੀ। ਇਸ ਪ੍ਰਕਾਰ ਦੇ ਵਰਤਾਵਾਂ ਤੋਂ ਆਮ ਅਰਥ 'ਧ੍ਰਿਕਾਰ' ਦਾ ਹੋ ਗਿਆ ਹੈ।

ਅੰਚਲੁ- ਪੱਲਾ। ਭਾਵ ਸ਼ਰਨ ਲੈਕੇ ਯਾ ਸਤਿਸੰਗ ਕਰਕੇ।

ਥੇਹੁ- ਪਿੰਡ। ਅਜ ਕਲ ਢੱਠੇ ਪਿੰਡ ਦੇ ਢੇਰ ਨੂੰ ਥੇਹ ਆਖਦੇ ਹਨ, ਪਰ ਪੁਰਾਤਨ ਸਮੇਂ ਵਸਦੇ ਪਿੰਡ ਨੂੰ 'ਥੇਹ' ਕਹਿੰਦੇ ਸਨ। ਯਥਾ:-

ਤਿਸ ਦਾ ਥਾਉ ਨ ਥੇਹੁ॥੪॥		(ਵਾਰ ਆਸਾ ਮਹਲਾ ੨-੨੨)

ਉਸ ਦਾ ਨਾ ਪਿੰਡ ਹੈ ਨਾਂ ਥਾਂ।

ਪੁਨਾ:- ਉਜੜੁ ਥੇਹੁ ਵਸਾਇਓ॥		(ਸਿਰੀ ਰਾਗੁ ਮਹਲਾ ੫)

ਥੇਹ (ਪਿੰਡ) ਨੂੰ ਜਦ ਨਾ ਵੱਸਦੇ ਹਾਲ ਵਿਚ ਕਿਹਾ ਤਾਂ 'ਉਜੜ' ਵਿਸ਼ੇਸ਼ਣ ਨਾਲ ਲਾਇਆ ਹੈ। ਤਾਂਤੇ 'ਥੇਹ' ਦਾ ਅਰਥ ਪਿੰਡ ਸੀ।

ਨਿਧਾਨ- ਨਿਧੀਆਂ ਦੇ ਘਰ। ਭਾਵ ਸਾਰੀਆਂ ਨਿਧੀਆਂ।

ਤੁਧਨੋ- ਤੈਨੂੰ। ਭਾਵ ਹੈ ਮੈਂ 'ਪ੍ਰਭੂ ਪ੍ਰਾਪਤੀ' ਦਾ ਦਾਨ ਪ੍ਰਭੂ ਤੋਂ ਮੰਗ ਰਿਹਾ ਹਾਂ।

(ਅ) ਕਈ ਦਾਨੇ ਐਉਂ ਲਾਉਣ ਦਾ ਜਤਨ ਕਰਦੇ ਹਨ:-ਪ੍ਰਭੂ, ਤੈਥੋਂ ਹਰਿ ਕੇ ਚਰਣ ਦਾਨ ਮੰਗਦਾ ਹਾਂ। ਭਾਵ ਇਸ ਦਾ ਬੀ ਉਹੋ ਜਾ ਢੁਕਦਾ ਹੈ।

[ਅਗੇ ਹੁਣ ਨੌਵੇਂ ਸਤਿਗੁਰੂ ਜੀ ਦੀ ਬਾਣੀ ਚੱਲੀ]

**ਸੂਚਨਾ**- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬੱਧੀ ਸੀ, ਜੋ ਇਸ ਵੇਲੇ ਸ੍ਰੀ ਕਰਤਾਰ ਪੁਰ ਵਿਚ ਵਿਦਮਾਨ ਹੈ। ਇਸ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਤੇ ਭਗਤਾਂ ਦੀ ਬਾਣੀ ਹੈ। ਮਗਰੋਂ ਛੇਵੇਂ, ਸਤਵੇਂ ਤੇ ਅਠਵੇਂ ਪਾਤਸ਼ਾਹ ਜੀ ਨੇ ਬਾਣੀ ਨਹੀਂ ਰਚੀ, ਪਰ ਨੌਵੇ ਪਾਤਸ਼ਾਹ ਜੀ ਨੇ ਬਾਣੀ ਉਚਾਰੀ ਸੀ, ਜੋ ਬੀੜ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਾੜ੍ਹੀ। ਨੌਵੇ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੋਤੀ ਜੋਤਿ ਸਮਾਉਣ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਕਰਤਾਰ ਪੁਰੋਂ ਪੰਚਮ ਪਾਤਸ਼ਾਹ ਜੀ ਵਾਲੀ ਆਦਿ ਬੀੜ ਮੰਗ ਭੇਜੀ ਸੀ, ਪਰ ਜਿਨ੍ਹਾਂ ਪਾਸ ਸੀ ਉਹਨਾਂ ਨੇ ਨਹੀਂ ਸੀ ਦਿਤੀ, ਜਿਸ ਕਰਕੇ ਨੌਵੇਂ ਪਾਤਸ਼ਾਹ ਜੀ ਦੀ ਬਾਣੀ ਉਸ ਵਿਚ ਨਹੀਂ ਚੜ੍ਹੀ। ਪਰ ਗੁਰੂ ਗੋਬਿੰਦ ਸਿੰਘ ਜੀ, ਗੁਰਗਾਦੀ ਦੇ ਮਾਲਕ ਜੀ ਦੀ ਆਗਜਾ ਪਾਕੇ ਭਾਈ ਬੰਨੋ ਸਾਹਿਬ ਜੀ ਦੀ ਬੀੜ ਦੇ ਅੰਤ ਮਹਲਾ ੯ ਦੀ ਸਾਰੀ ਬਾਣੀ ਵੱਖਰੀ ਸੈਂਚੀ ਵਿਚ ਲਿਖਕੇ ਸ਼ਾਇਦ ਇਸੇ ਵੇਲੇ ਹੀ ਜੋੜ ਲਈ ਗਈ ਸੀ, ਫੇਰ ਭਾਈ ਬੰਨੋ ਸਾਹਿਬ ਜੀ ਦੀ ਬੀੜ ਦੇ ਉਤਾਰਾ ਕਰਨ ਵਾਲਿਆਂ ਲਿਖਾਰੀਆਂ ਨੇ ਅਪਣੇ ਆਪ ਅਪਣੀ ਸਮਝ ਅਨੁਸਾਰ ਬੀੜ ਵਿਚ ਥਾਂ ਪਰ ਥਾਂ 'ਮ: ੯' ਦੇ ਸ਼ਬਦ ਚਾੜ੍ਹ ਲਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮੇ ਸਾਹਿਬ ਜਦ ਸੰਪੂਰਨ ਬੀੜ ਦਾ ਅੰਤਮ ਸਰੂਪ ਤਿਆਰ ਕੀਤਾ ਤਾਂ ਮ: ੯ ਦੀ ਸਾਰੀ ਬਾਣੀ ਦਾ ਆਖ਼ਰੀ ਤੇ ਅੰਤਮ ਸੁਧ ਪਾਠ, ਸੁਧ ਤਰਤੀਬ ਵਿਚ ਥਾਂ ਪਰ ਥਾਂ ਸ਼ਾਮਲ ਕੀਤਾ। ਇਸੇ ਬੀੜ ਨੂੰ, ਜਿਸ ਨੂੰ ਦਮਦਮੀ ਬੀੜ ਕਿਹਾ ਜਾਂਦਾ ਹੈ, ਕਲਗੀਧਰ ਪਾਤਸ਼ਾਹ ਜੀ ਨੇ ਨਾਦੇੜ ਵਿਖੇ ਜੋਤੀ ਜੋਤਿ ਸਮਾਉਣ ਵੇਲੇ ਗੁਰਤਾ ਗਾਦੀ ਪਰ ਸਥਾਪਨ ਕੀਤਾ ਤੇ ਪੰਥ ਵਿਚ ਫਿਰ ਇਸੇ ਅੰਤਮ ਸਰੂਪ ਦਾ ਪ੍ਰਚਾਰ ਪਸਰਿਆ। ਸੋ ਨੌਵੇਂ ਪਾਤਸ਼ਾਹ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਪ੍ਰਮਾਣੀਕ ਹਿੱਸਾ ਹੈ।

[ਗਉੜੀ ਮਹਲਾ ੯, ਚਉਪਦਾ-੨੪੩]

## ੴ ਸਤਿਗੁਰ ਪ੍ਰਸਾਦਿ॥

## ਰਾਗੁ ਗਉੜੀ ਮਹਲਾ ੯॥

**ਪ੍ਰਾਕ੍ਥਨ**- ਇਸ ਸ਼ਬਦ ਵਿਚ, ਗੁਰੂ ਘਰ ਵਿਚ 'ਨਿਰਬਾਣ ਪਦਵੀ ਦਾ ਆਦਰਸ਼' ਵਰਣਨ ਹੋਇਆ ਹੈ।

| ਮੂਲ | ਅਰਥ |
|---|---|
| ਸਾਧੋ ਮਨ ਕਾ ਮਾਨੁ ਤਿਆਗਉ ॥ ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥ ੧ ॥ ਰਹਾਉ ॥ | ਹੇ ਸਾਧੂ (ਲੋਕੋ! ਆਪਣੇ) ਮਨ ਦਾ ਮਾਨ ਦੂਰ ਕਰੋ। ਖੋਟੇ ਆਦਮੀਆਂ ਦੀ ਸੰਗਤਿ ਤੋਂ ਤੇ ਕਾਮ ਕ੍ਰੋਧ (ਆਦਿ ਵਿਕਾਰਾਂ) ਤੋਂ ਦਿਨੇ ਰਾਤ ਦੂਰ ਭਜਦੇ ਰਹੋ॥੧॥ਰਹਾਉ॥ |

| | |
|---|---|
| **ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥ ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥੧॥** | (ਜੋ ਪੁਰਖ) ਸੁਖ ਤੇ ਦੁਖ ਦੋਹਾਂ ਨੂੰ ਇੱਕੋ ਜੇਹਾ ਕਰਕੇ ਜਾਣੇ (ਅਤੇ) ਮਾਨ ਤੇ ਅਪਮਾਨ ਨੂੰ (ਬੀ ਇਕੋ ਜਿਹਾ ਜਾਣੇ। ਹਾਂ ਜੋ) ਖੁਸ਼ੀ ਤੇ ਗ਼ਮੀ ਤੋਂ ਅਲੇਪ ਰਹਿੰਦਾ ਹੈ ਉਸ ਨੇ (ਇਸ) ਜਗਤ ਵਿਚ ਤੱਤ ਵਸਤੂ ਨੂੰ ਪਛਾਣ ਲਿਆ ਹੈ (ਭਾਵ ਉਹ ਪਰਮਾਤਮਾ ਨੂੰ ਸਿਆਣ ਲੈਂਦਾ ਹੈ।)॥੧॥ |
| **ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥ ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥ ੨ ॥ ੧ ॥** | (ਹਾਂ ਜੀ ਉਹ ਪੁਰਖ) ਉਸਤੁਤਿ ਤੇ ਨਿੰਦਿਆ (ਇਨ੍ਹਾਂ) ਦੋਹਾਂ ਨੂੰ (ਬੀ) ਤਿਆਗ ਦੇਂਦਾ ਹੈ, (ਅਤੇ ਸਦਾ) ਤੁਰੀਆ ਪਦ ਦੀ ਖੋਜ ਵਿਚ ਰਹਿੰਦਾ ਹੈ। (ਪਰ) ਹੇ ਨਾਨਕ ਦਾਸ! ਇਹ (ਬੜੀ) ਔਖੀ ਖੇਲ ਹੈ, ਕਿਸੇ ਵਿਰਲੇ ਨੇ ਗੁਰੂ ਦੁਆਰੇ (ਇਸ ਖੇਲ ਨੂੰ) ਜਾਣਿਆ ਹੈ (ਭਾਵ ਖੇਲਣ ਦੀ ਜਾਚ ਸਿਖੀ ਹੈ)॥੨॥੧॥ |

**ਵਜਾਖਜਾ**– ਸੁਗਮੈ।

**ਨਿਰੁਕ੍ਤ**– ਸੰਗਤਿ ਦੁਰਜਨ ਕੀ– ਭੈੜੇ ਯਾ ਖੋਟੇ ਮਨੁਖਾਂ ਦੀ ਸੰਗਤ।

ਅਹਿਨਿਸਿ– ਦਿਨੇ ਰਾਤ। ਸਮ– ਤੁੱਲ। ਇਕੋ ਜੇਹੇ।

ਅਪਮਾਨਾ– ਅਪਮਾਨ, ਨਿਰਾਦਰ। ਹਰਖ– ਖੁਸ਼ੀ। ਅਤੀਤਾ– ਅਲੱਗ, ਅਲੇਪ।

ਜਗਿ ਤਤੁ– (ਇਸ) ਜਗਤ ਵਿਚ ਤੱਤ ਨੂੰ। ਜਗਤ ਦੀ ਅਸਲੀਅਤ ਨੂੰ, ਭਾਵ ਪਾਰਬ੍ਰਹਮ ਨੂੰ।

ਨਿਰਬਾਨਾ– (ਸੰਸ:, ਨਿਰਵਾਣ) ਦੁਖ ਸੁਖ, ਮਾਨ ਅਪਮਾਨ, ਹਰਖ ਸ਼ੋਕ ਤੋਂ ਉਪਰਲੀ ਦਸ਼ਾ। ਤੁਰੀਆ ਪਦ। ਸਰਬ ਦਸ਼ਾ ਤੋਂ ਉੱਪਰ ਯਥਾਰਥ (ਵਿਚ ਟਿਕਾਉ)। ਬ੍ਰਹਮ ਪ੍ਰਾਪਤੀ। ਇਸ ਸ਼ਬਦ ਵਿਚ ਨਿਰਬਾਣ ਪਦਵੀ ਦੇ ਹੀ ਲੱਛਣ ਵਰਣਨ ਹੋਏ ਹਨ।

## [ਗਉੜੀ ਮਹਲਾ ੯, ਚਉਪਦਾ ੨੪੪]

**ਪ੍ਰਾਕ੍ਥਨ**– ਦੀਸਣਹਾਰ ਬਿਨਸਣਹਾਰ ਹੈ। ਇਸ ਕਰਕੇ ਸਦਾ ਥਿਰ ਵਾਹਿਗੁਰੂ ਦੀ ਸ਼ਰਣ ਵਿਚ ਰਹੋ, ਜੋ ਸਦਾ ਥਿਰ ਹੋ ਜਾਓ।

| ਮੂਲ | ਅਰਥ |
|---|---|
| ਸਾਧੋ ਰਚਨਾ ਰਾਮ ਬਨਾਈ ॥ ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ ॥ ੧ ॥ ਰਹਾਉ ॥ | ਹੇ ਸੰਤ (ਜਨੋਂ! ਇਹ ਸੰਸਾਰ ਦੀ) ਰਚਨਾ ਰਾਮ ਨੇ ਬਣਾਈ ਹੈ, (ਇਸ ਵਿਚ) ਇਕ ਬਿਨਸ ਰਿਹਾ ਹੈ, ਇਕ (ਹੋਰ ਉਸ ਨੂੰ ਬਿਨਸਦੀ ਦੇਖਦਾ ਹੈ ਪਰ ਫੇਰ ਆਪ ਨੂੰ ਸਦਾ) ਥਿਰ ਮੰਨ ਰਿਹਾ ਹੈ (ਇਹ) ਅਚਰਜ (ਗਲ ਕਿਸੇ ਦੀ) ਸਮਝੇ ਨਹੀਂ ਪੈਂਦੀ॥੧॥ਰਹਾਉ॥ |
| ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥ ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥ ੧ ॥ | (ਅਸਲ ਗੱਲ ਇਹ ਹੈ ਕਿ) ਜੀਵ ਨੇ ਕਾਮ ਕ੍ਰੋਧ ਤੇ ਮੋਹ ਦੇ ਵੱਸ ਵਿਚ ਪੈਕੇ ਵਾਹਿਗੁਰੂ ਦੇ ਸਰੂਪ ਨੂੰ ਭੁਲਾ ਦਿੱਤਾ ਹੈ; (ਇਸ ਨੇ) ਝੂਠੇ ਸਰੀਰ ਨੂੰ ਸੱਚਾ ਕਰਕੇ ਮੰਨ ਲਿਆ ਹੈ ਜਿਵੇਂ ਸੁਪਨੇ (ਵਿਚ) ਰਾਤ ਨੂੰ (ਝੂਠੇ ਪਦਾਰਥ ਸਚ ਮੰਨ ਲਈਦੇ ਹਨ)॥੧॥ |

| | |
|---|---|
| ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥ ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥ ੨ ॥ ੨ ॥ | (ਪਰ ਸਚ ਇਹ ਹੈ ਕਿ) ਜੋ ਕੁਛ ਦਿੱਸਦਾ ਹੈ ਉਹ ਸਾਰਾ ਕੁਝ ਨਾਸ ਹੋ ਜਾਂਦਾ ਹੈ, ਜਿਵੇਂ ਕਿ ਬਦਲ ਦੀ ਛਾਂ (ਦੇਖਦੇ ਦੇਖਦੇ ਨਾਸ਼ ਹੋ ਜਾਂਦੀ ਹੈ)। (ਤਾਂਤੇ) ਨਾਨਕ ਦਾਸ ਨੇ ਜਗਤ ਨੂੰ ਮਿਥਿਆ ਜਾਣ ਲਿਆ ਹੈ, (ਇਸ ਕਰਕੇ) ਪ੍ਰਭੂ ਦੀ ਸ਼ਰਣ ਵਿਚ (ਸਦਾ) ਰਹਿੰਦਾ ਹੈ॥੨॥੨॥ |

**ਪ੍ਰਾਕ੍ਥਨ-** ਕਾਮ ਕ੍ਰੋਧ ਮੋਹ ਦੇ ਵੱਸ ਪੈਕੇ ਝੂਠਾ ਜਗਤ ਸੱਚਾ ਲਗਦਾ ਹੈ। ਜੇ ਇਨ੍ਹਾਂ ਦੇ ਵਸੀਕਾਰ ਤੋਂ ਨਿਕਲੇਂ ਤਾਂ ਝੂਠ ਝੂਠ ਹੀ ਦਿੱਸੇ ਤਦ ਬ੍ਰਿਤੀ ਸਦਾ ਸੱਚ ਵਲ ਰੁਜੂਅ ਕਰੇਗੀ। ਤੇ ਤੁਸਾਂ ਪਾਰਬ੍ਰਹਮ ਦੇ ਨਾਲ ਜੁੜ ਜਾਣ ਦਾ ਯਤਨ ਕਰੋਗੇ। ਉਹ ਜਤਨ ਹੈ ਸ਼ਰਨ ਪੈ ਜਾਣਾ। ਸ਼ਰਣ ਪੈਣ ਦੀ ਵਜਾਖਜਾ ਅਗਲੇ ਸ਼ਬਦਾਂ ਵਿਚ ਆਵੇਗੀ।

**ਨਿਰੁਕ੍ਤ-** ਰੈਨਾਈ- ਰਾਤ ਦਾ, ਰਾਤ ਨੂੰ।

ਬਾਦਰ- ਬੱਦਲ।　ਛਾਈ- ਛਾਂ।

ਮਿਥਿਆ- ਝੂਠਾ। ਜੋ ਹੋਵੇ ਤਾ ਝੂਠਾ ਯਾ ਅਸਤਿ ਤੇ ਭਾਸੇ ਸਤਜ।

## [ਗਉੜੀ ਮਹਲਾ ੯, ਚਉਪਦਾ-੨੪੫]

**ਪ੍ਰਾਕ੍ਥਨ-** ਮਾਇਆ ਆਦਿ ਦੀ ਮਮਤਾ ਜੀਵ ਦੀ ਭੁੱਲ ਦਾ ਕਾਰਣ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੯ ॥ | |
| ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ॥ ਅਹਿਨਿਸਿ ਮਗਨੁ ਰਹੈ ਮਾਇਆ ਮੈ ਕਹੁ ਕੈਸੇ ਗੁਨ ਗਾਵੈ ॥ ੧ ॥ ਰਹਾਉ ॥ | ਜੀਵ ਦਿਨ ਰਾਤ ਮਾਇਆ ਵਿਚ ਮਸਤ ਰਹਿੰਦਾ ਹੈ (ਇਸ) ਨੂੰ ਹਰੀ ਦਾ ਯਸ਼ ਚੇਤੇ ਹੀ ਨਹੀਂ ਆਉਂਦਾ, ਦੱਸੋ (ਇਹ ਹਰੀ ਦੇ) ਗੁਣ ਕਿਵੇਂ ਗਾਵੇ?॥੧॥ਰਹਾਉ॥ |
| ਪੂਤ ਮੀਤ ਮਾਇਆ ਮਮਤਾ ਸਿਉ ਇਹ ਬਿਧਿ ਆਪੁ ਬੰਧਾਵੈ ॥ ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ ਦੇਖਿ ਤਾਸਿ ਉਠਿ ਧਾਵੈ ॥ ੧ ॥ | ਪੁਤ੍ਰ ਮਿਤ੍ਰ ਮਾਇਆ ਦੀ ਮਮਤਾ ਵਿਚ (ਲੱਗਾ ਰਹਿੰਦਾ ਹੈ ਤੇ) ਇਉਂ ਆਪ ਨੂੰ ਬੰਨ੍ਹਾ ਲੈਂਦਾ ਹੈ। ਇਹ ਜਗ ਮਿਥਿਆ (ਝੂਠਾ) ਹੈ ਜਿਵੇਂ ਮ੍ਰਿਗ ਤ੍ਰਿਸ਼ਨਾ (ਦਾ ਜਲ ਹੁੰਦਾ ਹੈ, ਇਹ) ਉਸ ਨੂੰ (ਸੱਚਾ) ਵੇਖਕੇ (ਉਸ ਦੇ) ਮਗਰ ਉਠ ਭੱਜਦਾ ਹੈ (ਜਿਵੇਂ ਮ੍ਰਿਗ ਥਲ ਵਿਚ ਭਾਸਦੇ ਪਾਣੀ ਦੇ ਮਗਰ ਭਜਦਾ ਹੈ, ਜੋ ਕਿ ਹੁੰਦਾ ਕੋਈ ਨਹੀਂ)॥੧॥ |
| ਭੁਗਤਿ ਮੁਕਤਿ ਕਾ ਕਾਰਨੁ ਸੁਆਮੀ ਮੂੜ ਤਾਹਿ ਬਿਸਰਾਵੈ ॥ ਜਨ ਨਾਨਕ ਕੋਟਨ ਮੈ ਕੋਊ ਭਜਨ ਰਾਮ ਕੋ ਪਾਵੈ ॥੨॥੩॥ | (ਇਸ ਮਾਇਆ ਦੇ ਭੁਲੇਵੇ ਵਿਚ ਇਹ) ਮੂਰਖ ਉਸ ਮਾਲਕ ਨੂੰ ਭੁਲਾ ਦੇਂਦਾ ਹੈ (ਜੋ ਇਸ ਦੇ) ਭੋਗ ਤੇ ਮੁਕਤੀ ਦਾ ਕਾਰਣ (ਭਾਵ ਦੇਣੇ ਵਾਲਾ) ਹੈ, ਹੇ ਨਾਨਕ ਦਾਸ! (ਦੇਖ) ਕ੍ਰੋੜਾਂ ਵਿਚੋਂ ਕੋਈ (ਇਕ) ਹੁੰਦਾ ਹੈ (ਜੋ) ਵਾਹਿਗੁਰੂ ਦਾ ਭਜਨ ਪਾ ਲੈਂਦਾ ਹੈ॥੨॥੩॥ |

**ਵਯਾਖਯਾ**-ਮ੍ਰਿਗ ਜਿਵੇਂ ਰੇਤ ਥਲੇ ਦੀ ਦੁਪਹਿਰੇ ਚਮਕ ਨੂੰ ਜਲ ਦਾ ਡਲ ਸਮਝ ਕੇ ਨੱਸਦਾ ਤੇ ਜਲ ਨਾ ਪਾਕੇ ਭਟਕ ਮਰਦਾ ਹੈ, ਤਿਵੇਂ ਜੀਵ ਮਾਇਆ ਨੂੰ ਸੱਚ ਜਾਣਕੇ ਇਸ ਦੇ ਮਗਰ ਲਗਾ ਜੀਵਨ ਬ੍ਰਿਥਾ ਗੁਆ ਜਾਂਦਾ ਹੈ। ਉਪਦੇਸ਼ ਹੈ ਕਿ ਵਾਹਿਗੁਰੂ ਜੋ ਸਭ ਸੁਖਦਾਤਾ ਤੇ ਸਤਯ ਵਸਤੂ ਹੈ ਉਸ ਦਾ ਭਜਨ ਕਰੋ ਜੋ ਅਸਲੀਅਤ ਨੂੰ ਪ੍ਰਾਪਤ ਹੋ ਜਾਓ।

**ਨਿਰੁਕ੍ਤ**- ਮ੍ਰਿਗ ਤ੍ਰਿਸਨਾ- ਕਈ ਰੇਤਲੇ ਯਾ ਚਟੀਅਲ ਥਲ ਧੁੱਪ ਨਾਲ ਐਸੇ ਚਮਕ ਮਾਰਦੇ ਹਨ ਕਿ ਓਹ ਝੀਲ ਵਾਂਙੂ ਜਲ ਦਾ ਡਲ ਭਾਸਣ ਲਗ ਜਾਂਦੇ ਹਨ। ਹਰਨ ਇਸ ਨੂੰ ਪਾਣੀ ਸਮਝ ਕੇ ਭੱਜੇ ਜਾਂਦੇ ਹਨ, ਪਰ ਭਟਕ ਭਟਕ ਮਰਦੇ ਹਨ। ਜਿਵੇਂ ਭੋਗ ਸਤਯ ਭਾਸਦੇ ਹਨ ਪਰ ਹੈਨ ਝੂਠੇ।

## [ਗਉੜੀ ਮਹਲਾ ੯, ਚਉਪਦਾ-੨੪੬]

**ਪ੍ਰਾਕ੍ਕਥਨ**- ਤ੍ਰਿਸ਼ਨਾ ਤੇ ਕ੍ਰੋਧ ਜੀਵ ਦੇ ਮਨ ਨੂੰ ਟਿਕਣ ਨਹੀਂ ਦੇਂਦੇ ਤੇ ਨਾ ਗਯਾਨ ਸ਼ੀਲ ਹੋਣ ਦੇਂਦੇ ਹਨ। ਮਨ ਮੇਹਰ ਨਾਲ ਟਿਕਦਾ ਹੈ ਤੇ ਕ੍ਰੋਧ ਮੇਹਰ ਨਾਲ ਵੱਸ ਹੁੰਦਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੯ ॥ | |
| ਸਾਧੋ ਇਹੁ ਮਨੁ ਗਹਿਓ ਨ ਜਾਈ ॥ ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ ॥ ੧ ॥ ਰਹਾਉ ॥ | ਹੇ ਸਾਧਨਾ ਕਰਨ ਵਾਲੇ ਸਜਣੋ! ਇਹ (ਜੀਵ ਦਾ) ਮਨ ਕਾਬੂ ਨਹੀਂ ਆਉਂਦਾ। (ਇਸ ਦੇ) ਨਾਲ ਚੰਚਲ ਤ੍ਰਿਸ਼ਨਾ ਵਸਦੀ ਹੈ, ਉਸ ਕਰਕੇ ਇਹ ਥਿਰ ਨਹੀਂ ਰਹਿੰਦਾ (=ਸਦਾ ਚੰਚਲ ਰਹਿੰਦਾ ਹੈ)॥ ੧॥ ਰਹਾਉ॥ |
| ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ ॥ ਰਤਨੁ ਗਿਆਨੁ ਸਭ ਕੋ ਹਿਰਿ ਲੀਨਾ ਤਾ ਸਿਉ ਕਛੁ ਨ ਬਸਾਈ ॥ ੧ ॥ | (ਫਿਰ ਇਸ ਜੀਵ ਦੇ) ਹਿਰਦੇ ਦੇ ਅੰਦਰ ਹੀ ਕਰੜਾ ਕ੍ਰੋਧ ਵੱਸਦਾ) ਹੈ ਜਿਸ ਨੇ ਇਸ ਦੀ ਸਾਰੀ ਮਤਿ ਮਾਰ ਦਿੱਤੀ ਹੈ। (ਇਹ ਕ੍ਰੋਧ) ਸਭ ਦੇ ਗਿਆਨ ਰੂਪੀ ਰਤਨ ਨੂੰ ਚੁਰਾ ਲੈਂਦਾ ਹੈ, ਇਸ ਨਾਲ (ਕਿਸੇ ਦੀ) ਕੁਛ ਪੇਸ਼ ਨਹੀਂ ਚਲਦੀ॥੧॥ |
| ਜੋਗੀ ਜਤਨ ਕਰਤ ਸਭਿ ਹਾਰੇ ਗੁਨੀ ਰਹੇ ਗੁਨ ਗਾਈ ॥ ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿ ਆਈ ॥ ੨ ॥ ੪ ॥ | ਜੋਗੀ (ਆਦਿਕ) ਸਾਰੇ (ਇਸ ਮਨ ਨੂੰ ਵੱਸ ਕਰਨ ਦੇ ) ਜਤਨ ਕਰਦੇ ਹਾਰ ਗਏ, (ਹੋਰ) ਗੁਣਾਂ ਵਾਲੇ (ਲੋਕ) ਗੁਣ ਗਾਉਂਦੇ ਹਾਰ ਗਏ। ਪਰ ਜਦ ਹਰੀ ਜੀ ਦਿਆਲੂ ਹੋ ਗਏ ਤਾਂ ਸਾਰੀਆਂ ਬਿਧਾਂ ਢੁੱਕ ਪਈਆਂ, (ਕਹਿੰਦਾ ਹੈ) ਦਾਸ ਨਾਨਕ॥੨॥੪॥ |

**ਵਯਾਖਯਾ**- ਮਨ ਨੂੰ ਤ੍ਰਿਸ਼ਨਾ ਟਿਕਣ ਨਹੀਂ ਦੇਂਦੀ, ਜੋ ਜੀਵ ਦੇ ਮਨ ਵਿਚ ਹੀ ਵੱਸਦੀ ਹੈ, ਸੋ ਇਹ ਸਦੀਵ ਚੰਚਲ ਰਹਿੰਦਾ ਹੈ। ਦੂਜੀ ਸ਼ੈ ਹੈ ਅੰਦਰ ਵੱਸਦਾ ਕ੍ਰੋਧ, ਉਹ ਬੜਾ ਦੁਰ-ਸਾਧਯ ਹੈ; ਸਿਆਣਿਆਂ ਨੂੰ ਬੀ ਨਹੀਂ ਛੋੜਦਾ। ਜਿਸ ਵਿਚ ਚੜ੍ਹਦਾ ਹੈ ਮਤ ਮਾਰ ਦੇਂਦਾ ਹੈ। ਇਹ ਗਿਆਨ-ਵਾਨਾਂ ਦੇ ਗਿਆਨ ਰੂਪੀ ਰਤਨ ਨੂੰ ਬੀ ਚੁਰਾ ਲੈਂਦਾ ਹੈ। ਗਯਾਨਵਾਨ ਛਡ ਕੇ ਜੋਗੀ ਬੜੇ ਕਠਨ ਸਾਧਨ ਇਸ ਨੂੰ ਵੱਸ ਕਰਨ ਦੇ ਕਰਦੇ ਹਨ, ਪਰ ਕ੍ਰੋਧ ਉਹਨਾਂ ਨੂੰ ਬੀ ਚੜ੍ਹ ਆਉਂਦਾ ਹੈ। ਇਸੀ ਤਰ੍ਹਾਂ, ਹੋਰ ਗੁਣਾਂ ਵਾਲੇ ਲੋਕ ਬੀ ਆਪੋ ਆਪਣੇ ਗੁਣਾਂ ਦਾ ਜ਼ੋਰ ਲਾ ਲਾ ਰਹਿ ਚੁਕੇ। ਹਾਂ, ਜਦ ਪ੍ਰਭੂ ਦਿਆਲ

ਹੋ ਜਾਵੇ ਤਾ ਮਨ ਰੋਕਣ ਤੇ ਕ੍ਰੋਧ ਜਿੱਤਣ ਦੀਆਂ ਜਿਤਨੀਆ ਬਿਧਾਂ ਹਨ, ਸਾਰੀਆਂ ਸਿਰੇ ਚੜ੍ਹ ਜਾਂਦੀਆ ਹਨ।

**ਨਿਰੁਕ੍ਤ**- ਗਹਿਓ- ਪਕੜਿਆ। ਭਾਵ ਵੱਸ ਵਿਚ ਨਹੀਂ ਆਉਂਦਾ। ਮੁਰਾਦਾਂ ਦੋ ਹਨ:-ਇਕ ਤਾਂ ਇਹ ਕਿ ਤ੍ਰਿਸ਼ਨਾ ਦੇ ਕਾਰਣ ਇਹ ਮਨ ਦੇ ਚਾਹੇ ਪਦਾਰਥਾਂ ਦੇ ਮਗਰ ਭੱਜਾ ਫਿਰਦਾ ਹੈ। ਦੂਜੇ ਜਦ ਇਸ ਨੂੰ ਧਯਾਨ ਵਿਚ ਟਿਕਾਓ ਤਾਂ ਟਿਕਦਾ ਨਹੀਂ।

ਕਠਨ- ਕਰੜਾ। ਜਿਸ ਦਾ ਸਾਧਣਾ ਔਖਾ ਹੋਵੇ।

ਰਤਨੁ ਗਿਆਨੁ- ਗਿਆਨ ਰੂਪੀ ਰਤਨ। ਗਿਆਨ ਵਰਗਾ ਅਮੋਲਕ ਪਦਾਰਥ।

ਹਿਰਿ ਲੀਨਾ- ਚੁਰਾ ਲਿਆ। ਗੁਆ ਦੇਂਦਾ ਹੈ।

ਕਛੁ ਨ ਬਸਾਈ- ਕੁਛ ਵੱਸ ਨਹੀਂ ਚਲਦਾ। ਕੋਈ ਪੇਸ਼ ਨਹੀਂ ਜਾਂਦੀ।

ਗੁਨੀ- ਗੁਣਵਾਨ ਲੋਕ। ਜੈਸੇ ਕਿ ਨਾਨਾ ਵਿਦਯਾ ਦੇ ਵਿਦ੍ਵਾਨ, ਫਿਲਾਸਫਰ, ਸ਼ਿਲਪਕਾਰ, ਕਰਮ ਕਾਂਡੀ, ਇਖ਼ਲਾਕੀ ਲੋਕ ਜੋ ਆਪੋ ਆਪਣੇ ਤ੍ਰੀਕਿਆਂ ਤੇ ਕ੍ਰੋਧ ਨੂੰ ਵੱਸ ਵਿਚ ਰੱਖਣ ਦਾ ਜਤਨ ਕਰਦੇ ਹਨ।

ਗਾਈ- ਗਾਈ ਦਾ ਮਤਲਬ 'ਕੀਰਤਨ' ਨਹੀਂ, ਪਰ ਅਪਣੇ ਗੁਣਾਂ ਨੂੰ ਵਰਤ ਰਹੇ ਯਾ ਅਪਣੇ ਅਪਣੇ ਤ੍ਰੀਕਿਆਂ ਦਾ ਵਰਣਨ ਕਰ ਰਹੇ, ਯਾ ਉਹਨਾਂ ਦੀ ਮਹਿਮਾ ਕਰ ਰਹੇ।

ਗੁਨੀ ਰਹੇ ਗੁਨ ਗਾਈ- ਗਾਈ ਪਦ ਪਿਆ ਹੋਣ ਕਰਕੇ 'ਗੁਨ ਗਾਈ' ਦੇ ਅਰਥ ਕਈ ਵੇਰ ਇਹ ਲਾਏ ਜਾਂਦੇ ਹਨ ਕਿ ਹਰੀ ਦਾ ਕੀਰਤਨ ਕਰਨ ਵਾਲੇ ਕੀਰਤਨ ਕਰ ਕਰ ਕੇ ਥੱਕ ਗਏ ਹਨ ਪਰ ਓਹ ਬੀ ਨਹੀਂ ਕ੍ਰੋਧ ਨੂੰ ਸਾਧ ਸਕੇ। ਪਰ ਇਹ ਗੁਰ ਆਸ਼ਯ ਘੱਟ ਪ੍ਰਤੀਤ ਦੇਂਦਾ ਹੈ, ਕਿਉਂਕਿ ਹਰੀ ਕੀਰਤਨ ਤੇ ਨਾਮ ਹੀ ਤਾਂ ਦੋ ਸਾਧਨ ਆਪ ਜੀ ਪ੍ਰਤਿਪਾਦਨ ਕਰ ਰਹੇ ਹਨ, ਜੋ ਨਾ ਕੇਵਲ ਮਨ ਨੂੰ ਸਾਧਦੇ ਹਨ ਸਗੋਂ ਇਸ ਨੂੰ ਪਰਮਾਤਮ ਦੇਵ ਦੇ ਸਰੂਪ ਤਕ ਪਹੁੰਚਾ ਦੇਂਦੇ ਹਨ। ਸੋ ਏਥੇ ਭਾਵ ਇਹ ਹੈ ਕਿ ਹੋਰ ਗੁਣਵਾਨ ਲੋਕ ਅਪਣੇ ਅਪਣੇ ਤ੍ਰੀਕੇ ਦੇ ਜ਼ੋਰ ਲਾਕੇ ਥੱਕ ਗਏ।

ਸਭ ਬਿਧਿ- ਸਭੇ ਵਿਧਾਂ। ਜਦ ਪ੍ਰਭੂ ਦਿਆਲ ਹੋਏ ਤਾ ਸਭ ਬਿਧਾਂ ਸਿਰੇ ਚੜ੍ਹ ਜਾਂਦੀਆਂ ਹਨ। ਇਸ ਵਿਚ ਕਟਾਖ੍ਯ ਇਹ ਹੈ ਕਿ ਸਾਰੀਆਂ ਬਿਧਾਂ ਵਿਚ ਹਉਂ ਵਾਲੇ ਜਤਨ ਹੁੰਦੇ ਹਨ, ਓਹ ਕਿਤੇ ਨਾ ਕਿਤੇ ਜਾ ਟੁੱਟਦੇ ਹਨ, ਜਦ ਹਰੀ ਦੀ ਕ੍ਰਿਪਾ ਸ਼ਿਖਰ ਤੇ ਲੈ ਜਾਂਦੀ ਹੈ, ਕਿਉਂਕਿ ਉਹ ਸਬਲ ਹੈ ਤੇ ਸਾਰੇ ਪਹੁੰਚ ਰਖਦੀ ਹੈ, ਇਸ ਕਰਕੇ ਹੇ ਸੁਣਨ ਵਾਲੇ ਸਾਧੂ ਜਨੋਂ! ਹਰੀ ਦੀ ਸ਼ਰਨ ਲਓ, ਜੋ ਸਾਧਨ ਕਰੋ ਉਸ ਤੇ ਟੇਕ ਧਾਰਕੇ ਕਰੋ। ਤਾਂ ਜੋ ਕਿਸੇ ਵੇਲੇ ਕ੍ਰਿਪਾ ਦੇ ਪਾਤ੍ਰ ਬਣੋ। ਕ੍ਰਿਪਾ ਅਰਥਾਤ ਈਸ਼੍ਵਰ ਅਨੁਗ੍ਰਹ ਜੋ ਸੋਂਹਦ ਵਸਤੂ ਹੈ, ਉਸ ਦਾ ਜੇ ਕੋਈ ਸਾਧਨ ਹੈ ਤਾਂ ਈਸ਼੍ਵਰ ਦੀ ਸ਼ਰਣ ਲੈਣੀ ਹੈ। ਇਹੋ ਗਲ ਅਗਲੇ ਸ਼ਬਦ ਵਿਚ ਗੁਰੂ ਜੀ ਨੇ ਆਪ ਦੱਸੀ ਹੈ ਕਿ ਭੁਲੇਵਾ ਨਾ ਪਵੇ। ਆਪ ਫੁਰਮਾਉਂਦੇ ਹਨ ਕਿ ਮੁਕਤ ਪੰਥ ਦੀ ਪ੍ਰਾਪਤੀ ਲਈ-੧. ਗੋਬਿੰਦ ਦੇ ਗੁਣ ਗਾਓ, ੨. ਸ਼ਰਨ ਨੂੰ ਪ੍ਰਾਪਤ ਹੋਵੇ ਤੇ ੩. ਰਾਮ ਭਜਨ ਵਿਚ ਚਿਤ ਲਾਵੇ॥੨॥੪॥

## [ਗਉੜੀ ਮਹਲਾ ੯, ਚਉਪਦਾ-੨੪੭]

**ਪ੍ਰਾਕ੍ਥਨ**- ਮੁਕਤਿ ਮਾਰਗ ਲਈ ੧. ਸ਼ਰਨ ਪੈਣਾ, ੨. ਗੁਣ ਗਾਇਨ ਕਰਨਾ, ਤੇ ੩. ਨਾਮ ਜਪਣਾ ਹੀ ਠੀਕ ਤੇ ਯਥਾਰਥ ਵਸੀਲੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੯ ॥ | |
| ਸਾਧੋ ਗੋਬਿੰਦ ਕੇ ਗੁਨ ਗਾਵਉ ॥ ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ ॥ ੧ ॥ ਰਹਾਉ ॥ | ਹੇ ਸਾਧੂ (ਜਨੋਂ! ਹੋਰਨਾਂ ਤਰਲਿਆਂ ਵਿਚ) ਮਨੁੱਖਾ ਜਨਮ ਬਿਰਥਾ ਨਾ ਗੁਆਓ (ਇਹ ਜਨਮ ਬਹੁਤ) ਅਮੋਲਕ (ਵਸਤੂ) ਮਿਲੀ ਹੈ; ਗੋਬਿੰਦ ਦੇ ਗੁਣ ਗਾਓ (ਜੋ ਇਹ ਸਫਲ ਹੋ ਜਾਵੇ)॥੧॥ਰਹਾਉ॥ |
| ਪਤਿਤ ਪੁਨੀਤ ਦੀਨ ਬੰਧ ਹਰਿ ਸਰਨਿ ਤਾਹਿ ਤੁਮ ਆਵਉ ॥ ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ ॥ ੧ ॥ | (ਆਪਣੇ ਗੁਨਾਹਗਾਰ ਹੋਣ ਦੇ ਭੈ ਤੋਂ ਯਾ ਆਪਣੇ ਗ੍ਰੀਬ ਹੋਣ ਦੀ ਥੁੜ ਤੋਂ ਡਰੋ ਸੰਗੋ ਨਾ) ਤੁਸੀਂ ਉਸ ਹਰੀ ਦੀ ਸ਼ਰਨ ਆ ਜਾਓ. (ਉਹ ਹਰੀ) ਪਤਿਤਾਂ (=ਪਾਪੀਆਂ) ਨੂੰ ਪਵਿਤ੍ਰ ਕਰਨੇ ਵਾਲਾ ਹੈ ਤੇ ਗ੍ਰੀਬਾਂ ਦਾ (ਉਹ) ਸਾਕੇਦਾਰ (ਭਾਵ ਪਰਮ ਮਿਤ੍ਰ) ਹੈ। (ਦੇਖੋ) ਗਜ ਦਾ ਭੈ ਜਿਸ (ਹਰੀ) ਨੂੰ ਸਿਮਰਦਿਆਂ ਮਿਟ ਗਿਆ ਸੀ (ਉਸ ਨੂੰ) ਤੁਸੀਂ ਕਿਉਂ ਭੁਲਾ ਰਹੇ ਹੋ?॥੧॥ |
| ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ ॥ ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ॥ ੨ ॥ ੫ ॥ | (ਸਿਮਰਨ ਐਉਂ ਕਰੋ ਕਿ ਪਹਿਲਾਂ) ਹੰਕਾਰ ਤੇ ਮਾਇਆ ਦਾ ਮੋਹ ਛਡ ਦਿਓ. ਫਿਰ (ਉਸ) ਰਾਮ ਦੇ ਭਜਨ ਵਿਚ ਚਿਤ ਨੂੰ ਲਾ ਦਿਓ। ਕਹਿੰਦੇ ਹਨ (ਗੁਰ) ਨਾਨਕ (ਦੇਵ ਜੀ) ਇਹ ਹੈ ਮੁਕਤੀ ਦਾ ਰਸਤਾ, (ਉਪਰ ਦੱਸੇ ਤ੍ਰੀਕੇ ਨਾਲ) ਗੁਰਮੁਖ ਬਣਕੇ ਤੁਸੀ (ਇਸ ਨੂੰ) ਪ੍ਰਾਪਤ ਕਰ ਲਓ॥੨॥੫॥ |

**ਵਜਾਖਜਾ-** ਮੁਕਤੀ ਦਾ ਮਾਰਗ ਦੱਸਿਆ ਹੈ, ਉਹ ਹੈ ਗੁਰਮੁਖ ਬਣਨਾ। (ਦੇਖੋ ਅਖੀਰਲੀ ਸਤਰ)। ਗੁਰਮੁਖ ਕੀਕੂੰ ਬਣਦਾ ਹੈ? ੧. ਵਾਹਿਗੁਰੂ ਦੀ ਸ਼ਰਨ ਲਓ, ੨. ਸ਼ਰਨ ਲੈਕੇ ਭਜਨ ਕਰੋ, ੩. ਭਜਨ ਦੇ ਨਾਲ ਹਰੀ ਕੀਰਤਨ ਕਰੋ; ਇਹ ਤਾ ਕਰੇ ਤੇ ਅਗਲੀਆਂ ਗੱਲਾਂ ਨਾ ਕਰੇ:-੧. ਮਾਇਆ ਦਾ ਮੋਹ ਤੇ ਹੰਕਾਰ ਨਾ ਕਰੇ। ੨. ਪਾਪੀ ਪੁਰਖ ਨੂੰ ਅਪਣੇ ਪਾਪਾਂ ਦੀ ਗਜਾਤ 'ਸੰਗ' ਵਿਚ ਰਖਦੀ ਹੈ ਉਹ ਹਰੀ ਸ਼ਰਣ ਆਉਣੋਂ ਸੰਗਦਾ ਹੈ, ਇਹ ਸੰਗ ਦੂਰੇ। ਵਾਹਿਗੁਰੂ ਨੂੰ ਪਤਿਤ ਪਾਵਨ ਸਮਝੇ ਤੇ ਖੁੱਲ੍ਹੇ ਦਿਲ ਸ਼ਰਨ ਵਿਚ ਪੈ ਜਾਓ। ੩. ਫਿਰ ਜੀਵਾਂ ਨੂੰ ਅਪਣੀ ਗ਼ਰੀਬੀ ਦੀ ਬੀ ਸੰਗ ਹੁੰਦੀ ਹੈ,ਉਸ ਲਈ ਬੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਗਰੀਬਾਂ ਦਾ ਬੰਧੂ ਹੈ, ਬੇਲੀ ਹੈ, ਇਸ ਕਰਕੇ ਬੀ ਸੰਗ ਨਾ ਕਰੋ। ਨਾਲ ਮਿਸਾਲ ਗਜ ਦੀ ਦੇਂਦੇ ਹਨ ਕਿ ਉਹ ਸਰਾਪਿਆ ਹੋਇਆ ਸੀ ਪਰ ਜਦ ਵਾਹਿਗੁਰੂ ਨੂੰ ਉਸ ਨੇ ਅਰਾਧਿਆ ਤਾਂ ਦੈਵੀ ਸਹਾਇਤਾ ਪਹੁੰਚ ਪਈ। ਰਬ ਜੀ ਨੇ ਉਸ ਤੋਂ ਸੂਗ ਨਹੀਂ ਕੀਤੀ ਕਿਉਂਕਿ ਉਹ ਪਤਿਤ ਪਾਵਨ ਹੈ ਤੇ ਦੀਨਾਂ ਦਾ ਬੰਧੂ ਹੈ।

**ਨਿਰੁਕ੍ਤ-** ਬੰਧ- ਬੰਧਪੁ, ਸਾਕ, ਭਾਵ ਹੈ ਬੇਲੀ, ਮਿਤ੍ਰ, ਸਹਾਇਕ।

ਗਜ- ਹਾਥੀ; ਪਰ ਇਥੇ ਮੁਰਾਦ ਉਸ ਗੰਧਰਵ ਤੋਂ ਹੈ ਜੋ ਦੇਵਲ ਰਿਖੀ ਦੇ ਕੋਪ ਨਾਲ ਸਰਾਪਿਆ ਗਿਆ ਤੇ ਹਾਥੀ ਦੀ ਸੂਰਤ ਦਾ ਬਣ ਗਿਆ ਸੀ। ਇਹ ਵਰੁਣ ਦੇ ਤਲਾਉ ਵਿਚ ਸੀ ਕਿ ਇਕ ਤੇਂਦੂਏ ਨੇ ਇਸ ਨੂੰ ਗ੍ਰਸ ਲਿਆ। ਇਹ ਕਿਉਂਕਿ 'ਪਸ਼ੂ ਹਾਥੀ' ਤਾਂ ਨਹੀਂ ਸੀ, ਇਹ ਤਾਂ ਇਕ ਗੰਧਰਵ ਸਰਾਪਿਆ ਹੋਇਆ ਸੀ, ਇਸ ਨੂੰ ਅੰਦਰ ਗਜਾਤ ਸੀ ਕਿ ਮੈਂ ਸ੍ਰਾਪਿਆ ਹੋਇਆ ਹਾਂ, ਜੇ ਇਹ ਗਜਾਤ ਨਾ ਹੁੰਦੀ ਤਾ ਸ੍ਰਾਪ ਦਾ ਲਾਭ ਹੀ ਕੀਹ ਸੀ। ਦੰਡ ਤਾਂ, ਤਾਂ ਹੀ ਸੀ ਨਾ ਕਿ ਗਜਾਤ ਹੋਵੇ ਤੇ ਫੇਰ ਸਮਝੇ ਕਿ ਪਸ਼ੂ ਹਾਂ ਤਾਂ ਦੁੱਖ ਹੋਵੇ। ਸੋ ਜਦ ਤੇਂਦੂਏ ਨੇ ਗ੍ਰਸਿਆ ਤਾਂ ਇਸ ਨੇ ਈਸ਼੍ਰ ਆਰਾਧਨਾ

ਕੀਤੀ, ਤਦ ਰੱਬੀ ਸਹਾਇਤਾ ਪਹੁੰਚ ਪਈ ਤੇ ਛੁਟਕਾਰਾ ਹੋ ਗਿਆ। ਇਹ ਪ੍ਰਸੰਗ ਭਾਗਵਤ ਵਿਚ ਹੈ। ਕਈ ਲੋਕ ਇਸ ਸ਼ੰਕਾ ਵਿਚ ਪੈ ਜਾਂਦੇ ਹਨ ਕਿ ਹਾਥੀ ਪਸ਼ੂ ਨੂੰ ਈਸ਼੍ਵਰ ਦੀ ਗਜਾਤ ਕਿਵੇਂ? ਉਹਨਾ ਨੂੰ ਕਥਾ ਦਾ ਪਤਾ ਨਹੀਂ ਕਿ ਉਹ ਗੰਧਰਵ ਇਕ ਪ੍ਰਕਾਰ ਦਾ ਦੇਉਤਾ ਸੀ ਤੇ ਉਸ ਨੂੰ ਅਪਣੀ ਗਜਾਤ ਸੀ, ਜਿਵੇਂ ਹਰ ਕੈਦੀ ਨੂੰ ਗਜਾਤ ਹੁੰਦੀ ਹੈ ਆਪਣੇ ਪਾਪ ਦੀ, ਦੰਡ ਦੀ, ਤੇ ਅਪਣੇ ਮਾਨੁਖ ਹੋਣ ਦੀ, ਤਿਵੇ ਗਜ ਨੂੰ ਗਜਾਤ ਸੀ ਅਪਣੇ ਗੰਧਰਵ ਹੋਣ ਦੀ ਤੇ ਦੰਡ ਦੀ, ਨਹੀਂ ਤਾਂ ਸ੍ਰਾਪ ਨਿਸ਼ਫਲ ਸੀ।

ਇਹ ਦ੍ਰਿਸ਼ਟਾਂਤ ਗੁਰੂ ਜੀ ਨੇ ਈਸ਼੍ਵਰ ਦੀ ਪਤਿਤ ਪਾਵਨਤਾ ਤੇ ਪਾਪੀਆ ਦੇ ਈਸ਼੍ਵਰ ਆਰਾਧਨ ਦੇ ਸ਼ੁਭ ਫਲ ਜਨਾਉਣ ਲਈ ਵਰਤਿਆ ਹੈ। ਇਹ ਬੀ ਹੋ ਸਕਦਾ ਹੈ ਕਿ ਕਿਸੇ ਰਾਜ ਵੰਸ਼ੀ ਦਾ ਚਿੰਨ੍ਹ ਹਾਥੀ ਹੋਵੇ ਜਿਵੇਂ ਪੁਰਾਤਨ ਸਮੇਂ ਹੁੰਦੇ ਸਨ। ਜਿਵੇਂ ਕਿਸੇ ਦਾ ਨਾਗ ਗਰੁੜ ਹੁੰਦਾ ਸੀ; ਅਜ ਕਲ ਬੀ ਅੰਗ੍ਰੇਜ਼ਾ ਦਾ ਸ਼ੇਰ ਹੈ, ਜਰਮਨਾਂ ਦਾ ਉਕਾਬ ਹੈ।

## [ਗਉੜੀ ਮਹਲਾ ੯, ਚਉਪਦਾ-੨੪੮]

**ਪ੍ਰਾਕ੍ਥਨ**- ਮਨ ਨੂੰ ਸਿੱਧੇ ਰਸਤੇ ਪਾਉਣ ਦਾ ਤਰਲਾ। ਮਨ ਦੀ ਨਿਖੇਧੀ ਪੱਖ ਦੀ ਦਸ਼ਾ ਦੱਸ ਕੇ ਉਸ ਵਿਚ ਕਰਨੇ ਯੋਗ ਵਿਧੀ ਪੱਖ ਜਣਾਇਆ ਹੈ।

| ਮੂਲ | ਅਰਥ |
|---|---|
| **ਗਉੜੀ ਮਹਲਾ ੯ ॥** | |
| **ਕੋਊ ਮਾਈ ਭੂਲਿਓ ਮਨੁ ਸਮਝਾਵੈ ॥ ਬੇਦ ਪੁਰਾਨ ਸਾਧ ਮਗ ਸੁਨਿ ਕਰਿ ਨਿਮਖ ਨ ਹਰਿ ਗੁਨ ਗਾਵੈ ॥ ੧ ॥ ਰਹਾਉ ॥** | ਹੇ ਮਾਈ! ਕੋਈ (ਐਸਾ ਭਲਾ ਪੁਰਖ ਮਿਲੇ ਜੋ ਮੇਰੇ) ਭੁੱਲੇ ਹੋਏ ਮਨ ਨੂੰ ਸੁਮੱਤੇ ਲਾ ਦੇਵੇ। (ਇਹ ਮਨ ਐਸਾ ਹੈ ਕਿ) ਵੇਦਾ ਪੁਰਾਣਾਂ ਤੇ ਸਾਧੂਆਂ ਦੇ (ਦੱਸੇ) ਰਸਤੇ ਸੁਣ ਸੁਣਕੇ (ਬੀ ਇਕ) ਨਿਮਖ ਭਰ ਹਰੀ ਦੇ ਗੁਣ ਨਹੀਂ ਗਾਉਂਦਾ॥੧॥ਰਹਾਉ॥ |
| **ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ ॥ ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ ॥੧॥** | (ਅਤੇ) ਮਾਨੁੱਖਾ ਦੇਹ (ਵਰਗੀ) ਦੁਰਲਭ (ਵਸਤੂ) ਪਾਕੇ (ਆਪਣਾ) ਜਨਮ ਬਿਰਥਾ ਬਿਤਾ ਰਿਹਾ ਹੈ; (ਸਗੋਂ ਇਹ) ਮਾਇਆ ਦੇ ਮੋਹ ਦਾ ਅਤਿ ਦੁਖਦਾਈ (ਜੋ) ਬਨ ਹੈ, ਉਸ ਨਾਲ ਪ੍ਰੀਤੀ ਪੈਦਾ ਕਰਦਾ (ਰਹਿੰਦਾ) ਹੈ॥੧॥ |
| **ਅੰਤਰਿ ਬਾਹਰਿ ਸਦਾ ਸੰਗਿ ਪ੍ਰਭੁ ਤਾ ਸਿਉ ਨੇਹੁ ਨ ਲਾਵੈ ॥ ਨਾਨਕ ਮੁਕਤਿ ਤਾਹਿ ਤੁਮ ਮਾਨਹੁ ਜਿਹ ਘਟਿ ਰਾਮੁ ਸਮਾਵੈ ॥ ੨ ॥ ੬ ॥** | (ਦੇਖੋ ਸਰੀਰ ਦੇ) ਅੰਦਰ ਤੇ ਬਾਹਰ (ਸਾਰੇ ਜੋ) ਪ੍ਰਭੂ ਸਦਾ (ਇਸ ਦੇ) ਨਾਲ ਰਹਿੰਦਾ ਹੈ ਉਸ ਨਾਲ (ਇਹ ਮਨ) ਪ੍ਰੀਤ ਨਹੀ ਲਾਉਂਦਾ। (ਪਰ) ਹੇ ਨਾਨਕ! (ਸੱਚ ਇਹ ਹੈ ਕਿ) ਜਿਸ ਦੇ ਹਿਰਦੇ ਵਿਚ ਰਾਮ ਸਮਾ ਜਾਂਦਾ ਹੈ ਉਸ ਨੂੰ ਹੀ ਤੁਸੀਂ ਮੁਕਤ (ਪੁਰਖ) ਸਮਝੋ॥੨॥੬॥ |

**ਵਯਾਖਯਾ**-ਇਸ ਨੂੰ ਉਲਟਾਓ ਤਾਂ ਇਹ ਉਪਦੇਸ਼ ਬਣਦਾ ਹੈ:- ਪੁਰਖ ਮੁਕਤੀ ਨੂੰ ਪ੍ਰਾਪਤ ਉਹੀ ਹੁੰਦਾ ਹੈ ਜਿਸ ਦੇ ਹਿਰਦੇ ਵਿਚ ਵਾਹਿਗੁਰੂ ਸਮਾ ਜਾਵੇ, (ਅੰਤਲੀ ਤੁਕ)। ਵਾਹਿਗੁਰੂ ਸਮਾਉਂਦਾ ਹੈ ਹਰੀ ਦੇ ਗੁਣ ਗਾਉਣੇ ਨਾਲ (ਰਹਾਉ)। ਹਰੀ ਗੁਣ ਗਾਉਣ ਦੀ ਜਾਚ ਆਉਂਦੀ ਹੈ ਵੇਦ, ਪੁਰਾਣ, ਨਾਮੀ ਸਾਧੂਆਂ ਦੇ ਉਪਦੇਸ਼ ਸੁਣਨ ਨਾਲ (ਰਹਾਉ)। ਹਰੀ ਗੁਣ ਗਾਉਣ ਨਾਲ ਅੰਤਰ ਬਾਹਰ ਵਸਦੇ ਵਾਹਿਗੁਰੂ ਦੀ ਹਜ਼ੂਰੀ ਪ੍ਰਾਪਤ ਹੋ ਜਾਏਗੀ ਉਸ ਨਾਲ ਪ੍ਰੀਤ ਪੈ ਜਾਏਗੀ, (ਅੰਕ ੨)। ਇਸ ਰਸਤੇ

ਟੁਰਨ ਵਾਲੇ ਨੂੰ ਮਇਆ ਦੇ ਮੋਹ ਨੂੰ ਦੁਖਦਾਈ ਬਨ ਸਮਝਕੇ ਤਜਾਗੀ ਰਖੇ (ਅੰਕ ੧)। ਇਸ ਪ੍ਰਕਾਰ ਕੀਤਿਆਂ ਜਨਮ ਸਫਲ ਹੁੰਦਾ ਹੈ (ਅੰਕ ੧ ਸਤਰ ੧)। ਅਗਲੇ ਸ਼ਬਦ ਵਿਚ ਇਹੋ ਉਪਦੇਸ਼ ਸਿੱਧਾ ਦਿੱਤਾ ਹੈ।

**ਨਿਰੁਕ੍ਤ**- ਮਾਈ- ਹੇ ਮਾਂ! ਸੰਪ੍ਰਦਾ ਵਿਚ ਇਸ ਸੰਬੋਧਨ ਦਾ ਅਰਥ, ਹੇ ਭਾਈ, ਹੇ ਸੰਤੋ, ਹੇ ਗੁਰੂ! ਬੀ ਕਰਦੇ ਹਨ। ਸਾਧ ਮਗ- ਸਾਧਾਂ ਦੇ ਦੱਸੇ ਰਸਤੇ।

ਸਿਰਾਵੈ- ਬਿਤਾਉਂਦਾ ਹੈ। ਸੰਕਟ- ਕਸ਼ਟ, ਦੁੱਖ, ਦੁਖਦਾਈ।

ਰੁਚ- ਰੁਚੀ, ਚਾਹਨਾ, ਪ੍ਰੀਤ।

## [ਗਉੜੀ ਮਹਲਾ ੫, ਚਉਪਦਾ-੨੪੯]

**ਪ੍ਰਾਕ੍ਥਨ**- ਪਿਛਲੇ ਸ਼ਬਦ ਵਾਲਾ ਉਪਦੇਸ਼ ਖੋਹਲਕੇ ਤੇ ਵਿਧੀ ਪੱਖ ਵਿਚ ਦਿੱਤਾ ਹੈ। ਗਿਆਨੀ ਤੇ ਮੁਕਤ ਪੁਰਖ ਦੇ ਲੱਛਣ ਦੱਸੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੯ ॥ | |
| ਸਾਧੋ ਰਾਮ ਸਰਨਿ ਬਿਸਰਾਮਾ ॥ ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥ ੧ ॥ ਰਹਾਉ ॥ | ਹੇ ਸਾਧੂਓ! ਵਾਹਿਗੁਰੂ ਦੀ ਸ਼ਰਣ ਹੀ (ਪੱਕੇ) ਟਿਕਾਉ (ਦਾ ਟਿਕਾਣਾ) ਹੈ। ਵੇਦ ਪੁਰਾਣ (ਆਦਿ) ਦੇ ਪੜ੍ਹਨੇ ਦਾ ਇਹੋ ਲਾਭ ਹੈ ਕਿ (ਜੀਵ) ਹਰੀ ਦਾ ਨਾਮ ਸਿਮਰਣ ਕਰੇ॥੧॥ਰਹਾਉ॥ |
| ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ ॥ ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ ॥ ੧ ॥ | (ਫਿਰ ਚਾਹੀਦਾ ਹੈ ਕਿ ਉਸ ਪੁਰਖ ਨੂੰ) ਲੋਭ, ਮੋਹ, ਮਾਇਆ ਦੀ ਮਮਤਾ ਅਤੇ ਵਿਸ਼ਿਆਂ ਦੀ ਸੇਵਾ; ਖ਼ੁਸ਼ੀ ਤੇ ਗ਼ਮੀ (ਕੋਈ ਅਸਰ ਨਾ ਕਰੇ; ਹਾਂ) ਜਿਸ ਨੂੰ (ਇਹ) ਨਾ ਪੋਹਣ ਉਹ ਪ੍ਰਭੂ ਦੀ ਮੂਰਤ ਹੈ॥੧॥ |
| ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ ॥ ਉਸਤਤਿ ਨਿੰਦਾ ਏ ਸਮ ਜਾ ਕੈ ਲੋਭੁ ਮੋਹੁ ਫੁਨਿ ਤੈਸਾ ॥ ੨ ॥ | (ਹਾਂ ਜਿਸ ਨੂੰ ਜਿਵੇਂ) ਸੁਰਗ ਨਰਕ, ਅੰਮ੍ਰਿਤ ਤੇ ਜ਼ਹਿਰ ਏਹ ਸਭੇ (ਇਕ ਸਮਾਨ ਹੋਣ) ਤਿਵੇਂ (ਉਸ ਨੂੰ) ਸੋਨਾ (ਤੇ ਤਾਮੇ ਦਾ) ਪੈਸਾ ਹੋਵੇ। ਉਸਤਤਿ ਤੇ ਨਿੰਦਿਆ ਜਿਸ ਨੂੰ ਏਹ ਇਕ ਤੁੱਲ ਹੋਣ, ਉਸੀ ਤਰ੍ਹਾਂ ਫਿਰ ਲੋਭ (ਤੇ ਸੰਤੋਖ), ਮੋਹ (ਤੇ ਵੈਰਾਗ ਉਸ ਨੂੰ ਸਮ ਹੋ ਗਏ) ਹੋਣ॥੨॥ |
| ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ ॥ ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ ॥ ੩ ॥ ੭ ॥ | ਦੁਖ ਤੇ ਸੁਖ ਜਿਸਨੂੰ ਏਹ ਵਜਾਧਾ (ਪੀੜਾ) ਨਹੀਂ ਦੇਂਦੇ ਉਸ ਨੂੰ ਤੁਸੀਂ ਗਿਆਨੀ ਸਮਝੋ। ਹੇ ਨਾਨਕ! ਇਸ ਬਿਧਿ ਦਾ ਜੋ ਪ੍ਰਾਣੀ ਹੋਵੇ, ਉਸ ਨੂੰ ਤੁਸੀਂ ਮੁਕਤ ਹੋਇਆ ਸਮਝੋ॥੩॥੭॥ |

**ਵਜਾਖਜਾ**- ਗਜਾਨਵਾਨ ਮੁਕਤ ਪੁਰਖ ਦੇ ਲੱਛਣ ਤੇ ਕਰਣੀ ਦੱਸੀ ਹੈ। ਪਹਿਲੀ ਗੱਲ ਜੋ ਉਸ ਦੀ ਕਰਣੀ ਦੀ ਹੈ ਸੋ ਹੈ ਹਰੀ ਦਾ ਨਾਮ ਸਿਮਰਣ। ਇਸ ਕਰਣੀ ਨਾਲ ਉਸ ਦੀ ਅਵਸਥਾ ਦੰਦਾਤੀਤ ਹੋ ਜਾਏਗੀ। ਪਹਿਲੋਂ ਉਹ ਲੋਭ, ਮੋਹ, ਮਾਇਆ ਦੀ ਮਮਤਾ ਤੇ ਵਿਸ਼ੇ ਵਿਕਾਰਾਂ ਤੋਂ

ਨਿਕਲ ਜਾਏਗਾ। ਜਦ ਇਸ ਤਰ੍ਹਾਂ ਸ਼ੁਧ ਹੋ ਜਾਏਗਾ ਤਾਂ ਉਹ ਦ੍ਵੰਦਾਤੀਤ ਹੋ ਜਾਏਗਾ। ਉਸ ਨੂੰ ਫੇਰ ਹਰਖ ਤੇ ਸੋਗ ਅਸਰ ਨਹੀਂ ਕਰਨਗੇ। ਉਸ ਵਿਚ ਸੁਰਗ ਦੀ ਮੰਗ, ਨਰਕ ਤੋਂ ਸੂਗ, ਅੰਮ੍ਰਿਤ ਦਾ ਲਾਲਚ ਤੇ ਜ਼ਹਿਰ ਤੋਂ ਨਫਰਤ ਨਹੀਂ ਰਹੇਗੀ। ਸੋਨਾ ਤ੍ਰਾਮਾ ਇਕ ਤੁੱਲ ਹੋ ਜਾਏਗਾ। ਆਪਣੀ ਉਸਤੁਤਿ ਤੇ ਨਿੰਦਾ ਨਾਲ ਖੁਸ਼ੀ ਯਾ ਉਦਾਸ ਨਹੀਂ ਹੋਵੇਗਾ, ਸੁਖ ਤੇ ਦੁਖ ਉਸ ਨੂੰ ਪੀੜਾ ਨਹੀਂ ਦੇਣਗੇ। ਫਿਰ ਉਸ ਨੂੰ ਲੋਭ ਤੇ ਮੋਹ ਇਕ ਤੁੱਲ ਹੋ ਜਾਣਗੇ। ਜਾਪਦਾ ਹੈ ਕਿ ਇਥੇ ਲੁਪਤੀ ਹੈ, ਦ੍ਵੰਦ ਦੇ ਜੋੜੇ ਵਿਚੋਂ ਇਕ ਇਕ ਆਖਿਆ ਹੈ ਤੇ ਇਕ ਇਕ ਆਪ ਸਮਝਣਾ ਹੈ। 'ਲੋਭ' ਕਹਿਕੇ 'ਸੰਤੋਖ' ਸਾਡੇ ਤੇ ਸੋਚ ਲੈਣ ਲਈ ਛਡਿਆ ਹੈ, 'ਮੋਹ' ਕਹਿਕੇ 'ਵੈਰਾਗ' ਦਾ ਸੋਚ ਲੈਣਾ ਸਾਡੇ ਤੇ ਛੱਡਿਆ ਹੈ। ਐਉਂ ਹੀ ਦਾਨੇ ਅਰਥ ਕਰਦੇ ਆਏ ਹਨ। ਪਰ ਜੇ ਇਹ ਗੱਲ ਨਹੀਂ ਤਾਂ ਲੋਭ ਮੋਹ ਕਹਿਣ ਵਿਚ ਇਕ ਹੋਰ ਕਟਾਖ੍ਯ ਬੀ ਹੋ ਸਕਦਾ ਹੈ:-'ਲੋਭ ਮੋਹ ਨੇ ਉਸ ਨੂੰ ਪਰਸਨਾ ਨਹੀਂ ਹੈ', ਇਹ ਗੱਲ ਇਸੇ ਸ਼ਬਦ ਦੇ ਅੰਕ ੧ ਵਿਚ ਦੱਸ ਆਏ ਹਨ, ਯਥਾ-'ਲੋਭ ਮੋਹ ਮਾਇਆ ਮਮਤਾ ਫੁਨਿ ...'; ਐਸਾ ਕਹਿਕੇ ਫੇਰ ਕਿਉਂ 'ਲੋਭ ਮੋਹ' ਦੁਬਾਰਾ ਕਿਹਾ? ਵੀਚਾਰ ਇਹ ਹੈ ਕਿ ਅੰਕ ੧ ਵਿਚ ਤਾਂ ਕਿਹਾ ਹੈ ਕਿ ਲੋਭ ਮੋਹ ਉਸ ਨੂੰ ਪਰਸਨਗੇ ਨਹੀਂ, ਉਹ ਉਨ੍ਹਾਂ ਦਾ ਬਿਜਈ ਹੋਵੇਗਾ। ਏਥੇ ਅੰਕ ੨ ਵਿਚ ਫੁਰਮਾਯਾ-ਲੋਭ ਮੋਹ ਉਸ ਨੂੰ ਸਮ ਹੋਣਗੇ। ਜਦ ਤਕ ਜੀਉਂਦਾ ਹੈ, ਸਰੀਰ ਨੂੰ ਨਿਰਬਾਹ ਦੀ ਲੋੜ ਹੈ। ਉਸਦਾ ਖਾਣ ਪੀਣ, ਸਰੀਰ ਪਾਲਨ ਮਾਤ੍ਰ ਜੋ ਯਥਾ 'ਪ੍ਰਭੂ ਇੱਛਾ' ਨਿਭਣੇ ਹਨ, ਸੋ ਉਸ ਦਾ ਖਾਣ ਪੀਣ ਲੈਣ ਦੇਣ ਦਾ ਵਰਤਾਓ 'ਲੋਭ ਮੋਹ ਦੀ ਅਸਾਮਜ ਅਵਸਥਾ' ਨਹੀਂ, ਉਹ ਤਾਂ ਉਹ ਬਿਜੈ ਕਰ ਚੁਕਾ ਹੈ, ਹੁਣ ਤਾਂ ਉਸ ਵਿਚ ਜੋ ਲੋਭ ਮੋਹ ਦਿੱਸਦਾ ਹੈ ਉਹ 'ਸਾਮਜ ਅਵਸਥਾ' ਹੈ। ਖਾਣ ਪੀਣ ਸਰੀਰ ਨਿਰਬਾਹ ਮਾਤ੍ਰ ਜੋ ਕੁਛ ਉਸ ਵਿਚ ਗ੍ਰਹਣ ਦਿੱਸਦਾ ਹੈ ਸੋ ਉਸ ਦਾ ਲੋਭ ਮੋਹ ਨਹੀਂ, ਨਾ ਉਹ ਉਸ ਨੂੰ ਲੋਭ ਮੋਹ ਸਮਝਦਾ ਹੈ ਤੇ ਨਾ ਹੀ ਉਹ ਉਸ ਨੂੰ ਤਜਾਗਨੀਯ ਖਯਾਲ ਕਰਦਾ ਹੈ; ਜੇ ਕਰੇ ਤਾਂ 'ਸਾਮਜ ਅਵਸਥਾ' ਨਹੀਂ ਹੁਣ ਤਾ ਜੋ ਕੁਛ ਉਸ ਨਾਲ ਹੋ ਰਿਹਾ ਯਾ ਉਹ ਕਰ ਰਿਹਾ ਹੈ ਉਸ ਲਈ ਕੀਤਾ ਜਾ ਰਿਹਾ ਹੈ। ਯਥਾ:-

ਜਿਸਹਿ ਬੁਝਾਏ ਸੋਈ ਬੂਝੈ ਓਹੁ ਬਾਲਕ ਵਾਗੀ ਪਾਲੀਐ॥

(ਮਾਰੂ ਮਹਲਾ ੫ ਅੰਜੁਲੀਆ-੧)

ਇਕ ਵੀਚਾਰ ਹੋਰ ਬੀ ਹੈ ਕਿ ਅੰਕ ੧ ਵਾਲਾ ਲੋਭ ਮੋਹ ਤਾਂ ਉਸਦਾ ਅਪਣਾ ਸੀ ਜਿਸ ਨੂੰ ਜਿੱਤ ਲਿਆ ਸੂ। ਇਹ ਲੋਭ ਮੋਹ (ਅੰਕ ੨) ਲੋਕਾਂ ਦਾ ਹੈ। ਲੋਭੀ ਉਸ ਤੋਂ ਲੈਂਦੇ ਹਨ। ਉਸ ਨਾਲ ਮੋਹ ਕਰਨ ਵਾਲੇ ਉਸ ਨੂੰ ਦੇਂਦੇ ਹਨ। ਉਸ ਨੂੰ ਲੋਕਾਂ ਦੇ ਦੁਇ ਵਰਤਾਉ ਸਮ ਲਗਦੇ ਹਨ।

**ਨਿਰੁਕ੍ਤ-** ਬਿਸਰਾਮਾ- (ਸੰਸ:, ਵਿਸ਼੍ਰਾਮ:) ਸਥਿਤੀ, ਟਿਕਾਉ। ਬਿਸਰਾਮਾ=ਆਰਾਮ। ਆਰਾਮ ਦੀ ਥਾਂ। ਟਿਕਣੇ ਦੀ ਥਾਂ।

ਗੁਨ- ਲਾਹਾ, ਲਾਭ, ਫਾਇਦਾ।

ਫੁਨਿ- ਫੇਰ, ਅਤੇ॥

ਦੇਵਾ- ਵਾਹਿਗੁਰੂ। ਵਾਹਿਗੁਰੂ ਦੀ!

ਬਿਖੁ- ਜ਼ਹਰ।

ਸਮ- ਬਰੱਬਰ। ਇਕ ਤੁੱਲ।

ਕੰਚਨ- ਸੋਨਾ।

ਪੈਸਾ- ਪੈਸਾ ਤ੍ਰਾਮੇ ਦਾ ਹੈ, ਸੋ ਭਾਵ ਤ੍ਰਾਮਾ ਹੈ।

ਤੈਸਾ- ਉਹੋ ਜੇਹਾ।

ਬਾਧੇ- (ਸੰਸ:, ਵਜਾਧਿ:=ਪੀੜਾ) ਪੀੜਾ (ਨਹੀਂ ਦੇਂਦੇ)।

(ਅ) ਬਾਧੇ='ਬੰਨ੍ਹਣ' ਤੋਂ ਸਮਝ ਕੇ 'ਬੰਨ੍ਹਦੇ' ਬੀ ਅਰਥ ਕਰ ਲੈਂਦੇ ਹਨ।

ਪ੍ਰਾਨੀ- ਪ੍ਰਾਣਾਂ ਵਾਲਾ, ਜੀਵ।

## [ਗਉੜੀ ਮਹਲਾ ੯, ਚਉਪਦਾ-੨੫੦]

**ਪ੍ਰਾਕ੍ਰਥਨ**- ਮਨ ਨੂੰ ਸੰਬੋਧਨ ਕਰਕੇ ਮਾਇਆ ਮੋਹ ਤੋਂ ਜਾਗ੍ਰਤ ਦੇ ਕੇ ਭਜਨ ਵਲ ਪ੍ਰੇਰਿਆ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੯ ॥ | |
| ਮਨ ਰੇ ਕਹਾ ਭਇਓ ਤੈ ਬਉਰਾ ॥ ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ ॥੧॥ਰਹਾਉ॥ | ਹੇ ਮਨ! ਤੂੰ ਬਾਵਲਾ ਕਿਉਂ ਹੋ ਗਿਆ ਹੈਂ? ਦਿਨ ਰਾਤ ਉਮਰਾ ਘਟ ਰਹੀ ਹੈ ਤੇ (ਤੂੰ) ਸਮਝਦਾ ਨਹੀਂ, (ਸਗੋਂ) ਲੋਭ (ਕਰ ਕਰਕੇ ਦਿਨੋਂ ਦਿਨ) ਹੌਲਾ ਪੈਂਦਾ ਜਾਂਦਾ ਹੈ॥੧॥ਰਹਾਉ॥ |
| ਜੋ ਤਨ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ ॥ ਇਨ ਮੈਂ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ ॥ ੧ ॥ | ਜੇ ਸਰੀਰ ਤੂੰ ਆਪਣਾ ਕਰਕੇ ਮੰਨ ਰਖਿਆ ਹੈ ਅਤੇ ਘਰ ਦੀ ਸੁੰਦਰ ਇਸਤ੍ਰੀ (ਜੋ ਤੈਂ ਆਪਣੀ ਕਰ ਮੰਨੀ ਹੋਈ ਹੈ), ਇਨ੍ਹਾਂ ਵਿਚੋਂ (ਤੇਰੇ ਨਾਲ ਨਿਭਣ ਵਾਲਾ) ਤੇਰਾ ਕੁਛ ਬੀ ਨਹੀਂ, ਸੋਚ ਵਿਚਾਰ ਕੇ ਦੇਖ ਲੈਂ॥੧॥ |
| ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ ॥ ਨਿਮਖ ਨ ਲੀਨ ਭਇਓ ਚਰਨਨ ਸਿੰਉ ਬਿਰਥਾ ਅਉਧ ਸਿਰਾਨੀ ॥ ੨ ॥ | (ਸੋ ਇਨ੍ਹਾਂ ਬੇਸਮਝੀਆਂ ਵਿਚ ਤੂੰ) ਆਪਣਾ ਰਤਨ ਜਨਮ ਖੋ ਲਿਆ ਹੈ, ਵਾਹਿਗੁਰੂ (ਪ੍ਰਾਪਤੀ ਦਾ) ਰਸਤਾ ਤੂੰ ਨਹੀਂ ਪਛਾਣਿਆਂ। (ਇਕ) ਨਿਮਖ ਲਈ (ਭੀ ਤੂੰ ਗੋਬਿੰਦ ਦੇ) ਚਰਨਾ ਵਿਚ ਲੀਨ ਨਹੀਂ ਹੋਇਆ, (ਤੇਰੀ) ਉਮਰਾ ਬਿਰਥਾ ਲੰਘ ਗਈ ਹੈ॥੨॥ |
| ਕਹੁ ਨਾਨਕ ਸੋਈ ਨਰੁ ਸੁਖੀਆ ਰਾਮ ਨਾਮ ਗੁਨ ਗਾਵੈ ॥ ਅਉਰ ਸਗਲ ਜਗੁ ਮਾਇਆ ਮੋਹਿਆ ਨਿਰਭੈ ਪਦੁ ਨਹੀ ਪਾਵੈ ॥ ੩ ॥ ੮ ॥ | (ਗੁਰੂ) ਨਾਨਕ (ਜੀ) ਫੁਰਮਾਉਂਦੇ ਹਨ: ਉਹੀ ਪੁਰਖ ਸੁਖੀ ਹੈ ਜੋ ਗੋਬਿੰਦ ਦੇ ਗੁਣ ਗਾਉਂਦਾ ਹੈ। ਹੋਰ ਸਾਰਾ ਸੰਸਾਰ ਮਾਇਆ ਵਿਚ ਮੋਹਿਆ ਪਿਆ ਹੈ (ਉਹ) ਨਿਰਭੈਤਾ ਦੀ ਪਦਵੀ ਨੂੰ ਪ੍ਰਾਪਤ ਨਹੀਂ ਕਰ ਰਿਹਾ॥੩॥੮॥ |

**ਨਿਰੁਕ੍ਤ**- ਬਉਰਾ- (ਹਿੰਦੀ, ਬਾਵਰਾ) ਬਾਉਲਾ। ਸ਼ੁਦਾਈ। ਜਿਸ ਨੂੰ ਪੰਜਾਬੀ ਵਿਚ 'ਵਾ ਵਗ ਗਈ' ਕਹਿੰਦੇ ਹਨ।

ਹਉਰਾ- (ਪੰਜਾਬ) ਹਉਲਾ। ਵਜ਼ਨ ਵਿਚ ਘੱਟ। ਹਉਲਾ ਹੋਣਾ ਮੁਹਾਵਰਾ ਹੈ ਸ਼ਰਮਿੰਦਾ ਹੋਣਾ। ਅਰਥ ਹੈ : ਨੀਵਾਂ ਹੋਣਾ, ਲੋਕਾਂ ਦੀ ਨਜ਼ਰ ਵਿਚ ਗਿਰਨਾ।

ਗ੍ਰਿਹ ਨਾਰੀ- ਘਰ ਦੀ ਇਸਤ੍ਰੀ। ਇਸ ਦਾ ਅਰਥ ਘਰ ਤੇ ਇਸਤ੍ਰੀ ਨਹੀਂ ਢੁੱਕਦਾ, ਕਿਉਂਕਿ ਗ੍ਰਿਹ ਦੇ ਪਦ ਨੂੰ ਔਂਕੜ ਨਹੀਂ ਹੈ। ਗ੍ਰਿਹ ਪਦ ਸੰਬੰਧ ਕਾਰਕ ਵਿਚ ਹੈ : ਘਰ ਦੀ।

ਰਤਨ- ਜਵਾਹਰ, ਭਾਵ ਹੈ ਰਤਨ ਵਰਗਾ ਕੀਮਤੀ।

ਗਤਿ- ਰਾਹ, ਰਸਤਾ। ਗਤਿ ਦੇ ਅਰਥ ਹਨ:-ਜਾਣਾਂ, ਪ੍ਰਾਪਤੀ, ਹਾਲਤ, ਰਸਤਾ।

ਸਿਰਾਨੀ- (ਹਿੰਦੀ) ਬੀਤ ਗਈ ਹੈ।

ਨਿਰਭੈ ਪਦੁ- ਉਹ ਅਵਸਥਾ ਯਾ ਅਵਸਥਾ ਤੋਂ ਉਪਰ ਯਥਾਰਥ ਜਿਥੇ ਪਰਮੇਸ਼ੁਰ ਦਾ ਪਿਆਰਾ ਭੈ ਰਹਿਤ ਹੋ ਜਾਂਦਾ ਹੈ।

## [ਗਉੜੀ ਮਹਲਾ ੯, ਚਉਪਦਾ-੨੫੧]

**ਪ੍ਰਾਕ੍ਰਥਨ**- ਪਾਪਾਂ ਤੋਂ ਡਰੋ ਤੇ ਭਜਨ ਕਰੋ ਜੋ ਭਵ ਸਾਗਰ ਨੂੰ ਤਰ ਜਾਓ।

| ਮੂਲ | ਅਰਥ |
|---|---|
| ਗਉੜੀ ਮਹਲਾ ੯ ॥ | |
| ਨਰ ਅਚੇਤ ਪਾਪ ਤੇ ਡਰੁ ਰੇ ॥ ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ ॥ ੧ ॥ ਰਹਾਉ ॥ | ਹੇ ਨਰ ਅਚੇਤ ਪਾਪਾਂ ਤੋਂ (ਬੀ) ਡਰਿਆ ਕਰ। (ਹਰੀ ਜੋ) ਸਾਰੇ ਭੈ ਭੰਨ (ਕੇ ਦੂਰ ਕਰ) ਦੇਣ ਵਾਲਾ ਹੈ ਤੇ ਜੋ ਦੀਨਾਂ ਤੇ ਦਿਆਲੂ ਹੈ ਤੂੰ ਉਸ ਦੀ ਸ਼ਰਨ ਪੈ ਜਾਹ, (ਉਹ ਤੇਰੀ ਪਾਪਾਂ ਤੋਂ ਰੱਖਿਆ ਕਰੇਗਾ)॥੧॥ਰਹਾਉ॥ |
| ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ ॥ ਪਾਵਨ ਨਾਮੁ ਜਗਤਿ ਮੈ ਹਰਿ ਕੋ ਸਿਮਰਿ ਸਿਮਰਿ ਕਸਮਲ ਸਭ ਹਰੁ ਰੇ ॥ ੧ ॥ | ਜਿਸ (ਹਰੀ ਦੇ) ਗੁਣ ਵੇਦ ਤੇ ਪੁਰਾਣ ਗਾਉਂਦੇ ਹਨ, ਉਸ ਦਾ ਨਾਮ ਹਿਰਦੇ ਵਿਚ ਧਾਰਨ ਕਰ ਲੈ ਰੇ (ਨਰ!) (ਇਸ) ਜਗਤ ਵਿਚ ਹਰੀ ਦਾ ਨਾਮ (ਪਾਪਾਂ ਤੋਂ) ਪਵਿਤ੍ਰ ਕਰਨੇ ਵਾਲਾ ਹੈ, (ਉਸ ਨੂੰ) ਸਿਮਰ ਸਿਮਰਕੇ ਸਾਰੇ (ਆਪਣੇ) ਪਾਪ ਦੂਰ ਕਰ ਲੈ ਰੇ (ਨਰ!)॥੧॥ |
| ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ ॥ ਨਾਨਕ ਕਹਤ ਗਾਇ ਕਰੁਨਾ ਮੈ ਭਵ ਸਾਗਰ ਕੈ ਪਾਰਿ ਉਤਰੁ ਰੇ ॥ ੨ ॥ ੯ ॥ ੨੫੧ ॥ | (ਆਪਣੀ) ਮੁਕਤੀ ਦਾ ਉਪਾਉ ਕੁਛ (ਹੁਣੇ ਹੀ) ਕਰ ਲੈ, (ਕਿਉਂਕਿ) ਮਨੁੱਖਾ ਦੇਹ ਫੇਰ ਨਹੀਂ ਪਾਵੇਂਗਾ, ਹੇ (ਨਰ!) ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਉਸ ਦਇਆ ਸਰੂਪ (ਹਰੀ ਦੇ ਗੁਣ) ਗਾਯਨ (ਹੁਣ) ਕਰ (ਜੋ ਤੂੰ) ਭਵ ਸਾਗਰ ਤੋਂ ਪਾਰ ਉਤਰ ਜਾਵੇਂ ਹੇ ਨਰ!॥੨॥੯॥੨੫੧*॥ |

**ਵਜਾਖਜਾ**- ਪਾਪਾਂ ਤੋਂ ਡਰੋ, ਭਾਵ ਹੈ ਪਾਪ ਕਰਮ ਨਾ ਕਰੋ। ਇਸ ਦਾ ਦਾਰੂ ਹੈ ਵਾਹਿਗੁਰੂ ਸ਼ਰਨ ਪੈਣਾ। ਸ਼ਰਨ ਪੈਣਾ ਹੈ ਉਸ ਦਾ ਨਾਮ ਜਪਣਾ ਤੇ ਉਸ ਕਰੁਣਾ ਮਯ ਦੇ ਗੁਣ ਗਾਇਨ ਕਰਨੇ। ਇਹ ਨਾਮ ਜਪਣਾ ਤੇ ਗੁਣ ਗਾਇਨ ਪਾਪ ਦੂਰ ਕਰਦਾ ਹੈ ਤੇ ਮੁਕਤੀ ਦੇਂਦਾ ਹੈ।

**ਨਿਰੁਕ੍ਤ**- ਅਚੇਤ- ਬੇ ਖਿਆਲ ਕੀਤੇ, ਤੇ ਸੰਕਲਪ ਕੀਤੇ ਤੋਂ ਬਿਨਾ ਕੀਤੇ। 'ਅਚੇਤ' ਪਦ ਪਾਪ ਦਾ ਵਿਸ਼ੇਸ਼ਣ ਹੈ।

ਅਚੇਤ ਪਾਪ- ਓਹ ਪਾਪ ਜੋ ਬਿਨਾਂ ਪਾਪ ਦੀ ਇੱਛਾ ਕੀਤੇ ਅਨਭੋਲ ਹੋ ਜਾਣ।

(ਅ) ਪਰ ਅਚੇਤ ਸੰਬੋਧਨ ਬੀ ਹੋ ਸਕਦਾ ਹੈ, ਇਸ ਕਰਕੇ ਐਉਂ ਬੀ ਅਰਥ ਕਰਦੇ ਹਨ:- ਹੇ ਅਚੇਤ ਨਰ! ਪਾਪਾਂ ਤੋਂ ਡਰ। ਭਾਵ ਹੇ ਗ਼ਾਫ਼ਲ ਮਨੁੱਖ ਪਾਪਾਂ ਤੋਂ ਡਰ।

ਪਾਵਨ- ਪਵਿਤ੍ਰ। ਪਵਿਤ੍ਰ ਕਰਨੇ ਵਾਲਾ।

ਕਸਮਲ- ਪਾਪ, ਦੇਖ। ਹਰੁ- ਦੂਰ ਕਰ।

ਕਰੁਨਾ ਮੈ- ਕਰੁਣਾ ਮਯ। ਕ੍ਰਿਪਾਲੂ ਸਰੂਪ ਵਾਲਾ।

(ਇਤਿ ਨਾਵੇ ਪਾਤਸ਼ਾਹ ਦੇ ਸ਼ਬਦ, ਤੇ ਅੱਗੋਂ ਪਹਿਲੀ ਪਾਤਸ਼ਾਹੀ ਦੀਆਂ ਅਸਟਪਦੀਆਂ ਟੁਰੀਆਂ)

---

* ਇਹ ਜੋੜ ਸਾਰੇ ਚਉਪਦਿਆਂ ਦਾ ਹੈ। ਜਿਨ੍ਹਾਂ ਵਿਚ ਮਹਲਾ ੧ ਦੇ ੨੦, ਮਹਲਾ ੩ ਦੇ ੧੮, ਮਹਲਾ ੪ ਦੇ ੩੨, ਮਹਲਾ ੫ ਦੇ ੧੭੨ ਤੇ ਮਹਲਾ ੯ ਦੇ ੯ ਚਉਪਦੇ ਹਨ।

## [ਗਉੜੀ ਗੁਆਰੇਰੀ ਮਹਲਾ ੧, ਅਸਟਪਦੀ-੧]

## ਰਾਗੁ ਗਉੜੀ ਅਸਟਪਦੀਆਂ ਮਹਲਾ ੧ ਗਉੜੀ ਗੁਆਰੇਰੀ

## ੧ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ॥

**ਪ੍ਰਾਕ੍ਥਨ-** ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਬਦ ਸੰਪੂਰਨ ਹੋਏ, ਹੁਣ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਅਸਟਪਦੀਆਂ ਟੁਰੀਆਂ। ਪਹਿਲੀ ਅਸਟਪਦੀ ਵਿਚ ਦੱਸਿਆ ਹੈ ਕਿ ਕਿਵੇਂ ਗੁਰੂ ਦੀ ਮਤਿ ਅਨੁਸਾਰ ਨਾਮ ਜਪ ਕੇ ਪਰਮ ਪਦ ਨੂੰ ਪਹੁੰਚੀਦਾ ਹੈ।

| ਮੂਲ | ਅਰਥ |
| --- | --- |
| ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ ॥ ਪੂਰਨ ਪੂਰਿ ਰਹਿਆ ਬਿਖੁ ਮਾਰਿ ॥ ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥ ਗੁਰਿ ਕੀ ਮਤਿ ਜੀਇ ਆਈ ਕਾਰਿ॥੧॥ | ਨਿਰਮਲ ਨਾਮ ਦਾ ਬੀਚਾਰ (ਹੀ) ਨਿਧੀਆਂ ਤੇ ਸਿਧੀਆਂ ਹੈ। (ਪ੍ਰਸ਼ਨ: ਨਿਰਮਲ ਨਾਮ ਕੀ ਹੁੰਦਾ ਹੈ? ਉੱਤਰ: ਜੋ) ਵਿਸ਼ੇ (ਵਾਸ਼ਨਾਂ) ਨੂੰ ਮਾਰਕੇ (ਸਿਮਰੀਦਾ ਹੈ, ਇਸ ਨਾਲ ਫੇਰ ਵਾਹਿਗੁਰੂ, ਜੋ ਸਾਰੇ) ਪੂਰਨ ਹੈ (ਉਹ ਸਾਰੇ) ਪੂਰਨ ਹੋ ਰਿਹਾ (ਦਿਸ ਪੈਂਦਾ) ਹੈ। (ਕਿਉਂਕਿ ਨਿਰਮਲ ਨਾਮ ਨਾਲ ਜੋ) ਨਿਰਮਲਤਾ (ਅੰਤਹਕਰਣ ਵਿਚ ਪੈਦਾ ਹੋ ਜਾਂਦੀ ਹੈ ਉਸ) ਵਿਚ ਤ੍ਰਿਕੁਟੀ ਛੁਟ ਜਾਂਦੀ ਹੈ, (ਭਾਵ ਤ੍ਰੈ ਗੁਣੀ ਮਾਇਆ ਦੂਰ ਹੋ ਜਾਂਦੀ ਹੈ)। (ਸੋ ਸਾਨੂੰ) ਗੁਰੂ ਦੀ ਮਤਿ ਕੰਮ ਆਈ ਹੈ (ਭਾਵ ਜੋ ਗੁਰੂ ਨੇ ਨਿਰਮਲ ਨਾਮ ਵਿਚ ਲਾਕੇ ਨਾਮ ਦੀ ਵੀਚਾਰ ਬਖਸ਼ੀ ਸੀ ਸੋ ਸਫਲ ਹੋਈ ਹੈ। |
| ਇਨ ਬਿਧਿ ਰਾਮ ਰਮਤ ਮਨੁ ਮਾਨਿਆ॥ ਗਿਆਨ ਅੰਜਨੁ ਗੁਰ ਸਬਦਿ ਪਛਾਨਿਆ ॥ ੧ ॥ ਰਹਾਉ ॥ | ਅਗਲੀ ਤੁਕ ਵਿਚ ਇਹੋ ਗੱਲ ਆਪਣੇ ਦੁਆਰਾ ਦੱਸਦੇ ਹਨ ਕਿ) ਇਸ ਤ੍ਰੀਕੇ ਨਾਲ ਰਾਮ (ਦਾ ਨਾਮ) ਜਪਦਿਆਂ ਮਨ ਪਤੀਜ ਗਿਆ, (ਹਾਂ) ਗੁਰੂ ਦੇ ਸ਼ਬਦ ਦੁਆਰਾ (ਜੋ) ਗਿਆਨ ਦਾ ਸੁਰਮਾ (ਮਿਲਿਆ, ਸੋ ਬੁਧੀ ਦੇ ਨੇਤ੍ਰਾਂ ਵਿਚ ਪੈ ਗਿਆ, ਉਸ ਨਾਲ 'ਪੂਰਨ' ਨੂੰ ਪੂਰ ਰਿਹਾ) ਪਛਾਣ ਲਿਆ ਹੈ॥੧॥ਰਹਾਉ॥ |
| ਇਕੁ ਸੁਖੁ ਮਾਨਿਆ ਸਹਜਿ ਮਿਲਾਇਆ ॥ ਨਿਰਮਲ ਬਾਣੀ ਭਰਮੁ ਚੁਕਾਇਆ ॥ ਲਾਲ ਭਏ ਸੂਹਾ ਰੰਗੁ ਮਾਇਆ ॥ ਨਦਰਿ ਭਈ ਬਿਖੁ ਠਾਕਿ ਰਹਾਇਆ ॥ ੨ ॥ | (*ਹਾਂ, ਗੁਰੂ ਦੀ) ਨਿਰਮਲ ਬਾਣੀ ਨੇ (ਸਾਰਾ) ਭਰਮ ਦੂਰ ਕਰ ਦਿਤਾ ਹੈ, (ਭਰਮ ਦੂਰ ਹੋ ਜਾਣ ਤੇ ਅਸਾਂ) ਇਕ ਸੁਖ ਮਾਣਿਆ ਹੈ (ਉਹ ਸੁਖ ਇਹ ਹੈ ਜੋ ਆਪੇ ਨੂੰ) ਸਹਜ (=ਗਿਆਨ) ਵਿਚ ਮਿਲਾ ਰਖਿਆ ਹੈ❖। ⁕(ਸਾਡੇ ਉਤੇ) ਮੇਹਰ ਦੀ ਦ੍ਰਿਸ਼ਟੀ ਹੋ ਗਈ (ਤਾਂ ਅਸੀਂ ਈਸ੍ਰਰੀਯ ਪ੍ਰੇਮ ਦੇ ਮਜੀਠ ਵਰਗੇ ਪੱਕੇ ਰੰਗ ਵਿਚ) ਲਾਲ ਹੋ ਗਏ, (ਹਾਂ) ਬਿਖ |

* ਦੂਸਰੀ ਤੁਕ ਦਾ ਅਰਥ ਪਹਿਲੋਂ ਲੱਗੇਗਾ।

❖ (ਅ) ਗਿਆਨ ਦੁਆਰਾ ਹਰੀ ਨਾਲ ਮਿਲਾਇਆ ਗਿਆ ਹਾਂ, (ਇਹ ਸੁਖ) ਇਕੋ ਸੁਖ ਕਰਕੇ (ਅਸਾਂ) ਮੰਨਿਆਂ ਹੈ।

⁕ ਦੋਹਾ ਤੁਕਾ ਦਾ ਅਰਥ ਅੰਨਵਜ ਕਰਕੇ ਲਗਦਾ ਹੈ ਤਾਂ ਭਾਵ ਖੁਲ੍ਹਦਾ ਹੈ। ਦੇਖੋ ਨਿਰੁਕਤ।

ਰੂਪ ਮਾਇਆ ਨੂੰ (ਤੇ ਇਸਦੇ ਕਸੁੰਭੇ ਵਰਗੇ ਕੱਚੇ) ਸੂਹੇ ਰੰਗ ਨੂੰ (ਉਸੇ ਨਦਰ ਨੇ ਹੀ ਦੂਰ ਵਰਜਕੇ) ਰੋਕ ਦਿੱਤਾ॥੨॥

ਉਲਟ ਭਈ ਜੀਵਤ ਮਰਿ ਜਾਗਿਆ ॥ ਸਬਦਿ ਰਵੇ ਮਨੁ ਹਰਿ ਸਿਉ ਲਾਗਿਆ॥ ਰਸੁ ਸੰਗ੍ਰਹਿ ਬਿਖੁ ਪਰਹਰਿ ਤਿਆਗਿਆ ॥ ਭਾਇ ਬਸੇ ਜਮ ਕਾ ਭਉ ਭਾਗਿਆ ॥ ੩ ॥

(ਫਲ ਇਹ ਹੋਇਆ ਕਿ ਬ੍ਰਿਤੀ) ਉਲਟੀ ਹੋ ਗਈ (ਭਾਵ ਜੋ ਸੰਸਾਰਾਕਾਰ ਸੀ ਸੋ ਈਸ਼੍ਵਰਾਕਾਰ ਹੋ ਗਈ ਤਦ ਮਨ ਸੰਸਾਰਕ ਜੀਵਤ (ਭਾਵ ਵਲੋਂ) ਮਰ ਗਿਆ (ਤੇ ਦੈਵੀ ਜੀਵਨ ਵਿਚ) ਜਾਗ ਉਠਿਆ। (ਕਿਉਂਕਿ) ਸ਼ਬਦ ਦੁਆਰਾ (ਜੋ) ਸਿਮਰਨ ਕੀਤਾ ਸਾ (ਉਸ) ਨਾਲ ਮਨ ਹਰੀ ਨਾਲ ਲਗ ਗਿਆ ਸੀ। (ਹੁਣ ਹਰੀ ਰਸ ਨੂੰ ਕੱਠਿਆਂ ਕਰਦੇ ਹਾਂ ਤੇ ਵਿਸ਼ੇ ਰਸ ਨੂੰ ਤਿਆਗਕੇ ਦੂਰ ਹੀ ਰਖਦੇ ਹਾਂ। (ਗਲ ਕੀਹ ਸਦਾ ਹਰੀ ਦੇ) ਪ੍ਰੇਮ ਵਿਚ ਵਸਦੇ ਹਾਂ, (ਇਸ ਕਰਕੇ) ਜਮ ਦਾ ਭਉ ਦੂਰ ਹੋ ਗਿਆ ਹੈ॥੩॥

ਸਾਦ ਰਹੇ ਬਾਦੰ ਅਹੰਕਾਰਾ ॥ ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ ॥ ਜਾਤਿ ਰਹੇ ਪਤਿ ਕੇ ਆਚਾਰਾ ॥ ਦ੍ਰਿਸਟਿ ਭਈ ਸੁਖੁ ਆਤਮ ਧਾਰਾ ॥੪॥

ਹੰਕਾਰ (ਤੇ ਹੰਕਾਰ ਕਰਕੇ ਜੋ) ਝਗੜੇ ਹੋ ਪੈਂਦੇ ਸਨ (ਤੇ ਝਗੜੇ ਜਿੱਤ ਕੇ ਜੋ (ਸੁਆਦ* (ਆਉਂਦੇ ਸਨ, ਸਾਰੇ) ਰਹਿ ਚੁਕੇ ਹਨ। ਚਿਤ (ਉਸ) ਹਰੀ ਨਾਲ (ਤੇ ਉਸ ਦੇ) ਅਪਾਰ ਹੁਕਮ ਵਿਚ ਰੱਤਾ ਰਹਿੰਦਾ ਹੈ❖। (ਆਪਣੀ) ਜਾਤੀ (ਦੇ ਕਰਮ ਅਤੇ) ਪਤਿ ਦੇ (ਅਰਥਾਤ) ਲੋਕ-ਲਾਜ ਦੇ ਕਰਮ (ਬੀ ਸਾਥੋਂ) ਰਹਿ ਚੁਕੇ ਹਨ। (ਜਦ ਤੋਂ) ਕ੍ਰਿਪਾ ਦ੍ਰਿਸ਼ਟੀ ਹੋਈ ਹੈ, ਆਤਮ ਸੁਖ (ਅੰਦਰ) ਧਾਰਨ ਹੋ ਗਿਆ ਹੈ⁂ ॥੪॥

ਤੁਝ ਬਿਨੁ ਕੋਇ ਨ ਦੇਖਉ ਮੀਤੁ ॥ ਕਿਸੁ ਸੇਵਉ ਕਿਸੁ ਦੇਵਉ ਚੀਤੁ ॥ ਕਿਸੁ ਪੂਛਉ ਕਿਸੁ ਲਾਗਉ ਪਾਇ ॥ ਕਿਸੁ ਉਪਦੇਸਿ ਰਹਾ ਲਿਵ ਲਾਇ ॥੫॥

(ਆਪਣੇ ਆਪ ਤੇ ਪ੍ਰਸ਼ਨ ਕਰਕੇ ਤੇ ਅਗਲੇ ਅੰਕ ਵਿਚ ਆਪ ਹੀ ਉੱਤਰ ਦੇਕੇ ਜਗਜਾਸੂ ਨੂੰ ਉਸ ਪ੍ਰਾਪਤੀ ਦਾ ਰਾਹ ਦੱਸਦੇ ਹਨ, ਜਿਸ ਪ੍ਰਾਪਤੀ ਦਾ ਕਿ ਪਿਛਲੇ ਅੰਕਾਂ ਵਿਚ ਵਰਣਨ ਕਰਦੇ ਆਏ ਹਨ) ਤੈਥੋਂ ਬਿਨਾਂ ਮੈਂ ਕੋਈ (ਸੱਚਾ) ਮਿਤ੍ਰ ਨਹੀਂ ਦੇਖ ਰਿਹਾ, (ਸੋ ਮੈਂ) ਕਿਸ ਦੀ ਸੇਵਾ ਕਰਾਂ, ਕਿਸ ਨੂੰ (ਆਪਣਾ) ਮਨ ਦੇ ਦਿਆਂ? (ਆਪਣੀਆਂ ਮੁਸ਼ਕਲਾਂ ਦੇ ਹੱਲ) ਕਿਸ ਨੂੰ ਪੁੱਛਾਂ? ਕਿਸ ਦੇ ਪੈਰੀਂ ਲੱਗਾਂ ਅਤੇ ਕਿਸ ਦੇ ਉਪਦੇਸ਼ ਨਾਲ ਲਿਵ ਧਾਰੀ ਹੋ ਜਾਵਾਂ?॥੫॥

ਗੁਰ ਸੇਵੀ ਗੁਰ ਲਾਗਉ ਪਾਇ ॥ ਭਗਤਿ ਕਰੀ ਰਾਚਉ ਹਰਿ ਨਾਇ ॥ ਸਿਖਿਆ ਦੀਖਿਆ ਭੋਜਨ ਭਾਉ ॥ ਹੁਕਮਿ ਸੰਜੋਗੀ ਨਿਜ ਘਰਿ ਜਾਉ ॥੬॥

(ਉੱਤਰ:) ਗੁਰੂ ਦੀ (ਮੈਂ) ਸੇਵਾ ਕਰਾਂਗਾ, ਗੁਰੂ ਦੇ ਹੀ ਚਰਨੀ ਲਗਾਂਗਾ, (ਗੁਰੂ ਦੀ ਸਿਖਜਾ ਤੇ ਦੀਖਿਆ ਅਨੁਸਾਰ ਹਰੀ ਦੀ) ਭਗਤੀ ਕਰਾਂਗਾ ਤੇ ਹਰੀ ਦੇ ਨਾਮ ਵਿਚ ਰਚ ਜਾਵਾਂਗਾ, (ਗੁਰੂ ਦੀ) ਦੀਖਿਆ (ਤੇ ਗੁਰ ਦੀ) ਸਿਖਿਆ ਵਿਚ ਮੇਰਾ ਪ੍ਰੇਮ ਹੈ, (ਇਹੋ ਮੇਰੀ ਆਤਮ-) ਖੁਰਾਕ ਹੈ। (ਪਰਮਾਤਮ ਦੇਵ ਦੇ) ਹੁਕਮ ਵਿਚ (ਆਪ ਨੂੰ) ਮਿਲਿਆਂ ਰੱਖਕੇ (ਭਾਵ, ਭਾਣੇ ਵਿਚ ਸ਼ਾਕਰ ਰਹਿ ਕੇ ਮੈਂ) ਆਪਣੇ ਸਰੂਪ ਵਿਚ ਜਾਵਾਂਗਾ॥੬॥

---

* ਇਸ ਸੁਆਦ ਦਾ ਭਾਵ ਵਿਸ਼ੇ ਸੁਆਦ ਬੀ ਲੈਂਦੇ ਹਨ, ਪਰ ਏਥੇ ਪ੍ਰਸੰਗ ਹੰਕਾਰ ਦਾ ਹੈ, ਸੋ ਇਹ ਰਸ ਹੰਕਾਰ ਦੀ ਜਿੱਤ ਦਾ ਹੈ।

❖ ਅਥਵਾ, ਉਸ ਅਪਾਰ ਹਰੀ ਦੇ ਹੁਕਮ ਵਿਚ ਤੇ ਉਸ ਨਾਲ ਰੱਤਾ ਰਹਿੰਦਾ ਹਾਂ।

⁂ ਅਥਵਾ, ਆਤਮ ਸੁਖ ਅੰਦਰ ਤੇਲ ਦੀ ਧਾਰਾ ਵਾਂਙੂ ਇਕ ਰਸ ਚਲ ਰਿਹਾ ਹੈ।

| | |
|---|---|
| ਗਰਬ ਗਤੰ ਸੁਖ ਆਤਮ ਧਿਆਨਾ ॥<br>ਜੋਤਿ ਭਈ ਜੋਤੀ ਮਾਹਿ ਸਮਾਨਾ ॥<br>ਲਿਖਤੁ ਮਿਟੈ ਨਹੀ ਸਬਦੁ ਨੀਸਾਨਾ ॥<br>ਕਰਤਾ ਕਰਣਾ ਕਰਤਾ ਜਾਨਾ ॥ ੭ ॥ | (ਹੁਣ) ਅਹੰਕਾਰ ਦੂਰ ਹੋ ਗਿਆ ਹੈ (ਤੇ) ਸੁਖ ਪੂਰਬਕ ਆਤਮ ਧਿਆਨ (ਪ੍ਰਾਪਤ ਹੋ ਗਿਆ ਹੈ, ਭਾਵ ਨਿਜ ਸਰੂਪ ਵਿਚ ਧਿਆਨ ਖਲੋਕੇ ਆਤਮ ਸੁਖ ਹੋ ਗਿਆ ਹੈ। ਜਦ ਇਕੁਰ ਨਿਜ ਧਿਆਨੀ ਹੋਕੇ ਆਪਾ) ਜੋਤ (ਸਰੂਪ) ਹੋ ਗਿਆ (ਤਾਂ ਪਰਮ) ਜਜੋਤੀ (=ਵਾਹਿਗੁਰੂ) ਵਿਚ ਸਮਾ ਗਿਆ (ਭਾਵ ਜੀਵ ਤੱਤ ਬ੍ਰਹਮ ਤੱਤ ਵਿਚ ਸਮਾ ਗਿਆ)। (ਪਰ ਇਥੇ ਇਹ ਗੱਲ ਸਮਝ ਲਓ ਕਿ ਕੀਤੇ ਕਰਮਾਂ ਦੀ) ਲਿਖਤ ਨਹੀਂ ਮਿਟਦੀ (ਜਦ ਤਕ ਕਿ) ਸ਼ਬਦ ਦਾ ਨੀਸ਼ਾਨ ਨਾ ਪਵੇ। (ਭਾਵ ਨਾਮ ਅਭਜਾਸ ਨਾਲ ਕਰਮਾਂ ਦੀ ਲਿਖੀ ਲਿਖਤ ਬੀ ਮਿਟ ਜਾਂਦੀ ਹੈ, ਇਸ ਕਰਕੇ ਮੈਂ ਹੁਣ) ਕਾਰਣ (ਤੇ ਕਾਰਣ ਦਾ) ਕਰਤਾ (ਕੇਵਲ) ਕਰਤਾਰ ਨੂੰ ਜਾਣ ਲਿਆ ਹੈ॥੭॥ |
| ਨਹ ਪੰਡਿਤੁ ਨਹ ਚਤੁਰੁ ਸਿਆਨਾ ॥<br>ਨਹ ਭੂਲੋ ਨਹ ਭਰਮਿ ਭੁਲਾਨਾ ॥<br>ਕਥਉ ਨ ਕਥਨੀ ਹੁਕਮੁ ਪਛਾਨਾ ॥<br>ਨਾਨਕ ਗੁਰਮਤਿ ਸਹਜਿ ਸਮਾਨਾ ॥੮॥੧॥ | *ਹੇ ਨਾਨਕ! (ਮੈਂ) ਗੁਰਮਤਿ ਦੁਆਰਾ ਸਹਿਜ ਵਿਚ ਸਮਾ ਰਿਹਾ ਹਾਂ, (ਹੁਣ ਇਸ ਸਹਿਜ ਵਿਖੇ ਸਮਾਈ ਦ੍ਰਿਸ਼ਟੀ ਵਿਚ ਦਿੱਸਦਾ ਹੈ ਕਿ ਕੋਈ) ਨਾ ਤਾਂ ਪੰਡਤ ਹੈ, ਨਾ ਹੀ (ਕੋਈ) ਚਤੁਰ ਤੇ ਸਿਆਣਾ ਹੈ; ਨਾ ਕੋਈ ਭੁੱਲਾ ਹੈ, ਨਾ ਕੋਈ ਭਰਮ ਹੈ (ਜਿਸ ਵਿਚ ਕੋਈ) ਭੁੱਲਾ ਫਿਰਦਾ ਹੈ, (ਸੋ ਮੈਂ ਹੁਣ ਆਪਣੀ ਵਲੋਂ) ਕਥਨੀਆਂ ਨਹੀਂ ਕਥਦਾ, (ਮੈਂ ਤਾਂ ਹੁਣ ਕੇਵਲ ਉਸ ਦੇ) ਹੁਕਮ ਨੂੰ ਪਛਾਣਦਾ ਹਾਂ (ਭਾਵ ਜੋ ਕੁਛ ਹੋ ਰਿਹਾ ਹੈ ਉਸ ਦੇ ਹੁਕਮ ਵਿਚ ਹੋ ਰਿਹਾ ਹੈ! ॥੮॥<br>ਯਥਾ:- 'ਬੋਲਾਇਆ ਬੋਲੀ ਤੇਰਾ'॥ (ਸੋਰਠਿ ਮ: ੫-੫੬)। |

**ਵਜਾਖਜਾ**- ਇਸ ਸ਼ਬਦ ਵਿਚ ਸ੍ਰੀ ਗੁਰੂ ਜੀ ਅਪਣੇ ਦੁਆਰਾ ਉਪਦੇਸ਼ ਕਰਦੇ ਹਨ ਕਿ ਕੀਕੂੰ ਜੀਵ ਨਾਮ ਦਾ ਅਭਿਆਸ ਕਰਕੇ ਸਹਜ ਪਦ ਵਿਚ ਕਿਨ੍ਹਾਂ ਕਿਨ੍ਹਾਂ ਤਜਰਬਿਆਂ ਵਿਚੋਂ ਵਧਦਾ ਪਹੁੰਚਦਾ ਹੈ ਤੇ ਫੇਰ ਉਸ ਦੀ ਗਜਾਨ ਵਾਲੀ ਦ੍ਰਿਸ਼ਟੀ ਦਾ 'ਦ੍ਰਿਸ਼ਟੀਕੋਣ' ਕੀਹ ਹੋ ਜਾਂਦਾ ਹੈ। ਅੰਕ ੧ ਤੇ ਰਹਾਉ ਵਿਚ ਇਉਂ ਨਹੀਂ ਫੁਰਮਾਇਆ ਕਿ ਇਸ ਬਿਧਿ ਕਰੋ, ਪਰ ਇਕ ਪਹੁੰਚਾ ਹੋਇਆ ਮਹਾਂ ਪੁਰਖ ਦੱਸਦਾ ਹੈ ਕਿ ਐਉਂ ਐਉਂ ਕਰਨੇ ਨਾਲ ਇਹ ਪਦ ਪ੍ਰਾਪਤ ਹੋਇਆ ਹੈ। ਉਹ ਮਹਾਂਪੁਰਖ ਜੀ ਅਪਣੇ ਆਪ ਦਾ ਇਸ਼ਾਰਾ ਦੇਕੇ ਦੱਸ ਰਹੇ ਹਨ। ਅਰਥਾਤ ਗੁਰੂ ਨਾਨਕ ਦੇਵ ਜੀ ਉੱਤਮ ਪੁਰਖ ਦੁਆਰਾ ਉਪਦੇਸ਼ ਕਰ ਰਹੇ ਹਨ। ਪਹਿਲੀ ਗਲ ਦੱਸਦੇ ਹਨ-ਗੁਰੂ। ਗੁਰੂ ਦੀ ਲਈ ਮਤਿ, ਉਸ ਨਾਲ ਕਾਰਜ ਰਾਸ ਹੋਇਆ। ਉਹ ਮਤਿ ਕੀਹ ਸੀ-ਰਾਮ ਰਮਤ=ਪਰਮੇਸ਼ੁਰ ਨੂੰ ਜਪਣਾ। ਇਸ 'ਰਮਤ' ਅਰਥਾਤ ਸਿਮਰਨ ਨਾਲ ਮਨ ਜਿਸ ਨਿਰਮਲ ਅਵਸਥਾ ਨੂੰ ਪਹੁੰਚਾ, ਉਸ ਨਾਲ ਮਨ ਦੀ ਤਸੱਲੀ ਹੋ ਗਈ।ਉਸ ਨਾਮ ਦੀ ਫੇਰ ਵੀਚਾਰ ਕੀਤੀ; ਉਹ ਵੀਚਾਰ ਹੋਰ ਨਿਰਮਲ ਕਰਨੇ ਵਾਲੀ ਬਣੀ। ਉਹ ਕੀਹ ਸੀ? 'ਬਿਖੁ ਮਾਰਿ' ਅਰਥਾਤ ਮਾਇਆ ਨਾਲ ਜੋ ਅਪਣੀ ਰੁਚੀ ਸੀ ਉਸ ਨੂੰ ਮਾਰ ਲੈਣਾ। ਉਹ ਕਿਸ ਤਰ੍ਹਾਂ ਮਾਰ ਹੋਈ? ਉਸੇ ਸਿਮਰਨ ਨਾਲ। ਫਿਰ ਜਦ ਮਾਇਆ ਦਾ ਆਵਰਣ ਟੁੱਟ ਗਿਆ ਤਾਂ ਜੋ ਨਿਰਮਲਤਾ ਪ੍ਰਾਪਤ ਹੋਈ❖ ਉਸ ਵਿਚ ਪਰਮੇਸ਼ੁਰ, ਜੋ ਪੂਰਨ ਸੀ, ਪਰ ਦੀਹਦਾ

* ਅਖੀਰਲੀ ਤੁਕ ਦਾ ਅਰਥ ਪਹਿਲੋਂ ਲੱਗੇਗਾ।

❖ 'ਨਿਰਮਲ ਨਾਮ' ਲਈ ਦੇਖੋ ਨਿਰੁਕਤ।

ਨਹੀਂ ਸੀ, ਉਹ ਪਰੀਪੂਰਣ ਦ੍ਰਿਸ਼ਟੀ ਪੈ ਗਿਆ। ਤਦ ਤ੍ਰਿਕੁਟੀ ਛੁਟ ਗਈ, ਇਕੋ ਹੀ ਇਕ ਦਿਸਣ ਲਗ ਪਿਆ। ਤ੍ਰਿਕੁਟੀ ਛੁਟੀ ਦਾ ਭਾਵ ਹੈ ਤ੍ਰੈ ਗੁਣਾਂ ਦਾ ਪਸਾਰਾ ਚਿਤ ਬ੍ਰਿਤੀ ਤੋਂ ਮਿਟ ਕੇ 'ਇੱਕ' ਤੇ ਦ੍ਰਿਸ਼ਟੀ ਟਿਕ ਗਈ। ਅਥਵਾ 'ਗਜਾਤਾ ਗਜਾਨ ਗਜੇਯ' ਯਾ 'ਧਜਾਤਾ ਧਜਾਨ ਧਜੇਯ' ਆਦਿ ਜੋ ਤ੍ਰਿਪੁਟੀ ਹੈ, ਸੋ ਹਟਕੇ 'ਇਕੋ ਏਕ' ਤੇ ਦ੍ਰਿਸ਼ਟੀ ਟਿਕ ਗਈ। ਜਦ ਤਕ ਮਾਇਆ ਦੀ ਮੈਲ ਸੀ, ਤ੍ਰੈ ਗੁਣਾਂ ਦੀ ਹਨੇਰੇ ਵਿਚ ਰੱਖਣ ਵਾਲੀ ਅੜਾਉਣੀ ਕਾਇਮ ਸੀ, ਜਦ ਨਾਮ ਸਿਮਰਣ ਤੇ ਨਾਮ ਦੀ ਵੀਚਾਰ ਦੁਆਰਾ ਕੇਵਲ ਨਾਮੀ ਦੀ ਉੱਜਲਤਾ ਵਾਲੀ ਸੋਝੀ ਖੁੱਲ੍ਹ ਪਈ ਤਾਂ ਤ੍ਰੈ ਗੁਣਾਂ ਦੀ ਭਰਮਾਉਣੀ ਉਡ ਗਈ। ਇਉਂ ਗੁਰੂ ਦੇ ਸ਼ਬਦ (ਉਪਦੇਸ਼) ਦੁਆਰਾ ਗਿਆਨ ਦਾ ਸੁਰਮਾ ਬੁੱਧੀ ਰੂਪੀ ਨੇਤ੍ਰਾਂ ਨੂੰ ਪ੍ਰਾਪਤ ਹੋ ਗਿਆ, ਜਿਸ ਨਾਲ 'ਇਕ' ਨੂੰ, ਜੋ ਤਤ ਸਰੂਪ ਹੈ, ਉਸ ਨੂੰ ਸਾਰੇ ਪਰੀਪੂਰਣ ਪਛਾਣ ਲਿਆ। ਇਸ ਲਈ ਨਿਧੀਆਂ ਸਿਧੀਆਂ ਦੇ ਮਗਰ ਭਟਕਣਾ ਨਹੀਂ ਚਾਹੀਦਾ। ਨਾਮ ਵੀਚਾਰ ਨੂੰ ਸਭ ਤੋਂ ਵੱਡੀ ਨਿਧੀ ਤੇ ਸਭ ਤੋਂ ਵੱਡੀ ਸਿਧੀ ਸਮਝਣਾ ਚਾਹੀਏ। ਏਥੇ ਇਹ ਭਾਵ ਨਹੀਂ, ਕਿ ਨਾਮ ਦੁਆਰਾ ਰਿਧਿ ਸਿਧਿ ਮਿਲੇਗੀ ਇਸ ਭਾਵਨਾ ਨਾਲ ਨਾਮ ਅਰਾਧੋ। ਨਹੀਂ, ਇਥੇ ਭਾਵ ਇਹ ਹੈ ਕਿ ਨਿਧੀਆਂ ਸਿਧੀਆਂ ਦਾ ਤਜਾਗ ਕਰੋ। ਓਹ ਪਦਾਰਥ ਦੇਣਗੀਆ, ਪਦਾਰਥ ਨਾਸ਼ਵੰਤ ਹਨ ਤੇ ਜੀਵ ਨੂੰ ਤ੍ਰਿਗੁਣਾਤਮਿਕ ਰੱਖਦੇ ਹਨ। ਸੋ ਪਰਮੇਸ਼ੁਰ ਦਾ ਨਾਮ ਹੀ ਨਿਧੀ ਹੈ, ਇਹ ਸਿੱਧੀ ਹੈ, ਕਿਉਂਕਿ ਇਹ ਸਭ ਤੋਂ ਵੱਡੇ ਪਦ ਤੇ ਸਭ ਤੋਂ ਵਡੀ ਪ੍ਰਾਪਤੀ ਤੇ ਲੈ ਜਾਂਦਾ ਹੈ। ਜੀਵ ਦਾ 'ਮਾਇਆ' ਦੇ ਘੇਰੇ ਤੋਂ ਛੁਟ ਕੇ ਪਰਮਾਤਮ ਦੇਵ ਵਿਚ ਪੁੱਜ ਪੈਣਾ, ਇਸ ਤੋਂ ਵਡੀ ਕਰਾਮਾਤ ਕਿਹੜੀ ਹੋ ਸਕਦੀ ਹੈ?

ਅੰਕ ੨ ਵਿਚ ਫੁਰਮਾਉਂਦੇ ਹਨ: ਗਜਾਨ ਅੰਜਨ ਪ੍ਰਾਪਤ ਹੋ ਗਿਆ, ਇਸ ਨਾਲ ਤਤ ਸਰੂਪ ਨੂੰ ਪਛਾਣ ਲਿਆ, ਇਹ ਇਕ ਸੁਖ ਅਸਾਂ ਸਰਬ ਸੁਖਾਂ ਦਾ ਸਿਰ ਸੁਖ ਮੰਨ ਲਿਆ। ਇਹ ਸੁਖ ਹੈ ਸਹਜ ਦੀ ਪ੍ਰਾਪਤੀ। ਇਹ ਮਾਨੋਂ ਅਸਾ ਪੱਕਾ ਮਜੀਠੀ ਰੰਗ ਪਾ ਲਿਆ ਹੈ ਤੇ ਕੱਚਾ ਸੂਹਾ ਰੰਗ ਦੂਰ ਕਰ ਲਿਆ ਹੈ। ਭਾਵ ਹੈ ਕਿ ਮਾਇਕ ਸੁਖ ਕੁਸੁੰਭੇ ਦੇ ਸੂਹੇ ਰੰਗ ਵਾਂਙੂ ਕੱਚੇ ਹਨ ਸੋ ਅਸਾਂ ਤੋਂ ਦੂਰ ਹੋ ਗਏ ਹਨ ਅਤੇ ਪਰਮੇਸ਼ੁਰ ਦੇ ਪਿਆਰ ਦਾ ਮਜੀਠ ਵਰਗਾ ਪੱਕਾ ਰੰਗ ਸਾਨੂੰ ਲਗ ਗਿਆ ਹੈ। ਅਸੀ ਈਸ਼ਰੀਯ ਪ੍ਰੇਮ ਦੇ ਰੰਗ ਵਿਚ ਰੰਗੇ ਗਏ ਹਾਂ। ਇਹ ਤਾਂ ਹੋਇਆ, ਜੋ ਗੁਰੂ ਦੀ ਨਿਰਮਲ ਬਾਣੀ ਨੇ ਸਾਡਾ ਪਹਿਲੋਂ ਭਰਮ ਨਿਵਾਰ ਦਿਤਾ ਸੀ। ਫੇਰ ਸਾਡੇ ਤੇ ਨਦਰ ਹੋ ਗਈ, ਕ੍ਰਿਪਾ ਦ੍ਰਿਸ਼ਟੀ ਹੋ ਗਈ। ਗੁਰੂ ਜੀ ਫੁਰਮਾ ਰਹੇ ਹਨ ਕਿ ਜੋ ਅਸੀਂ ਈਸ਼੍ਵਰੀਯ ਪ੍ਰੇਮ ਵਿਚ ਰੰਗੇ ਗਏ ਹਾਂ, ਇਹ ਗੁਰੂ ਦੀ ਨਿਰਮਲ ਬਾਣੀ ਤੇ ਵਾਹਿਗੁਰੂ ਦੀ ਨਦਰ ਦਾ ਪ੍ਰਤਾਪ ਹੈ। ਅਪਣੀ ਕਿਸੇ ਕਰਨੀ ਦਾ ਫਲ ਨਹੀਂ ਦੱਸ ਰਹੇ। ਉਞ ਨਾਮ ਦੀ ਕਮਾਈ ਦਾ ਪਹਿਲਾਂ ਜ਼ਿਕਰ ਗੁਰੂ ਦੀ ਮੇਹਰ ਵਿਚ ਦੱਸ ਆਏ ਹਨ।

ਅੰਕ ੩- ਇਉਂ ਜਦ ਅਸੀਂ ਪ੍ਰੇਮ ਵਿਚ ਵੱਸ ਗਏ ਤਾਂ ਜਮ ਦਾ ਭੈ ਦੂਰ ਹੋ ਗਿਆ, ਕਿਉਂਕਿ ਬ੍ਰਿਤੀ ਹੀ ਉਲਟ ਗਈ। ਉਹ ਜੋ ਸੰਸਾਰਾਕਾਰ ਬ੍ਰਿਤੀ ਸੀ ਸੋ ਈਸ਼੍ਵਰਾਕਾਰ ਹੋ ਗਈ। ਇਸ ਨਾਲ ਜੀਉਂਦੇ ਮਰ ਗਏ ਤੇ ਮਰ ਕੇ ਜੀਉ ਪਏ। ਉਹ ਜੀਵਨ ਜੋ ਸੰਸਾਰਾਕਾਰ ਬ੍ਰਿਤੀ ਵਾਲਾ ਸੀ ਪਲਟਾ ਖਾਕੇ ਈਸ਼ਰਾਕਾਰ ਹੋਇਆ, ਉਹ ਮਾਨੋਂ ਮਰਕੇ ਜੀ ਉਠਣਾ ਹੋਇਆ। ਇਹ ਕੀਕੂੰ ਹੋਇਆ? ਫੇਰ ਉਹੋ ਗਲ ਥੂਣੀ ਖੰਡਨ ਨਜਾਯ ਵਾਂਙੂ ਦੱਸਦੇ ਹਨ ਕਿ 'ਸਬਦਿ ਰਵੈ' =ਸਬਦ (ਗੁਰ ਉਪਦੇਸ਼) ਦੁਆਰਾ ਨਾਮ ਜਪਕੇ; ਨਾਮ ਜਪ ਨਾਲ ਮਨ ਨਾਮੀ ਅਰਥਾਤ ਵਾਹਿਗੁਰੂ ਨਾਲ ਲਗ ਗਿਆ। ਵਾਹਿਗੁਰੂ ਨਾਲ ਲਗੇ ਰਹਿਣ ਕਰਕੇ ਮਾਇਕ ਜੀਵਨ ਆਪੇ ਵਿੱਥ ਕਰ ਗਿਆ ਤੇ ਤਿਆਗਿਆ ਗਿਆ, ਹੁਣ ਹਰੀ ਰਸ ਦਾ ਸੰਗ੍ਰਿਹ ਹੋ ਰਿਹਾ ਹੈ। ਭਾਵ ਇਹ ਕਿ ਸਾਈਂ ਸਿਮਰਦਿਆਂ ਸਾਈਂ ਨਾਲ ਲਗਿਆਂ ਅਨੰਦ ਰੂਪ ਸਾਈਂ ਦਾ ਰਸ ਆਉਣ ਲਗ ਗਿਆ, ਉਹ ਹੁਣ ਸੰਚੈ ਹੋ ਗਿਆ ਤੇ ਹੋ ਰਿਹਾ ਹੈ। ਮਾਇਕ ਰਸਾਂ ਤੋਂ ਆਪੇ ਵਿੱਥ ਹੋ ਗਈ ਹੈ, ਓਹ ਹੁਣ ਭਾਉਂਦੇ ਨਹੀਂ। ਯਥਾ:-

ਓਹ ਰਸੁ ਪੀਆ ਇਹ ਰਸੁ ਨਹੀ ਭਾਵਾ॥੩੫॥          (ਗਉੜੀ ਪੂ: ਬਾਵਨ ਅ. ਕਬੀਰ ਜੀ-੩੫)

ਅੰਕ ੪- ਐਉਂ ਨਦਰ ਹੋ ਗਈ। ਹੁਣ ਦੱਸਦੇ ਹਨ ਕਿ ਜਦ ਨਦਰ ਹੋ ਗਈ ਤਾਂ ਕੀ ਹੋਇਆ? ਆਤਮ ਸੁਖ ਤੈਲ ਧਾਰਾ ਵਾਂਗੂ ਨਿਰੰਤਰ ਜਾਰੀ ਰਹਿੰਦਾ ਹੈ।ਅਥਵਾ ਆਤਮ ਸੁਖ ਸੁਤੇ ਹੀ ਧਾਰਨ ਹੋ ਗਿਆ ਹੈ। ਉਸ ਦੀ ਨਿਸ਼ਾਨੀ ਕੀ ਹੈ? ਅਹੰਕਾਰ ਦੂਰ ਹੋ ਗਿਆ ਹੈ। ਅਹੰਕਾਰ ਅਪਣੀ ਪੁਗਾਣ ਲਈ ਝਗੜੇ ਸਹੇੜ ਲੈਂਦਾ ਸੀ, ਸਾਡੇ ਝਗੜੇ ਦੂਰ ਹੋ ਗਏ ਹਨ। ਅਹੰਕਾਰ ਪੁੱਗ ਖੜੋਵੇ ਤਾਂ ਉਸ ਬਿਜੈ ਦਾ (ਰਸ) ਸੁਆਦ ਆਉਂਦਾ ਹੈ, ਸੋ ਉਹ ਹਉਂ ਦਾ ਸੁਆਦ ਹੀ ਚਲਾ ਗਿਆ ਹੈ। ਇਹ ਹੰਕਾਰ ਕਿਨ੍ਹਾਂ ਕੰਮਾਂ ਵਿਚ ਵਿਸ਼ੇਸ਼ ਦਿੱਸਿਆ ਕਰਦਾ ਹੈ? ਅਪਣੇ ਪਤਿ ਦੇ ਵਧਾਉਣ ਵਿਚ, ਲੋਕ ਲਾਜ ਨਿਭਾਉਣ ਤੇ ਜਾਤੀ ਅਭਿਮਾਨੀ ਦੇ ਪੁਗਾਉਣ ਵਿਚ, ਯਾ ਜਾਤੀ ਦੇ ਕਰਮ ਕਮਾਉਣ ਵਿਚ। ਉਹ ਕਰਤੱਵ ਹੀ ਸਾਡੇ ਛੁੱਟ ਗਏ ਹਨ ਜਿਨ੍ਹਾਂ ਵਿਚ ਲੋਕ ਲਾਜ ਤੇ ਜਾਤੀ ਪ੍ਰਧਾਨ ਹੁੰਦੇ ਹਨ। ਯਾ ਉਹਨਾਂ ਕਰਮਾਂ ਵਿਚ ਸਾਡੀ ਹਉਂ ਦੀ ਪਕੜ ਛੁੱਟ ਗਈ ਹੈ। ਕਿਉਂਕਿ ਚਿਤ ਰਚ ਗਿਆ ਹੈ ਹਰੀ ਨਾਲ ਤੇ ਜੋ ਕੁਛ ਵਰਤ ਰਿਹਾ ਹੈ ਹਰੀ ਦਾ ਹੁਕਮ ਦਿੱਸਦਾ ਹੈ। ਮਨ ਹੁਣ ਹਰੀ ਦੇ ਹੁਕਮ ਨੂੰ ਦੇਖਦਾ ਤੇ ਉਸ ਵਿਚ ਟੁਰਦਾ ਹੈ। ਉਸ ਦੇ ਹੁਕਮ ਨੂੰ ਅਸੀਂ ਪਾਰ ਰਹਿਤ ਸਮਝਦੇ ਹਾਂ ਕਿਉਂਕਿ ਜਿਸ ਦਾ ਉਹ ਹੁਕਮ ਹੈ ਉਹ ਆਪ ਅਪਾਰ ਹੈ ਸੋ ਉਸ ਵਿਚ ਰੱਤੇ ਰਹਿਣ ਕਰਕੇ ਉਸ ਦੇ ਹੁਕਮ ਵਿਚ ਰੱਤੇ ਰਹਿੰਦੇ ਹਾਂ, ਇਸ ਕਰਕੇ ਸਾਡੇ ਬਖੇੜੇ ਦੂਰ ਹੋ ਗਏ ਹਨ ਤੇ ਆਤਮ ਸੁਖ ਦੀ ਧਾਰਾ ਚਲ ਰਹੀ ਹੈ।

ਅੰਕ ੫-੬- ਪੰਜ ਵਿਚ ਪ੍ਰਸ਼ਨ ਤੇ ਛੇ ਵਿਚ ਉੱਤਰ ਦੇਕੇ ਦੱਸਿਆ ਹੈ ਕਿ ਸ੍ਵੈ-ਸਰੂਪ ਦੀ ਪ੍ਰਾਪਤੀ ਮੈਂ ਗੁਰੂ ਦੀ ਸੇਵਾ ਕਰਕੇ, ਗੁਰੂ ਤੋਂ ਨਾਮ ਲੈਕੇ, ਨਾਮ ਨਾਲ ਭਗਤੀ ਵਿਚ ਰਚਕੇ ਪਾਈ ਹੈ। ਅਰਥਾਤ ਗੁਰੂ ਦੀ ਸਿਖਿਆ ਤੇ ਟੁਰਨਾ ਤੇ ਗੁਰੂ ਦੀ ਦਿੱਤੀ ਦੀਖਜਾ ਦੀ ਕਮਾਈ ਕਰਨਾ, ਇਨ੍ਹਾਂ ਵਿਚ ਹੀ ਮੇਰਾ ਪ੍ਰੇਮ ਹੈ ਤੇ ਇਹੋ ਮੇਰਾ ਭੋਜਨ ਹੈ, ਭਾਵ ਆਤਮ ਖ਼ੁਰਾਕ ਯਾ ਜੀਵਨ ਆਧਾਰ ਹੈ। ਦੀਖਜਾ ਹੁੰਦੀ ਹੈ ਗੁਰੂ ਦਾ ਦਿੱਤਾ ਗਰਮੰਤ੍ਰ ਤੇ ਸਿਖਜਾ ਹੁੰਦੀ ਹੈ ਉਸ ਦਾ ਦਿੱਤਾ ਉਪਦੇਸ਼ ਪਰਮਾਰਥ ਰਸਤੇ ਟੁਰਨ ਲਈ, ਅਤੇ ਹੋਰ ਉਪਦੇਸ਼ ਦੀਖਜਾ ਦੀ ਕਮਾਈ ਸੰਬੰਧੀ, ਅਰਥਾਤ ਗੁਰੂ ਦੀ ਹਿਦਾਯਤ।

ਆਪ ਫੁਰਮਾ ਰਹੇ ਹਨ-' ਰਾਚਉ ਹਰਿ ਨਾਇ'। ਇਸ ਦੇ ਮਗਰੋਂ ਫੁਰਮਾਉਂਦੇ ਹਨ-'ਸਿਖਿਆ ਦੀਖਿਆ ਭੋਜਨ ਭਾਉ'। ਗੋਯਾ ਸਿਖਜਾ ਦੀਖਜਾ ਦੀ ਹੁਣ ਬੇਲੋੜਗੀ ਨਹੀਂ ਦੱਸ ਰਹੇ; 'ਰਾਚਉ ਹਰਿ ਨਾਇ' ਦੀ ਪ੍ਰੋਢਤਾ ਕਰ ਰਹੇ ਹਨ ਕਿ ਹੁਣ ਗੁਰੂ ਦੀਖਿਆ ਤੇ ਸਿਖਿਆ ਵਿਚ ਹੀ ਮੇਰਾ ਪ੍ਰੇਮ ਹੈ ਤੇ ਇਹੋ ਮੇਰੀ ਖੁਰਾਕ ਹੈ ਕਿ ਇਹ ਦੋਏ ਮੇਰਾ ਜੀਵਨ ਆਧਾਰ ਹਨ। ਇਹ ਭਾਵ ਨਹੀਂ ਕਿ ਸਿਖਜਾ ਦੀਖਜਾ ਤੇ ਭੋਜਨ ਹੁਣ ਪ੍ਰੇਮ ਹੀ ਹੈ। ਸਿਖਜਾ ਦੀਖਜਾ ਨਾਲ ਭੋਜਨ ਦਾ ਜੋੜ ਐਵੇਂ ਢੁੱਕਦਾ ਨਹੀਂ। ਇਸ ਕਰਕੇ ਸਿਖਜਾ ਦੀਖਜਾ ਮੇਰਾ ਭੋਜਨ ਵਾਂਗੂ ਆਧਾਰ ਹੈ ਤੇ ਇਨ੍ਹਾ ਵਿਚ ਮੇਰਾ ਪ੍ਰੇਮ ਹੈ, ਪ੍ਰਸੰਗਕ ਅਰਥ ਇਹੀ ਹੈ। ਇਨ੍ਹਾਂ ਦੀ ਕਮਾਈ ਨਾਲ ਮੈਂ ਹੁਕਮ ਵਿਚ ਅੱਪੜ ਪਿਆ ਹਾਂ, ਸੋ ਹੁਕਮ ਵਿਚ ਰਚਿਆ ਮੈਂ ਨਿਜ ਸਰੂਪ ਨੂੰ ਜਾਵਾਂਗਾ।

ਅੰਕ ੭ ਵਿਚ ਨਿਜ ਘਰ ਗਏ ਦਾ ਸਰੂਪ ਕਥਨ ਕੀਤਾ ਹੈ। ਅਹੰਕਾਰ ਦੂਰ ਹੋ ਜਾਂਦਾ ਹੈ, ਅਹੰਕਾਰ ਦੇ ਦੂਰ ਹੋ ਜਾਣ ਤੇ ਆਪਣੇ ਆਤਮਾ ਵਿਚ ਧਿਆਨ ਲੱਗ ਜਾਂਦਾ ਹੈ, ਆਤਮ ਧਜਾਨ ਲੱਗਣੇ ਨਾਲ ਆਤਮ-ਸੁਖ ਹੋ ਜਾਂਦਾ ਹੈ। ਆਪਣਾ ਆਪ 'ਜੋਤ' ਹੋ ਕੇ ਭਾਸ ਹੁੰਦਾ ਹੈ, ਭਾਵ ਜੀਵ ਤਤ ਨਿਰੋਲ ਤੇ ਸਰੀਰ ਮਨ ਬੁੱਧੀ ਆਦਿ ਤੋਂ ਵੱਖਰਾ ਹੋਕੇ 'ਜਜੋਤਿ' ਸਰੂਪ ਹੋ ਭਾਸਦਾ ਹੈ। ਯਥਾ:-

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥ (ਆਸਾ ਮ: ੩, ਛੰਤ-੫)

ਆਪਾ ਆਪਣੇ ਆਪ ਨੂੰ 'ਜਜੋਤਿ' ਲਖਕੇ ਫਿਰ 'ਜਜੋਤੀ ਸਰੂਪ' (ਭਾਵ ਪਰਮਾਤਮਾ ਵਿਚ) ਮਿਲ ਜਾਂਦਾ ਹੈ। ਯਾ ਇਉਂ ਕਹੋ ਕਿ ਸ਼ੁੱਧ ਹੋਇਆ ਜੀਵ ਤੱਤ ਬ੍ਰਹਮ ਤੱਤ ਵਿਚ ਸਮਾ ਜਾਂਦਾ ਹੈ। ਫੇਰ ਜਦ ਤਕ ਜੀਉਂਦਾ ਹੈ, ਉਸ ਦੀ ਦ੍ਰਿਸ਼ਟੀ ਕੀ ਹੋ ਜਾਂਦੀ ਹੈ? ਕਿ ਕਰਤਾਰ ਨੂੰ ਹੀ ਸਭ ਕਾਰਣਾਂ ਦਾ ਕਰਣਹਾਰ ਕਰਤਾਰ ਜਾਣ ਲੈਂਦਾ ਹੈ।

ਪ੍ਰਸ਼ਨ ਹੁੰਦਾ ਹੈ ਕਿ ਕੀਤੇ ਤੇ ਕੀਤੇ ਅਨੁਸਾਰ ਲਿਖੇ ਗਏ ਕਰਮ ਤਾਂ ਜੀਵ ਨੇ ਕੀਤੇ ਸਨ, ਓਹ ਮਿਟ ਜਾਣਗੇ? ਕਿਉਂਕਿ ਕਈ ਲੋਕ ਆਖਦੇ ਹਨ ਕਿ ਕਰਮ ਫੇਰ ਬੀ ਨਹੀਂ ਮਿਟਦੇ; ਤਾਂ ਫੁਰਮਾਉਂਦੇ ਹਨ ਕਿ ਕੀਤੇ ਕਰਮਾਂ ਅਨੁਸਾਰ ਪਈ ਲਿਖਤ ਮਿਟ ਤਾਂ ਨਹੀਂ ਸਕਦੀ, ਹਾਂ, ਇਹ ਇਕ ਤਰ੍ਹਾਂ ਮਿਟ ਬੀ ਸਕਦੀ ਹੈ ਕਿ ਇਸ ਉਤੇ ਸ਼ਬਦ ਨੀਸ਼ਾਨ ਰੂਪ ਹੋਕੇ ਪੈ ਜਾਵੇ। ਭਾਵ ਪਹਿਲੀ ਲਿਖਤ ਉਤੇ ਰੱਬ ਦੇ ਨਾਮ ਦੀਆਂ ਰੇਖਾਂ ਪੈ ਜਾਣ ਤਾਂ ਪਹਿਲੀਆਂ ਰੇਖਾਂ ਮਿਟ ਜਾਣਗੀਆਂ, ਕਿਉਂਕਿ ਇਹ ਨੀਸ਼ਾਨ ਹੋ ਚਮਕਣਗੀਆਂ ਕਿ ਮੇਹਰ ਪ੍ਰਾਪਤ ਪੁਰਖ ਹੁਣ ਮੇਹਰ ਦੇ ਵਿਚ ਆ ਗਿਆ ਹੈ। ਇਹ ਹੁਣ ਫ਼ਜ਼ਲ ਵਿਚ ਹੈ। ਫ਼ਜ਼ਲ ਵਾਲੇ ਉਪਰ ਕਰਮ ਹਾਵੀ ਨਹੀਂ। ਇਸ ਉਤੇ ਹੁਣ ਹੁਕਮ ਚੱਲਦਾ ਹੈ, ਇਹ ਹੁਕਮੀ ਤੇ ਹੁਕਮ ਉਰੇ ਪਰੇ ਆਪਣੀ ਨਜ਼ਰ ਨੂੰ ਨਹੀਂ ਜਾਣ ਦੇਂਦਾ।

'ਸਬਦੁ' ਪਦ ਦਾ ਅਰਥ 'ਗਜਾਨ' ਕਰਕੇ ਐਉਂ ਬੀ ਲਾਉਂਦੇ ਹਨ ਕਿ ਗਜਾਨ ਦਾ ਨਿਸ਼ਾਨ ਪੈ ਜਾਣ੍ਹ ਤੇ ਕਰਮ ਦੀ ਲਿਖਤ ਮਿਟਦੀ ਹੈ, ਐਵੇਂ ਨਹੀਂ। ਭਾਵ ਇਸ ਦਾ ਬੀ ਉਹੋ ਹੈ।

(ਅ) ਇਸ ਤੁਕ ਦੇ ਅਰਥ ਨੂੰ ਐਉਂ ਬੀ ਭੁਆ ਲੈਂਦੇ ਹਨ ਕਿ ਕਰਮਾਂ ਅਨੁਸਾਰ ਪਈ ਲਿਖਤ ਨਹੀਂ ਮਿਟਦੀ। ਇਹ (ਸ਼ਬਦ=) ਵਾਕ ਦੁਨੀਆਂ ਵਿਚ ਪ੍ਰਗਟ ਹੀ ਹੈ। ਯਾ ਐਉਂ ਕਿ (ਕਰਮ-) ਲਿਖਤ ਨਹੀਂ ਮਿਟਦੀ, ਇਸ ਦੀ ਨਿਸ਼ਾਨੀ ਗੁਰੂ ਦੇ ਉਪਦੇਸ਼ ਵਿਚ ਹੈ ਅਰਥਾਤ ਗੁਰੂ ਐਉਂ ਦੱਸਦਾ ਹੈ। ਪਰ ਇਹ ਅਰਥ ਚਲ ਰਹੇ ਪ੍ਰਸੰਗ ਨਾਲ ਢੁੱਕਦੇ ਨਹੀਂ। ਜਦ 'ਜਜੋਤਿ' 'ਜਜੋਤੀ ਰੂਪ' ਵਿਚ ਸਮਾ ਗਈ ਹੈ, ਤਦ ਸਾਰੇ ਕਰਮ ਦਗਧ ਹੋ ਗਏ ਹਨ। ਹੁਣ ਕਿਹੜੀ ਲਿਖਤ ਹੋ ਸਕਦੀ ਹੈ ਜੋ ਮਿਟਦੀ ਨਹੀਂ ਸਰਬ ਕਰਮਾਂ ਤੋਂ ਨਿਰਮਲ ਹੋਕੇ ਹੀ ਤਾਂ 'ਜਜੋਤੀ ਸਰੂਪ' ਵਿਚ ਸਮਾਉਣਾ ਹੁੰਦਾ ਹੈ, ਤੇ ਸਾਰੇ ਕਰਮਾਂ ਦਾ ਨਾਸ਼ 'ਨਾਮ' ਕਰਦਾ ਹੈ। ਯਥਾ:-

ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥
ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ॥੧॥

(ਜੈਤਸਰੀ ਮਹਲਾ ੪-੧)

ਜਦ ਰਿਣ ਲਹਿ ਗਿਆ ਤਾਂ ਬਾਕੀ ਕੀ ਹੈ? ਕਰਮਾਂ ਦਾ ਹੀ ਤਾਂ ਰਿਣ ਸੀ। ਹੁਣ ਤਾ ਜੋ ਕੁਛ 'ਜੋਤੀ ਮਾਹਿ ਸਮਾਨਾ' ਨੂੰ ਵਜਾਪਦਾ ਵਾਪਰਦਾ ਹੈ, ਉਸ ਸਾਰੇ ਦਾ ਕਰਤਾ ਤੇ ਕਾਰਣ ਤੇ ਕਰਣਹਾਰ ਉਹ ਇਕ ਕਰਤਾਰ ਨੂੰ ਜਾਣਦਾ ਹੈ। ਕਰਮ ਤੋਂ ਉਸ ਦੀ ਦ੍ਰਿਸ਼ਟੀ ਉੱਠ ਚੁਕੀ ਹੈ। ਉਹ ਨਮਿਤ ਅਰਥਾਤ ਕਾਰਣ ਸ਼੍ਰੇਣੀ ਦੇ ਪਸਾਰੇ ਤੋਂ ਉੱਠਕੇ ਇਕ ਹੁਕਮ ਦੇ ਨੁਕਤੇ ਵਿਚ ਪਹੁੰਚ ਗਿਆ ਹੈ, ਸਭ ਕੁਛ ਨੂੰ ਹੁਕਮ ਸਮਝਦਾ ਹੈ ਤੇ ਹੁਕਮੀ ਵਿਚ ਪ੍ਰੇਮਿਤ ਯਾ ਸਮਾਇਆ ਰਹਿੰਦਾ ਹੈ।

ਅੰਕ ੮ ਵਿਚ ਉਹੋ 'ਜੋਤੀ ਮਾਹਿ ਸਮਾਨਾ' ਦੀ ਦ੍ਰਿਸ਼ਟੀ ਚਲ ਰਹੀ ਹੈ, ਕਿ ਅਗੇ ਦੁਨੀਆਂ ਵਿਚ ਕੋਈ ਚਤੁਰ, ਕੋਈ ਸਿਆਣਾ ਅਪਣੇ ਕਰਮਾਂ ਯਾ ਹਠ ਯਾ ਪ੍ਰਾਪਤੀ ਕਰਕੇ ਦਿੱਸਦਾ ਸੀ। ਹੁਣ ਦਿੱਸਦਾ ਹੈ ਕਿ ਕੋਈ ਚਤੁਰ ਨਹੀਂ, ਕੋਈ ਪੰਡਿਤ ਨਹੀਂ, ਨਾ ਕੋਈ ਭੁੱਲਾ ਹੈ, ਨਾ ਕੋਈ ਭਰਮ ਹੈ ਜਿਸ ਵਿਚ ਕੋਈ ਭੁੱਲਾ ਫਿਰਦਾ ਹੈ। ਜੈਸੇ ਕਿ ਵਾਕ ਹੈ:-

ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥ (ਸੋਰਠਿ ਮਹਲਾ ੫-੬

ਇਹ ਬ੍ਰਹਮ ਗਿਆਨੀ ਦੀ ਦ੍ਰਿਸ਼ਟੀ ਹੈ, ਇਸ ਲਈ ਮੈਂ ਹੁਣ (ਸਾਈਂ ਵਿਚ ਵਿੱਥ ਤੇ ਰਹਿਣ ਵਾਲਿਆ ਵਾਂਙੂ) ਕਥਨੀਆਂ ਨਹੀਂ ਕਥਦਾ, ਮੈਂ ਤਾਂ ਇਕ ਹੁਕਮ ਨੂੰ ਪਛਾਣਦਾ ਹਾਂ ਕਿ ਜੋ ਕੁਛ ਹੈ ਸੋ ਹੁਕਮੀ ਹੈ ਤੇ ਜੋ ਕੁਛ ਵਰਤ ਰਿਹਾ ਹੈ ਸੋ ਹੁਕਮ ਹੈ, ਜੇ ਮੈਂ ਕੁਛ ਆਖਦਾ ਹਾਂ ਤਾਂ ਹੁਕਮ ਵਿਚ-

ਬੋਲਾਇਆ ਬੋਲੀ ਤੇਰਾ॥ (ਸੋਰਠਿ ਮਹਲਾ ੫-੫੬

ਸੋ ਮੈਂ ਹੁਣ ਗੁਰੂ ਦੀ ਮਤਿ ਅਨੁਸਾਰ ਸਹਜ ਵਿਚ ਸਮਾ ਰਿਹਾ ਹਾਂ।

ਇਸ ਦਾ ਅਰਥ ਐਉਂ ਬੀ ਲਾਉਂਦੇ ਹਨ ਕਿ ਮੈਂ ਨਾ ਤਾਂ ਪੰਡਿਤ ਹਾਂ ਨਾ ਸਿਆਣਾ ਹਾਂ, ਪਰ

ਮੈਂ ਭੁੱਲਾ ਬੀ ਨਹੀਂ। ਨਾ ਮੈਨੂੰ ਭਰਮ ਪੈਂਦਾ ਹੈ ਨਾਂ ਮੈਂ ਭਰਮ ਵਿਚ ਪੈਕੇ ਭੁੱਲ ਖਾਂਦਾ ਹਾਂ, ਮੈਂ ਹੁਣ ਕਥਨੀਆਂ ਨਹੀਂ ਕਥਦਾ, ਕਿਉਂਕਿ:-

ਜੋ ਕਿਛੁ ਬੋਲੀਐ ਸਭੁ ਖਤੋ ਖਤਾ॥ (ਆਸਾ ਮਹਲਾ ੧-੯)

ਮੈਂ ਤਾਂ ਹੁਣ ਗੁਰੂ ਮਤਿ ਦੁਆਰਾ ਸਹਜ ਵਿਚ ਪੂਰਨ ਗਜਾਨ, ਯਥਾਰਥ ਵਿਚ ਸਮਾ ਰਿਹਾ ਹਾਂ, ਜੋ ਕੁਛ ਬੋਲਦਾ, ਕਰਦਾ ਹਾਂ ਹੁਕਮ ਵਿਚ ਹੈ।

ਇਹ ਅਰਥ ਗੁਰੂ ਜੀ ਦੀ ਅਪਣੀ ਨਿੰਮ੍ਰਤਾ ਦਾ ਸੂਚਕ ਹੈ; ਪਰ ਭਾਵ ਦੀ ਰਮਜ਼ ਉਸੇ ਪਾਸੇ ਜਾਂਦੀ ਹੈ ਕਿ ਇਸ ਵਿਚ ਸਹਜ ਵਿਚ ਸਮਾਏ ਭਗਤ ਗਜਾਨੀ ਦੀ ਅਵਸਥਾ ਵਰਣਨ ਹੋ ਰਹੀ ਹੈ।

**ਨਿਰੁਕ**- ਨਿਰਮਲ ਨਾਮੁ-ਵਾਹਿਗੁਰੂ ਨਿਰਮਲ ਹੈ, ਨਿਰਮਲ ਦਾ ਨਾਮ ਬੀ ਨਿਰਮਲ ਹੈ। ਕਿਉਂਕਿ ਨਾਮ ਨਾਮੀ ਨਾਲ ਅਭੇਦ ਹੁੰਦਾ ਹੈ, ਨਾਮ ਦੇ ਅਭਜਾਸੀ ਨੂੰ ਜਿਸ ਵੇਲੇ ਉਸ ਦੀ ਸੁਰਤ ਵਿਕਾਰਾਂ ਤੇ ਹੋਰ ਵਾਸ਼ਨਾਂ ਤੋਂ ਉਚੇਰੀ ਉਠਦੀ ਹੈ ਤਦ ਉਸਨੂੰ ਅਪਣੇ ਨਾਮ ਸਿਮਰਣ ਵਿਚ ਉੱਜਲਤਾ, ਨਿਰਮਲਤਾ, ਸੁਛਤਾ ਦਾ ਅਨੁਭਵ ਹੁੰਦਾ ਹੈ, ਉਸ ਵੇਲੇ ਉਹ ਲਖਦਾ ਹੈ ਕਿ ਨਾਮ-ਨਿਰਮਲ ਨਾਮ ਹੈ। ਪਹਿਲਾਂ ਨਾਮ ਦਾ ਸਿਮਰਣ ਮਨ ਦੀਆਂ ਮੈਲਾਂ ਧੋਂਦਾ ਹੈ। ਫਿਰ ਉਹੋ ਨਾਮ ਅੰਮ੍ਰਿਤ ਹੋ ਜਾਂਦਾ ਹੈ, ਭਾਵ ਨਿਰਮਲ ਤੇ ਅਮਰ ਕਰਨੇ ਵਾਲਾ ਹੋ ਜਾਂਦਾ ਹੈ, ਯਥਾ:-

ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥
ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ॥ (ਗਉੜੀ ਮ: ੫, ਸੁਖ: ੧-੪)

ਨਿਧਿ-ਦੇਖੋ ਪਿਛੇ, ਸੰਥਯਾ ਪੋਥੀ ਪਹਿਲੀ, ਪੰਨਾ ੨੭੭-੭੮।

ਸਿਧਿ-ਦੇਖੋ ਸੰਥਯਾ ਪੋਥੀ ਪਹਿਲੀ ਦਾ ਪੰਨਾ ੧੫੦।

ਬਿਖੁ-ਵਿਹੁ, ਜ਼ਹਰ। (ਅ) ਵਿਸ਼ਯ। ਵਿਸ਼ੇ ਵਿਕਾਰ।

ਤ੍ਰਿਕੁਟੀ-(ਤ੍ਰਿਕੁਟ ਚੱਕਰ, ਭਰਵਟਿਆਂ ਦੇ ਵਿਚਲਾ ਥਾਂ)।

(੧). ਮੱਥੇ ਦੇ ਤ੍ਰੈ ਵਲ।

(੨) ਤ੍ਰੈ ਗੁਣਾਂ ਦਾ ਸਮੁਦਾਇ ਯਾ ਤ੍ਰੈ ਗੁਣਾਂ ਰੂਪੀ ਅੜਾਉਣੀ। ਤ੍ਰੈ ਗੁਣਾਂ ਵਾਲੀ (ਮਾਇਆ)।

(੩) ਤ੍ਰੈ ਦੇਵਤਿਆਂ ਦਾ ਸਮੁਦਾਇ: ਬ੍ਰਹਮਾ ਬਿਸ਼ਨ ਮਹੇਸ਼।

(੪) ਤ੍ਰਿਪੁਟੀ ਦੇ ਅਰਥਾਂ ਵਿਚ ਬੀ ਇਹ ਪਦ ਵਰਤਿਆ ਜਾਂਦਾ ਹੈ। ਤ੍ਰਿਪੁਟੀ ਹੈ-ਗਜਾਤਾ ਗਜਾਨ ਗਜੇਯ। ਧਜਾਤਾ ਧਜਾਨ ਧਜੇਯ ਆਦਿ।

ਬਿਮਲ-(ਵਿ+ਮਲ=ਮੈਲ ਤੋਂ ਰਹਿਤ) ਮੈਲ ਰਹਿਤਤਾ। ਮਨ ਦੀ ਮੈਲ ਤੋਂ ਰਹਿਤ ਅਵਸਥਾ।

(ਅ) ਮੈਲ ਤੋਂ ਰਹਿਤ ਹਰੀ ਭੀ ਭਾਵ ਲੈ ਲੈਂਦੇ ਹਨ।

ਰਾਮ ਰਮਤ-ਰਾਮ ਦੇ ਰਮਣ ਕਰਦਿਆਂ, ਭਾਵ ਰਾਮ ਦਾ ਨਾਮ ਸਿਮਰਦਿਆਂ।

ਗਿਆਨ ਅੰਜਨੁ-ਗਿਆਨ ਦਾ ਸੁਰਮਾ। ਭਾਵ ਹੈ ਗਿਆਨ ਬੁਧੀ ਰੂਪੀ ਅੱਖਾਂ ਵਿਚ ਉਸ ਦੀ ਅੰਤਰ ਮੁਖ ਦ੍ਰਿਸ਼ਟੀ ਖੋਹਲ ਦੇਂਦਾ ਹੈ, ਤਦ ਅੰਦਰ ਹਰੀ ਦੀ ਲੱਖਤਾ ਹੋ ਜਾਂਦੀ ਹੈ। ਉਹੀ ਲੱਖਤਾ ਫਿਰ ਬਾਹਰ ਵਣ ਤ੍ਰਿਣ ਵਿਚ ਹੋ ਆਉਂਦੀ ਹੈ। ਗੋਯਾ ਗਜਾਨ ਰੂਪੀ ਸੁਰਮਾ ਦਿੱਬ ਦ੍ਰਿਸ਼ਟੀ ਵਾਲਾ ਬਣਾ ਦੇਂਦਾ ਹੈ।

ਸਹਜਿ-ਆਤਮਾ ਦੀ ਆਪਣੀ ਨਿਰਦ੍ਵੰਦ ਤੇ ਸ਼ੁੱਧ ਅਵਸਥਾ। ਇਸੇ ਕਰਕੇ ਇਸਦਾ ਅਰਥ 'ਗਿਆਨ' ਬੀ ਕਰ ਲੈਂਦੇ ਹਨ।

ਲਾਲ ਭਏ-ਲਾਲ ਰੰਗ ਵਾਲੇ ਹੋ ਗਏ। ਰੰਗੇ ਗਏ। ਮੁਰਾਦ ਹੈ ਪ੍ਰੇਮ ਵਿਚ ਰੱਤੇ ਗਏ।

ਇਸਾਰਾ ਹੈ ਮਜੀਠ ਦੇ ਪੱਕੇ ਲਾਲ ਰੰਗ ਵਲ। ਕਿਉਂਕਿ ਮੁਕਾਬਲੇ ਤੇ ਸੂਹਾ ਰੰਗ ਕਿਹਾ ਹੈ ਜੋ ਕੱਚ ਹੁੰਦਾ ਹੈ ਤੇ ਕਸੁੰਭੇ ਤੋਂ ਕੱਢਿਆ ਕਰਦੇ ਸਨ। ਮਾਇਆ ਦਾ ਸੂਹਾ ਰੰਗ ਕਹਿਣ ਵਿਚ ਸੂਹੇ ਰੰਗ ਦਾ ਕੱਚਾਪਨ ਜਤਾਇਆ ਹੈ। ਇਹ ਦੋ ਸਤਰਾਂ ਅੰਨਵਯ ਕਰਨੀਆਂ ਹਨ:- ਨਦਰਿ ਭਈ ਲਾਲ ਭਏ+ਸੂਹਾ ਰੰਗੁ ਮਾਇਆ ਬਿਖੁ ਠਾਕਿ ਰਹਾਇਆ।

ਉਲਟ ਭਈ-ਪੁੱਠੀ ਹੋ ਗਈ. ਕੀਹ? ਉੱਤਰ ਹੈ ਬ੍ਰਿਤੀ ਪਦ ਦੀ ਏਥੇ ਲੁਪਤੀ ਹੈ। ਜੀਵਤ. ਮੁਰਾਦ ਹੈ ਸੰਸਾਰਾਕਾਰ ਜੀਵਨ।

ਮਰਿ-ਉਹ ਜੀਵਨ ਮਰ ਗਿਆ ਜੋ ਸੰਸਾਰਾਕਾਰ ਸੀ।

ਜਾਗਿਆ-ਇਕ ਨਵਾਂ ਜੀਵਨ ਜਾਗ ਪਿਆ, ਉਹ ਸੀ ਆਤਮ ਜੀਵਨ। ਸੋ ਅਰਥ ਹੈ ਬ੍ਰਿਤੀ ਉਲਟ ਗਈ. ਸੰਸਾਰਾਕਾਰ ਜੀਵਨ ਮਰ ਗਿਆ ਤੇ ਈਸ਼੍ਰਾਕਾਰ ਜੀਵਨ ਜੀਉ ਪਿਆ।

ਸਬਦਿ ਰਵੇ-ਸਬਦ ਦੁਆਰਾ ਜਪ ਕੇ।

ਰਸੁ ਸੰਗ੍ਰਹਿ-ਇਸ ਵਿਚ ਭਾਵ ਹੈ ਈਸ਼੍ਰੀਯ ਰਸ ਕੱਠਾ ਕਰਦੇ ਹਾਂ।

ਪਰਹਰਿ-(ਸੰਸ:, ਪਰਿਹਰਣੰ=ਵਿਸ਼ੇਸ਼ ਕਰਕੇ ਹਰੇ ਜਾਣਾ) ਪਰੇ ਰਹਿ ਜਾਣਾ. ਤਜਾਗ ਹੋ ਜਾਣਾ। ਪਰਹਰਿ ਤਿਆਗਿਆ=ਦੂਰ ਹੀ ਰਹਿ ਕੇ ਛੁੱਟ ਗਿਆ।

ਭਾਇ-ਪ੍ਰੇਮ ਵਿਚ।  ਸਾਦ-ਸ੍ਵਾਦ, ਇਹ ਅਹੰਕਾਰ ਪੁੱਗਣ ਦਾ ਸੁਆਦ ਹੈ। ਏਥੇ ਹੋਰ ਵਿਕਾਰਾਂ ਦਾ ਜ਼ਿਕਰ ਨਹੀਂ। ਇਸ ਕਰਕੇ ਪ੍ਰਸੰਗਕ ਅਰਥ ਇਹੋ ਹੈ।

ਜਾਤਿ ਰਹੇ ਪਤਿ ਕੇ ਆਚਾਰਾ-ਉਹ ਕਰਮ ਜੋ ਹਰ ਜਾਤੀ ਵਾਲੇ ਨੂੰ ਜਾਤਿ-ਭੇਦ ਅਨੁਸਾਰ ਕਰਨੇ ਬਣਦੇ ਹਨ। ਅਥਵਾ ਜਾਤੀ ਲਈ ਕੀਤੇ ਕਰਮ। 'ਪਤਿ ਕੇ ਆਚਾਰ'=ਉਹ ਕਰਮ ਜੋ ਆਪਣੀ ਪਤ ਅਬਰੋ ਲਈ ਕਰਨੇ ਬਣਦੇ ਹਨ. ਜੀਕੂੰ: ਲੱਜ ਲੀਹ. ਲੋਕ ਲਾਜ ਦੇ ਕਰਮ।

ਰਹੇ-ਰਹਿ ਗਏ. ਹੋਣੋ ਹਟ ਗਏ. ਦੂਰ ਹੋ ਗਏ।

ਧਾਰਾ-ਅਕਸਰ ਅਰਥ 'ਧਾਰਨ ਕੀਤਾ' ਕਰਦੇ ਹਨ। ਪਰ ਜਾਪਦਾ ਹੈ ਕਿ ਆਤਮ ਸੁਖ ਦੀ ਧਾਰਾ ਤੋਂ ਮੁਰਾਦ ਹੈ ਜੋ ਤੇਲ ਧਾਰਾ ਵਤ ਅਟੁਟ ਵਗਦੀ ਹੈ।

ਦੀਖਿਆ-ਉਹ ਨਾਮ ਸੰਸਕਾਰ ਜੋ ਨਾਮ ਦਾਤੇ ਤੋਂ ਹੁੰਦਾ ਹੈ। 'ਨਾਮ' ਦਾ ਦੇਣਾ ਯਾ ਲੈਣਾ। ਗੁਰ ਮੰਤ੍ਰ (ਦੇਣ ਯਾ ਧਾਰਨ) ਤੋਂ ਮੁਰਾਦ ਹੈ।

ਸਿਖਿਆ-ਗੁਰ ਮੰਤ੍ਰ ਦੀ ਕਮਾਈ ਸੰਬੰਧੀ ਤੇ ਉਸ ਦੇ ਮੁਤਅੱਲਕ ਪੱਥ ਪ੍ਰਹੇਜ਼ ਤੇ ਉੱਚ ਜੀਵਨ ਦੀਆਂ ਹੋਰ ਸਿਖ੍ਯਾਂ। ਗੁਰੂ ਯਾ ਗੁਰਮੁਖ ਜੋ ਗੁਰ ਮੰਤ੍ਰ ਦੇ ਨਾਲ 'ਹਿਦਾਯਤਾਂ' ਦੇਂਦਾ ਹੈ. ਉਹ ਹੈ ਸਿਖ੍ਯਾ।

ਭਾਉ-ਪ੍ਰੇਮ। ਤੁਕ ਦਾ ਭਾਵ ਹੈ ਕਿ ਸਿਖ੍ਯਾ ਦੀ ਦੀਖ੍ਯਾ ਵਿਚ ਮੇਰਾ ਪ੍ਰੇਮ ਹੈ. ਐਸਾ ਕਿ ਉਹ ਭੋਜਨ ਵਾਂਙੂ ਮੇਰੇ ਜੀਅ ਦਾ ਆਧਾਰ ਹੋ ਗਿਆ ਹੈ।

ਨਿਜ ਘਰਿ-ਆਪਣੇ ਸਰੂਪ ਵਿਚ। ਆਪਣੀ ਆਤਮ ਸਰੂਪਤਾ ਵਿਚ ਟਿਕਾਉ।

ਗਰਬ ਗਤੰ-ਹੰਕਾਰ ਦੇ ਚਲੇ ਜਾਣ ਨਾਲ।

ਲਿਖਤੁ ਮਿਟੈ ਨਹੀ ਸਬਦੁ ਨੀਸਾਨਾ-'ਨਹੀਂ' ਦੇਹੁਰੀ ਦੀਪਕ ਹੈ। 'ਲਿਖਤੁ ਮਿਟੈ ਨਹੀ+ਨਹੀ ਸਬਦੁ ਨੀਸਾਨਾ'=ਲਿਖਤ ਨਹੀਂ ਮਿਟਦੀ (ਜਦ ਤਕ ਕਿ) ਸ਼ਬਦ ਰੂਪੀ ਨਿਸ਼ਾਨ ਨਹੀਂ (ਪੈਂਦਾ)=ਕਰਮਾਂ ਦੀ ਪਈ ਲਿਖਤ ਤਦ ਤਕ ਨਹੀਂ ਮਿਟਦੀ ਜਦ ਤਕ ਨਾਮ ਸਿਮਰਣ ਨਾਲ ਸ਼ਬਦ ਰੂਪੀ ਨਿਸ਼ਾਨ ਅੰਦਰ ਪੈ ਨਹੀਂ ਜਾਂਦਾ। ਫਰਜ਼ ਕਰੋ ਅੰਦਰ ਕੀਤੇ ਕਰਮਾਂ ਦੇ ਨਿਸ਼ਾਨ ਪਏ ਹਨ. ਇਹ ਕਰਮ ਰੇਖਾ ਦੀ ਲਿਖਤ ਹੈ, ਜਿਉਂ ਜਿਉਂ ਨਾਮ ਜਪੋਗੇ ਇਹ ਰੇਖਾ ਮਿਟਦੀਆਂ ਜਾਣਗੀਆਂ

ਤੇ ਓਥੇ ਨਾਮ ਦੇ ਨਿਸ਼ਾਨ ਪੈਂਦੇ ਜਾਣਗੇ।

ਯਥਾ:- ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥ ਮਪਿ ਮਪਿ ਕਾਟਉ ਜਮ ਕੀ ਫਾਸੀ॥੧॥
(ਆਸਾ ਨਾਮ ਦੇਉ ਜੀ-੩)

ਪੁਨਾ:- ਮਿਟਹਿ ਕਮਾਣੇ ਪਾਪ ਚਿਰਾਣੇ ਸਾਧ ਸੰਗਤਿ ਮਿਲਿ ਮੁਆ ਜੀਜੈ॥ (ਧਨਾਸਰੀ ਮਹਲਾ ੫-੫੪)

ਭਾਵ ਇਹ ਹੈ ਕਿ ਸ਼ਬਦ ਦੁਆਰਾ ਜਪਕੇ ਜੋ ਅੰਦਰ ਨਾਮ ਤੇ ਹਰੀ ਪ੍ਰੇਮ ਦੇ ਸੰਸਕਾਰ ਪਏ ਹਨ ਓਹ ਕੀਤੇ ਕਰਮਾਂ ਦੇ ਸੰਸਕਾਰਾਂ ਨੂੰ ਮੇਟ ਦੇਂਦੇ ਹਨ। ਫੇਰ ਦ੍ਰਿਸ਼ਟੀ ਇਹ ਹੋ ਜਾਂਦੀ ਹੈ ਕਿ ਹੁਣ ਜੋ ਕੁਛ ਵਰਤ ਰਿਹਾ ਹੈ, ਹੁਕਮ ਹੈ। ਉਹ ਕਰਤਾ ਹੈ, ਉਹੀ ਕਾਰਣ ਹੈ, ਉਹੋ ਜੋ ਚਾਹੇ ਸੋ ਕਰ ਰਿਹਾ ਹੈ, ਤੇ ਕਰਮਗਤੀ ਮਿਟ ਚੁਕੀ ਹੈ।

(ਅ) ਇਸ ਤੁਕ ਦੇ ਹੋਰਵੇਂ ਬੀ ਅਰਥ ਲਾਉਂਦੇ ਹਨ। ਪਹਿਲਾ ਤਾਂ ਇਹ ਹੈ 'ਲਿਖਤੁ ਮਿਟੈ ਨਹੀ (ਬਿਨ) ਸਬਦੁ ਨੀਸਾਨਾਂ'। ਏਥੇ 'ਬਿਨ' ਪਦ ਦੀ ਲੁਪਤੀ ਸਮਝ ਕੇ ਇਸ ਪਦ ਦਾ ਅਧਜਾਹਾਰ ਕਰ ਲੈਂਦੇ ਹਨ। ਇਸ ਦਾ ਅਰਥ ਭਾਵ ਉਹੋ ਹੈ ਜੋ ਅਸਾਂ ਪਿਛੇ 'ਨਹੀਂ' ਪਦ ਨੂੰ ਦੇਹੁਰੀ ਦੀਪਕ ਸਮਝ ਕੇ ਕੀਤਾ ਹੈ।

(ੲ) (ਕਰਮਾਂ ਦੀ) ਲਿਖਤ ਨਹੀਂ ਮਿਟਦੀ ਇਹ (ਸ਼ਬਦ=) ਗਲ (ਨੀਸਾਨਾ=) ਪ੍ਰਗਟ ਹੈ ਤੇ ਇਸ ਦਾ ਐਉਂ ਦਾ ਭਾਵ ਬੀ ਲੈਣ ਦਾ ਜਤਨ ਹੁੰਦਾ ਹੈ ਕਿ ਚਾਹੋ ਬ੍ਰਹਮ ਗਜਾਨੀ ਹੋ ਜਾਓ ਪਰ ਕਰਮ ਰੇਖਾ ਨਹੀਂ ਮਿਟੇਗੀ। ਪਰ ਇਹ ਭਾਵ ਸ਼ਬਦ ਦੀ ਚਲ ਰਹੀ ਧੁਨੀ ਦੇ ਵਿਰੁੱਧ ਹੈ।

(ਸ) ਲਿਖਤ ਨਹੀਂ ਮਿਟਦੀ, ਗੁਰੂ ਦੇ ਵਾਕਾਂ ਵਿਚ ਉਸ ਦੀ ਨਿਸ਼ਾਨੀ ਹੈ। ਭਾਵ ਗੁਰੂ ਐਉਂ ਆਖਦਾ ਹੈ ਕਿ ਲਿਖਤ ਨਹੀਂ ਮਿਟਦੀ। ਇਸ ਤੋਂ ਫੇਰ ਇਹ ਮੁਰਾਦ ਲਈ ਜਾਂਦੀ ਹੈ ਕਿ ਪੂਰਬਲੀ ਲਿਖਤ ਇਹ ਸੀ ਕਿ ਤੂੰ ਨਾਮ ਜਪੇਂਗਾ, ਪਰ ਇਹ ਬੀ ਖਿੱਚ ਜਾਪਦੀ ਹੈ।

ਕਰਤਾ ਕਰਣਾ - ਪਹਿਲੀ ਤੁਕ ਦੀ ਇਸ ਵਿਚ ਪੂਰਣਤਾ ਹੈ ਕਿ ਜਦ ਸ਼ਬਦ ਦਾ ਨਿਸ਼ਾਨ ਪੈ ਗਿਆ, ਕਰਮ ਲਿਖੰਤੇ ਦੀ ਰੇਖਾ ਮਿਟ ਗਈ, ਹੁਣ ਜੋ ਕੁਛ ਵਾਪਰਦਾ ਹੈ ਉਹ ਕਰਮ ਫਲ ਨਹੀਂ, ਉਹ ਕਰਤੇ ਦਾ ਕਰਣਾ ਹੈ। ਸਭ ਕੁਛ ਦਾ ਕਰਤਾ ਤੇ ਕਾਰਣ ਉਹ ਆਪ ਹੈ, ਕਿਉਂਕਿ ਦ੍ਰਿਸ਼ਟੀ ਉਸ ਇਕ ਉਤੇ ਬੱਝ ਗਈ ਹੈ। ਜੋ ਕੁਛ ਗੁਪਤ ਪ੍ਰਗਟ ਵਿਦਮਾਨ ਹੈ ਉਹੋ ਹੈ, ਤੇ ਜੋ ਕੁਛ ਹੋ ਰਿਹਾ ਯਾ ਵਰਤ ਰਿਹਾ ਹੈ ਉਹ ਹੁਕਮ ਹੈ; ਉਸ ਦਾ ਕਰਤਾ ਤੇ ਕਾਰਣ ਉਹੋ ਹੈ। ਨਜ਼ਰ ਹੁਣ ਹੋਰ ਪਾਸੇ ਜਾਂਦੀ ਹੀ ਨਹੀਂ ਹੁਕਮ ਤੇ ਹੁਕਮੀ ਉਤੇ ਟਿਕ ਰਹੀ ਹੈ। ਇਹੋ ਗਲ ਅਗੇ ਅੰਕ ੮ ਵਿਚ ਖੋਹਲੀ ਹੈ, ਜੋ ਪਿਛੇ ਵਜਾਖਜਾ ਵਿਚ ਖੋਹਲੀ ਗਈ ਹੈ। ਇਸ ਦਾ ਭਾਵ ਗੁਰੂ ਮਹਾਰਾਜ ਜੀ ਦੀ ਇਸ ਤੁਕ ਵਿਚ ਹੈ।

ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥ (ਸੋਰਠਿ ਮਹਲਾ ੫-੬)

## [ਗਉੜੀ ਗੁਆਰੇਰੀ ਮਹਲਾ ੧, ਅਸਟਪਦੀ-੨]

**ਪ੍ਰਾਕ੍ਥਨ**- -ਮਨ ਨੂੰ ਸਾਧਣਾ ਚਾਹੀਏ, ਨਾਮ ਜਪਣਾ ਚਾਹੀਏ। ਨਾਮ ਨਾਲ 'ਬੂਝ' ਪ੍ਰਾਪਤ ਹੁੰਦੀ ਹੈ, 'ਬੂਝ' ਨਾਲ ਸਾਈਂ ਦੀ 'ਪਛਾਣ' ਪਛਾਣ ਕੇ 'ਨਿਰਭੈ ਪਦ' ਪ੍ਰਾਪਤ ਹੁੰਦਾ ਹੈ।

| ਮੂਲ | ਅਰਥ |
|---|---|
| **ਗਉੜੀ ਗੁਆਰੇਰੀ ਮਹਲਾ ੧ ॥**<br>**ਮਨੁ ਕੁੰਚਰੁ ਕਾਇਆ ਉਦਿਆਨੈ ॥**<br>**ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥**<br>**ਰਾਜ ਦੁਆਰੈ ਸੋਭ ਸੁ ਮਾਨੈ ॥ ੧ ॥** | (ਮਨੁੱਖਾ) ਦੇਹ (ਇਕ) ਬਾਗ (ਤੁੱਲ) ਹੈ, (ਇਸ ਵਿਚ ਜੋ) ਮਨ (ਹੈ ਉਹ) ਹਾਥੀ (ਤੁੱਲ) ਹੈ। (ਜੇ ਇਸ ਹਾਥੀ ਦੇ ਸਿਰ ਤੇ) ਗੁਰੂ (ਰੂਪ) ਕੁੰਡਾ ਹੋਵੇ ਤੇ (ਇਸ ਉਤੇ) ਸੱਚਾ ਸ਼ਬਦ ਪਿਆ ਹੋਵੇ ਨਿਸ਼ਾਨ ਬਣਕੇ, (ਤਦ ਇਹ ਹਾਥੀ) ਰਾਜ ਦੁਆਰੇ |

ਚੰਗਾ ਮਾਨ ਪਾਉਂਦਾ ਹੈ (ਭਾਵ ਸਤਿਸੰਗ ਵਿਚ ਤੇ ਦਰਗਾਹ ਵਿਚ ਮਾਨ ਪਾਉਂਦਾ ਹੈ)॥੧॥

ਚਤੁਰਾਈ ਨਹ ਚੀਨਿਆ ਜਾਇ ॥
ਬਿਨੁ ਮਾਰੇ ਕਿਉ ਕੀਮਤਿ ਪਾਇ ॥੧॥ਰਹਾਉ॥

(ਪਰਮੇਸ਼ੁਰ) ਚਤੁਰਾਈਆਂ ਨਾਲ ਨਹੀਂ ਸਿਆਣਿਆ ਜਾਂਦਾ, (ਇਸ ਮਨ ਨੂੰ ਹਾਥੀ ਵਾਂਙੂ) ਸਾਧੇ ਬਿਨਾਂ (ਪਰਮੇਸ਼ੁਰ ਦੀ) ਪਛਾਣ ਕੀਕੂੰ ਪਾਈ ਜਾ ਸਕਦੀ ਹੈ? (ਭਾਵ ਨਹੀਂ ਪਾਈ ਜਾ ਸਕਦੀ)॥੧॥ਰਹਾਉ॥

ਘਰ ਮਹਿ ਅੰਮ੍ਰਿਤੁ ਤਸਕਰੁ ਲੇਈ ॥
ਨੰਨਾਕਾਰੁ ਨ ਕੋਇ ਕਰੇਈ ॥
ਰਾਖੈ ਆਪਿ ਵਡਿਆਈ ਦੇਈ ॥ ੨ ॥

(ਇਸ ਜੀਵ ਦੇ ਆਪਣੇ) ਸਰੀਰ ਅੰਦਰ (ਆਤਮ ਰਸ ਰੂਪੀ) ਅੰਮ੍ਰਿਤ ਹੈ (ਉਹ ਅੰਮ੍ਰਿਤ) ਚੋਰ ਲਈ ਜਾਂਦੇ ਹਨ। (ਮਨ ਨੇ ਰੋਕ ਪਾਉਣੀ ਸੀ, ਪਰ ਉਹ ਅਸਾਧੇ ਹਾਥੀ ਵਾਂਙੂ ਮੱਤਿਆ ਹੋਇਆ ਹੈ, ਇਸ ਕਰਕੇ ਚੋਰਾਂ ਨੂੰ) ਨਾਂਹ ਕਰਨੇ ਵਾਲਾ (ਰੋਕਣ ਵਾਲਾ) ਕੋਈ ਨਹੀਂ। (ਪਰ ਜਿਸ ਜੀਵ ਦੀ ਵਾਹਿਗੁਰੂ) ਆਪ ਰਖ੍ਯਾ ਕਰੇ, (ਉਸ ਨੂੰ ਰਾਜ ਦੁਆਰੇ ਸੋਭਣ ਵਾਲੇ ਹਾਥੀ ਵਾਲੀ) ਵਡਿਆਈ ਦੇ ਦੇਂਦਾ ਹੈ॥੨॥

ਨੀਲ ਅਨੀਲ ਅਗਨਿ ਇਕ ਠਾਈ ॥

(ਮਨ ਨੂੰ ਕੌਣ ਅਸਾਧ ਰਖਦਾ ਹੈ? ਤ੍ਰਿਸ਼ਨਾ, ਉਹ ਤ੍ਰਿਸ਼ਨਾ ਐਉਂ ਵਡਿਆਈ ਪ੍ਰਾਪਤ ਵਾਲੇ ਦੀ ਦੂਰ ਹੁੰਦੀ ਹੈ:-ਵਾਸ਼ਨਾ ਤ੍ਰਿਸ਼ਨਾਂ ਰੂਪੀ) ਅਗਨੀ (ਜੋ ਅੰਦਰ ਦੋ ਰੂਪਾ ਵਿਚ ਬਲਦੀ ਸੀ, ਇਕ ਤਾਂ ਸੀ) ਨੀਲ (=ਮੈਲੇ ਭਾਵਾਂ ਵਾਲੀ ਤੇ ਦੂਜੀ ਸੀ) ਅਨੀਲ (=ਚੰਗੇ ਭਾਵਾਂ ਵਾਲੀ। ਇਹ ਦੋ ਪ੍ਰਕਾਰ ਦੀ ਅਗਨੀ) ਇਕ ਥਾਂਵੇਂ (ਇਸ ਮਨ ਵਿਚ ਇਕੱਠੀ) ਬਲ ਰਹੀ ਸੀ।

ਜਲਿ ਨਿਵਰੀ ਗੁਰਿ ਬੂਝ ਬੁਝਾਈ ॥
ਮਨੁ ਦੇ ਲੀਆ ਰਹਸਿ ਗੁਣ ਗਾਈ ॥੩॥

ਗੁਰੂ ਨੇ (ਐਸੀ) ਸਮਝ ਦਿਤੀ (ਕਿ ਉਹ ਸਾਰੀ) ਜਲਨ ਬੁਝ ਗਈ (ਭਾਵ ਗੁਰੂ ਹੈ ਜੋ ਇਸ ਅੱਗ ਨੂੰ ਬੁਝਾ ਦੇਂਦਾ ਹੈ। ਇਹ ਰਹਸ=) ਅਨੰਦ (ਗੁਰੂ ਨੂੰ) ਮਨ ਅਰਪਣ ਕਰਕੇ ਲੀਤਾ ਹੈ, (ਤੇ ਹੁਣ ਉਸ) ਆਨੰਦ* ਵਿਚ ਗੁਣ ਗਾ ਰਹੇ ਹਾਂ॥੩॥

ਜੈਸਾ ਘਰਿ ਬਾਹਰਿ ਸੋ ਤੈਸਾ ॥
ਬੈਸਿ ਗੁਫਾ ਮਹਿ ਆਖਉ ਕੈਸਾ॥
ਸਾਗਰਿ ਡੂਗਰਿ ਨਿਰਭਉ ਐਸਾ ॥੪॥

(ਪ੍ਰਸ਼ਨ: ਉਹ ਆਪ ਜੋ ਵਡਾਈ ਦਿੰਦਾ ਹੈ ਤੇ ਰਖ੍ਯਾ ਕਰਦਾ ਹੈ, ਜਿਸ ਦੇ ਗੁਣ ਗਾ ਰਹੇ ਹੋ, ਕੈਸਾ ਹੈ?) ਉਹ ਨਿਰਭਉ ਹੈ ਜੈਸਾ ਘਰ ਵਿਚ ਹੈ ਤੈਸਾ ਬਾਹਰ (ਬਨਾਂ ਵਿਚ) ਹੈ। ਕਿਸੇ ਗੁਫਾ ਵਿਚ ਬੈਠਕੇ (ਮੈਂ ਕੋਈ ਵੱਖਰੀ ਤਰ੍ਹਾਂ ਨਹੀਂ) ਦੱਸ ਸਕਣਾ (ਕਿ ਉਹ) ਕੈਸਾ ਹੈ। ਉਹ ਤਾਂ ਸਮੁੰਦਰ ਪਹਾੜ (ਸਭ ਥਾਂ) ਵੈਸਾ ਹੀ ਹੈ (ਭਾਵ ਹਰ ਥਾਂ ਵੈਸੇ ਦਾ ਵੈਸਾ ਹੈ ਜੈਸਾ ਇਕ ਥਾਂ ਹੈ)॥੪॥

ਮੂਏ ਕਉ ਕਹੁ ਮਾਰੇ ਕਉਨੁ ॥
ਨਿਡਰੇ ਕਉ ਕੈਸਾ ਡਰੁ ਕਵਨੁ ॥

ਦੱਸੋ ਮੋਏ ਹੋਏ ਨੂੰ ਕੌਣ ਮਾਰਦਾ ਹੈ? (ਤਿਵੇਂ ਜੀਵਤ ਭਾਵ ਤੋਂ ਮਰੇ ਨੂੰ ਹੁਣ ਕਿਸ ਨੇ ਮਾਰਨਾ ਹੈ, ਇਸ ਕਰਕੇ ਉਹ ਡਰ ਰਹਿਤ ਹੋ ਜਾਂਦਾ ਹੈ)। ਜੋ ਨਿਡਰ ਹੋ ਗਿਆ ਹੈ ਉਸ ਨੂੰ ਕਿਸ ਦਾ ਤੇ ਕੇਹਾ ਡਰ? (ਭਾਵ ਜਦ ਮਰ ਚੁਕਾ ਤਾਂ ਕਿਸ ਬਲਾ

* 'ਰਹਸਿ' ਪਦ ਦੁਵੱਲੀ ਅਰਥ ਦੇਂਦਾ ਹੈ:-ਮਨੁ ਦੇ ਲੀਆ ਰਹਸਿ+ਰਹਸਿ ਗੁਣ ਗਾਈ।

| | |
|---|---|
| ਸਬਦਿ ਪਛਾਨੈ ਤੀਨੇ ਭਉਨ ॥ ੫ ॥ | ਤੋਂ ਡਰੇ ਤੇ ਕਿਉਂ ਡਰੇ? ਉਹ ਤਾਂ) ਸ਼ਬਦ ਦੁਆਰੇ ਤਿੰਨਾਂ ਲੋਕਾਂ ਨੂੰ ਪਛਾਣ ਚੁਕਾ ਹੈ (ਕਿ ਹਰੀ ਦਾ ਰੂਪ ਹਨ*)॥੫॥ (ਜੋ ਕੁਛ ਆਪ ਫੁਰਮਾ ਰਹੇ ਹਨ ਆਪਣਾ ਪ੍ਰਤੱਖ ਅਨੁਭਵ ਕਹਿ ਰਹੇ ਹਨ, ਪਰ ਕਈ ਲੋਕ ਕੇਵਲ ਕਥਨੀ ਮਾਤ੍ਰ ਇਹ ਗੱਲਾ ਕਿਹਾ ਕਰਦੇ ਹਨ, ਉਨ੍ਹਾਂ ਪਰਥਾਇ ਅਗਲਾ ਬਚਨ ਉਚਾਰਦੇ ਹਨ:-) |
| ਜਿਨਿ ਕਹਿਆ ਤਿਨਿ ਕਹਨੁ ਵਖਾਨਿਆ॥ ਜਿਨਿ ਬੂਝਿਆ ਤਿਨਿ ਸਹਜਿ ਪਛਾਨਿਆ ॥ ਦੇਖਿ ਬੀਚਾਰਿ ਮੇਰਾ ਮਨੁ ਮਾਨਿਆ ॥ ੬ ॥ | ਜਿਸ ਨੇ (ਸੁਣ ਸੁਣਾ ਕੇ ਨਿਰਾ) ਆਖਿਆ ਹੀ ਹੈ ਉਸ ਨੇ ਕਹਾਣੀ (ਮਾਤ੍ਰ) ਹੀ ਆਖਿਆ ਹੈ (ਭਾਵ ਬੁੱਝਿਆ ਨਹੀਂ)। ਜਿਸ ਨੇ ਬੁਝਿਆ ਹੈ ਉਸ ਨੇ ਸਹਿਜੇ ਹੀ ਪਛਾਣ ਲਿਆ ਹੈ (ਕਿ ਤੀਨੇ ਭਉਨ ਹਰੀ ਰੂਪ ਹਨ। ਹੁਣ ਫੇਰ ਆਪਣੇ ਦੁਆਰਾ ਸਾਖ ਭਰਦੇ ਹਨ ਕਿ) ਮੇਰਾ ਮਨ ਤਾਂ (ਪ੍ਰਤੱਖ) ਦੇਖਣ ਦੁਆਰਾ (ਅਤੇ ਅਨੁਭਵੀ) ਵੀਚਾਰ ਦੁਆਰਾ ਪਤੀਜਿਆ ਹੈ॥੬॥ |
| ਕੀਰਤਿ ਸੂਰਤਿ ਮੁਕਤਿ ਇਕ ਨਾਈ ॥ ਤਹੀ ਨਿਰੰਜਨੁ ਰਹਿਆ ਸਮਾਈ ॥ ਨਿਜ ਘਰਿ ਬਿਆਪਿ ਰਹਿਆ ਨਿਜ ਠਾਈ ॥੭॥ | (ਸਿਧਾਂਤ ਦੀ ਬਾਤ ਇਹ ਹੈ ਕਿ) ਸ਼ੋਭਾ, ਸੁੰਦਰਤਾ ਤੇ ਮੁਕਤੀ (ਤ੍ਰੈਏ) ਇਕ ਨਾਮ ਵਿਚ ਹਨ, (ਕਿਉਂਕਿ) ਉਸੇ (ਨਾਮ) ਵਿਚ (ਉਹ) ਮਾਇਆ ਤੋਂ ਰਹਿਤ (ਪ੍ਰਭੂ) ਸਮਾ ਰਿਹਾ ਹੈ। (ਉਸ) ਨਿਜ ਘਰ ਵਿਚ (ਸਦਾ ਸਥਿਤ ਤੇ ਫੇਰ ਨਾਮ ਵਿਚ ਪਰੀ ਪੂਰਣ ਤੇ) ਨਾਮੀਆਂ ਦੇ ਹਿਰਦਿਆਂ ਵਿਚ ਟਿਕੇ ਰਹਿਣ ਵਾਲੇ (ਪ੍ਰਭੂ ਦੀ) |
| ਉਸਤਤਿ ਕਰਹਿ ਕੇਤੇ ਮੁਨਿ ਪ੍ਰੀਤਿ ॥ ਤਨਿ ਮਨਿ ਸੂਚੈ ਸਾਚੁ ਸੁ ਚੀਤਿ ॥ ਨਾਨਕ ਹਰਿ ਭਜੁ ਨੀਤਾ ਨੀਤਿ ॥੮॥੨॥ | ਉਸਤਤਿ ਕਿਤਨੇ ਮੁਨੀ ਲੋਕ ਪ੍ਰੀਤ ਨਾਲ ਕਰ ਰਹੇ ਹਨ; (ਜਿਨ੍ਹਾਂ ਦੇ) ਤਨ ਤੇ ਮਨ ਸੁੱਚੇ ਹਨ ਤੇ ਸੱਚ (ਜਿਨ੍ਹਾਂ ਦੇ) ਮਨ ਵਿਚ ਵੱਸ ਰਿਹਾ ਹੈ। (ਤਾਂਤੇ) ਹੇ ਨਾਨਕ! (ਤੂੰ ਬੀ) ਨਿਤ ਨਿਤ ਹਰੀ ਦਾ ਭਜਨ ਕਰ॥ ੮॥ ੨॥ |

**ਵਯਾਖਯਾ-** ਇਸ ਸ਼ਬਦ ਵਿਚ ਸਿਧੇ ਹੋਏ ਹਾਥੀ ਦਾ ਦ੍ਰਿਸ਼ਟਾਂਤ ਦੇਕੇ ਮਨ ਨੂੰ ਸਾਧਣੇ ਦਾ ਉਪਦੇਸ਼ ਹੈ। ਸਾਧਿਆ ਮਨ ਨਾਮ ਨਿਵਾਸ ਸੰਯੁਕਤ ਮਾਨੋ ਅਮਨ ਹੋ ਜਾਂਦਾ ਹੈ ਭਾਵ ਉਹ ਅਪਣੇ ਮੂਲ ਨੂੰ ਪਛਾਣ ਲੇਂਦਾ ਹੈ। ਉਸ ਵਿਚ ਅਪਣੇ ਸਰੂਪ ਦੀ ਪਹਿਚਾਣ ਤੇ ਵਾਹਿਗੁਰੂ ਦੀ ਸਿਆਣ ਆਕੇ ਉਸ ਨੂੰ ਨਿਰਭੈਤਾ ਪ੍ਰਾਪਤ ਹੋ ਜਾਂਦੀ ਹੈ।

ਅੰਕ ੧- ਇਸ ਵਿਚ ਹਾਥੀ ਦਾ ਦ੍ਰਿਸ਼ਟਾਂਤ ਲਿਆ ਹੈ। ਹਾਥੀ ਉਹ ਜੋ ਕਿਸੇ ਰਾਜਾ ਦੇ ਬਾਗ ਵਿਚ ਹੈ, ਜੇ ਇਹ ਖੁੱਲ੍ਹਾ ਵਿਚਰਦਾ ਹੈ ਤਾਂ ਬਾਗ ਨੂੰ ਵੈਰਾਨ ਕਰੇਗਾ। ਜੇ ਇਸ ਦੇ ਸਿਰ ਤੇ ਕੁੰਡਾ ਹੈ, ਜਿਸ ਨੂੰ ਅੰਕੁਸ ਹੈ ਤਾਂ ਇਹ ਸੂਤ ਟੁਰੇਗਾ। ਫਿਰ ਇਹ ਸ਼ਾਹੀ ਬਾਗ਼ ਵਿਚ ਤਾਂ ਰਹਿ ਸਕੇਗਾ ਜੇ ਇਸ ਤੇ ਪਾਤਸ਼ਾਹੀ ਨਿਸ਼ਾਨ ਪਿਆ ਹੋਵੇ। ਅਗਲੇ ਸਮੇਂ ਰਾਜਸੀ ਹਾਥੀਆਂ ਤੇ ਖਾਸ ਨਿਸ਼ਾਨ ਕੀਤਾ ਹੋਇਆ ਹੁੰਦਾ ਸੀ। ਐਸਾ ਹਾਥੀ ਰਾਜ ਦੁਆਰੇ ਸ਼ੋਭਦਾ ਸੀ ਤੇ ਮਾਨ ਪਾਉਂਦਾ ਸੀ। ਇਹ ਦ੍ਰਿਸ਼ਟਾਂਤ ਮਾਨੁਖ ਤੇ ਘਟਾਉਂਦੇ ਹਨ। ਸਰੀਰ ਬਾਗ਼ ਤੁੱਲ ਦੱਸਿਆ ਹੈ ਤੇ ਮਨ ਹਾਥੀ ਤੁੱਲ, ਜੇ ਮਨ ਕਿਸੇ ਕਾਬੂ ਵਿਚ ਨਹੀਂ ਤਾਂ ਸਰੀਰਕ ਤਾਕਤਾਂ ਨੂੰ ਤੇ ਆਤਮਕ ਬਲਾਂ ਨੂੰ ਵੈਰਾਨੀ ਵਾਲੇ ਕੰਮਾਂ ਵਿਚ ਖਰਚੇਗਾ। ਜੇ ਗੁਰੂ ਦੇ ਕਾਬੂ ਵਿਚ ਹੈ ਤਾਂ ਇਸ ਉਪਰ ਪਾਤਸ਼ਾਹੀ ਨਿਸ਼ਾਨ ਪਿਆ ਹੈ ਈਸ਼੍ਵਰ ਦੇ ਨਾਮ ਜਪ ਦਾ, ਤਦ ਇਹ ਦੁਨੀਆਂ ਵਿਚ, ਜੋ ਵਾਹਿਗੁਰੂ ਦਾ ਰਾਜ ਦਰਬਾਰ ਹੈ ਸਤਿਸੰਗ ਰੂਪੀ-ਉਸ ਵਿਚ

---

* ਯਥਾ:- ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥
(ਰਾਮਕਲੀ ਮਹਲਾ ੩, ਅਨੰਦੁ-੩੬)

ਸ਼ੋਭਾ ਤੇ ਮਾਨ ਪਾਏਗਾ ਤੇ ਅੱਗੇ ਜਾਕੇ ਸਚਖੰਡ ਦਰਬਾਰ ਵਿਚ ਬੀ ਸ਼ੋਭਾ ਤੇ ਮਾਨ ਪਾਏਗਾ।

'ਉਦਿਆਨ' ਦੇ ਅਸਲੀ ਅਰਥ ਹਨ ਬਾਗ਼ ਤੇ ਸ਼ਾਹੀ ਬਾਗ਼। ਕਦੇ ਇਸ ਦੇ ਅਰਥ 'ਬਨ' ਬੀ ਹੁੰਦੇ ਹਨ, ਪਰ ਏਥੇ ਇਸ ਦਾ ਮੁੱਖ ਤੇ ਵਿਸ਼ੇਸ਼ ਅਰਥ ਹੀ ਲਗਦਾ ਹੈ-ਸ਼ਾਹੀ ਬਾਗ਼-ਕਿਉਂਕਿ ਤੀਸਰੀ ਤੁਕ ਵਿਚ ਪਦ 'ਰਾਜ ਦੁਆਰੈ' ਪਏ ਹਨ। ਇਸ ਲਈ ਹਾਥੀ ਦੀ ਪਹਿਲੀ ਬਨਬਾਸੀ ਅਵਸਥਾ ਦਾ ਜ਼ਿਕਰ ਏਥੇ ਨਹੀਂ ਹੈ। ਰਾਜ ਦੁਆਰੇ ਸ਼ੋਭਣ ਵਾਲਾ, ਸ਼ਾਹੀ ਨਿਸ਼ਾਨ ਵਾਲਾ, ਮਹਾਵਤ ਦੇ ਵੱਸ ਵਿਚ ਦੇ ਹਾਥੀ ਦਾ ਦ੍ਰਿਸ਼ਟਾਂਤ ਦਿਤਾ ਹੈ।

ਰਹਾਉ-ਦ੍ਰਿਸ਼ਟਾਂਤ ਦੇਕੇ ਫੇਰ ਗੁਰੂ ਜੀ ਦ੍ਰਿਸ਼ਟਾਂਤ ਵਿਚ ਟੁਰ ਪੈਂਦੇ ਹਨ; ਵਿਚ ਧੁਨੀ ਉਹੋ ਭਾਵ ਚਲਦੀ ਹੈ। ਸੋ ਰਹਾਉ ਵਿਚ ਮਨ ਨੂੰ ਲੈਂਦੇ ਹਨ ਕਿ ਇਸ ਨੂੰ ਇਸ ਦੇ 'ਮਨੋ ਭਾਵ' ਤੋਂ ਜਦ ਤਕ ਨਾ ਮਾਰਿਆ ਜਾਵੇ ਇਹ ਪਰਮਾਤਮ ਦੇਵ ਨੂੰ ਪਛਾਣ ਨਹੀਂ ਸਕਦਾ। ਜਿਹੜੀ ਇਸ ਵਿਚ ਚਤੁਰਾਈ ਹੁੰਦੀ ਹੈ ਉਹ 'ਮਨੋ ਭਾਵਾਂ' ਦੀ ਅਰੋਕ ਪ੍ਰਾਪਤੀ ਵਿਚ ਲਗਕੇ ਵੈਰਾਨੀ ਹੀ ਕਰਦੀ ਹੈ। ਜਦ ਮਨ ਨੂੰ 'ਮਨੋ ਭਾਵਾਂ' ਤੋਂ ਸਫਾ ਕਰ ਲਈਦਾ ਹੈ ਤਾਂ ਫੇਰ 'ਸ਼ੁੱਧ ਆਪਾ' ਨਿਰੋਲ ਪ੍ਰਤੀਤ ਦੇਣ ਲਗ ਪੈਂਦਾ ਹੈ, ਉਹ ਫਿਰ ਪਰਮਾਤਮਾ ਦੀ ਸਿਆਣ ਕਰਦਾ ਹੈ।

ਅੰਕ ੨- ਪਰ ਜਦ ਤਕ ਮਨ ਮਨੌਂ ਭਾਵਾਂ ਵਿਚ ਹੈ, ਤਦ ਤਕ ਇਸ ਦੇ ਅਪਣੇ ਘਰ ਵਿਚ ਜੋ ਅੰਮ੍ਰਿਤ ਹੈ ਨੁਕਸਾਨ ਹੁੰਦਾ ਰਹਿੰਦਾ ਹੈ। ਭਾਵ ਇਸ ਸਰੀਰ ਦੇ ਮਨ ਬੁੱਧੀ ਦੇ ਪਿਛੇ ਵਾਹਿਗੁਰੂ ਹੈ ਤੇ ਉਸ ਦਾ ਦੈਵੀ ਰਸ ਹੈ ਉਹ ਮਾਨੋਂ ਚੋਰੀ ਹੁੰਦਾ ਰਹਿੰਦਾ ਹੈ। ਚੋਰੀ ਕਿਵੇਂ? ਕਿ ਇਸੇ ਮਨ ਵਿਚ ਜੋ ਕਾਮ ਕ੍ਰੋਧ ਲੋਭ ਮੋਹ ਹੰਕਾਰ ਪੰਜ ਚੋਰ ਵਸਦੇ ਹਨ ਓਹ ਉਸ ਆਨੰਦ ਦੀ ਅੰਸ਼ ਨੂੰ, ਜੋ ਅੰਦਰ ਹੈ ਵਿਸ਼ੇ ਰਸਾਂ ਵਿਚ ਤੇ ਮਾਇਕ ਸੁਆਦਾਂ ਵਿਚ, ਮਾਣਦੇ ਮਾਨੋਂ ਚੁਰਾਉਂਦੇ ਰਹਿੰਦੇ ਹਨ। ਮਨ ਜਦ ਆਪ ਇਨ੍ਹਾਂ ਪੰਜਾਂ ਨਾਲ ਤਦਰੂਪ ਹੋਇਆ ਹੁੰਦਾ ਹੈ, ਤਦ ਇਨ੍ਹਾਂ ਨੂੰ ਠਾਕੇ ਰੋਕੇ ਕੌਣ? ਹੁਣ ਨਿਰਾਸਤਾ ਦੀ ਦਸ਼ਾ ਹੋ ਗਈ। ਤਾਂ ਫੁਰਮਾਉਂਦੇ ਹਨ ਜਿਸ ਨੂੰ ਵਾਹਿਗੁਰੂ ਬਚਾਇਆ ਚਾਹੁੰਦਾ ਹੈ ਬਚਾ ਲੈਂਦਾ ਹੈ। ਹਾਂ ਉਸ ਨੂੰ ਫੇਰ ਰਾਜ ਦੁਆਰੇ ਸ਼ੋਭਨੀਕ ਹੋਣ ਦੀ ਵਡਿਆਈ ਦੇਂਦਾ ਹੈ।

ਅੰਕ ੩- ਇਸ ਅੰਕ ਵਿਚ ਸ਼ੋਭਨੀਕ ਹੋਣ ਦੀ ਡੌਲ ਦੱਸੀ ਹੈ, ਕਿ ਓਹ ਹਰੀ ਕਿਵੇਂ ਰਖਯਾ ਕਰਦਾ ਹੈ? ਉੱਤਰ: ਹਰੀ ਗੁਰੂ ਮਿਲਾ ਦੇਂਦਾ ਹੈ। ਉਹ ਗੁਰੂ ਸੋਝੀ ਦੇਂਦਾ ਹੈ। ਨਿਰੀ ਸਿਖਯਾ ਹੀ ਨਹੀਂ ਦੇਂਦਾ, ਉਸ ਸਿਖਯਾ ਨੂੰ ਬੁਝਾ ਦੇਂਦਾ ਹੈ। ਉਹ ਨਾਮ ਦਾ ਅਭਯਾਸ ਕਰਾ ਕੇ ਮਨ ਨੂੰ 'ਮਨੋ ਭਾਵ' ਤੋਂ ਹਟਾ ਦੇਂਦਾ, ਮਾਨੋਂ ਮਨ ਲੈ ਹੀ ਲੈਂਦਾ ਹੈ। ਇਉਂ ਉਹ ਮਨ ਦੇਕੇ ਫਿਰ ਰਹਸਿ=ਖੁਸ਼ੀ ਮਿਲਦੀ ਹੈ। ਗੁਰੂ ਮਨ ਨੂੰ 'ਮਨੋ ਭਾਵ' ਤੋਂ ਕੀਕੂੰ ਹਟਾਉਂਦਾ ਹੈ? ਮਨ ਵਿਚ ਵਸਦੀਆਂ ਹਨ ਵਾਸ਼ਨਾ ਤੇ ਤ੍ਰਿਸ਼ਨਾ। ਏਹ ਦੋ ਪ੍ਰਕਾਰ ਦੀਆਂ ਹਨ। ਇਕ ਤਾਂ ਹਨ ਜੋ ਅਪਣੀ ਪੂਰਣਤਾ ਲਈ ਪਾਪ ਪੁੰਨ ਦੀ ਪਰਵਾਹ ਨਹੀਂ ਕਰਦੀਆਂ, ਏਹ ਹਨ ਨੀਲ (=ਚਿਟੀਆਂ ਨਹੀਂ) ਨੀਲੀਆਂ ਅਰਥਾਤ ਕਾਲੀਆਂ; ਲੋਭ ਮੋਹ ਆਦਿ। ਦੂਜੀਆਂ ਹਨ ਜੋ ਪਾਪ ਦੀ ਹੱਦ ਤੋਂ ਉਰੇ ਰਹਿਕੇ ਆਪ ਨੂੰ ਪੁਗਾਂਦੀਆ ਹਨ, ਓਹ ਹਨ ਅਨੀਲ, ਭਾਵ ਕਾਲੀਆਂ ਨਹੀਂ ਹਨ। ਉਹ ਹਨ; ਵਿਹਿਤ ਤ੍ਰੀਕੇ ਨਾਲ ਅਪਣੇ ਜੀਵਨ ਦੇ ਪ੍ਰਬੰਧ, ਪੁੰਨ ਆਦਿ। ਪਰ ਦੁਇ ਵਾਸ਼ਨਾ ਤ੍ਰਿਸ਼ਨਾ ਹਨ ਅਸ਼ਾਂਤਿ, ਅਤ੍ਰਿਪਤ ਤੇ ਅਟਿਕਵੇ ਰਖਣ ਵਾਲੀਆਂ। ਤ੍ਰਿਸ਼ਨਾਂ ਨੂੰ ਗੁਰਬਾਣੀ ਵਿਚ ਅਨੇਕ ਥਾਈਂ ਅਗਨੀ ਆਖਿਆ ਹੈ। ਹੁਣ ਦੱਸਦੇ ਹਨ ਕਿ ਨੀਲ ਅਨੀਲ ਦੁਇ ਪ੍ਰਕਾਰ ਦੀਆਂ ਅਗਨੀਆਂ ਇਕੱਠੀਆਂ ਇਸ ਮਨ ਵਿਚ ਹੀ ਵਸਦੀਆਂ ਹਨ। ਉਹ ਜੋ ਗੁਰੂ ਨੇ ਸੋਝੀ ਸੁਝਾ ਦਿਤੀ ਉਸ ਨਾਲ ਇਹ (ਜਲਿ=) ਮਨ ਵਿਚ ਵਸਦੀ ਤਪਸ਼ ਯਾ ਅਗਨਿ ਦੂਰ ਹੋ ਗਈ। ਅਗਨਿ ਹੀ ਦੂਰ ਨਹੀਂ ਹੋਈ, ਠੰਢ ਹੀ ਨਹੀਂ ਪਈ, ਰਹਸ ਮਿਲਿਆ, ਭਾਵ ਅਨੰਦ ਮਿਲਿਆ। ਫਿਰ ਦੁਹਰਾਕੇ ਕਹਿੰਦੇ ਹਨ ਕਿ ਇਹ ਆਨੰਦ ਮਨ ਦੇਕੇ

ਲਿਆ ਹੈ*। ਮਨ ਦਾ ਦੇਣਾ ਕੀ ਹੈ? ਮਨ ਦਾ 'ਮਨੋ ਭਾਵ' ਤੋਂ ਬਦਲ ਜਾਣਾ। ਮਨ ਦੇ ਮਨੋ ਭਾਵ ਤੋਂ ਬਦਲ ਜਾਣੇ ਦਾ ਸਰੂਪ ਕੀ ਹੈ? ਦੋਹਾਂ ਪ੍ਰਕਾਰਾਂ ਦੀ ਵਾਸ਼ਨਾਂ ਤ੍ਰਿਸ਼ਨਾ ਦਾ ਸ਼ਮਨ ਹੋ ਜਾਣਾ। ਹੁਣ ਜਦ ਅਨੰਦ ਮਿਲ ਗਿਆ ਤਾਂ ਕੀ ਹੋਇਆ? ਰਹਸਿ=ਆਨੰਦ। ਸੋ ਆਨੰਦ ਹੋ ਹੋਕੇ ਈਸ਼੍ਵਰ ਦੇ ਗੁਣ ਗਾਇਨ ਕਰ ਰਹੇ ਹਾਂ।

ਨੀਲ ਅਨੀਲ ਦਾ ਅਰਥ ਹੋਰਵੇ ਬੀ ਲਾਉਂਦੇ ਹਨ। ਨੀਲ=ਗੇਣਤੀ। ਅਨੀਲ=ਅਣਗਿਣਤੀ। ਭਾਵ ਤ੍ਰਿਸ਼ਨਾ ਰੂਪੀ ਅਗਨੀ ਜੋ ਗਿਣਤੀ ਤੇ ਅਣਗਿਣਤੀ ਵਾਲੀ ਸੀ, ਭਾਵ ਜੋ ਬਹੁਤੀ ਸੀ, ਉਹ ਦੂਰ ਹੋ ਗਈ। ਪਰ ਏਥੇ ਪਦ ਪਿਆ ਹੈ-'ਇਕਠਾਈਂ'; ਕਿ ਨੀਲ ਅਨੀਲ ਅਗਨੀ ਜੋ ਇਕ ਥਾਵੇਂ ਇਕੱਠੀਆਂ ਹਨ। ਦੋ ਚੀਜ਼ਾਂ ਸਨ ਤਾਂ ਇਕਠੀ ਪਦ ਵਰਤਿਆ, ਮੁਰਾਦ ਇਹ ਕਿ ਦੋ ਚੀਜਾਂ ਮੁਤਜ਼ਾਦ ਯਾ ਟਾਕਰੇ ਦੀਆਂ ਹੋਸਨ ਤਾਂ ਓਹ ਇਕ ਥਾਂ ਕੱਠੀਆਂ ਵਸਦੀਆਂ ਦੱਸੀਆਂ ਹਨ ਇਸ ਕਰਕੇ ਉਪਰਲਾ ਪਹਿਲਾ ਕੀਤਾ ਅਰਥ ਵਧੀਕ ਪ੍ਰਸੰਗਕ ਜਚਦਾ ਹੈ।

ਅੰਕ ੪- ਅੰਕ ੪ ਦੇ ਅਰਥ ਹੋਰ ਕਠਨ ਹਨ। ਇਹ ਉਸ ਤ੍ਰਿਸ਼ਨਾ ਬੁਝੀ ਵਾਲੇ ਰਹਿਸ ਮਈ ਜੀਵਨ ਵਾਲੇ ਵੱਲ ਬੀ ਲਗਦਾ ਹੈ ਤੇ ਪਰਮੇਸ਼ੁਰ ਵੱਲ ਬੀ। ਅਕਸਰ ਦਾਨੇ ਅਰਥ ਈਸ਼੍ਵਰ ਸੰਬੰਧੀ ਹੀ ਕਰਦੇ ਆਏ ਹਨ ਤੇ ਪ੍ਰਸੰਗਕ ਬੀ ਇਹੋ ਸਹੀ ਹੁੰਦਾ ਹੈ ਅਤੇ ਉਪਰ ਇਹੋ ਅਰਥ ਕੀਤਾ ਹੈ ਕਿ ਚਲ ਰਹੇ ਪ੍ਰਸੰਗ ਵਿਚ, ਜਿਸ ਦੇ ਗੁਣ ਗਾ ਰਹੇ ਹਾਂ, ਉਸ ਦੀ ਵਜਾਖਜਾ ਆ ਗਈ ਹੈ ਤੇ ਵਿਚ ਇਸ਼ਾਰਾ ਉਸ ਦੀ ਲੱਖਤਾ ਦਾ ਹੈ ਕਿ ਜਿਸ ਪੁਰਖ❖ ਦੀ ਤ੍ਰਿਸ਼ਨਾ ਅਗਨੀ ਬੁਝੀ ਹੈ। ਉਸ ਨੂੰ ਲੱਖਤਾ ਹੋ ਜਾਏਗੀ ਕਿ ਉਹ ਹਰੀ ਤਾਂ ਘਰ ਬਨ ਬਾਗ਼ ਸਭ ਥਾਂ ਇਕ ਸਾਰ ਹੈ, ਜਦ ਇਹ ਲੱਖਤਾ ਹੋ ਗਈ ਤਾਂ ਮੈਂ ਕੀਕੂੰ ਗੁਫਾ ਵਿਚ ਬੈਠਕੇ ਦੱਸ ਸਕਾਂ ਕਿ ਹੋਰਵੇਂ ਹੈ। ਘਰ ਵਿਚ ਤੇ ਬਾਹਰ ਮੈਦਾਨਾਂ ਵਿਚ ਤੇ ਪਹਾੜਾਂ ਦੀਆਂ ਕੰਦਰਾਂ ਵਿਚ ਪਰੀਪੂਰਣ ਇਕੋ ਜਿਹਾ ਇਕ ਰੂਪ ਹੈ, ਜੇ ਕਿਤੇ ਹੋਰਵੇਂ ਹੋਵੇ ਤਾਂ ਗੁਫਾ ਕਿ ਬਨ ਕੰਦਰਾ ਵਿਚ ਵੱਖਰੀ ਭਾਂਤ ਦਾ ਦਿਸ ਪਵੇ। ਜਿਥੇ ਜਾਓ ਇਕੋ ਚਿਦ ਘਨ ਦੇਵ ਇਕ ਰਸ ਸਾਰੇ ਵਜਾਪ ਰਿਹਾ ਹੈ:-

ਏਕੋ ਏਕੁ ਰਵਿਆ ਸਭ ਠਾਈ॥ ਤਿਸੁ ਬਿਨੁ ਦੂਜਾ ਕੋਈ ਨਾਹੀ॥(ਮਾਰੂ ਮਹਲਾ ੫-ਸੋਲਹਾ ੯)

ਉਹ ਨਿਰਭਉ ਸਮੁੰਦਰ, ਪਹਾੜ, ਘਰ, ਬਾਹਰ, ਗੁਫਾ ਸਭ ਥਾਂ ਉਹੋ ਇਕ ਰੂਪ ਵਸ ਰਿਹਾ ਹੈ। ਇਸ ਲਈ ਗੁਫਾ ਦੀ ਵਿਸ਼ੇਸ਼ਤਾ ਕੋਈ ਨਹੀਂ, ਜਿਥੇ ਬੈਠਕੇ ਚਿੰਤਨ ਕਰੋਗੇ ਪਾ ਲਓਗੇ।

ਅੰਕ ੫ ਵਿਚ ਉਹੋ ੪ ਵਾਲਾ ਭਾਵ ਚਲਦਾ ਹੈ। ਨਿਰਭਉ ਦੀ ਸੈਨਤ ਪਰਮੇਸ਼ੁਰ ਤੋਂ ਬਦਲਕੇ ਤ੍ਰਿਸ਼ਨਾ ਨਿਵਰੇ ਹਰਿ ਗੁਣ ਗਾਉਣ ਵਾਲੇ ਪ੍ਰੇਮੀ ਵਿਚ ਆ ਗਈ ਹੈ।ਲੁਪਤੀ ਇਹ ਹੈ ਕਿ 'ਨਿਰਭਉ ਹਰੀ' ਨੂੰ ਹਰ ਥਾਂ ਤੇ ਲਖਦਾ ਪ੍ਰੇਮੀ ਆਪ ਬੀ ਨਿਰਭਉ ਹੋ ਗਿਆ ਹੈ, ਉਸ ਨੂੰ ਹੁਣ ਡਰ ਕਿਉਂ ਵਾਪਰੇ ਤੇ ਕਿਸ ਦਾ ਵਾਪਰੇ? ਕਿਉਂਕਿ ਸਾਰੇ ਤਾਂ ਉਸ ਦਾ ਪ੍ਰੀਤਮ ਵਸ ਰਿਹਾ ਹੈ ਤੇ ਡਰ ਸਭ ਤੋਂ ਵਡਾ ਮਰਨ ਦਾ ਹੈ, ਪਰ ਉਹ 'ਆਪਾ ਭਾਵ' ਮਾਰ ਚੁਕਾ ਹੈ, ਉਸ ਨੂੰ ਹੁਣ ਕਿਸ ਨੇ ਮਾਰਨਾ ਹੈ, ਉਹ ਤਾਂ ਹਉ ਮਾਰ ਕੇ ਅਮਰ ਹੋ ਗਿਆ ਹੈ। ਇਸ ਦਾ ਕਾਰਨ ਫੇਰ ਹੋਰ ਸੁੰਦਰ ਪਦਾਂ ਵਿਚ ਦੁਹਰਾਉਂਦੇ ਹਨ, ਕਿ ਉਹ ਤਾਂ ਹੁਣ ਤ੍ਰੈ ਲੋਕਾਂ ਵਿਚ ਹੀ ਸ਼ਬਦ ਦੁਆਰਾ ਉਸ ਇਕ ਰਸ ਅਮਰ ਪਰਮਾਤਮਾਂ ਨੂੰ ਪਛਾਣ ਰਿਹਾ ਹੈ।

ਅੰਕ ੬- ਹਾਂ ਉਹ ਪਛਾਨਨ ਵਾਲਾ ਕੋਈ ਕਥਨੀ ਮਾਤ੍ਰ ਦਾ ਸੂਰਮਾ ਨਹੀਂ ਕਿ ਜਿਸ ਨੇ ਕਹਾਣੀ ਵਾਂਙੂ ਕੇਵਲ ਕਹਿ ਹੀ ਦਿੱਤਾ ਹੈ ਕਿ ਮੈਂ ਨਿਰਭੈ ਨੂੰ ਪਛਾਣਕੇ ਨਿਰਭੈ ਹੋ

---

* ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮੁ ਲੀਆ ਹੈ ਮੋਲਿ॥੧॥ (ਗਉੜੀ ਕਬੀਰ ਜੀ-੧੯)

❖ ਇਹ ਆਪਨੇ ਦੁਆਰਾ ਸਮਝਾ ਰਹੇ ਹਨ।

ਗਿਆ ਹਾਂ। ਉਸ ਨੇ ਤਾਂ ਬੁਝ ਲਿਆ ਹੈ ਤੇ ਸਹਿਜ ਦੁਆਰਾ ਪਛਾਣ ਲਿਆ ਹੈ, ਭਾਵ ਉਸ ਦੀ ਪਛਾਣ-ਅਨੁਭਵ ਹੋ ਗਈ ਹੈ। ਉਸ ਦੀ ਪਛਾਣ ਸਮਝ ਮਾਤ੍ਰ ਨਹੀਂ, ਉਸ ਨੇ ਤਾਂ ਸਹਿਜ-ਯਥਾਰਥ ਲੱਖਤਾ ਦੁਆਰੇ ਪਛਾਣਿਆ ਹੈ। ਉਸ ਨੇ ਹੁਣ ਤਿੰਨੇ ਭਵਨ ਹਰੀ ਰੂਪ ਅਨੁਭਵ ਕਰ ਲਏ ਹਨ।

ਹੁਣ ਅੰਤਲੀ ਤੁਕ ਵਿਚ ਫੇਰ ਆਪਣੇ ਦੁਆਰਾ ਸਾਖ ਭਰਦੇ ਹਨ ਕਿ ਇਸ ਤਰ੍ਹਾਂ ਪ੍ਰਤੱਖ ਦੇਖਣ ਦੁਆਰਾ ਤੇ ਅਨੁਭਵੀ ਵੀਚਾਰ ਦੁਆਰਾ ਮੇਰਾ ਮਨ ਮੰਨਿਆਂ ਹੈ। ਤੁਸੀਂ ਬੀ ਕਥਨੀਆਂ ਦੇ ਮਗਰ ਨਾ ਜਾਓ, ਅਨੁਭਵ ਕਰਕੇ ਪਤੀਜੋ।

ਅੰਕ ੭- ਉਹ ਸ਼ੈ ਜੋ ਦੇਖੀ ਜਾਣੀ ਤੇ ਪਛਾਣੀ ਹੈ, ਉਸਦਾ ਤੇ ਉਸ ਦੀ ਪ੍ਰਾਪਤੀ ਦਾ ਕਾਰਣ ਤੇ ਵਸੀਲਾ ਪੁਨਰ ਦ੍ਰਿਸ਼ਟੀ ਪਾਉਣ ਵਾਂਙੂ ਹੋਰ ਸੁਹਣੇ ਅੱਖਰਾਂ ਵਿਚ ਗੁੰਦ ਕੇ ਫੇਰ ਵਰਣਨ ਕਰਦੇ ਹਨ।

ਇਕ ਨਾਮ ਹੀ ਐਸੀ ਵਸਤੂ ਹੈ ਕਿ ਜਿਸ ਵਿਚ ਦੀਨ ਦੁਨੀ ਦੀ ਕੀਰਤੀ, ਮਨ ਆਤਮਾਂ ਦੀ ਸੁੰਦਰਤਾ, ਤੇ ਜਗਤ ਤੋਂ ਕਲਜਾਣ ਸਭ ਕੁਛ ਮੌਜੂਦ ਹੈ, ਕਿਉਂਕਿ ਉਸੇ ਨਾਮ ਵਿਚ ਜੋ ਦਿੱਸਦਾ ਤਾ ਅੱਖਰਾਂ ਦਾ ਹੈ, ਪਰ ਉਸ ਨਾਮ ਵਿਚ ਮਾਇਆ ਤੋਂ ਰਹਿਤ ਅਰੂਪ ਪ੍ਰਭੂ ਸਮਾਇਆ ਹੋਇਆ ਹੁੰਦਾ ਹੈ।

ਹਰਿ ਸਿਮਰਨ ਮਹਿ ਆਪਿ ਨਿਰੰਕਾਰਾ॥  (ਗਉੜੀ ਮ: ੫, ਸੁਖਮਨੀ ੧-੮)

ਹੁਣ ਜੇ ਕਹੋ ਕਿ ਨਾਮ ਵਿਚ ਸਮਾਇਆ ਰਹਿੰਦਾ ਹੈ, ਤੇ ਨਾਮ ਜੀਵਾਂ ਦੇ ਮਨਾਂ ਵਿਚ ਹੁੰਦਾ ਹੈ ਤੇ ਮਨ ਸ਼ਰੀਰ ਵਿਚ ਹੁੰਦਾ ਹੈ ਤੇ ਸ਼ਰੀਰ ਇਕ ਦੇਸ਼ੀ ਹੁੰਦਾ ਹੈ ਤਾਂ ਪਰਮਾਤਮਾਂ ਬੀ ਕੀ ਇਕ ਦੇਸ਼ੀ ਹੋ ਗਿਆ? ਇਸ ਸੰਸੇ ਨਿਵਿਰਤੀ ਵਾਸਤੇ ਫੁਰਮਾਉਂਦੇ ਹਨ ਉਹ ਆਪਣੇ ਸਰੂਪ ਵਿਚ ਜੋ ਸਰਬ ਵਜਾਪੀ ਹੈ, ਅਡੋਲ ਅਵਛੰਨ ਵਜਾਪ ਰਿਹਾ ਹੈ।

ਏਕ ਨਾਥ ਸਭ ਜਗਤ ਮਹਿ ਵਜਾਪ ਰਹਿਓ ਸਭ ਦੇਸ॥ (ਪਾ: ੧੦)

ਪਰ ਜਦ ਓਹ ਨਾਮ ਦੁਆਰਾ ਕਿਸੇ ਦੇ ਅੰਦਰ ਵੱਸ ਰਿਹਾ ਹੈ ਤਦ ਬੀ ਆਪਣੇ ਟਿਕਾਣੇ ਆਪਣੇ ਸਰੂਪ ਵਿਚ ਇਕ ਰਸ ਵਜਾਪਕ ਹੋ ਰਿਹਾ ਹੈ। ਉਹ ਇਸ ਤਰ੍ਹਾਂ ਹੋਣ ਨਾਲ ਛਿੰਨ ਨਹੀਂ ਹੋ ਗਿਆ ਜਿਓਂ ਕਾ ਤਿਓਂ ਅਵਿਛਿੰਨ ਹੈ।

ਅੰਕ ੮ ਵਿਚ ਗੁਰ ਸਿਖ ਪ੍ਰਤੀ ਉਪਦੇਸ਼ ਹੈ ਕਿ ਭਾਈ ਉਸ ਪ੍ਰਭੂ ਦੀ, ਜਿਸ ਦੀ ਅਸੀਂ ਕੀਰਤੀ ਕਹਿ ਰਹੇ ਹਾਂ, ਜਿਸ ਦੇ ਗੁਣ ਲੱਛਣ ਵਰਣਨ ਕਰ ਰਹੇ ਹਾਂ, ਉਸ ਨਾਲ ਪ੍ਰੀਤੀ ਅਨੇਕਾਂ ਮੁਨੀ ਪਵਿਤ੍ਰ ਲੋਕ ਕਰ ਰਹੇ ਹਨ, ਉਨ੍ਹਾਂ ਦੇ ਤਨ ਤੇ ਮਨ ਸੁੱਚੇ ਹਨ, ਹਾਂ ਉਨ੍ਹਾਂ ਦਾ ਅੰਦਰਲਾ ਮਨ (=ਚਿਤ) ਸੱਚ ਨਾਲ ਭਰਪੂਰ ਹੈ, ਤਾਂਤੇ ਹੇ ਸਿਖ! ਤੂੰ ਬੀ ਉਸ ਦਾ ਭਜਨ ਕਰ, ਹਾਂ, ਉਸ ਦਾ ਭਜਨ ਸਦਾ ਸਦਾ ਕਰ, ਤਨ ਮਨ ਸੁੱਚਾ ਰੱਖਕੇ ਪ੍ਰੀਤ ਕਰ, ਚਿਤ ਵਿਚ ਸੱਚ ਵਸਾ ਕੇ ਪ੍ਰੀਤ ਕਰ।

**ਨਿਰੁਕ੍ਤ**- ਕੁੰਚਰੁ- ਹਾਥੀ॥  ਕਾਇਆ- ਸਰੀਰ

ਉਦਿਆਨੈ- (ਸੰਸ:, ਉਦਜਾਨੰ=ਬਾਗ਼, ਸ਼ਾਹੀ ਬਾਗ਼) ਬਾਗ ਵਿਚ। ਰਾਜਸੀ ਬਾਗ਼ ਵਿਚ।

ਅੰਕਸੁ- ਕੁੰਡਾ, ਜਿਸ ਨਾਲ ਹਾਥੀ ਨੂੰ ਟੋਰਦੇ ਹਨ।

ਸੋਭ- ਸੋਭਦਾ ਹੈ। ਸੁ ਮਾਨੈ- ਸੁ+ਮਾਨੈ+=ਭਲੀ ਪ੍ਰਕਾਰ ਮੰਨਿਆ ਜਾਂਦਾ ਜਾਂ ਮਾਨ ਪਾਉਂਦਾ ਹੈ। ਚੀਨਿਆ- ਪਛਾਣਿਆ, ਲਖਿਆ ਸਮਝਿਆ।

ਤਸਕਰੁ- (ਸੰਸ:, ਤਸਕਰ:) ਚੋਰ।  ਨੰਨਾਕਾਰੁ- (ਨਕਾਰ=ਕੇਵਲ ਨਨਾ, ਪੁ: ਪੰਜਾਬੀ, ਨਨਾਕਾਰ ਫਾ: ਇਨਕਾਰ=ਨਾਂਹ ਕਰਨੀ) ਨਿਰਾ ਨੰਨਾ ਕਹਿਣਾ, ਨੰਨਾ ਹੁੰਦਾ ਹੈ ਨਾਂਹ ਕਰਨੀ। ਨਾਂਹ, ਇਨਕਾਰ। ਭਾਵ ਹੋੜਦਾ ਡਾਂਟਦਾ ਰੋਕ ਨਹੀਂ ਪਾਉਂਦਾ ਕੋਈ।

ਨੀਲ ਅਨੀਲ- (ਸੰਸ:, ਨੀਲ=ਨੀਲਾ ਯਾ ਕਾਲਾ ਰੰਗ।) ਨੀਲ ਇਕ ਪ੍ਰਕਾਰ ਦਾ ਨੀਲਾ ਰੰਗ ਹੈ। ਗੂੜ੍ਹੇ ਨੀਲੇ ਤੇ ਕਾਲੇ ਨੂੰ ਬੀ ਨੀਲ ਯਾ ਨੀਲਾ ਕਹਿ ਲੈਂਦੇ ਹਨ। ਮੁਰਾਦੀਆ ਅਰਥ ਹਨ:

ਮਾਯਾ, ਮਾਯਕ ਤੇ ਪਾਪਮਈ। ਉਹ ਤ੍ਰਿਸ਼ਨਾ ਜਿਸ ਦੇ ਪੁਗਾਉਣ ਵਿਚ ਪਾਪ ਪੁੰਨ ਵਿਹਿਤ ਅਵਿਹਿਤ ਦੀ ਪਰਵਾਹ ਨਾ ਕੀਤੀ ਜਾਵੇ।

ਅਨੀਲ- ਜੋ ਨੀਲਾ ਨਾ ਹੋਵੇ=ਬੇਰੰਗ, ਚਿੱਟਾ। ਮੁਰਾਦੀਆ ਅਰਥ ਹਨ : ਅਮਾਯਕ। ਪਾਪ ਰਹਿਤ ਯਾ ਗੁਨਾਹ ਤੋਂ ਬਿਨਾਂ। ਅਥਵਾ ਉਹ ਤ੍ਰਿਸ਼ਨਾ, ਜਿਸ ਦੇ ਪੁਗਾਉਣ ਵਿਚ ਪਾਪ ਤੋਂ ਪ੍ਰਹੇਜ਼ ਕੀਤਾ ਜਾਵੇ।

ਨੀਲ ਅਨੀਲ- ਮੈਲਾ ਤੇ ਮੈਲ ਤੋਂ ਬਿਨਾਂ। ਪਾਪ ਵਾਲਾ ਯਾ ਪਾਪ ਰਹਤਤਾ ਵਾਲਾ।

(ਅ) ਨੀਲ ਦਾ ਅਰਥ ਗੇਣਤੀ ਕਰ ਲੈਂਦੇ ਹਨ ਤੇ ਨੀਲ ਅਨੀਲ ਦਾ ਗੇਣਤੀ ਅਗੇਣਤੀ ਕਰਕੇ ਫੇਰ ਭਾਵ ਲੈਂਦੇ ਹਨ ਬਹੁਤੀ ਤ੍ਰਿਸ਼ਨਾ ਪਰ ਇਹ ਅਰਥ ਤੁਕ ਦੇ ਪਦਾਂ ਤੇ ਪ੍ਰਸੰਗ ਨਾਲ ਢੁੱਕਦਾ ਘੱਟ ਹੈ।

ਪੁਰਾਤਨਾਂ ਦੇ ਤ੍ਰੀਕੇ ਨੂੰ ਲਈਏ ਤਾਂ ਓਹ ਬ੍ਰਿਤੀਆਂ ਦੋ ਕਿਸਮ ਦੀਆਂ ਦੱਸਦੇ ਹਨ: ਇਕ ਮਲਿਨ ਇਕ ਅਮਲ।

ਅਮਲ ਬ੍ਰਿਤੀਆਂ ਇਸ ਪ੍ਰਕਾਰ ਦੀਆਂ ਹਨ:-

ਦਾਨ ਛਿਮਾ ਵੈਰਾਗ ਆਦਿ। ਇਨ੍ਹਾਂ ਨੂੰ ਸ਼ਾਂਤ ਬ੍ਰਿਤੀ ਬੀ ਆਖਦੇ ਹਨ।

ਮਲਿਨ ਬ੍ਰਿਤੀ ਦੋ ਪ੍ਰਕਾਰ ਦੀ ਹੈ:-

ਇਕ ਹੈ ਘੋਰ-ਲੋਭ ਆਦਿ।

ਦੂਜੀ ਤਾਮਸ-ਭੈ ਆਦਿ।

ਅਗਨਿ- ਅਗਨੀ, ਅਗ। ਭਾਵ ਹੈ ਤ੍ਰਿਸ਼ਨਾ। ਵਾਸ਼ਨਾ ਤ੍ਰਿਸ਼ਨਾ।

ਇਕ ਠਾਈ- ਇਕ ਥਾਵੇਂ ਹਨ, ਭਾਵ ਦੁਇ (ਇਕੋ ਥਾਂ=) ਦਿਲ ਵਿਚ ਹਨ, ਇਕੱਠੇ ਹਨ।

ਜਲਿ- ਜਲਨ। ਤੱਪਸ਼। ਸਾੜ। ਅੱਗ।

(ਅ) ਏਥੇ ਪਦ ਜਲਿ ਦਾ ਅਰਥ ਪਾਣੀ ਦੁਆਰਾ ਨਹੀਂ, ਕਿਉਂਕਿ ਫੇਰ ਵਿਚਾਰ ਆਦਿ, ਕਿਸੇ ਹੋਰ ਪਦ ਦੇ ਨਾਲ ਅਧਜਾਹਾਰ ਕਰਨਾ ਪੈਂਦਾ ਹੈ। ਜਲਨ ਨਾਲ ਸਾਫ ਪ੍ਰਸੰਗਕ ਅਰਥ ਦੀ ਸ਼੍ਰੇਣੀ ਟੁਰੀ ਰਹਿੰਦੀ ਹੈ। ਜਲਿ ਨੂੰ ਸਿਆਰੀ ਲਗੀ ਬੀ ਦੱਸਦੀ ਹੈ ਕਿ ਪਦ ਇਸਤ੍ਰੀ ਲਿੰਗ ਹੈ। ਜਲਿ ਪਦ ਗੁਰਬਾਣੀ ਵਿਚ ਅਗਨੀ ਅਰਥਾ ਵਿਚ ਕਈ ਥਾਂ ਆਇਆ ਹੈ, ਯਥਾ:-

ਬਲਦੀ ਜਲਿ ਨਿਵਰੈ ਕਿਰਪਾ ਤੇ ...... ॥' (ਮਾਰੂ ਮ: ੧ ਦਖਣੀ, ਸੋਲਹਾ-੧੩)

'ਅੰਤਰਿ ਲਾਗੀ ਜਲਿ ਬੁਝੀ॥' (ਸਿਰੀ ਰਾਗੁ ਮਹਲਾ ੧-੧੮)

ਉਵ ਇਹ ਪਦ ਜਲਿ=ਪਾਣੀ ਵਿਚ ਦੇ ਅਰਥਾਂ ਵਿਚ ਬੀ ਆਯਾ ਹੈ। ਯਥਾ:-

ਕਬੀਰ ਥੋਰੈ ਜਲਿ ਮਾਛੁਲੀ ..... ॥ (ਸਲੋਕ ਕਬੀਰ ਜੀ-੪੯)

ਪਰ ਏਥੇ ਅਰਥ ਤੱਪਸ਼ ਯਾ ਅਗਨੀ ਹੀ ਠੀਕ ਹੈ।

ਨਿਵਰੀ- ਦੂਰ ਹੋ ਗਈ।

ਰਹਸਿ- ਆਨੰਦ। ਰਹਸਿ=ਆਨੰਦ ਵਿਚ। ਰਹਸ ਪਦ ਏਥੇ ਦੇਹੁਰੀ ਦੀਪਕ ਹੈ:-ਮਨ ਦੇ ਕੇ ਲੀਤਾ ਰਹਸ ਯਾ ਰਹਸ ਵਿਚ (ਰਹਿਣਾ ਤੇ) ਰਹਸ ਵਿਚ (ਹੁਣ) ਗੁਣ ਗਾ ਰਹੇ ਹਾਂ।

ਬੈਸਿ- ਬੈਠਕੇ। ਸਾਗਰਿ- ਸਮੁੰਦਰ। ਡੂਗਰਿ- ਪਹਾੜ।

ਭਉਨ- ਭਵਨ, ਘਰ, ਭਾਵ ਹੈ ਲੋਕ।

ਕੀਰਤਿ- ਕੀਰਤੀ, ਯਸ਼, ਮਹਿਮਾ। ਭਾਵ ਹੈ ਲੋਕ ਪ੍ਰਲੋਕ ਦੀ ਮਹਿਮਾ।

ਸੂਰਤਿ- (ਅ:, ਸੂਰਤ) ਮੂਰਤੀ। ਸ਼ਕਲ। ਭਾਵ ਹੈ ਸੁਹਣੀ ਸੂਰਤ ਤੋਂ। ਸੁੰਦਰਤਾ, ਮਨ ਦੀ ਸੁੰਦਰਤਾ ਤੇ ਆਤਮਾ ਦੀ ਸੁੰਦਰਤਾ ਤੋਂ ਮੁਰਾਦ ਹੈ। ਸਿਮਰਨ ਨਾਲ ਮਨ ਜਦ ਰਹਸਮਈ ਹੁੰਦਾ ਹੈ ਤਾਂ ਆਪ ਨੂੰ ਸੁੰਦਰ ਪ੍ਰਤੀਤ ਕਰਦਾ ਹੈ। ਆਤਮਾ ਜਦ ਆਪ ਨੂੰ ਸਰੀਰ ਮਨ ਆਦਿ ਤੋਂ ਅਲੇਪ ਦੇਖਦੀ ਹੈ ਤਾਂ ਆਪਾ ਸੁੰਦਰ ਪ੍ਰਤੀਤ ਦੇਂਦਾ ਹੈ।

(ਅ) ਏਥੇ ਪਦ ਸੂਰਤ ਦਾ ਅਰਥ 'ਸੁਰਤ', 'ਨਿਜ ਸਰੂਪ ਦਾ ਗਜਾਨ' ਆਦਿ ਬੀ ਲਾ ਲੈਂਦੇ ਹਨ।

ਨਾਈ- ਨਾਮ ਵਿਚ।

ਮੁਨਿ- ਰਿਸ਼ੀ। ਮਹਾਨ ਸਤਿਕਾਰ ਯੋਗ ਧਾਰਮਕ ਵ੍ਯਕਤੀ।

ਨੀਤਾ ਨੀਤਿ- ਨਿਤਾ ਪ੍ਰਤੀ। ਸਦਾ।

## [ਗਉੜੀ ਮਹਲਾ ੧, ਅਸਟਪਦੀ-੩]

**ਪ੍ਰਾਕ੍ਕਥਨ-** ਵਿਸ਼ਯ ਉਹੀ ਚਲਦਾ ਹੈ ਪਰ ਹੋਰ ਤਰ੍ਹਾਂ ਦੇ ਵਰਣਨ ਨਾਲ, ਕਿ ਮਨ ਮਾਰਨ ਨਾਲ ਹੀ ਭਗਤੀ ਗਜਾਨ ਦਾ ਸ਼ੁਭ ਕਾਰਜ ਸਿਰੇ ਚੜ੍ਹਦਾ ਹੈ ਤੇ ਮਨ ਨਾਮ ਨਾਲ ਮਰਦਾ ਹੈ।

| ਮੂਲ | ਅਰਥ |
|---|---|
| ਗਉੜੀ ਗੁਆਰੇਰੀ ਮਹਲਾ ੧ ॥ | |
| ਨਾ ਮਨੁ ਮਰੈ ਨ ਕਾਰਜੁ ਹੋਇ ॥<br>ਮਨੁ ਵਸਿ ਦੂਤਾ ਦੁਰਮਤਿ ਦੋਇ ॥<br>ਮਨੁ ਮਾਨੈ ਗੁਰ ਤੇ ਇਕੁ ਹੋਇ ॥ ੧ ॥ | *ਰਾਮ ਗੁਣਾਂ ਤੋਂ ਰਹਤ (=ਨਿਰਗੁਣ) ਹੈ (ਤਾਂਤੇ ਉਹ ਜੀਵ ਦੇ ਵੱਸ ਦਾ ਨਾ ਹੋਇਆ। ਨਹੀਂ, ਉਹ) ਗੁਣਾਂ ਕਰਕੇ (ਜੀਵ ਦੇ) ਵੱਸ (ਬੀ) ਹੋ ਜਾਂਦਾ ਹੈ। (ਓਹ ਗੁਣ ਕੀ ਹਨ? ਉੱਤਰ:) ਆਪਾ ਭਾਵ (ਅਰਥਾਤ ਹਉਮੈ) ਦੂਰ ਕਰਕੇ (ਜੋ ਸ਼ੇਸ਼ ਰਹਿ ਜਾਂਦਾ ਹੈ, ਸੋਇ=) ਉਸ ਨੂੰ ਵੀਚਾਰਨਾ (ਕਿ ਕੀਹ ਵਸਤੂ ਹੈ❖)॥੧॥ਰਹਾਉ॥ |
| ਨਿਰਗੁਣ ਰਾਮੁ ਗੁਣਹ ਵਸਿ ਹੋਇ ॥<br>ਆਪੁ ਨਿਵਾਰਿ ਬੀਚਾਰੇ ਸੋਇ ॥ ੧ ॥ ਰਹਾਉ ॥ | (ਪਰ ਇਹ) ਕਾਰਜ ਸਿਰੇ ਨਹੀਂ ਚੜ੍ਹਦਾ, (ਕਿਉਂਕਿ) ਮਨ ਮਰਦਾ ਨਹੀਂ (ਭਾਵ ਆਪਾ ਨਹੀਂ ਨਿਵਰਦਾ), (ਮਨ ਕਿਉਂ ਨਹੀਂ ਮਰਦਾ? ਕਿਉਂਕਿ) ਮਨ ਖੋਟੀ ਮਤਿ ਵਿਚ ਹੈ ਮਨ (ਕਾਮਾਦਿਕ) ਵੈਰੀਆ ਦੇ ਵੱਸ ਵਿਚ ਪਿਆ ਹੋਇਆ ਹੈ (ਜਿਸ ਕਰਕੇ ਆਪ ਨੂੰ) ਦੂਆ (ਬਣਾਈ ਬੈਠਾ ਹੈ, ਭਾਵ, ਰਾਮ ਤੋਂ ਭਿੰਨ ਹੋਕੇ ਆਪ ਨੂੰ ਵੱਖਰਾ ਮੰਨਕੇ ਵਰਤ ਰਿਹਾ ਹੈ। ਇਸ ਦਾ ਦਾਰੂ ਕੀ ਹੈ? ਉੱਤਰ: ਜੇ) ਮਨ ਗੁਰੂ ਤੋਂ ਪਤੀਜਣਾ ਵਿਚ ਆ ਜਾਵੇ (ਤਾਂ ਰਾਮ ਨਾਲ) ਇੱਕ ਹੋ ਜਾਇਗਾ (ਇਹ ਦਾਰੂ ਹੈ)॥੧॥ਰਹਾਉ॥ |
| ਮਨੁ ਭੂਲੋ ਬਹੁ ਚਿਤੈ ਵਿਕਾਰੁ ॥ | ਪ੍ਰਸ਼ਨ: ਦੁਰਮਤ ਤੇ ਦੂਤਾਂ ਦੇ ਵੱਸ ਪਿਆ ਮਨ ਕਿਉਂ ਮਰਦਾ ਨਹੀਂ? ਉੱਤਰ:) (ਵਾਹਿਗੁਰੂ ਤੋਂ) ਭੁੱਲਾ ਹੋਇਆ (ਤੇ ਦੁਰਮਤਿ ਵਿਚ ਲਗਾ) ਮਨ ਬਹੁਤੇ ਵਿਕਾਰ (ਹੀ) ਚਿਤਵਦਾ |

* ਅਰਥ ਰਹਾਉ ਤੋਂ ਟੁਰੇਗਾ।

❖ ਸ਼ੇਸ਼ ਜੋ ਰਹਿ ਜਾਂਦਾ ਹੈ ਉਹ ਹੁੰਦਾ ਹੈ ਸ਼ੁਧ ਆਪਾ; ਜਿਸ ਬਾਬਤ ਫੁਰਮਾਨ ਹੈ:-
ਮਨ ਤੂੰ ਜੋਤਿ ਸਰੂਪੁ ਹੈ ॥ (ਆਸਾ ਮਹਲਾ ੩ ਛੰਤ ੭-੫)

| | |
|---|---|
| ਮਨੁ ਭੂਲੋ ਸਿਰਿ ਆਵੈ ਭਾਰੁ ॥<br>ਮਨੁ ਮਾਨੈ ਹਰਿ ਏਕੰਕਾਰੁ ॥ ੨ ॥ | ਹੈ, (ਇਉਂ) ਭੁੱਲੇ ਹੋਏ ਮਨ ਦੇ ਸਿਰ (ਪਾਪਾਂ ਦਾ) ਭਾਰ ਚੜ੍ਹਦਾ ਹੈ (ਪਾਪਾਂ ਦੀ ਮੈਲ ਉਸ ਨੂੰ ਵਾਹਿਗੁਰੂ ਤੋਂ ਦੂਰ ਰਖਦੀ ਹੈ)। (ਪਰ ਜੋ) ਮਨ (ਹਰੀ=) ਪਰਮੇਸ਼ੁਰ (ਦੀ ਹੋਂਦ ਤੇ ਪ੍ਰੇਮ ਵਿਚ) ਪਤੀਜ ਜਾਵੇ ਤਾਂ (ਉਸ ਨਾਲ) ਇਕ ਰੂਪ ਹੋ ਜਾਂਦਾ ਹੈ॥੨॥ |
| ਮਨੁ ਭੂਲੋ ਮਾਇਆ ਘਰਿ ਜਾਇ ॥<br>ਕਾਮਿ ਬਿਰੂਧਉ ਰਹੈ ਨ ਠਾਇ ॥<br>ਹਰਿ ਭਜੁ ਪ੍ਰਾਣੀ ਰਸਨ ਰਸਾਇ ॥੩॥ | (ਹਾਂ ਜੀ! ਸਾਈਂ ਤੋਂ) ਭੁੱਲਾ ਹੋਇਆ ਮਨ ਮਾਇਆ ਦੇ ਘਰ ਜਾਂਦਾ ਹੈ (ਭਾਵ ਮਾਯਕ ਚਿਤਵਨਾ ਵਿਚ ਰੁੱਝਾ ਰਹਿੰਦਾ ਹੈ। ਹਾਂ, ਮਾਯਕ) ਕਾਮਨਾ ਵਿਚ ਰੁੱਝਾ ਹੋਇਆ (ਮਨ ਇਕ) ਟਿਕਾਣੇ (ਸਿਰ) ਨਹੀਂ ਰਹਿੰਦਾ; (ਤਾਂਤੇ ਹੇ) ਜੀਵ! ਹਰੀ ਦਾ ਭਜਨ ਕਰ ਰਸਨਾ ਨੂੰ (ਰਸ ਵਿਚ) ਰਸ ਮਈ ਕਰਕੇ (ਜੋ ਹਰੀ ਦੀ ਲਗਨ ਲਗੇ)॥੩॥ |
| ਗੈਵਰ ਹੈਵਰ ਕੰਚਨ ਸੁਤ ਨਾਰੀ ॥<br>ਬਹੁ ਚਿੰਤਾ ਪਿੜ ਚਾਲੈ ਹਾਰੀ ॥<br>ਜੂਐ ਖੇਲਣੁ ਕਾਚੀ ਸਾਰੀ ॥ ੪ ॥ | (ਦੇਖ!) ਚੰਗੇ ਹਾਥੀਆਂ, ਚੰਗੇ ਘੋੜਿਆਂ, ਸੋਨੇ (ਦੇ ਸਾਮਾਨਾਂ) ਪੁਤ੍ਰਾਂ ਤੇ ਇਸਤ੍ਰੀ ਦੀ ਬਹੁਤੀ ਚਿੰਤਾ ਵਿਚ (ਜੋ ਰਹਿੰਦਾ ਹੈ, ਉਹ ਮਾਨੋ) ਜੂਏ ਦੀ ਖੇਲ ਖੇਲਦਾ ਹੈ (ਜਿਸ ਵਿਚ ਕਿ ਉਸ ਦੀ) ਨਰਦ ਕਚੀ ਰਹਿ ਜਾਂਦੀ ਹੈ, (ਸੋ ਉਹ ਏਥੋਂ) ਪਿੜ ਹਾਰ ਕੇ ਟੁਰਦਾ ਹੈ॥੪॥ |
| ਸੰਪਉ ਸੰਚੀ ਭਏ ਵਿਕਾਰ ॥<br>ਹਰਖ ਸੋਕ ਉਭੇ ਦਰਵਾਰਿ ॥<br>ਸੁਖੁ ਸਹਜੇ ਜਪਿ ਰਿਦੈ ਮੁਰਾਰਿ ॥ ੫ ॥ | (ਜੇ ਰਬ ਜੀ ਨੂੰ ਭੁਲਾ ਕੇ ਤੁਸਾਂ ਬੀ) ਮਾਇਆ ਕੱਠੀ ਕੀਤੀ ਤੇ ਵਿਕਾਰਾਂ ਵਾਲੇ ਹੋ ਗਏ (ਤਾਂ ਕੀਹ ਹੋਵੇਗਾ ਕਿ) ਹਰਖ ਤੇ ਸੋਗ (ਤੁਹਾਡੇ) ਬੂਹੇ ਵਿਚ ਖੜੇ ਰਹਿਣਗੇ। (ਪਰ ਜੇ) ਪਰਮੇਸ਼ੁਰ ਨੂੰ ਹਿਰਦੇ ਵਿਚ ਸਿਮਰੋਗੇ ਤਾਂ ਸੁਖੱਲੇ ਹੀ (ਸਦਾ) ਸੁਖ (ਵਿਚ ਪਹੁੰਚੋਗੇ।)॥੫॥ |
| ਨਦਰਿ ਕਰੇ ਤਾ ਮੇਲਿ ਮਿਲਾਏ ॥<br>ਗੁਣ ਸੰਗ੍ਰਹਿ ਅਉਗਣ ਸਬਦਿ ਜਲਾਏ॥<br>ਗੁਰਮੁਖਿ ਨਾਮੁ ਪਦਾਰਥੁ ਪਾਏ ॥ ੬ ॥ | (ਸੋ ਵਾਹਿਗੁਰੂ ਜੀ ਅਗੇ ਅਰਦਾਸ ਕਰੋ। ਵਾਹਿਗੁਰੂ ਜਿਸ ਉਤੇ) ਮੇਹਰ ਦੀ ਨਜ਼ਰ ਕਰਦਾ ਹੈ (ਉਸ ਨੂੰ ਗੁਰੂ ਦੇ) ਮੇਲ ਵਿਚ ਮਿਲਾ ਦੇਂਦਾ ਹੈ। (ਉਸ) ਗੁਰੂ ਦੁਆਰਾ (ਸਿਖੀ) ਨਾਮ ਪਦਾਰਥ ਪ੍ਰਾਪਤ ਕਰ ਲੈਂਦਾ ਹੈ, (ਅਤੇ ਉਸ ਦੇ) ਉਪਦੇਸ਼ ਦੁਆਰਾ (ਆਪਣੇ) ਔਗੁਣ ਦੂਰ ਕਰ ਲੈਂਦਾ ਹੈ ਤੇ ਗੁਣ ਕੱਠੇ ਕਰ ਲੈਂਦਾ ਹੈ॥੬॥ |
| ਬਿਨੁ ਨਾਵੈ ਸਭ ਦੂਖ ਨਿਵਾਸੁ ॥<br>ਮਨਮੁਖ ਮੂੜ ਮਾਇਆ ਚਿਤ ਵਾਸੁ ॥<br>ਗੁਰਮੁਖਿ ਗਿਆਨੁ ਧੁਰਿ ਕਰਮਿ ਲਿਖਿਆਸੁ ॥ ੭ ॥ | *ਮੂਰਖ ਮਨਮੁਖ ਦੇ ਚਿਤ ਦਾ ਵਾਸਾ ਮਾਇਆ ਵਿਚ ਹੁੰਦਾ ਹੈ (ਸੋ ਉਥੇ ਨਾਮ ਨਹੀਂ ਹੁੰਦਾ ਤੇ) ਨਾਮ ਤੋਂ ਬਿਨਾਂ (ਮਨ ਵਿਚ) ਸਾਰੇ ਦੁਖਾਂ ਦਾ ਨਿਵਾਸ (ਹੋ ਜਾਂਦਾ ਹੈ, ਪਰ) ਗੁਰਮੁਖ ਨੂੰ ਗਿਆਨ ਪ੍ਰਾਪਤ ਹੁੰਦਾ ਹੈ (ਜੋ ਉਸ ਦੇ) ਕਰਮਾਂ ਵਿਚ ਧੁਰੋਂ ਲਿਖਿਆ ਹੁੰਦਾ ਹੈ, (ਇਸ ਲਈ ਉਹ ਸੁਖੀ ਹੁੰਦਾ ਹੈ)॥੭॥ |
| ਮਨੁ ਚੰਚਲੁ ਧਾਵਤੁ ਫੁਨਿ ਧਾਵੈ ॥ | ਹੇ ਨਾਨਕ! ਮਨ ਤਾਂ ਚੰਚਲ ਹੈ, ਦੌੜਦਾ ਹੈ ਤੇ ਮੁੜ ਮੁੜ |

* ਦੂਸਰੀ ਤੁਕ ਦਾ ਅਰਥ ਪਹਿਲੋਂ ਲਗੇਗਾ।

| | |
|---|---|
| **ਸਾਚੇ ਸੂਚੇ ਮੈਲੁ ਨ ਭਾਵੈ ॥**<br>**ਨਾਨਕ ਗੁਰਮੁਖਿ ਹਰਿ ਗੁਣ ਗਾਵੈ**<br>**॥੮॥੩॥** | ਦੌੜਦਾ ਹੈ, (ਹਾਂ ਧਾਵਨੇ ਵਾਲੇ ਪਦਾਰਥਾਂ ਦੇ ਮਗਰ ਭੱਜਾ ਫਿਰਦਾ ਹੈ, ਇਹ ਧਾਵਨਾ ਮੈਲ ਹੈ, ਇਹ ਮੈਲ) ਸੱਚੇ ਨਾਮ ਕਰਕੇ ਸੁੱਚੇ (ਹੋ ਗਏ ਗੁਰਮੁਖ ਨੂੰ) ਨਹੀਂ ਭਾਉਂਦੀ, (ਇਸ ਕਰਕੇ) ਗੁਰਮੁਖ ਹਰੀ ਗੁਣ ਗਾਉਂਦਾ ਹੈ (ਕਿ ਫੇਰ ਮੈਲ ਨ ਚੜ੍ਹੇ*) ਹੇ ਨਾਨਕ! ॥੮॥੩॥ |

**ਵਯਾਖਯਾ-** ਫੁਰਮਾਉਂਦੇ ਹਨ ਕਿ ਮਾਨੁਖ ਦਾ ਮਨ ਹੀ ਇਸ ਦੀ ਬੰਧ ਤੇ ਮੋਖ ਦਾ ਕਾਰਣ ਹੈ। ਜੇ ਮਨ ਦੁਰਮਤਿ ਵਿਚ ਹੈ ਤਾਂ ਮਾਇਆ ਨਾਲ ਸੰਬੰਧਿਤ ਹੈ, ਪਰ ਜੇ ਮਨ ਗੁਰਮਤਿ ਵਿਚ ਹੈ ਤੇ ਆਪਾ ਨਿਵਾਰਦਾ ਹੈ ਤਾਂ ਆਤਮਾ ਨਾਲ ਜੁੜ ਜਾਂਦਾ ਹੈ। ਇਸ ਪ੍ਰਕਾਰ ਦਾ ਭਾਵ ਇਕ ਸੁਹਣੇ ਤ੍ਰੀਕੇ ਨਾਲ ਵਰਣਨ ਕੀਤਾ ਹੈ, ਲਗ ਪਗ ਹਰ ਅੰਕ ਵਿਚ ਦੁਇ ਪੱਖ ਦਿਖਲਾਏ ਹਨ।

ਅੰਕ ੧ ਤੇ ਰਹਾਉ-ਮਨ ਕਿਉਂਕਿ ਬਹੁਤਿਆਂ ਦੇ ਮਾਇਆ ਵਿਚ ਫਸੇ ਹੋਏ ਹਨ, ਇਸ ਲਈ ਆਮ ਤੌਰ ਤੇ ਕਿਹਾ ਕਿ 'ਮਨ ਦੁਰਮਤਿ ਵਿਚ ਆ ਕੇ ਦੂਤਾਂ ਦੇ ਵੱਸ ਵਿਚ ਹੈ, ਨਾ ਇਸ ਪਾਸਿਓਂ ਮਰਦਾ ਭਾਵ ਹਟਦਾ ਹੈ, ਨਾ ਕਾਰਜ ਹੁੰਦਾ ਹੈ।' ਕਿਹੜਾ ਕਾਰਜ? ਜੋ ਰਹਾਉ ਵਿਚ ਦੱਸਿਆ ਹੈ। ਉਹ ਹੈ ਵਾਹਿਗੁਰੂ ਨੂੰ ਪ੍ਰਾਪਤ ਕਰਨਾ। ਵਾਹਿਗੁਰੂ ਹੈ ਨਿਰਗੁਣ, ਤਿੰਨਾਂ ਗੁਣਾਂ ਤੋਂ ਅਤੀਤ, ਰੂਪ ਰੇਖ ਰੰਗ ਤੋਂ ਨਿਆਰਾ, ਨਿਰਗੁਣ ਨਿਰੰਕਾਰ। ਉਹ ਭਲਾ ਜੀਵ ਦੇ ਵੱਸ ਕੀਕੂੰ ਹੋ ਸਕਦਾ ਹੈ? ਆਪ ਫੁਰਮਾਉਂਦੇ ਹਨ ਕਿ ਓਹ ਆਪ ਤਾਂ ਨਿਰਗੁਣ ਹੈ ਪਰ ਜੀਵ, ਜੇ ਗੁਣ ਧਾਰਨ ਕਰੇ, ਤਾਂ ਉਸ ਦੇ ਵੱਸ ਹੋ ਸਕਦਾ ਹੈ। ਵੱਸ ਹੋਣਾ ਮੁਹਾਵਰਾ ਹੈ ਕਿ ਉਹ ਨਿਰਗੁਣ ਜੀਵ ਨੂੰ ਪ੍ਰਾਪਤ ਹੋ ਸਕਦਾ ਹੈ। ਓਹ ਗੁਣ ਜੋ ਜੀਵ ਧਾਰਨ ਕਰੇ ਰਜ ਤਮ ਸਤ ਨਹੀਂ ਹਨ, ਓਹ ਗੁਣ ਖੂਬੀਆਂ ਹਨ ਜੋ ਧਾਰਨ ਕਰਨੀਆਂ ਹਨ; ਓਹ ਰਹਾਉ ਵਿਚ ਦੱਸੀਆਂ ਹਨ। ਇਕ ਤਾਂ ਹੈ ਆਪਾ ਨਿਵਾਰਨਾ ਭਾਵ ਅਹੰਭਾਵ ਨੂੰ ਦੂਰ ਕਰਨਾ; ਹਉਮੈ ਹੰਕਾਰ ਨੂੰ ਜਿੱਤਣਾ। ਦੂਸਰਾ ਹੈ 'ਵੀਚਾਰੈ ਸੋਇ' ਉਸ ਦੀ ਵੀਚਾਰ ਕਰਨੀ। ਉਸ ਕਿਸਦੀ? ਨਿਰਗੁਣ ਰਾਮ ਦੀ। ਉਹ ਐਦਾਂ, ਕਿ ਜਦੋਂ ਆਪਾ ਭਾਵ ਨਿਵਰ ਜਾਏਗਾ ਤਾਂ ਰਹਿ ਜਾਏਗਾ ਬਾਕੀ ਆਤਮ ਸਰੂਪ। ਇਸ ਬਾਕੀ ਰਹੇ ਆਤਮ ਸਰੂਪ ਦੀ ਵੀਚਾਰ ਕਰੂ ਤਾਂ ਉਹ ਨਿਰਗੁਣ ਰਾਮ ਦੀ ਅੰਸ਼ ਭਾਸੂ, ਫੇਰ ਉਸ ਨਿਰਗੁਣ ਤੇ ਅਪਣੇ ਸ਼ੁਧ ਸਰੂਪ ਦੀ ਵਿੱਥ ਮਿਟ ਜਾਊ। ਵਿੱਥ ਮਿਟੀ ਤੇ ਨਿਰਗੁਣ ਰਾਮ ਪ੍ਰਾਪਤ ਹੋ ਜਾਊ।

'ਆਪਾ ਨਿਵਾਰਨਾ' ਹੈ ਵੈਰਾਗ, ਤੇ 'ਸੋਇ ਦੀ ਵੀਚਾਰ' ਹੈ ਗਿਆਨ। ਵੈਰਾਗ ਪ੍ਰਾਪਤ ਹੁੰਦਾ ਹੈ ਭਗਤੀ ਨਾਲ; ਕਿਉਂਕਿ ਜਦ ਰਾਮ ਨਾਲ ਰਾਗ ਕੀਤਾ ਜਾਂਦਾ ਹੈ ਤਦ ਸੰਸਾਰ ਨਾਲ ਤੇ ਅਪਣੇ ਸਰੀਰ ਨਾਲ ਤੇ ਮਨ ਨਾਲ ਵੈਰਾਗ ਹੋ ਜਾਂਦਾ ਹੈ। ਇਹ 'ਸਹਜ ਬੈਰਾਗ' ਹੈ। ਇਸ ਵੈਰਾਗ ਤੋਂ ਨਾਮ ਨਾਲ ਨਾਮੀ ਦੀ ਵੀਚਾਰ ਕਰਦਾ ਹੈ। ਉਸ ਤੋਂ ਹੁੰਦਾ ਹੈ ਪ੍ਰਾਪਤ ਗਯਾਨ। ਸੋ ਕਟਾਖਯ ਇਹ ਹੈ ਕਿ 'ਭਗਤੀ ਤੇ ਗਿਆਨ' ਅਥਵਾ 'ਆਪਾ ਨਿਵਾਰਨ' ਤੇ 'ਸੋਇ ਦੀ ਪ੍ਰਾਪਤੀ' ਦੇ ਗੁਣ ਧਾਰਨ ਕਰਨੇ ਹਨ; ਜਿਨ੍ਹਾ ਗੁਣਾਂ ਨਾਲ ਕਿ ਨਿਰਗੁਣ ਦੀ ਪ੍ਰਾਪਤੀ ਹੋ ਜਾਣੀ ਹੈ।

ਹੁਣ ਸੁਤੇ ਪ੍ਰਸ਼ਨ ਹੁੰਦਾ ਹੈ ਕਿ 'ਆਪਾ ਨਿਵਾਰਨ' ਤੇ 'ਸੋਇ ਵਿਚਾਰਨ' ਦਾ ਕੋਈ ਉਪਾਉ? ਤਾਂ ਦੱਸਦੇ ਹਨ 'ਮਨੁ ਮਾਨੈ ਗੁਰ ਤੇਂ'। ਕਿ ਮਨ ਗੁਰੂ ਤੋਂ ਇਹ ਸਿਖ੍ਯਾ ਸਿਖਦਾ ਤੇ ਪਤੀਜਦਾ ਹੈ। ਭਾਵ ਉਸ ਨੂੰ ਸਮਝ ਆ ਜਾਂਦੀ ਹੈ ਗੁਰੂ ਦੀ ਮਦਦ ਨਾਲ ਕਿ ਮੈਂ ਜੇ ਮਨ ਨੂੰ ਦੁਰਮਤਿ ਤੋਂ ਵਰਜ ਕੇ ਆਪਾ ਨਿਵਾਰ ਕੇ ਰਾਮ ਦੀ ਵੀਚਾਰ ਕਰਾਂ ਤਾਂ ਦ੍ਵੈਤ ਦੂਰ ਹੋ ਜਾਏਗੀ ਤੇ ਰਾਮ ਨਾਲ ਇਕ ਹੋ ਜਾਵਾਂਗਾ।

---

* ਯਥਾ:- ਗੁਨ ਗਾਵਤ ਤੇਰੀ ਉਤਰਸਿ ਮੈਲੁ॥ (ਗਉੜੀ ਮਹਲਾ ੫, ਸੁਖਮਨੀ, ੧੯-੭)
ਪੁਨਾ:- ਗੁਣ ਗਾਵਹੁ ਪੂਰਨ ਅਬਿਨਾਸੀ ਕਾਮ ਕ੍ਰੋਧ ਬਿਖੁ ਜਾਰੇ॥ (ਸੋਰਠਿ ਮਹਲਾ ੫-੨੩)

ਅੰਕ ੨-੩-੪-੫-ਵਿਚ ਮਨ ਦਾ ਹੀ ਜ਼ਿਕਰ ਹੈ ਜੋ ਭੁੱਲ ਵਿਚ ਪੈਕੇ ਦੁਰਮਤੀਆ ਹੋ ਰਿਹਾ ਹੈ। ਭੁੱਲਾ ਮਨ ਵਿਕਾਰ ਚਿਤਵਦਾ ਹੈ, ਪਾਪ ਕਰਦਾ ਹੈ। ਭੁੱਲਾ ਮਨ ਹੀ ਹਰ ਤਰ੍ਹਾਂ ਮਾਇਆ ਵਿਚ ਗ਼ਲਤਾਨ ਹੋ ਜਾਂਦਾ ਹੈ। ਭੁੱਲਾ ਮਨ ਹੀ ਸਭ ਤਰ੍ਹਾਂ ਦੀ ਕਾਮਨਾ ਵਿਚ ਫਸਦਾ ਹੈ। ਕਾਮਨਾ ਚਿਤਵਨ ਵਾਲਾ ਏਕਾਗਰ ਨਹੀਂ ਹੁੰਦਾ। ਮਾਇਆ ਤੇ ਪਦਾਰਥ ਕੱਠੇ ਕਰਨੇ ਨਾ ਕੇਵਲ ਖਿੰਡਾਉ ਹੈ, ਸਗੋਂ ਚਿੰਤਾ ਹੈ। ਉਹ ਵਿਕਾਰਾਂ ਵਿਚ ਲੈ ਜਾਂਦੀ ਹੈ। ਵਿਕਾਰਾਂ ਵਾਲੇ ਨੂੰ ਹਰਖ ਸੋਕ ਸਤਾਉਂਦੇ ਹਨ ਤੇ ਅੰਤ ਪਤਾ ਲਗਦਾ ਹੈ ਕਿ ਸਭ ਕੁਛ ਛੱਡ ਚਲੇ ਹਾਂ। ਹਾਰੇ ਜੁਆਰੀਏ ਵਾਂਙੂ ਨਾਲ ਕੁਛ ਨਹੀਂ ਲੈ ਚੱਲੇ। ਜਿਵੇਂ ਕੋਈ ਕਹੇ ਕਿ 'ਅਸੀ ਮਾਇਕ ਸਾਮਾਨ ਕਿਉਂ ਨਾ ਕਰੀਏ, ਤੇ ਸਾਈਂ ਕਿਉਂ ਸਿਮਰੀਏ'! ਤਾਂ ਦੱਸਦੇ ਹਨ: ਭਾਈ ਕਰ ਵੇਖੋ, ਖਿੰਡਾਉ, ਚਿੰਤਾ ਤੇ ਦੁਖ ਪੱਲੇ ਪੈਣਗੇ ਤੇ ਅੰਤ ਨਿਰਾਸ ਹੋਕੇ ਏਥੋਂ ਟੁਰੋਗੇ। ਪਰ ਜੇ ਵਾਹਿਗੁਰੂ ਸਿਮਰਦੇ ਰਹੋਗੇ ਤਾਂ ਸਦੈਵੀ ਸੁਖ ਪਾਓਗੇ।

ਅੰਕ ੬-੭-ਹੁਣ ਪਹਿਲੇ ਨੂੰ ਮਨਮੁਖ ਤੇ ਦੂਜੇ ਨੂੰ ਗੁਰਮੁਖ ਕਹਿਕੇ ਵੇਰਵਾ ਦੱਸਦੇ ਹਨ; ਕਿ ਗੁਰਮੁਖ ਹੈ ਉਹ, ਜੋ ਨਾਮ ਦਾ ਪਦਾਰਥ ਜੋੜਦਾ ਹੈ ਤੇ ਗਿਆਨ ਨੂੰ ਪ੍ਰਾਪਤ ਹੁੰਦਾ ਹੈ। ਇਹ ਸਾਈਂ ਦੀ ਮੇਹਰ ਹੈ ਤੇ ਮੇਹਰ ਸਮਝੋ। ਤੇ ਮਨਮੁਖ ਬਾਬਤ ਦੱਸਦੇ ਹਨ ਕਿ ਓਹ ਮੂਰਖ ਹੈ, ਉਸ ਦਾ ਮਨ ਮਾਇਆ ਵਿਚ ਗ਼ਲਤਾਨ ਹੈ। ਮਾਇਆ ਦਾ, ਪਿੱਛੇ ਦੱਸ ਆਏ ਹਨ ਕਿ, ਪ੍ਰੇਮ ਦੁਖਾਂ ਵਿਚ ਲੈ ਜਾਂਦਾ ਹੈ, ਸੋਈ ਗਲ ਏਥੇ ਦੁਹਰਾਈ ਹੈ।

ਅੰਕ-੮ ਗੁਰਮੁਖ ਦੀ ਰਹਿਣੀ ਦੱਸਦੇ ਹਨ:-ਉਹ ਜਾਣਦਾ ਹੈ ਕਿ ਮਨ ਚੰਚਲ ਹੈ, ਇਸ ਦਾ ਦੌੜਦੇ ਰਹਿਣਾ। ਅਪਣਾ ਧਰਮ ਯਾ ਇਸ ਦੀ ਫ਼ਿਤਰਤ ਹੈ। ਜਦ ਇਹ ਦੌੜਦਾ ਹੈ ਤਾਂ ਮੈਲਾ ਹੋ ਜਾਂਦਾ ਹੈ, ਕਿਉਂਕਿ ਦੌੜਦਾ ਹੈ ਮਾਇਕ ਮੈਲੇ ਪਦਾਰਥਾਂ ਤੇ ਖ਼ਾਹਸ਼ਾਂ ਦੇ ਮਗਰ। ਜੇ ਹੁਣ ਬੀ ਦੌੜ ਪਵੇ ਤਾਂ ਕੀ ਲਾਭ! ਇਸ ਲਈ ਓਹ ਇਸ ਨੂੰ ਧਾਵਨ ਨਹੀਂ ਦੇਂਦਾ। ਓਹ ਨਾਮ ਜਪ ਕੇ ਸੁੱਚਾ ਹੋ ਗਿਆ ਹੁੰਦਾ ਹੈ। ਨਾਮ ਨਾਲ ਉਸ ਦੇ ਅੰਦਰ ਅਪਣੇ ਪਵਿਤ੍ਰ ਸ੍ਵਛ ਤੇ ਨਿਰਮਲ ਹੋਣ ਦਾ ਅਹਿਸਾਸ ਹੋ ਆਉਂਦਾ ਹੈ। ਉਹ ਹੁਣ ਬਰਦਾਸ਼ਤ ਨਹੀਂ ਕਰਦਾ ਕਿ ਕੋਈ ਮੈਲ ਨੇੜੇ ਫਟਕੇ। ਇਸ ਲਈ ਹਰੀ ਦੇ 'ਗੁਣ ਗਾਇਨ' ਵਿਚ ਆਪ ਨੂੰ ਰੱਖਦਾ ਹੈ। ਹਰੀ ਗੁਣ ਗਾਇਨ ਨਾਲ ਮਨ ਪਰਮ ਪਵਿਤ੍ਰ ਹਰੀ ਦੀ ਛੁਹ ਵਿਚ, ਉਸ ਦੀ ਲਗਨ ਵਿਚ, ਉਸ ਦੇ ਸਰੂਪ ਵਿਚ ਲਗਾ ਰਹਿੰਦਾ ਹੈ, ਤੇ ਆਪ ਸੱਚਾ ਤੇ ਸੁੱਚਾ ਬਣਿਆ ਰਹਿੰਦਾ ਹੈ, ਕੋਈ ਮੈਲ ਨੇੜੇ ਨਹੀਂ ਫਟਕਦੀ। ਗੁਰਮੁਖ ਕਦੇ ਅਪਣੇ ਮਨ ਨੂੰ ਅਵੈੜੇ ਪਸ਼ੂ ਵਾਂਙੂ ਖੁੱਲ੍ਹੀਆਂ ਕੁਦਾੜੀਆਂ ਵਿਚ ਨਹੀਂ ਛਡਦਾ, ਨਾ ਹੀ ਕਾਬੂ ਰੱਖਣ ਦੇ ਤਰਲੇ ਤਰੱਦਦ ਵਿਚ ਆਪੇ ਨੂੰ ਦੁਖੀ ਕਰਦਾ ਹੈ, ਓਹ ਸਭ ਤੋਂ ਮਿੱਠੀ, ਸੁਖਦਾਈ, ਸਾਈਂ ਤੋਂ ਅਵਿਛੜ ਰਖਣ ਵਾਲੀ ਵਰਤੋਂ ਵਾਹਿਗੁਰੂ ਦੀ ਮਹਿਮਾ ਵਿਚ, ਕੀਰਤੀ ਵਿਚ, ਗੁਣ ਗਾਇਨ ਵਿਚ ਆਪ ਨੂੰ ਲਾਈ ਰੱਖਦਾ ਹੈ। ਗੁਣ ਗਾਇਨ ਉਮਾਹੂ ਚਸ਼ਮੇ ਵਾਂਙੂ ਉਸ ਦਾ ਸੁਤੇ ਸੁਭਾਵ ਹੋ ਜਾਂਦਾ ਹੈ। ਇਸ ਨਾਲ ਮਾਇਆ ਤੇ ਮਾਇਕ ਮੈਲ ਫੇਰ ਉਸ ਦੇ ਨੇੜੇ ਨਹੀਂ ਫਟਕਦੀ। ਓਹ ਗਜਾਨਵਾਨ ਹੋ ਗਿਆ ਹੈ, ਹੁਣ ਮੈਲ ਹੈ ਨਹੀਂ, ਪਰ ਗੁਣ ਗਾਇਨ ਪਰਮ ਰਸ ਦਾਇਕ 'ਆਤਮ-ਲਯਤਾ' ਤੇ 'ਪ੍ਰਭੂ-ਲੀਨਤਾ' ਹੈ। ਜਿਸ ਦੇ ਨੇੜੇ ਮਲ ਵਿਖਜੇਪ ਨਹੀਂ ਆਉਂਦੀ।

**ਨਿਰੁਕ੍ਤ**- ਦੂਤਾ- (ਸੰਸ:, ਦੂਤ:=ਹਲਕਾਰਾ) ਦੂਤਾਂ ਦੇ, ਦੁਸ਼ਮਨਾਂ ਦੇ, ਪੰਜਾਬੀ ਵਿਚ ਦੂਤ ਸੁਨੇਹੇ ਦੇਣ ਵਾਲੇ ਨੂੰ ਕਹਿੰਦੇ ਹਨ। ਪਰ ਕਈ ਵੇਰ ਇਹ ਚੁਗਲ ਖ਼ੋਰ, ਲਾਗੂ, ਵੈਰੀ ਤੇ ਦੁਸ਼ਮਨ ਦੇ ਅਰਥ ਬੀ ਦੇਂਦਾ ਹੈ, ਸੋ ਅਰਥ ਏਥੇ ਹੈ।

ਨਿਰਗੁਣ- ਰਜ ਤਮ ਸਤ ਗੁਣਾਂ ਤੋਂ ਉੱਪਰ।

ਨਿਵਾਰਿ- (ਆਪਾ ਭਾਵ) ਦੂਰ ਕਰਕੇ, ਹਟਾ ਕੇ।

ਚਿਤੈ- ਚਿਤਵਦਾ ਹੈ, ਸੋਚਦਾ ਹੈ।

ਸਿਰਿ ਆਵੈ ਭਾਰੁ- ਸਿਰ ਤੇ ਭਾਰ ਆਉਂਦਾ ਹੈ। ਭਾਵ ਪਾਪਾਂ ਦਾ ਭਾਰ ਸਿਰ ਤੇ ਆਉਂਦਾ ਹੈ। (ਅ) ਐਉਂ ਬੀ ਲਾ ਲੈਂਦੇ ਹਨ ਕਿ ਸਿਰ ਦੇ ਭਾਰ ਮੁੜ ਕੇ ਆਉਂਦਾ (ਜਨਮਦਾ) ਹੈ।

ਬਿਰੂਧਉ- ਉਲਝਿਆ, ਫਸਿਆ, ਅਟਕਿਆ, ਘਿਰਿਆ।

ਗੈਵਰ- ਚੰਗੇ ਹਾਥੀ। ਹੈਵਰ- ਚੰਗੇ ਘੋੜੇ।

ਕੰਚਨ- ਸੋਨਾ। ਸੁਤ- ਪੁੱਤਰ।

ਪਿੜ- ਉਹ ਮੈਦਾਨ ਯਾ ਘੇਰਿਆ ਥਾਂ ਜਿਥੇ ਖੇਡਾਂ ਖੇਡਦੇ ਹਨ। ਜਿੱਥੇ ਲੋਕ ਦੁਆਲੇ ਦਰਸ਼ਕ ਹੋਕੇ ਜਮ੍ਹਾ ਹੁੰਦੇ ਹਨ।

ਪਿੜ ਪਦ ਕੁਸ਼ਤੀ ਦੇ ਦੰਗਲਾਂ, ਖੇਰ ਖੇਲਾਂ ਮੈਦਾਨਾਂ ਆਦਿ ਲਈ ਵਰਤੀਂਦਾ ਹੈ। ਬੈਠ ਕੇ ਖੇਡਣ ਵਾਲੀਆਂ ਖੇਲਾਂ ਲਈ ਬੀ ਕਈਤਰ੍ਹਾਂ ਨਾਲ ਵਰਤਦੇ ਹਨ। ਪਿੜ ਹਾਰਨਾ=ਬਾਜੀ ਹਾਰਨ ਤੋਂ ਭਾਵ ਹੁੰਦਾ ਹੈ। ਸੰਪਉ- ਦੌਲਤ। ਊਭੇ- ਖੜੇ।

ਦਰਵਾਰਿ- ਦਰਵਾਜੇ ਦੇ ਵਿਚ। ਇਸ ਪਦ ਦਾ ਅਰਥ ਦਰਬਾਰ ਨਹੀਂ ਹੈ। ਭਾਵ ਹਰ ਵੇਲੇ ਉਸ ਨੂੰ ਹਰਖ ਸੋਕ ਵਿਆਪਦੇ ਹਨ।

ਮੁਰਾਰਿ- ਪਰਮੇਸ਼ੁਰ। ਸੰਗ੍ਰਹਿ- ਕਠਾ ਕਰੇ।

## [ਗਉੜੀ ਮਹਲਾ ੧, ਅਸਟਪਦੀ-੪]

**ਪ੍ਰਾਕ੍ਰਥਨ**- ਹਉਮੈ, ਦੁਤੀਆ ਭਾਵ, ਤ੍ਰਿਸ਼ਨਾ, ਇਹ ਝੂਠ ਹਨ, ਇਨ੍ਹਾਂ ਦਾ ਧਾਰਨਾ ਝੂਠ ਹੁੰਦਾ ਹੈ, ਵਾਹਿਗੁਰੂ ਸੱਚ ਹੈ, ਸੱਚਾ ਹੈ, ਸੱਤਜ ਸਰੂਪ ਹੈ, ਝੂਠ ਸੱਚ ਵਿਚ ਸਮਾ ਨਹੀਂ ਸਕਦਾ। ਇਸ ਕਰਕੇ 'ਗੁਰਮਤਿ ਵਾਲਾ ਨਾਮ' ਅਰਾਧ ਕੇ ਹਉਂ ਨਿਵਾਰੀ ਜਾਏ, ਫਿਰ 'ਏਕੇ' ਵਿਚ ਲੀਨ ਹੋਇਆ ਜਾਵੇ ਤਾਂ ਸੁਖ ਤੇ ਤਾਂ ਹੀ ਮੁਕਤੀ ਪ੍ਰਾਪਤ ਹੁੰਦੀ ਹੈ।

| ਮੂਲ | ਅਰਥ |
|---|---|
| **ਗਉੜੀ ਗੁਆਰੇਰੀ ਮਹਲਾ ੧॥** | |
| **ਹਉਮੈ ਕਰਤਿਆ ਨਹ ਸੁਖੁ ਹੋਇ ॥ ਮਨਮਤਿ ਝੂਠੀ ਸਚਾ ਸੋਇ ॥ ਸਗਲ ਬਿਗੂਤੇ ਭਾਵੈ ਦੋਇ ॥ ਸੋ ਕਮਾਵੈ ਧੁਰਿ ਲਿਖਿਆ ਹੋਇ ॥੧॥** | ਹਉਮੈ ਕਰਦਿਆਂ ਸੁਖ ਨਹੀਂ ਹੁੰਦਾ, (ਕਿਉਂਕਿ ਹਉਮੈ ਸੱਤਜ ਵਸਤੂ ਨਹੀਂ, ਤੇ ਇਸ ਤੋਂ ਮਨਮਤ ਉਪਜਦੀ ਹੈ ਸੋ) ਮਨਮਤ (ਬੀ) ਝੂਠੀ ਹੋਈ, (ਪਰ ਜਿਸ ਨੂੰ ਮਿਲਣਾ ਹੈ) ਉਹ ਸੱਤਜ ਸਰੂਪ ਹੈ, (ਝੂਠ ਸੱਚ ਨੂੰ ਮਿਲ ਨਹੀਂ ਸਕਦਾ, ਇਸ ਲਈ ਜਿਨ੍ਹਾਂ ਨੂੰ ਹਉਮੈ ਤੋਂ ਉਪਜੀ) ਦੁਐਤ ਭਾਉਂਦੀ ਹੈ ਓਹ) ਸਾਰੇ ਖ਼ਰਾਬ ਹੁੰਦੇ ਹਨ, ਪਰ ਜੀਵ ਕਮਾਉਂਦਾ ਉਹੋ ਹੈ (ਜੋ) ਧੁਰੋਂ ਲਿਖਿਆ ਹੁੰਦਾ ਹੈ*॥੧॥ |
| **ਐਸਾ ਜਗੁ ਦੇਖਿਆ ਜੂਆਰੀ ॥ ਸਭਿ ਸੁਖ ਮਾਗੈ ਨਾਮੁ ਬਿਸਾਰੀ ॥ ੧ ॥ ਰਹਾਉ ॥** | (ਪਰ) ਜਗਤ ਐਸਾ ਜੂਆਰੀਆ✣ ਦੇਖਿਆ ਹੈ ਕਿ ਨਾਮ ਵਿਸਾਰਕੇ (ਫੇਰ) ਸਾਰੇ ਸੁਖ ਮੰਗਦਾ ਹੈ॥੧॥ਰਹਾਉ॥ |

* ਧੁਰੋਂ ਲਿਖਿਆ ਕੀ ਹੁੰਦਾ ਹੈ? ਜੋ ਇਸ ਨੇ ਪਿਛੇ ਕਮਾਇਆ ਸੀ। ਇਸ ਲਈ ਅਰਥ ਐਉਂ ਬੀ ਲਾ ਲੈਂਦੇ ਹਨ ਕਿ ਧੁਰੋਂ ਲਿਖਿਆ ਜਾਂਦਾ ਹੈ, ਜੋ ਇਹ ਕਮਾਉਂਦਾ ਹੈ।

✣ ਪੁਰਾਤਨ ਸਿਆਣੇ ਜੂਆਰੀਆ ਦਾ ਅਰਥ-ਛਲੀਆ ਤੇ ਮਸਖਰਾ ਬੀ ਕਰਦੇ ਹਨ। ਜੂਆਰੀਆ ਇਸ ਕਰਕੇ ਕਿਹਾ ਕਿ ਜੁਆਰੀਆ ਬਿਨਾ ਰਾਸ ਪਾਏ, ਕਮਾਏ, ਮਿਹਨਤ ਕੀਤੇ ਐਵੇਂ ਹੀ ਪਦਾਰਥ ਲੈਣਾ ਚਾਹੁੰਦਾ ਹੈ।

ਅਦਿਸਟੁ ਦਿਸੈ ਤਾ ਕਹਿਆ ਜਾਇ ॥
ਬਿਨੁ ਦੇਖੇ ਕਹਣਾ ਬਿਰਥਾ ਜਾਇ ॥
ਗੁਰਮੁਖਿ ਦੀਸੈ ਸਹਜਿ ਸੁਭਾਇ ॥
ਸੇਵਾ ਸੁਰਤਿ ਏਕ ਲਿਵ ਲਾਇ ॥ ੨ ॥

(ਜੇ ਸਰੀਰਕ ਅੱਖਾਂ ਨਾਲ) ਨਾ ਦਿੱਸਣ ਵਾਲਾ, (ਹਰੀ ਗਜਾਨ ਅੱਖਾਂ ਨਾਲ) ਦਿੱਸ ਪਵੇ ਤਾਂ (ਉਸ ਨੂੰ ਜੇ) ਵਰਣਨ ਕੀਤਾ ਜਾਵੇ (ਤਾਂ ਠੀਕ ਹੈ)। ਬਿਨਾ ਦੇਖੇ ਕਹਿਣਾ ਬਿਰਥਾ ਜਾਂਦਾ ਹੈ। (ਗਜਾਨ ਅੱਖਾਂ ਨਾਲ ਉਸ ਨੂੰ ਗੁਰੂ ਨੇ ਡਿਠਾ ਹੈ, ਇਸ ਲਈ*) ਗੁਰੂ ਦੁਆਰੇ ਉਹ ਸੁਭਾਵਕ ਤੇ ਸੁਖੱਲਾ ਦਿੱਸ ਪੈਂਦਾ ਹੈ, ਸੇਵਾ ਵਿਚ ਸੁਰਤ ਲਾਇਆਂ ਤੇ ਇਕ ਦੀ ਲਿਵ ਲਾਈ ਰਖਣ ਨਾਲ॥੨॥

ਸੁਖੁ ਮਾਂਗਤ ਦੁਖੁ ਆਗਲ ਹੋਇ ॥
ਸਗਲ ਵਿਕਾਰੀ ਹਾਰੁ ਪਰੋਇ ॥
ਏਕ ਬਿਨਾ ਝੂਠੇ ਮੁਕਤਿ ਨ ਹੋਇ ॥
ਕਰਿ ਕਰਿ ਕਰਤਾ ਦੇਖੈ ਸੋਇ ॥ ੩ ॥

(ਨਾਮ ਵਿਸਾਰਕੇ ਜੋ ਮਨਮੁਖ) ਸੁਖ ਮੰਗਦਾ ਹੈ (ਉਸ ਨੂੰ) ਸਗੋਂ ਦੁਖ ਬਹੁਤਾ ਹੁੰਦਾ ਹੈ, (ਕਿਉਂਕਿ ਓਹ) ਸਾਰੇ ਵਿਕਾਰਾਂ ਦਾ (ਮਾਨੋ) ਹਾਰ ਪੁਰੋਕੇ (ਗਲੇ ਪਾ ਲੈਂਦਾ ਹੈ। ਨਾਮ ਵਿਹੂਣਾ) ਝੂਠਾ ਹੈ, (ਕਿਉਂਕਿ ਉਹ ਦੁਐਤ ਨੂੰ, ਜੋ ਝੂਠੀ ਹੈ, ਲਗ ਰਿਹਾ ਹੈ, ਤੇ ਕੋਈ ਬੀ) ਮੁਕਤ ਨਹੀਂ ਹੋ ਸਕਦਾ (ਜੋ) 'ਇਕ' ਨੂੰ (ਜੋ ਸੱਤਜ ਸਰੂਪ ਹੈ) ਨਹੀਂ ਲਗ ਰਿਹਾ। (ਉਹ ਜੋ ਇਕ ਨੂੰ ਲਗ ਰਿਹਾ ਹੈ, ਉਹ) 'ਕਰਤਾਰ' ਕਰਦਾ ਕਰਦਾ ਉਸ ਨੂੰ ਦੇਖ ਲੈਂਦਾ ਹੈ✤॥੩॥

ਤ੍ਰਿਸਨਾ ਅਗਨਿ ਸਬਦਿ ਬੁਝਾਏ ॥
ਦੂਜਾ ਭਰਮੁ ਸਹਜਿ ਸੁਭਾਏ ॥
ਗੁਰਮਤੀ ਨਾਮੁ ਰਿਦੈ ਵਸਾਏ ॥
ਸਾਚੀ ਬਾਣੀ ਹਰਿ ਗੁਣ ਗਾਏ ॥ ੪ ॥

(ਜਿਸ ਨੇ 'ਇਕ' ਵਿਚ ਲਿਵ ਲਾਈ ਹੈ ਉਹ ਆਪਣੀ) ਤ੍ਰਿਸ਼ਨਾ ਅਗਨੀ ਸ਼ਬਦ ਦੁਆਰਾ ਬੁਝਾ ਲੈਂਦਾ ਹੈ। (ਉਸ ਦਾ) ਦੂਜਾ (-ਭਾਵ ਤੇ ਦੁਐਤ ਦਾ) ਭਰਮ ਸਹਜ ਸੁਭਾਵ ਹੀ ਬੁਝ (=ਭਾਵ ਦੂਰ ਹੋ) ਜਾਂਦਾ ਹੈ※, (ਪਰ ਸ਼ਰਤ ਇਹੋ ਹੈ ਕਿ ਉਹ) ਗੁਰੂ ਦੀ ਮਤਿ ਦੁਆਰਾ (ਭਾਵ ਗੁਰੂ ਦੀ ਮਤਿ ਲੈਕੇ) ਨਾਮ ਨੂੰ ਹਿਰਦੇ ਵਿਚ ਵਸਾ ਲਵੇ (ਤੇ ਗੁਰੂ ਦੀ) ਸੱਚੀ ਬਾਨੀ ਦੁਆਰਾ ਹਰੀ ਦੇ ਗੁਣ ਗਾਵੇ॥੪।

ਤਨ ਮਹਿ ਸਾਚੋ ਗੁਰਮੁਖਿ ਭਾਉ ॥
ਨਾਮ ਬਿਨਾ ਨਾਹੀ ਨਿਜ ਠਾਉ ॥
ਪ੍ਰੇਮ ਪਰਾਇਣ ਪ੍ਰੀਤਮ ਰਾਉ ॥
ਨਦਰਿ ਕਰੈ ਤਾ ਬੂਝੈ ਨਾਉ ॥ ੫ ॥

(ਉਹ ਸੱਚਾ=) ਸਤਜ ਸਰੂਪ ਸਰੀਰ ਦੇ ਵਿਚ ਹੀ ਹੈ, (ਪਰ ਉਸ ਨਾਲ) ਗੁਰੂ ਦੁਆਰੇ ਪ੍ਰੇਮ (ਕਰਨਾ ਲੋੜੀਏ। ਪ੍ਰੇਮ ਨਾਮ ਨਾਲ ਲਗਦਾ ਹੈ, ਸੋ) ਨਾਮ ਤੋਂ ਬਿਨਾਂ ਨਿਜ ਸਰੂਪ (ਬੀ) ਨਹੀਂ ਲੱਝਦਾ, (ਅਤੇ) ਪ੍ਰਕਾਸ਼ ਰੂਪ ਪ੍ਰੀਤਮ (ਬੀ) ਪ੍ਰੇਮ ਦੇ ਹੀ ਅਧੀਨ* ਹੈ। (ਜਿਸ ਪਰ ਉਹ ਪ੍ਰੀਤਮ ਰਾਉ) ਮੇਹਰ ਦੀ ਨਜ਼ਰ ਕਰੇ (ਉਹ ਉਸ ਦੇ) ਨਾਮ ਦੀ ਸੋਝੀ ਵਿਚ ਆਉਂਦਾ ਹੈ॥੫॥

---

* ਐਉਂ ਬੀ ਲਾਉਂਦੇ ਹਨ ਕਿ 'ਗੁਰਮੁਖ ਨੂੰ ਸੇਵਾ ਸੁਰਤ ਤੇ ਲਿਵ ਨਾਲ ਦਿੱਸ ਪੈਂਦਾ ਹੈ ਸੁਭਾਵਕ ਤੇ ਸੁਖੱਲੇ ਹੀ'।

✤ ਇਸ ਦਾ ਅਰਥ ਐਉਂ ਬੀ ਕਰਦੇ ਹਨ:-ਕਰਿ=(ਉਹ) ਕਰਨਹਾਰ ਕਰਤਾਰ, ਉਨ੍ਹਾਂ ਦੀ ਕਰਿ=ਕੀਤੀ ਨੂੰ ਵੇਖਦਾ ਹੈ।

※ 'ਬੁਝਾਏ' ਪਦ ਦੋਹਾ ਸਤਰਾ ਤੇ ਲਗਦਾ ਹੈ ਦੇਹੁਲੀ ਦੀਪਕ ਹੋਕੇ। ਭਰਮ ਬੁਝਾਉਣਾ ਨਵਾ ਮੁਹਾਵਰਾ ਹੈ, ਪਰ ਭਾਵ ਦੂਰ ਕਰਨਾ ਹੀ ਹੈ।

* ਪਰਾਇਣ=(ਸੰਸ:, ਪਰਾਯਣ) ਆਸਰੇ, ਪਰਨੇ, ਅਧੀਨ।

ਮਾਇਆ ਮੋਹੁ ਸਰਬ ਜੰਜਾਲਾ ॥
ਮਨਮੁਖ ਕੁਚੀਲ ਕੁਛਿਤ ਬਿਕਰਾਲਾ ॥
ਸਤਿਗੁਰੁ ਸੇਵੇ ਚੂਕੈ ਜੰਜਾਲਾ ॥
ਅੰਮ੍ਰਿਤ ਨਾਮੁ ਸਦਾ ਸੁਖੁ ਨਾਲਾ ॥ ੬ ॥

ਮਾਇਆ ਦਾ ਮੋਹ ਸਾਰਾ ਜੰਜਾਲ ਹੈ (ਭਾਵ ਬੰਨ੍ਹ ਲੈਣ ਵਾਲ ਹੈ। ਇਸ ਵਿਚ ਬੱਧਾ ਹੋਇਆ) ਮਨਮੁਖ ਗੰਦਾ ਹੈ, ਨਿੰਦਿਤ* ਹੈ, ਡਰਾਉਣਾ ਹੈ। (ਪਰ ਜੇ ਐਸਾ ਮਨਮੁਖ ਬੀ) ਸਤਿਗੁਰੂ ਦੀ ਸੇਵਾ ਕਰੇ (ਤਾਂ ਉਸ ਦੇ) ਜੰਜਾਲ ਦੂਰ ਹੋ ਜਾਣਗੇ, (ਕਿਉਂਕਿ ਅੰਮ੍ਰਿਤ ਨਾਮ, (ਜੋ) ਸਦੈਵੀ ਸੁਖ (ਦਾ ਦਾਤਾ ਹੈ, ਉਸ ਦੇ ਨਾਲ❖ ਹੋ ਜਾਂਦਾ ਹੈ॥੬॥

ਗੁਰਮੁਖਿ ਬੂਝੈ ਏਕ ਲਿਵ ਲਾਏ ॥
ਨਿਜ ਘਰਿ ਵਾਸੈ ਸਾਚਿ ਸਮਾਏ ॥
ਜੰਮਣੁ ਮਰਣਾ ਠਾਕਿ ਰਹਾਏ ॥
ਪੂਰੈ ਗੁਰ ਤੇ ਇਹ ਮਤਿ ਪਾਏ ॥ ੭ ॥

(ਕਿਉਂਕਿ) ਗੁਰਮੁਖ (ਜਦ ਨਾਮ ਨੂੰ) ਸਮਝ ਲੈਂਦਾ ਹੈ ਤਾਂ 'ਇਕ ਵਿਚ ਲਿਵ ਲਾਉਂਦਾ ਹੈ, (ਲਿਵ ਲਾਉਣ ਨਾਲ ਉਹ) ਆਪਣੇ ਸੰ ਸਰੂਪ ਵਿਚ ਜਾ ਵਸਦਾ ਹੈ ਤੇ ਫੇਰ ਸੱਤਜ ਸਰੂਪ (ਪਰਮਾਤਮਾ ਵਿਚ ਸਮਾਉਂਦਾ ਹੈ। (ਇਸ ਤਰ੍ਹਾਂ ਉਹ) ਆਪਣੇ ਜਨਮ ਮਰਨ ਨੂੰ ਰੋਕ ਦੇਂਦਾ ਹੈ। ਇਹ ਮਤਿ ਉਹ ਪੂਰੇ ਗੁਰੂ ਤੋਂ ਪ੍ਰਾਪਤ ਕਰਦਾ ਹੈ॥੭।

ਕਥਨੀ ਕਥਉ ਨ ਆਵੈ ਓਰੁ ॥
ਗੁਰ ਪੁਛਿ ਦੇਖਿਆ ਨਾਹੀ ਦਰੁ ਹੋਰੁ ॥
ਦੁਖੁ ਸੁਖੁ ਭਾਣੈ ਤਿਸੈ ਰਜਾਇ ॥
ਨਾਨਕੁ ਨੀਚੁ ਕਹੈ ਲਿਵ ਲਾਇ ॥੮॥੪॥

(ਜੇ ਉਸ ਦੀਆਂ) ਕਥਨੀਆਂ ਕਹਾਂ ਤਾਂ ਓੜਕ ਨਹੀਂ ਆਉਣ ਲੱਗਾ। (ਮਤਲਬ ਦੀ ਗੱਲ ਇਹ ਹੈ ਕਿ ਉਸ ਦਾ ਦਰ ਮੱਲ ਲਓ, ਕਿਉਂਕਿ) ਗੁਰੂ ਨੂੰ ਪੁੱਛਕੇ ਦੇਖ ਲਿਆ ਹੈ (ਕਿ ਕੋਈ) ਹੋਰ ਦਰ ਨਹੀਂ ਹੈ (ਜੋ ਸਦੈਵੀ ਟਿਕਾਣਾ ਹੋਵੇ)। (ਹੋਰ ਜੋ ਕੁਛ) ਦੁਖ ਸੁਖ (ਵਾਪਰਦਾ ਹੈ ਜੀਵ ਨੂੰ) ਉਸ ਦੇ ਭਾਣੇ ਤੇ ਰਜ਼ਾ ਨਾਲ ਹੁੰਦਾ ਹੈ, (ਗੁਰੂ) ਨਾਨਕ (ਦੇਵ ਜੀ) ਨਿੰਮ੍ਰਤਾ ਵਿਚ ਕਹਿ ਰਹੇ ਹਨ ਕਿ (ਉਸੇ ਵਿਚ) ਲਿਵ ਲਾਓ॥ ੮॥ ੪॥

**ਵਯਾਖਯਾ**– ਜੋ ਭਾਵ ਇਸ ਸ਼ਬਦ ਵਿਚ ਹੈ ਓਹੋ ਅਗਲੇ ਸ਼ਬਦ ਵਿਚ ਖੋਹਲ ਕੇ ਦਿਤੇ ਹਨ ਮਾਨੋ ਅਗਲਾ ਸ਼ਬਦ ਇਸ ਸ਼ਬਦ ਦੀ ਵਯਾਖਯਾ ਹੈ।

**ਨਿਰੁਕ੍ਤ**– ਇਸ ਸ਼ਬਦ ਦੀਆਂ ਹੇਠਲੀਆਂ ਟੂਕਾਂ ਵਿਚ ਆ ਗਈ ਹੈ।

## [ਗਉੜੀ ਮਹਲਾ ੧, ਅਸਟਪਦੀ-੫]

**ਪ੍ਰਾਕ੍ਕਥਨ**– ਪਿਛਲੇ ਸ਼ਬਦ ਦੀ ਹੀ ਮਾਨੋ ਵਯਾਖਯਾ ਹੈ।

**ਮੂਲ** **ਅਰਥ**

ਗਉੜੀ ਮਹਲਾ ੧॥
ਦੂਜੀ ਮਾਇਆ ਜਗਤ ਚਿਤ ਵਾਸੁ ॥
ਕਾਮ ਕ੍ਰੋਧ ਅਹੰਕਾਰ ਬਿਨਾਸੁ ॥ ੧ ॥
ਦੂਜਾ ਕਉਣੁ ਕਹਾ ਨਹੀ ਕੋਈ ॥

(ਅਰਥ ਰਹਾਉ ਤੋਂ ਟੁਰੇਗਾ) ਦੂਜਾ (ਮੈਂ) ਕਿਸ ਨੂੰ ਆਖਾਂ, ਹੈ ਹੀ ਕੋਈ ਨਹੀਂ। ਸਾਰਿਆਂ ਵਿਚ 'ਇਕੋ' ਓਹੋ ਹੈ ਜੋ ਮਾਇਆ ਥੀਂ ਰਹਿਤ ਹੈ। (ਹਾਂ) ਦੂਜੀ (ਸ਼ੈ ਜੇ ਹੈ ਤਾਂ ਮਾਇਆ ਹੈ, ਜਗਤ (ਜੀਵਾਂ) ਦੇ ਚਿੱਤ (ਜਿਸ ਦੇ) ਵਾਸ (-ਸਥਾਨ) ਹਨ, (ਜਿਸ ਦੇ ਕਾਰਣ ਜੀਵਾਂ ਦਾ) ਨਾਸ਼ ਕਾਮ-

---

* ਕੁਛਿਤ = (ਸੰਸ:, ਕੁ+ਖਜਾਤਿ ਤੋਂ ਬਣਿਆ ਹੈ) ਬਦਨਾਮ, ਨਿੰਦਿਤ।

❖ ਨਾਲਾ = ਨਾਲ। ਨਾਲ ਹੋ ਜਾਂਦਾ ਹੈ। (ਅ) ਇਸ ਦਾ ਐਉਂ ਬੀ ਅਰਥ ਕਰਦੇ ਹਨ ਕਿ ਅੰਦਰ ਅੰਮ੍ਰਿਤ ਨਾਮ ਦਾ ਸਦੈਵੀ ਸੁਖ ਵਾਲਾ ਨਾਲਾ (=ਪ੍ਰਵਾਹ ਵਗ ਪੈਂਦਾ) ਹੈ।

| | |
|---|---|
| ਸਭ ਮਹਿ ਏਕੁ ਨਿਰੰਜਨੁ ਸੋਈ ॥ ੧ ॥ ਰਹਾਉ ॥ | ਕ੍ਰੋਧ ਤੇ ਹੰਕਾਰ ਕਰ ਰਹੇ ਹਨ॥੧॥ਰਹਾਉ॥ |
| ਦੂਜੀ ਦੁਰਮਤਿ ਆਖੈ ਦੋਇ ॥ ਆਵੈ ਜਾਇ ਮਰਿ ਦੂਜਾ ਹੋਇ ॥ ੨ ॥ | (ਸੋ ਜਿਸਦੇ ਮਨ ਵਿਚ) ਦੂਜੀ (ਦ੍ਵੈਤ ਦੀ) ਦੁਰਮਤੀ ਹੈ, (ਉਹ) ਆਖਦਾ ਹੈ ਕਿ ਦੋ ਹਨ, (ਉਹ ਇਸ ਦੁਐਤ ਬੁੱਧੀ ਕਰਕੇ) ਆਉਂਦਾ ਜਾਂਦਾ ਮਰ (ਮਰ) ਦੂਜਾ ਬਣਦਾ ਰਹਿੰਦਾ ਹੈ॥੨॥ |
| ਧਰਣਿ ਗਗਨ ਨਹ ਦੇਖਉ ਦੋਇ ॥ ਨਾਰੀ ਪੁਰਖ ਸਬਾਈ ਲੋਇ ॥ ੩ ॥ | (ਪਰ ਮੈਂ) ਧਰਤੀ ਤੇ ਆਕਾਸ਼ ਵਿਚ (ਕਿਤੇ ਬੀ) ਦੂਜਾ* ਨਹੀਂ ਦੇਖਦਾ, (ਅਤੇ) ਪੁਰਖਾਂ ਤੇ ਨਾਰੀਆਂ ਸਭਨਾਂ ਵਿਚ (ਉਸੇ ਇਕ ਦੀ) ਰੌਸ਼ਨੀ❖ ਦੇਖਦਾ ਹਾਂ॥੩॥ |
| ਰਵਿ ਸਸਿ ਦੇਖਉ ਦੀਪਕ ਉਜਿਆਲਾ॥ ਸਰਬ ਨਿਰੰਤਰਿ ਪ੍ਰੀਤਮੁ ਬਾਲਾ ॥੪॥ | ਚੰਦ ਤੇ ਸੂਰਜ (ਦੋ) ਦੀਵੇ ਚਾਨਣੇ ਦੇ ਹਨ, (ਉਨ੍ਹਾਂ) ਸਾਰਿਆਂ ਵਿਚ ਮੈਂ (ਆਪਣਾ) ਬਾਲਾ ਪ੍ਰੀਤਮ (ਵੱਸ ਰਿਹਾ) ਦੇਖ ਰਿਹਾ ਹਾਂ॥੪॥ |
| ਕਰਿ ਕਿਰਪਾ ਮੇਰਾ ਚਿਤੁ ਲਾਇਆ ॥ ਸਤਿਗੁਰਿ ਮੋ ਕਉ ਏਕੁ ਬੁਝਾਇਆ॥੫॥ | *ਸਤਿਗੁਰ ਨੇ ਮੈਨੂੰ 'ਇਕ' ਸਮਝਾ ਦਿਤਾ ਹੈ (ਅਤੇ) ਕਿਰਪਾ ਕਰਕੇ ਮੇਰਾ ਚਿੱਤ (ਉਸ) ਵਿਚ ਲਾ ਦਿਤਾ ਹੈ॥੫॥ |
| ਏਕੁ ਨਿਰੰਜਨੁ ਗੁਰਮੁਖਿ ਜਾਤਾ ॥ ਦੂਜਾ ਮਾਰਿ ਸਬਦਿ ਪਛਾਤਾ ॥ ੬ ॥ | (ਸੋ ਮੈਂ ਤਾਂ) ਇਕੋ ਨਿਰੰਜਨ ਨੂੰ ਗੁਰੂ ਦੁਆਰਾ ਜਾਣ ਲਿਆ ਹੈ। (ਕੀਕੂੰ ? ਉੱਤਰ:) (ਉਸ ਦੇ) ਸ਼ਬਦ ਦੁਆਰਾ ਦੁਐਤ ਨੂੰ ਮਾਰਕੇ (ਇਕ ਨੂੰ) ਪਛਾਣ ਲਿਆ ਹੈ॥੬॥ |
| ਏਕੋ ਹੁਕਮੁ ਵਰਤੈ ਸਭ ਲੋਈ ॥ ਏਕਸੁ ਤੇ ਸਭ ਓਪਤਿ ਹੋਈ ॥ ੭ ॥ | (ਸੋ ਹੁਕਮੀ ਨੂੰ ਪਛਾਨਕੇ ਫੇਰ ਅਸਾਂ ਸਿਆਣ ਲਿਆ ਹੈ ਕਿ) (ਉਸੇ) ਇਕੋ ਦਾ ਹੁਕਮ ਸਭ ਲੋਕਾਂ ਵਿਚ ਵਰਤ ਰਿਹਾ ਹੈ। (ਇਹ ਜੋ ਜਗਤ ਦਿੱਸ ਰਿਹਾ ਹੈ ਇਸ) ਸਾਰੇ ਦੀ ਉਤਪਤੀ (ਉਸ) ਇੱਕੋ ਤੋਂ ਹੋਈ ਹੈ॥੭॥ |
| ਰਾਹ ਦੋਵੈ ਖਸਮੁ ਏਕੋ ਜਾਣੁ ॥ ਗੁਰ ਕੈ ਸਬਦਿ ਹੁਕਮੁ ਪਛਾਣੁ ॥ ੮ ॥ | ਰਾਹ ਤਾ ਦੋ (ਦਿੱਸਦੇ ਹਨ, ਪਰ) ਦੋਹਾਂ ਦਾ ਮਾਲਕ ਇਕੋ ਜਾਣੋ, (ਸੋ) ਗੁਰੂ ਦੇ ਉਪਦੇਸ਼ ਦੁਆਰਾ ਹੁਕਮ ਨੂੰ ਸਿਆਣ ਲਓ (ਕਿ ਹੈ ਇੱਕੋ ਤੇ ਉਸ ਦਾ ਹੁਕਮ ਵਰਤ ਰਿਹਾ ਹੈ)॥੮॥ |
| ਸਗਲ ਰੂਪ ਵਰਨ ਮਨ ਮਾਹੀ ॥ ਕਹੁ ਨਾਨਕ ਏਕੋ ਸਾਲਾਹੀ ॥ ੯ ॥੫॥ | ਸਾਰੇ ਰੂਪ ਤੇ ਰੰਗ ਮਨ ਵਿਚ ਹਨ, ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਮੈਂ ਉਸ) ਇਕੋ ਨੂੰ ਸਲਾਹੁੰਦਾ ਹਾਂ (ਜਿਸ ਦੇ ਏਹ ਰੂਪ ਤੇ ਰੰਗ ਚੋਜ ਹਨ)॥੯॥੫॥ |

**ਵਜਾਖਜਾ**– ਫੁਰਮਾਉਂਦੇ ਹਨ ਕਿ ਇਕ ਨਿਰੰਜਨ ਸਤਜ ਸਰੂਪ ਹੈ, ਦੂਜਾ ਉਸ ਵਰਗਾ ਸਤਜ ਸਰੂਪ ਹੈ ਹੀ ਨਹੀਂ, ਇਸ ਲਈ ਮੈਂ ਦੂਜਾ ਕਿਸ ਨੂੰ ਆਖਾਂ ਜਦ ਕਿ ਦੂਜਾ ਹੈ ਹੀ ਨਹੀਂ। ਪ੍ਰਸ਼ਨ ਹੁੰਦਾ ਹੈ ਕਿ ਦੂਜਾ ਇਹ ਜਗਤ ਯਾ ਮਾਇਆ ਯਾ ਦਿੱਸਦਾ ਪਸਾਰਾ ਪਿਆ ਪ੍ਰਤੱਖ ਦਿੱਸਦਾ ਹੈ। ਉੱਤਰ ਦੇਂਦੇ ਹਨ ਕਿ ਯਥਾਰਥ ਬੁਧੀ ਯਾ ਕਹੋ ਕਿ ਗਜਾਨਵਾਨ ਦੀ ਦ੍ਰਿਸ਼ਟੀ ਇਹ ਗੱਲ ਨਹੀਂ

---

* (ਅ) ਦੁਐਤ। ❖ਲੋਇ=ਰੌਸ਼ਨੀ, ਪ੍ਰਕਾਸ਼, ਚਾਨਣ। (ਅ) ਲੋਇ=ਮਿਲਿਆ ਹੋਇਆ ਬੀ ਅਰਥ ਕਰਦੇ ਹਨ।

❋ ਦੂਜੀ ਤੁਕ ਦਾ ਅਰਥ ਪਹਿਲੋਂ ਲਗਦਾ ਹੈ।

ਆਖਦੀ ਕਿ ਦੋ ਹਨ। ਖੋਟੀ ਬੁੱਧੀ ਇਹ ਗਲ ਆਖਦੀ ਹੈ ਕਿ ਦੋ ਹਨ। ਕਿਉਂਕਿ ਓਹ ਹਉਂ ਦੇ ਵੱਸ ਵਿਚ ਪੈ ਕੇ ਬੁੱਧੀ ਨੂੰ ਯਥਾਰਥ ਦੇਖਣੋਂ ਵਾਂਜਦੇ ਹਨ ਤੇ ਦੂਜਾ ਦੇਖਦੇ ਹਨ। ਯਥਾਰਥ ਵਿਚ ਇਕੋ ਹੈ, ਜੈਸਾ ਕਿ ਰਾਮਕਲੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ:-

ਸਰਬ ਜੋਤਿ ਤੇਰੀ ਪਸਰਿ ਰਹੀ॥ ਜਹ ਜਹ ਦੇਖਾ ਤਹ ਨਰਹਰੀ॥੧॥

(ਰਾਮਕਲੀ ਮਹਲਾ ੧-੨)

ਜੋ ਇਸ ਦ੍ਰਿਸ਼ਟੀ ਵਿਚ ਨਹੀਂ ਹਨ ਓਹ ਦੁਐਤ ਬੁੱਧੀ ਵਿਚ ਹੁੰਦੇ ਹਨ। ਇਸ ਦੁਐਤ ਬੁੱਧੀ ਦਾ ਫਲ ਇਹ ਹੁੰਦਾ ਹੈ ਕਿ ਦੁਐਤ ਭਾਵ ਵਾਲੇ 'ਇਕ' ਤੋਂ ਵਿੱਥ ਤੇ ਰਹਿੰਦੇ ਹਨ ਤੇ ਦੂਈ ਦੀ ਭਾਵਨਾ ਵਿਚ ਆਏ ਮਰਦੇ ਜੰਮਦੇ ਰਹਿੰਦੇ ਹਨ। ਜੇ ਓਹ ਇਕ ਦੀ ਦ੍ਰਿਸ਼ਟੀ ਵਿਚ ਹੋਣ ਤਾਂ ਇਕ ਵਿਚ ਸਮਾ ਜਾਣ, ਦੂਈ ਵਿਚ ਹੋਣ ਕਰਕੇ ਦੂਈ ਦੇ ਚਕ੍ਰਾਂ ਵਿਚ ਘੁੰਮਦੇ ਰਹਿੰਦੇ ਹਨ।

ਅੰਕ ੩-੪ ਵਿਚ ਫੁਰਮਾਉਂਦੇ ਹਨ ਕਿ ਉਹ ਦ੍ਰਿਸ਼ਟੀ, ਜਿਸ ਨੇ ਇਕ ਅਨੁਭਵ ਕਰ ਲਿਆ ਹੈ, ਓਹ ਜਗਤ ਦੇ ਪਸਾਰੇ ਵਿਚ, ਜੋ ਦੂਜਾ ਭਾਸ ਰਿਹਾ ਹੈ, ਦੂਜਾ ਨਹੀਂ ਦੇਖ ਰਹੀ, ਓਹ ਇਕੋ ਇਕ ਦੇਖਦੀ ਹੈ

ਅੰਕ ੫- ਇਹ ਦ੍ਰਿਸ਼ਟੀ ਕਿਥੋਂ ਪ੍ਰਾਪਤ ਹੋਈ, ਫੁਰਮਾਉਂਦੇ ਹਨ ਕਿ ਇਹ ਏਕੇ ਦਾ ਅਨੁਭਵ ਸਤਿਗੁਰੂ ਤੋਂ ਪ੍ਰਾਪਤ ਹੋਇਆ ਹੈ। ਉਸ ਦੇ ਦਿਤੇ ਉਪਦੇਸ਼ ਨਾਲ ਜੋ ਦਿੱਸਦਾ ਦੂਆ ਸੀ, ਦੂਜਾ ਦਿੱਸਣੋਂ ਰਹਿ ਗਿਆ ਤੇ ਇਕੋ ਨਿਰੰਜਨ ਪਸਰ ਰਿਹਾ ਦਿੱਸ ਪਿਆ। ਜੈਸਾ ਕਿ ਤੀਸਰੇ ਪਾਤਸ਼ਾਹ ਦਾ ਵਾਕ ਹੈ:

ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥

(ਰਾਮਕਲੀ ਮਹਲਾ ੩, ਅਨੰਦੁ-੩੬)

ਅੰਕ ੬- ਪ੍ਰਸ਼ਨ ਹੁੰਦਾ ਹੈ; ਫਿਰ ਇਹ ਜੋ ਦਿੱਸਦਾ 'ਦੂਜਾ' ਹੈ ਇਹ ਕਿਥੋਂ ਆ ਗਿਆ? ਉੱਤਰ ਦੇਂਦੇ ਹਨ: ਇਕ ਜੋ ਹੈ ਉਸ ਵਿਚ ਉਸ ਦਾ ਹੁਕਮ ਇਕ ਸ਼ੈ ਉਸ ਵਿਚ ਅਭੇਦ ਹੈ। ਉਹ ਹੁਕਮ ਸਾਰੇ ਵਰਤ ਰਿਹਾ ਹੈ, ਜੋ ਦਿੱਸਦਾ ਹੈ, ਹੁਕਮ ਨੇ ਪੈਦਾ ਕੀਤਾ ਹੈ।

ਅੰਕ੭-੮- ਹੁਣ ਨਿਰੰਜਨ ਦੇ ਨਾਲ ਨਿਰੰਜਨ ਦਾ ਹੁਕਮ ਨਜ਼ਰੀਂ ਪਿਆ, ਉਹ ਹੁਕਮੀ ਨਾਲ ਅਭੇਦ 'ਇਕ' ਵਿਚ ਹੈ। ਇਹ ਜੋ ਦੂਆ ਦਿੱਸ ਰਿਹਾ ਜਗਤ ਹੈ, ਇਹ ਉਸ ਹੁਕਮ ਦਾ ਕ੍ਰਿਸ਼ਮਾ ਹੈ, ਸਾਰੀ ਦਿੱਸ ਰਹੀ ਜਗਤ ਦੀ ਖੇਲ ਉਸ ਇਕੋ ਤੋਂ ਉਪਜੀ ਹੈ। ਉਸ ਦੇ ਹੁਕਮ ਦੀ ਪਛਾਣ ਕਰ, ਓਹ ਗੁਰੂ ਦੇ ਸ਼ਬਦ ਦੁਆਰਾ ਹੋਣੀ ਹੈ।

ਅੰਕ ੮- ਵਿਚ ਉਸ ਪ੍ਰਸ਼ਨ ਦਾ ਉੱਤਰ ਹੈ ਕਿ ਸਾਨੂੰ ਦੋ ਰਸਤੇ ਦਿੱਸੇ: ਇਕ ਤਾਂ ਜੋ ਆਪ ਨੇ ਕਿਹਾ ਹੈ, ਏਕੋ ਏਕ ਹੀ ਦੇਖਣਾ; ਦੂਜਾ ਹੈ, ਦਿੱਸਦੇ ਪਸਾਰੇ ਪਦਾਰਥਾਂ ਤੇ ਕਾਮਨਾਂ ਦਾ। ਦੋਹਾਂ ਤੋਂ ਦੋ ਰਾਹ ਸਮਝ ਪਏ, ਇਕ ਨਿਰੰਜਨ ਨਾਲ ਲਿਵ ਦਾ, ਇਕ ਦਿੱਸਦੇ ਪਸਾਰੇ ਮਾਇਆ ਵਿਚ ਲਗਣ ਦਾ। ਤਾਂ ਫੁਰਮਾਉਂਦੇ ਹਨ ਕਿ ਰਾਹ ਤਾਂ ਦੋ ਦਿੱਸੇ ਪਰ ਮਾਲਕ ਤਾਂ ਇੱਕ ਹੈ। ਇਹ ਉਤਪਤੀ ਜੋ ਦਿੱਸ ਰਹੀ ਹੈ, ਉਸੇ ਦੇ ਹੁਕਮ ਨਾਲ ਹੋਈ ਸੋ ਇਹ ਭਿੰਨ ਨਾ ਹੋਈ। ਏਹ ਸਾਰੇ ਰੂਪ ਰੰਗ ਦੇ ਪਸਾਰੇ, ਜੋ ਦੂਏ ਹੋਕੇ ਦਿੱਸ ਰਹੇ ਹਨ, ਏਹ ਸਾਡੇ ਮਨ ਵਿਚ ਹਨ ਤੇ ਵੱਖਰੇ ਦਿੱਸਦੇ ਹਨ, ਅਸਲ ਵਿਚ ਸਭ ਰੰਗ ਇਕੇ ਦੇ ਹੀ ਹਨ; ਜੈਸਾ ਕਿ ਤੀਸਰੇ ਸਤਿਗੁਰਾਂ ਨੇ ਫੁਰਮਾਇਆ ਹੈ:-

ਏਕਸੁ ਤੇ ਸਭਿ ਰੂਪ ਹਹਿ ਰੰਗਾ॥ ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ॥
ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ॥੧॥ ਏਕੁ ਅਚਰਜੁ ਏਕੋ ਹੈ ਸੋਈ॥
ਗੁਰਮੁਖਿ ਵੀਚਾਰੇ ਵਿਰਲਾ ਕੋਈ॥੧॥ਰਹਾਉ॥　　(ਗਉੜੀ ਗੁਆਰੇਰੀ ਮਹਲਾ ੩-੨੧)

ਹੁਣ ਚਾਹੀਦਾ ਹੈ ਕਿ ਅਸੀਂ ਦੁਐਤ ਭਾਵਨਾ ਵਿਚ ਨਾ ਜਾਈਏ, ਪਰ ਇਕ ਭਾਵਨਾ ਵਿਚ। ਜੋ ਦੋ ਦਿੱਸ ਰਹੇ ਹਨ ਓਹ ਹੋਏ 'ਲਿਵ' ਤੇ 'ਧਾਤ'। ਲਿਵ ਹੈ ਇਕ ਨਿਰੰਜਨ ਦੇ ਪ੍ਰੇਮ ਧਯਾਨ ਵਿਚ

ਆਕੇ ਇਕ ਭਾਵਨਾ ਵਿਚ ਦ੍ਰਿੜ ਹੋ ਜਾਣਾ, ਦੂਜਾ ਹੈ ਧਾਤ, ਨਿਰੰਜਨ ਨੂੰ ਛੱਡ ਕੇ ਪਦਾਰਥਾਂ ਦੀ ਕਾਮਨਾਂ ਵਿਚ ਉਹਨਾਂ ਦੇ ਮਗਰ ਭੱਜੇ ਫਿਰਨਾ ਯਾ ਉਹਨਾਂ ਵਿਚ ਮਗਨ ਹੋ ਜਾਣਾ। ਸੋ ਇਸ ਵਿਚ ਹੁਕਮ ਨੂੰ ਪਛਾਣ ਕੇ ਲਿਵ ਦੇ ਮਾਰਗ ਤੇ ਟੁਰੇ, ਜੈਸਾ ਤੀਸਰੇ ਸਤਿਗੁਰਾਂ ਨੇ ਫੁਰਮਾਇਆ ਹੈ:-

ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ॥　　(ਵਾਰ ਸਿਰੀ ਰਾਗ ਮਹਲਾ ੩-੧੨)

ਸੋ ਅੰਕ ੮ ਵਿਚ ਗੁਰੂ ਜੀ ਨੇ ਫੁਰਮਾਇਆ ਹੈ ਕਿ ਗੁਰੂ ਦੇ ਉਪਦੇਸ਼ ਦੁਆਰਾ ਹੁਕਮੀ ਦੇ ਹੁਕਮ ਨੂੰ ਪਛਾਣੇ ਅਤੇ ਉਸ ਇਕੋ ਨੂੰ, ਜਿਸ ਦਾ ਹੁਕਮ ਚਲ ਰਿਹਾ ਹੈ, ਸਲਾਹੇ। ਭਾਵ 'ਧਾਤ' ਦੇ ਮਾਰਗ ਤੇ ਨਾ ਚੱਲੇ 'ਲਿਵ' ਦੇ ਮਾਰਗ ਤੇ ਟੁਰੇ। ਉਹ ਰਾਹ ਲੱਭਦਾ ਹੈ ਗੁਰ ਉਪਦੇਸ਼, ਸਿਫਤ ਸਲਾਹ ਤੇ ਨਾਮ ਦੀ ਕਮਾਈ ਨਾਲ।

**ਨਿਰੁਕ੍ਤ**- ਧਰਣਿ- ਧਰਤੀ ਵਿਚ।　　ਰਵਿ- ਸੂਰਜ।
ਸਸਿ- ਚੰਦ੍ਰਮਾ।　　ਉਜਿਆਲਾ- ਚਾਨਣਾ।
ਪ੍ਰੀਤਮੁ ਬਾਲਾ- ਬਾਲਾ ਪ੍ਰੀਤਮ। ਮੇਰਾ ਪਿਆਰਾ ਜੋ ਸਦਾ ਬਾਲਾ, ਨਵਯੋਬਨਾ ਰਹਿੰਦਾ ਹੈ।
ਲੋਈ- ਸਾਰੇ ਲੋਕਾਂ ਵਿਚ।　　ਓਪਤਿ- ਉਤਪਤੀ, ਪੈਦਾਇਸ਼।
ਰਾਹ ਦੋਵੈ- ਓਹ ਦੋ ਰਸਤੇ ਜੋ ਇਸ ਸ਼ਬਦ ਵਿਚ ਕਹੇ ਹਨ ਤੇ ਹੋਰਥੇ ਸਫਾ ਪਤਾ ਦਿਤਾ ਹੈ:- 'ਲਿਵ ਧਾਤੁ ਦੁਇ ਰਾਹ ਹੈ।'　　ਵਰਨ- ਰੰਗ।

## [ਗਉੜੀ ਮਹਲਾ ੧, ਅਸਟਪਦੀ-੬]

**ਪ੍ਰਾਕ੍ਥਨ**- ਪਿਛਲੀਆਂ ਪੰਜ ਅਸਟਪਦੀਆਂ ਵਿਚ ਗੁਰੂ ਜੀ ਨੇ ਸੱਚੇ ਤੇ ਸਫਲ ਬ੍ਰਹਮ ਗਯਾਨੀ ਦੇ ਲੱਛਣ, ਉਸ ਦੀ ਧਾਰਨਾ, ਤੇ ਦ੍ਰਿਸ਼ਟੀ ਆਦਿ ਵਰਣਨ ਕੀਤੇ ਹਨ। ਉਸ ਨੂੰ ਨਿਰਾ ਕਥਨੀ ਦਾ ਯਾ ਖਿਆਲ ਮਾਤ੍ਰ ਦਾ ਗਯਾਨਵਾਨ ਨਹੀਂ ਮੰਨਿਆਂ ਪਰ ਰੂਹਾਨੀ ਅਮਲਾਂ, ਅਧਯਾਤਮ ਕਰਨੀਆਂ, ਤੇ ਗਯਾਨ ਦੀ ਪੂਰਨ ਧਾਰਨਾ ਵਾਲਾ, ਇੰਦ੍ਰੈ ਜਿਤ ਬ੍ਰਹਮ ਦ੍ਰਿਸ਼ਟੀ ਵਿਚ ਪੂਰਨ ਜਾਗਿਆ ਪਰਮ ਪੁਰਖ ਵਰਣਨ ਕੀਤਾ ਹੈ।

ਇਨ੍ਹਾਂ ਅਸਟਪਦੀਆਂ ਤੋਂ ਇਹ ਬੀ ਸਮਝ ਆ ਜਾਂਦੀ ਹੈ ਕਿ ਓਹ, ਜਿਸ ਨੂੰ ਗਯਾਨਵਾਨ ਕਹਿ ਰਹੇ ਹਨ, ਓਹ ਭਗਤ ਹੈ, ਜੋ ਗੁਰੂ ਨੂੰ ਪ੍ਰਾਪਤ ਨਾਮ ਦਾ ਰਸੀਆ ਤੇ ਕੀਰਤਨ ਦਾ ਪ੍ਰੇਮੀ, ਅਪਰੰਪਰ ਵਿਚ ਪ੍ਰੇਮ ਭਾਵਨਾ ਨਾਲ ਅੱਪੜਨ ਵਾਲਾ ਹੈ, ਨਿਰਾ ਸ਼ਾਸਤ੍ਰ ਘੋਟ ਕੇ ਬਣਿਆਂ ਹੋਇਆ ਨਹੀਂ ਜੋ ਕੇਵਲ ਹਿਸਾਬੀ ਮਾਤ੍ਰ ਹੁੰਦਾ ਹੈ।

ਹੁਣ ਉਸੀ ਤਰ੍ਹਾਂ ਸੱਚੇ ਤੇ ਪੂਰਨ ਪਦ ਦੇ ਜੋਗੀ ਦਾ ਵਰਣਨ ਇਸ ਅਗਲੇ ਸ਼ਬਦ ਤੋਂ ਅਰੰਭ ਹੁੰਦਾ ਹੈ।

| ਮੂਲ | ਅਰਥ |
| --- | --- |
| **ਗਉੜੀ ਮਹਲਾ ੧॥**<br>**ਅਧਿਆਤਮ ਕਰਮ ਕਰੇ ਤਾ ਸਾਚਾ ॥**<br>**ਮੁਕਤਿ ਭੇਦੁ ਕਿਆ ਜਾਣੈ ਕਾਚਾ ॥ ੧ ॥** | (ਕਥਨੀ ਮਾਤ੍ਰ ਨਾਲ ਕੋਈ ਪੁਰਖ ਸੱਚਾ ਜੋਗੀ ਨਹੀਂ ਬਣ ਸਕਦਾ, ਹਾਂ ਜੇ ਕੋਈ) ਆਤਮਕ ਕਰਮ ਕਰੇ ਤਾਂ (ਉਹ) ਸੱਚਾ (ਯੋਗੀ) ਬਣਦਾ ਹੈ। (ਆਤਮਕ ਕਰਨੀ ਵਿਚ ਪ੍ਰੱਕ ਹੋਏ ਬਿਨਾ, ਜੋ) ਕੱਚਾ (ਪੁਰਖ ਹੈ, ਉਹ) ਮੁਕਤੀ ਦੇ ਭੇਦ ਨੂੰ ਕੀਹ ਜਾਣ ਸਕਦਾ ਹੈ (ਭਾਵ ਨਹੀਂ ਜਾਣ ਸਕਦਾ)॥੧॥ |

ਐਸਾ ਜੋਗੀ ਜੁਗਤਿ ਬੀਚਾਰੈ ॥
ਪੰਚ ਮਾਰਿ ਸਾਚੁ ਉਰਿ ਧਾਰੈ ॥ ੧ ॥ ਰਹਾਉ ॥

*(ਜੋ ਕਾਮ ਕ੍ਰੋਧ ਆਦਿ) ਪੰਜਾਂ ਨੂੰ ਧਾਰਕੇ ਸਚ (=ਸਤਜ ਪੁਰਖ) ਨੂੰ ਹਿਰਦੇ ਵਿਚ ਧਾਰਨ ਕਰ ਲਵੇ, ਐਸਾ ਜੋਗੀ (ਉਸ) ਜੁਗਤ ਦਾ (=ਜੁੜੇ ਰਹਿਣ ਦੀ ਅਵਸਥਾ ਦਾ) ਵੀਚਾਰ ਕਰਦਾ ਹੈ (ਜ 'ਸਾਚਾ' ਬਣਾ ਦੇਂਦੀ ਹੈ)॥੧॥ਰਹਾਉ॥

ਜਿਸ ਕੈ ਅੰਤਰਿ ਸਾਚੁ ਵਸਾਵੈ ॥
ਜੋਗ ਜੁਗਤਿ ਕੀ ਕੀਮਤਿ ਪਾਵੈ ॥ ੨ ॥

(ਹਾਂ ਐਉਂ) ਜਿਸ ਦੇ ਅੰਦਰ (ਗੁਰੂ ਆਪ) ਸਤਜ (ਸਰੂਪ) ਨੂੰ ਵਸਾ ਦੇਂਦਾ ਹੈ, (ਉਹੀ ਅਸਲੀ) ਜੋਗ ਦੀ ਜੁਗਤੀ ਦਾ ਮੁੱਲ ਸਮਝਦਾ ਹੈ (ਕਿ ਕੀ ਹੈ?)॥੨॥

ਰਵਿ ਸਸਿ ਏਕੋ ਗ੍ਰਿਹ ਉਦਿਆਨੈ ॥
ਕਰਣੀ ਕੀਰਤਿ ਕਰਮ ਸਮਾਨੈ ॥ ੩ ॥

(ਉਸ ਜੋਗੀ ਨੂੰ) ਘਰ ਤੇ ਬਨ, ਰਵਿ ਤੇ ਸਸਿ ਇੱਕੋ (ਹੁੰਦੇ ਹਨ) (ਹਰੀ ਦੀ) ਕੀਰਤੀ ਦੀ (ਜੋ) ਕਰਨੀ ਹੈ (ਉਸ ਨੂੰ ਉਹ ਸਹਿਜ ਸੁਭਾਵ ਦੇ ਕਰਮਾਂ) ਤੁੱਲ (ਇਕ ਸੁਭਾਵਕ) ਕਰਮ ਵਾਂਙੂ) ਹੋ ਗਈ ਹੁੰਦੀ ਹੈ। (ਭਾਵ ਹਰੀ ਕੀਰਤਨ ਹੁਣ ਓਹ ਯਤਨ ਨਾਲ ਨਹੀਂ ਕਰਦਾ, ਸਹਿ ਸੁਭਾ ਉਹ ਰਹਿੰਦਾ ਹੀ ਹਰੀ ਦੀ ਕੀਰਤੀ ਵਿਚ ਹੈ)॥੩॥

ਏਕ ਸਬਦ ਇਕ ਭਿਖਿਆ ਮਾਗੈ ॥
ਗਿਆਨੁ ਧਿਆਨੁ ਜੁਗਤਿ ਸਚੁ ਜਾਗੈ॥੪॥

(ਉਹ) 'ਇਕੋ ਸ਼ਬਦ' ਦੀ ਹੀ ਇਕੋ ਭਿਖਿਆ ਮੰਗਦਾ ਹੈ, (ਉਸ ਦਾ ਜਾਗਣਾ ਇਹ ਹੈ ਕਿ ਉਸ ਦੇ ਅੰਦਰ 'ਸਚ' ਜਾਗ ਪੈਂਦਾ ਹੈ (ਇਸ ਜਾਗ੍ਰਤ ਵਿਚ ਹੀ) ਗਿਆਨ ਧਿਆਨ ਤੇ (ਜੋਗ ਦੀ) ਜੁਗਤਿ (ਸਭ ਉਸ ਨੂੰ ਪ੍ਰਾਪਤ ਹੋ ਜਾਂਦੀ ਹੈ)॥੪॥

ਭੈ ਰਚਿ ਰਹੈ ਨ ਬਾਹਰਿ ਜਾਇ ॥
ਕੀਮਤਿ ਕਉਣ ਰਹੈ ਲਿਵ ਲਾਇ ॥੫॥

(ਉਹ ਜੋਗੀ ਪਰਮੇਸ਼ੁਰ ਦੇ) ਭੈ ਵਿਚ ਰਚਿਆ ਰਹਿੰਦਾ ਹੈ, (ਇਸ ਕਰਕੇ ਉਹ) ਬਾਹਰ ਨਹੀਂ ਜਾਂਦਾ (ਭਾਵ ਆਪਣੇ ਅੰਦਰ ਟਿਕਿਆ ਰਹਿੰਦਾ ਹੈ। ਉਸ ਸਾਈਂ ਵਿਚ) ਲਿਵ ਲਾਈ ਵਾਲੇ ਦੀ ਕੀਮਤ ਕੌਣ ਪਾ ਸਕਦਾ ਹੈ (ਭਾਵ ਉਹ ਅਮੋਲਕ ਜੋਗੀ ਹੈ)॥੫॥

ਆਪੇ ਮੇਲੇ ਭਰਮੁ ਚੁਕਾਏ ॥
ਗੁਰ ਪਰਸਾਦਿ ਪਰਮ ਪਦੁ ਪਾਏ ॥੬॥

(ਜਿਸ ਨੂੰ ਪ੍ਰਭੂ) ਆਪੇ (ਗੁਰੂ) ਮਿਲਾ ਦੇਵੇ (ਤੇ ਗੁਰੂ ਉਸ ਦਾ) ਭਰਮ ਚੁਕਾ ਦੇਵੇ, (ਉਹ) ਗੁਰੂ ਦੀ ਕ੍ਰਿਪਾ ਨਾਲ (ਉਪਰ ਕਥਿਆ) ਪਰਮ ਪਦ ਪਾ ਲੈਂਦਾ ਹੈ॥੬॥

ਗੁਰ ਕੀ ਸੇਵਾ ਸਬਦੁ ਵੀਚਾਰੁ ॥
ਹਉਮੈ ਮਾਰੇ ਕਰਣੀ ਸਾਰੁ ॥ ੭ ॥

(ਉਸ ਸਚੇ ਜੋਗੀ ਦੀ) ਕਰਣੀ ਦਾ ਸਾਰ (ਇਹ ਹੈ ਕਿ ਉਹ) ੧. ਗੁਰੂ ਦੀ ਸੇਵਾ ਕਰਦਾ ਹੈ, ੨. ਸ਼ਬਦ ਦਾ ਵੀਚਾਰ ਕਰਦਾ ਹੈ, ਤੇ ੩. ਹਉਮੈ ਨੂੰ ਮਾਰਦਾ ਹੈ॥੭॥

ਜਪ ਤਪ ਸੰਜਮ ਪਾਠ ਪੁਰਾਣੁ ॥
ਕਹੁ ਨਾਨਕ ਅਪਰੰਪਰ ਮਾਨੁ ॥੮॥੬॥

ਹੇ ਨਾਨਕ! (ਸਾਰੀ ਗੱਲ ਦਾ ਸਾਰ ਤੂੰ) ਦੱਸ (ਕਿ ਇਹ ਹੈ, ਕਿ ਉਹ ਜੋਗੀ) ਅਪਰੰਪਰ ਨੂੰ ਮੰਨ ਲੈਂਦਾ ਹੈ (ਭਾਵ ਸਾਖਯਾਤ ਕਰ ਲੈਂਦਾ ਹੈ) ਉਸ ਦੇ ਜਪ ਤਪ ਸੰਜਮ ਤੇ ਪੁਰਾਣਾਂ ਦੇ ਪਾਠ (ਆਦਿ ਇਸੇ ਵਿਚ ਸਾਰੇ ਆ ਜਾਂਦੇ ਹਨ॥੮॥੬॥

**ਵਯਾਖਯਾ**- ਪਿਛਲੀਆਂ ਅਸਟਪਦੀਆਂ ਵਿਚ ਗਯਾਨਵਾਨ ਨੂੰ ਲਿਆ ਸੀ। ਇਸ ਵਿਚ ਤੇ ਇਸ ਤੋਂ ਅਗਲੀ ਵਿਚ 'ਯੋਗੀ' ਨੂੰ ਲਿਆ ਹੈ। ਉਨ੍ਹਾਂ ਵਿਚ ਬੀ ਗੱਲਾਂ ਦੇ ਗਯਾਨੀ ਨੂੰ ਗਯਾਨੀ

* ਦੂਜੀ ਤੁਕ ਦਾ ਅਰਥ ਪਹਿਲੋਂ ਲਗਦਾ ਹੈ।

ਨਹੀਂ, ਪਰ ਗਜਾਨ ਦੀ ਪਹੁੰਚ ਵਾਲੇ, ਅਗਜਾਨ ਤੋਂ ਨਿਕਲੇ ਹੋਏ,। ਗਜਾਨ ਦੀ ਰਹਿਤ ਵਿਚ ਰਹਿਣ ਵਾਲੇ ਤੇ ਗਜਾਨ ਦੀ ਧਾਰਨਾ ਵਾਲੇ ਗਜਾਨੀ ਦਾ ਆਦਰਸ਼ ਦਿੱਤਾ ਸੀ, ਜੋ ਨਾਮ ਬਾਣੀ ਕੀਰਤਨ ਭਗਤੀ ਤੋਂ ਉਠਦਾ ਪੂਰਨ ਬ੍ਰਹਮ ਦ੍ਰਿਸ਼ਟੀ ਵਿਚ ਟਿਕਿਆ ਹੋਇਆ, ਮਨ ਬਾਣੀ ਇੰਦ੍ਰਯ, ਬ੍ਰਿਤੀਆਂ ਸਭ ਵਿਚ ਬ੍ਰਹਮ ਅਰੂੜਤਾ ਵਿਚ ਰਹਿੰਦਾ ਹੈ, ਉਹ ਸਫਲ ਗਿਆਨੀ ਹੈ।

ਇਸ ਸ਼ਬਦ ਵਿਚ ਹੁਣ ਯੋਗੀ ਨੂੰ ਲੈਂਦੇ ਹਨ। ਅਧਜਾਤਮ ਕਰਮ ਕੀਤੇ ਬਿਨਾ ਅਰਥਾਤ ਰੂਹਾਨੀ ਆਦਰਸ਼ ਬਣਾਏ ਬਿਨ, ਰੂਹਾਨੀ ਕਰਮ ਕੀਤੇ ਬਿਨ, ਨਾਮ ਬਾਣੀ ਕੀਰਤਨ ਦਾ ਆਸਰਾ ਲਏ ਬਿਨ ਜੋ ਗੱਲਾਂ ਦਾ ਜੋਗੀ ਹੈ, ਯਾ ਜੋ ਘਰ ਬਾਰ ਛਡ ਕੇ ਮੰਗਣ ਬ੍ਰਿਤੀ ਵਿਚ ਭੇਖ ਦਾ ਜੋਗੀ ਬਣਿਆ ਹੈ, ਜਾਂ ਸਰੀਰਕ ਸਾਧਨ ਕਰਕੇ ਉਮਰਾ ਵਧਾਉਣ ਅਥਵਾ ਸਿੱਧੀਆਂ ਦਿਖਾ ਕੇ ਜਗਤ ਨੂੰ ਮਗਰ ਲਾਉਣ ਵਾਲੇ ਅਣਅਧਜਾਤਮਕ ਕਰਮ ਕਰਦਾ ਹੈ, ਯੋਗੀ ਨਹੀਂ ਹੈ, ਇਸ ਲਈ ਅਸਲ ਯੋਗੀ ਦੇ ਲੱਛਣ, ਰਹਿਤ ਤੇ ਧਾਰਨਾ ਵਰਣਨ ਕਰਦੇ ਹਨ:-

ਅੰਕ ੧ ਤੇ ਰਹਾਉ- ਜੋ ਪੁਰਖ ਅਧਜਾਤਮਕ ਕਰਮ ਨਹੀਂ ਕਰਦਾ ਉਹ ਕੱਚਾ ਹੈ, ਤੇ ਸੱਚਾ ਯੋਗੀ ਨਹੀਂ, ਉਹ ਮੁਕਤੀ ਦੇ ਭੇਦ ਨੂੰ ਨਹੀਂ ਜਾਣਦਾ। ਐਸਾ ਆਦਮੀ ਕੌਣ ਹੋ ਸਕਦਾ ਹੈ? ਜੋ ਹਠ ਯੋਗ ਦੇ ਕਰਮ ਸਰੀਰ ਦੀ ਪੁਸ਼ਟੀ ਲਈ ਯਾ ਉਮਰ ਵਧਾਉਣ ਲਈ, ਯਾ ਕਰਾਮਾਤਾਂ ਪੈਦਾ ਕਰਨ ਲਈ ਕਰਦਾ ਹੈ। ਇਹ ਕਰਮ ਸਰੀਰਕ ਲਾਭਾਂ ਲਈ ਹਨ, ਅਧਜਾਤਮ ਕਰਮ ਨਹੀਂ ਹਨ। ਇਨ੍ਹਾਂ ਦਾ 'ਪ੍ਰਯੋਜਨ' ਆਤਮ ਲੱਖਤਾ ਨਹੀਂ, ਇਨ੍ਹਾਂ ਦਾ 'ਅੰਤ' ਆਤਮ ਲੱਖਤਾ ਨਹੀਂ। ਇਸ ਤੋਂ ਬੀ ਹੇਠਾਂ ਕਈ ਲੋਕ ਯੋਗੀ ਕਹਾਉਣ ਮਾਤ੍ਰ ਲਈ ਜੋਗ ਦਾ ਭੇਖ ਲੈ ਲੈਂਦੇ ਹਨ, ਕਿੰਗਾਂ ਵਜਾਕੇ ਯਾ ਐਵੇਂ ਭਿਖਯਾ ਮੰਗਦੇ ਫਿਰਦੇ ਪੇਟ ਪਾਲਣ ਦਾ ਰਸਤਾ ਬਣਾ ਲੈਂਦੇ ਹਨ। ਇਹ ਸਾਰੇ ਅਨਅਧਜਾਤਮਕ ਕਰਮੀ ਹਨ।

ਯੋਗੀ ਨੂੰ ਸੱਚਾ ਯੋਗੀ ਕਿਹੜੀ ਗੱਲ ਬਣਾਉਂਦੀ ਹੈ। ਇਸ ਦੇ ਉੱਤਰ ਵਿਚ ਸੱਚੇ ਯੋਗੀ ਦੇ ਲੱਛਣ ਤੇ ਅਧਜਾਤਮਕ ਕਰਮੀ ਹੋਣ ਦੀ ਰਹਿਤ ਤੇ ਧਾਰਨਾ ਆ ਜਾਵੇਗੀ। ਇਸ ਲਈ ਰਹਾਉ ਵਿਚ ਫੁਰਮਾਉਂਦੇ ਹਨ ਕਿ (੧) ਓਹ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਇਨ੍ਹਾਂ ਪੰਜਾਂ ਤੇ ਵਸੀਕਾਰ ਪਾਏਗਾ, ਇਉਂ ਉਸਦਾ ਹਿਰਦਾ ਨਿਰਮਲ ਹੋ ਜਾਏਗਾ। (੨) ਉਸ ਹਿਰਦੇ ਵਿਚ ਸੱਚ ਨੂੰ ਵਸਾਏਗਾ ਅਰਥਾਤ ਸਤਜ ਸਰੂਪ ਅਕਾਲ ਪੁਰਖ ਨੂੰ ਵਸਾ ਲਵੇਗਾ। (੩) ਇਸ ਪੁਰਖ ਨੂੰ ਯੋਗ ਦੀ ਅਸਲੀ ਯੁਕਤੀ ਦੀ ਵੀਚਾਰ ਪ੍ਰਾਪਤ ਹੋਵੇਗੀ। ਉਹ ਵੀਚਾਰ ਕੀਹ ਹੋਵੇਗੀ? ਯੋਗ ਦਾ ਅਰਥ ਹੈ ਜੁੜਨਾ, ਆਪਣੀਆਂ ਚਿਤ ਦੀਆਂ ਬ੍ਰਿਤੀਆਂ ਨੂੰ ਨਿਰੁੱਧ ਕਰ ਲੈਣਾ*, ਰੋਕ ਲੈਣਾ। ਉਹੋ ਗੱਲ ਜੋ ਅੰਕ ੧ ਵਿਚ ਕਹੀ ਸੀ ਕਿ ਪੰਜਾਂ ਨੂੰ ਮਾਰ ਲਵੇ। ਪੰਜ ਪੂਰੀ ਤਰ੍ਹਾਂ ਤਾਂ ਹੀ ਮਰਨਗੇ ਜੇ ਵਿਕਾਰ ਛੁਟ ਜਾਣਗੇ ਤੇ ਅੰਦਰੋਂ ਵਿਕਾਰਾਂ ਦੀ ਰੁਚੀ ਹਟ ਜਾਏਗੀ, ਜਿਸਦਾ ਭਾਵ ਹੈ ਕਿ ਚਿਤ ਦੀਆਂ ਬ੍ਰਿਤੀਆਂ ਨਿਰੁਧ ਹੋ ਜਾਣਗੀਆਂ। ਇਥੋਂ ਤਾਈਂ ਤਾਂ ਹੈ ਯੋਗ ਜੋ ਯੋਗ ਸ਼ਾਸਤ੍ਰਾਂ ਨੇ ਕਿਹਾ ਹੈ। ਇਸ ਤੋਂ ਅਗੇ ਯੋਗ ਹੈ: ਨਿਰੁਧ ਹੋਏ 'ਆਪੇ' ਨੂੰ 'ਪਰਮ ਆਪੇ' ਨਾਲ ਯੁਕਤ ਕਰ ਦੇਣਾ, ਅਰਥਾਤ ਜੋੜ ਦੇਣਾ। ਇਹ ਖਯਾਲ ਗੁਰੂ ਜੀ ਨੇ ਇਨ੍ਹਾਂ ਪਦਾਂ ਵਿਚ ਦੱਸਿਆ ਹੈ:- ਸਾਚੁ ਉਰਿਧਾਰੈਂ; ਕਿ ਨਿਰਵਿਕਾਰ ਨਿਰੁਧ 'ਆਪੇ' ਨੂੰ 'ਪਰਮ ਆਪੇ' ਨਾਲ ਜੋੜੇ, ਕੀਕੂੰ? ਕਿ ਆਪਣੇ ਅੰਦਰ ਸੱਤਜ ਸਰੂਪ ਅਕਾਲ ਪੁਰਖ ਨੂੰ ਜੋ 'ਪਰਮ ਆਪਾ' ਹੈ ਧਾਰਨ ਕਰ ਲਵੇ। ਪਹਿਲਾਂ ਆਪਣੇ 'ਜੀਵ ਤੱਤ' ਨੂੰ ਨਿਰਮਲ, ਸ੍ਵਛ ਤੇ ਸ਼ੁੱਧ ਕਰ ਲਵੇ ਸਰਬ ਵਿਕਾਰਾਂ ਤੇ ਬ੍ਰਿਤੀਆਂ ਤੋਂ, ਤੇ ਫੇਰ ਉਸ ਨੂੰ 'ਬ੍ਰਹਮ ਤੱਤ' ਨਾਲ ਮੇਲ ਦੇਵੇ।

ਅੰਕ ੨- ਹੁਣ ਫੁਰਮਾਉਂਦੇ ਹਨ ਕਿ ਆਮ ਯੋਗੀ ਜੋ ਯੋਗ ਦੀਆਂ ਅਨੇਕ ਯੁਕਤੀਆਂ ਵਰਤਦੇ ਅਨਅਧਜਾਤਮਕ ਕਰਮੀ ਰਹਿੰਦੇ ਹਨ, ਓਹ ਕਦੇ ਪ੍ਰਾਣਾਯਾਮ ਸਾਧਦੇ ਹਨ, ਨੇਉਲੀ ਆਦਿ ਕਰਮ

---

* ਯੋਗ ਦੀ ਇਹ ਤਾਰੀਫ ਯੋਗ ਦਰਸ਼ਨ ਵਿਚ ਲਿਖੀ ਹੈ-ਚਿਤ ਦੀਆਂ ਬ੍ਰਿਤੀਆਂ ਨੂੰ ਨਿਰੁੱਧ ਕਰਨਾ ਯੋਗ ਹੈ।

ਕਰਦੇ ਹਨ। ਸੁਆਸ ਤੇ ਦਿਲ ਦੀ ਹਰਕਤ ਨੂੰ ਕਾਬੂ ਕਰਕੇ ਧਰਤੀਆਂ ਵਿਚ ਦਬੀਜਕੇ ਜੀਉਂਦੇ ਰਹਿੰਦੇ ਹਨ, ਕਦੇ ਕਾਲ ਬੰਚਨ ਕ੍ਰਿਯਾ ਕਰਦੇ ਹਨ, ਕਦੇ ਹਵਾ ਵਿਚ ਬੈਠੇ ਸਮਾਧੀ ਲਾਉਂਦੇ ਹਨ। ਏਹ ਤੇ ਹੋਰ ਅਨੇਕਾ ਸਾਧਨਾ ਤੇ ਸੰਜਮਾਂ* ਤੇ ਉਹਨਾਂ ਸੰਜਮਾਂ ਨਾਲ ਵਿਭੂਤੀਆਂ ਪ੍ਰਾਪਤ ਕਰਨੀਆਂ ਆਦਿ ਲਈ ਜੁਗਤਾ ਕਰਦੇ ਹਨ, ਓਹ ਉਪਰਲੀਆਂ ਤੁਕਾਂ ਵਿਚ ਕਹੀ ਜੁਗਤੀ ਦੀ ਕੀਮਤ ਨਹੀਂ ਪਾ ਸਕਦੇ। ਇਸ ਜੁਗਤੀ ਦੀ ਕੀਮਤ ਕੌਣ ਪਾ ਸਕਦਾ ਹੈ? ਇਸ ਦਾ ਉੱਤਰ ਦੇਂਦੇ ਹਨ ਕਿ ਗੁਰੂ ਜੀ ਜੋ ਆਪ ਅੰਕ ੧ ਵਿਚ ਕਹੇ ਅਨੁਸਾਰ ਸਚਾ ਯੋਗੀ ਹੈ, ਉਸ ਦੇ ਅੰਦਰ ਪੰਜ ਮਾਰਕੇ ਸਚ (ਸਤਜ ਸਰੂਪ) ਨੂੰ ਵਸਾ ਦੇਵੇ ਉਹ ਇਸ ਸਾਡੇ ਦੱਸੇ ਜੋਗ ਦੀ ਕੀਮਤ ਪਾ ਸਕੇਗਾ। ਕਿਉਂਕਿ ਉਹ ਮਾਇਆ ਤੋਂ ਉਪਰ ਨਿਰੰਜਨ ਆਤਮ ਲੱਖਤਾ ਵਿਚ ਤੇ ਆਤਮ ਰਸ ਵਿਚ ਗਿਆ ਹੋਇਆ ਉਸ ਦੀ ਰਸਗਜਤਾ ਦਾ ਜਾਣੂ ਹੋਕੇ ਸਮਝ ਰਿਹਾ ਹੈ ਕਿ ਕਿਤਨਾ ਕੀਮਤੀ ਤੇ ਅਮੋਲਕ ਖ਼ਜ਼ਾਨਾ ਅਧਜਾਤਮ ਆਰੂੜਤਾ ਦਾ ਉਸ ਨੂੰ ਮਿਲ ਗਿਆ ਹੈ, ਜਿਸ ਨੇ ਮਾਇਆ ਤੋਂ ਮੁਕਤ ਕਰਕੇ ਉਸ ਨੂੰ ਨਿਰੋਲ ਆਤਮ ਸਰੂਪ ਬਣਾ ਦਿਤਾ (ਯਾ ਲਖਾ ਦਿਤਾ) ਹੈ। ਪਰੰਤੂ ਉਹ ਪੁਰਖ, ਜੋ ਮਾਇਕ ਮੰਡਲਾਂ ਤੋਂ ਉੱਚਾ ਨਹੀਂ ਉਠਿਆ, ਉਹ ਇਸ ਦੀ ਕੀਮਤ ਕੂਤ ਸਿਆਣ ਹੀ ਨਹੀਂ ਸਕਦਾ।

ਅੰਕ ੩- ਹੁਣ ਇਹ ਅੰਕ ਆਇਆ ਹੈ ਜਿਸ ਦੇ ਅਰਥਾਂ ਵਿਚ ਮਤਿ ਭੇਦ ਹੈ। ਪਰ ਇਸ ਦਾ ਭਾਵ ਇਹ ਸਫੁਟ ਹੈ ਕਿ ਹੁਣ ਉਸ ਦੀ 'ਕਰਣੀ' ਦੱਸਦੇ ਹਾਂ: ਉਹ ਹੈ 'ਕੀਰਤਿ'। ਕਿ ਉਹ ਸਚ ਉਰਧਾਰੀ ਅਵਸਥਾ ਵਿਚ ਉਸ ਸਤਜ ਸਰੂਪ ਦੀ ਕੀਰਤੀ ਵਿਚ ਭਰਪੂਰ ਹੁੰਦਾ ਹੈ, ਤੇ ਇਹ ਕੀਰਤੀ 'ਯਤਨ ਸਾਧਜ' ਨਹੀਂ ਹੁੰਦੀ। ਇਹ ਤਾਂ ਨਿਰਯਤਨ ਪ੍ਰਵਾਹ ਉਸ ਦੇ ਅੰਦਰ ਬ੍ਰਹਮ ਆਰੂੜਤਾ ਤੋਂ ਚਲਦਾ ਰਹਿੰਦਾ ਹੈ। ਉਸ ਦੀ ਪਛਾਣ ਕੀਹ? ਉਸ ਦੀ ਪਛਾਣ ਇਹ ਹੈ ਕਿ ਓਹ ਫੇਰ ਆਮ ਯੋਗੀਆਂ ਵਾਂਗੂ ਘਰਾਂ ਤੋਂ ਨਫਰਤ ਕਰਕੇ ਬਨਾਂ ਵਿਚ ਨਹੀਂ ਭੱਜਾ ਫਿਰਦਾ; ਉਸ ਨੂੰ ਭਾਸਦਾ ਹੈ:-

ਜਿਥੈ ਰਖਹਿ ਬੈਕੁੰਠੁ ਤਿਥਾਈ॥          (ਮਾਝ ਮਹਲਾ ੫-੪੦)

ਇਸ ਪ੍ਰਿਥਵੀ ਤੇ ਅਟਕਣ ਦੀ, ਭਜੇ ਫਿਰਨ ਦੀ, ਆਵੱਸ਼ਕਤਾ ਉਹ ਨਹੀਂ ਰਖਦਾ ਤੇ ਇਸ ਤੋਂ ਉਪਰ ਬ੍ਰਹਮੰਡ ਵਿਚ ਉਸ ਨੂੰ ਸੂਰਜ ਲੋਕ ਕਿ ਚੰਦ੍ਰ ਲੋਕ ਜਾਕੇ ਵੱਸਣੇ ਦੀ ਲਾਲਸਾ ਯਾ ਵਧ ਘਟ ਸਮਝਣ ਦੀ ਲੋੜ ਨਹੀਂ, ਉਸ ਨੂੰ ਬ੍ਰਹਮੰਡ ਵਿਚ ਹਰ ਥਾਂ ਇਕ ਤੁੱਲ ਦੀਹਦੀ ਹੈ। ਯਾ ਇਉਂ ਕਹੋ ਕਿ ਉਸ ਨੂੰ ਇਸ ਲੋਕ ਕਿ ਉਪਰਲੇ ਲੋਕ ਵਿਚ ਸਮਾਨ ਭਾਵ ਵਾਲੀ ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ।

ਹੁਣ ਵੀਚਾਰ ਕਰੀਏ ਇਸ ਅੰਕ ਦੇ ਮਤਿ ਭੇਦੀ ਅਰਥਾਂ ਦੀ, ਇਹ ਚਾਹੀਦਾ ਤਾਂ ਨਿਰੁਕਤ ਵਿਚ ਸੀ, ਪਰ ਪ੍ਰਸੰਗ ਦੀ ਵਜਾਖਜਾ ਖੁਹਲਣੇ ਲਈ ਇਥੇ ਵਧੇਰੇ ਢੁੱਕਦਾ ਹੈ। ਸੋ ਇਸ ਪ੍ਰਕਾਰ ਦੇ ਹੋਰ ਹੋਰ ਅਰਥ ਹੈਨ:-

(੧) (ਓਹ) ਸੂਰਜ ਤੇ ਚੰਦ ਵਿਚ (ਤੇ) ਘਰ ਬਨ ਵਿਚ ਇਕੋ ਨੂੰ (ਵਜਾਪਕ ਜਾਣਦਾ ਹੈ, ਤੇ) ਹਰੀ ਜਸ ਦੀ ਕਰਨੀ (ਉਸ ਲਈ ਧਰਮ ਦੇ) ਕਰਮਾਂ ਸਮਾਨ ਹੈ।

(੨) (ਉਹ) ਘਰ ਤੇ ਬਨ ਨੂੰ ਇਕ ਤੁੱਲ (ਸਮਝਦਾ) ਹੈ ਤੇ ਇੜਾ ਪਿੰਗਲਾ ਨਾੜੀਆਂ ਵਿਚ (ਪ੍ਰਾਣਾਯਾਮ ਦੇ ਭੇਦ ਕਰਕੇ ਯਤਨਾਂ ਵਿਚ ਨਹੀਂ ਰਹਿੰਦਾ, ਉਸ ਲਈ ਦੋਇ ਸਮਾਨ ਹਨ। ਫੇਰ) ਕੀਰਤੀ ਵਾਲੀ ਕਰਨੀ (ਤੇ ਹੋਰ ਆਮ) ਕਰਮ (ਉਸ ਲਈ) ਸਮਾਨ ਹੋ ਗਏ ਹਨ (ਭਾਵ ਉਹ ਸਮ ਅਵਸਥਾ ਵਿਚ ਰਹਿੰਦਾ ਹੈ, ਜਸ ਲਿਆਉਣ ਵਾਲੇ ਕਰਮਾਂ ਨੂੰ ਆਪਣੇ ਆਮ ਕਰਮਾਂ ਤੋਂ ਵਿਸ਼ੇਸ਼ਤਾ ਨਹੀਂ ਦੇਂਦਾ।

(੩) (ਉਸ ਨੂੰ) ਘਰ ਵਿਚ, ਬਨ ਵਿਚ, ਸੂਰਜ ਵਿਚ, ਚੰਦ ਵਿਚ ਇਕੋ ਦਿੱਸਦਾ ਹੈ ਤੇ ਉਸ ਦਾ ਕਰਮ ਕੀ ਹੈ? ਕੀਰਤੀ ਦੀ ਕਰਣੀ (=ਹਰ ਜਸ ਕਰਣਾ ਤੇ ਇਹ ਕਰਦਿਆਂ 'ਸਮਾਨੈਂ'=ਹਰੀ ਵਿਚ

---

* ਧਾਰਨਾ ਧਜਾਨ ਸਮਾਧੀ ਦਾ ਇਕ ਕਰ ਲੈਣਾ।

ਸਮਾ ਜਾਣਾ।

(੪) (ਜੋ) ਚੰਦ ਸੂਰ ਗ੍ਰੈਹ ਬਨ ਵਿਚ ਇਕ ਨੂੰ ਦੇਖਦਾ ਹੈ ਤੇ ਕੀਰਤੀ ਨੂੰ (ਵਿਸ਼ੇਸ਼ ਜਾਣ ਕੇ) ਕਰਣੀਯ (ਕਰਕੇ ਜੋਗ ਵਿਸ਼ੇਸ਼ ਕਰਮ ਸਮਝਦਾ ਹੈ ਤੇ ਹੋਰ) ਕਰਮਾਂ ਨੂੰ ਸਮਾਨ ਸਮਝਦਾ ਹੈ, (ਭਾਵ ਮਾਮੂਲੀ ਗਲ ਸਮਝਦਾ ਹੈ)।

(੫) ਉਪਰਲੇ ਹੀ ਅਰਥ ਕਰਕੇ 'ਸਮਾਨੈਂ' ਪਦ ਦਾ ਅਰਥ ਕਰਦੇ ਹਨ ਕਿ 'ਸ਼ਮਨ ਹੋ ਗਏ ਹਨ', ਅਰਥਾਤ ਕੀਰਤਿ ਦੀ ਕਰਨੀ ਤਾਂ ਕਰਦਾ ਹੈ ਪਰ ਹੋਰ ਕਰਮ (ਉਸ ਲਈ) ਸ਼ਮਨ ਹੋ ਗਏ ਹਨ। (ਭਾਵ ਹੋਰ ਕਰਮ ਨਹੀਂ ਕਰਦਾ ਜੋ ਆਮ ਲੋਕ ਜਪ ਤਪ ਆਦਿ ਕਰਦੇ ਹਨ)।

ਨਿਚੋੜ ਸਭ ਦਾ ਇਹ ਹੈ ਕਿ ਉਸ ਜੋਗੀ ਨੂੰ ਸਮਤਾ ਪ੍ਰਾਪਤ ਹੋ ਗਈ ਹੈ ਤੇ ਹਰੀ ਦੀ ਕੀਰਤੀ ਉਸ ਨੂੰ ਸੁਭਾਵਕ ਨਿਰਯਤਨ ਪ੍ਰਾਪਤ ਹੈ।

ਅੰਕ ੪- ਆਮ ਜੋਗੀ ਭਿਖ੍ਯਾ ਮੰਗਦੇ ਹਨ, ਇਹ ਯੋਗੀ, ਜਿਸ ਦਾ ਗੁਰੂ ਜੀ ਵਰਣਨ ਕਰ ਰਹੇ ਹਨ ਇਹ ਅੰਨ ਬਸਤ੍ਰ ਦੀ ਭਿਖ੍ਯਾ ਨਹੀਂ ਕਰਦਾ। ਜਿਵੇਂ ਜੋਗ ਭੇਖ ਧਾਰਨ ਵਾਲੇ ਲਈ ਪਹਿਲੇ ਦਰ ਦਰ ਮੰਗਣਾਂ ਜ਼ਰੂਰੀ ਹੁੰਦਾ ਹੈ ਇਸ ਤਰ੍ਹਾਂ ਇਸ ਲਈ ਅੰਨ ਬਸਤ੍ਰ ਮੰਗਣਾ ਜ਼ਰੂਰੀ ਨਹੀਂ। ਇਹ ਤਾਂ ਇਕੋ ਗੱਲ ਦੀ ਖ਼ੈਰ ਮੰਗਦਾ ਹੈ, ਉਹ ਹੈ ਸ਼ਬਦ ਦੀ ਭਿਖ੍ਯਾ; ਅਰਥਾਤ ਇਕ ਨਾਮ ਦੀ ਭਿਖ੍ਯਾ ਮੰਗਦਾ ਹੈ। ਇਸ ਨਾਮ ਅਭ੍ਯਾਸ ਨਾਲ ਉਸ ਦੇ ਅੰਦਰ 'ਸਤ੍ਯ ਸਰੂਪਤਾ' ਦੀ ਜਾਗ੍ਰਤ ਆ ਜਾਂਦੀ ਹੈ। ਜਿਸ ਤੋਂ ਗ੍ਯਾਨ, ਧ੍ਯਾਨ ਤੇ ਯੋਗਾਭ੍ਯਾਸ ਦੀਆਂ ਜੁਗਤੀਆਂ ਸੁਤੇ ਹੀ ਪ੍ਰਾਪਤ ਹੋ ਗਈਆਂ ਸਮਝੋ, ਕਿਉਂਕਿ ਜੋਗ ਦੀਆਂ ਜੁਗਤਾਂ ਦਾ 'ਧ੍ਯਾਨ' ਤੇ ਗ੍ਯਾਨ ਦਾ ਪ੍ਰਯੋਜਨ ਇਕੋ ਹੈ ਕਿ ਜੀਵ ਦੇ ਅੰਦਰ 'ਸਤ੍ਯ ਸਰੂਪ' ਦੀ ਜਾਗ੍ਰਤ ਆ ਜਾਵੇ। ਉਹ ਜਦ ਨਾਮ ਨਾਲ ਆ ਗਈ ਤਾਂ ਸਭ ਕੁਛ ਆਪੇ ਸੰਪੂਰਨ ਹੋ ਗਿਆ।

ਅੰਕ ੫- ਜੋਗੀ ਪਹਿਲੋਂ ਘਰ ਬਾਹਰ ਛੱਡ ਕੇ ਮਠਾਂ ਆਦਿ ਟਿਕਾਣਿਆਂ ਵਿਚ ਜਾ ਰਿਹਾ, ਫੇਰ ਓਥੋਂ ਬੀ ਉੱਠਕੇ ਤੀਰਥ ਸੇਵਨ ਕਰਦਾ ਦੇਸ਼ ਦੇਸਾਂਤ੍ਰੀਂ ਭੌਂਦਾ ਰਿਹਾ, ਉਸ ਵੱਲ ਇਸ਼ਾਰਾ ਕਰਕੇ ਕਹਿੰਦੇ ਹਨ ਕਿ ਉਪਰਲੀਆਂ ਤੁਕਾਂ ਵਿਚ ਕਥਿਆ ਜੋਗੀ ਭੌਂਦਾ ਨਹੀਂ ਫਿਰੇਗਾ। ਉਹ ਪਰਮਾਤਮ ਦੇਵ ਦੇ ਭੈ ਵਿਚ, ਅਰਥਾਤ ਨਿਰਮਲ ਭੈ ਵਿਚ ਵੱਸੇਗਾ। ਨਿਰਮਲ ਭੈ ਪ੍ਰੇਮ ਦੀ ਹੀ ਸੂਰਤ ਹੁੰਦੀ ਹੈ। ਜਿਸ ਨਾਲ ਕਿ ਉਹ ਸਾਈਂ ਨਾਲ ਰਚਿਆ ਰਹੇਗਾ। ਜਿਵੇਂ 'ਨਾਮ' ਸਾਈਂ ਨਾਲ ਲਿਵ ਵਿਚ ਰਖਦਾ ਹੈ ਤਿਵੇਂ ਸਾਹਿਬ ਏਥੇ ਦੱਸਦੇ ਹਨ ਕਿ 'ਭੈ' ਨਾਲ ਬੀ ਮਨ ਸਾਈਂ ਦੀ ਲਿਵ ਵਿਚ ਰਹਿੰਦਾ ਹੈ। ਭੈ ਵਾਲੇ ਦੀ ਚਿਤ ਬ੍ਰਿਤੀ ਫੇਰ ਹੋਰ ਪਾਸੀਂ ਨਹੀਂ ਜਾਂਦੀ। ਐਸੇ ਲਿਵ ਧਾਰੀ ਦੀ ਕੀਮਤ ਨਹੀਂ ਪੈ ਸਕਦੀ। ਭਾਵ ਇਹ ਕਿ ਉਹ ਅਮੋਲਕ ਹੈ।ਗੁਰੂ ਜੀ ਅਪਣੇ ਕਥੇ ਯੋਗੀ ਨੂੰ ਅਮੋਲਕ ਫੁਰਮਾ ਰਹੇ ਹਨ।

ਅੰਕ ੬-੭- ਇਸ ਯੋਗ ਲਈ ਵਡੀ ਲੋੜ ਹੈ 'ਗੁਰੂ' ਦੀ। ਉਸ ਦਾ ਕਥਨ ਕਰਦੇ ਹਨ। ਉਹ ਗੁਰੂ ਕਰਤਾਰ ਆਪ ਮੇਲਦਾ ਹੈ। ਗੁਰੂ ਜਦ ਮਿਲਦਾ ਹੈ ਤਾਂ ਸ਼ਿਸ਼ ਦੇ ਭਰਮ ਦੂਰ ਕਰਦਾ ਹੈ। ਭਰਮ ਰਹਿਤ ਹੋ ਜਾਣੇ ਤੇ ਸ਼ਿਸ਼ ਪਰਮ ਪਦ ਤੇ ਪਹੁੰਚਦਾ ਹੈ। ਕੀਕੂੰ? ਅੰਕ ੭ ਵਿਚ ਦੱਸਦੇ ਹਨ ਕਿ ੧. ਗੁਰੂ ਦੀ ਸੇਵਾ, ੨. ਸ਼ਬਦ ਦਾ ਵੀਚਾਰ, ੩. ਹਉਮੈ ਦਾ ਮਾਰਨਾ ਤੇ ੪. ਗੁਰੂ ਦੀ ਕ੍ਰਿਪਾ ਨਾਲ ਪਰਮ ਪਦ ਪ੍ਰਾਪਤ ਹੁੰਦਾ ਹੈ।

ਅੰਕ ੮- ਹੁਣ ਉਪਰਲੀ ਦੱਸੀ ਸਹਜ ਸਾਧਨਾ ਨਾਲ ਜੋ ਜੋਗ ਦੀ ਸੱਚੀ ਅਵਸਥਾ ਅਕਾਲ ਪੁਰਖ ਵਿਚ ਸਦੀਵ ਤੇ ਅਵਿਛੜ ਜੁੜੇ ਰਹਿਣ ਦੀ ਹੈ ਪ੍ਰਾਪਤ ਹੋ ਗਈ ਹੈ। ਐਸੇ ਸਾਧਕ ਸਹਜ ਯੋਗੀ ਨੂੰ ਜਪ ਤਪ ਸੰਜਮ ਪਾਠ ਪੂਜਾ ਆਦਿ ਸਾਧਨਾਂ ਦੀ ਲੋੜ ਨਹੀਂ ਰਹਿੰਦੀ। ਸਾਂਈਂ ਨਾਲ ਜੁੜ ਗਿਆ, ਕਾਰਜ ਰਾਸ ਹੋ ਗਿਆ।

ਇਸ ਉਪਰਲੀ ਅਸਟਪਦੀ ਵਿਚ ਸਹਜ ਮਾਰਗ ਦੇ ਅਥਵਾ ਪ੍ਰੇਮਾ ਭਗਤੀ ਦੇ ਮਾਰਗ ਦੇ ਜੋਗੀ ਬਾਬਤ ਜੋ ਵਿਥਿਆ ਦਿਤੀ ਹੈ, ਮੁੱਕੀ ਨਹੀਂ, ਇਸ ਕਰਕੇ ਗੁਰੂ ਜੀ ਅਗਲੀ ਅਸਟਪਦੀ ਵਿਚ ਬੀ ਇਹੀ ਵਿਸਾ ਜਾਰੀ ਰਖਦੇ ਹਨ ਤੇ ਹੋਰ ਵਜਾਖਜਾ ਦੇਂਦੇ ਹਨ।

**ਨਿਰੁਕ੍ਤ**- ਅਧਿਆਤਮ ਕਰਮ-ਆਤਮਕ ਕਰਮ। ਓਹ ਕਰਮ ਜੋ ਕੇਵਲ ਆਤਮਕ ਉੱਨਤੀ ਤੇ ਪਰਮਾਤਮ ਪ੍ਰਾਪਤੀ ਲਈ ਨਿਰਵਾਸ਼ ਹੋਕੇ ਕੀਤੇ ਜਾਣ, ਵੇਰਵਾ ਵਜਾਖਜਾ ਵਿਚ ਆ ਚੁਕਾ ਹੈ।

ਰਵਿ ਸਸਿ-ਸੂਰਜ ਚੰਦ੍ਰਮਾ। ਇੜਾ ਪਿੰਗਲਾ, ਗਰਮੀ ਠੰਢ; ਵੇਰਵਾ ਵਜਾਖਜਾ ਵਿਚ ਹੈ।

ਉਦਿਆਨੈ-(ਸੰਸ:, ਉਦਜਾਨੰ=ਬਾਗ਼।ਬਨ) ਬਨ ਵਿਚ, ਬਨਾਂ ਨੂੰ।

ਅਪਰੰਪਰ-ਪਰੇ ਤੋਂ ਪਰੇ। ਪਰਮਾਤਮਾ। ਪਾਰਬ੍ਰਹਮ।

## [ਗਉੜੀ ਮਹਲਾ ੧, ਅਸਟਪਦੀ-੭]

**ਪ੍ਰਾਕ੍ਥਨ**- ਅਗਲੀ ਅਸਟਪਦੀ ਵਿਚ ਪਿਛਲੀ ਵਿਚ ਕਥੇ ਸਹਜ ਜੋਗੀ ਯਾ ਭਗਤ ਜੋਗੀ ਦਾ ਹੀ ਪ੍ਰਕਰਣ ਚੱਲਦਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੧ ॥ | |
| ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥ ਰੋਗੁ ਨ ਬਿਆਪੈ ਨਾ ਜਮ ਦੋਖੰ ॥ ਮੁਕਤ ਭਏ ਪ੍ਰਭ ਰੂਪ ਨ ਰੇਖੰ ॥ ੧ ॥ | (ਜਿਸ ਜੋਗੀ ਦਾ ਵਰਣਨ ਪਿਛਲੀ ਅਸਟਪਦੀ ਵਿਚ ਆਇਆ ਹੈ ਐਸੇ ਜੋਗੀ ਜੀ) ਬ੍ਰਤ (ਧਾਰਨ ਕਰਦੇ ਹੈਨ ਇਕ) ਸ਼ੁਭ ਆਚਰਨ (ਧਾਰਨ ਕਰਨ) ਦਾ, (ਦੂਜਾ) ਸੰਤੋਖ (ਧਾਰਨ) ਦਾ (ਇਨ੍ਹਾਂ ਦੇ ਨਾਲ ਤੀਜਾ ਇਹ ਕਿ) ਖਿਮਾ (ਖੜਗ ਦੀ ਤਰ੍ਹਾਂ ਹਥ ਵਿਚ) ਫੜੀ ਹੋਈ ਹੁੰਦੀ ਹੈ*, (ਇਨ੍ਹਾਂ ਤ੍ਰੈਹਾਂ ਧਾਰਨਾਂ ਦਾ ਫਲ ਇਹ ਹੁੰਦਾ ਹੈ ਕਿ) ਨਾ ਤਾਂ (ਹਉਮੈ ਦਾ) ਰੋਗ ਵਿਆਪਦਾ ਹੈ, ਨਾ ਜਮ (ਪੀੜਾ ਦਾ) ਦੁਖ ਵਾਪਰਦਾ ਹੈ। ਓਹ (ਜੋਗੀ ਜੀ) ਮੁਕਤ ਹੋ ਗਏ (ਜਾਣ ਲਓ; ਓਹ ਉਸ) ਪ੍ਰਭੂ ਨੂੰ (ਪ੍ਰਾਪਤ ਹੋ ਗਏ ਜਾਣ ਲਓ, ਜਿਸ ਦਾ) ਨਾ ਰੂਪ ਹੈ ਨਾ ਰੇਖ॥੧॥ |
| ਜੋਗੀ ਕਉ ਕੈਸਾ ਡਰੁ ਹੋਇ ॥ ਰੂਖਿ ਬਿਰਖਿ ਗ੍ਰਿਹਿ ਬਾਹਰਿ ਸੋਇ ॥੧॥ ਰਹਾਉ ॥ | (ਉਸ ਮੁਕਤ ਹੋਏ) ਜੋਗੀ ਨੂੰ ਕਿਉਂ ਕੋਈ ਡਰ ਹੋਵੇ (ਜਿਸ ਨੂੰ ਸੋਇ=) ਉਹ (ਪ੍ਰਭੂ ਜਿਸ ਦਾ ਰੂਪ ਰੇਖ ਨਹੀਂ ਹੈ) ਰੁੱਖਾਂ ਬਿਰਖਾਂ ਘਰਾਂ ਵਿਚ ਤੇ ਬਾਹਰ (ਸਾਰੀਆਂ ਥਾਵਾਂ ਵਿਚ ਪਿਆ ਵਸਦਾ ਦਿੱਸਦਾ ਹੈ)॥੧॥ਰਹਾਉ॥ |
| ਨਿਰਭਉ ਜੋਗੀ ਨਿਰੰਜਨੁ ਧਿਆਵੈ ॥ ਅਨਦਿਨੁ ਜਾਗੈ ਸਚਿ ਲਿਵ ਲਾਵੈ ॥ ਸੋ ਜੋਗੀ ਮੇਰੈ ਮਨਿ ਭਾਵੈ ॥ ੨ ॥ | (ਐਸਾ) ਡਰ ਤੋਂ ਰਹਿਤ ਹੋ ਗਿਆ ਜੋਗੀ ਜੋ ਮਾਇਆ ਤੋਂ ਰਹਿਤ (ਪ੍ਰਭੂ) ਨੂੰ ਧਿਆਉਂਦਾ ਹੈ (ਅਤੇ ਜੋ) ਹਰ ਦਿਨ (ਨਿਰੰਜਨ ਦੇ ਧਿਆਉਣ ਵਿਚ) ਜਾਗਦਾ ਹੈ (ਭਾਵ ਸਾਵਧਾਨ ਰਹਿੰਦਾ ਹੈ ਤੇ) ਸੱਤਜ ਸਰੂਪ ਵਿਚ ਲਿਵ ਲਾਉਂਦਾ ਹੈ, ਉਹ ਜੋਗੀ ਮੇਰੇ ਮਨ ਨੂੰ ਭਾਉਂਦਾ ਹੈ॥੨॥ |

* ਖਿਮਾ ਗਹੀ=ਖਿਮਾ ਪਕੜੀ ਵਾਲਾ, ਖਿਮਾ ਦਾ ਧਾਰਨੀ। (ਅ) ਜਿਸ ਨੇ ਖਿਮਾ ਪਕੜੀ ਹੈ, ਭਾਵ ਉਹੋ ਹੈ।

ਕਾਲੁ ਜਾਲੁ ਬ੍ਰਹਮ ਅਗਨੀ ਜਾਰੇ ॥
ਜਰਾ ਮਰਣ ਗਤੁ ਗਰਬੁ ਨਿਵਾਰੇ ॥
ਆਪਿ ਤਰੈ ਪਿਤਰੀ ਨਿਸਤਾਰੇ ॥ ੩ ॥

(ਉਹ ਜੋਗੀ) ਮੌਤ ਦੇ ਜਾਲ ਨੂੰ ਬ੍ਰਹਮ ਵਿਦਯਾ ਦੀ ਅੱਗ ਨਾਲ ਸਾੜ ਸੁਟਦਾ ਹੈ, ਉਹ (ਆਪਣੇ) ਗਰਬ ਨੂੰ ਦੂਰ ਕਰ ਲੈਂਦਾ ਹੈ (ਇਸ ਤਰ੍ਹਾਂ ਉਸ ਦਾ) ਬੁਢੇਪਾ ਤੇ ਮੌਤ ਨਾਸ਼ ਹੋ ਜਾਂਦੇ ਹਨ। (ਉਹ ਜੋਗੀ) ਆਪ (ਭਵ ਸਾਗਰ ਨੂੰ) ਤਰ ਜਾਂਦਾ ਹੈ ਤੇ ਪਿਤਰਾਂ ਦਾ ਪਾਰ ਉਤਾਰਾ ਕਰ ਲੈਂਦਾ ਹੈ॥੩॥

ਸਤਿਗੁਰੁ ਸੇਵੇ ਸੋ ਜੋਗੀ ਹੋਇ ॥
ਭੈ ਰਚਿ ਰਹੈ ਸੁ ਨਿਰਭਉ ਹੋਇ ॥
ਜੈਸਾ ਸੇਵੈ ਤੈਸੋ ਹੋਇ ॥ ੪ ॥

(ਪਰ ਜੋਗੀ ਆਪੇ ਨਹੀਂ ਬਣ ਜਾਂਦਾ ਜੋ) ਸਤਿਗੁਰੂ ਦੀ ਸੇਵਾ ਕਰਦਾ ਹੈ ਉਹ (ਉਪਰ ਕਥਿਆ) ਜੋਗੀ ਬਣਦਾ ਹੈ। (ਜੋ ਨਿਰਭਉ ਪ੍ਰਭੂ ਦੇ) ਭੈ ਵਿਚ ਰੱਤਾ ਰਹਿੰਦਾ ਹੈ ਉਹ (ਜਨਮ, ਜਰਾ, ਮਰਣ ਸਭ ਡਰਾਂ ਤੋਂ) ਨਿਡਰ ਹੋ ਜਾਂਦਾ ਹੈ। (ਕਿਉਂਕਿ ਇਹ ਪ੍ਰਤੱਖ ਹੈ ਕਿ) ਜੈਸੇ ਦੀ ਕੋਈ ਸੇਵਾ ਕਰੇ ਉਸੇ ਜੈਸਾ ਹੋ ਜਾਂਦਾ ਹੈ। (ਸੋ ਨਿਰਭਉ ਦੇ ਭੈ ਵਿਚ ਰਚਕੇ ਉਸ ਦੀ ਸੇਵਾ ਅਰਥਾਤ ਅਰਾਧਨਾ ਕਰਦਾ ਉਸ ਨਿਰਭਉ ਦਾ ਰੂਪ ਹੀ ਹੋ ਜਾਇਗਾ॥੪॥

ਨਰ ਨਿਹਕੇਵਲ ਨਿਰਭਉ ਨਾਉ ॥
ਅਨਾਥਹ ਨਾਥ ਕਰੇ ਬਲਿ ਜਾਉ ॥
ਪੁਨਰਪਿ ਜਨਮੁ ਨਾਹੀ ਗੁਣ ਗਾਉ ॥੫॥

ਨਰਾਂ ਨੂੰ (ਸਾਰ ਗੱਲ ਇਹ ਹੈ ਕਿ) ਪਰਮ ਸ਼ੁੱਧ ਤੇ ਨਿਰਭਉ ਕਰਨੇ ਵਾਲਾ (ਪ੍ਰਭੂ ਦਾ) ਨਾਮ ਹੈ, (ਉਹ ਨਾਮ) ਅਨਾਥਾਂ ਨੂੰ ਨਾਥ ਬਣਾ ਦੇਂਦਾ ਹੈ, (ਮੈਂ ਉਸ ਤੋਂ) ਸਦਕੇ ਹੋ ਜਾਵਾਂ; ਹਾਂ (ਤੀਸਰੀ ਗੱਲ ਹੈ ਉਸ ਦਾ) 'ਗੁਣ ਗਾਉਣ', (ਏ ਤ੍ਰੈਏ ਗੱਲਾਂ ਕਰਨੇ ਵਾਲੇ ਨੂੰ) ਮੁੜਕੇ ਜਨਮ ਨਹੀਂ ਹੁੰਦਾ॥੫॥

ਅੰਤਰਿ ਬਾਹਰਿ ਏਕੋ ਜਾਣੈ ॥
ਗੁਰ ਕੈ ਸਬਦੇ ਆਪੁ ਪਛਾਣੈ ॥
ਸਾਚੈ ਸਬਦਿ ਦਰਿ ਨੀਸਾਣੈ ॥ ੬ ॥

(ਜੋ ਕੋਈ ਇਹ ਪ੍ਰਾਪਤੀ ਕਰਕੇ ਆਪਣੇ) ਅੰਦਰ (ਸਰੀਰ ਤੇ ਮਨ ਵਿਚ ਤੇ) ਬਾਹਰ (ਬ੍ਰਹਮੰਡ ਵਿਚ) ਇਕੋ (ਪ੍ਰਭੂ) ਨੂੰ (ਵਯਾਪਕ) ਜਾਣਦਾ ਹੈ ਤੇ 'ਗੁਰੂ ਦੇ ਸ਼ਬਦ' ਦੁਆਰਾ (ਆਪਣੇ) ਆਪੇ ਨੂੰ ਪਛਾਣ ਲੈਂਦਾ ਹੈ, (ਉਸ ਦੇ ਬਖਸ਼ੇ ਜਾਣ) ਦਾ ਨੀਸ਼ਾਨ ਸਚੇ ਸ਼ਬਦ ਦੁਆਰਾ ਦਰ ਤੇ ਪੈ ਜਾਂਦਾ ਹੈ॥੬॥

ਸਬਦਿ ਮਰੈ ਤਿਸੁ ਨਿਜ ਘਰਿ ਵਾਸਾ ॥
ਆਵੈ ਨ ਜਾਵੈ ਚੂਕੈ ਆਸਾ ॥
ਗੁਰ ਕੈ ਸਬਦਿ ਕਮਲੁ ਪਰਗਾਸਾ ॥੭॥

(ਹਾਂ ਜੋ) ਸ਼ਬਦ ਦੁਆਰਾ (ਜੀਵਤ ਭਾਵ ਤੋਂ) ਮਰ ਜਾਂਦਾ ਹੈ ਉਸ ਦਾ ਨਿਵਾਸ ਆਪਣੇ ਸਰੂਪ ਵਿਚ ਹੋ ਜਾਂਦਾ ਹੈ। (ਉਹ ਫਿਰ) ਜੰਮਦਾ ਮਰਦਾ ਨਹੀਂ, (ਕਿਉਂਕਿ ਉਸ ਦੀ) 'ਆਸ਼ਾ' ਹੀ ਮੁੱਕ ਚੁਕੀ ਹੁੰਦੀ ਹੈ। (ਜੀਉਂਦੇ ਜੀ ਉਹ ਪ੍ਰਸੰਨਤਾ ਵਿਚ ਰਹਿੰਦਾ ਹੈ, ਕਿਉਂਕਿ) ਗੁਰੂ ਦੇ ਸ਼ਬਦ ਦੁਆਰਾ ਉਸ ਦਾ (ਹਿਰਦਾ) ਕਮਲ ਖਿੜਿਆ ਪਿਆ ਹੁੰਦਾ ਹੈ॥੭॥

ਜੋ ਦੀਸੈ ਸੋ ਆਸ ਨਿਰਾਸਾ ॥
ਕਾਮ ਕਰੋਧ ਬਿਖੁ ਭੂਖ ਪਿਆਸਾ ॥
ਨਾਨਕ ਬਿਰਲੇ ਮਿਲਹਿ ਉਦਾਸਾ ॥੮॥੭॥

(ਪਰ ਸਾਧਾਰਣ ਤੌਰ ਤੇ ਦੁਨੀਆਂ ਦੇ ਵਿਚ ਵਸਦੇ ਬੰਦਿਆਂ ਵਲ ਵੇਖੋ ਤਾਂ) ਜੋ ਦਿੱਸਦਾ ਹੈ ਉਹ ਆਸਾਵੰਦ ਹੈ ਤੇ ਨਿਰਾਸਾ ਵਾਲਾ ਹੈ। (ਭਾਵ ਹਰ ਕੋਈ ਆਸਾ ਤੇ ਨਿਰਾਸਾ ਦੇ ਥਪੇੜੇ ਖਾ ਰਿਹਾ ਹੈ। ਕਾਰਣ ਇਹ ਹੈ ਕਿ ਹਰ ਕਿਸੇ ਨੂੰ) ਕਾਮ ਦੀ, ਕ੍ਰੋਧ ਦੀ ਤੇ ਹੋਰ ਵਿਸ਼ਿਆਂ ਦੀ ਭੁਖ ਤ੍ਰੇਹ (ਲੱਗ ਰਹੀ ਹੈ), ਹੇ ਨਾਨਕ! (ਕੋਈ) ਵਿਰਲੇ ਮਿਲਦੇ ਹਨ ਜੋ (ਇਨ੍ਹਾਂ ਭੁਖਾਂ ਪਿਆਸਾਂ ਤੋਂ) ਉਦਾਸ (ਹੁੰਦੇ) ਹਨ॥੮॥੭॥

**ਵ੍ਯਾਖ੍ਯਾ**- ਅੰਕ ੪ ਦੇ ਅੰਤ ਤਕ ਪਿਛਲੇ ਸ਼ਬਦ ਤੋਂ ਚਲੇ ਆ ਰਹੇ ਜੋਗੀ ਦਾ ਹੀ ਪ੍ਰਕਰਣ ਸਫਾ ਚਲ ਰਿਹਾ ਹੈ।

ਅੰਕ ੧ ਤੇ ਰਹਾਉ-ਉਹ ਜੋਗੀ, ਜਿਸ ਨੇ ਅਪਰੰਪਰ ਪਾਰਬ੍ਰਹਮ ਪਰਮੇਸ਼ੁਰ ਨੂੰ ਮੰਨ ਲਿਆ ਹੈ ਜੈਸਾ ਕਿ ਪਿਛਲੇ ਸ਼ਬਦ ਦੇ ਅੰਤ ਵਿਚ ਫੁਰਮਾਇਆ ਸੀ, ਹੁਣ ਫੁਰਮਾਉਂਦੇ ਹਨ ਕਿ ਉਹ ਨਿਰਭੈ ਹੁੰਦਾ ਹੈ, ਕਿਉਂਕਿ ਉਹ ਉਸ ਨੂੰ ਆਪਣੇ ਅੰਦਰ ਬਾਹਰ ਤੇ ਸਾਰੀ ਕੁਦਰਤ ਵਿਚ ਵ੍ਯਾਪਕ ਦੇਖਦਾ ਹੈ। ਇਹ ਤਾਂ ਉਸ ਦੇ ਅੰਦਰ ਦੀ ਦ੍ਰਿਸ਼ਟੀ ਤੇ ਅਨੁਭਵਤਾ ਉਸ ਨੂੰ ਨਿਰਭੈ ਕਰਦੀ ਹੈ। ਆਪਣੇ ਸਰੀਰ ਤੇ ਸੰਸਾਰ ਦੀ ਵਰਤੋਂ ਵਿਚ ਉਹ ਤ੍ਰੈ ਧਾਰਨਾ ਧਾਰਨ ਕਰਦਾ ਹੈ:-(੧) ਸ਼ੀਲ=ਸ਼ੁਧ ਆਚਰਨ, ਕਾਮ ਆਦਿ ਵਿਕਾਰਾਂ ਦੇ ਵੱਸ ਹੋਕੇ ਗਿਰਾਉ ਨਹੀਂ ਖਾਂਦਾ। ਸ਼ੀਲ ਦਾ ਅਰਥ ਉਹੀ ਹੈ ਜੋ ਫਾਰਸੀ 'ਇਖ਼ਲਾਕ' ਪਦ ਦਾ ਹੈ। ਭਾਵ ਇਹ ਕਿ ਉਸ ਦਾ ਇਖ਼ਲਾਕ ਉੱਚਾ ਸੁੱਚਾ ਹੁੰਦਾ ਹੈ। ਇਸ ਨਾਲ ਕਾਮ ਆਦਿ ਵਿਕਾਰ ਉਸ ਦੇ ਵੱਸ ਵਿਚ ਹੋ ਜਾਂਦੇ ਹਨ। ਅਪਣੀਆਂ ਲੋੜਾਂ ਦੀ ਪੂਰਣਤਾ ਲਈ ਉਹ ਸੰਤੋਖ ਦਾ ਧਾਰਣੀ ਹੁੰਦਾ ਹੈ, ਜਿਸ ਕਰਕੇ ਉਸਦੇ ਲੋਭ ਤੇ ਮੋਹ ਵੱਸ ਵਿਚ ਹੁੰਦੇ ਹਨ। ਤੀਸਰੀ ਧਾਰਨਾ ਉਸ ਦੀ ਖਿਮਾ ਦੀ ਹੁੰਦੀ ਹੈ। ਇਹ ਉਸ ਦੇ ਹੱਥ ਵਿਚ ਮਾਨੋ ਇਕ ਖੜਗ ਫੜੀ ਹੁੰਦੀ ਹੈ ਜਿਸ ਨਾਲ ਅਪਣੇ ਅੰਦਰ ਦੇ ਅਨੁਭਵ ਤੇ ਇਕ ਤੁਲਨਾ ਦੇ ਅਡੋਲ ਤੋਲ ਨੂੰ ਬਚਾਈ ਰਖਦਾ ਹੈ। ਇਸ ਧਾਰਨਾ ਨਾਲ ਕ੍ਰੋਧ ਤੇ ਹੰਕਾਰ ਉਸ ਦੇ ਵੱਸ ਵਿਚ ਹੋਏ ਰਹਿੰਦੇ ਹਨ। ਜਦ ਸਾਡੇ ਹੰਕਾਰ ਨੂੰ ਕੋਈ ਸੱਟ ਮਾਰਦਾ ਹੈ ਤਾਂ ਕ੍ਰੋਧ ਆਉਂਦਾ ਹੈ। ਜਦ ਖਿਮਾ ਧਾਰ ਲਈ ਤਾਂ ਸੱਟ ਵੱਜੀ ਤੇ ਕ੍ਰੋਧ ਆਉਣੋਂ ਖਿਮਾਂ ਦੀ ਖੜਗ ਨੇ ਰੋਕ ਦਿਤਾ, ਹੁਣ ਹੰਕਾਰ, ਜਿਸ ਦੇ ਨਾ ਪੁੱਗਣ ਤੇ ਕ੍ਰੋਧ ਉਠਿਆ ਸੀ ਆਪੇ ਸ਼ਮਨ ਹੋ ਗਿਆ।

ਇਨ੍ਹਾਂ ਧਾਰਨਾਂ ਨੂੰ ਫਲ ਕੀ ਲੱਗੇ? ਫੁਰਮਾਉਂਦੇ ਹਨ:-

੧. ਅਰੋਗਤਾ।　　੨. ਜਮ ਪੀੜਾ ਦੇ ਦੁੱਖ ਦੀ ਸਮਾਪਤੀ।　　੩. ਮੁਕਤੀ।

ਅਰੋਗਤਾ ਇਕ ਤਾਂ ਮਨ ਦੀ ਹੈ, ਜਿਸ ਵਿਚੋਂ ਇਨ੍ਹਾਂ ਧਾਰਨਾ ਨਾਲ ਹੰਕਾਰ ਵੱਸ ਵਿਚ ਹੋ ਚੁਕਾ ਹੈ, ਫੇਰ ਵਿਕਾਰਾਂ ਤੋਂ, ਸਾਰੀਆਂ ਵਿਸ਼ੇ ਵਾਸ਼ਨਾ ਤੋਂ ਜੋ ਖਲਾਸੀ ਹੋ ਚੁਕੀ ਉਸ ਦਾ ਫਲ ਹੈ ਮੁਕਤੀ। ਜਦ ਮੁਕਤੀ ਮਿਲ ਗਈ, ਜਨਮ ਮਰਨ ਮਿਟ ਗਿਆ, ਫਿਰ ਜਮ ਪੀੜਾ ਦਾ ਦੁਖ ਹੋਵੇ ਹੀ ਕਿਉਂ?

ਅੰਕ ੨- ਵਿਚ ਫੁਰਮਾਉਂਦੇ ਹਨ ਕਿ ਜਿਸ ਜੋਗੀ ਦਾ ਅਸੀਂ ਵਰਣਨ ਕਰ ਰਹੇ ਹਾਂ ਉਹ ਨਿਰਭਉ ਜੋਗੀ ਹੋਵੇਗਾ, ਜਿਸ ਦਾ ਪ੍ਰਕਾਰ ਦੱਸ ਚੁਕੇ ਹਨ। ਦੂਜੇ ਉਹ ਮਾਇਆ ਤੋਂ ਰਹਤ ਪ੍ਰਭੂ ਦੇ ਨਾਮ ਸਿਮਰਣ ਵਿਚ ਹੋਵੇਗਾ। ਇਹ ਸਿਮਰਣ ਉਸ ਦਾ ਸਾਵਧਾਨਤਾ ਵਾਲਾ ਹੋਵੇਗਾ, ਉਸ ਵਿਚ ਗ਼ਾਫ਼ਲੀ ਨਹੀਂ ਹੋਵੇਗੀ। ਫਿਰ ਇਹ ਸਿਮਰਨ ਲਿਵ ਬਣ ਜਾਏਗਾ। ਇਹ ਚਲਦਾ ਪ੍ਰਵਾਹ ਉਸ ਦਾ 'ਸਤਜ ਸਰੂਪ' ਵਿਚ ਲਿਵ ਬਣ ਜਾਏਗਾ। ਇਹ ਹੈ ਜੋਗੀ ਜੋ ਮੇਰੇ ਮਨ ਨੂੰ ਪਿਆਰਾ ਲਗਦਾ ਹੈ। ਭਾਵ ਅਸਲੀ ਸੱਚਾ ਸੁੱਚਾ ਪ੍ਰਮਾਣੀਕ ਜੋਗੀ ਇਹ ਹੈ ਜੋ ਭਗਵੰਤ ਨਾਲ ਜੁੜ ਰਿਹਾ, ਸਫਲ ਹੋ ਰਿਹਾ ਤੇ ਸਫਲ ਕਰ ਰਿਹਾ ਹੈ।

ਅੰਕ ੩- ਹੁਣ ਜਾਪਦਾ ਹੈ ਕਿ ਕੋਈ ਪ੍ਰਸ਼ਨ ਹੋ ਗਿਆ ਹੈ, ਜੋ ਕਿਸੇ ਜੋਗੀ ਵਲੋਂ ਹੀ ਹੈ। ਉਹ ਕਹਿੰਦਾ ਹੈ ਕਿ ਗੁਣ ਤਾਂ ਜੋਗੀ ਦੇ ਆਪ ਨੇ ਦੱਸੇ; ਪਰ 'ਕਾਲ ਬੰਚਨ' ਆਦਿ ਕ੍ਰਿਯਾ ਨਾ ਕਰਨੇ ਕਰਕੇ ਜੋਗੀ ਮਰੇਗਾ, ਪਹਿਲੋਂ ਬੁੱਢਾ ਹੋ ਜਾਏਗਾ। ਇਸ ਦਾ ਬੀ ਕੋਈ ਉਪਾਉ ਹੈ? ਤਾਂ ਸਤਿਗੁਰ ਉਸ ਦੀ ਦ੍ਰਿਸ਼ਟੀ ਨੂੰ ਬੁਢਾਪੇ ਨੂੰ ਚਿਰਾਂ ਤੇ ਪਾਉਣ ਤੇ ਕਾਲ ਆਏ ਨੂੰ ਰੋਕਣ ਤੇ ਉਮਰਾ ਵਧਾਉਣ ਦੀ ਤ੍ਰਿਸ਼ਨਾ ਤੋਂ ਉੱਚਾ ਲੈ ਜਾਂਦੇ ਹਨ। ਦੱਸਦੇ ਹਨ ਕਿ ਜੋ ਜੋਗੀ ਅਸਾਂ ਦੱਸਿਆ ਹੈ ਉਹ ਅਹੰਕਾਰ ਨੂੰ (ਗਰਬ ਨੂੰ)

ਦੂਰ ਕਰ ਲੇਂਦਾ ਹੈ,-ਇਸ ਨਾਲ ਬੁਢਾਪੇ ਦਾ ਡਰ ਬੀ ਦੂਰ ਕਰ ਲੈਂਦਾ ਹੈ ਤੇ ਮੌਤ ਦੇ ਭੈ ਨੂੰ ਜਿੱਤ ਲੈਂਦਾ ਹੈ; ਕਿਉਂਕਿ ਅਪਣੇ ਅੰਦਰ ਬ੍ਰਹਮ ਅਗਨੀ ਬਾਲ ਲੈਂਦਾ ਹੈ। ਉਹ ਅਗਨੀ ਹੈ ਇਸ ਗਜਾਨ ਦੀ ਕਿ ਮੈਂ ਜੀਵ ਮਾਤ੍ਰ ਜਰਾ ਜਨਮ ਮਰਣ ਬਜਾਧੀਆਂ ਦੇ ਵੱਸ ਦਾ ਬੇ ਵੱਸ ਸਾਮਾਨ ਨਹੀਂ, ਮੈਂ ਰਾਮ ਦੀ ਅੰਸ਼ ਹਾਂ, ਮੈਂ ਅਪਣੇ ਭਜਨ, ਪ੍ਰੇਮ, ਧਜਾਨ, ਗਜਾਨ ਨਾਲ ਉਸ ਅੰਸ਼ੀ ਨਾਲ ਮਿਲਕੇ ਬ੍ਰਹਮ ਤਤ ਨਾਲ ਅਭੇਦ ਬ੍ਰਹਮਤ੍ਰ ਦੇ ਭਾਵ ਵਿਚ ਵਜਾਪਕ ਰੂਪ ਵਿਚ ਤਦਰੂਪ ਹਾਂ। ਮੈਂ ਉਸ ਮੇਲ ਵਿਚ ਉਸ ਗਜਾਨ ਵਿਚ ਮਾਨੋ ਇਕ ਪ੍ਰਜ੍ਵਲਤ ਅਗਨੀ ਹਾਂ; ਇਸ ਵਿਚ ਕਾਲ ਦਾ ਜਾਲ ਤੇ ਉਸਦਾ ਸਾਰਾ ਪਸਾਰਾ ਸਾੜ ਦਿਤਾ ਹੈ; ਕਿਉਂਕਿ ਮੈਨੂੰ ਦਿੱਸ ਪਿਆ ਹੈ ਕਿ:-

ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥੧॥ (ਧਨਾਸਰੀ ਪੀਪਾ-੧)

ਗੋਯਾ ਸਰੀਰਕ ਮੌਤ ਤੋਂ ਨਜ਼ਰ ਚੁੱਕ ਕੇ ਜੋਗੀ ਨੂੰ ਜੀਵ ਦੀ ਸੁਧ ਤੇ ਬ੍ਰਹਮ ਪ੍ਰਾਪਤ ਅਵਸਥਾ ਦੀ ਅਜਰਤਾ ਅਮਰਤਾ, ਦਰਸਾਈ ਤੇ ਉੱਚਾ ਕਰ ਦਿਤਾ, ਤੇ ਇਸ ਗਲ ਦੀ ਤਾਸੀਰ ਭਰੀ ਪ੍ਰੇਰਨਾ ਕੀਤੀ ਕਿ ਇਸ ਦੁਖਾਂ ਨਾਲ ਵੇੜ੍ਹਿਤ ਸਰੀਰ ਨੂੰ ਲੰਮੀਆਂ ਉਮਰਾ ਦੇਕੇ ਮਾਇਕ ਫਸੌਤੀ ਵਿਚ ਜੋਗ ਕ੍ਰਿਯਾ ਕਰਨ ਦੀ ਬਜਾਏ ਉੱਚੇ ਉਠੋ ਤੇ ਉੱਚੇ ਅਨੁਭਵ ਵਿਚ ਅਮਰ ਹੋ ਜੀਵੋ। ਇਸੇ ਕਰਕੇ ਅੰਕ ੪ ਵਿਚ ਫੁਰਮਾਉਂਦੇ ਹਨ ਕਿ ਮਾਯਾ ਨਾਲ ਗ੍ਰਸੇ ਜੀਵ ਕਿਉਂ ਬਣਦੇ ਹੋ, ਅਮਾਯ ਪ੍ਰਭੂ ਵਿਚ, ਅਮਰ ਪ੍ਰਭੂ ਵਿਚ, ਜਰਾ ਮਰਣ ਆਦਿ ਭੈਆ ਤੋਂ ਉਪਰ ਰਹਿਣ ਵਾਲੇ ਪ੍ਰਭੂ ਵਿਚ, ਪ੍ਰਾਪਤ ਹੋਵੋ। ਉਸ ਦੀ ਸੇਵਾ ਕਰਦੇ ਉਸ ਵਰਗੇ ਹੋ ਜਾਓਗੇ। ਉਸ ਵਰਗੇ ਹੋਕੇ ਸਰਬ ਭੈਆਂ ਤੋਂ ਨਿਰਭੈ ਹੋ ਜਾਓਗੇ। ਹੁਣ ਜੋਗੀ ਪੁਛਦਾ ਜਾਪਦਾ ਹੈ ਕਿ ਇਹ ਕੀਕੂੰ ਹੋਵੇ? ਤਾਂ ਫੁਰਮਾਉਂਦੇ ਹਨ ਕਿ ਸਤਿਗੁਰੂ ਦੀ ਸੇਵਾ ਕਰੋ। ਏਥੇ ਸਤਿਗੁਰੂ ਤੋਂ ਜੋਗੀ ਦਾ 'ਹਠ ਯੋਗ ਵਾਲਾ ਗੁਰੂ' ਮੁਰਾਦ ਨਹੀਂ, ਪਰ ਉਹ ਸਤਿਗੁਰੂ ਜੋ ਸਤਜ ਸਰੂਪ ਦੀ ਪ੍ਰਾਪਤੀ ਦਾ ਰਾਹ ਦੱਸਣ ਵਾਲਾ ਹੈ, ਜੋ ਆਪ 'ਜੈਸਾ ਸੇਵੈ ਤੈਸੋ ਹੋਇ' ਦੇ ਅਸੂਲ ਅਨਕੂਲ ਤੈਸਾ ਹੋ ਚੁਕਾ ਹੈ ਤੇ ਹੈ। ਉਹ ਉਸ ਵੇਲੇ ਜੋਗੀ ਦੇ ਸਾਹਮਣੇ ਬੈਠਾ ਸੀ।

ਅੰਕ ੫- ਹੁਣ ਅੰਕ ੫ ਤੋਂ ਅੰਤ ਤਕ ਜੋਗੀ ਪ੍ਰਤੀ ਉਪਦੇਸ਼ ਨਹੀਂ। ਜੋਗੀ ਦਾ ਪਰਥਾਇ ਏਥੇ ਮਾਨੋ ਮੁੱਕਦਾ ਹੈ। ਭਾਵੇਂ ਵਿਸ਼ਯ ਉਹੋ ਹੀ ਚਲਦਾ ਹੈ ਤੇ 'ਨਿਹਕੇਵਲ' ਪਦ ਵਿਚ ਕੁਛ ਸੈਨਤ 'ਕੈਵਲ' ਵਲ ਹੈ, ਪਰ ਹੁਣ ਉਪਦੇਸ਼ ਆਮ ਜੀਵਾਂ ਯਾ ਅਪਣੇ ਸਿਖਾਂ ਪ੍ਰਤੀ ਉੱਚ ਜੀਵਨ ਦਾ ਹੈ। ਜੋਗੀ ਪਰਥਾਇ ਜੋ ਵਾਕ ਆਏ ਹਨ ਉਹ ਬੀ ਉਸ ਨੂੰ 'ਅਨ ਅਧਜਾਤਮ ਕਰਮਾਂ' ਵਾਲੇ ਜੋਗ ਤੋਂ ਉੱਚਾ ਚੁੱਕ ਕੇ 'ਅਧਜਾਤਮ ਕਰਮੀਂ' ਬਨਾਉਣ ਦੇ ਸਨ। ਜੋਗੀ ਦੇ ਤਜ਼ਕਰੇ ਵਿਚ ਗੁਰਮੁਖ ਦਾ ਵਰਣਨ ਸੀ। ਹੁਣ ਜੋ ਬਾਣੀ ਦਾ ਰੌ ਅੰਕ ੫ ਤੋਂ ਚਲਦਾ ਹੈ ਉਹ ਗੁਰਮੁਖੀ ਦਾ ਆਦਰਸ਼ ਹੀ ਵਰਣਨ ਹੁੰਦਾ ਹੈ, ਪਰ ਹੁਣ ਜੋਗੀ ਨੂੰ ਸੰਬੋਧਨ ਨਹੀਂ ਕਰਦੇ। ਇਸ ਕਰਕੇ ਪਹਿਲਾ ਪਦ ਅੰਕ ਪੰਜ ਦਾ ਜੋ ਹੈ ਸੋ 'ਨਰ' ਹੈ, ਜੋ ਬਹੁ ਬਚਨ ਹੈ ਕਿ ਭਾਈ 'ਨਰਾਂ ਨੂੰ' ਅਰਥਾਤ ਸਭ ਜੀਵਾਂ ਨੂੰ, ਨਿਰਭਉ ਤੇ ਨਿਹਕੇਵਲ ਦਾ ਅਰਥ ਹੈ ਪਰਮ ਸ਼ੁੱਧ ਕਰਨੇ ਵਾਲੀ। ਪਰ ਗੁਰੂ ਜੀ ਨੇ ਇਹ ਪਦ, ਏਥੇ ਇਕ ਕਟਾਖਜ ਨਾਲ ਵਰਤਿਆ ਹੈ। 'ਕੇਵਲ' ਨਾਮ ਹੈ 'ਏਕਤ੍ਰ' ਦਾ। ਪਰ ਇਹ ਪਦ ਯੋਗ ਦਰਸ਼ਨ ਵਾਲੇ ਯੋਗ ਮਾਰਗ ਦੀ 'ਮੁਕਤੀ' ਵਾਸਤੇ ਵਰਤਦੇ ਹਨ। 'ਨਿਹ' ਹੈ 'ਨਿਖ਼' ਜਿਸ ਦਾ ਅਰਥ ਹੈ 'ਵਿਸ਼ੇਸ਼'। 'ਨਿਖ ਕੈਵਲ=ਵਿਸ਼ੇਸ ਕਰਕੇ ਕੈਵਲ'। ਭਾਵ ਇਹ ਕਿ ਨਾਮ ਆਰਾਧਣ ਨਾਲ ਨਿਰਭਉ ਪਦ ਤੋਂ ਅਤੇ ਰਾਜ ਯੋਗੀ ਜਿਸ ਨੂੰ ਕੈਵਲ ਆਖਦੇ ਹਨ, ਉਸ ਤੋਂ ਬੀ ਵਿਸ਼ੇਸ਼ 'ਨਿਹਕੈਵਲ ਪਦ' ਪ੍ਰਾਪਤ ਹੁੰਦਾ ਹੈ। ਮੁਰਾਦ ਆਪ ਦੀ ਇਹ ਹੈ ਕਿ ਉਹ ਨਿਰਾ ਸ਼ੁੱਧ ਤੇ ਕੈਵਲ ਹੋਕੇ 'ਪੁਰਖ' ਮਾਤ੍ਰ ਨਹੀਂ ਵਿਚਰੇਗਾ, ਓਹ ਪੁਰਖ ਵਿਸ਼ੇਸ਼ ਪਰਮਾਤਮ ਦੇਵ ਵਿਚ ਪ੍ਰਾਪਤ ਹੋਕੇ ਅਪਣੇ ਜੀਵ ਤੱਤ ਨੂੰ ਬ੍ਰਹਮ ਤੱਤ ਨਾਲ ਅਭੇਦ ਕਰ ਲਏਗਾ। ਇਹ ਨਿਹਕੇਵਲਤਾ ਹੋਏਗੀ। ਜੈਸਾ ਕਿ ਗੁਰੂ ਜੀ ਦਾ ਵਾਕ ਹੈ:-

ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ॥ (ਸੋਰਠਿ ਮਹਲਾ ੧-੬)

ਉੰਞ ਗੁਰਬਾਣੀ ਵਿਚ ਨਿਹਕੇਵਲ ਪਦ ਸ਼ੁੱਧ, ਪਰਮ ਸ਼ੁੱਧ, ਆਦਿ ਅਰਥਾਂ ਵਿਚ ਆਇਆ ਹੈ। ਯਥਾ -

ਆਸ ਅੰਦੇਸੇ ਤੇ ਨਿਹਕੇਵਲੁ ..... ॥ (ਵਾਰ ਆਸਾ ਮਹਲਾ ੧-੯)

ਪੁਨਾ:- ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ॥

(ਗੂਜਰੀ ਸ੍ਰੀ ਜੈ ਦੇਵ ਜੀ)

ਪੁਨਾ:- ਦਰਸਨੁ ਦੇਖਿ ਭਈ ਨਿਹਕੇਵਲ ..... ॥ (ਸੂਹੀ ਮਹਲਾ ੧, ਛੰਤ-੩)

ਅਰਥਾਤ ਦਰਸ਼ਨ ਕਰਕੇ ਸ਼ੁੱਧ ਹੋ ਗਈ, ਪਰ ਸ਼ੁੱਧ ਹੋਣ ਵਿਚ ਕਟਾਖਜ ਮੁਕਤ ਹੋ ਜਾਣੇ ਦਾ ਹੈ। ਫੇਰ ਜੋਗੀਆਂ ਵਿਚ ਸਿਧ ਹੋ ਗਏ ਵੱਡੇ ਜੋਗੀ 'ਨਾਥ' ਕਹਾਉਂਦੇ ਹਨ। ਉਧਰ ਸੈਨਤ ਸੱਟ ਕੇ ਫੁਰਮਾਉਂਦੇ ਹਨ ਕਿ ਨਾਮ ਤੁਹਾਨੂੰ ਮੁਕਤ ਕਰੇਗਾ, ਤੁਸੀਂ ਜੋ ਅਨਾਥ ਹੋ ਨਾਮ ਤੁਹਾਨੂੰ ਨਾਥ ਭਾਵ 'ਸਾਹਿਬ ਵਾਲਾ' ਬਣਾ ਦੇਵੇਗਾ, ਉਹ ਸਾਹਿਬ ਹੋਵੇਗਾ ਅਕਾਲ ਪੁਰਖ। ਇਹ ਕਹਿੰਦੇ ਨਾਮ ਦੀ ਮਹਿਮਾ ਵਿੱਚ ਚਲੇ ਜਾਂਦੇ ਹਨ ਤੇ ਫੁਰਮਾਉਂਦੇ ਹਨ ਕਿ ਇਸ ਨਾਮ ਤੋਂ ਮੈਂ ਬਲਿਹਾਰ ਜਾਵਾਂ ਜਿਸ ਵਿਚ ਐਤਨੀ ਸ਼ਕਤੀ ਹੈ।

ਇਹ ਕਹਿ ਕੇ ਨਾਮ ਨਾਲ ਜੋ ਆਪ ਹਰੀ ਕੀਰਤਨ ਦੀ ਰਹੁ ਰੀਤਿ ਸਿਖ ਨੂੰ ਸਿਖਾਲਦੇ ਹਨ ਦੋ ਪਦਾਂ ਵਿਚ ਓਸਦਾ ਜ਼ਿਕਰ ਕਰਦੇ ਹਨ :-ਗੁਣ ਗਾਉ। ਉਸ ਹਰੀ ਦਾ ਗੁਣ ਗਾਇਨ ਕਰਨਾ ਐਸਾ ਕਲਿਆਣਕਾਰੀ ਹੈ ਕਿ ਮੁੜਕੇ ਜਨਮ ਹੀ ਨਹੀ ਹੁੰਦਾ। ਸੋ ਇਸ ਅੰਕ ਵਿਚ ਤ੍ਰੈ ਗਲਾਂ ਦੱਸੀਆਂ ਹਨ:- ਕਿ ਨਾਮ ਤੇ ਹਰੀ ਕੀਰਤਨ ਨਾਲ ਜਨਮ ਮਰਨ ਮਿਟ ਜਾਂਦਾ ਹੈ, ਜੀਵ ਜੋ ਮਹਿੱਟਰਾਂ ਵਾਂਙੂ ਬੇ ਆਸਰਾ ਹੁੰਦਾ ਹੈ ਨਾਮ ਨਾਲ ਨਾਥ, ਅਰਥਾਤ ਆਪ ਆਸਰਾ ਦੇਣ ਵਾਲਾ, ਬਣ ਜਾਂਦਾ ਹੈ, ਫਿਰ ਨਿਰਭਉ ਪਦਵੀ ਅਤੇ ਪਰਮ ਮੁਕਤੀ ਨੂੰ ਪ੍ਰਾਪਤ ਹੋ ਜਾਂਦਾ ਹੈ।

ਅੰਕ ੬- ਜੀਵ ਕਿਵੇਂ ਮੁਕਤ ਹੋ ਜਾਂਦਾ ਹੈ? ਇਸਦਾ ਉੱਤਰ ਅੰਕ ੬ ਵਿਚ ਹੈ ਕਿ ਗੁਰੂ ਦੇ ਦਿਤੇ ਨਾਮ ਤੇ ਹਰੀ ਕੀਰਤਨ ਦੇ ਉਪਦੇਸ਼ ਦੀ ਕਮਾਈ ਨਾਲ ਆਪਾ ਪਛਾਣ ਹੋ ਜਾਂਦਾ ਹੈ ਤੇ ਫੇਰ ਉਹ ਅੰਦਰ ਬਾਹਰ ਉਸ ਇੱਕੋ ਨੂੰ ਜਾਣ ਲੈਂਦਾ ਹੈ ਤੇ ਗੁਰੂ ਦੇ ਸ਼ਬਦ ਦੁਆਰਾ ਹੀ ਆਪੇ ਨੂੰ ਸਿਆਣ ਲੈਂਦਾ ਹੈ ਅਤੇ ਸੱਚੇ ਸ਼ਬਦ ਦੁਆਰਾ ਦਰ ਨੀਸਾਣ ਪੈ ਜਾਂਦਾ ਹੈ ਕਿ ਬੰਦਾ ਬਖਸ਼ਿਆ ਹੋਇਆ ਹੈ ਤਾਂਕਿ ਜਦੋਂ ਉਹ ਦਰ ਜਾਵੇ ਤਾਂ ਕੋਈ ਰੋਕ ਨਾ ਪਵੇ, ਨਾ ਕੋਈ ਪਾਵੇ ਤੇ ਪਤਿ ਨਾਲ ਲੰਘ ਜਾਣਾ। ਯਥਾ:-

ਦਰਿ ਸਾਚੈ ਪਤਿ ਸਿਉ ਘਰਿ ਜਾਇ॥ (ਬਸੰਤ ਮਹਲਾ ੩-੩)

ਇਸ ਕਰਕੇ ਸਾਈਂ ਦੇ ਦਰ ਇਹ ਨਿਸ਼ਾਨ ਪੈ ਜਾਂਦਾ ਹੈ ਕਿ ਇਹ ਬਖਸ਼ਿਸ਼ ਦੇ ਮੰਡਲ ਵਿਚ ਹੈ। ਇਸ ਪਦ ਦੀ ਬਾਕੀ ਵੀਚਾਰ ਨਿਰੁਕਤ ਵਿਚ ਆਵੇਗੀ।

ਅੰਕ ੭- ਸੋ ਇਸ ਸ਼ਬਦ ਦੁਆਰਾ ਜੋ ਆਪਾ ਭਾਵ ਤੋਂ ਮਰ ਗਿਆ ਉਹ ਨਿਜ ਸਰੂਪ ਵਿਚ ਟਿਕ ਗਿਆ, ਉਹ ਫਿਰ ਮਰਦਾ ਜੰਮਦਾ ਨਹੀਂ ਕਿਉਂਕਿ ਮਰਨ ਜੰਮਣ ਵਿਚ ਫੇਰਨ ਵਾਲੀ ਉਸ ਦੀ 'ਆਸਾ' ਹੀ ਮਰ ਜਾਂਦੀ ਹੈ ਤੇ ਜੀਉਂਦੇ ਜੀ ਉਸ ਨੂੰ ਖੇੜਾ ਪ੍ਰਾਪਤ ਰਹਿੰਦਾ ਹੈ, ਕਿਉਂਕਿ ਗੁਰੂ ਦੇ ਸ਼ਬਦ ਦੁਆਰਾ ਉਸ ਦਾ ਹਿਰਦਾ ਕਮਲ ਖਿੜ ਗਿਆ ਹੁੰਦਾ ਹੈ।

ਇਹ ਤਾ ਵਰਣਨ ਹੋਇਆ ਉਸ ਜੋਗੀ ਦਾ, ਜਿਸ ਜੋਗੀ ਨੂੰ ਵੇਖਕੇ ਗੁਰੂ ਨਾਨਕ ਦੇਵ ਜੀ ਪ੍ਰਸੰਨ ਹੁੰਦੇ ਹਨ, ਇਹ ਹੋਇਆ ਆਦਰਸ਼ ਉਸ ਭਗਤ ਪੁਰਖ ਦਾ ਜੋ ਦਰ ਪਰਵਾਨ ਗਿਣੀਂਦਾ ਹੈ।

ਅੰਕ ੮- ਹੁਣ ਅੰਕ ੮ ਵਿਚ ਬਾਕੀ ਜਗਤ ਦਾ ਹਾਲ ਦੱਸਦੇ ਹਨ ਜੋ ਗ਼ਾਫ਼ਲ ਪਿਆ ਹੈ। ਓਹ ਜੋ ਸਾਈਂ ਤੋਂ ਗ਼ਾਫ਼ਲ ਕਾਮ ਕ੍ਰੋਧ ਆਦਿ ਵਿਚ ਲਗੇ ਉਸੇ ਦੀ ਵਾਸ਼ਨਾ ਤ੍ਰਿਸ਼ਨਾ ਵਿਚ ਅਸ਼ਾਂਤਿ ਵਿਚਰ ਰਹੇ ਹਨ, ਜੋ ਪ੍ਰਾਪਤੀ ਦੀ ਆਸਾ ਤੇ ਅਪ੍ਰਾਪਤੀ ਉਤੇ ਨਿਰਾਸਾ ਵਿਚ ਭਟਕਦੇ ਰਹਿਣ ਵਾਲੇ ਹਨ। ਇਹ ਉਨ੍ਹਾਂ ਦੀ ਦਸ਼ਾ ਹੈ ਤੇ ਜੋ ਆਪਣੇ ਆਪ ਵਿਚ ਦੰਭਮਯ ਹੈ। ਅੰਤਲੀ ਤੁਕ ਵਿਚ ਫੁਰਮਾਉਂਦੇ

ਹਨ ਕਿ ਜਗਤ ਵਿਚ ਐਸੇ ਪੁਰਸ਼ ਵਿਰਲੇ ਮਿਲਦੇ ਹਨ ਜੋ ਉਦਾਸ ਹਨ। ਉਦਾਸ ਪਦ ਦਾ ਇਸ਼ਾਰਾ ਪਿਛਲਾ ਸਾਰਾ ਸ਼ਬਦ ਹੈ, ਕਿ ਜੋ ਕਾਮ ਕ੍ਰੋਧ ਬਿਖਜਾ ਆਸ ਆਦਿ ਤੋਂ ਉਪ੍ਰਾਮ ਹਨ ਤੇ ਸਾਈਂ ਵਿਚ ਲਗ ਰਹੇ ਹਨ। ਉਦਾਸ ਦਾ ਅਰਥ ਕੇਵਲ ਉਪ੍ਰਾਮ ਨਹੀਂ, ਪਰ ਜੋ ਮਾੜੇਪਨਾਂ ਤੋਂ ਉਪ੍ਰਾਮ ਹਨ ਤੇ ਚੰਗੇਪਨ ਤੇ ਸਤਜ ਵਿਚ ਪ੍ਰੇਮ ਰਖਦੇ ਹਨ, ਜਿਨ੍ਹਾਂ ਦਾ ਆਦਰਸ਼ ਸ਼ਬਦ ਵਿਚ ਆ ਚੁਕਾ ਹੈ।

**ਨਿਰੁਕ੍ਰ**- ਖਿਮਾ- (ਸੰਸ:, ਕਸ਼ਮਾ) ਦੂਸਰੇ ਦੇ ਕ੍ਰੋਧ ਨੂੰ ਸਹਾਰਨ ਦੀ ਸ਼ਕਤੀ। ਸਹਾਰਾ। ਸਹਿਨ ਸ਼ੀਲਤਾ। ਗਹੀ- ਪਕੜੀ, ਫੜੀ, ਧਾਰਨ ਕੀਤੀ।

ਬ੍ਰਤੁ- (ਸੰਸ:, ਵ੍ਰਤ:) ਪ੍ਰਤੱਗਿਆ। ਪੱਕਾ ਸੰਕਲਪ।

ਸੀਲ- (ਸੰਸ:, ਸ਼ੀਲੰ-ਸੁਭਾਵ, ਵਾਦੀ, ਆਚਰਣ) ਨੇਕ ਆਚਰਣ। ਸ਼ੁਭ ਸੁਭਾਵ ਯਾ ਆਚਰਣ। ਇਖ਼ਲਾਕ। ਪਰ ਇਸਤ੍ਰੀ ਆਦਿ ਵਿਕਾਰਾਂ ਤੋਂ ਬਚਾਉ।

ਸੰਤੋਖੰ- (ਸੰਸ:, ਸੰਤੋਖ਼:) ਕਨਾਯਤ। ਆਪਣੀ ਹਾਲਤ ਤੇ ਪ੍ਰਸੰਨ ਰਹਿਣ ਦੀ ਮਨੋ ਬ੍ਰਿਤੀ। ਲੋਭ ਲਾਲਚ ਦੇ ਵੇਗ ਨਾਲ ਘਬਰਾ ਵਿਚ ਨਾ ਜਾਣਾ।

ਰੋਗੁ- (ਸੰਸ:, ਰੋਗ:) ਬੀਮਾਰੀ, ਏਥੇ ਭਾਵ ਹਉਮੈ ਰੋਗ ਤੋਂ ਵਿਸ਼ੇਸ਼ ਕਰਕੇ ਲੈਂਦੇ ਹਨ।

ਦੋਖੰ- ਭਾਵ ਦੁਖ ਤੋਂ ਹੈ। ਕਾਫੀਏ ਲਈ ਦੁਖ ਤੋਂ ਦੋਖੰ ਬਣਿਆ ਹੈ।

ਰੂਪ ਨ ਰੇਖੰ- ਜਿਸ ਦਾ ਨਾ ਰੂਪ ਹੈ, ਨਾ ਕੋਈ ਨਕਸ਼ੇ ਵਰਗੀ ਮੂਰਤੀ ਆਦਿ ਹੈ।

ਨਿਰੰਜਨੁ- (ਨਿਰ+ਅੰਜਨ=ਸੁਰਮੇ ਤੋਂ ਬਿਨਾਂ, ਭਾਵ ਮਾਇਆ ਤੋਂ ਬਿਨਾਂ) ਮਾਯਾ ਤੋਂ ਰਹਿਤ। ਨਿਰਗੁਣ ਪਰਮਾਤਮਾ।

ਅਨਾਥਹ- ਜਿਸ ਦਾ ਕੋਈ ਵਾਲੀ ਵਾਰਸ ਨਾ ਹੋਵੇ। ਸੁਾਮੀ ਹੀਨ।

ਨਾਥ- ਸੁਾਮੀ, ਮਾਲਕ। ਯੋਗੀਆਂ ਦੇ ਵਡਕੇ ਨੂੰ ਨਾਥ ਕਹਿੰਦੇ ਹਨ। ਸੈਨਤ ਉਸ ਪਾਸੇ ਬੀ ਹੈ।

ਪੁਨਰਪਿ- ਮੁੜਕੇ। ਫੇਰ।

ਗੁਰ ਕੈ ਸਬਦੇ- ਗੁਰੂ ਦੇ ਸ਼ਬਦ ਦੁਆਰਾ। ਮੁਰਾਦ ਗੁਰੂ ਦੇ ਦਿਤੇ ਉਪਦੇਸ਼ ਤੋਂ ਹੈ, ਜਿਸ ਵਿਚ ਨਾਮ ਬਾਣੀ ਦਾ ਉਪਦੇਸ਼ ਤੇ ਹੋਰ ਵੀਚਾਰ ਦਾ ਦਾਨ ਹੈ।

ਸਾਚੈ ਸਬਦਿ- ਸਚੇ ਸ਼ਬਦ ਦੁਆਰਾ।ਮੁਰਾਦ ਹੈ ਨਾਮ ਤੋਂ।

ਸਬਦਿ ਮਰੈ- ਜੋ ਸ਼ਬਦ ਦੁਆਰਾ ਮਰੇ। ਇਥੇ ਬੀ ਵਿਸ਼ੇਸ਼ ਭਾਵ ਨਾਮ ਤੋਂ ਹੈ। ਅਸਲ ਵਿਚ ਜਦ ਨਾਮ ਲਗਾਤਾਰੀ ਹੋ ਕੇ ਵਜਾਪਕ ਸ਼ਬਦ ਨਾਲ ਮਿਲ ਜਾਂਦਾ ਹੈ, ਅਰਥਾਤ ਸ਼ਬਦ ਬ੍ਰਹਮ ਦਾ ਰੂਪ ਲੈਂਦਾ ਹੈ। ਬਹੁਤੀ ਥਾਂਈਂ ਸ਼ਬਦ ਤੋਂ ਮੁਰਾਦ ਇਹ ਹੁੰਦੀ ਹੈ, ਜੈਸੀ ਕਿ ਏਥੇ ਅੰਕ ੭ ਵਿਚ ਹੈ।

## [ਗਉੜੀ ਮਹਲਾ ੧, ਅਸਟਪਦੀ-੮]

| ਮੂਲ | ਅਰਥ |
|---|---|
| ਗਉੜੀ ਮਹਲਾ ੧ ॥<br>ਐਸੋ ਦਾਸੁ ਮਿਲੈ ਸੁਖੁ ਹੋਈ ॥<br>ਦੁਖੁ ਵਿਸਰੈ ਪਾਵੈ ਸਚੁ ਸੋਈ ॥ ੧ ॥ | (ਜੈਸਾ ਪਿਛਲੇ ਸ਼ਬਦ ਦੇ ਪਿਛਲੇ ਤ੍ਰੈ ਅੰਕਾਂ ਵਿਚ ਇਕ ਉਦਾਸ ਪੁਰਖ ਵਰਣਨ ਹੋਇਆ ਹੈ, ਜੇ) ਐਸਾ (ਹਰੀ ਦਾ) ਦਾਸ (=ਭਗਤ) ਮਿਲ ਪਵੇ ਤਾਂ ਸੁਖ ਹੁੰਦਾ ਹੈ, ਦੁਖ (ਸਾਰਾ) ਭੁੱਲ ਜਾਏਗਾ (ਤੇ ਜਿਸ ਨੂੰ ਮਿਲੇਗਾ) ਉਹ ਸੱਚ ਨੂੰ ਪ੍ਰਾਪਤ ਹੋ ਜਾਏਗਾ॥੧॥ |

| | |
|---|---|
| ਦਰਸਨੁ ਦੇਖਿ ਭਈ ਮਤਿ ਪੂਰੀ ॥ ਅਠਸਠਿ ਮਜਨੁ ਚਰਨਹ ਧੂਰੀ ॥ ੧ ॥ ਰਹਾਉ ॥ | (ਐਸੇ ਦਾਸ ਨੂੰ) ਦੇਖਦਿਆਂ ਹੀ ਮਤਿ ਪੂਰੀ ਹੋ ਜਾਏਗੀ (ਭਾਵ ਬੁਧੀ ਆਤਮ ਵਿਸ਼ੈਣੀ ਹੋ ਜਾਏਗੀ। ਐਸੇ ਦਾਸ ਦੇ) ਚਰਨਾਂ ਦੀ ਧੂੜੀ (ਨੂੰ ਸਪਰਸ਼ ਕਰਨੇ ਨਾਲ) ਅਠਾਹਠ ਤੀਰਥਾਂ ਤੇ ਇਸ਼ਨਾਨ (ਕਰਨੇ ਦਾ ਜੋ ਫਲ ਲਿਖਿਆ ਹੈ ਸੋ ਪ੍ਰਾਪਤ ਹੋ ਜਾਏਗਾ)॥੧॥ਰਹਾਉ॥ |
| ਨੇਤ੍ਰ ਸੰਤੋਖੇ ਏਕ ਲਿਵ ਤਾਰਾ ॥ ਜਿਹਵਾ ਸੂਚੀ ਹਰਿ ਰਸ ਸਾਰਾ ॥ ੨ ॥ | (ਕਿਉਂਕਿ ਉਹ ਦਾਸ ਹਰੀ ਨਾਮ ਵਿਚ ਲੈ ਹੋ ਜਾਂਦਾ ਹੈ, ਇਸ ਕਰਕੇ) ਨੈਣ ਤ੍ਰਿਪਤ ਹੋ ਜਾਂਦੇ ਹਨ, (ਕਿਉਂਕਿ) ਏਕ (ਹਰੀ) ਦੀ ਲਿਵ ਲਗ ਜਾਂਦੀ ਹੈ, (ਅਤੇ) ਜੀਭ ਸੁੱਚੀ ਹੋ ਜਾਂਦੀ ਹੈ, ਹਰੀ ਰਸ ਦੇ ਸਾਰ ਨੂੰ ਪਾ ਕੇ। (ਭਾਵ ਸਾਰੇ ਰਸਾਂ ਦਾ ਸਾਰ ਰਸ ਹੈ ਹਰੀ ਰਸ, ਉਹ ਮਿਲ ਜਾਂਦਾ ਹੈ ਰਸਨਾ ਨੂੰ ਤੇ ਉਹ ਸੁੱਚੀ ਹੋ ਜਾਂਦੀ ਹੈ, ਫਿਰ ਉਹ ਆਨ ਰਸਾਂ ਦੀ ਇੱਛਾਵਾਨ ਨਹੀਂ ਰਹਿੰਦੀ॥੨॥ |
| ਸਚੁ ਕਰਣੀ ਅਭ ਅੰਤਰਿ ਸੇਵਾ ॥ ਮਨੁ ਤ੍ਰਿਪਤਾਸਿਆ ਅਲਖ ਅਭੇਵਾ॥੩॥ | (ਆਪਣੇ) ਮਨ ਦੇ ਅੰਦਰ (ਹਰੀ ਦੀ) ਸੇਵਾ* (ਜੋ ਉਸ ਦਾਸ ਤੋਂ ਪ੍ਰਾਪਤ ਹੋਈ ਹੈ ਉਹ ਸਾਡੀ) ਸਾਚੀ ਕਰਣੀ ਬਣ ਗਈ ਹੈ, ਮਨ ਤ੍ਰਿਪਤ ਹੋ ਗਿਆ ਹੈ ਅਲਖ ਤੇ ਅਭੇਵ (ਪ੍ਰਭੂ ਦੀ ਲੱਖਤਾ ਪ੍ਰਾਪਤ ਕਰਕੇ)॥੩॥ |
| ਜਹ ਜਹ ਦੇਖਉ ਤਹ ਤਹ ਸਾਚਾ ॥ ਬਿਨ ਬੂਝੇ ਝਗਰਤ ਜਗੁ ਕਾਚਾ ॥ ੪ ॥ | (ਹੁਣ) ਜਿਧਰ ਜਿਧਰ ਮੈਂ ਦੇਖਦਾ ਹਾਂ ਉਧਰ ਉਧਰ ਸੱਤਜ ਸਰੂਪ (ਹਰੀ ਪਿਆ ਦਿੱਸਦਾ) ਹੈ। (ਇਸ ਸਾਰੀ ਗੱਲ ਨੂੰ) ਬੁੱਝੇ ਬਿਨਾਂ ਕੱਚੀ ਦੁਨੀਆਂ ਝਗੜੇ ਕਰ ਰਹੀ ਹੈ, (ਭਾਵ ਜੋ ਸੱਚੀ ਲੱਖਤਾ ਨੂੰ ਨਹੀਂ ਪਹੁੰਚੇ ਓਹ ਕੱਚੇ ਹਨ, ਓਹ ਕੇਵਲ ਵਾਦ ਵਿਵਾਦ ਵਿਚ ਰੁੱਝੇ ਰਹਿੰਦੇ ਹਨ)॥੪॥ |
| ਗੁਰੁ ਸਮਝਾਵੈ ਸੋਝੀ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ੫ ॥ | (ਇਹ) ਸੋਝੀ ਤਾਂ ਹੁੰਦੀ ਹੈ (ਜੇ) ਗੁਰੂ (ਕਿਸੇ ਨੂੰ) ਸਮਝਾਵੇਗਾ ਤਾਂ (ਗੁਰੂ ਦੀ ਸੋਝੀ ਨਾਲ) ਗੁਰਮੁਖ ਹੋਇਆ ਕੋਈ ਵਿਰਲਾ (ਹੁੰਦਾ ਹੈ ਜੋ ਇਸ ਗੱਲ ਨੂੰ) ਬੁਝਦਾ ਹੈ (ਭਾਵ ਅਲਖ ਅਭੇਵ ਨੂੰ ਸਾਰੇ ਦੇਖਣ ਦੀ ਬੂਝ ਕਿਸੇ ਗੁਰਮੁਖ ਨੂੰ ਪ੍ਰਾਪਤ ਹੁੰਦੀ ਹੈ)॥੫॥ |
| ਕਰਿ ਕਿਰਪਾ ਰਾਖਹੁ ਰਖਵਾਲੇ ॥ ਬਿਨ ਬੂਝੇ ਪਸੂ ਭਏ ਬੇਤਾਲੇ ॥ ੬ ॥ | (ਜਗਤ ਜੀਵਾਂ ਲਈ ਜਿਨ੍ਹਾਂ ਨਹੀਂ ਬੁੱਝਿਆ ਅਰਦਾਸ ਕਰਦੇ ਹਨ:) ਹੇ ਰਾਖਣਹਾਰ (ਪ੍ਰਭੂ!) ਕਿਰਪਾ ਕਰਕੇ (ਅਣਬੁਝਤਾ ਤੋਂ) ਰਖ ਜਾ ਕਰੋ, (ਕਿਉਂਕਿ) ਨਾ ਬੁੱਝਣ ਕਰਕੇ (ਏਹ ਜੀਵ) ਪਸ਼ੂਆਂ (ਵਾਂਙੂ ਮੂਰਖ ਤੇ) ਭੂਤਾਂ ਵਾਂਙੂ (ਅਪਵਿਤ੍ਰ) ਬਣ ਗਏ ਹਨ॥ ੬॥ |
| ਗੁਰਿ ਕਹਿਆ ਅਵਰੁ ਨਹੀ ਦੂਜਾ ॥ ਕਿਸੁ ਕਹੁ ਦੇਖਿ ਕਰਉ ਅਨ ਪੂਜਾ॥੭॥ | (ਜਾਪਦਾ ਹੈ ਜਿਵੇਂ ਕੋਈ ਕਹਿ ਰਿਹਾ ਹੈ ਕਿ ਦੇਵ ਪੂਜਾ ਕਿਉਂ ਨਹੀਂ ਕਰਦੇ, ਤਾਂ ਉੱਤਰ ਦੇ ਰਹੇ ਹਨ ਕਿ) ਗੁਰੂ ਨੇ ਮੈਨੂੰ ਦੱਸਿਆ ਹੈ ਕਿ (ਵਾਹਿਗੁਰੂ ਤੋਂ ਬਿਨਾਂ) ਦੂਜਾ ਹੋਰ ਕੋਈ ਹੈ ਹੀ ਨਹੀਂ, (ਹੁਣ ਮੈਂ) ਹੋਰ ਕਿਸੇ ਨੂੰ ਦੇਖਕੇ ਹੋਰ ਪੂਜਾ |

* ਭਗਤ ਜਨ ਮਨ ਨਾਲ ਸੇਵਾ ਕਰਦੇ ਹਨ, ਉਹ ਮਾਨਸਿਕ ਸੇਵਾ ਕਹੀਦੀ ਹੈ। ਮਨ ਨਾਲ ਜੋ ਸਿਮਰਨ ਕਰਦੇ ਹਨ ਉਹ ਭੀ ਸੇਵਾ ਹੀ ਕਹੀਦੀ ਹੈ।

| | |
|---|---|
| | ਕਰਾਂ* ?॥੭॥ |
| ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ ॥ ਆਤਮੁ ਚੀਨੈ ਸੁ ਤਤੁ ਬੀਚਾਰੇ ॥ ੮ ॥ | (ਏਹ) ਤਿੰਨੇ ਲੋਕ ਪ੍ਰਭੂ ਨੇ ਸੰਤ ਦੇ ਲਈ ਧਾਰੇ (=ਪੈਦਾ ਕੀਤੇ) ਹਨ। (ਭਾਵ ਇਹ ਕਿ ਤ੍ਰੈ ਲੋਕ ਤਾਂ ਪੈਦਾ ਕੀਤੇ ਹਨ ਕਿ ਇਸ ਵਿਚੋਂ ਕਿਵੇਂ ਸੰਤ ਵਜਕਤੀ ਪੈਦਾ ਹੋਵੇ। ਸੰਤ ਕੌਣ ਹੁੰਦਾ ਹੈ?) ਉਹ (ਜੋ ਇਸ ਮਾਯਕ ਸੰਸਾਰ ਵਿਚੋਂ) ਆਤਮਾ ਨੂੰ ਪਛਾਣ ਲਵੇ ਤੇ ਤੱਤ (ਮਿਥਿਆ) ਦਾ ਵਿਵੇਚਨ ਕਰ ਲਵੇ॥ ੮॥ |
| ਸਾਚੁ ਰਿਦੈ ਸਚੁ ਪ੍ਰੇਮ ਨਿਵਾਸ ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸ ॥ ੯ ॥ ੮ ॥ | (ਹਾਂ, ਸੰਤ ਉਹ ਹੈ ਜਿਸਦੇ) ਹਿਰਦੇ ਵਿਚ ਸੱਚਾ ਪ੍ਰੇਮ ਹੈ ਤੇ ਸਚੇ (=ਸਤਜ ਸਰੂਪ) ਦਾ ਨਿਵਾਸ ਹੈ, (ਸ੍ਰੀ ਗੁਰੂ) ਨਾਨਕ (ਦੇਵ ਜੀ) ਬੇਨਤੀ ਕਰਕੇ ਆਖਦੇ ਹਨ ਅਸੀਂ ਉਸ ਦੇ ਦਾਸ ਹਾਂ॥੯॥੮॥ |

**ਵਜਾਖਜਾ-** ਇਸ ਸ਼ਬਦ ਵਿਚ ਵਾਹਿਗੁਰੂ ਦੇ ਸੱਚੇ ਦਾਸ ਦਾ ਜ਼ਿਕਰ ਹੈ। ਪਿਛਲੀਆਂ ਅਸਟਪਦੀਆਂ ਵਿਚ ਗਜਾਨੀ ਤੇ ਯੋਗੀ ਦਾ ਪਰਥਾਇ ਲੈਕੇ ਉਸ ਦਾ ਜ਼ਿਕਰ ਸੀ। ਸਤਵੀਂ ਅਸਟਪਦੀ ਦੇ ਅੱਧ ਤੋਂ ਮਗਰੋਂ ਉਸ ਨੂੰ 'ਉਦਾਸਾ' ਕਹਿਕੇ ਉਸ ਦੇ ਗ੍ਰਹਣ ਤੇ ਤਿਆਗ ਯੋਗ ਕਰਮਾਂ, ਕਰਨੀਆਂ ਤੇ ਧਾਰਨਾਂ ਦਾ ਜ਼ਿਕਰ ਸੀ। ਇਸ ਸ਼ਬਦ ਵਿਚ ਉਸ ਨੂੰ ਦਾਸ, ਗੁਰਮੁਖਿ ਤੇ ਸੰਤ ਪਦਾਂ ਨਾਲ ਯਾਦ ਕੀਤਾ ਹੈ। ਗੋਇਆ ਅਪਣੇ ਆਦਰਸ਼ਕ ਸਿਖ ਦਾ ਰੂਪਕ ਬੱਧਾ ਹੈ ਤੇ ਉਸ ਦੇ ਲੱਛਣ, ਧਾਰਨਾ ਤੇ ਦ੍ਰਿਸ਼ਟੀ ਵਰਣਨ ਕੀਤੀ ਹੈ। ਪਦ ਪਦਾਰਥ ਭਾਵ ਸੁਖੱਲੇ ਹਨ।

ਅੰਕ ੮ ਵਿਚ ਫੁਰਮਾਇਆ ਹੈ: ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ। ਇਸ ਦੇ ਭਾਵ ਇਉਂ ਲਏ ਜਾਂਦੇ ਹਨ:-

(ੳ) ਸੰਤਾਂ ਦਾ ਪ੍ਰਭੂ ਨਾਲ ਹਿਤ ਹੈ ਜਿਸ ਨੇ ਤਿੰਨ ਲੋਕ ਧਾਰੇ ਹਨ। ਇਸ ਅਰਥ ਲਈ 'ਹੇਤਿ' ਪਦ ਨੂੰ ਸਿਆਰੀ ਨਹੀਂ ਸੀ ਚਾਹੀਦੀ। 'ਧਾਰੇ' ਕ੍ਰਿਯਾ ਦੱਸ ਰਹੀ ਹੈ ਕਿ 'ਪ੍ਰਭਿ' ਦੀ ਸਿਆਰੀ ਕਰਤਾ ਕਾਰਕ ਵਿਚ ਹੈ। ਸੋ ਠੀਕ ਅਰਥ ਇਹੀ ਹੈ ਕਿ ਪ੍ਰਭੂ ਨੇ ਸੰਤਾਂ ਲਈ ਤ੍ਰੈ ਲੋਕ ਧਾਰੇ ਹਨ।

(ਅ) ਇਉਂ ਹੀ ਅਰਥ ਕਰਕੇ, ਜਿਵੇਂ ਉਪਰ ਮੂਲ ਵਿਚ ਕੀਤੇ ਹਨ, ਭਾਵ ਐਉਂ ਲੈਂਦੇ ਹਨ ਕਿ ਪ੍ਰਭੂ ਨੇ ਤਿੰਨਾਂ ਲੋਕਾ ਵਿਚ ਸੰਤ ਲਈ ਅਵਤਾਰ ਧਾਰਨ ਕੀਤੇ ਹਨ। ਪਦ ਅਵਤਾਰ ਦਾ ਅਧਜਾਹਾਰ ਕੀਤਾ ਜਾਂਦਾ ਹੈ।

(ੲ) ਸੰਤਾਂ ਦੇ ਰਹਿਣ ਲਈ ਤ੍ਰੈ ਲੋਕ ਸਾਜੇ ਹਨ। ਭਾਵ ਇਹ ਕਿ ਹੋਰ ਸਾਰੀ ਸ੍ਰਿਸ਼ਟੀ ਤੇ ਪਦਾਰਥ ਉਹਨਾਂ ਦੇ ਸੁਖ ਲਈ ਹਨ, ਅਸਲ ਵਸਨੀਕ ਜੋ ਪ੍ਰਯੋਜਨੀਯ ਹਨ, ਸੰਤ ਹਨ।

ਪਰੰਤੂ ਵਧੀਕ ਖ਼ੋਜ ਕੀਤਿਆਂ ਤੇ ਪਿਛਲੇ ਸ਼ਬਦਾਂ ਵਿਚ ਆਏ ਮਾਇਆ ਦੇ ਕਟਾਖਜ ਤੇ ਭੁਲੇਵੇ ਤੋਂ ਉਹਨਾਂ ਦੇ ਹੁੰਦਿਆਂ ਜਾਗ੍ਰਤ ਪਾਕੇ ਕਿਸੇ ਕਿਸੇ ਦਾ ਅਮਾਯ ਹੋਕੇ ਨਿਰੋਲ ਆਤਮ ਸਰੂਪਤਾ ਵਿਚ ਆ ਜਾਣਾ ਤੇ 'ਏਕੋ' ਦੀ ਦ੍ਰਿਸ਼ਟੀ ਵਿਚ ਸਤਜ ਸਰੂਪਤਾ ਵਿਚ ਅੱਪੜ ਪੈਣਾ, ਤਰ੍ਹਾਂ ਤਰ੍ਹਾਂ ਦੀਆਂ ਖ਼ੂਬ-ਸੂਰਤੀਆਂ ਨਾਲ ਵਰਣਨ ਕੀਤਾ ਹੈ। ਉਹਨਾਂ ਦੇ ਮਗਰੋਂ ਇਹ ਖਿਆਲ ਦੇਣਾ ਦੱਸਦਾ ਹੈ ਕਿ ਮਾਇਕ ਸੰਸਾਰ ਦਾ ਖੇਲ ਹੈ ਹੀ ਕਿਉਂ? ਜੋ ਲੋਕ ਪ੍ਰਸ਼ਨ ਕਰਦੇ ਹਨ ਕਿ ਮਾਇਆ ਦੇ ਭੁਲੇਵਿਆਂ ਵਾਲਾ, ਯਾ ਇਉਂ ਕਹੋ ਕਿ ਪ੍ਰਕ੍ਰਿਤੀ ਦੇ ਹਨੇਰਿਆਂ ਵਾਲਾ ਸੰਸਾਰ, ਜੋ ਅਪਣੇ ਵਿਚ ਬੁੱਧੀ ਨੂੰ ਭੁਲਾ ਲੈਂਦਾ ਹੈ, ਰਚਿਆ ਹੀ ਕਿਉਂ ਗਿਆ? ਇਸ ਪ੍ਰਸ਼ਨ ਦਾ ਜਵਾਬ ਬੀ ਆ ਜਾਂਦਾ ਹੈ।

* ਜੈਸਾ ਕਿ ਆਪ ਨੇ ਫੁਰਮਾਇਆ ਹੈ:-ਕਿਸੁ ਸੇਵੀ ਦੂਜਾ ਨਹੀ ਹੋਰੁ॥ (ਪ੍ਰਭਾਤੀ ਮਹਲਾ ੧-੧੪)

ਤਿੰਨ ਲੋਕ ਜੋ ਧਾਰਨ ਕਰ ਰਖੇ ਹਨ, ਇਹ ਮਾਇਆ (ਯਾ ਪ੍ਰਕ੍ਰਿਤੀ) ਵਾਲੇ ਹਨ; ਜੋ ਜੀਵ ਨੂੰ ਅਪਣੇ ਭੁਲੇਵੇ ਵਿਚ ਰਖਦੇ ਹਨ। ਹੁਣ ਜੋ ਯਤਨ ਕਰੇਗਾ ਕਿ ਇਸ ਭੁਲੇਵੇ ਦੇ ਅੰਧਕਾਰ ਨੂੰ ਤੋੜ ਲਵੇ ਅਰਥਾਤ ਮਾਇਆ ਤੇ ਫਤੇ ਪਾ ਲਵੇ, ਉਹ ਨਿਰੋਲ ਆਤਮ ਸਰੂਪਤਾ ਨੂੰ ਪ੍ਰਾਪਤ ਹੋ ਜਾਵੇਗਾ। ਉਹ ਹੈ ਸੰਤ। ਜਿਵੇਂ ਅਖਾੜੇ ਵਿਚ ਇਕ ਪੱਠਾ ਛਡਿਆ ਜਾਂਦਾ ਹੈ, ਉਸ ਨੂੰ ਘੁਲਣਾ ਪੈਂਦਾ ਹੈ। ਘੁਲਣਾ ਕਸ਼ਟ ਹੈ, ਕਸਰਤ ਹੈ, ਮਿਹਨਤ ਹੈ, ਕਿਸੇ ਵੇਲੇ ਪੀੜਾ ਹੈ। ਜੋ ਉਸ ਵਿਚ ਘੁਲ ਘੁਲ ਕੇ ਬਿਜੈਮਾਨ ਹੋ ਜਾਂਦਾ ਹੈ ਉਹ ਉੱਚ ਦੁਮਾਲੜੇ ਵਾਲਾ ਹੋ ਜਾਂਦਾ ਹੈ। ਇਹ ਰੂਪਕ ਸਿਰੀਰਾਗੁ ਵਿਚ ਬੰਨ ਕੇ ਵਿਖਾਲਿਆ ਗਿਆ ਹੈ (ਦੇਖੋ ਸ਼ਬਦ 'ਸਿਰੀ ਰਾਗੁ ਮਹਲਾ ੫॥ ਪੈ ਪਾਇ ਮਨਾਈ ਸੋਇ ਜੀਉ॥' ਦਾ ਅੰਕ ੧੭-੧੮; ਸੰਥਯਾ ਪੋਥੀ ਦੂਜੀ, ਦਾ ਪੰਨਾ ੬੫੭)।

ਜੇ ਇਹ ਪੱਠਾ ਅਖਾੜੇ ਪੈਰ ਹੀ ਨਾ ਧਰਦਾ ਤਾਂ ਕਿੰਵ ਉੱਚ ਦੁਮਾਲੜਾ ਹੁੰਦਾ। ਫੇਰ ਤਾ ਆਮ ਲੋਕਾਂ ਵਾਂਗੂ ਕਮਜ਼ੋਰ ਤੇ ਢਿੱਲੀਆਂ ਮਛਲੀਆਂ, ਢਿੱਲੇ ਪੱਠਿਆਂ ਵਾਲਾ ਹੁੰਦਾ। ਤਿਵੇਂ ਇਹ ਮਾਇਕ ਸੰਸਾਰ ਰਚਿਆ ਹੀ ਇਸ ਵਾਸਤੇ ਗਿਆ ਹੈ ਕਿ ਇਸ ਵਿਚੋਂ ਸੰਤ ਪੈਦਾ ਹੋਵੇ। ਜੇ ਇਸ ਦੁਖ ਰੂਪ ਜਗਤ ਵਿਚ ਸਦੀਆਂ ਮਗਰੋਂ ਬੀ ਇਕ ਅਸਲੀ ਸੰਤ ਪੈਦਾ ਹੋ ਜਾਵੇ ਤਾਂ ਜਗਤ ਦੀ ਦੁਖ ਪੀੜਾ ਸਾਰੀ ਸਫਲੀ ਹੋ ਗਈ ਸਮਝੋ।

ਮਾਇਕ ਜਗਤ ਵਿਚ ਜੰਮ ਪਲ ਕੇ ਜੋ 'ਆਤਮੁ ਚੀਨੈ ਸੁ ਤਤੁ ਬੀਚਾਰੇ' (ਅੰਕ ੮) ਵਾਕ ਕਹੇ ਹਨ ਓਹ ਦੱਸਦੇ ਹਨ ਕਿ ਗੁਰੂ ਜੀ ਦਾ ਭਾਵ ਬਹੁਤੀ ਗੱਲੇ ਇਹੋ ਹੈ ਕਿ ਇਸ ਮਾਇਕ ਅੰਧਕਾਰ ਵਿਚੋਂ ਕੋਈ ਉਚਾ ਉਠੇ ਜੋ ਆਤਮਾ ਨੂੰ ਪਛਾਣ ਲਵੇ ਤੇ ਤੱਤ ਸਿਖਿਆ ਨੂੰ ਨਿਖੇੜ ਲਵੇ, ਐਸੇ ਆਦਮੀ ਦੇ ਪੈਦਾ ਕਰਨੇ ਲਈ ਇਹ ਸੰਸਾਰ ਹੈ ਤੇ ਉਹ ਪੈਦਾ ਤਾਂ ਹੀ ਹੋ ਸਕਦਾ ਹੈ ਜੇ ਮਾਇਕ ਭੁਲੇਵੇ ਨਾਲ ਸੰਘਨ ਕਰਕੇ ਫਤੇ ਪਾਵੇ। ਜਿਵੇਂ ਅਖਾੜਾ ਰਚਿਆ ਗਿਆ ਹੈ ਕਿ ਪਹਿਲਵਾਨ ਪੈਦਾ ਹੋਣ; ਤਿਵੇਂ ਤ੍ਰੈਲੋਕੀ ਹੈ ਇਸ ਲਈ ਕਿ ਸੰਤ ਪੈਦਾ ਹੋਣ।

ਦਾਨੇ ਇਉਂ ਬੀ ਅਰਥ ਲਾਉਂਦੇ ਹਨ, ਕਿ ਤਿੰਨਾ ਲੋਕਾ ਦੇ (ਉਧਾਰਣ) ਵਾਸਤੇ ਪ੍ਰਭੂ ਨੇ ਸੰਤ ਧਾਰੇ (ਉਤਪਤ ਕੀਤੇ ਹਨ)। ਇਸ ਵਿਚ 'ਉਧਾਰਣ' ਦਾ ਅਧਯਾਹਾਰ ਕਰਕੇ ਤੇ ਅੰਨ੍ਵਯ ਕਰਕੇ ਯੋਜਨਾ ਕਰਨੀ ਪੈਂਦੀ ਹੈ।

**ਨਿਰੁਕ੍ਤ**- ਦਾਸੁ ਤੋਂ ਭਾਵ ਵਾਹਿਗੁਰੂ ਦਾ ਦਾਸ ਤੇ ਭਗਤ ਹੈ, ਜਿਸ ਦੇ ਲੱਛਣ ਤੇ ਧਾਰਨਾ ਦੱਸਦੇ ਆਏ ਹਨ ਤੇ ਏਸ ਸ਼ਬਦ ਵਿਚ ਬੀ ਦੱਸਦੇ ਹਨ।

ਅਭ ਅੰਤਰਿ- (ਅਭ=ਹਿਰਦਾ। ਅੰਤਰਿ=ਵਿਚ) ਹਿਰਦੇ ਵਿਚ।

ਤ੍ਰਿਪਤਾਸਿਆ- ਤ੍ਰਿਪਤ ਹੋਇਆ। ਰੱਜਿਆ।

ਅਲਖ- ਜੋ ਲਖਿਆ ਨਾ ਜਾਵੇ। ਜੋ ਇੰਦ੍ਰਿਆਂ, ਮਨ ਆਦਿ ਨਾਲ ਨਾ ਜਾਣਿਆ ਜਾਏ।

ਅਭੇਵਾ- ਜਿਸ ਦਾ ਭੇਦ ਨਾ ਲੱਭੇ।

ਬੇਤਾਲੇ- (ਸੰਸ:, ਵੇਤਾਲ:) ਭੂਤ।　　ਅਨ ਪੂਜਾ- ਹੋਰ ਪੂਜਾ

ਧਾਰੇ-ਧਾਰਨ ਕੀਤੇ। ਕਾਇਮ ਰਖੇ ਹੋਏ ਹਨ। ਧਾਰਨ ਵਿਚ ਰਚਨਾ ਤੇ ਕਾਇਮ ਰਖਣਾ ਦੁਇ ਭਾਵ ਹਨ, ਕਿਉਂਕਿ ਰਚਨਾ ਮਾਇਆ ਤੋਂ ਕੀਤੀ ਦੱਸੀ ਹੈ, ਇਸ ਕਰਕੇ ਪਦ 'ਧਾਰੇ' ਰਚੇ ਨਾਲੋਂ ਵਧੇਰੇ ਢੁਕਦਾ ਹੈ। ਇਸ ਦੀ ਅਸਲੀਅਤ ਤਾਂ ਆਪ ਹੈ, ਬਾਕੀ ਮਾਇਆ ਹੈ, ਜਿਸ ਨੂੰ ਰਚਣਹਾਰ ਨੇ ਧਾਰ ਰਖਿਆ ਹੈ ਕਿ ਇਹ ਖੇਲ ਅਖਾੜਾ ਤੁਰਿਆ ਰਹੇ।

ਆਤਮੁ ਚੀਨੈ-ਆਤਮਾ ਨੂੰ ਪਛਾਣੇ। ਮਾਇਆ ਤੋਂ ਅਲੱਗ ਕਰਕੇ ਆਪੇ ਨੂੰ ਆਤਮ ਸਰੂਪ ਲਖ ਲਵੇ।

ਤਤੁ-ਮਾਯਾ ਤਤ ਵਸਤੂ ਨਹੀਂ, ਪਰਮਾਤਮ ਦੇਵ ਤਤ ਵਸਤੂ ਹੈ। 'ਤਤੁ ਬੀਚਾਰੇ' ਜੋ ਪਰਮਾਤਮ ਦੇਵ ਤਤ ਵਸਤੂ ਨੂੰ ਜਗਤ ਦੇ ਅਤਤ ਹਿੱਸੇ ਤੋਂ ਨਿਖੇੜ ਕੇ ਵੀਚਾਰ ਸਕਦਾ ਹੈ ਕਿ ਇਹ ਤੇ 'ਸਾਰ' ਹੈ, ਤਤ ਹੈ; ਬਾਕੀ ਅਸਾਰ ਹੈ।

ਪ੍ਣਵਤਿੰ-ਬੇਨਤੀ ਕਰਦੇ ਹਨ।

## [ਗਉੜੀ ਮਹਲਾ ੧, ਅਸਟਪਦੀ-੯]

**ਪ੍ਰਾਕ੍ਥਨ-** ਅਗਲੇ ਸ਼ਬਦ ਵਿਚ ਹੰਕਾਰ ਕਰਨ ਤੋਂ ਨਿਕਲੇ ਬੁਰੇ ਨਤੀਜਿਆਂ ਦੇ ਵਾਕਿਆਤ ਦੱਸਕੇ ਹੰਕਾਰ ਕਰਨ ਤੋਂ ਵਰਜਿਆ ਹੈ, ਤੇ ਇਸ ਦੇ ਦੂਰ ਕਰਨ ਦਾ ਦਾਰੂ ਗੁਰੂ ਪਾਸ ਦੱਸਿਆ ਹੈ। ਗੁਰੂ 'ਧਰਮ' ਦਾ ਜੀਵਨ ਸਿਖਾਲਦਾ ਹੈ, 'ਹਰੀ ਦਾ ਨਾਮ' ਦੇਂਦਾ ਹੈ ਤੇ ਭਜਨ ਬੰਦਗੀ ਸਿਰੇ ਚਾੜ੍ਹਨ ਲਈ ਅਰ ਅਛੋਭ ਜੀਵਨ ਬਸਰ ਕਰਨੇ ਲਈ 'ਧੀਰਜ' ਦਾਨ ਕਰਦਾ ਹੈ। ਨਾਲ ਹਰੀ-ਕੀਰਤਨ-ਹਰੀ ਦਾ ਗੁਣ ਗਾਇਨ-ਸਿਖਾਲਦਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੧ ॥ | |
| ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥ ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥ ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ ॥ ੧ ॥ | ਬ੍ਰਹਮਾ ਨੇ ਹੰਕਾਰ ਕੀਤਾ (ਤੇ ਆਪਣੇ ਉਪਰ ਕਰਨਹਾਰ ਪ੍ਰਭੂ ਨੂੰ) ਨਾ ਸਿਆਣਿਆ। (ਜਦ ਉਸ ਨੂੰ) ਵੇਦ ਦੀ ਬਿਪਤਾ ਪੈ ਗਈ ਤਦ ਪਛੁਤਾਇਆ। (ਇਸ ਪਸਚਾਤਾਪ ਵਿਚ) ਜਦ (ਉਸ ਨੇ) ਪ੍ਰਭੂ ਜੀ ਅਰਾਧੇ ਤਾਂ ਉਸ ਦਾ ਮਨ ਪਤੀਜ ਗਿਆ (ਕਿ ਕਰਨਹਾਰ ਮੈਂ ਨਹੀਂ ਪ੍ਰਭੂ ਹੈ)॥ ੧॥ |
| ਐਸਾ ਗਰਬੁ ਬੁਰਾ ਸੰਸਾਰੈ ॥ ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ ॥ ੧ ॥ ਰਹਾਉ ॥ | ਹੰਕਾਰ ਐਸੀ ਬੁਰੀ (ਵਸਤੂ ਹੈ ਜੋ ਬ੍ਰਹਮਾ ਵਰਗਿਆਂ ਦੀ ਮਤਿ ਤੇ ਬੀ ਪਰਦਾ ਪਾ ਦੇਂਦਾ ਹੈ, ਪਰ ਇਹ ਹੰਕਾਰ) ਜਗਤ ਵਿਚ (ਫੈਲ ਰਿਹਾ ਹੈ। ਹਾਂ) ਜਿਸ ਨੂੰ ਗੁਰੂ ਮਿਲ ਪਵੇ ਉਸ ਦਾ ਗਰਬ (ਗੁਰੂ) ਦੂਰ ਕਰ ਦੇਂਦਾ ਹੈ। ੧॥ ਰਹਾਉ॥ |
| ਬਲਿ ਰਾਜਾ ਮਾਇਆ ਅਹੰਕਾਰੀ ॥ ਜਗਨ ਕਰੈ ਬਹੁ ਭਾਰ ਅਫਾਰੀ ॥ ਬਿਨੁ ਗੁਰ ਪੂਛੇ ਜਾਇ ਪਇਆਰੀ ॥੨॥ | ਰਾਜਾ ਬਲਿ (ਆਪਣੀ) ਮਾਇਆ ਦਾ (ਬਹੁਤ) ਹੰਕਾਰੀ ਸੀ। ਯੱਗ ਕਰਦਾ ਸੀ, (ਪਰ ਯੱਗ ਤੇ ਦਾਨ ਦੇ ਹੰਕਾਰ ਨਾਲ ਉਹ) ਭਾਰੇ ਅਫਾਰੇ ਵਾਲਾ ਹੋ ਗਿਆ (ਅਰਥਾਤ ਦਾਨ ਆਦਿ ਦਾ ਭਾਰਾ ਅਫਾਰਾ-ਅਤਜੈਤ ਹੰਕਾਰ-ਚੜ੍ਹ ਗਿਓ ਸੁ)। ਗੁਰੂ ਤੋਂ ਪੁਛੇ ਬਿਨਾਂ (ਇਸ ਅਫਾਰੇ ਵਿਚ ਇਕ ਦਾਨ ਕਰਨ ਕਰਕੇ) ਪਤਾਲ ਵਿਚ ਜਾ ਪਿਆ। |
| ਹਰੀਚੰਦੁ ਦਾਨੁ ਕਰੈ ਜਸੁ ਲੇਵੈ ॥ ਬਿਨੁ ਗੁਰ ਅੰਤੁ ਨ ਪਾਇ ਅਭੇਵੈ ॥ ਆਪਿ ਭੁਲਾਇ ਆਪੇ ਮਤਿ ਦੇਵੈ ॥੩॥ | (ਰਾਜਾ) ਹਰੀ ਚੰਦ ਦਾਨ ਕਰਦਾ ਸੀ ਤੇ (ਬਦਲੇ ਵਿਚ ਜਗਤ ਦਾ) ਜਸ ਲੈਂਦਾ ਸੀ, (ਪਰ) ਗੁਰੂ (ਦੀ ਕ੍ਰਿਪਾ ਤੋਂ) ਬਿਨਾਂ ਅਭੇਵ (=ਭੇਦ ਰਹਿਤ ਪ੍ਰਭੂ ਦੇ ਭੇਦ) ਨੂੰ ਨਾ ਪਾ ਸਕਿਆ। (ਏਹ ਬੁਰੇ ਫਲ ਹੰਕਾਰ ਦੇ ਹਨ, ਪਰ ਜੇ ਬ੍ਰਹਮ ਦ੍ਰਿਸ਼ਟੀ ਨਾਲ ਦੇਖੋ ਤਾਂ ਪ੍ਰਭੂ) ਆਪ ਭੁਲਾਉਂਦਾ ਹੈ, ਆਪ ਹੀ ਸੁਮਤੀ ਦੇ ਦੇਂਦਾ ਹੈ॥੩॥ |

| | |
|---|---|
| ਦੁਰਮਤਿ ਹਰਣਾਖਸੁ ਦੁਰਾਚਾਰੀ ॥<br>ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ ॥<br>ਪ੍ਰਹਲਾਦ ਉਧਾਰੇ ਕਿਰਪਾ ਧਾਰੀ ॥੪॥ | (ਦੈਤ ਰਾਜਾ) ਹਰਣਾਖਸ਼ ਖੋਟੀ ਮਤ ਵਾਲਾ ਤੇ ਖੋਟੇ ਕਰਮਾ ਦੇ ਕਰਨੇ ਵਾਲਾ (ਬੜਾ ਹੰਕਾਰੀ) ਸੀ; (ਪਰ) ਪ੍ਰਭੂ (ਜੋ ਸਭ ਕਿਸੇ ਵਿਚ) ਵਜਾਪਕ ਹੈ ਹੰਕਾਰ ਦਾ ਨਾਸ਼ ਕਰਨੇ ਵਾਲਾ ਹੈ। (ਉਸ ਨੇ ਆਪਣੇ ਭਗਤ) ਪ੍ਰਹਲਾਦ ਉਤੇ ਕਿਰਪਾ ਕਰਕੇ (ਉਸ ਦੇ ਪਿਤਾ ਦੈਤ ਹਰਣਾਖਸ਼ ਤੋਂ ਉਸ ਦਾ) ਉਧਾਰ ਕਰ ਦਿਤਾ (ਭਾਵ ਬਚਾ ਲਿਆ)॥੪॥ |
| ਭੂਲੋ ਰਾਵਣੁ ਮੁਗਧੁ ਅਚੇਤਿ ॥<br>ਲੂਟੀ ਲੰਕਾ ਸੀਸ ਸਮੇਤਿ ॥<br>ਗਰਬਿ ਗਇਆ ਬਿਨੁ ਸਤਿਗੁਰ ਹੇਤਿ॥੫॥ | (ਆਪਣੇ ਗੁਰੂ ਦੇ ਉਪਦੇਸ਼ ਤੋਂ) ਅਚੇਤ ਹੋ ਕੇ ਮੂਰਖ ਰਾਵਣ (ਬੀ ਰੱਬ ਜੀ ਨੂੰ) ਭੁੱਲ ਗਿਆ, (ਤਾਂ ਉਸ ਦੀ ਰਾਜਧਾਨੀ) ਲੰਕਾ (ਉਸਦੇ) ਸਿਰਾਂ ਸਮੇਤ ਲੁੱਟੀ ਗਈ। ਸਤਿਗੁਰੂ ਦੇ ਪਿਆਰ ਤੋਂ ਸੱਖਣਾ ਹੋਕੇ (ਇਹ ਬੀ) ਹੰਕਾਰ ਵਿਚ ਗਿਆ ਆਇਆ ਹੋ ਗਿਆ (ਭਾਵ ਨਸ਼ਟ ਹੋ ਗਿਆ)॥੫॥ |
| ਸਹਸਬਾਹੁ ਮਧੁ ਕੀਟ ਮਹਿਖਾਸਾ ॥<br>ਹਰਣਾਖਸੁ ਲੇ ਨਖਹੁ ਬਿਧਾਸਾ ॥<br>ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ ॥ ੬ ॥ | ਹਜ਼ਾਰਾਂ ਬਾਹਾਂ ਵਾਲਾ (ਇਕ ਅਰਜਨ ਨਾਮੇ ਰਾਜਾ), ਮਧੁ-ਕੈਟਭ (ਨਾਮੇ ਰਾਖਸ਼ ਤੇ) ਮਹਿਖਾਸੁਰ (ਦੈਤ, ਫਿਰ) ਹਰਣਾਖਸ਼ ਜੋ ਪਕੜ ਕੇ ਨਵ੍ਹਾਂ ਨਾਲ ਚੀਰ ਸਟਿਆ ਸੀ, (ਏਹ ਸਾਰੇ) ਦੈਂਤ ਮਾਰ ਸੁੱਟੇ ਗਏ ਸਨ ਭਗਤੀ ਦਾ ਅਭਿਆਸ ਨਾ ਹੋਣ ਕਰਕੇ॥੬॥ |
| ਜਰਾਸੰਧਿ ਕਾਲਜਮੁਨ ਸੰਘਾਰੇ ॥<br>ਰਕਤਬੀਜੁ ਕਾਲੁਨੇਮੁ ਬਿਦਾਰੇ ॥<br>ਦੈਤ ਸੰਘਾਰਿ ਸੰਤ ਨਿਸਤਾਰੇ ॥ ੭ ॥ | ਜਰਾਸੰਧ, ਕਾਲਯਵਨ ਮਾਰ ਦਿਤੇ। ਰਕਤਬੀਜ ਤੇ ਕਾਲ-ਨੇਮਿ ਬੀ ਮਾਰ ਦਿਤੇ। (ਇਸ ਤਰ੍ਹਾਂ) ਦੈਂਤ ਮਾਰਕੇ ਸੰਤਾਂ ਦੇ ਪਾਰ ਉਤਾਰੇ ਕੀਤੇ॥੭॥ |
| ਆਪੇ ਸਤਿਗੁਰੁ ਸਬਦੁ ਬੀਚਾਰੇ ॥<br>ਦੂਜੈ ਭਾਇ ਦੈਤ ਸੰਘਾਰੇ ॥<br>ਗੁਰਮੁਖਿ ਸਾਚਿ ਭਗਤਿ ਨਿਸਤਾਰੇ ॥੮॥ | (ਇਨ੍ਹਾਂ ਵਾਕਿਆਤ ਤੋਂ) ਸਤਿਗੁਰੂ ਆਪ ਹੀ (ਇਹ) ਵੀਚਾਰ ਉਪਦੇਸ਼ ਕਰਦਾ ਹੈ ਕਿ (ਸਾਂਈਂ ਨੇ) ਦੂਜੇ ਭਾ ਵਿਚ ਹੋਣ ਕਰਕੇ ਦੈਤ ਮਾਰੇ ਹਨ ਤੇ ਸੱਚੀ ਭਗਤੀ ਵਿਚ ਹੋਣ ਕਰਕੇ ਗੁਰਮੁਖਾ ਦੇ ਪਾਰ ਉਤਾਰੇ ਕੀਤੇ ਹਨ॥੮॥ |
| ਬੂਡਾ ਦੁਰਜੋਧਨੁ ਪਤਿ ਖੋਈ ॥<br>ਰਾਮੁ ਨ ਜਾਨਿਆ ਕਰਤਾ ਸੋਈ ॥<br>ਜਨ ਕਉ ਦੂਖਿ ਪਚੈ ਦੁਖੁ ਹੋਈ ॥ ੯ ॥ | ਦੁਰਯੋਧਨ ਬੀ (ਹੰਕਾਰ ਕਰਕੇ ਸੰਸਾਰ ਵਿਚ) ਡੁਬ ਗਿਆ (ਭਾਵ ਤਬਾਹ ਹੋ ਗਿਆ ਤੇ ਆਪਣੀ ਵਡੀ ਕੁਲ ਦੀ) ਪਤਿ ਬਰਬਾਦ ਕਰ ਲਈ। (ਇਸ ਨੇ) ਨਾ ਜਾਣਿਆ ਕਿ ਕਰਤਾਰ ਤਾਂ ਉਹੋ ਰਾਮ ਹੈ। (ਜੋ ਪੁਰਖ ਪਰਮੇਸ਼ੁਰ ਦੇ) ਜਨ ਨੂੰ ਦੁਖ ਦੇਂਦਾ ਹੈ (ਉਹ ਦੁਖ ਵਿਚ) ਪਚਦਾ ਤੇ ਦੁਖੀ ਹੁੰਦਾ ਹੈ॥੯॥ |
| ਜਨਮੇਜੈ ਗੁਰ ਸਬਦੁ ਨ ਜਾਨਿਆ ॥<br>ਕਿਉ ਸੁਖੁ ਪਾਵੈ ਭਰਮਿ ਭੁਲਾਨਿਆ ॥<br>ਇਕੁ ਤਿਲੁ ਭੂਲੈ ਬਹੁਰਿ ਪਛੁਤਾਨਿਆ ॥ ੧੦ ॥ | ਜਨਮੇਜੇ ਨੇ (ਆਪਣੇ) ਗੁਰੂ ਦੇ ਉਪਦੇਸ਼ ਨੂੰ ਨਾ ਯਾਦ ਰਖਿਆ। ਭਰਮ ਵਿਚ ਭੁਲਿਆ ਜਾ ਕੇ ਸੁਖ ਕੀਕੂੰ ਪ੍ਰਾਪਤ ਹੁੰਦਾ? ਇਕ ਤਿਲ ਜਿੰਨੀ ਭੁੱਲ ਕੀਤੀ (ਪਰ ਦੁਖ ਲੱਗੇ ਤੇ) ਫੇਰ ਪਛੁਤਾਇਆ॥੧੦॥ |
| ਕੰਸੁ ਕੇਸੁ ਚਾਂਡੂਰੁ ਨ ਕੋਈ ॥<br>ਰਾਮੁ ਨ ਚੀਨਿਆ ਅਪਨੀ ਪਤਿ ਖੋਈ॥<br>ਬਿਨੁ ਜਗਦੀਸ ਨ ਰਾਖੈ ਕੋਈ ॥ ੧੧ ॥ | ਕੰਸ, ਕੇਸ਼ਿਨ ਤੇ ਚਾਂਡੂਰ (ਪਹਿਲਵਾਨ ਜੇਡਾ) ਕੋਈ ਨਹੀ ਸੀ, (ਪਰ) ਇਨ੍ਹਾਂ ਨੇ ਬੀ ਰਾਮ ਨੂੰ ਨਾ ਪਛਾਣਿਆ, (ਸੋ) ਆਪਣੀ ਪਤਿ ਗੁਆ ਲਈ। ਜਗਤ ਦੇ ਮਾਲਕ (ਪ੍ਰਭੂ ਤੋਂ) |

| | ਬਿਨਾਂ ਕੋਈ ਨਹੀਂ (ਕਿਸੇ ਨੂੰ) ਬਚਾ ਸਕਦਾ॥੧੧॥ |
|---|---|
| **ਬਿਨੁ ਗੁਰ ਗਰਬੁ ਨ ਮੇਟਿਆ ਜਾਇ ॥ ਗੁਰਮਤਿ ਧਰਮੁ ਧੀਰਜੁ ਹਰਿ ਨਾਇ ॥ ਨਾਨਕ ਨਾਮੁ ਮਿਲੈ ਗੁਣ ਗਾਇ ॥੧੨॥ ੯ ॥** | ਗੁਰੂ ਤੋਂ ਬਿਨਾਂ ਹੰਕਾਰ ਮੇਟਿਆ ਨਹੀਂ ਜਾ ਸਕਦਾ, ਗੁਰੂ ਦੀ ਮਤਿ ਦੁਆਰਾ ਧਰਮ, ਧੀਰਜ ਤੇ ਹਰੀ ਦਾ ਨਾਮ (ਪ੍ਰਾਪਤ ਹੁੰਦੇ) ਹਨ। ਹੇ ਨਾਨਕ! (ਗੁਰੂ ਤੋਂ) ਨਾਮ ਮਿਲ ਜਾਂਦਾ ਹੈ (ਤੇ ਨਾਲ ਹਰੀ ਦਾ) ਗੁਣ ਗਾਇਣ (ਮਿਲ ਜਾਂਦਾ) ਹੈ (ਫਿਰ ਹੰਕਾਰ ਦੂਰ ਹੋ ਜਾਂਦਾ ਹੈ)॥੧੨॥੯॥ |

**ਵ੍ਯਾਖ੍ਯਾ-** ਇਹ ਅਸਟਪਦੀ ਅਪਣੇ ਮਜ਼ਮੂਨ ਦੀ ਲੰਮਾਈ ਕਰਕੇ ੧੨ ਅੰਕਾਂ ਤੇ ਗਈ ਹੈ, ਜਿਸ ਵਿਚ ਸਾਰੇ ਵਾਕੇ ਦਿਤੇ ਹਨ। ਪਹਿਲੀਆਂ ਅਸਟਪਦੀਆਂ ਵਿਚ ਗੁਰਮਤਿ ਧਾਰਨ ਕਰਕੇ ਉਸ ਉਤੇ ਅਮਲ ਨਾਲ ਹੰਕਾਰ ਨਵਿਰਤੀ, ਦੂਤੀਆ ਭਾ ਦੀ ਨਵਿਰਤੀ, ਆਤਮ ਲੱਖਤਾ ਤੇ ਕ੍ਰਿਪਾ ਦ੍ਰਿਸ਼ਟੀ ਦੀ ਪ੍ਰਾਪਤੀ ਆਦਿ ਪਰਮ ਪਦ ਦੇ ਸਾਰੇ ਅੰਗ ਵਰਣਨ ਕੀਤੇ ਸਨ। ਫੇਰ ਨਾਲ ਨਾਲ ਗੁਰਮਤਿ ਨਾ ਧਾਰਨ ਕਰਕੇ ਹੰਕਾਰ ਤੇ ਮਨਮੁਖਤਾ ਵਿਚ ਰਹਿਕੇ ਗ਼ਾਫ਼ਲ ਜੀਵਨ ਦੇ ਅਵਗੁਣ ਦੱਸੇ ਸਨ। ਹੁਣ ਇਸ ਅਸਟਪਦੀ ਵਿਚ ਮਿਸਾਲਾਂ ਦੇ ਦੇ ਕੇ ਦੱਸਿਆ ਹੈ ਕਿ ਗਰਬ ਤੇ ਮਨ ਮਤਿ ਨੇ ਕਿਸ ਕਿਸ ਨੂੰ ਦੁੱਖ ਦਿਤਾ ਹੈ, ਤਾਂ ਕਿ ਅਮਲੀ ਤੌਰ ਤੇ ਉਗਾਹੀਆਂ ਮਿਲ ਜਾਣ ਜੋ ਪਾਠਕ ਦੇ ਨਿਸਚੇ ਨੂੰ ਦ੍ਰਿੜ ਕਰਨ ਦਾ ਕਾਰਨ ਬਣਨ।

ਏਹ ਸਾਰੇ ਵਾਕੇ ਮਿਸਾਲ ਦੇ ਤੌਰ ਤੇ ਹਨ ਤੇ ਆਮ ਪ੍ਰਸਿੱਧ ਹਨ। ਇਨ੍ਹਾਂ ਦੇ ਇਤਿਹਾਸਕ ਹੋਣ ਦੀ ਜ਼ਿੰਮੇਵਾਰੀ ਸਤਿਗੁਰੂ ਜੀ ਨਹੀਂ ਲੈ ਰਹੇ, ਨਾ ਇਨ੍ਹਾਂ ਨੂੰ ਅਨ ਇਤਿਹਾਸਿਕ ਕਹਿ ਰਹੇ ਹਨ। ਪ੍ਰਚਲਿਤ ਪ੍ਰਸਿਧ ਤੇ ਲੋਕਾਂ ਵਿਚ ਘੱਟ ਵੱਧ ਮਸ਼ਹੂਰ ਵਾਕੇ ਦੇ ਕੇ ਦ੍ਰਿਸ਼ਟਾਂਤ ਮਾਤ੍ਰ ਵਰਤ ਰਹੇ ਹਨ। ਵੈਸੇ ਏਹ ਵਾਕੇ ਲਗ ਪਗ ਇਤਿਹਾਸਿਕ ਹਨ ਬੀ; ਕਿਉਂਕਿ ਜ਼ੁਬਾਨੀ ਹੀ ਨਹੀਂ ਆ ਰਹੇ ਪੁਰਾਣ ਆਦਿ ਪੁਸਤਕਾਂ ਵਿਚ ਲਿਖੇ ਹੋਏ ਹਨ। ਏਹ ਵਾਕੇ ਉਸ ਸਮੇਂ ਦੇ ਹਨ ਜਿਸ ਸਮੇਂ ਦਾ ਕੋਈ ਹਿਸਾਬ ਪੂਰਾ ਪੂਰਾ ਨਹੀਂ ਹੈ। ਜੋ ਛਾਣੇ ਪੁਣੇ ਇਤਿਹਾਸ ਦੀ ਸ਼ਕਲ ਵਿਚ ਨਹੀਂ ਪਰੰਤੂ ਸਿਖ੍ਯਾ ਦੇਣ ਲਈ ਵਾਕੇ ਮਾਤ੍ਰ ਯਾਦ ਰਖੇ ਗਏ ਤੇ ਲਿਖੇ ਗਏ ਸਨ। ਕਈ ਗਲਾਂ ਪੁਰਾਣਾਂ ਵਿਚ ਬੋਧੀਆਂ ਦੀਆਂ ਜਤਾਕਾ ਸਿਖ੍ਯਾਦਾਇਕ ਅਖ੍ਯਾਨਕਾਂ ਦੀ ਸ਼ਕਲ ਵਿਚ ਲਿਖੀਆਂ ਗਈਆਂ ਸਨ। ਉਂਵ ਅਜ ਕਲ ਪੁਰਾਣਾਂ ਦੇ ਵਿਚ ਕਈ ਦਿਤੇ ਹਾਲਾਤ ਰਾਜ ਵੰਸ਼ਾਂ ਦੇ ਇਤਿਹਾਸਾਂ ਉਤੇ ਰੌਸ਼ਨੀ ਪਾ ਰਹੇ ਤੇ ਖੋਜੀਆਂ ਨੂੰ ਕੁਛ ਚਾਨਣੇ ਮਿਲ ਰਹੇ ਹਨ।

ਪਰ ਸਾਨੂੰ ਏਥੇ ਗਲ ਦੇ ਦ੍ਰਿੜ ਕਰਨੇ ਦੀ ਲੋੜ ਨਹੀਂ ਕਿਉਂਕਿ ਗੁਰੂ ਜੀ ਇਤਿਹਾਸਕਾਰ ਵਾਂਙੂ ਇਤਿਹਾਸ ਨਹੀਂ ਲਿਖ ਰਹੇ ਪਰ ਹੋਈਆਂ ਘਟਨਾਵਾਂ ਦੇ ਇਸ਼ਾਰੇ ਦੇਕੇ, ਚਾਹੋ ਓਹ ਕਦੋਂ, ਕਿਤੇ, ਤੇ ਕਿਵੇਂ ਹੋਈਆਂ, ਨੂੰ ਦ੍ਰਿਸ਼ਟਾਂਤ ਮਾਤ੍ਰ ਦੇਣ ਲਈ ਵਰਤ ਰਹੇ ਹਨ। ਕਿਉਂਕਿ ਉਹਨਾਂ ਦੀ ਸਰਵ ਪ੍ਰਿਯਤਾ ਤੇ ਪ੍ਰਸਿੱਧਤਾ ਦੇ ਕਾਰਣ ਮਨਾਂ ਨੂੰ ਪ੍ਰੇਰਨਾਂ ਸਹਲ ਹੁੰਦਾ ਹੈ।

**ਨਿਰੁਕ੍ਤ-** ਬ੍ਰਹਮੈ-ਬ੍ਰਹਮਾ ਨੇ। ਬ੍ਰਹਮਾ ਹਿੰਦੂ ਤ੍ਰੈ ਵਡੇ ਦੇਵਤਿਆਂ ਵਿਚ ਪਹਿਲੋਂ ਗਿਣੀਂਦਾ ਹੈ। ਯਥਾ-ਬ੍ਰਹਮਾ, ਬਿਸ਼ਨ, ਮਹੇਸ਼। ਬ੍ਰਹਮਾ ਨੂੰ ਜਗਤ ਦਾ ਕਰਤਾਰ, ਵੇਦਾਂ ਦਾ ਰਚਨਹਾਰ (ਯਾ ਸੰਕਲਤ ਕਰਤਾ) ਮੰਨੀਦਾ ਹੈ। ਇਸ ਬਾਬਤ ਖਿਆਲ ਹੈ ਕਿ ਇਹ ਆਪਣੇ ਰਚਨਹਾਰ ਤੇ ਕਰਤਾਰ ਨੂੰ ਭੁੱਲ ਗਿਆ ਸੀ, ਉਸ ਦੀ ਅਨੁਗ੍ਰਹਿ ਚਿਤ ਚੇਤੇ ਨਾ ਰਹੀ; ਤਦੋਂ ਸੰਖਾਸੁਰ ਨਾਮੇ ਦੈਤ ਇਸ ਸੁੱਤੇ ਪਏ ਦੇ ਪਾਸੋਂ ਵੇਦ ਚੁਰਾ ਕੇ ਲੈ ਗਿਆ। ਜਾਗਿਆ ਤਦ ਹੋਸ਼ ਆਈ। ਫੇਰ ਇਸਨੇ ਈਸ਼੍ਵਰ ਅਰਾਧਨਾ ਕੀਤੀ। ਤਦ ਸੰਖਾਸੁਰ ਮਾਰਿਆ ਗਿਆ ਤੇ ਵੇਦ ਬ੍ਰਹਮਾ ਨੂੰ ਪ੍ਰਾਪਤ ਹੋ ਗਏ। ਫਿਰ ਇਸ ਦੇ ਮਨ ਤੋਂ 'ਹਉ ਹੀ ਕਰਤਾਰ ਹਾਂ ਦਾ ਗਰਬ ਦੂਰ ਹੋ ਗਿਆ ਤੇ ਇਸ ਦੇ ਮਨ ਨੂੰ ਕਰਤਾ ਪੁਰਖ, ਅਕਾਲ ਪੁਰਖ

ਤੇ ਸਿਦਕ ਭਰੋਸਾ ਬੱਝ ਗਿਆ।

ਗਰਬੁ- (ਸੰਸ:, ਗਰਵ:=ਹੰਕਾਰ) ਇਸ ਪਦ ਦਾ ਇਸ ਸ਼ਬਦ ਵਿਚ 'ਹੰਕਾਰ' ਅਰਥ ਹੈ, ਇਹ ਗੱਲ ਅੰਕ ਦੋ ਵਿਚ ਆਏ ਪਦ 'ਹੰਕਾਰੀ' ਤੋਂ ਵਿਦਿਤ ਹੋ ਜਾਂਦੀ ਹੈ।

ਬਲਿ ਰਾਜਾ-ਇਹ ਪ੍ਰਹਿਲਾਦ ਦਾ ਪੋਤਾ ਸੀ ਤੇ ਵਿਰੋਚਨ ਦਾ ਪੁਤ੍ਰ। ਇਹ ਬੜਾ ਬਲੀ ਰਾਜਾ ਹੋਇਆ। ਇਸ ਦਾ ਰਾਜ ਤ੍ਰੈ ਲੋਕਾਂ ਤੇ ਹੋਇਆ ਲਿਖਿਆ ਹੈ। ਦੈਤਾਂ ਦਾ ਵਡਕਾ ਸ਼ੁਕ੍ਰ ਇਸ ਦਾ ਗੁਰੂ ਸੀ। ਇਹ ਦਾਨੀ ਬੀ ਬੜਾ ਸੀ। ਦੇਵਤਿਆਂ ਨੂੰ ਸੁਖੀ ਕਰਨ ਲਈ ਵਿਸ਼ਨੂੰ ਵਾਮਨ ਅਵਤਾਰ ਧਾਰ ਕੇ ਇਸ ਤੋਂ ਦਾਨ ਮੰਗਣ ਆਇਆ। ਗੁਰੂ ਸ਼ੁਕ੍ਰ ਨੇ ਇਸ ਨੂੰ ਸੈਨਤ ਨਾਲ ਵਰਜਿਆ ਕਿ ਇਸ ਨੂੰ ਦਾਨ ਨਾ ਦੇਹ; ਪਰ ਇਸ ਨੂੰ ਅਪਣੇ ਦਾਨ ਯਗ ਆਦਿ ਦਾ ਹੰਕਾਰ ਚੜ੍ਹ ਰਿਹਾ ਸੀ। ਗੁਰੂ ਤੋਂ ਨਾ ਪੁੱਛਿਓਸੁ ਕਿ ਕਿਉ ਵਰਜ ਰਹੇ ਹੋ, ਤੇ ਨਾ ਹੀ ਹੰਕਾਰ ਚੜ੍ਹੇ ਨੇ ਸ਼ੁਕ੍ਰ ਦੇ ਵਰਜਣ ਦੀ ਸੈਨਤ ਤੇ ਅਮਲ ਕੀਤਾ। ਵਾਮਨ ਨੇ ਢਾਈ ਕਦਮ ਜ਼ਿਮੀਂ ਮੰਗੀ। ਬਲਿ ਨੇ ਸੰਕਲਪ ਕਰ ਦਿਤਾ। ਵਾਮਨ ਨੇ ਇਕ ਕਦਮ ਵਿਚ ਜ਼ਿਮੀਂ ਤੇ ਇਕ ਵਿਚ ਆਕਾਸ਼ ਮਿਣ ਲਏ, ਅੱਧੇ ਕਦਮ ਵਿਚ ਉਸ ਦਾ ਸਰੀਰ ਲੈ ਲਿਆ। ਪਰ ਫੇਰ ਉਸ ਨੂੰ ਪਾਤਾਲ ਦਾ ਰਾਜ ਦੇ ਦਿਤਾ ਤੇ ਅਪਣੇ ਕਹੇ ਅਨੁਸਾਰ ਉਸ ਦਾ ਦ੍ਵਾਰਪਾਲ ਬਣ ਗਿਆ।

ਜਗਨ- ਜੱਗ ਪਦ ਦਾ ਬਹੁ ਬਚਨ ਹੈ, ਜਗਾਂ ਨੂੰ ਕਰਦਾ ਸੀ।

ਭਾਰ ਅਫਾਰੀ- ਭਾਰਾ ਅਫਾਰਾ ਭਾਰਾ ਹੰਕਾਰ। ਅਫਾਰਾ ਉਹ ਹੰਕਾਰ ਹੈ ਜੋ ਆਦਮੀ ਨੂੰ ਅਫਾਰੇ ਦੇ ਰੋਗ ਵਾਂਙੂ ਪਾਟਣ ਦੇ ਨੇੜੇ ਲੈ ਜਾਵੇ।

ਪਇਆਰੀ- ਪਿਆਲੀ, ਪਿਆਲ ਨੂੰ, ਪਾਤਾਲ ਨੂੰ।

ਹਰੀ ਚੰਦੁ- ਸੂਰਜ ਬੰਸੀ ਕੁਲ ਦੇ ਅਠਾਈਵੇਂ ਰਾਜੇ ਦਾ ਨਾਮ ਜੋ ਸਚ ਬੋਲਣ ਤੇ ਦਾਨ ਕਰਨ ਵਿਚ ਬੜਾ ਉੱਘਾ ਸੀ। ਦਾਨ ਦੇ ਹੰਕਾਰ ਕਾਰਨ ਵਿਸ਼੍ਵਾ ਮਿਤ੍ਰ ਨੇ ਇਸ ਤੋਂ ਛਲ ਵਿਚ ਸਭ ਕੁਝ ਦਾਨ ਲੈ ਲਿਆ ਤੇ ਫਿਰ ਰਾਣੀ ਪੁਤ ਸਮੇਤ ਚੰਡਾਲਾਂ ਦੇ ਘਰ ਜਾ ਵਿਕਿਆ ਤੇ ਬਹੁਤ ਔਖਾ ਹੋਇਆ।

ਸਹਸਬਾਹੁ- ਰਾਜਾ ਬਲੀ ਦਾ ਸਭ ਤੋਂ ਵਡਾ ਪੁਤ੍ਰ।

(ਅ) ਰਾਜਾ ਕ੍ਰਿਤ ਕੀਰਯ ਦਾ ਪੁਤ੍ਰ, ਜਿਸ ਦਾ ਨਾਮ 'ਸਹਸ੍ਰ ਅਰਜਨ' ਬੀ ਸੀ।

ਮਧੁ ਕੀਟ-ਮਧੂ ਤੇ ਕੈਟਭ ਨਾਮ ਦੇ ਦੋ ਰਾਖਸ਼।

ਜਰਾਸੰਧਿ, ਕਾਲਜਮੁਨ, ਰਕਤਬੀਜ, ਕਾਲੁਨੇਮੁ ਆਦਿ ਦੈਂਤਾਂ ਦੇ ਨਾਮ ਹਨ।

ਜਨਮੇਜੈ-ਪ੍ਰੀਖਯਤ ਦਾ ਪੁਤ੍ਰ, ਇਸ ਨੇ ਪਿਤਾ ਦਾ ਬਦਲਾ ਤਕਸ਼ਕ ਤੋਂ ਲਿਆ ਸੀ, ਪਰ ਆਪ ਵਜਾਸ ਦੇ ਵਰਜਣ ਤੇ ਬੀ ਜਗ ਕਰਕੇ ੧੮ ਬ੍ਰਾਹਮਣਾਂ ਨੂੰ ਮਾਰਕੇ ਸ਼ਾਪਤ ਹੋ ਕੋਹੜੀ ਹੋਇਆ।

ਕੰਸੁ-ਮਥੁਰਾ ਦੇ ਰਾਜਾ ਉਗ੍ਰਸੈਨ ਦਾ ਪੁਤ੍ਰ, ਕ੍ਰਿਸ਼ਨ ਜੀ ਦਾ ਮਾਮਾ, ਜਿਸ ਨੂੰ ਕ੍ਰਿਸ਼ਨ ਜੀ ਨੇ ਮਾਰਿਆ ਸੀ।

ਕੇਸੁ-ਇਕ ਰਾਖਸ਼ ਜਿਸ ਨੂੰ ਬੀ ਕ੍ਰਿਸ਼ਨ ਜੀ ਨੇ ਮਾਰਿਆ ਸੀ।

ਚਾਂਡੂਰੁ-ਇਕ ਰਾਖਸ਼, ਜੋ ਕ੍ਰਿਸ਼ਨ ਜੀ ਨੂੰ ਮਾਰਨ ਲਈ ਕੰਸ ਨੇ ਛੱਡਿਆ ਸੀ ਤੇ ਕ੍ਰਿਸ਼ਨ ਜੀ ਨੇ ਮਾਰਿਆ ਸੀ।

## [ਗਉੜੀ ਮਹਲਾ ੧, ਅਸਟਪਦੀ-੧੦]

**ਪ੍ਰਾਕ੍ਰਥਨ**- ਗਰਬ ਦੇ ਬੁਰੇ ਫਲ ਪਿਛਲੇ ਸ਼ਬਦ ਵਿਚ ਦਿਖਲਾਕੇ ਹੁਣ ਅਗਲੇ ਸ਼ਬਦ

ਵਿਚ ਭੋਗਾਂ, ਸਰੀਰਕ ਤੇ ਮਾਨਸਿਕ ਤਾਕਤਾਂ ਵਿਚ ਖਚਿਤ ਹੋਣ ਦੀ ਨਿਸ਼ਫਲਤਾ ਦੱਸਦੇ ਹੋਏ ਉਹਨਾਂ ਦੇ ਕਾਰਣ ਹਉਮੈ ਨੂੰ ਜਿੱਤਣ ਤੇ ਵਾਹਿਗੁਰੂ ਦੀ ਪ੍ਰਾਪਤੀ ਦਾ ਉਪਦੇਸ਼ ਦਾਨ ਕਰਦੇ ਹਨ।

| ਮੂਲ | ਅਰਥ |
| --- | --- |
| ਗਉੜੀ ਮਹਲਾ ੧ ॥ | |
| ਚੋਆ ਚੰਦਨੁ ਅੰਕਿ ਚੜਾਵਉ ॥ ਪਾਟ ਪਟੰਬਰ ਪਹਿਰਿ ਹਢਾਵਉ ॥ ਬਿਨੁ ਹਰਿ ਨਾਮ ਕਹਾ ਸੁਖੁ ਪਾਵਉ ॥ ੧ ॥ | (ਅਗਰ ਦਾ) ਚੁਆਇਆ ਹੋਇਆ ਤੇਲ (ਭਾਵ ਅਗਰ ਸਾਰ ਤੇ) ਚੰਦਨ* ਸਰੀਰ ਨੂੰ ਲਾਵਾਂ, (ਵਧੀਆ ਸੂਤੀ❖) ਕਪੜੇ ਤੇ ਰੇਸ਼ਮੀ ਕਪੜੇ ਪਹਿਰਾਂ ਤੇ ਹੰਢਾਵਾਂ, (ਪਰ) ਹਰੀ ਨਾਮ ਤੋਂ ਬਿਨਾਂ ਸੁਖ ਕਿਥੋਂ ਪਾਵਾਂ॥੧॥ |
| ਕਿਆ ਪਹਿਰਉ ਕਿਆ ਓਢਿ ਦਿਖਾਵਉ ॥ ਬਿਨੁ ਜਗਦੀਸ ਕਹਾ ਸੁਖੁ ਪਾਵਉ ॥੧॥ਰਹਾਉ ॥ | (ਆਪਣੇ ਮਨ ਦੀ ਖੁਸ਼ੀ ਲਈ ਮੈਂ) ਕੀਹ ਪਹਿਨਾਂ, (ਅਤੇ ਦੁਨੀਆਂ ਨੂੰ ਚੰਗਾ ਲਗਣ ਲਈ ਮੈਂ) ਕੀਹ (ਕੁਛ) ਪਹਿਨ ਕੇ ਦਿਖਾਵਾਂ। (ਭਾਵ, ਚੰਗੇ ਬਸਤ੍ਰ ਆਪਣੇ ਲਈ ਪਹਿਰਨੇ ਤੇ ਲੋਕਾਂ ਨੂੰ ਦਿਖਾਉਣ ਲਈ ਪਹਿਰਨੇ ਕਿਸੇ ਕੰਮ ਨਹੀਂ ਹਨ) ਵਾਹਿਗੁਰੂ ਜੀ ਦੇ (ਪ੍ਰਾਪਤ ਹੋਏ) ਬਿਨਾਂ ਸੁਖ ਕਿਥੋਂ ਪ੍ਰਾਪਤ ਕਰ ਲਵਾਂਗਾ॥੧॥ਰਹਾਉ॥ |
| ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ ॥ ਲਾਲ ਨਿਹਾਲੀ ਫੂਲ ਗੁਲਾਲਾ ॥ ਬਿਨੁ ਜਗਦੀਸ ਕਹਾ ਸੁਖੁ ਭਾਲਾ ॥ ੨ ॥ | ਕੰਨਾਂ ਵਿਚ ਕੁੰਡਲ (ਪਏ ਹੋਣ), ਗਲੇ ਵਿਚ ਮੋਤੀਆਂ ਦੀ ਮਾਲਾ (ਲਟਕ ਰਹੀ ਹੋਵੇ; ਹੇਠਾਂ) ਲਾਲ ਰੰਗ ਦੀ ਤੁਲਾਈ (ਵਿਛੀ ਹੋਵੇ, ਜਿਸ ਉਪਰ) ਲਾਲ ਗੁਲਾਬ ਦੇ ਫੁਲ (ਵਿਛੇ) ਹੋਣ; (ਜੇ ਜਗਦੀਸ਼ ਨਹੀਂ ਪ੍ਰਾਪਤ ਤਾਂ ਉਸ) ਜਗਤ ਦੇ ਮਾਲਕ (ਦੀ ਪ੍ਰਾਪਤੀ) ਬਿਨਾ ਸੁਖ ਕਿਥੋਂ ਟੋਲ ਲਿਆਵਾਂ?॥੨॥ |
| ਨੈਨ ਸਲੋਨੀ ਸੁੰਦਰ ਨਾਰੀ ॥ ਖੋੜ ਸੀਗਾਰ ਕਰੈ ਅਤਿ ਪਿਆਰੀ ॥ ਬਿਨੁ ਜਗਦੀਸ ਭਜੇ ਨਿਤ ਖੁਆਰੀ॥੩॥ | ਚਮਤਕਾਰੀ ਨੈਣਾਂ ਵਾਲੀ (ਹੋਵੇ) ਸੋਹਣੀ ਇਸਤ੍ਰੀ, ਸੋਲਾਂ ਸੀਗਾਰ ਕੀਤੇ ਹੋਏ ਹੋਸੁ (ਤੇ ਹੋਵੇ ਬੀ) ਡਾਢਾ ਪਿਆਰ ਕਰਨੇ ਵਾਲੀ (ਪਰ) ਜਗਤ ਦੇ ਮਾਲਕ ਦਾ ਭਜਨ ਕੀਤੇ ਬਿਨਾ (ਐਸੇ ਭੋਗਾਂ ਨਾਲ) ਖੁਆਰੀ ਹੀ ਸਦੀਵ (ਪੱਲੇ ਪੈਂਦੀ) ਹੈ॥੩॥ |
| ਦਰ ਘਰ ਮਹਲਾ ਸੇਜ ਸੁਖਾਲੀ ॥ ਅਹਿਨਿਸਿ ਫੂਲ ਬਿਛਾਵੈ ਮਾਲੀ ॥ ਬਿਨੁ ਹਰਿ ਨਾਮ ਸੁ ਦੇਹ ਦੁਖਾਲੀ ॥੪॥ | (ਸੁਹਣੇ ਬੰਕੇ) ਦਰਵਾਜ਼ੇ ਹੋਣ, (ਪੱਕੇ) ਘਰ ਹੋਣ, (ਵਿਚ ਸੁਹਣੀਆਂ) ਇਸਤ੍ਰੀਆਂ ਹੋਣ, ਸੁਖਦਾਈ ਛੇਜਾ ਹੋਵੇ; (ਉਸ ਛੇਜਾ ਤੇ) ਦਿਨੇ ਰਾਤ ਮਾਲੀ ਫੁਲ ਵਿਛਾਈ ਰਖੇ; ਹਰੀ ਨਾਮ ਤੋਂ ਸਿਵਾ (ਇਨ੍ਹਾਂ ਭੋਗਾਂ ਨਾਲ) ਸੁਹਣੀ ਦੇਹ ਦੁਖੀ ਹੋ ਜਾਵੇਗੀ॥੪॥ |
| ਹੈਵਰ ਗੈਵਰ ਨੇਜੇ ਵਾਜੇ ॥ ਲਸਕਰ ਨੇਬ ਖਵਾਸੀ ਪਾਜੇ ॥ ਬਿਨੁ ਜਗਦੀਸ ਝੂਠੇ ਦਿਵਾਜੇ ॥ ੫ ॥ | ਚੰਗੇ ਘੋੜੇ, ਚੰਗੇ ਹਾਥੀ, ਨੇਜ਼ੇ, ਵਾਜੇ, ਫੌਜਾਂ, ਚੋਬਦਾਰ, ਨਫ਼ਰ, ਗੁਲਾਮ, (ਸਾਰਾ ਕੁਛ) ਹੋਵੇ, (ਪਰ) ਜਗਦੀਸ਼ ਤੋਂ ਬਿਨਾਂ (ਇਹ ਸਾਰੇ) ਝੂਠੇ ਦਿਖਾਵੇ ਹੋਣਗੇ॥੫॥ |

* ਅਥਵਾ, ਚੰਦਨ ਦਾ ਅਤਰ।

❖ ਪਾਟ=ਕਪੜੇ, ਭਾਵ ਹੈ ਰੇਸ਼ਮ ਤੋਂ ਛੁੱਟ ਹੋਰ ਸੂਤੀ ਵਧੀਆ ਕਪੜੇ।

| | |
|---|---|
| ਸਿਧੁ ਕਹਾਵਉ ਰਿਧਿ ਸਿਧਿ ਬੁਲਾਵਉ ॥ ਤਾਜ ਕੁਲਹ ਸਿਰਿ ਛਤ੍ਰੁ ਬਨਾਵਉ ॥ ਬਿਨੁ ਜਗਦੀਸ ਕਹਾ ਸਚੁ ਪਾਵਉ ॥ ੬ ॥ | (ਲੋਕਾਂ ਵਿਚ ਆਪ ਨੂੰ) ਸਿਧ ਮਸ਼ਹੂਰ ਕਰ ਲਵਾਂ? ਤੇ ਰਿਧੀਆਂ ਸਿਧੀਆਂ ਨੂੰ (ਆਪਣੇ ਹੁਕਮ ਨਾਲ ਕੋਲ) ਬੁਲਾ ਲਵਾਂ। ਸਿਰ ਉਤੇ ਕੁਲਹ ਯਾ ਤਾਜ ਪਹਿਨ ਲਵਾਂ ਤੇ ਉੱਪਰ ਆਪਣੇ) ਛਤਰ ਝੁਲਵਾਵਾਂ, (ਫਿਰ ਬੀ) ਜਗਦੀਸ਼ੁਰ (ਪ੍ਰਾਪਤ ਕੀਤੇ) ਬਿਨਾ ਸਚ ਕਿਥੋਂ ਪ੍ਰਾਪਤ ਕਰ ਲਵਾਂ?॥੬॥ |
| ਖਾਨੁ ਮਲੂਕੁ ਕਹਾਵਉ ਰਾਜਾ ॥ ਅਬੇ ਤਬੇ ਕੂੜੇ ਹੈ ਪਾਜਾ ॥ ਬਿਨੁ ਗੁਰ ਸਬਦ ਨ ਸਵਰਸਿ ਕਾਜਾ ॥ ੭ ॥ | (ਦੁਨੀਆਂ ਵਿਚ) ਖਾਨ ਕਿ ਪਾਤਸ਼ਾਹ ਕਿ ਰਾਜਾ ਸਦਵਾ ਲਵਾਂ (ਤੇ ਸਭਨਾਂ ਉਤੇ) ਹੁਕਮ ਟੋਰ ਲਵਾਂ, (ਪਰ ਏਹ ਸਭ) ਕੂੜੇ ਦਿਖਾਵੇ ਹੋਣਗੇ; ਗੁਰੂ ਦੇ ਸ਼ਬਦ ਦੇ ਬਿਨਾਂ ਕਾਰਜ ਨਹੀਂ ਸੰਵਰੇਗਾ॥੭॥ |
| ਹਉਮੈ ਮਮਤਾ ਗੁਰ ਸਬਦਿ ਵਿਸਾਰੀ ॥ ਗੁਰਮਤਿ ਜਾਨਿਆ ਰਿਦੈ ਮੁਰਾਰੀ ॥ ਪ੍ਰਣਵਤਿ ਨਾਨਕ ਸਰਣਿ ਤੁਮਾਰੀ ॥ ੮ ॥ ੧੦ ॥ | (ਆਪਣੇ ਦੁਆਰਾ ਉਪਦੇਸ਼ ਕਰਦੇ ਆਏ ਹਨ, ਉਸੇ ਰੌ ਵਿਚ ਫੁਰਮਾਉਂਦੇ ਹਨ) (ਕਿ ਮੇਰੀ) ਹਉਮੈ (ਤੇ) ਮਮਤਾ* ਗੁਰੂ ਦੇ ਉਪਦੇਸ਼ ਨੇ ਵਿਸਾਰ ਦਿਤੀ ਹੈ। (ਹਾਂ) ਗੁਰੂ ਦੀ ਮਤਿ ਦੁਆਰਾ (ਆਪਣੇ) ਹਿਰਦੇ ਵਿਚ ਅਕਾਲ ਪੁਰਖ ਨੂੰ ਸਿਆਣ ਲਿਆ ਹੈ। (ਹੇ ਅਕਾਲ ਪੁਰਖ) ਨਾਨਕ ਬੇਨਤੀ ਕਰਦਾ ਹੈ (ਕਿ ਮੈਂ) ਤੇਰੀ ਸ਼ਰਣ (ਆ ਪਿਆ) ਹਾਂ॥੮॥੧੦॥ |

**ਵ੍ਯਾਖ੍ਯਾ–** ਇਹ ਸ਼ਬਦ ਲਗ ਪਗ ਉਸੇ ਭਾਵ ਨੂੰ ਅਪਣੇ ਵਿਚ ਲਈ ਬੈਠਾ ਹੈ ਕਿ ਜੋ ਭਾਵ ਸਿਰੀ ਰਾਗੁ ਦੇ ਪਹਿਲੇ ਸ਼ਬਦ ਵਿਚ ਹੈ, ਜਿਸ ਦੀ ਪਹਿਲੀ ਸਤਰ ਹੈ 'ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥' ਪਰ ਸਾਹਿਤਕ ਕਮਾਲ ਕੈਸਾ ਹੈ ਕਿ ਛੰਦ ਦਾ ਵਜ਼ਨ ਦੋਹੀਂ ਥਾਈਂ ਵੱਖਰਾ ਹੈ, ਪਦਾਂ ਦੀ ਵਰਤੋਂ ਬੀ ਹੋਰਵੇਂ ਹੋਰਵੇਂ ਹੈ, ਫਿਰ ਖਿਆਲ ਲਗ ਪਗ ਇਕੋ ਹਨ ਤੇ ਤਰਤੀਬ ਬੀ ਲਗ ਪਗ ਇਕੋ ਗਈ ਹੈ। ਜੋ ਇਸ ਤਰ੍ਹਾਂ ਦੀ ਹੈ :-

| ਅਰਥ ਭਾਵ | ਮੋਤੀ ਤ ਮੰਦਰ | ਚੋਆ ਚੰਦਨ |
|---|---|---|
| ੧. ਦੁਨੀਆਂ ਦੀ ਵਿਭੋ: | ਅੰਕ ੧ ਤੋਂ ਰਹਾਉ ਦੇ ਅੰਤ ਤਕ:- ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥ ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ੧॥ ਹਰਿ ਬਿਨੁ ਜੀਉ ਜਲਿ ਬਲਿ ਜਾਉ॥ ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥ ੧॥ ਰਹਾਉ॥ | ਅੰਕ ੧ ਤੋਂ ਰਹਾਉ ਦੇ ਅੰਤ ਤਕ:- ਚੋਆ ਚੰਦਨੁ ਅੰਕਿ ਚੜਾਵਉ॥ ਪਾਟ ਪਟੰਬਰ ਪਹਿਰਿ ਹਢਾਵਉ॥ ਬਿਨੁ ਹਰਿ ਨਾਮ ਕਹਾ ਸੁਖੁ ਪਾਵਉ॥੧॥ ਕਿਆ ਪਹਿਰਉ ਕਿਆ ਓਢਿ ਦਿਖਾਵਉ॥ ਬਿਨੁ ਜਗਦੀਸ ਕਹਾ ਸੁਖੁ ਪਾਵਉ॥ ੧॥ ਰਹਾਉ॥ |
| ੨. ਸਰੀਰਕ ਭੋਗ: | ਅੰਕ ੨:- ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥ ਮੋਹਣੀ | ਅੰਕ ੨-੩-੪:- ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ॥ ਲਾਲ ਨਿਹਾਲੀ |

* ਹਉਮੈ=ਮੈਂ ਦਾ ਭਾਵ ਜੋ ਜੀਵ ਦੇ ਜੀਵਤ ਭਾਵ ਦਾ ਮੂਲ ਹੈ। ਹਉਮੈਂ ਤੋਂ (ਮਮਤ=) ਮੇਰੀ ਦਾ ਭਾਵ ਉਪਜਦਾ ਹੈ।

| | ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ। ਮਤੁ ਦੇਖਿ ਭੂਲਾ ਵੀਸਰੇ ਤੇਰਾ ਚਿਤਿ ਨ ਆਵੈ ਨਾਉ।। | ਫੂਲ ਗੁਲਾਲਾ॥ ਬਿਨੁ ਜਗਦੀਸ ਕਹਾ ਸੁਖ ਭਾਲਾ॥੨॥ ਨੈਨ ਸਲੋਨੀ ਸੁੰਦਰ ਨਾਰੀ॥ ਖੋੜ ਸੀਗਾਰ ਕਰੇ ਅਤਿ ਪਿਆਰੀ॥ ਬਿਨੁ ਜਗਦੀਸ ਭਜੇ ਨਿਤ ਖੁਆਰੀ॥੩॥ ਦਰ ਘਰ ਮਹਲਾ ਸੇਜ ਸੁਖਾਲੀ॥ ਅਹਿਨਿਸਿ ਫੂਲ ਬਿਛਾਵੈ ਮਾਲੀ॥ ਬਿਨੁ ਹਰਿ ਨਾਮ ਸੁ ਦੇਹ ਦੁਖਾਲੀ॥੪॥ |
|---|---|---|
| ੩. ਰਿਧੀਆਂ ਸਿਧੀਆਂ: | ਅੰਕ ੩ :- ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ।। ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ।। ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ।।੩।। | ਅੰਕ ੬: ਸਿਧੁ ਕਹਾਵਉ ਰਿਧਿ ਸਿਧ ਬੁਲਾਵਉ॥ ਤਾਜ ਕੁਲਹ ਸਿਰਿ ਛਤ੍ਰੁ ਬਨਾਵਉ॥ ਬਿਨੁ ਜਗਦੀਸ ਕਹਾ ਸਚੁ ਪਾਵਉ॥ ੬॥ |
| ੪. ਰਾਜ ਭਾਗ: | ਅੰਕ ੪ :- ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ।। ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ।। ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ।।੪।।੧।। | ਅੰਕ ੫ ਤੇ ੭:- ਹੈਵਰ ਗੈਵਰ ਨੇਜੇ ਵਾਜੇ॥ ਲਸਕਰ ਨੇਬ ਖਵਾਸੀ ਪਾਜੇ॥ ਬਿਨੁ ਜਗਦੀਸ ਝੂਠੇ ਦਿਵਾਜੇ॥੫॥ ਪੁਨਾ:-ਖਾਨੁ ਮਲੂਕੁ ਕਹਾਵਉ ਰਾਜਾ॥ ਅਬੇ ਤਬੇ ਕੂੜੇ ਹੈ ਪਾਜਾ॥ ਬਿਨੁ ਗੁਰ ਸਬਦ ਨ ਸਵਰਸਿ ਕਾਜਾ॥ ੭॥ |
| ੫. ਉਪਦੇਸ਼: | ਹਰ ਅੰਕ ਦੇ ਅਖੀਰ ਨਾਮ ਦਾ ਉਪਦੇਸ਼ ਹੈ। | ਹਰ ਅੰਕ ਦੇ ਅਖੀਰ ਨਾਮ ਤੇ ਵਾਹਿਗੁਰੂ ਪ੍ਰਾਪਤੀ ਦਾ ਉਪਦੇਸ਼ ਹੈ॥ |

ਇਸ ਟਾਕਰੇ ਤੋਂ ਸਮਝ ਪਈ ਕਿ ਇਸ ਸ਼ਬਦ ਦੀ ਵਿਆਖਿਆ ਲਈ ਸਿਰੀ ਰਾਗੁ ਦੇ ਉਸ ਸ਼ਬਦ ਦੀ ਵਿਆਖਿਆ ਪੜ੍ਹ ਲੈਣੀ ਕਾਫੀ ਹੋ ਜਾਏਗੀ।

ਇਕ ਵੀਚਾਰ ਇਹ ਕਰ ਲੈਣੀ ਚਾਹੀਏ ਕਿ ਜੋ ੪ ਗਲਾਂ ਇਨਾਂ ਸ਼ਬਦਾਂ ਵਿਚ ਗਿਣੀਆਂ ਹਨ ਓਹ ਹਨ ਓਹੋ ਚੀਜ਼ਾਂ ਜਿਨ੍ਹਾਂ ਦੀ ਲਾਲਸਾ ਵਿਚ ਸਾਰਾ ਸੰਸਾਰ ਘੁੰਮ ਰਿਹਾ ਯਾ ਭੱਜਾ ਫਿਰਦਾ ਹੈ। ਜਗਤ ਦੇ ਆਮ ਪ੍ਰਾਣੀਆਂ ਦੀ ਲਾਲਸਾ ਨੂੰ ਪ੍ਰਸ਼ਨ ਵਾਚੀ ਲੈ ਵਿਚ ਲੈ ਕੇ ਅਪਣੇ ਦੁਆਰਾ ਉਪਦੇਸ਼ ਕਰ ਰਹੇ ਹਨ ਕਿ ਜੇ ਮੈਨੂੰ ਏਹ ਪ੍ਰਾਪਤ ਹੋ ਜਾਣ ਤਾਂ ਬਿਰਥਾ ਹਨ ਕਿਉਂਕਿ ਅਸਲੀ ਸੁਖ ਇਨ੍ਹਾਂ ਦੀ ਪ੍ਰਾਪਤੀ ਵਿਚ ਨਹੀਂ, ਉਹ ਤਾਂ ਅਕਸਰ ਖੁਆਰੀ ਵਿਚ ਲੈ ਜਾਂਦੇ ਹੈਨ। ਭਾਵ ਹੈ ਕਿ ਹੇ ਜਗਤ ਦੇ ਜੀਵੋਂ ਤੁਸੀਂ ਜਿਨ੍ਹਾਂ ਗਲਾਂ ਦੇ ਮਗਰ ਫਿਰਦੇ ਹੋ ਉਹਨਾਂ ਦਾ ਫਲ ਸੱਚਾ ਸੁਖ ਤੇ ਸਦਾ ਸੁਖ ਨਹੀਂ ਹੈ ਸਦਾ ਸੁਖ ਜਗਦੀਸ਼ ਦੇ ਨਾਮ ਵਿਚ ਤੇ ਜਗਦੀਸ਼ ਦੀ ਪ੍ਰਾਪਤੀ ਵਿਚ ਹੈ।

ਫਿਰ ਇਕ ਗਲ ਸਿਆਣਨ ਵਾਲੀ ਹੈ ਕਿ ਅੰਕ ੧ ਦੇ ਅਖ਼ੀਰ ਫੁਰਮਾਇਆ:- ਬਿਨੁ ਹਰਿ ਨਾਮ ਕਹਾ ਸੁਖੁ ਪਾਵਉ॥

ਅੱਗੇ ਰਹਾਉ ਤੇ ਦੂਜੀ ਦੇ ਅੰਤ ਫੁਰਮਾਇਆ:- ਬਿਨੁ ਜਗਦੀਸ ਕਹਾ ਸੁਖੁ ਪਾਵਉ॥

ਫੇਰ ਅੰਕ ੩ ਦੇ ਅਖੀਰ ਫੁਰਮਾਇਆ:- ਬਿਨੁ ਜਗਦੀਸ ਭਜੇ ...... ॥

ਅੰਕ ੪ ਦੇ ਅਖੀਰ ਫੇਰ 'ਬਿਨੁ ਹਰਿ ਨਾਮ .......' ਕਿਹਾ।

ਅੰਕ ੫ ਤੇ ਛੇ ਦੇ ਅਖੀਰ 'ਬਿਨੁ ਜਗਦੀਸ .......' ਕਿਹਾ।

ਗੋਯਾ ਜਗਦੀਸ਼ ਦੇ ਨਾਮ ਸਿਮਰਣ ਤੇ ਜਗਦੀਸ਼ ਦੀ ਪ੍ਰਾਪਤੀ ਨੂੰ ਇਕ ਤੁਲਨਾ ਵਿਚ ਲੈ ਰਹੇ ਹਨ। ਜੋ ਨਾਮ ਵਿਚ ਲਗੇ ਹਨ, ਜੋ ਨਾਮੀ ਨੂੰ ਪ੍ਰਾਪਤ ਹਨ, ਓਹ ਪ੍ਰਯੋਜਨ ਪੂਰਾ ਕਰ ਰਹੇ ਹਨ। ਜਾ ਇਉਂ ਕਹੋ ਕਿ ਜੋ ਪ੍ਰੇਮੀ ਹਰਿ ਨਾਮ ਵਿਚ ਮਗਨ ਹਨ ਓਹ ਇਸ ਸ਼ਬਦ ਵਿਚ ਦੱਸੀ ਲੋੜ ਨੂੰ ਪੂਰਾ ਕਰ ਰਹੇ ਹਨ।

ਅੰਕ ੭ ਦੇ ਅਖੀਰ ਤੇ ਫੇਰ ਗੁਰ ਉਪਦੇਸ਼ ਲੀਤਾ ਹੈ :-

ਬਿਨੁ ਗੁਰ ਸਬਦ ਨ ਸਵਰਸਿ ਕਾਜਾ॥

ਜਿਸ ਦਾ ਕਾਰਣ ਇਹ ਹੈ ਕਿ ਨਾਮ ਸਿਮਰਣ ਵਿਚ ਲਗ ਪੈਣ ਦਾ ਜੋ ਕਾਰਜ ਹੈ ਉਸ ਲਈ ਗੁਰ ਉਪਦੇਸ਼ ਦੀ ਲੋੜ ਹੈ। ਗੁਰ ਉਪਦੇਸ਼ ਬਿਨਾ ਜਗਦੀਸ਼ ਦੇ ਨਾਮ ਸਿਮਰਣ ਵਿਚ ਲਗ ਪੈਣਾ ਹੋ ਨਹੀਂ ਸਕਦਾ। ਤੇ ਅੰਕ ੮ ਦੇ ਅਖ਼ੀਰ ਅਰਦਾਸ ਵਿਚ ਚਲੇ ਜਾਂਦੇ ਹਨ, ਜਿਸ ਦਾ ਮਤਲਬ ਇਹ ਹੈ ਕਿ ਗੁਰੂ ਦਾ ਮਿਲਨਾ, ਗੁਰੂ ਦਾ ਉਪਦੇਸ਼ ਤੇ ਨਾਮ ਦੀ ਪ੍ਰਾਪਤੀ ਹਰੀ ਦੀ ਸ਼ਰਣ ਪੈਕੇ ਅਰਦਾਸ ਕਰਨ ਨਾਲ ਪ੍ਰਾਪਤ ਹੁੰਦੇ ਹੈਨ।

**ਨਿਰੁਕ੍ਤ**- ਚੋਆ- ਅਗਰ ਲਕੜੀ ਵਿਚੋਂ ਸੁਗੰਧਿਤ ਤੇਲ ਨਿਕਲਦਾ ਹੈ ਉਸ ਨੂੰ ਚੋਆ ਆਖਦੇ ਹਨ। (ਅ) ਚੋਆ ਚੰਦਨ ਦਾ ਅਰਥ ਚੰਦਨ ਦਾ ਅਤਰ ਬੀ ਕਰ ਲੈਂਦੇ ਹਨ। ਪਰ ਸਿਰੀ ਰਾਗੁ ਦੇ ਸ਼ਬਦ ਵਿਚ ਸ੍ਰੀ ਗੁਰੂ ਜੀ ਪਦ 'ਅਗਰ ਚੰਦਨ' ਵਰਤਦੇ ਹਨ। ਇਸ ਤੋਂ ਸਮਝ ਪੈਂਦੀ ਹੈ ਕਿ ਏਥੇ ਮੁਰਾਦ ਅਗਰ ਸਾਰ ਅਰਥਾਤ ਅਗਰ ਦੇ ਤੇਲ ਤੇ ਚੰਦਨ ਦੋ ਚੀਜ਼ਾਂ ਤੋਂ ਲੈ ਰਹੇ ਹਨ।

ਅੰਕਿ- ਸਰੀਰ ਉਤੇ। ਪਾਟ- ਕਪੜਾ। ਮੁਰਾਦ ਹੈ ਵਧੀਆ ਕਪੜਿਆਂ ਤੋਂ ਜੋ ਰੇਸ਼ਮ ਦੇ ਨਾ ਹੋਣ, ਕਿਉਂਕਿ 'ਪਟ ਅੰਬਰ' ਤਾਂ ਨਾਲ ਹੀ ਗਿਣ ਰਹੇ ਹਨ।

(ਅ) ਕਈ ਸਜਣ 'ਰੇਸ਼ਮ ਤੇ ਰੇਸ਼ਮ ਦੇ ਕਪੜੇ' ਬੀ ਅਰਥ ਕਰਦੇ ਹਨ ਪਰ 'ਪਟੰਬਰ' ਵਿਚ 'ਪਟ' ਆ ਗਿਆ, ਸੋ 'ਪਾਟ' ਦਾ ਅਰਥ ਰੇਸ਼ਮ ਕਰਨਾ ਵਾਧੂ ਹੈ।

ਪਹਿਰਿ ਹਢਾਵਉ- ਪਹਿਰਨਾ ਤੇ ਹੰਢਾਉਣਾ ਦੋ ਕ੍ਰਿਯਾ ਹਨ। ਪਹਿਰਨਾ ਕੇਵਲ ਥੋੜੇ ਕਾਲ ਦੇ ਦਿਖਾਵੇ ਮਾਤ੍ਰ ਲਈ ਬੀ ਹੋ ਸਕਦਾ ਹੈ; ਪਰ ਹੰਢਾਉਣਾ ਸੂਚਕ ਹੈ ਹਰ ਸਮੇਂ ਪਹਿਰਨ ਦਾ। ਇਹ ਗਲ ਰਹਾਉ ਵਿਚ ਖੋਹਲੀ ਬੀ ਹੈ, ਪਹਿਰਨਾ ਤੇ ਦਿਖਾਵੇ ਲਈ ਪਹਿਰਨਾ ਦੁਇ ਖਿਆਲ ਖੋਹਲ ਦਿਤੇ ਹਨ।

ਜਗਦੀਸ- (ਸੰਸ:, ਜਗਤ+ਈਸ਼:) ਜਗਤ ਦਾ ਮਾਲਕ, ਅਕਾਲ ਪੁਰਖ।

ਕਾਂਨੀ- ਕੰਨਾਂ ਵਿਚ। ਕੁੰਡਲ- ਕੰਨਾਂ ਦਾ ਗੋਲ ਗਹਿਣਾ। ਜੋ ਸੋਨੇ ਦਾ ਹੁੰਦਾ ਹੈ। ਕਈ ਵੇਰ ਨਰ ਬੱਤਖ ਆਦਿ ਦੇ ਪਰਾਂ ਵਿਚੋਂ ਕੁੰਡਲਾਕਾਰ ਇਕ ਪੰਖ ਕੱਢ ਕੇ ਸੋਨੇ ਵਿਚ ਜੜਾ ਕੇ ਪਹਿਨਦੇ ਸਨ, ਪਰ ਇਹ ਅਕਸਰ ਤ੍ਰੀਮਤਾਂ ਦੇ ਕੰਨਾਂ ਨੂੰ ਭੂਸ਼ਿਤ ਕਰਦਾ ਸੀ।

ਨਿਹਾਲੀ- ਤੁਲਾਈ। ਹੇਠ ਵਿਛਾਉਣ ਦਾ ਰੂੰ ਦਾਰ ਕਪੜਾ।

ਗੁਲਾਲਾ- ਪਦ ਗੁਲਾਲਾ ਤੋਂ ਜਾਪਦਾ ਹੈ ਕਿ ਗੁਲੇ ਲਾਲਹ ਤੋਂ ਮੁਰਾਦ ਹੈ। ਜੋ ਲਾਲ ਰੰਗ ਦੇ ਪੋਸਤ ਦੇ ਫੁਲ ਨੂੰ ਕਹਿੰਦੇ ਹਨ। ਪਰ ਇਹ ਛੇਜਾ ਤੇ ਵਿਛਾਉਣ ਦੇ ਕੰਮ ਨਹੀਂ ਸੀ ਆਉਂਦਾ ਤੇ ਬਾਰਾਂ ਮਹੀਨੇ ਹੁੰਦਾ ਬੀ ਨਹੀਂ। ਛੇਜਾਂ ਤੇ ਵਿਛਾਉਣ ਦੇ ਕੰਮ ਗੁਲਾਬ ਦੇ ਫੁਲਾਂ ਦੀਆਂ ਪੰਖੜੀਆਂ

ਚੰਬੇਲੀ, ਚੰਬਾ ਤੇ ਮੋਤੀਏ ਦੇ ਫੂਲ ਹੀ ਵਰਤੀਂਦੇ ਸਨ। ਇਸ ਕਰਕੇ ਗੁਲ+ਲਾਲ ਮੁਰਾਦ ਹੈ। ਗੁਲ ਫਾਰਸੀ ਵਿਚ ਆਮ ਫੁੱਲ ਨੂੰ ਬੀ ਕਹਿੰਦੇ ਹਨ ਤੇ 'ਗੁਲਾਬ' ਦੇ ਫੂਲ ਨੂੰ ਅਕਸਰ 'ਗੁਲ ਸੁਰਖ' ਕਹਿੰਦੇ ਹਨ। ਗੁਲਾਬ ਦਾ ਰੰਗ ਅਕਸਰ ਲਾਲੀ ਵਾਲਾ ਹੁੰਦਾ ਹੈ ਤੇ ਸਦਾ ਗੁਲਾਬ ਵਿਚ ਇਕ ਕਿਸਮ ਲਾਲ ਗੂੜ੍ਹੇ ਰੰਗ ਦੇ ਗੁਲਾਬ ਦੀ ਬੀ ਹੁੰਦੀ ਹੈ।

ਸਲੋਨੀ- ਦਾ ਅਰਥ ਸੁੰਦਰ ਕਰਦੇ ਹਨ, ਪਰ ਸਲੋਨੀ ਤੋਂ ਮੁਰਾਦ ਉਹ ਹੈ ਜੋ ਗੁਰੂ ਜੀ ਨੇ ਪਦ ਹਰਣਾਖੀ ਵਿਚ ਰਖੀ ਹੈ। ਜਿਸ ਦੇ ਨੈਣ ਜ਼ਰਾ ਮੁਟੇਰੇ ਤੇ ਚੰਚਲ ਹੁੰਦੇ ਹਨ ਤੇ ਦੇਖਣ ਵਾਲੇ ਤੇ ਖਿੱਚ ਦਾ ਅਸਰ ਕਰਦੇ ਹਨ। ਇਸ ਕਰਕੇ ਅਸਾਂ ਇਸ ਦਾ ਟੀਕਾ 'ਚਮਤਕਾਰੀ' ਕੀਤਾ ਹੈ। ਵੈਸੇ ਸਲੋਣੀ ਦੇ ਅਰਥ ਸੁਆਦੀ ਨਮਕੀਨ ਆਦਿਕ ਦੇ ਹਨ। ਖੋੜ- ਖੋੜਸ=੧੬, ਸੋਲਾਂ।

ਦਰ ਘਰ ਮਹਲਾ- ਦਰ ਘਰ ਦੇ ਰਾਰੇ ਮੁਕਤੇ ਹਨ, ਇਸ ਕਰਕੇ ਅਰਥ 'ਘਰ ਦੇ ਅੰਦਰ ਇਸਤ੍ਰੀ' ਨਹੀਂ ਹੋ ਸਕਦੇ। ਅਰਥ ਹੈ:-ਦਰ (ਹੋਣ) ਘਰ ਹੋਣ (ਤੇ ਉਹਨਾਂ ਵਿਚ) ਇਸਤ੍ਰੀਆਂ ਹੋਣ। 'ਉਹਨਾਂ ਵਿਚ' ਦਾ ਅਧਜਾਹਾਰ ਕਰੀਦਾ ਹੈ।

ਨੇਬ- (ਅੰ:, ਨਾਇਬ=ਮਦਦਗਾਰ) ਮੁਰਾਦ ਚੋਬਦਾਰ ਤੋਂ ਹੈ।

ਖਵਾਸੀ- (ਅ:, ਖ਼ਾਸ) ਮੁਰਾਦ ਨਫਰ ਤੋਂ ਹੈ। ਨੌਕਰ।

ਪਾਜੇ- (ਫਾ:,ਪਾਜੀ=ਕਮੀਨਾ, ਨੀਵਾਂ) ਗ਼ੁਲਾਮ ਤੋਂ ਮੁਰਾਦ ਹੈ।

(ਅ) (ਹਿੰਦੀ, ਪਾਜ ਤੋਂ) ਮੁਲੰਮੇ ਦੇ, ਦਿਖਾਵੇ ਦੇ।

ਦਿਵਾਜਾ- (ਫਾ: ਪਦ 'ਦੀ ਬਾਜ' ਹੈ=ਫੂਲਦਾਰ ਰੇਸ਼ਮੀ ਕਪੜਾ) ਦਿਖਾਵੇ ਦੀ ਕੋਈ ਸ਼ੈ। ਆਮ ਅਰਥ ਦਿਖਾਵਾ ਹੋ ਗਏ ਹਨ। ਦਿਵਾਜੇ- ਦਿਖਾਵੇ।

ਤਾਜ ਕੁਲਹ- (ਅ:, ਤਾਜ, ਫਾ: ਕੁਲਹ। ਤਾਜ=ਮੁਕਟ। ਕੁਲਹ=ਲੰਮੀ ਟੋਪੀ ਜੋ ਅਮੀਰ ਲੋਕ ਪਹਿਨਦੇ ਹਨ ਉਹ ਬੀ ਕੁਲਹ ਹੀ ਕਹੀਦੀ ਹੈ) ਤਾਜ ਤੇ ਟੋਪੀ। ਭਾਵ ਹੈ ਜੇ ਪਾਤਸ਼ਾਹ ਹੋਵਾਂ ਤੇ ਸਿਰ ਤੇ ਤਾਜ ਹੋਵੇ, ਜੇ ਫਕੀਰ ਹੋਵਾਂ ਤਾਂ ਸਿਰ ਤੇ ਕੁਲਹ ਹੋਵੇ, ਤੇ ਛਤਰ ਦੋਹਾਂ ਦੇ ਸਿਰ ਤੇ ਝੂਲਦੇ ਹਨ। ਇਸ ਲਈ ਏਹ ਪਦ ਚੰਗੇ ਕਟਾਖਜ ਵਾਲੇ ਦੋਹੀਂ ਪਾਸੀਂ ਸਾਰਥਿਕ ਸ੍ਰੀ ਗੁਰੂ ਜੀ ਨੇ ਵਰਤੇ ਹਨ, ਕਿਉਂਕਿ ਅੰਕ ੫ ਵਿਚ ਪਾਤਸ਼ਾਹੀ ਸਾਮਾਨ ਤੇ ਛੇ ਵਿਚ ਪੀਰੀ ਸਾਮਾਨ ਗਿਣੇ ਹਨ। ਸਿਧਿ ਕਹਿਕੇ ਹਿੰਦੂ ਸਿਧੀਆਂ ਵਾਲੇ ਦੱਸਿਆ ਤੇ 'ਕੁਲਹ ਸਿਰਿ' ਕਹਿਕੇ ਮੁਸਲਮਾਨ ਪੀਰ, ਜੋ ਸਿਧੀਆਂ ਦੇ ਦਾਅਵੇ ਕਰਦੇ ਹਨ, ਦੀ ਸੈਨਤ ਸੱਟੀ ਹੈ।

ਖਾਨੁ- (ਤੁ:, ਖ਼ਾਨ) ਤੁਰਕੀ ਯਾ ਪਠਾਣੀ ਸਰਦਾਰ ਖ਼ਾਂਨ ਕਹਾਉਂਦੇ ਸਨ। ਸਰਦਾਰ।

ਮਲੂਕੁ- (ਅ:, ਮਲਿਕ) ਪਾਤਸ਼ਾਹ।

ਪਾਜਾ- (ਹਿ:, ਪਾਜ=ਰੀਢ। ਮੁਲੰਮਾ) ਬਨਾਵਟ। ਦਿਖਾਵਾ।

ਅਬੇ ਤਬੇ- ਪੰਜਾਬ ਵਿਚ ਕਿਸੇ ਵਡੇ ਦਾ ਛੋਟੇ ਨੂੰ ਹਕੂਮਤ ਨਾਲ ਅਬੇ ਤਬੇ ਕਰਕੇ ਬੁਲਾਉਣਾ ਹੈ। ਮੁਰਾਦ ਹੈ: ਹਕੂਮਤ ਕਰਨੀ।

ਹਉਮੈ- ਮੈਂ ਦਾ ਭਾਵ। ਮਮੱਤੂ=ਮਮਤ੍ਵ ਮੇਰੀ ਦਾ ਭਾਵ। ਮੈਂ ਮੇਰੀ।

ਪ੍ਰਣਵਤਿ- ਬੇਨਤੀ ਕਰਦਾ ਹੈ।

## [ਗਉੜੀ ਮਹਲਾ ੧, ਅਸਟਪਦੀ-੧੧]

**ਪ੍ਰਾਕ੍ਰਥਨ-** ਰਾਮ ਭਗਤ ਦੇ ਲੱਛਣ ਦੱਸਕੇ 'ਸੰਸਾਰ ਕਿਉਂ ਇਸ ਰਾਹੇ ਨਹੀਂ ਲਗਦਾ'

ਇਸ ਦਾ ਕਾਰਣ ਦੱਸਦੇ ਹਨ ਤੇ ਅੰਤ ਵਿਚ ਫੇਰ ਰਾਮ ਭਗਤ ਦੇ ਪ੍ਰੇਮ ਦੀ ਅਵਸਥਾ ਵਰਣਨ ਕਰਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੧ ॥ | |
| ਸੇਵਾ ਏਕ ਨ ਜਾਨਸਿ ਅਵਰੇ ॥ ਪਰਪੰਚ ਬਿਆਧਿ ਤਿਆਗੈ ਕਵਰੇ ॥ ਭਾਇ ਮਿਲੈ ਸਚੁ ਸਾਚੈ ਸਚੁ ਰੇ ॥ ੧ ॥ | (ਜੋ) ਇਕ ਦੀ ਸੇਵਾ (ਕਰਦਾ ਹੈ ਤੇ) ਹੋਰ (ਕਿਸੇ) ਨੂੰ ਜਾਣਦਾ ਹੀ ਨਹੀਂ, (ਜਗਤ ਦੇ) ਰੋਗ ਰੂਪ ਪਰਪੰਚ (=ਧੰਦੇ ਤੇ ਵਿਕਾਰ ਜਿਸ ਨੇ) ਕੌੜੇ ਜਾਣਕੇ ਤਿਆਗ ਦਿਤੇ ਹਨ, (ਜੋ) ਪ੍ਰੇਮ ਦੁਆਰਾ ਮਿਲ ਪੈਂਦਾ ਹੈ, ਸੱਚ ਨੂੰ (ਹਾਂ) ਸੱਚੇ ਸੱਚ ਨੂੰ॥੧॥ |
| ਐਸਾ ਰਾਮ ਭਗਤੁ ਜਨੁ ਹੋਈ ॥ ਹਰਿ ਗੁਣ ਗਾਇ ਮਿਲੈ ਮਲੁ ਧੋਈ ॥ ੧ ॥ ਰਹਾਉ ॥ | (ਹੇ ਭਾਈ! ਜੋ) ਜਨ ਐਸਾ ਰਾਮ ਭਗਤ ਹੋਵੇ, (ਉਹ) ਹਰੀ ਦੇ ਗੁਣ ਗਾ ਗਾ ਕੇ (ਆਪਣੀ ਹਉਮੈ ਦੀ) ਮਲ ਧੋਂਦਾ (ਹੋਇਆ) (ਹਰੀ ਨੂੰ) ਮਿਲ ਪੈਂਦਾ ਹੈ॥੧॥ਰਹਾਉ॥ |
| ਊਂਧੋ ਕਵਲੁ ਸਗਲ ਸੰਸਾਰੈ ॥ ਦੁਰਮਤਿ ਅਗਨਿ ਜਗਤ ਪਰਜਾਰੈ ॥ ਸੋ ਉਬਰੈ ਗੁਰ ਸਬਦੁ ਬੀਚਾਰੈ ॥ ੨ ॥ | (ਐਸੇ ਭਗਤ ਤੋਂ ਬਿਨਾਂ ਹੋਰ) ਸਾਰੇ ਸੰਸਾਰ ਦਾ (ਹਿਰਦਾ-) ਕਮਲ ਪੁੱਠਾ ਹੈ। ਖੋਟੀ ਮਤ ਰੂਪੀ ਅਗਨੀ (ਸਾਰੇ) ਜਗਤ ਨੂੰ ਬੁਰੀ ਤਰ੍ਹਾਂ ਸਾੜ ਰਹੀ ਹੈ। (ਇਸ ਅੱਗ ਤੋਂ) ਉਹੀ ਬਚਦਾ ਹੈ (ਜੋ) ਗੁਰੂ ਦੇ ਉਪਦੇਸ਼ ਨੂੰ ਵੀਚਾਰਦਾ ਹੈ॥੨॥ |
| ਭ੍ਰਿੰਗ ਪਤੰਗੁ ਕੁੰਚਰੁ ਅਰੁ ਮੀਨਾ ॥ ਮਿਰਗੁ ਮਰੈ ਸਹਿ ਅਪੁਨਾ ਕੀਨਾ ॥ ਤ੍ਰਿਸਨਾ ਰਾਚਿ ਤਤੁ ਨਹੀ ਬੀਨਾ ॥ ੩ ॥ | ਭਉਰੇ, ਪਤੰਗਾ, ਹਾਥੀ ਅਤੇ ਮੱਛੀ (ਤਿਵੇਂ ਹੀ) ਹਰਨ (ਪੰਜੇ) ਮਰਦੇ ਹਨ ਆਪਣੇ ਕੀਤੇ ਦਾ (ਫਲ) ਪਾਕੇ। ਤ੍ਰਿਸ਼ਨਾ ਵਿਚ ਖਚਿਤ ਹੋਕੇ (ਇਨ੍ਹਾਂ ਨੇ) ਅਸਲੀਅਤ ਨੂੰ ਨਾ ਪਛਾਣਿਆ॥੩॥ |
| ਕਾਮੁ ਚਿਤੈ ਕਾਮਣਿ ਹਿਤਕਾਰੀ ॥ ਕ੍ਰੋਧੁ ਬਿਨਾਸੈ ਸਗਲ ਵਿਕਾਰੀ ॥ ਪਤਿ ਮਤਿ ਖੋਵਹਿ ਨਾਮੁ ਵਿਸਾਰੀ ॥੪॥ | (ਤਿਵੇਂ) ਇਸਤ੍ਰੀ ਪ੍ਰੇਮੀ ਕਾਮ (ਭੋਗਾਂ) ਦੀ ਚਿਤਵਨਾ ਕਰਦਾ ਰਹਿੰਦਾ ਹੈ। ਸਾਰੇ ਵਿਕਾਰੀਆਂ ਨੂੰ ਕ੍ਰੋਧ ਨਾਸ਼ ਕਰਦਾ ਹੈ। (ਗਲ ਕੀਹ) ਨਾਮ ਨੂੰ ਵਿਸਾਰਕੇ (ਜੀਵ) ਮਤਿ ਤੇ ਪਤਿ (ਦੁਇ) ਗੁਆ ਲੈਂਦਾ ਹੈ॥੪॥ |
| ਪਰ ਘਰਿ ਚੀਤੁ ਮਨਮੁਖਿ ਡੋਲਾਇ ॥ ਗਲਿ ਜੇਵਰੀ ਧੰਧੈ ਲਪਟਾਇ ॥ ਗੁਰਮੁਖਿ ਛੂਟਸਿ ਹਰਿ ਗੁਣ ਗਾਇ॥੫॥ | ਮਨਮੁਖ ਦਾ ਚਿਤ ਪਰਾਈ ਇਸਤ੍ਰੀ ਉਤੇ ਡੋਲਦਾ ਹੈ, ਗਲ ਵਿਚ ਰੱਸੀ ਪੈਂਦੀ ਤੇ ਧੰਦਿਆਂ (ਬਖੇੜਿਆਂ) ਵਿਚ ਫਸ ਜਾਂਦਾ ਹੈ। (ਪਰ) ਗੁਰਮੁਖ (ਐਸੇ ਸਾਰੇ ਬਖੇੜਿਆਂ ਤੋਂ) ਛੁਟ ਜਾਂਦਾ ਹੈ, (ਕਿਉਂਕਿ ਉਹ) ਹਰੀ ਦੇ ਗੁਣ ਗਾ ਗਾ ਕੇ (ਕਰਮ ਆਦਿ ਤੋਂ ਨਿਰਲੇਪ ਰਹਿੰਦਾ ਹੈ)॥੫॥ |
| ਜਿਉ ਤਨੁ ਬਿਧਵਾ ਪਰ ਕਉ ਦੇਈ ॥ ਕਾਮਿ ਦਾਮਿ ਚਿਤੁ ਪਰ ਵਸਿ ਸੇਈ ॥ ਬਿਨੁ ਪਿਰ ਤ੍ਰਿਪਤਿ ਨ ਕਬਹੂੰ ਹੋਈ॥੬॥ | ਜਿਵੇਂ (ਕੋਈ) ਵਿਧਵਾ (ਇਸਤ੍ਰੀ ਆਪਣਾ) ਸਰੀਰ ਪਰਾਏ (ਪੁਰਖ) ਨੂੰ ਦੇ ਦੇਂਦੀ ਹੈ। ਉਹ ਕਾਮ (ਸੁਆਦ) ਖ਼ਾਤਰ ਤੇ ਪੈਸਿਆਂ ਲਈ (ਆਪਣਾ) ਚਿਤ ਪਰਾਏ ਦੇ ਵੱਸ ਵਿਚ ਕਰ ਦੇਂਦੀ ਹੈ; (ਪਰ) ਪਤੀ ਤੋਂ ਬਿਨਾਂ (ਉਸ ਨੂੰ) ਕਦੇ ਤ੍ਰਿਪਤੀ ਨਹੀਂ ਹੁੰਦੀ॥੬॥ |

| | |
|---|---|
| ਪੜਿ ਪੜਿ ਪੋਥੀ ਸਿੰਮ੍ਰਿਤਿ ਪਾਠਾ ॥<br>ਬੇਦ ਪੁਰਾਣ ਪੜੈ ਸੁਣਿ ਥਾਟਾ ॥<br>ਬਿਨੁ ਰਸ ਰਾਤੇ ਮਨੁ ਬਹੁ ਨਾਟਾ ॥੭॥ | (ਤਿਵੇਂ) ਪੋਥੀਆਂ ਪੜ੍ਹ ਪੜ੍ਹਕੇ ਤੇ ਸਿੰਮ੍ਰਤੀਆਂ ਦੇ ਪਾਠ (ਕਰ ਕਰਕੇ ਤੇ) ਵੇਦਾਂ ਪੁਰਾਣਾਂ ਦੇ ਸਮੂਹ ਪੜ੍ਹ ਸੁਣਕੇ ਮਨ (ਜੋ ਹੈ ਸੋ ਨਹੀ ਟਿਕਦਾ, ਉਹ ਤਾਂ ਨਟਾਂ ਵਾਂਙੂ) ਬਹੁਤਾ ਨੱਚਦਾ ਹੀ ਰਹਿੰਦਾ ਹੈ, (ਕਿਉਂਕਿ ਉਹ ਨਾਮ ਦੇ) ਰਸ ਵਿਚ ਰਸੀਆ ਨਹੀਂ ਹੋਇਆ॥੭॥ |
| ਜਿਉ ਚਾਤ੍ਰਿਕ ਜਲ ਪ੍ਰੇਮ ਪਿਆਸਾ ॥<br>ਜਿਉ ਮੀਨਾ ਜਲ ਮਾਹਿ ਉਲਾਸਾ ॥<br>ਨਾਨਕ ਹਰਿ ਰਸੁ ਪੀ ਤ੍ਰਿਪਤਾਸਾ ॥ ੮ ॥ ੧੧ ॥ | ਜਿਵੇਂ ਚਾਤ੍ਰਿਕ ਦੀ ਪਿਆਸ ਜਲ ਦੇ ਪ੍ਰੇਮ ਦੀ ਹੁੰਦੀ ਹੈ, ਜਿਵੇ ਮੱਛੀ ਪਾਣੀ ਵਿਚ ਪ੍ਰਸੰਨ ਹੁੰਦੀ ਹੈ, (ਤਿਵੇਂ) ਨਾਨਕ ਹਰੀ ਦਾ ਰਸ ਪੀਕੇ ਤ੍ਰਿਪਤ ਹੋ ਰਿਹਾ ਹੈ॥੮॥੧੧॥ |

**ਵਯਾਖਯਾ**- ਇਸ ਅਸਟਪਦੀ ਵਿਚ ਹਰੀ ਦੇ ਭਗਤ ਦਾ ਰੂਪ ਵਰਣਨ ਕੀਤਾ ਹੈ। ਅੰਕ ੧ ਤੇ ਰਹਾਉ ਵਿਚ ਇਹ ਕੁਝ ਦੱਸਿਆ ਹੈ: ਉਹ ਇਕ ਵਾਹਿਗੁਰੂ ਦੀ ਸੇਵਾ ਵਿਚ ਅਨਿੰਨ ਲੱਗਾ ਹੁੰਦਾ ਹੈ, ਹੋਰ ਪਰਪੰਚ ਤੋਂ ਚਿਤ ਵਿਚ ਉਦਾਸੀ ਹੁੰਦਾ ਹੈ। ਇਸ ਪਰਪੰਚ ਨੂੰ ਉਹ ਦੁਖਦਾਈ ਰੋਗ ਸਮਾਨ ਤੇ ਕੌੜਾ ਪ੍ਰਤੀਤ ਕਰਦਾ ਹੈ। ਉਹ ਹਰੀ ਦੇ ਗੁਣ ਗਾਉਂਦਾ ਹੈ, ਉਹ ਪ੍ਰੇਮ ਵਿਚ ਹੁੰਦਾ ਹੈ, ਹਉਮੈ ਦੀ ਮੈਲ ਕੱਟਕੇ ਸੱਚ ਦੀ ਲੱਖਤਾ ਵਾਲਾ ਹੋ ਕੇ ਸੱਚੇ ਪ੍ਰੀਤਮ ਨੂੰ ਮਿਲ ਪੈਂਦਾ ਹੈ।

ਅੰਕ ੨- ਹੁਣ ਬਾਕੀ ਜਗਤ ਨੂੰ ਲੈਂਦੇ ਹਨ ਜੋ ਪਰਮੇਸ਼ੁਰ ਤੋਂ ਘੁੱਥਾ ਜਾ ਰਿਹਾ ਹੈ। ਅੰਕ ੨ ਤੋਂ ੬ ਦੇ ਅੰਤ ਤਕ ਇਸ ਗ਼ਾਫ਼ਲ ਜਗਤ ਦਾ ਵਰਣਨ ਹੈ।

ਅੰਕ ੭ ਵਿਚ ਮਾਇਆ ਵਿਚ ਗ਼ਾਫ਼ਲਾਂ ਦਾ ਨਹੀਂ ਪਰ ਜਾਗਦਿਆਂ ਦਾ, ਜੋ ਜਾਗਦੇ ਬੀ ਸੁੱਤੇ ਪਏ ਹਨ, ਜ਼ਿਕਰ ਹੈ, ਜੋ ਪੜ੍ਹ ਸੁਣਕੇ ਫੇਰ ਭਟਕਣਾ ਵਿਚ ਰਹਿੰਦੇ ਹਨ।

ਅੰਕ ੮ ਵਿਚ ਫੇਰ ਹਰਿ ਭਗਤ ਦਾ ਲੱਛਣ ਅਪਣੇ ਦੁਆਰਾ ਦੱਸਿਆ ਹੈ। ਜਿਸ ਵਿਸ਼ੇ ਤੋਂ ਅਸਟਪਦੀ ਅਰੰਭੀ ਸੀ ਓਸੇ ਤੇ ਭੋਗ ਪਾਇਆ ਹੈ। ਇਸ ਅੰਕ ਵਿਚ ਚਾਤ੍ਰਿਕ ਦਾ ਦ੍ਰਿਸ਼ਟਾਂਤ ਦੇਕੇ ਭਗਤ ਦੀ ਪ੍ਰੇਮ ਭਾਵਨਾ ਦੱਸੀ ਹੈ ਕਿ ਉਹ ਕੀਕੂੰ ਹਰੀ ਦੇ ਮਿਲਾਪ ਨੂੰ ਤਰਸਦਾ ਹੈ ਤੇ ਮੱਛੀ ਦਾ ਜਲ ਵਿਚ ਦ੍ਰਿਸ਼ਟਾਂਤ ਦੇ ਕੇ ਹਰੀ ਭਗਤ ਦੀ ਉਸ ਤ੍ਰਿਪਤੀ ਤੇ ਪ੍ਰਸੰਨਤਾ ਨੂੰ ਜਣਾਇਆ ਹੈ ਜੋ ਹਰੀ ਨੂੰ ਮਿਲ ਕੇ ਉਸ ਮਿਲਾਪ ਰਸ ਤੋਂ ਭਗਤ ਨੂੰ ਪ੍ਰਾਪਤ ਹੁੰਦੀ ਹੈ।

**ਨਿਰੁਕ੍ਤ**- ਇਸ ਅਸਟਪਦੀ ਵਿਚ ਥੋੜੇ ਥੋੜੇ ਫਰਕ ਅਰਥਾਂ ਵਿਚ ਸਿਆਣੇ ਕਰਦੇ ਹਨ, ਵੈਸੇ ਅਸਟਪਦੀ ਦੇ ਪਦ ਪਦਾਰਥ ਸੁਖੱਲੇ ਹਨ।

ਅੰਕ ੧ ਦਾ ਅਰਥ ਐਉਂ ਬੀ ਕਰਦੇ ਹਨ:-

ਅਵਰੇ (=ਢੱਕੀ ਹੋਈ ਬੁਧੀ ਵਾਲੇ) 'ਇਕ' ਦੀ ਸੇਵਾ ਨੂੰ ਨਹੀਂ ਜਾਣਦੇ। ਪਰਪੰਚ ਦੇ ਭੋਗਾਂ ਨੂੰ ਕੌੜੇ ਤੇ ਰੋਗ ਰੂਪ ਜਾਣਕੇ ਬੀ ਨਹੀਂ ਛੋੜਦੇ। ਪਰ ਏਹ ਅਰਥ ਢੁੱਕਵੇਂ ਘੱਟ ਹਨ, ਕਿਉਂਕਿ ਰਹਾਉ ਵਿਚ ਕਹਿੰਦੇ ਹਨ:-'ਐਸਾ ਰਾਮ ਭਗਤੁ ਜਨੁ ਹੋਈ॥'

'ਐਸਾ' ਪਦ ਨੇ ਦੱਸ ਦਿਤਾ ਕਿ ਅੰਕ ੧ ਵਿਚ 'ਰਾਮ ਭਗਤ' ਦੇ ਲੱਛਣ ਹਨ, 'ਅਭਗਤ' ਦੇ ਲੱਛਣ ਨਹੀਂ ਹਨ।

ਸਚੁ ਸਾਚੈ ਸਚੁ ਰੇ- ਸਚ ਨੂੰ (ਹਾਂ) ਸਚੇ ਸਚ ਨੂੰ, ਹੇ ਭਾਈ!

(ਅ) ਐਉਂ ਬੀ ਅਰਥ ਲਗ ਜਾਂਦੇ ਹਨ:-

ਸਚੁ- ਸਚੀ ਮੁਚੀ। ਸਾਚੈ ਸਚੁ- ਸਤਜ ਸਰੂਪ ਸਚ ਨੂੰ।

ਊਂਧੇ ਕਵਲੁ- ਪੁੱਠਾ ਕਮਲ। ਭਾਵ ਹਿਰਦਾ ਕਮਲ ਪੁੱਠਾ। ਜੋ ਹਿਰਦਾ ਵਾਹਿਗੁਰੂ ਜੀ ਦੀ ਹੋਂਦ ਦੇ ਅੱਗੇ ਕਵਲ ਵਾਂਙੂ ਸਿੱਧਾ ਹੋ ਕੇ ਖਿੜ ਨਹੀਂ ਰਿਹਾ ਉਹ ਹਿਰਦਾ ਪੁੱਠਾ ਹੈ, ਵਾਹਿਗੁਰੂ ਨਾ ਦੇਖਣ ਯਾ ਨਾ ਪ੍ਰਤੀਤ ਕਰਨ ਕਰਕੇ ਸੰਸਾਰਾਕਾਰ ਹੋ ਰਿਹਾ ਹੈ।

ਪਰਜਾਰੈ- ਵਿਸ਼ੇਸ਼ ਕਰਕੇ ਸਾੜੇ। ਬੁਰੀ ਤਰ੍ਹਾਂ ਸਾੜੇ।

ਭ੍ਰਿੰਗ- (=ਭੰਵਰ) ਨੂੰ ਵਾਸ਼ਨਾ ਦਾ ਰੋਗ ਹੈ। ਯਥਾ: ਬਾਸਨ ਰੋਗਿ ਭਵਰੁ ਬਿਨਸਾਨੋ॥

ਪਤੰਗੁ- ਨੂੰ ਦ੍ਰਿਸ਼ਟੀ ਰੋਗ ਹੈ। ਯਥਾ:-ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ॥

ਕੁੰਚਰੁ- ਨੂੰ ਕਾਮ ਰੋਗ ਹੈ। ਯਥਾ:- ਕਾਮ ਰੋਗਿ ਮੈਗਲੁ ਬਸਿ ਲੀਨਾ॥

ਮੀਨਾ- ਨੂੰ ਜਿਹਵਾ ਰੋਗ ਹੈ। ਯਥਾ:- ਜਿਹਵਾ ਰੋਗਿ ਮੀਨੁ ਗ੍ਰਸਿਆਨੋ॥

ਮਿਰਗੁ- ਨੂੰ ਨਾਦ ਰੋਗ ਹੈ। ਯਥਾ:- ਨਾਦ ਰੋਗਿ ਖਪਿ ਗਏ ਕੁਰੰਗਾ॥ (ਭੈਰਉ ਮਹਲਾ ੫-੨੦)

ਇਹ ਦ੍ਰਿਸ਼ਟਾਂਤ ਦੇ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭੈਰਉ ਰਾਗ ਦੇ ਇਸੇ ਸ਼ਬਦ ਵਿਚ ਫੁਰਮਾਇਆ :-'ਹੇਤ ਰੋਗ ਕਾ ਸਗਲ ਸੰਸਾਰਾ॥'

ਇਹੋ ਗਲ ਇਸ ਅਸਟਪਦੀ ਦੇ ਅੰਕ ੪ ਵਿਚ ਫੁਰਮਾਈ ਹੈ:-

ਤ੍ਰਿਸਨਾ ਰਾਚਿ ਤਤੁ ਨਹੀ ਬੀਨਾ॥ ਹੇਤ ਰੋਗ ਤੇ ਤ੍ਰਿਸ਼ਨਾ ਰੋਗ, ਕੋਲੋ ਕੋਲ ਹਨ।

ਇਸ ਅੰਕ ਵਿਚ ਪੰਜ ਗਿਣਕੇ, ਜਿਨ੍ਹਾਂ ਵਿਚ ਇਕ ਇਕ ਰੋਗ ਵਿਸ਼ੇਸ਼ ਹੈ, ਗੁਰੂ ਜੀ ਸੈਨਤ ਸੱਟ ਰਹੇ ਹਨ ਕਿ ਇਨਸਾਨ ਵਿਚ ਏਹ ਪੰਜੇ ਰੋਗ ਹਨ ਉਸ ਦਾ ਕੀ ਹਾਲ! ਇਨ੍ਹਾਂ ਪੰਜਾਂ ਰੋਗਾਂ ਦਾ ਮੂਲ ਹੈ 'ਹਉਮੈਂ', ਇਸ ਕਰਕੇ ਗੁਰੂ ਅਰਜਨ ਦੇਵ ਜੀ ਨੇ ਫੁਰਮਾਇਆ:-

ਹਉਮੈ ਰੋਗੁ ਮਾਨੁਖ ਕਉ ਦੀਨਾ॥ (ਭੈਰਉ ਮਹਲਾ ੫-੨੦)

ਸੋ ਖ਼ਬਰਦਾਰ ਕਰਦੇ ਹਨ ਕਿ ਹੇ ਇਨਸਾਨ! ਤ੍ਰਿਸ਼ਨਾ ਵਿਚ ਨਾ ਜਾ ਜੋ ਹਉਮੈ ਤੋਂ ਉਪਜਦੀ ਹੈ ਤੇ ਤਤ ਤੋਂ ਅਖਾਂ ਉਹਲੇ ਨਾ ਕਰ। ਇਸ ਕਰਕੇ ਅੰਕ ੪ ਵਿਚ ਕਿਹਾ ਕਿ ਨਾਮ ਨਾ ਵਿਸਾਰ ਮਤ ਮਾਰੀ ਜਾਏਗੀ ਤੇ ਪਤਿ ਨਹੀਂ ਰਹੇਗੀ। ਕਾਮ ਤੇਰੀ ਮਤ ਮਾਰੇਗਾ ਤੇ ਕ੍ਰੋਧ ਤੇਰੀ ਪਤ ਨੂੰ ਖਾ ਜਾਏਗਾ ਨਾਮ ਨਾਲ ਦੁਇ ਸਲਾਮਤ ਰਹਿਣਗੇ। ਗਲ ਜੇਵਰੀ- ਗਲੇ ਵਿਚ ਰੱਸੀ।

ਅੰਕ ੫ ਵਿਚ ਖਿਆਲ ਕੀਤਾ ਜਾਂਦਾ ਹੈ ਕਿ ਪਰ ਇਸਤ੍ਰੀ ਦੇ ਮਗਰ ਪਿਆਂ ਆਦਮੀ ਫਾਹੀਆਂ ਵਿਚ ਫਸਦਾ ਹੈ ਤੇ ਕਈ ਪਿੱਟਣੇ ਗਲੇ ਪੈਂਦੇ ਹਨ। ਪਰ ਕਈ ਸਜਣ ਅਲੱਗ ਅਲੱਗ ਲੈਂਦੇ ਹਨ, ਕਿ 'ਪਰ ਘਰ' ਤੇ 'ਚਿਤ ਨੂੰ ਡੁਲਾਉਣਾ' ਤੇ 'ਧੰਦਿਆਂ ਵਿਚ ਲਿਪਟਣਾ' ਏਨ੍ਹੀਂ ਦੋਹੀਂ ਗੱਲੀਂ ਗਲੇ ਵਿਚ ਜੇਵਰੀ ਆਪ ਪਾ ਲੈਣੀ ਹੁੰਦੀ ਹੈ।

ਬਿਨੁ ਪਿਰ ਤ੍ਰਿਪਤਿ- ਦਾ ਅਰਥ ਇਹ ਹੈ ਕਿ ਨਾਂ ਤਾਂ ਉਹ ਪਤਿ ਬਣੇਗੀ ਜੋ ਵਿਹਿਤ ਤ੍ਰੀਕੇ ਦੇ ਵਿਆਹੇ ਪਤੀ ਨਾਲ ਬਣਦੀ ਹੈ, ਨਾ ਹੀ ਵਿਵਾਹ ਤੋਂ ਜੋ ਜਾਇਜ਼ ਸੰਤਾਨ ਪ੍ਰਾਪਤ ਹੁੰਦੀ ਹੈ ਉਹ ਪ੍ਰਾਪਤ ਹੋ ਸਕਦੀ ਹੈ; ਭਲਾ ਜੇ ਹੋ ਬੀ ਪਵੇ ਤਾਂ ਇਕ ਅਪਣੀ ਪਤਿ ਹੋਰ ਨਸ਼ਟ ਹੁੰਦੀ ਹੈ ਤੇ ਨਾਲ ਉਲਾਦ ਬੀਬੇ ਪਤਿ ਰਹਿੰਦੀ ਹੈ। ਕਾਮ ਵਾਸ਼ਨਾਂ ਦੀ ਭੁੱਖ ਵੀ ਅਵਿਹਤ ਭੋਗਾਂ ਵਿਚ ਬੇਪਤੀ ਦੇ ਭੈ ਹੇਠ ਸਦਾ ਅਤ੍ਰਿਪਤ ਰਹਿੰਦੀ ਹੈ।

ਥਾਟਾ- ਥਾਟ ਕਿਸੇ ਬਣਾਈ ਵਸਤੂ ਦੇ ਪ੍ਰਬੰਧ ਨੂੰ ਕਹਿੰਦੇ ਹਨ ਤੇ ਜਿਸ ਦੇ ਬਨਾਉਣ ਲਈ ਬਹੁਤ ਕੁਛ ਕੱਠਾ ਕਰੀਦਾ ਹੈ ਇਸ ਕਰਕੇ ਥਾਟਾ ਦਾ ਅਰਥ ਸਮਗ੍ਰੀ ਯਾ ਕੱਠੀ ਕੀਤੀ ਢੇਰੀ ਯਾ ਸਮੂਹ ਬੀ ਲੈਂਦੇ ਹਨ।

ਨਾਟਾ- ਨਟ ਵਾਂਙੂ ਨਟਦਾ ਹੈ ਭਾਵ ਨਚਦਾ ਹੈ। ਚੰਚਲ ਰਹਿੰਦਾ ਹੈ, ਟਿਕਦਾ ਨਹੀਂ।

ਉਲਾਸਾ- ਹੁਲਾਸ ਵਾਲਾ ਹੁੰਦਾ ਹੈ। ਪ੍ਰਸੰਨ ਹੁੰਦਾ ਹੈ।

## [ਗਉੜੀ ਮਹਲਾ ੧, ਅਸਟਪਦੀ-੧੨]

**ਪ੍ਰਾਕ੍ਰਥਨ**- ਮਾਇਕ ਪ੍ਰਾਪਤੀਆਂ ਤੇ ਈਸ਼ੁਰ ਨਿਸ਼ਾਨੇ ਬਿਨਾ ਸਾਧਨ ਵਜਰਥ ਹਨ। ਸੁਖ ਨਾਮ ਵਿਚ ਹੈ, ਨਾਮ ਗੁਰੂ ਤੋਂ ਮਿਲਦਾ ਹੈ ਤੇ ਨਾਮ ਨਾਲ ਪ੍ਰਭੂ ਪ੍ਰਾਪਤ ਹੁੰਦਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੧ ॥ | |
| ਹਠੁ ਕਰਿ ਮਰੈ ਨ ਲੇਖੈ ਪਾਵੈ ॥ ਵੇਸ ਕਰੈ ਬਹੁ ਭਸਮ ਲਗਾਵੈ ॥ ਨਾਮੁ ਬਿਸਾਰਿ ਬਹੁਰਿ ਪਛੁਤਾਵੈ ॥੧॥ ਤੂੰ ਮਨਿ ਹਰਿ ਜੀਉ ਤੂੰ ਮਨਿ ਸੂਖ ॥ ਨਾਮੁ ਬਿਸਾਰਿ ਸਹਹਿ ਜਮ ਦੂਖ ॥ ੧ ॥ ਰਹਾਉ ॥ | (ਅਰਥ ਰਹਾਉ ਤੋਂ ਟੁਰੇਗਾ) (ਜੇ ਤੈਨੂੰ ਕਲਜਾਣ ਦੀ ਲੋੜ ਹੈ ਤਾਂ) ਤੂੰ ਮਨ ਵਿਚ ਹਰਿ ਜੀਉ ਨੂੰ (ਵਸਾ ਤੇ) ਤੂੰ (ਆਪਣੇ ਹੀ) ਮਨ ਵਿਚ ਸੁਖਾਂ ਨੂੰ ਮਾਣ। (ਪਰ ਜੇ) ਨਾਮ ਨੂੰ ਵਿਸਾਰੇਂਗਾ (ਤਾਂ) ਜਮ ਦਾ ਦੁੱਖ ਸਹੇਂਗਾ॥ ੧॥ ਰਹਾਉ॥ (ਦੇਖ!) ੧. ਹਠ (ਵਾਲੇ ਸਾਧਨ) ਕਰਦਿਆਂ (ਕੋਈ) ਮਰ ਬੀ ਜਾਵੇ (ਤਾਂ ਬੀ ਉਹ ਕਿਸੇ) ਗੇਣਤੀ ਵਿਚ ਨਹੀਂ (ਭਾਵ ਦਰਗਾਹੇ ਪਰਵਾਨ ਨਹੀਂ ਪੈਂਦਾ), ੨. (ਭਾਵੇਂ ਕੋਈ) ਬਹੁਤੇ ਭੇਖ ਧਾਰਨ ਕਰੇ, ੩. (ਚਾਹੇ ਕੋਈ ਪਿੰਡਾ ਨਗਨ ਰਖਕੇ) ਸੁਆਹ ਮਲੇ, ਨਾਮ ਨੂੰ ਵਿਸਾਰਕੇ ਮਗਰੋਂ (ਸਭ ਕੋਈ) ਪਛੁਤਾਇਗਾ॥੧॥ |
| ਚੋਆ ਚੰਦਨ ਅਗਰ ਕਪੂਰਿ ॥ ਮਾਇਆ ਮਗਨੁ ਪਰਮ ਪਦੁ ਦੂਰਿ ॥ ਨਾਮਿ ਬਿਸਾਰਿਐ ਸਭੁ ਕੂੜੋ ਕੂਰਿ ॥੨॥ | ੪. (ਕੋਈ ਚੁਆਇਆ ਹੋਇਆ) ਅਤਰ, ਚੰਦਨ, ਅਗਰ (ਭਾਵ ਅਗਰ ਸਾਰ*, ਮੁਸ਼ਕ) ਕਾਫ਼ੂਰ (ਲਾਉਣ) ਵਿਚ ਅਤੇ ੫. ਮਾਇਆ ਵਿਚ (ਜੋ ਕਿਸੇ ਤਰ੍ਹਾਂ ਬੀ) ਮਗਨ ਹੈ (ਉਸ ਨੂੰ) ਪਰਮ ਪਦ ਦੂਰ ਹੀ ਰਹਿੰਦਾ ਹੈ। ਨਾਮ ਨੂੰ ਵਿਸਾਰਿਆਂ ਸਾਰਾ (ਪਸਾਰਾ ਜੋ) ਕੂੜ ਹੈ ਕੂੜ ਹੀ (ਹੋ ਜਾਂਦਾ ਹੈ)॥੨॥ |
| ਨੇਜੇ ਵਾਜੇ ਤਖਤਿ ਸਲਾਮੁ ॥ ਅਧਕੀ ਤ੍ਰਿਸਨਾ ਵਿਆਪੈ ਕਾਮੁ ॥ ਬਿਨੁ ਹਰਿ ਜਾਚੇ ਭਗਤਿ ਨ ਨਾਮੁ ॥ ੩ ॥ | ੬. ਝੰਡੇ (ਝੂਲਦੇ ਹੋਣ), ਵਾਜੇ (ਦਰ ਤੇ ਵਜਦੇ ਹੋਣ), (ਅੰਦਰ ਦੀਵਾਨ ਖਾਨੇ) ਤਖਤ ਉਤੇ (ਬੈਠਾ ਹੋਵੇ ਤੇ) ਸਲਾਮ (ਅਦਾਬ ਹੋ ਰਹੀ ਹੋਵੇ; ਪਰ ਇਸ ਨਾਲ) ਤ੍ਰਿਸ਼ਨਾ (ਹੋਰ) ਅਧਿਕ ਹੋਵੇਗੀ ਤੇ ਕਾਮ (ਵਧੇਰੇ) ਵਾਪਰੇਗਾ❖। (ਪਰ ਠੰਢ ਨਾਮ ਨਾਲ ਪੈਂਦੀ ਹੈ ਤੇ) ਹਰੀ ਦੀ ਯਾਚਨਾ ਕੀਤੇ ਬਿਨਾ ਨਾ ਨਾਮ ਪ੍ਰਾਪਤ ਹੁੰਦਾ ਹੈ ਨਾ ਭਗਤੀ (ਮਿਲਦੀ ਹੈ)॥੩॥ |
| ਵਾਦਿ ਅਹੰਕਾਰਿ ਨਾਹੀ ਪ੍ਰਭ ਮੇਲਾ ॥ ਮਨੁ ਦੇ ਪਾਵਹਿ ਨਾਮੁ ਸੁਹੇਲਾ ॥ ਦੂਜੈ ਭਾਇ ਅਗਿਆਨੁ ਦੁਹੇਲਾ ॥ ੪ ॥ | ੭. ਬਹਿਸਾਂ ਝਗੜਿਆਂ ਨਾਲ ਤੇ (ਕਿਸੇ ਤਰ੍ਹਾਂ ਦੇ) ਹੰਕਾਰ (ਕਰਨ) ਨਾਲ ਪ੍ਰਭੂ ਦਾ ਮੇਲ ਨਹੀਂ ਹੁੰਦਾ। ਨਾਮ ਸੁਹੇਲਾ ਤਾਂ ਮਨ ਦੇਕੇ ਹੀ (ਕੋਈ) ਪਾਵੇਗਾ। ਦੂਜੇ ਭਾ ਵਿਚ ਰਹਿੰਦਿਆਂ ਦੁਹੇਲਾ ਅਗਜਾਨ (ਹੀ ਪ੍ਰਾਪਤ ਹੁੰਦਾ) ਹੈ॥੪॥ |
| ਬਿਨੁ ਦਮ ਕੇ ਸਉਦਾ ਨਹੀ ਹਾਟ ॥ ਬਿਨੁ ਬੋਹਿਥ ਸਾਗਰ ਨਹੀ ਵਾਟ ॥ ਬਿਨੁ ਗੁਰ ਸੇਵੇ ਘਾਟੇ ਘਾਟਿ ॥ ੫ ॥ | (ਜੀ ਕੂੰ) ਦੰਮਾਂ ਤੋਂ ਬਿਨਾਂ ਹੱਟ ਦਾ ਸੌਦਾ ਨਹੀਂ ਮਿਲਦਾ, (ਜਿਵੇਂ) ਜਹਾਜ਼ ਤੋਂ ਬਿਨਾਂ ਸਮੁੰਦਰ ਦੇ ਪੈਂਡੇ (ਤੈ) ਨਹੀਂ ਹੁੰਦੇ। (ਤਿਵੇਂ ਹੀ) ਗੁਰੂ ਦੀ ਸੇਵਾ (ਕੀਤੇ) ਬਿਨਾ ਘਾਟਾ ਹੀ ਘਾਟਾ ਪੈਂਦਾ ਹੈ॥੫॥ |

* ਅਗਰ ਦਾ ਤੇਲ। ❖ ਅਥਵਾ ਕਾਮਨਾ ਵਧੇਰੀ।

| | |
|---|---|
| ਤਿਸ ਕਉ ਵਾਹੁ ਵਾਹੁ ਜਿ ਵਾਟ ਦਿਖਾਵੈ ॥ ਤਿਸ ਕਉ ਵਾਹੁ ਵਾਹੁ ਜਿ ਸਬਦੁ ਸੁਣਾਵੈ ॥ ਤਿਸ ਕਉ ਵਾਹੁ ਵਾਹੁ ਜਿ ਮੇਲਿ ਮਿਲਾਵੈ ॥ ੬ ॥ | ਉਸ (ਗੁਰੂ) ਨੂੰ ਧੰਨ ਧੰਨ (ਆਖੋ) ਜੋ (ਪਰਮੇਸ਼ੁਰ ਦਾ) ਰਸਤਾ ਦਿਖਾਲਦਾ ਹੈ। ਉਸ (ਗੁਰੂ) ਨੂੰ ਧੰਨ ਧੰਨ (ਆਖੋ ਜੋ) (ਨਾਮ ਦਾ) ਉਪਦੇਸ਼ ਸੁਣਾਉਂਦਾ ਹੈ। ਉਸ (ਗੁਰੂ) ਨੂੰ ਧੰਨ ਧੰਨ (ਆਖੋ) ਜੋ (ਪਰਮੇਸ਼ੁਰ ਦੇ) ਮੇਲ ਵਿਚ ਮਿਲਾ ਦੇਂਦਾ ਹੈ॥ ੬॥ |
| ਵਾਹੁ ਵਾਹੁ ਤਿਸ ਕਉ ਜਿਸ ਕਾ ਇਹੁ ਜੀਉ ॥ ਗੁਰ ਸਬਦੀ ਮਥਿ ਅੰਮ੍ਰਿਤੁ ਪੀਉ ॥ ਨਾਮ ਵਡਾਈ ਤੁਧੁ ਭਾਣੈ ਦੀਉ ॥ ੭ ॥ | (ਫੇਰ) ਧੰਨ ਧੰਨ (ਆਖੋ) ਉਸ (ਪਰਮੇਸ਼ੁਰ) ਨੂੰ ਜਿਸ ਦਾ (ਰਚਿਆ) ਇਹ ਜੀਵ ਹੈ। (ਇਸ) ਗੁਰੂ ਤੋਂ ਉਪਦੇਸ਼ (ਲੈ ਕੇ ਉਸ) ਦੁਆਰਾ ਵੀਚਾਰ ਕਰ ਕਰ ਕੇ ਅੰਮ੍ਰਿਤ ਪੀਵੋ। ਨਾਮ ਦੀ ਵਡਿਆਈ (ਜਦ ਕਿਸੇ ਨੂੰ ਮਿਲੀ ਹੈ, ਹੇ ਪਰਮੇਸ਼ੁਰ) ਤੇਰੇ ਭਾਣੇ ਨੇ ਦਿੱਤੀ ਹੈ॥੭॥ |
| ਨਾਮ ਬਿਨਾ ਕਿਉ ਜੀਵਾ ਮਾਇ ॥ ਅਨਦਿਨੁ ਜਪਤੁ ਰਹਉ ਤੇਰੀ ਸਰਣਾਇ ॥ ਨਾਨਕ ਨਾਮਿ ਰਤੇ ਪਤਿ ਪਾਇ ॥ ੮ ॥ ੧੨ ॥ | ਹੇ ਮਾਂ! ਨਾਮ ਤੋਂ ਬਿਨਾਂ ਮੈਂ ਜੀਵਾਂ (ਹੀ) ਕੀਕੂੰ? (ਹੇ ਪਰਮੇਸ਼ੁਰ ਮਿਹਰ ਕਰ ਕਿ) ਦਿਨ ਰਾਤ ਜਪਦਿਆਂ (ਮੈਂ) ਤੇਰੀ ਸ਼ਰਣ ਵਿਚ ਰਹਵਾਂ। ਹੇ ਨਾਨਕ! ਨਾਮ ਵਿਚ ਰੱਤੇ ਰਿਹਾਂ ਹੀ (ਸੱਚੀ) ਪਤਿ ਪ੍ਰਾਪਤ ਹੁੰਦੀ ਹੈ॥੮॥੧੨। |

**ਵਜਾਖਜਾ-** ਇਸ ਅਸਟਪਦੀ ਵਿਚ ਲਗ ਪਗ ਸੱਤ ਗਲਾਂ ਗਿਣੀਆਂ ਹਨ, ਜਿਨ੍ਹਾਂ ਵਿਚ ਜਗਤ ਲਗ ਰਿਹਾ ਹੈ ਤੇ ਜਿਨ੍ਹਾਂ ਲਗਨਾ ਵਿਚ ਲਗੇ ਰਹਿਣ ਕਰ ਕੇ ਵਾਹਿਗੁਰੂ ਜੀ ਦੀ ਪ੍ਰਾਪਤੀ ਨਹੀ ਹੁੰਦੀ। ਅਰਥਾ ਵਿਚ ਅਸਾਂ ਇਨ੍ਹਾਂ ਨੂੰ ੭ ਅੰਗ ਲਾਏ ਹਨ। ਇਨ੍ਹਾਂ ਵਿਚੋਂ ਤਿੰਨ ਤਾਂ ਓਹ ਹਨ ਜੋ ਜਗਤ ਵਿਚ ਮੋਹ ਮਾਇਆ ਤੇ ਤ੍ਰਿਸ਼ਨਾ ਕਰਕੇ ਲਪਟਾਉਂਦੀਆਂ ਹਨ ਤੇ ਚਾਰ ਓਹ ਹਨ ਜੋ ਸਾਧਨ ਰੂਪ ਹਨ, ਪਰ ਨਿਸਫਲ ਹਨ ਕਿਉਂਕਿ ਓਹਨਾ ਵਿਚ ਹਰੀ ਨਹੀਂ, ਹਰੀ ਨਾਮ ਨਹੀਂ, ਹਰੀ ਭਗਤੀ ਨਹੀਂ। ਸਾਧਨ ਰੂਪ ਚਾਰ ਏਹ ਹਨ:-

(੧) ਹਠ ਧਾਰ ਕੇ ਹਠ ਯੋਗ ਆਦਿ ਤਪ ਸਾਧਣੇ ਜੋ ਉਮਰਾ ਵਧਾਉਣ ਤੇ ਸ਼ਕਤੀਆਂ ਪੈਦਾ ਕਰਨ ਲਈ ਕੀਤੇ ਜਾਂਦੇ ਹਨ। (ਅੰਕ ੧)

(੨) ਦੂਜੇ ਹੈ ਭੇਖ ਧਾਰਕੇ ਦੇਸ਼ਾਟਨ ਕਰਦੇ ਪੇਟ ਪਾਲਦੇ ਤੇ ਸੇਵਕ ਬਣਾਉਂਦੇ ਫਿਰਦੇ ਰਹਿਣਾ, ਅੰਤ ਇਹਨਾ ਦਾ ਭੀ ਸੰਸਾਰਕ ਹੱਦ ਦੇ ਅੰਦਰ ਹੀ ਰਹਿ ਜਾਂਦਾ ਹੈ। (ਅੰਕ ੧)

(੩) ਫੇਰ ਹਨ ਤਪ ਆਦਿ, ਨਗਨ ਰਹਿਣਾ, ਧੂਣੀਆਂ ਤਪਣੀਆ, ਸੁਆਹਾਂ ਮਲਕੇ ਸੀਤ ਉਸ਼ਨ ਸਹਾਰਨੇ। (ਅੰਕ ੧)

(੪) ਚੌਥਾ ਹੈ ਧਾਰਮਕ ਵਿਦਜਾ ਪਾ ਕੇ ਪਰਮੇਸ਼ੁਰ ਪਿਆਰ ਵਿਚ ਨਾ ਪੈਣਾ ਤੇ ਬਹਿਸਾਂ ਝਗੜੇ ਕਰਕੇ ਦਿਗ ਬਿਜੈ ਕਰਨੀਆਂ ਤੇ ਵਡੇ ਪੰਡਿਤ ਆਦਿ ਸਦਾਉਣਾ। (ਅੰਕ ੪)

ਸੰਸਾਰਕ ਮੋਹ ਮਾਇਆ ਐਸ਼੍ਵਰਜ ਪ੍ਰਤਾਪ ਦੇ ਤ੍ਰੈ ਏਹ ਹਨ:-

(੫) ਸਰੀਰਕ ਭੋਗ ਤੇ ਭੋਗਾਂ ਦੇ ਸਾਮਾਨ। (ਅੰਕ ੨)

(੬) ਮਾਇਆ ਮਗਨਤਾ। ਭਾਵ ਮਾਇਆ ਕੱਠੀ ਕਰਨ ਦੇ ਹੋਰ ਮਾਇਕ ਕੰਮ। (ਅੰਕ ੨)

(੭) ਹੁਕਮ ਹਾਸਲ, ਬਲ ਪ੍ਰਾਕਰਮ, ਰਾਜ ਦੇ ਕੰਮ। (ਅੰਕ ੩)

ਏਹ ਗੇਣਤੀ ਪਦੇ ੪ ਦੇ ਅੰਤ ਤਕ ਮੁੱਕਦੀ ਹੈ, ਹਰੇਕ ਪਦੇ ਦੀ ਅਖੀਰਲੀ ਸਤਰ ਵਿਚ ਨਿਸ਼ਫਲਤਾ ਦਾ ਕਾਰਣ ਦੱਸਿਆ ਹੈ ਕਿ ਜੋ 'ਨਾਮ ਵਿਹੂਣਾ' ਹੋਣਾ ਹੈ ਦੂਜੇ ਭਾਇ ਵਿਚ ਰਖਦਾ ਹੈ। ਇਨ੍ਹਾ ਵਿਚ ਜੋ 'ਨਾਮ ਬਿਨ' ਨਿਸ਼ਫਲਤਾ ਦੱਸੀ ਹੈ, ਉਸ ਦਾ ਭਾਵ ਹੈ ਕਿ ਨਾਮ ਜਪੇ। ਸੋ ਇਨ੍ਹਾ

ਵਿਚ ਨਾਮ ਦਾ ਉਪਦੇਸ਼ ਹੈ, ਅੰਕ ਪੰਜ ਵਿਚ ਹੁਣ ਅਪਣਾ ਹੋਰ ਰੁਕਨ ਵਰਣਨ ਕਰਦੇ ਹਨ ਕਿ ਨਾਮ· ਪ੍ਰਾਪਤੀ ਲਈ ਗੁਰੂ ਦੀ ਲੋੜ ਹੈ। ਅੰਕ ਛੇ ਵਿਚ ਗੁਰੂ ਦੀ ਮਹਿਮਾ ਹੈ, ਉਸ ਦਾ ਸ਼ੁਕਰੀਆ ਵਰਣਨ ਕੀਤਾ ਹੈ ਕਿ ਉਹ ਸੱਚਾ ਰਾਹ ਦਿਖਾਲਦਾ ਹੈ, ਉਪਦੇਸ਼ ਦੇਂਦਾ ਹੈ, ਨਾਮ ਦਾਨ ਦੇ ਕੇ ਦ੍ਰਿੜਾਉਂਦਾ ਹੈ ਤੇ ਅੰਤ ਪ੍ਰਭੂ ਨਾਲ ਮੇਲ ਦੇਂਦਾ ਹੈ।

ਅੰਕ ੭ ਵਿਚ ਜਿਸ ਪ੍ਰਭੂ ਨਾਲ ਗੁਰੂ ਮੇਲਦਾ ਹੈ ਉਸ ਪ੍ਰਭੂ ਦਾ ਸ਼ੁਕਰੀਆ ਹੈ, ਜੋ ਮਾਨੁਖਾਂ ਦਾ ਰਚਣਹਾਰ ਹੈ। ਗੁਰੂ ਦੇ ਸ਼ਬਦ ਦੁਆਰਾ ਜਿਸਦੇ ਅੰਮ੍ਰਿਤ ਰੂਪ ਮਹਾਂ ਰਸ ਨੂੰ ਆਸ੍ਵਾਦਨ ਕਰੀਦਾ ਹੈ ਤੇ ਇਸੇ ਵਿਚ ਦੱਸਦੇ ਹਨ ਕਿ ਨਾਮ ਦੀ ਵਡਿਆਈ ਪ੍ਰਭੂ ਦੀ ਮੇਹਰ ਨਾਲ ਮਿਲਦੀ ਹੈ। ਇਸ ਦਾ ਕਾਰਣ ਕਈ ਥਾਈਂ ਦੱਸ ਚੁਕੇ ਹਨ ਕਿ ਵਾਹਿਗੁਰੂ ਨਾਮ ਦਾਤੇ ਗੁਰੂ ਦਾ ਮੇਲ ਕਰਾਉਂਦਾ ਹੈ।

ਅੰਕ ਅਠ ਵਿਚ ਫੇਰ ਨਾਮ ਦੀ ਮਹਿਮਾ ਹੈ ਤੇ ਨਾਮ ਦੀ ਉੱਚ ਅਵਸਥਾ ਵਰਣਨ ਕੀਤੀ ਹੈ ਕਿ ਨਾਮ ਇਕ ਜੀਵਨ ਹੋ ਜਾਂਦਾ ਹੈ, ਜਦੋਂ ਕਿ ਨਾਮ ਦੀ ਵਿੱਥ ਪੈਣੀ ਮੌਤ ਤੁੱਲ ਦੁਖਦਾਈ ਭਾਸਦੀ ਹੈ। ਦਰਗਾਹ ਦੀ ਪਤਿ ਤੇ ਸੰਸਾਰ ਦਾ ਸੁਖ ਸ਼ਰਣ ਵਿਚ ਪ੍ਰਾਪਤ ਪ੍ਰਤੀਤ ਕਰਦੇ ਰਹਿਣ ਤੇ ਲਗਾਤਾਰ ਜਪਦੇ ਰਹਿਣ ਵਿਚ ਹੁੰਦਾ ਹੈ। ਇਹੋ ਉਪਦੇਸ਼ ਰਹਾਉ ਵਿਚ ਦੇ ਆਏ ਸਨ ਕਿ ਹੇ ਮਨ! ਤੂੰ ਮਨ ਵਿਚ ਸਦਾ ਹਰੀ ਨੂੰ ਰੱਖ ਤੇ ਇਸੇ ਸਦਾ ਹਰਿ ਨਾਲ ਰਹਿਣ ਵਿਚ ਅਪਣੇ ਮਨ ਵਿਚ ਆਤਮ ਸੁਖ ਨੂੰ ਮਾਣ।

**ਨਿਰੁਕ੍ਤ-** ਹਠੁ- ਤੋਂ ਮੁਰਾਦ ਹਠ ਯੋਗ ਤੇ ਹੋਰ ਅਤਿ ਸੰਜਮਾਂ ਤੋਂ ਹੈ।

ਵੇਸ- ਤੋਂ ਮੁਰਾਦ ਭੇਖ ਧਾਰਨ ਦੀ ਹੈ।

ਭਸਮ- ਤੋਂ ਮੁਰਾਦ ਸਾਰੇ ਪ੍ਰਕਾਰ ਦੇ ਤਪਾਂ ਤੋਂ ਹੈ।

ਜਮ ਦੂਖ- ਮੌਤ ਦਾ ਦੁਖ, ਯਮ ਤਾੜਨਾ ਦਾ ਦੁਖ।

ਚੋਆ- ਅਤਰ॥          ਚੋਆ ਚੰਦਨ- ਚੰਦਨ ਦਾ ਅਤਰ। (ਅ) ਅਤਰ ਤੇ ਚੰਦਨ।

ਅਗਰ- ਤੋਂ ਮੁਰਾਦ ਅਗਰ ਲਕੜੀ ਦੀ ਨਹੀਂ ਪਰ 'ਅਗਰ ਸਾਰ' ਦੀ ਹੈ ਜੋ ਇਕ ਖੁਸ਼ਬੂਦਾਰ ਤੇਲ ਹੈ ਤੇ ਜੋ ਅਗਰ ਵਿਚੋਂ ਨਿਕਲਦਾ ਹੈ।

ਕਪੂਰਿ- ਕਪੂਰ ਨਾਲ। ਮੁਸ਼ਕ ਕਾਫ਼ੂਰ ਲਗਾਉਣ ਵਿਚ। ਕਾਫ਼ੂਰ ਨੂੰ ਪਾਣੀ ਵਿਚ ਪਾ ਕੇ ਖ਼ੁਸ਼ਬੂਦਾਰ ਕਰ ਲੈਂਦੇ ਹਨ ਯਾ ਰਗੜ ਕੇ ਪਾਣੀ ਵਾਂਙੂ ਕਰ ਕੇ ਬੀ ਵਰਤਦੇ ਹਨ। ਕਪੂਰ ਤੋਂ ਮੁਰਾਦ ਮੁਸ਼ਕ ਕਾਫ਼ੂਰ ਦੀ ਹੈ। ਜਿਸ ਨੂੰ ਸੰਸਕ੍ਰਿਤ ਵਿਚ ਕਰ੍ਪੂਰੰ ਆਖਦੇ ਹਨ।

ਨੇਜੇ- (ਫਾ:, ਨੇਜ਼ਹ) ਲੰਮਾ ਬਰਛਾ ਜੋ ਅਕਸਰ ਘੋੜੇ ਚੜ੍ਹਕੇ ਚਲਾਉਂਦੇ ਹਨ ਯਾ ਕਸਰਤਾਂ ਵਿਚ ਜਿਸ ਨਾਲ ਕਿੱਲੇ ਪੁੱਟਦੇ ਹਨ।

(ਅ) ਨੇਜ਼ਾ ਪਦ ਛੋਟੇ ਝੰਡਿਆਂ ਵਾਸਤੇ ਬੀ ਵਰਤਦੇ ਹਨ ਜੋ ਡੇਰਿਆਂ ਯਾ ਮਹੱਲਾਂ ਤੇ ਗੱਡਦੇ ਹਨ।

ਅਧਕੀ- ਬਹੁਤੀ ਹੁੰਦੀ ਹੈ। ਵਧਦੀ ਹੈ।

ਵਾਦਿ- ਵਾਦ ਨਾਲ। ਚਰਚਾ, ਬਹਿਸਾਂ, ਝਗੜਿਆਂ ਨਾਲ। ਪੰਡਿਤਾਂ ਦੇ ਵਿੰਦਜਕ ਦੰਗਲਾਂ ਤੋਂ ਮੁਰਾਦ ਹੈ॥

ਸੁਹੇਲਾ- ਸੁਖ ਦੇਣ ਵਾਲਾ।

ਦੁਹੇਲਾ- ਦੁਖੀ। ਦੁਖਦਾਈ। ਅਗਿਆਨੁ ਦੁਹੇਲਾ- ਦੁਖਦਾਈ ਅਗਿਆਨ (ਪੱਲੇ ਪੈਂਦਾ) ਹੈ।

(ਅ) ਅਗਿਆਨ ਪੱਲੇ ਪੈਂਦਾ ਹੈ ਤੇ ਜੀਵ ਦੁਖੀ ਰਹਿੰਦਾ ਹੈ।

ਦਮ- (ਅ:, ਦਿਰਮ) ਦੰਮ। ਰੁਪੱਯੇ। ਦੌਲਤ।

ਵਾਟ-ਰਸਤੇ। ਪੈਂਡੇ। ਸਫਰ।   ਮਥਿ-ਰਿੜਕ ਕੇ।
ਭਾਣੈ ਦੀਉ-(ਤੇਰੇ) ਭਾਣੇ ਨੇ ਦਿਤੀ ਹੈ।

## [ਗਉੜੀ ਮਹਲਾ ੧, ਅਸਟਪਦੀ-੧੩]

**ਪ੍ਰਾਕ੍ਥਨ-** ਹਉਮੈਂ ਜੀਵ ਨੂੰ ਪਰਮ ਪਦ ਤੇ ਪਹੁੰਚਣ ਨਹੀਂ ਦੇਂਦੀ।

| ਮੂਲ | **ਅਰਥ** |
|---|---|
| ਗਉੜੀ ਮਹਲਾ ੧ ॥ ਹਉਮੈ ਕਰਤ ਭੇਖੀ ਨਹੀ ਜਾਨਿਆ ॥ ਗੁਰਮੁਖਿ ਭਗਤਿ ਵਿਰਲੇ ਮਨੁ ਮਾਨਿਆ ॥ ੧ ॥ ਹਉ ਹਉ ਕਰਤ ਨਹੀ ਸਚੁ ਪਾਈਐ ॥ ਹਉਮੈ ਜਾਇ ਪਰਮ ਪਦੁ ਪਾਈਐ ॥ ੧ ॥ ਰਹਾਉ ॥ | (ਪ੍ਰਸ਼ਨ: ਮਾਇਆ ਵਿਚ ਰੁੱਝੇ ਤੇ ਹਠ ਆਦਿ ਨਾਲ ਕਰਦੇ ਸਾਧਨਾਂ ਵਾਲੇ, ਜੋ ਪਿਛਲੇ ਸ਼ਬਦ ਵਿਚ ਗਿਣੇ ਹਨ, ਕਿਉਂ ਪਰਮ ਪਦ ਤੇ ਨਹੀਂ ਅੱਪੜਦੇ? ਇਸ ਗੱਲ ਦਾ ਉਤਰ ਦੇਂਦੇ ਹਨ ਕਿ) *ਹਉਂ ਹਉਂ ਕਰਦਿਆਂ ਸੱਚ ਪ੍ਰਾਪਤ ਨਹੀਂ ਹੁੰਦਾ ਹੈ, (ਕਿਉਂਕਿ ਹਉਮੈ ਆਪ ਝੂਠ ਹੈ, ਇਸ ਕਰਕੇ ਜੇ) ਹਉਮੈ ਦੂਰ ਹੋ ਜਾਵੇ, ਤਾਂ ਪਰਮ ਪਦ ਪਾ ਲਈਦਾ ਹੈ (ਜੋ ਸੱਚੋ ਸੱਚ ਹੈ। ਪ੍ਰਤੱਖ ਦੇਖ ਲਓ ਕਿ) ਭੇਖਾਂ ਵਾਲਿਆਂ ਨੇ (ਭੇਖ ਦੀ) ਹਉਮੈ ਕਰਦਿਆਂ (ਪਰਮਾਤਮਾਂ ਨੂੰ) ਨਹੀਂ ਜਾਣਿਆਂ, (ਪਰ ਕਿਸੇ) ਵਿਰਲੇ ਗੁਰਮੁਖ ਨੇ ਭਗਤੀ ਦੁਆਰਾ (ਆਪਣੇ) ਮਨ ਨੂੰ ਪਤੀਜਣਾ ਵਾਲਾ ਕਰ ਲਿਆ ਹੈ॥੧॥ਰਹਾਉ॥ |
| ਹਉਮੈ ਕਰਿ ਰਾਜੇ ਬਹੁ ਧਾਵਹਿ ॥ ਹਉਮੈ ਖਪਹਿ ਜਨਮਿ ਮਰਿ ਆਵਹਿ ॥ ੨ ॥ | (ਭੇਖੀਆਂ ਨੂੰ ਛੱਡ ਕੇ ਜੇ ਮਾਇਆ ਧਾਰੀਆਂ ਨੂੰ ਤੱਕੋ ਤਾਂ ਸਭ ਤੋਂ ਵਡੇ ਹਨ) ਰਾਜੇ (ਜੋ) ਹਉਮੈ ਕਰਦੇ (ਮਾਇਆ ਦੇ ਮਗਰ) ਬਹੁਤ ਭੱਜੇ ਫਿਰਦੇ ਹਨ (ਓਹ ਜੀਉਂਦੇ ਜੀ ਤਾਂ) ਹਉਮੈ ਵਿਚ ਖਪਦੇ (ਝਖਦੇ) ਰਹਿੰਦੇ ਹਨ, (ਮਰਕੇ ਫੇਰ) ਜਨਮ ਵਿਚ (ਆਉਂਦੇ ਫੇਰ) ਮਰਦੇ ਹਨ, (ਫੇਰ ਜਨਮ ਵਿਚ) ਆਉਂਦੇ ਹਨ॥੨॥ |
| ਹਉਮੈ ਨਿਵਰੈ ਗੁਰ ਸਬਦੁ ਵੀਚਾਰੈ ॥ ਚੰਚਲ ਮਤਿ ਤਿਆਗੈ ਪੰਚ ਸੰਘਾਰੈ ॥ ੩ ॥ | (ਹੁਣ ਪ੍ਰਸ਼ਨ ਹੁੰਦਾ ਹੈ ਕਿ ਹਉਮੈ ਕੀਕੂੰ ਦੂਰ ਹੋਵੇ? ਉੱਤਰ ਹੈ:) ਹਉਮੈ (ਤਾਂ) ਦੂਰ ਹੁੰਦੀ ਹੈ (ਜੇ) ਗੁਰੂ ਦੇ ਸ਼ਬਦ ਨੂੰ ਵੀਚਾਰੇ, (ਇਸ ਵੀਚਾਰ ਦੇ ਨਾਲ) ਮਤਿ ਦੀ ਚੰਚਲਤਾ ਨੂੰ ਛੱਡੋ ਤੇ ਪੰਜਾਂ (ਕਾਮਾਦਿਕਾਂ) ਨੂੰ ਮਾਰ ਸੱਟੇ॥੩॥ |
| ਅੰਤਰਿ ਸਾਚੁ ਸਹਜ ਘਰਿ ਆਵਹਿ ॥ ਰਾਜਨੁ ਜਾਣਿ ਪਰਮ ਗਤਿ ਪਾਵਹਿ ॥ ੪ ॥ | (ਪ੍ਰਸ਼ਨ: ਹੋਰ ਕੀਹ ਕਰੇ?) (ਆਪਣੇ) ਅੰਦਰ ਸੱਚ❖ (ਨੂੰ ਧਾਰਨ ਕਰੇ ਤੇ ਇਉਂ ਆਪਣੇ) 'ਸਹਜ ਸਰੂਪ' ਵਿਚ ਆ ਜਾਵੇ। (ਆਪਣੇ ਸਰੂਪ ਦੀ ਲੱਖਤਾ ਵਿਚ ਆਕੇ ਫੇਰ) ਪਾਤਸ਼ਾਹ (ਅਕਾਲ ਪੁਰਖ) ਨੂੰ ਸਿਆਣ ਲਵੇ (ਤਦ) ਪਰਮ ਗਤੀ ਨੂੰ ਪਾ ਲਏਗਾ॥੪॥ (ਪ੍ਰਸ਼ਨ: ਏਹੋ ਜੇਹੀ ਕਥਨੀ, ਜੋ ਆਪ ਨੇ ਦੱਸੀ ਹੈ ਕੀਕੂੰ ਮਿਲੇ? |

* ਰਹਾਉ ਤੋਂ ਅਰਥ ਟੁਰਦਾ ਹੈ, ਕਿਉਂਕਿ ਰਹਾਉ ਵਿਚ ਇਕ ਅਸੂਲ ਵਰਣਨ ਹੋਇਆ ਹੈ। ਅੰਕ ੧, ੨, ੩ ਵਿਚ ਸਿਲਸਿਲੇ ਵਾਰ ਨਮੂਨੇ ਦੱਸੇ ਹਨ।

❖ 'ਸਾਚੁ' ਦਾ ਮਤਲਬ ਏਥੇ ਸੱਚਾ ਨਾਮ ਹੈ।

| | |
|---|---|
| **ਸਚੁ ਕਰਣੀ ਗੁਰੁ ਭਰਮੁ ਚੁਕਾਵੈ ॥ ਨਿਰਭਉ ਕੈ ਘਰਿ ਤਾੜੀ ਲਾਵੈ ॥ ੫ ॥** | ਉੱਤਰ:) (ਇਹ) ਕਰਣੀ ਸੱਚ ਸਰੂਪ ਹੈ*, ( ਗੁਰੂ ਤੋਂ ਮਿਲਦੀ ਹੈ), ਗੁਰੂ (ਇਹ ਦੇ ਕੇ ਸਿਖ ਦਾ) ਭਰਮ ਦੂਰ ਕਰ ਦੇਂਦਾ ਹੈ (ਅਤੇ ਸਿਖ ਦੀ) ਬ੍ਰਿਤੀ ਨਿਰਭਉ (ਵਾਹਿਗੁਰੂ) ਦੇ ਸਰੂਪ ਵਿਚ ਲਗਾ ਦੇਂਦਾ ਹੈ॥੫॥ |
| **ਹਉ ਹਉ ਕਰਿ ਮਰਣਾ ਕਿਆ ਪਾਵੈ ॥ ਪੂਰਾ ਗੁਰੁ ਭੇਟੇ ਸੋ ਝਗਰੁ ਚੁਕਾਵੈ ॥ ੬ ॥** | (ਸੋ ਭਾਈ! ਸਮਝ ਕਰ) ਹਉ ਹਉ ਕਰਦਿਆਂ ਜੋ ਮਰ ਰਹਿਣਾ ਹੈ (ਉਸ ਦਾ ਕੋਈ) ਕੀਹ (ਫਲ) ਪਾਉਂਦਾ ਹੈ? (ਭਾਵ ਹਉਮੈ ਕਰਦਿਆਂ ਜੀਵਨ ਗੁਜ਼ਾਰਨੇ ਤੇ ਜੀਵ ਦੇ ਕੁਛ ਪੱਲੇ ਨਹੀਂ ਪੈਂਦਾ, ਅੰਤ ਖਾਲੀ ਹੋ ਟੁਰਦਾ ਹੈ, ਪਰ ਜੇ) ਪੂਰੇ ਗੁਰੂ ਨੂੰ ਮਿਲ ਪਵੇ (ਤਾਂ) ਉਹ (ਪੂਰਾ ਗੁਰੂ ਜਨਮ ਮਰਨ ਦਾ ਸਾਰਾ) ਟੰਟਾ ਹੀ ਦੂਰ ਕਰ ਦੇਂਦਾ ਹੈ॥੬॥ |
| **ਜੇਤੀ ਹੈ ਤੇਤੀ ਕਿਹੁ ਨਾਹੀ ॥ ਗੁਰਮੁਖਿ ਗਿਆਨ ਭੇਟਿ ਗੁਣ ਗਾਹੀ ॥ ੭ ॥** | (ਵੀਚਾਰ ਕਰ) ਜਿਤਨੀ (ਸ੍ਰਿਸ਼ਟੀ ਦਿੱਸ ਰਹੀ) ਹੈ, ਇਤਨੀ (ਇਹ ਸਾਰੀ ਦੀ ਸਾਰੀ) ਕੁਛ ਬੀ ਨਹੀਂ ਹੈ, (ਕਿਉਂਕਿ ਚੱਲਣਹਾਰ ਹੈ, ਪਰ ਜੋ ਗੁਰੂ ਨੂੰ) ਮਿਲਕੇ (ਪਰਮੇਸ਼ੁਰ ਦੇ) ਗੁਣ ਗਾਉਂਦੇ ਹਨ (ਉਨ੍ਹਾਂ ਨੂੰ) ਗੁਰੂ ਦੁਆਰਾ ਗਯਾਨ ਦੀ ਪ੍ਰਾਪਤੀ ਹੁੰਦੀ ਹੈ❖॥੭॥ |
| **ਹਉਮੈ ਬੰਧਨ ਬੰਧਿ ਭਵਾਵੈ ॥ ਨਾਨਕ ਰਾਮ ਭਗਤਿ ਸੁਖੁ ਪਾਵੈ ॥ ੮ ॥ ੧੩ ॥** | (ਸੋ ਸਿੱਟੇ ਦੀ ਗੱਲ ਇਹੋ ਹੈ ਕਿ ਜੋ) ਹਉਮੈ ਦੇ ਬੰਧਨਾਂ ਵਿਚ ਬੱਧਾ ਹੋਇਆ ਹੈ, (ਉਹ ਜਨਮ ਮਰਨ ਦੇ ਗੇੜ ਵਿਚ) ਭੁਆਇਆ ਜਾਵੇਗਾ। (ਪਰ) ਹੇ ਨਾਨਕ! ਰਾਮ ਦਾ ਭਗਤ (ਹਉਮੈ ਤੋਂ ਨਿਰਬੰਧ ਹੈ, ਉਹ ਸਦਾ ਸਲਾਮਤੀ ਦਾ) ਸੁਖ ਪਾਏਗਾ॥੮॥੧੩॥ |

**ਵਯਾਖਯਾ**– ਰਹਾਉ ਵਿਚ ਇਕ ਅਟੱਲ ਨਿਯਮ ਦੱਸਿਆ ਹੈ ਕਿ 'ਹਉਂ ਹਉਂ ਕਰਦਿਆਂ ਸੱਚ ਨਹੀਂ ਮਿਲਦਾ' ਕਿਉਂਕਿ ਹਉਮੈ ਸੱਤ ਵਸਤੂ ਹੈ ਨਹੀਂ, ਉਹ ਸਤਯ ਸਰੂਪ ਨੂੰ ਪ੍ਰਾਪਤ ਨਹੀਂ ਹੋਣ ਦੇਂਦੀ। ਇਸ ਦੇ ਦੂਰ ਹੋਇਆਂ ਹੀ ਪਰਮ ਪਦ ਪ੍ਰਾਪਤ ਹੁੰਦਾ ਹੈ। ਪਰਮ ਪਦ ਹੈ ਵਾਹਿਗੁਰੂ ਜੀ ਵਿਚ ਅੱਪੜ ਪੈਣਾ, ਉਸ ਤੋਂ ਅਗੇ ਹੋਰ ਕੋਈ ਪਦ ਨਹੀਂ ਹੈ।

ਇਹ ਦੱਸ ਕੇ ਅੰਕ ੧ ਵਿਚ ਦੱਸਿਆ ਹੈ ਕਿ ਹਉਂ ਧਾਰਨ ਵਾਲੇ ਸਾਧਾਂ ਫਕੀਰਾਂ, ਭਾਵ ਪਰਮਾਰਥੀ ਬਾਣੇ ਵਾਲਿਆਂ ਨੂੰ ਬੀ ਨਹੀਂ ਪ੍ਰਾਪਤੀ ਹੋਈ।

ਅੰਕ ੨ ਵਿਚ ਦੱਸਿਆ ਕਿ ਗ੍ਰਿਹਸਤ ਆਸ਼੍ਰਮ ਵਿਚ ਰਹਿਣ ਵਾਲਿਆਂ ਹਉਂ ਧਾਰੀਆਂ ਨੇ ਬੀ ਨਹੀਂ ਪਾਇਆ। ਗ੍ਰਿਹਸਤੀਆਂ ਵਿਚੋਂ ਸਭ ਤੋਂ ਵਡੇ ਰਾਜਿਆਂ ਨੂੰ ਲੈ ਕੇ ਸਾਰੇ 'ਪ੍ਰਵਿਰਤੀ ਮਾਰਗ ਦੇ ਲੋਕਾਂ' ਨੂੰ ਲੈ ਲਿਆ।

ਅੰਕ ਤਿੰਨ ਵਿਚ ਹਉਮੈ ਨਵਿਰਤੀ ਦਾ ਤ੍ਰੀਕਾ ਦੱਸਿਆ:- ਗੁਰੂ ਦੇ ਉਪਦੇਸ਼ ਦੀ ਵੀਚਾਰ, ਅਪਣੀ ਚੰਚਲ ਮਤਿ ਭਾਵ ਮਨਮਤਿ ਦਾ ਤਿਆਗ, ਤੇ ਪੰਜਾਂ ਕਾਮਾਦਿਕਾਂ ਦਾ ਮਾਰਨਾ। ਭਾਵ ਆਚਰਨ ਨੂੰ ਸ਼ੁੱਧ ਕਰਨਾ ਤੇ ਅਪਣੀ ਕਰਨੀ ਨਿਰਮਲ ਕਰ ਲੈਣੀ।

---

* ਵਾਹਿਗੁਰੂ 'ਸੱਚ' ਹੈ, ਉਸ ਦਾ ਨਾਮ ਸੱਚ ਹੈ। ਜੋ ਨਾਮ ਸਿਮਰਦਾ ਨਾਮ ਵਿਚ ਲਿਵ ਧਾਰੀ ਹੈ ਉਸ ਦੇ ਅੰਦਰ ਸੱਚ ਹੈ, ਉਸ ਨੂੰ 'ਸਚੁ ਕਰਣੀ' ਪ੍ਰਾਪਤ ਹੈ। ਉਸ ਦਾ ਜੀਵਨ ਤੇ ਕਰਤਬ ਸਾਰੇ ਸੱਚ ਵਾਲੇ ਹੋ ਜਾਣਗੇ।

❖ ਅਥਵਾ-''ਗੁਰਮੁਖ ਗਿਆਨ ਨੂੰ ਮਿਲਕੇ (ਭਾਵ ਪਾਕੇ ਈਸ਼ਰ ਦੇ) ਗੁਣ ਗਾਉਂਦਾ ਹੈ।''
ਐਉਂ ਬੀ ਅਰਥ ਲਾ ਲੈਂਦੇ ਹਨ।

ਅੰਕ ੪ ਵਿਚ ਸੱਚ, ਅਰਥਾਤ ਨਾਮ ਧਾਰਨ ਦਾ ਉਪਦੇਸ਼ ਹੈ। ਇਨ੍ਹਾਂ ਚਹੁੰ ਧਾਰਨਾ ਨਾਲ ਨਿਜ ਸਰੂਪ ਦੀ ਲੱਖਤਾ ਹੋ ਆਵੇਗੀ। ਇਸ ਤੋਂ ਅਗੇ ਹੈ ਵਾਹਿਗੁਰੂ ਜੀ ਦੀ ਲੱਖਤਾ। ਫਿਰ ਉਹ ਪ੍ਰਾਪਤ ਹੋ ਜਾਏਗੀ। ਇਹ ਹੋਵੇਗੀ 'ਪਰਮਗਤੀ' ਇਹ ਹੋਵੇਗਾ ਪਰਮ ਪਦ।

ਅੰਕ ੫ ਵਿਚ ਮੁੜ ਦੱਸਦੇ ਹਨ ਕਿ ਇਸ ਪ੍ਰਾਪਤੀ ਲਈ ਲੋੜ ਗੁਰੂ ਦੀ ਹੈ। ਇਕ ਤਾ ਗੁਰੂ ਉਪਰ ਕਹੀ ਸਚੀ ਕਰਣੀ ਵਿਚ ਟਿਕਾ ਦੇਵੇਗਾ। ਦੂਸਰੇ ਉਹ ਨਿਜ ਉਪਦੇਸ਼ ਨਾਲ ਸੰਸੇ ਭਰਮ ਨਵਿਰਤ ਕਰ ਦੇਵੇਗਾ ਤੇ ਸਿਖ ਨੂੰ ਨਿਸ਼ਭਰਮ ਕਰਕੇ ਨਿਰਭਉ ਵਿਚ ਜੋੜ ਦੇਵੇਗਾ। ਇਸ ਵਿਚ ਕਟਾਖਜ ਇਹ ਹੈ ਕਿ 'ਨਿਸ਼ਭਰਮ' ਕਰਕੇ ਜਦ ਨਿਰਭਉ ਵਿਚ ਜੋੜੇਗਾ ਤਾਂ 'ਨਿਰਭਉ' ਕਰ ਦੇਵੇਗਾ।

ਅੰਕ ੬- ਹੁਣ ਰਹਾਉ ਵਿਚ ਦਿਤੇ ਉਪਦੇਸ਼ ਨੂੰ ਦੁਹਰਾਉਂਦੇ ਹਨ ਕਿ ਹਉਂ ਕਰਕੇ ਜੋ ਕੁਛ ਪ੍ਰਾਪਤ ਕਰੀਦਾ ਹੈ ਛਡ ਜਾਈਦਾ ਹੈ। ਅੰਤ ਵੇਲੇ ਨਾਲ ਕੁਛ ਨਹੀਂ ਟੁਰਦਾ ਸੋ ਪੱਲੇ ਕੁਛ ਨਾ ਪਿਆ, ਪਰ ਜੇ ਪੂਰੇ ਗੁਰੂ ਨੂੰ ਮਿਲ ਪਓ ਤਾ ਜਨਮ ਮਰਨ, ਦੁਖ ਸੁਖ ਆਦਿ ਸਾਰੇ ਝਗੜੇ ਟੰਟੇ ਦੂਰ ਹੋ ਜਾਂਦੇ ਹਨ।

ਅੰਕ ੭- ਸੋ ਲੰਮੀ ਨਜ਼ਰ ਪਾ ਕੇ ਤੱਕੋ ਜਦ ਦਿੱਸਦੀ ਸ੍ਰਿਸ਼ਟੀ ਸਾਰੀ ਹੀ ਛੱਡ ਜਾਣੀ ਹੈ ਤੇ ਹੈ ਏਹ ਮਾਇਆ ਰੂਪ ਤਾਂ ਇਸ ਨਾਲ ਨੇਹੁ ਕਾਹਨੂੰ? ਤੇ ਜੇ ਗੁਰੂ ਦੁਆਰਾ ਟੁਰੋ ਤਾਂ ਗਜਾਨ ਪ੍ਰਾਪਤ ਹੋਕੇ ਪਰਮ ਪਦ ਮਿਲ ਪੈਂਦਾ ਹੈ, ਤਾਂ ਇਸ ਰਾਹੇ ਲਗੋ।

ਅੰਕ ੮ ਵਿਚ ਸਿੱਧਾਂਤਾਮਿਕ ਮਾਨੋਂ ਇਕ ਸੂਤ੍ਰ ਕਿਹਾ ਹੈ ਕਿ 'ਹਉਮੈਂ ਦੇ ਬੰਧਨਾਂ ਵਿਚ ਬੱਧੇ ਹੈਂ' ਇਹ ਹਉਮੈਂ ਹੀ ਜਨਮ ਦਰ ਜਨਮ ਭਟਕਾਉਂਦੀ ਹੈ। ਪਰ ਰਾਮ ਭਗਤ ਹਉਮੈਂ ਦੇ ਬੰਧਨਾਂ ਤੋਂ ਨਿਰਬੰਧ ਸੁਤੰਤ੍ਰ ਹੁੰਦਾ ਹੈ, ਉਹ ਸਦਾ ਸੁਖ ਵਿਚ ਕਾਇਮ ਹੋ ਜਾਂਦਾ ਹੈ।

**ਨਿਰੁਕ੍ਤ-** ਭੇਖੀ- ਭੇਖਾਂ ਵਾਲਿਆਂ ਨੇ।

ਮਨੁ ਮਾਨਿਆ- ਮਨ ਨੂੰ ਮਨਾਇਆ ਹੈ। ਭਾਵ ਪਤੀਜਣਾ ਯਾ ਨਿਸਚੈ ਦੇ ਘਰ ਆਏ ਹਨ।

ਸੰਘਾਰੈ- ਮਾਰ ਦੇਵੇ, ਦੂਰ ਕਰੇ, ਵੱਸ ਵਿਚ ਕਰ ਲਵੇ ਜੋ ਫੇਰ ਦੁਖ ਨਾ ਦੇ ਸਕਣ।

ਰਾਜਨੁ- ਰਾਜਾ। ਭਾਵ ਹੈ ਪ੍ਰਕਾਸ਼ ਸਰੂਪ ਸਭ ਦਾ ਪਾਤਸ਼ਾਹ, ਵਾਹਿਗੁਰੂ।

ਤਾੜੀ- (ਤਾੜੀ=ਨਜ਼ਰ) ਮਨ ਜੋੜਨ ਲਈ ਨਜ਼ਰ ਬੰਨ੍ਹਣੀ। **ਤਾੜੀ ਲਾਉਣੀ-** ਬ੍ਰਿਤੀ ਜੋੜਨੀ ਸਮਾਧੀ ਲਾਉਣੀ।

## [ਗਉੜੀ ਮਹਲਾ ੧, ਅਸਟਪਦੀ-੧੪]

**ਪ੍ਰਾਕ੍ਥਨ-** ਅਗਲੀਆਂ ਦੁਇ ਅਸਟਪਦੀਆਂ (੧੪ ਤੇ ੧੫) ਲੜੀ ਬੱਝਵੀਆਂ ਹਨ। ੧੪ਵੀਂ ਵਿਚ 'ਕਾਲ ਘਰ' ਦਾ ਪ੍ਰਕਰਣ ਹੈ ਤੇ ੧੫ਵੀਂ ਵਿਚ 'ਸਚ ਘਰ' ਦਾ ਪ੍ਰਕਰਣ। ਦੋਹਾਂ ਨੂੰ ਇਕੱਠਿਆਂ ਵੀਚਾਰਨਾ ਤੇ ਅਪਣਾ ਟਿਕਾਣਾ 'ਸਚ ਘਰ' ਵਿਚ ਸਥਾਪਨ ਕਰਨੇ ਦਾ ਅਮਲ ਕਰਨਾ ਚਾਹੀਦਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੧ ॥<br>ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ ॥<br>ਬ੍ਰਹਮ ਕਮਲੁ ਪਇਆਲਿ ਨ ਪਾਇਆ ॥ | *(ਇਹ ਨਿਯਮ ਹੈ ਕਿ) ਜੋ ਉਪਜੇਗਾ ਸੋ ਕਾਲ (ਦੇ ਹਥ) ਮਾਰਿਆ ਜਾਏਗਾ। ਅਸੀਂ ਵਾਹਿਗੁਰੂ ਨੇ ਰਖ ਲਏ ਹਾਂ (ਅਸਾਂ) ਗੁਰੂ ਦੇ ਸ਼ਬਦ ਨੂੰ ਵੀਚਾਰ ਲੀਤਾ ਹੈਸੀ। ਪਹਿਲ |

* ਪਹਿਲੋਂ ਰਹਾਉ ਦਾ ਅਰਥ ਲੱਗੇਗਾ।

ਆਗਿਆ ਨਹੀ ਲੀਨੀ ਭਰਮਿ ਭੁਲਾਇਆ ॥ ੧ ॥
ਜੋ ਉਪਜੈ ਸੋ ਕਾਲਿ ਸੰਘਾਰਿਆ ॥
ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥ ੧ ॥ ਰਹਾਉ ॥

(ਦੇਖੋ ਸ੍ਰਿਸ਼ਟੀ ਰਚਨਾ ਕਰਨੇ ਵਾਲਾ) ਬ੍ਰਹਮਾ (ਹੀ ਆਪ) ਕਾਲ ਦੇ ਘਰ ਵਿਚ ਆਇਆ। ਬ੍ਰਹਮ ਕਮਲ (ਦੇ ਅੰਤ) ਨੂੰ ਪਤਾਲ (ਤਕ ਜਾ ਕੇ ਬੀ) ਨਾ ਪਾ ਸਕਿਆ, (ਕਿਉਂਕਿ ਉਸ ਨੇ) ਆਗਿਆ ਨਹੀਂ ਸੀ ਲਈ, (ਇਸ ਕਰਕੇ) ਭਰਮ ਵਸ਼ ਹੋ ਕੇ ਭੁੱਲਾ ਫਿਰਿਆ॥੧॥

ਮਾਇਆ ਮੋਹੇ ਦੇਵੀ ਸਭਿ ਦੇਵਾ ॥
ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥
ਓਹੁ ਅਬਿਨਾਸੀ ਅਲਖ ਅਭੇਵਾ ॥੨॥

(ਸੋ ਮਾਨੁਖ ਦਾ ਕੀ ਕਹਿਣਾ ਹੈ) ਸਭ ਦੇਵੀ ਦੇਉਤੇ ਬੀ ਮਾਇਆ ਨੇ ਮੋਹ ਰਖੇ ਹਨ, (ਇਸ ਕਰਕੇ) ਕਾਲ (ਉਨ੍ਹਾਂ ਨੂੰ ਬੀ) ਨਹੀਂ ਛਡਦਾ, (ਹਾਂ ਕਾਲ ਨਹੀਂ ਛਡਦਾ) ਗੁਰੂ ਦੀ ਸੇਵਾ ਬਿਨਾ, (ਪਰ) ਓਹ (ਜੋ ਸਾਨੂੰ ਰੱਖਣ ਵਾਲਾ ਹਰੀ ਹੈ ਉਹ) ਨਾਸ਼ ਰਹਿਤ ਹੈ (ਭਾਵ ਕਾਲ ਉਸ ਨੂੰ ਨਹੀਂ ਮਾਰ ਸਕਦਾ, ਕਿਉਂਕਿ ਉਹ ਕਾਲ ਤੋਂ) ਨਹੀਂ ਲਖਿਆ ਜਾਂਦਾ, ਨਾ ਹੀ (ਕਾਲ) ਉਸ ਦਾ ਭੇਦ ਪਾ ਸਕਦਾ ਹੈ॥ ੨॥

ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ॥
ਨਾਮਹੁ ਭੂਲੈ ਜਮ ਕਾ ਦੁਖੁ ਸਹਨਾ ॥
ਮੈ ਧਰ ਨਾਮੁ ਜਿਉ ਰਾਖਹੁ ਰਹਨਾ ॥੩॥

ਵਡੇ ਪਾਤਸ਼ਾਹਾਂ, ਸਰਦਾਰਾਂ, ਪਾਤਸ਼ਾਹਾਂ (ਕਿਸੇ ਨੇ ਬੀ ਏਥੇ ਸਦਾ) ਨਹੀਂ ਰਹਿਣਾ। (ਹਾਂ ਜੋ) ਨਾਮ ਤੋਂ ਭੁੱਲੇ ਹੋਏ ਹਨ (ਉਨ੍ਹਾਂ ਸਾਰਿਆਂ ਨੇ) ਜਮ ਦਾ ਦੁਖ ਸਹਿਣਾ ਹੈ। (ਪਰ) ਮੈਨੂੰ (ਤਾਂ) ਨਾਮ ਆਸਰਾ ਰੂਪ ਹੈ, ਜਿਵੇਂ (ਹੇ ਈਸ਼ੁਰ!) ਰੱਖੋਗੇ (ਮੈਂ) ਰਹਿਣਾ ਹੈ॥੩॥

ਚਉਧਰੀ ਰਾਜੇ ਨਹੀ ਕਿਸੈ ਮੁਕਾਮੁ ॥
ਸਾਹ ਮਰਹਿ ਸੰਚਹਿ ਮਾਇਆ ਦਾਮ ॥
ਮੈ ਧਨੁ ਦੀਜੈ ਹਰਿ ਅੰਮ੍ਰਿਤ ਨਾਮੁ ॥ ੪॥

ਚਉਧਰੀ ਕਿ ਰਾਜੇ ਕਿਸੇ ਦਾ (ਏਥੇ) ਮੁਕਾਮ (ਟਿਕਕੇ ਰਹਿਣਾ ਨਹੀਂ) ਹੈ, (ਉਹ) ਸ਼ਾਹ (=ਸ਼ਾਹੂਕਾਰ ਬੀ) ਮਰ ਜਾਂਦੇ ਹਨ ਜੋ (ਨਕਦ) ਰੁਪੱਯੇ (ਤੇ ਹਰ ਤਰ੍ਹਾਂ ਦੀ ਹੋਰ) ਮਾਇਆ ਇਕੱਠੀ ਕਰਦੇ ਹਨ। (ਪਰ) ਹੇ ਹਰੀ! ਮੈਨੂੰ (ਆਪ ਉਹ) ਧਨ ਦਿਓ (ਜਿਸ ਨੂੰ) ਨਾਮ (ਆਖਦੇ ਹਨ ਤੇ ਜੋ) ਅਮਰ ਕਰਨੇ ਵਾਲਾ ਹੈ॥੪॥

ਰਯਤਿ ਮਹਰ ਮੁਕਦਮ ਸਿਕਦਾਰੈ ॥
ਨਿਹਚਲੁ ਕੋਇ ਨ ਦਿਸੈ ਸੰਸਾਰੈ ॥
ਅਫਰਿਉ ਕਾਲੁ ਕੂੜੁ ਸਿਰਿ ਮਾਰੈ ॥੫॥

(ਕੀਹ) ਪ੍ਰਜਾ (ਤੇ ਕੀਹ) ਪੈਂਚ, ਕੀਹ ਮੁਖੀਆ ਤੇ ਕੀਹ ਸਿਕਦਾਰ, ਕੋਈ ਸੰਸਾਰ ਵਿਚ ਟਿਕਕੇ ਰਹਿਣੇ ਵਾਲਾ ਨਹੀਂ ਦਿੱਸਦਾ। ਅਮੋੜ ਕਾਲ (ਹਰ) ਕੂੜੇ (ਪੁਰਖ) ਨੂੰ ਸਿਰ ਤੇ (ਆਪਣੀ ਸੱਟ) ਮਾਰਦਾ ਹੈ॥੫॥

ਨਿਹਚਲੁ ਏਕੁ ਸਚਾ ਸਚ ਸੋਈ ॥
ਜਿਨਿ ਕਰਿ ਸਾਜੀ ਤਿਨਹਿ ਸਭ ਗੋਈ॥
ਓਹੁ ਗੁਰਮੁਖਿ ਜਾਪੈ ਤਾਂ ਪਤਿ ਹੋਈ ॥ ੬ ॥

ਉਹ ਇਕੋ (ਹਰੀ) ਹੀ (ਜੋ) ਸਚੀਮੁਚੀ ਸੱਚਾ (ਹੈ ਸਦਾ) ਅਟੱਲ ਹੈ, ਜਿਸਨੇ (ਇਹ ਸ੍ਰਿਸ਼ਟੀ) ਬਣਾਕੇ ਰਚੀ ਹੈ, ਉਹੀ ਸਾਰੀ ਨੂੰ ਲੈ ਕਰ ਲੈਂਦਾ ਹੈ। (ਜੇਕਰ ਕਿਸੇ ਜੀਵ ਨੂੰ) ਓਹ ਗੁਰੂ ਦੁਆਰੇ ਪ੍ਰਤੀਤ ਦੇ ਆਵੇ ਤਾਂ (ਉਸ ਜੀਵ ਦੀ ਏਥੇ ਓਥੇ) ਪਤਿ ਰਹਿ ਆਉਂਦੀ ਹੈ। (ਭਾਵ ਉਹ ਕਾਲ ਚੱਕ੍ਰ ਤੋਂ ਨਿਕਲ ਜਾਂਦਾ ਹੈ, ਉਸ ਦੇ ਸਿਰ ਸੱਟ ਮਾਰਕੇ ਕਾਲ ਉਸ ਦੀ ਬੇਪਤੀ ਨਹੀਂ ਕਰ ਸਕਦਾ॥੬॥

ਕਾਜੀ ਸੇਖ ਭੇਖ ਫਕੀਰਾ ॥ ਵਡੇ ਕਹਾਵਹਿ ਹਉਮੈ ਤਨਿ ਪੀਰਾ ॥ ਕਾਲੁ ਨ ਛੋਡੈ ਬਿਨੁ ਸਤਿਗੁਰ ਕੀ ਧੀਰਾ ॥ ੭ ॥

ਕਾਜ਼ੀ, ਸ਼ੇਖ਼, ਤੇ ਫਕੀਰੀ ਦੇ (ਸਾਰੇ) ਭੇਖ ਜੋ ਵਡੇ ਕਹਾਉਂਦੇ ਹ (ਤੇ ਜਿਨ੍ਹਾਂ ਦੇ) ਸਰੀਰ ਅੰਦਰ (ਭਾਵ ਮਨ ਵਿਚ) ਹਉਮੈਂ ਦੀ ਪੀੜਾ ਹੈ ਉਨ੍ਹਾਂ ਨੂੰ ਬੀ ਕਾਲ ਨਹੀਂ ਛੱਡਦਾ, (ਕਿਉਂਕਿ ਓਹ) ਸਤਿਗੁਰੂ ਦੇ ਆਸਰੇ ਤੋਂ ਬਿਨਾ ਹਨ॥੭॥

ਕਾਲੁ ਜਾਲੁ ਜਿਹਵਾ ਅਰੁ ਨੈਣੀ ॥ ਕਾਨੀ ਕਾਲੁ ਸੁਣੈ ਬਿਖੁ ਬੈਣੀ ॥ ਬਿਨੁ ਸਬਦੈ ਮੂਠੇ ਦਿਨੁ ਰੈਣੀ ॥ ੮ ॥

(ਪ੍ਰਸ਼ਨ ਹੁੰਦਾ ਹੈ ਕਿ ਕਾਲ ਕਿਸ ਤ੍ਰੀਕੇ ਨਾਲ ਸਭ ਨੂੰ ਮਾਰ ਲੈਂਦਾ ਹੈ? ਉੱਤਰ ਦੇਂਦੇ ਹਨ:) ਕਾਲ (ਆਪਣਾ) ਜਾਲ ਜੀਭ ਤੇ ਅੱਖਾਂ ਦੁਆਰਾ (ਤਾਣੀ ਰੱਖਦਾ ਹੈ, ਫੇਰ) ਕੰਨਾਂ ਨਾਲ ਜੋ ਜ਼ਹਿਰੀਲੇ ਬਚਨ ਸੁਣੀਂਦੇ ਹਨ (ਇਹ ਬੀ) ਕਾਲ (ਹੀ ਆਪਣਾ ਜਾਲ ਖਿਲਾਰੀ ਰਖਦਾ ਹੈ)। (ਜੀਭ, ਅੱਖਾਂ ਤੇ ਕੰਨਾਂ ਦੇ ਰਸਾਂ ਵਿਚ ਲਪਟੇ ਲੋਕੀ ਗੁਰੂ) ਸ਼ਬਦ ਤੋਂ ਬਿਨਾ ਰਹਿਣ ਕਰਕੇ ਦਿਨੇ ਰਾਤ (ਕਾਲ ਤੋਂ) ਠੱਗੇ ਜਾ ਰਹੇ ਹਨ॥੮॥

ਹਿਰਦੈ ਸਾਚੁ ਵਸੈ ਹਰਿ ਨਾਇ ॥ ਕਾਲੁ ਨ ਜੋਹਿ ਸਕੈ ਗੁਣ ਗਾਇ ॥ ਨਾਨਕ ਗੁਰਮੁਖਿ ਸਬਦਿ ਸਮਾਇ ॥ ੯ ॥ ੧੪ ॥

(ਪ੍ਰਸ਼ਨ: ਕਾਲ ਤੋਂ ਕਿਵੇਂ ਛੁਟਕਾਰਾ ਹੋਵੇ? ਉੱਤਰ:) (ਜਿਸਦੇ) ਹਿਰਦੇ ਵਿਚ ਹਰਿ ਨਾਮ ਦੁਆਰਾ ਸਤਜ ਸਰੂਪ (ਹਰੀ) ਵਸਦਾ ਹੈ (ਤੇ ਉਹ ਹਰੀ ਦੇ) ਗੁਣ ਗਾਉਂਦਾ ਹੈ, (ਉਸ ਨੂੰ) ਕਾਲ ਵੇਖ ਵੀ ਨਹੀਂ ਸਕਦਾ, (ਕਿਉਂਕਿ) ਉਹ ਗੁਰੂ ਦੁਆਰਾ ਸ਼ਬਦ (=ਬ੍ਰਹਮ) ਵਿਚ ਸਮਾ ਰਿਹਾ ਹੁੰਦਾ ਹੈ, ਹੇ ਨਾਨਕ! ॥੯॥੧੪॥

**ਵਯਾਖਯਾ–** ਜਾਪਦਾ ਹੈ ਕਿਸੇ ਨੇ ਗੁਰੂ ਜੀ ਨਾਲ ਕਾਲ ਨੂੰ ਜਿੱਤਣ ਦੀ ਤੇ ਇਸ ਦੇਹ ਵਿਚ ਸਦਾ ਰਹਿਣੇ ਦੀ ਗਲ ਕੋਈ ਕੀਤੀ ਹੈ। ਚਾਹੇ ਕਿਸੇ ਜੋਗੀ ਨੇ ਅਪਣੀ ਕਾਲ ਬੰਚਨ ਕ੍ਰਿਯਾ ਦੀ ਮਹਿਮਾ ਕਹੀ ਹੈ, ਚਾਹੇ ਕਿਸੇ ਤੌਰੇਤ ਆਦਿਕ ਦੇ ਜਾਣਨ ਵਾਲੇ ਮੌਲਵੀ ਕਿ ਈਸਾਈ ਨੇ ਜ਼ਿਕਰ ਕੀਤਾ ਹੈ ਕਿ ਬੰਦਾ ਇਸ ਦੇਹ ਵਿਚ ਅਮਰ ਬਨਾਇਆ ਗਿਆ ਸੀ ਪਰ ਗੁਨਾਹ ਕਰਕੇ ਮਰਨਾਊ ਹੋ ਗਿਆ ਹੈ ਯਾ ਕਿਸੇ ਨੇ ਚਿਰਜੀਵੀ ਦੇਵਤਿਆਂ ਦਾ ਕਥਨ ਕੀਤਾ ਹੈ। ਐਸ ਕਿਸਮ ਦੇ ਕਿਸੇ ਬਿਆਨ ਉਪਰ ਆਪ ਨੇ ਕੁਦਰਤ ਦਾ ਇਕ ਅਟੱਲ ਨਿਯਮ ਰਹਾਉ ਵਿਚ ਸੁਣਾ ਦਿਤਾ ਹੈ ਕਿ 'ਜੋ ਉਪਜੈ ਸੋ ਕਾਲਿ ਸੰਘਾਰਿਆ'=ਜੋ ਪੈਦਾ ਹੋਏਗਾ ਉਹ ਮਰੇਗਾ। ਜੋ ਪੈਦਾ ਹੁੰਦਾ ਹੈ ਕਾਲ ਵਿਚ ਹੈ, ਜੋ ਕਾਲ ਵਿਚ ਹੈ ਸੋ ਮਰੇਗਾ। ਇਹ ਨਿਯਮ ਗੁਰਬਾਣੀ ਵਿਚ ਬਹੁਤ ਵੇਰ ਆਇਆ ਹੈ:-

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲ॥ (ਸਲੋਕ ਮਹਲਾ ੯-੫੨)

ਰਹਾਉ ਵਿਚ ਇਹ ਨਿਯਮ ਦੱਸਕੇ, ਫੇਰ ਅੰਕ ੧ ਤੋਂ ਲੈ ਕੇ ਅੰਕ ੭ ਦੇ ਅਖ਼ੀਰ ਤਕ ਬ੍ਰਹਮਾ ਤੋਂ ਲੈ ਕੇ ਸਭ ਦੇ ਕਾਲ ਚੱਕ੍ਰ ਹੇਠ ਹੋਣ ਦੀਆਂ ਮਿਸਾਲਾਂ ਦਿਤੀਆਂ ਹਨ। ਅੰਕ ੬ ਵਿਚ ਦੱਸਿਆ ਹੈ ਕਿ ਉਹ ਇਕ ਕੌਣ ਹੈ ਜੋ ਕਾਲ ਚੱਕ੍ਰ ਹੇਠ ਨਹੀਂ, ਉਹ ਇਕੋ ਹਰੀ ਹੈ ਜੋ ਉਪਜਿਆ ਨਹੀਂ, ਜੋ ਸੱਚ ਹੈ। ਤ੍ਰੈ ਕਾਲ ਅਬਾਧ ਰੂਪ ਸਦਾ ਥਿਰ ਹੈ। ਉਸ ਦੀ ਰਚੀ ਦੇ ਸਿਰ ਕਾਲ ਹੈ ਪਰ ਰਚਣਹਾਰ ਅਕਾਲ ਹੈ।

ਅੰਕ ਅਠ ਵਿਚ ਇਕ ਸੁੰਦਰਤਾ ਨਾਲ ਨਿਰੂਪਣ ਕੀਤਾ ਹੈ ਕਿ ਕਾਲ ਕੀਕੂੰ ਅਪਣਾ ਜਾਲ ਪਸਾਰਦਾ ਹੈ। ਜੀਵਾਂ ਦੀ ਅਪਣੀ ਜੀਭ ਦਾ ਰਸ, ਅਖਾਂ ਦਾ ਰਸ, ਕੰਨਾਂ ਦਾ ਰਸ ਜੀਵਾਂ ਨੂੰ ਅਪਣੇ ਵਿਚ ਮਗਨ ਰਖਦਾ ਹੈ। ਉਹ ਹਰੀ ਰਸ ਵਲ ਜੀਵ ਨੂੰ ਪੈਣ ਨਹੀਂ ਦੇਂਦਾ, ਇਸ ਕਰਕੇ ਕਾਲ ਦੇ ਚੱਕ੍ਰ ਹੇਠੋਂ ਜੀਵ ਨਿਕਲਦੇ ਨਹੀਂ। ਇਹ ਹੈ 'ਕਾਲੈ ਘਰਿ' ਵਿਚ ਜਾਣਾ ਯਾ ਰਹਿਣਾ।

ਅੰਕ ੯ ਵਿਚ 'ਕਾਲ ਚਕ੍ਰ' ਨੂੰ ਫਾੜ ਕੇ ਨਿਕਲ ਜਾਣੇ ਦਾ ਰਸਤਾ ਦੱਸਿਆ ਹੈ। ਉਹ ਹੈ

ਹਰੀ ਨਾਮ ਤੇ ਹਰੀ ਗੁਣ ਗਾਇਨ ਤੇ ਇਨ੍ਹਾਂ ਦੁਆਰੇ ਸਤਜ ਸਰੂਪ ਦੀ ਪ੍ਰਾਪਤੀ। ਇਹ ਗਲ ਇਥੇ ਸਿੱਧਾਂਤ-ਆਤਮਿਕ ਨਹੀਂ। ਉਂਵ ਲਗ ਪਗ ਹਰ ਅੰਕ ਦੀ ਅਖੀਰਲੀ ਤੁਕ ਵਿਚ ਨਾਲੇ ਨਾਲ ਇਹੋ ਗਲ ਇਸ ਅਸਟਪਦੀ ਵਿਚ ਤਰ੍ਹਾਂ ਤਰ੍ਹਾਂ ਨਾਲ ਦੱਸਦੇ ਆਏ ਹਨ। ਇਹ ਹੈ 'ਸਚਿ ਘਰ', ਪਰ ਇਹ ੧੫ਵੀਂ ਅਸਟਪਦੀ ਵਿਚ ਨਾਮ ਦੇਣਗੇ ਇਸ ਪ੍ਰਾਪਤੀ ਨੂੰ।

ਹੁਣ ਰਹੀ ਇਹ ਗਲ ਕਿ ਕਾਲ ਜਿਵੇਂ ਰਾਜੇ, ਕਾਜ਼ੀ, ਰੱਯਤ, ਅਮੀਰ, ਗ਼ਰੀਬ ਸਭ ਨੂੰ ਮਾਰਦਾ ਹੈ, ਹਰੀ ਗੁਣ ਗਾਇਨ ਤੇ ਨਾਮ ਵਾਲਾ ਬੀ ਤਾ ਅੰਤ ਮਰ ਜਾਂਦਾ ਹੈ, ਸੋ ਪ੍ਰਸ਼ਨ ਹੁੰਦਾ ਹੈ ਕਿ ਉਹਨਾਂ ਲਈ "ਕਾਲੁ ਨ ਜੋਹਿ ਸਕੈ ਗੁਣ ਗਾਇ॥" (ਅੰਕ ੯) ਵਾਲਾ ਹੁਕਮ ਕਿਵੇਂ ਫਬਦਾ ਹੈ?

ਇਸ ਦੀ ਸਮਝ ਇਸ ਤਰ੍ਹਾਂ ਪੈਂਦੀ ਹੈ ਕਿ 'ਕਾਲ' ਤੋਂ ਮੁਰਾਦ ਆਪ ਦੀ ਸਿਰਫ ਸਰੀਰ ਦੀ ਸਮਾਪਤੀ ਦੀ ਨਹੀਂ, ਆਪ ਦਾ ਭਾਵ ਹੈ ਕਾਲ ਦੇ ਚੱਕ੍ਰ ਹੇਠ ਜੀਵਾਂ ਦਾ ਹੋਣਾ। ਅਪਣੇ ਕਰਮਾਂ ਅਨੁਸਾਰ ਟਿੰਡਾਂ ਦੇ ਗੇੜ ਵਾਂਙੂ ਵਾਸ਼ਨਾ ਤ੍ਰਿਸ਼ਨਾ ਦੇ ਬੱਧੇ ਬਧਾਏ ਜਨਮ ਮਰਨ ਵਿਚ ਘੁੰਮਦੇ ਰਹਿਣਾ। ਇਹ ਹੈ ਕਾਲ ਦਾ ਚੱਕ੍ਰ। ਇਹ ਗਲ ਅਗਲੀ ਅਸ਼ਟਪਦੀ ਦੇ ਰਹਾਉ ਵਿਚ ਗੁਰੂ ਜੀ ਨੇ ਆਪੂੰ ਖੁਹਲ ਦਿਤੀ ਹੈ:-'ਸਚ ਘਰਿ ਬੈਸੈ ਕਾਲੁ ਨ ਜੋਹੈ॥ ਮਨਮੁਖ ਕਉ ਆਵਤ ਜਾਵਤ ਦੁਖੁ ਮੋਹੈ॥' ਸੋ ਕਾਲ ਦਾ ਦੁਖ ਹੈ, ਆਵਤ ਜਾਵਤ ਦਾ ਦੁਖ। ਇਹ ਹੈ ਕਾਲ ਚੱਕ੍ਰ। ਹਰੀ ਗੁਣ ਗਾਇਨ ਕਰਨੇ ਤੇ ਨਾਮ ਅਰਾਧਣੇ ਵਾਲਾ ਇਸ ਚੱਕ੍ਰ ਵਿਚੋਂ ਨਿਕਲ ਜਾਏਗਾ, ਉਹ ਹਰੀ ਨਾਮ ਦੁਆਰਾ ਸਤਜ ਸਰੂਪ ਨੂੰ ਪ੍ਰਾਪਤ ਹੋ ਜਾਏਗਾ। ਉਸ ਸੱਤਜ ਸਰੂਪ ਬਾਬਤ ਅੰਕ ੬ ਵਿਚ ਦੱਸਿਆ ਕਿ ਉਹ ਮਾਇਆ ਨਹੀਂ, ਉਹ ਅਸਤਜ ਨਹੀਂ ਉਹ ਸਦਾ ਸਤਜ ਹੈ। ਉਹ ਪੈਦਾ ਕਰਨ ਵਾਲਾ ਹੈ, ਉਹ ਕਿਸੇ ਤੋਂ ਪੈਦਾ ਨਹੀਂ ਹੋਇਆ। ਇਸ ਕਰਕੇ ਉਸ ਨੂੰ 'ਸਚਾ ਸਚ' ਕਿਹਾ। ਜੀਵ ਜੋ ਮਾਇਆ ਯਾ ਹਉਮੈ ਤੋਂ, ਜੋ ਸਤਜ ਸਰੂਪ ਨਹੀਂ ਹਨ, ਉੱਚਾ ਉਠਕੇ ਸਤਜ ਨੂੰ ਪ੍ਰਾਪਤ ਹੋ ਜਾਵੇਗਾ ਤਾਂ ਕਾਲ ਦੇ ਘਰ ਤੋਂ ਉੱਚਾ ਨਿਕਲ ਜਾਏਗਾ। ਫੇਰ ਅਗਲੀ (੧੫ਵੀਂ) ਅਸਟਪਦੀ ਵਿਚ ਦੱਸਿਆ ਹੈ ਕਿ ਉਹ 'ਸਚ ਘਰ' ਅੱਪੜੇਗਾ।

ਜਿਸ ਗਲ ਕਰਨ ਵਾਲੇ ਨੇ ਇਸ ਸਰੀਰ ਦੇ ਅਮਰ ਪੈਦਾ ਕੀਤੇ ਜਾਣ ਦੀ, ਯਾ ਅਮਰ ਹੋ ਜਾਣ ਦੀ ਗੱਲ ਕੀਤੀ ਸੀ, ਉਸ ਨੂੰ ਦੱਸਿਆ ਨੇ ਕਾਲ ਚੱਕ੍ਰ ਤੋਂ ਐਉਂ ਬਚੀਦਾ ਤੇ ਅਮਰ ਹੋਈਦਾ ਹੈ: 'ਸਰੀਰ ਸਮੇਤ ਅਮਰਤਾ' ਠੀਕ ਨਹੀਂ; ਜੋ ਉਪਜੇਗਾ ਬਿਨਸੇਗਾ। ਇਹ ਗਲ ਰਹਾਉ ਵਿਚ ਦੱਸ ਦਿਤੀ ਤੇ ਮਿਸਾਲ ਲਈ ਬ੍ਰਹਮਾ ਦੀ ਵਾਰਤਾ ਕਹਿ ਸੁਣਾਈ ਸੀ ਕਿ ਉਸ ਨੇ ਸ੍ਰਿਸ਼ਟੀ ਸਾਜੀ ਤੇ ਖਿਆਲ ਕਰ ਬੈਠਾ ਕਿ ਮੈਂ ਸਾਜੀ ਹੈ, 'ਕੁੰਡੀ' ਨੇ ਸਮਝ ਲਿਆ ਕਿ ਮੈਂ ਹੀ 'ਉਸਾਰਨ ਵਾਲਾ ਰਾਜ' ਹਾਂ, ਨਾ ਖਿਆਲ ਕੀਤਾ ਕਿ ਮੈਂ ਬੀ ਰਚਿਆ ਗਿਆ ਹਾਂ। ਮਨੂੰ ਸਿੰਮ੍ਰਤੀ ਅਨੁਸਾਰ ਸ੍ਵਯੰਭੂ ਭਗਵਾਨ ਨੇ ਪਹਿਲੋਂ ਜਲ ਰਚਿਆ ਤੇ ਉਸ ਵਿਚ ਇਕ ਦਿਵਜ ਅੰਡਾ ਪੈਦਾ ਕੀਤਾ, ਜਿਸ ਤੋਂ ਬ੍ਰਹਮਾ ਉਪਜਾਇਆ। ਭਾਗਵਤ ਆਦਿ ਪੁਰਾਣਾ ਅਨੁਸਾਰ ਭਗਵਾਨ ਵਿਸ਼ਨੂੰ ਨੇ ਕਉਤਕ ਰਚਕੇ ਯੋਗ ਨਿੰਦ੍ਰਾ ਵਿਚ ਸੌਣਾ ਕੀਤਾ, ਸੁੱਤੇ ਪਏ ਦੀ ਨਾਭੀ ਤੋਂ ਕਵਲ ਉਪਜਿਆ, ਉਸ ਕਵਲ ਤੋਂ ਬ੍ਰਹਮਾ ਉਪਜਿਆ। ਕਿਵੇਂ ਹੋਇਆ, ਸ਼ਾਸਤ੍ਰਾਂ ਨੇ ਬ੍ਰਹਮਾ ਨੂੰ ਸ੍ਵਯੰਭੂ ਤੋਂ ਪੈਦਾ ਕੀਤਾ ਗਿਆ ਦੱਸਿਆ ਹੈ। ਗੁਰੂ ਜੀ ਨੇ ਬੀ ਇਸ ਕਰਕੇ ਇਨ੍ਹਾਂ ਤਿੰਨਾ ਆਦਿ ਦੇਵਤਿਆਂ: ਬ੍ਰਹਮਾ ਬਿਸ਼ਨੁ ਮਹੇਸ਼ ਦੀ ਉਤਪਤੀ 'ਇਕ' ਤੋਂ ਦਸੀ, ਪਰ ਨਾਲ ਦੱਸਿਆ ਕਿ ਓਹ ਰਚਣਹਾਰ ਇਨ੍ਹਾਂ ਨੂੰ ਵੇਖਦਾ ਸੀ, ਏਹ ਨਹੀਂ ਸਨ ਵੇਖਦੇ*। ਤਾਂ ਤੇ ਬ੍ਰਹਮਾ ਨਾ ਦੇਖ ਸਕਿਆ ਕਿ ਮੈਂ ਬੀ ਕ੍ਰਿਤ ਹਾਂ, ਸ੍ਵਯੰ ਕਰਤਾ ਨਹੀਂ ਹਾਂ, ਸੋ ਇਸ ਭਰਮ ਵਿਚ ਭੁੱਲ ਗਿਆ।ਅਰਥਾਤ ਮਨ ਦੀ ਮਤਿ ਵਿਚ ਪੈ ਗਿਆ। ਜਦ ਉਸ ਨੂੰ ਸੂਹ ਪਈ ਕਿ ਮੈਂ ਕਮਲ ਤੋਂ ਉਪਜਿਆ ਹਾਂ ਤਾਂ ਬਜਾਏ ਕਰਤਾ ਪੁਰਖ ਦੀ ਸ਼ਰਣ ਲੈਣ ਦੇ ਉਹ ਭਾਲ ਵਿਚ ਪੈ ਗਿਆ ਕਿ ਦੇਖਾਂ ਜੋ ਮੈਂ ਕਮਲ ਤੋਂ ਕਿਵੇਂ ਪੈਦਾ ਹੋਇਆ ਹਾਂ,। ਪਰ ਅੰਤ ਤੇ ਨਾ ਅੱਪੜਿਆ।

---

* ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥ (ਜਪੁਜੀ-੩੦)

'ਅਨਤ ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ॥'

(ਗਉੜੀ ਬੈਰਾ: ਮਹਲਾ ੧-੧੧)

ਬੇਅੰਤ ਦਾ, ਜਿਸ ਦੀ ਨਾਲ ਤੋਂ ਉਪਜਿਆ ਸੀ, ਅੰਤ ਕਿਵੇਂ ਪਾ ਸਕਦਾ। ਸੋ ਉਹ ਬੀ ਕਾਲ ਚੱਕ੍ਰ ਵਿਚ ਰਿਹਾ, ਕਿਉਂਕਿ:-

ਇੰਦ੍ਰ ਪੁਰੀ ਮਹਿ ਸਰਪਰ ਮਰਣਾ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ॥
ਸਿਵ ਪੁਰੀ ਕਾ ਹੋਇਗਾ ਕਾਲਾ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ॥੨॥

(ਗਉੜੀ ਮਹਲਾ ੫, ਅਸਟ-੧੬)

ਇਕ ਤਾ ਉਪਜ ਹੋਣ ਕਰਕੇ ਬ੍ਰਹਮਾਂ ਦੇ ਸਿਰ ਤੇ ਕਾਲ ਚਕ੍ਰ ਹੋਇਆ, ਦੂਜੇ ਮਨ ਦੀ ਮਤਿ ਨਾਲ ਖੋਜ ਵਿਚ ਲਗਾ, ਜੇ ਗੁਰੂ ਦੀ ਸ਼ਰਣ ਲੈਕੇ ਗੁਣ ਗਾ ਤੇ ਨਾਮ ਜਪਕੇ ਸਤਜ ਸਰੂਪ ਦੀ ਲੀਨਤਾ ਪ੍ਰਾਪਤ ਕਰਦਾ ਤਾ ਅਮਰ ਹੋ ਜਾਂਦਾ।

ਸਿੱਟਾ ਇਹ ਕਿ ਜਦ ਇਡਾ ਵਡਾ ਦੇਵਤਾ ਕਾਲ ਚੱਕ੍ਰ ਤੋਂ ਮਨ ਦੀ ਮਤ ਦੇ ਕਾਰਣ ਨਹੀ ਬਚ ਸਕਦਾ ਤਾ ਆਮ ਜੀਵ ਕੀਕੂੰ ਬਚ ਸਕਦੇ ਹਨ। ਕਾਲ ਚਕ੍ਰ ਯਾ 'ਕਾਲੈ ਘਰਿ' ਵਿਚ ਜਾਣੋਂ ਬਚਣ ਲਈ ਗੁਰਮੁਖਤਾਈ ਦੀ ਲੋੜ ਹੈ। ਜੋ ਗੁਰਮੁਖ ਬਣੇਂਗਾ ਸੋ ਕਾਲ ਘਰ ਦੀ ਥਾਂ 'ਸਚ ਘਰ' ਵਿਚ ਜਾਏਗਾ, ਜਿਸ ਦਾ ਪਤਾ ਅਗਲੀ ਅਸਟਪਦੀ ਵਿਚ ਦਿਤਾ ਹੈ।

**ਨਿਰੁਕ੍ਤ**- ਬ੍ਰਹਮ ਕਮਲੁ- ਬ੍ਰਹਮ ਦਾ ਕਮਲ। ਭਾਗਵਤ ਵਿਚ ਲਿਖਿਆ ਹੈ ਵਿਸ਼ਨੂੰ ਭਗਵਾਨ ਨੇ ਵੈਰਾਟ ਰੂਪ ਧਾਰਨ ਕਰਕੇ ਜਦ ਯੋਗ ਨਿੰਦ੍ਰਾ ਵਿਚ ਸੌਣਾ ਕੀਤਾ ਤਾਂ ਉਹਨਾਂ ਦੀ ਨਾਭੀ ਤੋਂ ਕਮਲ ਉਪਜਿਆ, ਉਸ ਤੋਂ ਬ੍ਰਹਮਾਂ ਦੀ ਉਤਪਤੀ ਹੋਈ।

ਪਇਆਲਿ- ਪਇਆਲ ਤਕ। ਭਾਵ ਪਤਾਲ ਤਕ ਜਾ ਕੇ ਬੀ ਅੰਤ ਨਾ ਪਾ ਸਕਿਆ।

ਸੰਘਾਰਿਆ- ਮਾਰਿਆ।

ਸੁਲਤਾਨ- (ਅ:,) ਵਡਾ ਪਾਤਸ਼ਾਹ।

ਬਾਦਿਸਾਹ- ਛੋਟਾ ਪਾਤਸ਼ਾਹ।　**ਧਰ**- ਟੇਕ, ਆਸਰਾ।

ਮੁਕਾਮੁ-(ਅ:, ਮਕਾਮ) ਟਿਕ ਕੇ ਰਹਿਣ ਦੀ ਥਾਂ।

ਦਾਮ- ਦੰਮ, ਰੁਪੱਯੇ॥　ਮਹਰ- (ਔ:,) ਪੈਂਚ।

ਮੁਕਦਮ- (ਅ:, ਮੁਕੱਦਮ) ਚੌਧਰੀ। ਅਗੇ ਟੁਰਨ ਵਾਲਾ, ਅਗੁਵਾਈ ਕਰਨ ਵਾਲਾ।

ਸਿਕਦਾਰੈ- (ਅ:, ਸਿੱਕਹਦਾਰ) ਕੂਚਾ, ਮਹੱਲਾ ਯਾ ਬਜ਼ਾਰ ਦਾ ਵੱਡਾ।

ਅਫਰਿਉ- ਜੋ ਫੜਿਆ ਨਾ ਜਾਏ, ਅਮੋੜ।

ਗੋਈ- (ਗੋਣਾ=ਮਿੱਟੀ ਦੇ ਢੇਲੇ ਭੰਨ ਤ੍ਰੋੜ ਪਾਣੀ ਪਾ ਇਕ ਮਿਕ ਕਰ ਦੇਣਾ) ਇਕ ਮਿਕ ਕਰ ਦਿਤੀ, ਲੈ ਕਰ ਲੀਤੀ।

ਕਾਜੀ- (ਅ:, ਕਾਜ਼ੀ) ਨਿਆਂ ਕਰਨਵਾਲਾ, ਹੁਕਮ ਕਰਨ ਵਾਲਾ।

ਸੇਖ- (ਅ:, ਸ਼ੇਖ਼) ਬਜ਼ੁਰਗ।

ਭੇਖ ਫਕੀਰਾ- ਫਕੀਰਾਂ ਦੇ ਭੇਖ। ਅਡ ਅਡ ਤਰ੍ਹਾਂ ਦੇ ਫਕੀਰ।

ਧੀਰਾ- ਧੀਰਜ, ਮਨ ਦੀ ਸਥਿਰਤਾ, ਆਸਰਾ, ਓਟ।

ਕਾਨੀ- ਕੰਨਾਂ ਨਾਲ।

ਨ ਜੋਹਿ ਸਕੈ- ਨ ਤੱਕ ਸਕੇ। ਭਾਵ ਹੈ ਹਾਵੀ ਨਹੀਂ ਹੋ ਸਕਦਾ।

## [ਗਉੜੀ ਮਹਲਾ ੧, ਅਸਟਪਦੀ-੧੫]

**ਪ੍ਰਾਕ੍ਥਨ**– ਅਗਲੀ, ਅਰਥਾਤ ੧੫ਵੀਂ ਅਸਟਪਦੀ ਚੌਧਵੀਂ ਦੀ ਹੀ ਮਾਨੋਂ ਪੂਰਣਤਾ ਹੈ। ਪਿਛਲੀ ਵਿਚ 'ਕਾਲੈ ਘਰਿ' ਦਾ ਵੇਰਵਾ ਦੱਸਿਆ ਸੀ, ਇਸ ਵਿਚ 'ਸਚ ਘਰਿ' ਦਾ ਪਤਾ ਦਿਤਾ ਹੈ, ਜੋ 'ਸਚ ਘਰਿ' ਬੈਸੇਗਾ 'ਕਾਲੈ ਘਰਿ' ਨਹੀਂ ਜਾਏਗਾ। ਕਿਵੇਂ 'ਸਚ ਘਰਿ' ਬੈਸੀਦਾ ਹੈ ਇਸ ਗਲ ਦਾ ਵੇਰਵਾ ਕੁਛ ਪਿਛਲੀ ਅਸਟਪਦੀ ਵਿਚ ਹੈ ਤੇ ਕੁਛ ਇਸ ੧੫ ਵਿਚ ਹੈ। ਪਦ 'ਸਚੁ ਘਰਿ' ਏਸ ਵਿਚ ਵਰਤਿਆ ਹੈ।

| ਮੂਲ | ਅਰਥ |
|---|---|
| **ਗਉੜੀ ਮਹਲਾ ੧ ॥**<br>**ਬੋਲਹਿ ਸਾਚੁ ਮਿਥਿਆ ਨਹੀ ਰਾਈ ॥**<br>**ਚਾਲਹਿ ਗੁਰਮੁਖਿ ਹੁਕਮਿ ਰਜਾਈ ॥**<br>**ਰਹਹਿ ਅਤੀਤ ਸਚੇ ਸਰਣਾਈ ॥ ੧ ॥** | (ਪਿੱਛੇ ਦੱਸਿਆ ਗੁਰਮੁਖ ਜਿਸ ਦੇ 'ਹਿਰਦੈ ਸਾਚੁ ਵਸੈ ਹਰਿ ਨਾਇ' ਹੈ ਉਹ 'ਕਾਲ ਘਰ' ਵਿਚ ਨਹੀਂ ਵਸਦਾ ਉਹ ਤਾਂ) *'ਸਚ ਘਰ' ਵਿਚ ਵਸਦਾ ਹੈ, (ਉਸ ਪੁਰ) ਕਾਲ ਹਾਵੀ ਨਹੀਂ ਰਹਿੰਦਾ। (ਪਰ) ਮਨਮੁਖ ('ਕਾਲੈ ਘਰਿ' ਵਸਦਾ ਹੈ, ਕਿਉਂਕਿ ਉਹ) ਮੋਹ ਵਿਚ ਹੁੰਦਾ ਹੈ, (ਇਸ ਕਰਕੇ ਉਸ) ਨੂੰ ਜੰਮਦਿਆਂ ਮਰਦਿਆਂ (ਰਹਿਣ ਦਾ) ਦੁਖ (ਵਾਪਰਦਾ ਰਹਿੰਦਾ) ਹੈ॥੧॥ਰਹਾਉ॥ |
| **ਸਚ ਘਰਿ ਬੈਸੈ ਕਾਲੁ ਨ ਜੋਹੈ ॥ ਮਨਮੁਖ ਕਉ ਆਵਤ ਜਾਵਤ ਦੁਖੁ ਮੋਹੈ ॥ ੧ ॥ ਰਹਾਉ ॥** | (ਅਤੇ ਉਹ ਜੋ) ਗੁਰਮੁਖ (ਹੈ ਤੇ 'ਸਚ ਘਰਿ' ਵਸਦਾ ਹੈ ਉਹ) ਸਚ ਬੋਲਦਾ ਹੈ, ਝੂਠ ਤਿਲ ਭਰ ਨਹੀਂ (ਬੋਲਦਾ ਉਹ) ਰਜਾਈ (=ਅਕਾਲ ਪੁਰਖ) ਦੇ ਹੁਕਮ ਅੰਦਰ ਟੁਰਦਾ ਹੈ, (ਉਹ) ਸੱਚੇ (ਰਜਾਈ) ਦੀ ਸ਼ਰਣ ਵਿਚ ਪਿਆ ਰਹਿੰਦਾ ਹੈ (ਤੇ ਇਉਂ ਸੰਸਾਰਕ ਲਿਪਾਇਮਾਨਤਾ ਤੋਂ) ਨਿਰਲੇਪ ਰਹਿੰਦਾ ਹੈ॥੧॥ |
| **ਅਪਿਉ ਪੀਅਉ ਅਕਥੁ ਕਥਿ ਰਹੀਐ॥**<br>**ਨਿਜ ਘਰਿ ਬੈਸਿ ਸਹਜ ਘਰੁ ਲਹੀਐ॥**<br>**ਹਰਿ ਰਸਿ ਮਾਤੇ ਇਹੁ ਸੁਖੁ ਕਹੀਐ ॥ ੨ ॥** | ❖(ਪਰ ਜੇ) ਹਰੀ ਰਸ ਵਿਚ ਮੱਤੇ ਹੋਏ (ਪੁਰਖਾਂ ਤੋਂ ਪੁਛੀਏ ਤਾਂ ਉਹ ਆਪਣਾ) ਇਹ ਸੁਖ ਕਹਿੰਦੇ ਹਨ (ਭਾਵ ਦੱਸਦੇ ਹਨ ਕਿ ਅਸੀਂ) ਅਕੱਥ ਨੂੰ ਕਥਦੇ ਹੋਏ ਅੰਮ੍ਰਿਤ ਪੀਂਦੇ ਰਹਿੰਦੇ ਹਾਂ, (ਅਸੀ) ਆਪਣੇ ਸਰੂਪ ਵਿਚ ਟਿਕਦੇ ਹਾਂ (ਤਾਂ ਓਥੋਂ ਹੀ) ਸਹਜ ਘਰ (ਪਰਮ ਪਦ) ਪਾ ਲੈਂਦੇ ਹਾਂ॥੨॥ |
| **ਗੁਰਮਤਿ ਚਾਲ ਨਿਹਚਲ ਨਹੀ ਡੋਲੈ ॥**<br>**ਗੁਰਮਤਿ ਸਾਚਿ ਸਹਜਿ ਹਰਿ ਬੋਲੈ ॥**<br>**ਪੀਵੈ ਅੰਮ੍ਰਿਤੁ ਤਤੁ ਵਿਰੋਲੈ ॥ ੩ ॥** | (ਜਿਸ ਨੂੰ ਇਸ ਸੁਖ ਦੀ ਲੋੜ ਹੋਵੇ ਚਾਹੀਏ ਕਿ ਉਹ) ਗੁਰੂ ਦੀ ਮਤ ਦੁਆਰਾ ਜੋ ਰਹੁਰੀਤ (ਪ੍ਰਾਪਤ ਹੋਵੇ ਉਸ ਉਤੇ) ਨਿਹਚਲ ਹੋ ਜਾਵੇ ਤੇ ਡੋਲੇ ਨਾ। (ਅਤੇ) ਗੁਰੂ ਦੀ ਮਤ ਦੁਆਰਾ ਹਰੀ ਦਾ (ਨਾਮ ਤੇ ਜਸ) ਸਚ ਵਿਚ ਸਹਜ ਨਾਲ ਉਚਾਰਨ ਕਰੇ (ਅਤੇ ਹਰੀ ਜਸ ਤੇ ਹਰੀ ਨਾਮ) ਦਾ ਅੰਮ੍ਰਿਤ ਪੀਂਦਿਆਂ (ਇਸ ਮਿਥਜਾ ਦਿੱਸਦੇ ਵਿਚੋਂ) ਤੱਤ (ਵਸਤੂ ਨੂੰ) |

* ਰਹਾਉ ਦਾ ਅਰਥ ਪਹਿਲੋਂ ਲਗੇਗਾ ਕਿਉਂਕਿ ਉਸ ਵਿਚ ਇਕ ਅਸੂਲ ਦਾ ਵਰਣਨ ਹੈ, ਬਾਕੀ ਸਾਰੇ ਵਿਚ ਉਸ ਸੰਬੰਧੀ ਵੇਰਵੇ ਹਨ।

❖ ਤੀਸਰੀ ਤੁਕ ਦਾ ਅਰਥ ਪਹਿਲੋਂ ਲਾਇਆ ਅਰਥ ਯੋਜਨਾ ਸੁਹਣੀ ਢੁਕਦੀ ਹੈ।

ਵਿਰੋਲ ਲਵੇ (ਜਿਵੇਂ ਦਹੀਂ ਵਿਚੋਂ ਰਿੜਕ ਕੇ ਮੱਖਣ ਵਿਰੋਲ ਲਈਦਾ ਹੈ*)॥ ੩॥

ਸਤਿਗੁਰੁ ਦੇਖਿਆ ਦੀਖਿਆ ਲੀਨੀ ॥ ਮਨੁ ਤਨੁ ਅਰਪਿਓ ਅੰਤਰ ਗਤਿ ਕੀਨੀ ॥ ਗਤਿ ਮਿਤਿ ਪਾਈ ਆਤਮੁ ਚੀਨੀ ॥ ੪ ॥

(ਹੁਣ ਆਪਣੇ ਦੁਆਰਾ ਉਪਦੇਸ਼ ਕਰਦੇ ਹਨ ਕਿ ਜਦ ਅਸਾਂ) ਸਤਿਗੁਰੂ ਵੇਖਿਆ (ਤਾਂ ਵੇਖਦੇ ਸਾਰ ਪਤੀਜਨਾ ਆ ਗਈ ਤਾ ਫੇਰ ਉਸ ਤੋਂ) ਦੀਖਿਆ (=ਨਾਮ ਦੀ ਦਾਤ) ਲੈ ਲਈ, (ਤੇ ਆਪਣਾ) ਮਨ ਤੇ ਤਨ (ਉਸ ਨੂੰ) ਅਰਪ ਦਿਤਾ; (ਇਉਂ ਦੀਖਿਆ ਧਾਰਨ ਕਰਕੇ ਬ੍ਰਿਤੀ ਦੀ ਗਤੀ) ਅੰਤਰ ਮੁਖ ਕਰ ਲਈ; (ਜਿਸ ਤੋਂ ਫੇਰ ਵਿਆਪਕ) ਆਤਮਾ ਦੀ ਪਛਾਣ ਹੋ ਗਈ (ਐਉਂ) ਮੁਕਤੀ ਦੀ ਮ੍ਰਿਯਾਦਾ ਪਾ ਲਈ॥੪॥

ਭੋਜਨੁ ਨਾਮੁ ਨਿਰੰਜਨ ਸਾਰੁ ॥ ਪਰਮ ਹੰਸੁ ਸਚੁ ਜੋਤਿ ਅਪਾਰ ॥ ਜਹ ਦੇਖਉ ਤਹ ਏਕੰਕਾਰੁ ॥ ੫ ॥

ਮਾਇਆ ਰਹਿਤ (ਵਾਹਿਗੁਰੂ) ਦੇ ਨਾਮ ਦਾ ਭੋਗ (ਸਾਰੇ ਭੋਗਾਂ ਵਿਚ) ਸਾਰ (ਭੋਗ ਹੈ)। ਪਰਮਹੰਸ (ਵਾਲੀ ਅਵਸਥਾ) ਅਪਾਰ ਤੇ ਸੱਤ ਸਰੂਪ ਪ੍ਰਕਾਸ਼ (ਦੇ ਦਰਸ਼ਨ ਹਨ। ਸੋ) ਜਿੱਧਰ (ਮੇਰੀ) ਨਜ਼ਰ ਜਾਂਦੀ ਹੈ ਉਧਰ ਹੀ ਏਕੰਕਾਰ (ਵਯਾਪਕ ਤੇ ਪਰੀਪੂਰਣ ਦਿੱਸਦਾ) ਹੈ॥੫॥

ਰਹੈ ਨਿਰਾਲਮੁ ਏਕਾ ਸਚੁ ਕਰਣੀ ॥ ਪਰਮ ਪਦੁ ਪਾਇਆ ਸੇਵਾ ਗੁਰ ਚਰਣੀ॥ ਮਨ ਤੇ ਮਨੁ ਮਾਨਿਆ ਚੂਕੀ ਅਹੰ ਭ੍ਰਮਣੀ ॥ ੬ ॥

(ਹੁਣ ਪਰਮ ਪਦ ਤੇ ਪਹੁੰਚੇ ਦੀ, ਅਨਜ ਪੁਰਖ ਦੁਆਰਾ ਹਾਲਤ ਦੱਸਦੇ ਹਨ) (ਉਹ ਸਭ ਟੰਟਿਆਂ ਤੋਂ) ਨਿਰਲੇਪ ਰਹਿੰਦਾ ਹੈ, (ਉਸ ਦੀ) ਕਰਣੀ ਇਕੋ ਸੱਚ ਦੀ (ਕਰਣੀ) ਹੁੰਦੀ ਹੈ, (ਉਸ ਨੇ) ਸਭ ਤੋਂ ਉੱਚੀ ਪਦਵੀ ਪਾ ਲਈ ਹੈ, ਗੁਰਾਂ ਦੇ ਚਰਣਾਂ ਦੀ ਸੇਵਾ ਕਰਕੇ। (ਉਨ੍ਹਾਂ ਦੇ ਮਨ ਵਿਚੋਂ) ਅਹੰ (ਭਾਵ) ਦੀ ਭ੍ਰਾਂਤੀ ਦੂਰ ਹੋ ਗਈ ਹੈ, (ਇਸ ਕਰਕੇ) ਉਸ ਦਾ ਮਨ ਮਨ ਹੀ ਤੋਂ ਪਤੀਜ ਗਿਆ ਹੈ। (ਭਾਵ ਅਹੰ ਭਾਵ ਦੂਰ ਹੋਣ ਤੇ ਆਤਮ ਵਸਤੂ ਦੀ ਲੱਖਤਾ ਅੰਦਰੋਂ ਹੀ ਹੋ ਗਈ ਹੈ)॥੬॥

ਇਨ ਬਿਧਿ ਕਉਣੁ ਕਉਣੁ ਨਹੀ ਤਾਰਿਆ ॥ ਹਰਿ ਜਸਿ ਸੰਤ ਭਗਤ ਨਿਸਤਾਰਿਆ ॥ ਪ੍ਰਭ ਪਾਏ ਹਮ ਅਵਰੁ ਨ ਭਾਰਿਆ ॥ ੭ ॥

ਇਸ (ਉਪਰ ਦੱਸੀ ਨਾਮ ਤੇ ਗੁਣ ਗਾਇਣ ਤੇ ਸੱਤਜ ਵਸਤੂ ਨੂੰ ਗੁਰੂ ਦੁਆਰਾ ਅਨੁਭਵ ਕਰਨੇ ਦੀ) ਬਿਧੀ ਨੇ ਕੌਣ ਕੌਣ ਨਹੀਂ ਤਾਰਿਆ। (ਹਾਂ ਇਸ) ਹਰਿ ਜਸ (ਦੀ ਜੁਗਤੀ) ਨੇ (ਸਾਰੇ) ਸੰਤਾਂ ਤੇ ਭਗਤਾਂ ਦਾ ਪਾਰ ਉਤਾਰਾ ਕੀਤਾ ਹੈ। ਅਸਾਂ (ਬੀ ਇਸੇ ਬਿਧੀ ਨਾਲ) ਪ੍ਰਭੂ ਜੀ ਪਾ ਲਏ ਹਨ, (ਇਸ ਲਈ ਅਸਾਂ) ਹੋਰ ਕਿਸੇ ਦੀ ਭਾਲਣਾ ਨਹੀਂ ਕੀਤੀ॥੭॥

ਸਾਚ ਮਹਲਿ ਗੁਰਿ ਅਲਖੁ ਲਖਾਇਆ॥ ਨਿਹਚਲ ਮਹਲੁ ਨਹੀ ਛਾਇਆ ਮਾਇਆ ॥ ਸਾਚਿ ਸੰਤੋਖੇ ਭਰਮੁ ਚੁਕਾਇਆ ॥ ੮ ॥

(ਹੁਣ ਫੇਰ ਉੱਤਮ ਪੁਰਖ ਦੁਆਰਾ ਉਪਦੇਸ਼ ਹੈ) ਗੁਰੂ ਨੇ ਸਚ ਮਹਲ (ਸ੍ਵੈ ਸਰੂਪ) ਵਿਚ ਅਲਖ ਪ੍ਰਭੂ ਨੂੰ ਲਖਾ ਦਿਤਾ ਹੈ (ਇਹ ਨਿਜ ਸਰੂਪ ਵਿਚ ਅਲਖ ਸਰੂਪ ਦੀ ਲੱਖਤਾ) ਅਚਲ ਮਹਲ ਹੈ (ਇਸ ਵਿਚ) ਮਾਇਆ ਦੀ ਛਾਯਾ (ਮਾਤ੍ਰ) ਨਹੀਂ ਹੈ।(ਗੁਰੂ ਨੇ ਸਭ) ਭ੍ਰਮ ਦੂਰ ਕਰ ਦਿਤਾ ਹੈ, (ਤੇ) ਸਚ

---

* ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ॥ ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥ (ਆਸਾ ਸ੍ਰੀ ਕਬੀਰ ਜੀ-੧੦

| | |
|---|---|
| | (ਸਰੂਪ) ਵਿਚ ਪ੍ਰਸੰਨ (ਤੇ ਤ੍ਰਿਪਤ) ਹੋ ਗਏ ਹਾਂ॥ ੮॥ |
| **ਜਿਨ ਕੈ ਮਨਿ ਵਸਿਆ ਸਚੁ ਸੋਈ ॥ ਤਿਨ ਕੀ ਸੰਗਤਿ ਗੁਰਮੁਖਿ ਹੋਈ ॥ ਨਾਨਕ ਸਾਚਿ ਨਾਮਿ ਮਲੁ ਖੋਈ ॥ ੯ ॥ ੧੫ ॥** | ਜਿਨ੍ਹਾਂ ਦੇ ਮਨ ਵਿਚ ਉਹ ਸਤਜ ਸਰੂਪ ਵੱਸ ਜਾਂਦਾ ਹੈ ਉਨ੍ਹਾਂ ਗੁਰਮੁਖਾਂ ਦੀ ਸੰਗਤ (ਜਿਨ੍ਹਾਂ ਨੂੰ ਪ੍ਰਾਪਤ) ਹੋ ਜਾਂਦੀ ਹੈ (ਉਨ੍ਹਾਂ ਦੀ ਸਾਰੀ) ਮੈਲ ਸਚੇ ਨਾਮ ਦੁਆਰਾ ਦੂਰ ਹੋ ਜਾਂਦੀ ਹੈ, ਹੇ ਨਾਨਕ! ॥੯॥੧੫॥ |

**ਵਜਾਖਜਾ**- ਪਿਛਲੀ ਅਸਟਪਦੀ ਵਿਚ ਜੀਵ ਦੇ ਕਾਲ ਘਰ ਵਿਚ ਵੱਸਣ ਦਾ ਵੇਰਵਾ ਸੀ ਜਿਸ ਦੀ ਮੁਰਾਦ ਸੀ ਮਿਥਜਾ ਜਗਤ ਦੀ ਮਿਥਜਤਵ ਵਿਚ ਤਦਰੂਪ ਹੋਕੇ ਜੀਵ ਕਾਲ ਚੱਕ੍ਰ ਹੇਠ ਆ ਜਾਂਦਾ ਹੈ, ਭਾਵ ਟਿਕਾਉ ਨਹੀਂ ਪਾਉਂਦਾ, ਭਟਕਦਾ ਰਹਿੰਦਾ ਹੈ। ਉਸ ਨੂੰ ਮਨਮੁਖ ਆਖਿਆ ਹੈ। ਇਸ ਅਸਟਪਦੀ ਵਿਚ ਦੱਸਦੇ ਹਨ ਕਿ ਜੋ ਨਾਮ, ਬਾਣੀ ਆਦਿ ਸੱਚ ਤੇ ਪੁਚਾ ਦੇਣ ਵਾਲੇ ਉਪਰਾਲੇ ਕਰਦਾ ਹੈ ਉਹ 'ਸੱਚ ਘਰ' ਪਹੁੰਚ ਜਾਂਦਾ ਹੈ। ਭਾਵ ਕਾਲ ਚੱਕ੍ਰ ਹੇਠੋਂ ਨਿਕਲਕੇ ਸਦਾ ਸੱਤਜ ਸਰੂਪ ਅਕਾਲ ਪੁਰਖ ਵਿਚ ਅੱਪੜਕੇ ਉਸ ਅਟੱਲ ਟਿਕਾਣੇ ਦੇ ਟਿਕਾਉ ਵਿਚ ਟਿਕ ਜਾਂਦਾ ਹੈ।ਉਸ ਨੂੰ 'ਗੁਰਮੁਖ' ਆਖਿਆ ਹੈ। ਉਸ ਦੇ ਫੇਰ ਲੱਛਣ, ਧਾਰਨਾ ਤੇ ਪ੍ਰਾਪਤੀਆਂ ਦੱਸੀਆਂ ਹਨ।

ਅੰਕ ੧ ਵਿਚ ਦੱਸਿਆ ਕਿ ਓਹ ਸੱਚੇ ਪ੍ਰਭੂ ਦੀ ਸ਼ਰਣਾਗਤ ਹੁੰਦਾ ਹੈ ਸੱਚ ਵਿਚ ਪ੍ਰਵਿਰਤ ਹੁੰਦਾ ਹੈ, ਰਤੀ ਭਰ ਸੱਚ ਤੋਂ ਇਧਰ ਉਧਰ ਨਹੀਂ ਹੁੰਦਾ। ਸਦਾ ਸੱਚ ਬੋਲਦਾ ਹੈ। ਜਗਤ ਦੇ ਲਿਪਾਇਮਾਨ ਕਰਕੇ ਕਾਲ ਚੱਕ੍ਰ ਹੇਠ ਰਖਣ ਵਾਲੇ ਕਰਮਾਂ ਤੇ ਵਾਸ਼ਨਾਂ ਤੋਂ ਅਤੀਤ ਰਹਿੰਦਾ ਹੈ। ਵਾਹਿਗੁਰੂ ਦੇ ਹੁਕਮ ਵਿਚ ਟੁਰਦਾ ਹੈ।

ਅੰਕ ੨, ਉਹ ਗੁਰਮੁਖ ਵਾਹਿਗੁਰੂ ਦੇ ਨਾਮ ਤੇ ਯਸ਼ ਕੀਰਤਨ ਵਿਚ ਰਹਿੰਦਾ ਹੈ। ਇਸ ਰਸ ਨੂੰ ਪੀਦਿਆਂ ਉਹ ਨਿਜ ਸਰੂਪ ਵਿਚ ਟਿਕ ਕੇ ਪਰਮਾਤਮ ਸਰੂਪ ਨੂੰ ਪ੍ਰਾਪਤ ਹੋ ਜਾਂਦਾ ਹੈ।

ਅੰਕ ੩ ਵਿਚ ਦੱਸਿਆ ਕਿ ਉਹ ਪ੍ਰਾਪਤੀ ਨਹੀਂ, ਉਹ ਖਿਆਲ ਮਾਤ੍ਰ ਯਾ ਬਹਿਸ ਮੁਬਾਹਸੇ ਦੀ ਵਸਤੂ ਨਹੀਂ, ਉਹ ਤਾਂ 'ਚਾਲ' ਹੈ ਇਕ ਰਹੁ ਰੀਤਿ ਹੈ; ਜੀਵਨ ਬਸਰ ਕਰਨੇ ਦਾ ਅਮਲੀ ਤ੍ਰੀਕਾ ਹੈ; ਕਿਉਂਕਿ ਗੁਰਮੁਖ, ਜੋ ਨਾਮ ਤੇ ਹਰਿ ਜਸ ਵਿਚ ਰਹਿੰਦਾ ਹੈ, ਉਹ ਪਰਮੇਸ਼ੁਰ ਦਾ ਭਜਨ ਸਹਿਜ ਵਿਚ ਕਰਦਾ ਹੈ, ਹਠ ਤੇ ਹੋਰ ਪ੍ਰੇਮ ਹੀਣ ਸਾਧਨ ਨਹੀਂ ਕਰਦਾ, ਉਹ ਜੀਵਨ ਵਿਚ ਸਚ ਨੂੰ ਵਰਤਦਾ, ਸੱਚੇ ਦੇ ਧਜਾਨ ਵਿਚ ਟੁਰਦਾ ਹੈ। ਇਸ ਅਮਲੀ ਜੀਵਨ ਵਿਚ ਅਡੋਲ ਟੁਰਦਾ ਹੈ। ਉਹ ਜੋ ਨਾਮ ਰਸ ਰੂਪੀ ਅੰਮ੍ਰਿਤ ਪੀਂਦਾ ਹੈ, ਉਹ ਕੋਈ ਮਸਤੀ ਯਾ ਬਾਉਲਾ ਪਨ ਨਹੀਂ ਹੁੰਦਾ; ਉਹ ਤਾਂ ਨਾਮ ਅੰਮ੍ਰਿਤ ਪੀਂਦਾ ਹੋਇਆ ਅਪਣੇ ਨਿਜ ਸਰੂਪ ਨੂੰ, ਜੋ ਸ਼ਰੀਰ ਵਿਚ ਤਤ ਵਸਤੂ ਹੈ, ਮਖਣ ਵਾਂਙੂ ਵੱਖ ਕਰਕੇ ਪ੍ਰਤੀਤ ਕਰ ਲੈਂਦਾ ਹੈ।

ਅੰਕ ੪ ਵਿਚ ਗੁਰੂ ਦੀ ਲੋੜ ਦੱਸੀ ਹੈ ਕਿ ਪੂਰਨ ਗੁਰੂ ਦੇ ਦਰਸ਼ਨ ਹੀ ਐਸੇ ਹਨ ਕਿ ਦੇਖਦੇ ਸਾਰ ਹੀ ਦੀਖਿਆ ਲੈ ਲਈਦੀ ਹੈ। ਦੀਖਿਆ ਦਾ ਅਰਥ ਗੁਰੂ ਦੀ ਸਿਖਿਜਾ ਯਾ ਹਿਦਾਇਤ ਮਾਤ੍ਰ ਨਹੀਂ, ਪਰ ਹੈ ਗੁਰ ਮੰਤ੍ਰ, ਹਰੀ ਦਾ ਨਾਮ। ਉਹ ਫਲੀਭੂਤ ਕੀਕੂੰ ਹੁੰਦਾ ਹੈ? ਗੁਰੂ ਦੀ ਸੇਵਾ ਕਰਨੇ ਨਾਲ। ਨਿਰੀ ਹਉਂ ਵਾਲੀ ਸੇਵਾ ਨਾਲ ਨਹੀਂ, ਪਰ ਮਨ ਦੀ ਮਤਿ ਉਸ ਦੇ ਅਧੀਨ ਕਰਕੇ ਗੁਰੂ ਦੀ ਮਤਿ ਉਤੇ ਟੁਰ ਪਏ। ਇਸ ਨਾਲ ਬ੍ਰਿਤੀ ਅੰਤਰਮੁਖ ਹੋ ਜਾਂਦੀ ਹੈ। ਉਹ ਜੋ ਸੰਕਲਪ ਵਿਕਲਪ ਦਾ ਪ੍ਰਵਾਹ ਬਾਹਰਲੇ ਪਦਾਰਥਾਂ ਤੇ ਸਨਬੰਧਾਂ ਵਲ ਜਾਂਦਾ ਸੀ ਉਹ ਉਧਰੋਂ ਟਲਕੇ ਅੰਦਰ ਟਿਕਾਉ ਵੱਲ ਹੋ ਜਾਂਦਾ ਹੈ। ਇਹ ਟਿਕਾਉ ਕੋਈ ਮੂਰਛਾ ਯਾ ਮਸਤੀ ਮਾਤ੍ਰ ਨਹੀਂ, ਇਹ ਤਾ ਵਿਵੇਕਮਈ ਹੁੰਦਾ ਹੈ, ਇਸ ਨਾਲ 'ਆਤਮਾਂ' ਦੀ ਪਛਾਣ ਪ੍ਰਾਪਤ ਹੁੰਦੀ ਹੈ, ਪਹਿਲਾਂ ਆਤਮ ਸਰੀਰ ਤੋਂ ਵੱਖ ਭਾਸਦਾ ਹੈ, ਫੇਰ ਇਹ ਪਰਮਾਤਮਾ ਵਿਚ ਵਜਾਪਕਤਾ ਵਿਚ ਆਕੇ ਸਾਰੇ ਆਤਮ ਅਨੁਭਵ ਵਿਚ ਹੋ ਜਾਂਦਾ ਹੈ।

ਅੰਕ ੫ ਵਿਚ ਗੁਰਮੁਖ ਦੇ 'ਗ੍ਰਹਣ' 'ਤਜਾਗ' ਦੀ ਅਵਸਥਾ ਦੱਸਦੇ ਹਨ। ਗ੍ਰਹਿਣ ਵਿਚ ਮੁਖ ਭੋਗ ਹੁੰਦੇ ਹਨ। ਆਪ ਦੱਸਦੇ ਹਨ ਕਿ ਗੁਰਮੁਖ ਨੂੰ ਨਿਰੰਜਨ ਦਾ ਨਾਮ ਸਾਰੇ ਭੋਗਾਂ ਦਾ ਤਤਸਾਰ ਪ੍ਰਤੀਤ ਦੇਂਦਾ ਹੈ ਤੇ ਇਸ ਭੋਗ ਵਿਚ ਉਹ ਰਸ ਮਾਣਦਾ ਹੈ। ਜੇ ਕਹੋ ਉਸ ਦੀ ਪਰਮ ਹੰਸਾਂ ਵਰਗੀ, ਅਰਥਾਤ ਅਤੀਤ ਅਵਸਥਾ ਕੀਹ ਹੁੰਦੀ ਹੈ? ਤਾਂ ਫੁਰਮਾਉਂਦੇ ਹਨ:- ਕਿ ਪਾਰ ਤੋਂ ਰਹਿਤ ਜੋ ਪ੍ਰਕਾਸ਼ ਸਰੂਪ ਸਤਤ ਸਰੂਪ ਹੈ ਉਸ ਦਾ ਦਰਸ਼ਨ ਉਸ ਦੀ ਪਰਮਹੰਸਤਾ ਵਾਲੀ ਅਵਸਥਾ ਹੈ। ਅਰਥਾਤ ਉਸ ਨੂੰ ਏਕੰਕਾਰ ਹੀ ਏਕੰਕਾਰ ਦਿੱਸਦਾ ਹੈ, ਦੂਈ ਦੁਐਤ ਬਿਲਾ ਗਈ ਹੁੰਦੀ ਹੈ।

ਅੰਕ ੬- ਹੁਣ ਪ੍ਰਸ਼ਨ ਹੁੰਦਾ ਹੈ ਕਿ ਉਹ ਅਕ੍ਰੈ ਹੋ ਗਿਆ ਕਿ ਕੁਛ ਕਰਦਾ ਹੈ? ਤਾਂ ਉੱਤਰ ਦੇਂਦੇ ਹਨ ਕਿ ਉਹ ਅਕ੍ਰੈ ਨਹੀਂ ਜਿਵੇਂ ਤੁਸੀ ਸਮਝਦੇ ਹੋ। ਉਹ ਕ੍ਰਿਯਾ ਕਰਦਾ ਹੈ ਪਰ ਉਸ ਦੀ ਕ੍ਰਿਯਾ ਸੱਚ ਦੀ ਕਰਣੀ ਹੁੰਦੀ ਹੈ ਅਰ ਉਹ ਅਪਣੀ ਇਸ ਕਰਨੀ ਵਿਚ ਬੀ ਲਿਪਾਇਮਾਨ ਨਹੀਂ ਹੁੰਦਾ।

ਇਸ ਅੰਕ ਵਿਚ ਦੋ ਪਦ ਵਰਤੇ ਹਨ 'ਸਚ ਕਰਣੀ' ਤੇ ਅਹੰਭ੍ਰਮਣੀ' ਉਸ ਦੀ ਸਚ ਦੀ ਕਰਣੀ ਜੋ ਹੈ ਉਹ 'ਅਹੰ ਭ੍ਰਮਣੀ' ਨੂੰ ਸਮਾਪਤ ਕਰ ਦੇਂਦੀ ਹੈ। ਭੁੱਲ ਨਾ ਜਾਣਾ, ਕਿ ਇਹ ਗੁਰੂ ਦੀ ਮੇਹਰ ਤੋਂ ਪ੍ਰਾਪਤ ਹੁੰਦੀ ਹੈ। ਫਿਰ ਦੱਸਿਆ ਕਿ ਇਹ ਸਚ ਕਰਣੀ ਗੁਰੂ ਸੇਵਾ ਤੋਂ ਪ੍ਰਾਪਤ ਹੁੰਦੀ ਹੈ, ਇਹ ਸਚ ਮੁਚ ਦੀ ਸ਼ੈ ਹੈ, ਇਸ ਨਾਲ ਹਉਮੈਂ ਦੀ ਭ੍ਰਾਂਤੀ ਦੂਰ ਹੋ ਜਾਂਦੀ ਹੈ ਤੇ ਮਨ ਮਨ ਤੇ ਪਤੀਜ ਜਾਂਦਾ ਹੈ, ਭਾਵ ਮਨ ਵਿਚੋਂ ਹਉ ਨਿਕਲ ਗਈ, ਭ੍ਰਮ ਭ੍ਰਾਂਤੀ ਚਲੀ ਗਈ ਤਾਂ ਬਾਕੀ 'ਸ਼ੁਧ ਚੇਤਨਤਾ' ਰਹਿ ਗਈ, ਉਹ ਅਪਣੇ ਆਪ ਮਨ ਨੂੰ ਤਸੱਲੀ ਦੇ ਦੇਂਦੀ ਹੈ ਕਿ ਇਹੋ ਸੀ ਪ੍ਰਾਪਤੀ ਕਰਨੇ ਯੋਗ ਪਰਮ ਪਦਵੀ।

ਅੰਕ ੭ ਵਿਚ ਦੱਸਦੇ ਹਨ ਕਿ ਭਾਈ! ਜੋ ਕੁਛ ਅਸਾਂ ਉਪਰ ਉਚਾਰਿਆ ਹੈ, ਇਹੋ ਹੈ ਜੋ ਵਿਧੀ, ਤ੍ਰੀਕਾ, ਸਾਧਨ, ਉਪਰਾਲਾ, ਜੋ ਚਾਹੋ ਕਹਿ ਲਓ। ਇਸ ਨਾਲ ਕੌਣ ਨਹੀਂ ਤਰਿਆ? ਭਾਵ ਇਸ ਸਹਜ ਵਿਧੀ ਨਾਲ ਸਭ ਤਰੇ ਹਨ। ਭਗਤੀ ਮਾਰਗ ਦੇ ਪੰਧਾਊ, ਸੰਤ ਸਭ ਇਸੇ ਵਿਧੀ ਨਾਲ ਤਾਰੇ ਗਏ ਹਨ।

ਅੰਕ ੮ ਵਿਚ ਅਲਖ ਦੀ ਲੱਖਤਾ ਦਾ ਪਤਾ ਦੇਂਦੇ ਹਨ ਕਿ ਇਸ ਨਿਜ ਸਰੂਪ ਨੂੰ ਲਖ ਕੇ ਜੋ ਪਰਮਾਤਮ ਦੇਵ ਦੀ ਲੱਖਤਾ ਹੋ ਜਾਂਦੀ ਹੈ ਇਹੋ ਅਟੱਲ ਟਿਕਾਣਾ ਹੈ, ਇਹ ਹੈ ਮਾਇਆ ਰਹਿਤ ਟਿਕਾਣਾ, ਸਦਾ ਥਿਰ ਟਿਕਾਣਾ, ਜਿਥੇ ਮਾਇਆ ਹੈ ਨਾ ਛਾਯਾ ਹੈ। ਓਥੇ ਸੱਚ ਹੀ ਸੱਚ ਹੈ। ਸਚ ਤੋਂ ਪ੍ਰਾਪਤ ਤ੍ਰਿਪਤੀ ਤੇ ਪ੍ਰਸੰਨਤਾ ਹੈ, ਇਹੀ ਹੈ ਨਿਸ਼-ਭ੍ਰਮ ਅਵਸਥਾ।

ਅੰਕ ੯ ਵਿਚ ਹੁਣ ਇਸ ਸੱਚ ਨੂੰ ਪ੍ਰਾਪਤ ਹੋਏ ਗੁਰਮੁਖ ਦੇ ਸਤਿਸੰਗ ਦਾ ਲਾਭ ਦੱਸਦੇ ਹਨ ਕਿ ਸਚੇ ਨਾਮ ਨਾਲ ਹਉਮੈ ਮਲ ਤੋਂ ਸੁਛ ਹੋਏ ਗੁਰਮੁਖ ਦੀ ਸੰਗਤ, ਜਿਸ ਦੇ ਮਨ ਵਿਚ ਉਹ ਸਤਤ ਸਰੂਪ ਵਸ ਰਿਹਾ ਹੈ, ਪ੍ਰਯੋਜਨੀਯ ਵਸਤੂ ਹੈ। ਗੁਰਮੁਖ ਦੀ ਸੰਗਤਿ ਦਾ ਇਥੇ ਇਸ਼ਾਰਾ ਦਿਤਾ ਹੈ, ਪਰ ਅਗਲੀ ਅਸਟਪਦੀ ਵਿਚ ਉਸ ਦੇ ਸਤਿਸੰਗ ਕਰਨ ਦਾ ਵਿਸ਼ਾ ਲਈ ਗਏ ਹਨ ਤੇ ਸਫਾ ਪਦਾਂ ਵਿਚ ਫੁਰਮਾਉਂਦੇ ਹਨ:-

ਜਿਨਕੈ ਹਿਰਦੈ ਹਰਿ ਹਰਿ ਸੋਈ॥ ਤਿਨਕਾ ਦਰਸੁ ਪਰਸਿ ਸੁਖੁ ਹੋਈ॥

**ਨਿਰੁਕ੍ਤ**- ਮਿਥਿਆ- ਝੂਠ।

ਰਾਈ- ਰਾਈ ਦੇ ਬੀਜ ਜਿੰਨਾ, ਭਾਵ ਥੋੜਾ ਬੀ।

ਅਤੀਤ- ਅਲਗ, ਨਿਰਲੇਪ।

ਸਚ ਘਰਿ- ਸਚ ਦੇ ਘਰ ਵਿਚ। ਸੱਚ ਸਰੂਪਤਾ ਵਿਚ। ਸਚ ਘਰਿ ਵੱਸਣ ਦੀ ਜੁਗਤ ਅਗੇ ਅਸਟਪਦੀ ਵਿਚ ਨਿਰੂਪਣ ਕਰਦੇ ਹਨ।

ਕਾਲੁ ਨ ਜੋਹੈ- ਕਾਲ ਤੱਕ ਨਹੀਂ ਸਕਦਾ। ਭਾਵ ਕਾਲ ਹਾਵੀ ਨਹੀ ਹੁੰਦਾ।

ਦੁਖੁ ਮੋਹੈ- (ਉਹ) ਮੋਹ ਵਿਚ ਹੁੰਦਾ ਹੈ (ਤਾਂ ਤੇ ਉਸ ਨੂੰ) ਆਵਤ ਜਾਵਤ (ਜੰਮਦੇ ਮਰਦੇ ਰਹਿਣ) ਦਾ ਦੁਖ ਹੁੰਦਾ ਹੈ।

(ਅ) ਐਉਂ ਬੀ ਲਾਉਂਦੇ ਹਨ: ਜਨਮ ਮਰਨ ਦਾ ਦੁਖ ਮੋਹ ਅਰਥਾਤ ਭੁਲਾਈ ਰਖਦਾ ਹੈ ਯਾ ਮੋਹੈ=ਮਾਰਦਾ ਹੈ। (ੲ) ਮੋਹ ਦੇ ਦੁਖ ਵਿਚ ਹੁੰਦਾ ਹੈ।

ਅਪਿਉ- (ਹਿੰ:, ਅ+ਪਿਉ=ਜਿਸ ਨੂੰ ਸਭ ਕੋਈ ਨਹੀਂ ਪੀ ਸਕਦਾ) ਅੰਮ੍ਰਿਤ।

ਵਿਰੋਲੈ- (ਸੰਸ:, ਵਿਲੋਡਨੇ। ਪ੍ਰਾ:, ਵਿਰੋਲਿਆ। ਹਿੰਦੀ, ਬਿਲੋਵਨਾ। ਪੁ: ਪੰਜਾਬੀ, ਵਿਰੋਲਨਾ) ਰਿੜਕਣਾ। (੨) ਚੰਗੀ ਤਰ੍ਹਾਂ ਰੋਲ ਲੈਣਾ। ਰਿੜਕ ਕੇ ਕੱਢ ਲੈਣਾ। ਇਸ ਪਦ ਦਾ ਅਰਥ ਰਿੜਕਣਾ ਬੀ ਹੈ ਤੇ ਰਿੜਕ ਕੇ (ਮਖਣ ਦਾ ਯਾ ਤਤ ਦਾ) ਕੱਢ ਲੈਣਾ ਬੀ ਹੈ।

ਦੀਖਿਆ- (ਸੰਸ:, ਦੀਕਸ਼ਾ=ਨਾਮ ਯਾ ਮੰਤ੍ਰ ਦੀ ਗੁਰੂ ਦੁਆਰੇ ਪ੍ਰਾਪਤੀ) ਨਾਮ ਦਾਨ, ਗੁਰ ਮੰਤ੍ਰ (ਦੀ ਪ੍ਰਾਪਤੀ)।

ਅੰਤਰ ਗਤਿ- ਅੰਦਰ ਨੂੰ ਜਾਣਾ। ਭਾਵ ਹੈ ਅੰਤਰ ਮੁਖ ਹੋਣਾ। ਬ੍ਰਿਤੀ ਦਾ ਪ੍ਰਵਾਹ ਸੰਕਲਪ ਵਿਕਲਪ ਨਾਲ ਬਾਹਰਮੁਖੀ ਹੋਣ ਦੇ ਥਾਉਂ ਅੰਤਰ ਟਿਕਾਉ ਰੁਖੀਆ ਹੋ ਜਾਣਾ।

ਚੀਨੀ- ਪਛਾਨਿਆ। ਸਿਆਨਿਆ। ਪਛਾਣ ਲਿਆ।

ਭੋਜਨੁ- ਜੋ ਖਾਧਾ ਜਾਵੇ। ਖਾਣੇ ਦਾ ਪਦਾਰਥ।

(੨) ਭੋਗ। ਇਸ ਤੁਕ ਵਿਚ ਭੋਗ ਅਰਥ ਵਧੇਰੇ ਢੁੱਕਦਾ ਹੈ।

ਪਰਮ ਹੰਸੁ- (ਸੰਸ:, ਪਰਮ ਹੰਸ=ਸਨਯਾਸੀਆਂ ਦੀਆਂ ੪ ਕਿਸਮਾਂ ਵਿਚੋਂ ਸਭ ਤੋਂ ਸ੍ਰੇਸ਼ਟ) ਬ੍ਰਹਮ ਗਯਾਨੀ। ਇਸ ਤੁਕ ਵਿਚ ਭਾਵ ਹੈ ਪਰਮ ਹੰਸ ਅਵਸਥਾ ਦਾ, ਭਾਵ ਪੂਰਨ 'ਪਰਮ ਅਤੀਤ ਅਵਸਥਾ' ਦਾ, 'ਭੋਗ ਅਵਸਥਾ' ਦੇ ਟਾਕਰੇ ਤੇ।

(ਅੰ) ਪਰਮ ਹੰਸ ਦਾ ਅਰਥ ਪਰਮਾਤਮਾ ਬੀ ਕਰਦੇ ਹਨ। ਫੇਰ ਤੁਕ ਦਾ ਅਰਥ ਬਣੇਗਾ:- ਅਪਾਰ ਜਯੋਤੀ ਵਾਲੇ ਸੱਚ ਸਰੂਪ ਪਰਮਾਤਮਾ ਨੂੰ (ਵੇਖਦਾ ਹੈ)।

ਅਹੰ ਭ੍ਰਮਣੀ- ਹਉਮੈ ਦੀ ਭ੍ਰਾਂਤੀ।

(ਅ) ਹਉਮੈਂ ਦੀ ਭਟਕਣ ਬੀ ਅਰਥ ਕਰ ਲੈਂਦੇ ਹਨ।

ਭਾਰਿਆ- ਭਾਲਿਆ।

ਛਾਇਆ ਮਾਇਆ- ਜਿਵੇਂ ਮਾਇਆ ਨੂੰ ਸੰਸਾਰ ਦੀ ਹਸਤੀ ਦਾ ਕਾਰਣ ਮੰਨੀਦਾ ਹੈ ਤਿਵੇਂ ਛਾਇਆ ਬੀ ਮੰਨਦੇ ਹਨ। ਗੁਰੂ ਜੀ ਦਾ ਏਥੇ ਭਾਵ ਹੈ ਕਿ ਬ੍ਰਹਮ ਗਯਾਨੀ ਗੁਰਮੁਖ ਦੀ ਦ੍ਰਿਸ਼ਟੀ ਵਿਚ ਨਾ ਛਾਯਾ ਨਾ ਮਾਯਾ ਕੁਛ ਨਹੀਂ, ਇਕੋ 'ਏਕੰਕਾਰ' ਦ੍ਰਿਸ਼ਟੀ ਪੈਂਦਾ ਹੈ।

(੨) ਛਾਇਆ ਦਾ ਅਰਥ ਅਵਿਦਿਆ ਬੀ ਕਰਦੇ ਹਨ।

## [ਗਉੜੀ ਮਹਲਾ ੧, ਅਸਟਪਦੀ-੧੬]

**ਪ੍ਰਾਕ੍ਥਨ-** ਪਿਛਲੀ ਦੇ ਅਖੀਰ ਫੁਰਮਾਇਆ ਸੀ ਕਿ ਉਸ ਵਿਚ ਦੱਸੇ ਗੁਣ ਤੇ ਉਹ ਸਤਯ ਸਰੂਪ ਜਿਨ੍ਹਾਂ ਦੇ ਰਿਦੇ ਵੱਸ ਜਾਵੇ ਉਹਨਾਂ ਦੀ ਸੰਗਤ ਨਾਲ ਨਾਮ ਦੁਆਰਾ ਮੈਲ ਦੂਰ ਹੁੰਦੀ ਹੈ। ਉਹੀ ਖਿਆਲ ਜਾਰੀ ਹੈ। ਇਸ ਵਿਚ ਉਹਨਾਂ ਦੇ ਨਿਤ ਦਰਸ਼ਨ ਨਾਲ ਆਤਮ ਸੁਖ ਹੁੰਦਾ ਦੱਸਿਆ ਹੈ।

| ਮੂਲ | ਅਰਥ |
| --- | --- |
| ਗਉੜੀ ਮਹਲਾ ੧ ॥<br>ਰਾਮਿ ਨਾਮਿ ਚਿਤੁ ਰਾਪੈ ਜਾ ਕਾ ॥<br>ਉਪਜੰਪਿ ਦਰਸਨੁ ਕੀਜੈ ਤਾ ਕਾ ॥ ੧ ॥ | (ਜਿਸ ਗੁਰਮੁਖ ਦੀ ਸੰਗਤ ਦਾ ਜ਼ਿਕਰ ਪਿਛਲੀ ਅਸਟਪਦੀ ਦੇ ਅਖ਼ੀਰ ਹੋਇਆ ਹੈ ਉਸ ਦੀ ਸੰਗਤ ਬਾਬਤ ਦੁਹਰਾ ਕੇ ਕਹਿੰਦੇ ਹਨ ਕਿ) ਜਿਸ ਦਾ ਚਿੱਤ ਨਾਮ ਨਾਲ ਰੰਗਿਆ ਜਾਕੇ ਰਾਮ ਵਿਚ (ਲਗ ਗਿਆ) ਹੈ ਸਵੇਰੇ ਹੀ ਉਸ ਦਾ ਦਰਸ਼ਨ ਕਰਿਆ ਕਰੋ॥੧॥ |
| ਰਾਮ ਨ ਜਪਹੁ ਅਭਾਗੁ ਤੁਮਾਰਾ ॥<br>ਜੁਗਿ ਜੁਗਿ ਦਾਤਾ ਪ੍ਰਭੁ ਰਾਮੁ ਹਮਾਰਾ ॥ ੧ ॥ ਰਹਾਉ ॥ | (ਜੇ ਤੁਸੀਂ) ਰਾਮ (ਦੇ ਨਾਮ) ਦਾ ਜਪ ਨਹੀਂ ਕਰਦੇ ਤਾਂ ਤੁਸਾਡੀ ਬਦਕਿਸਮਤੀ ਹੈ, (ਕਿਉਂਕਿ ਉਹ) ਸਾਡਾ (ਪ੍ਰਭੂ) ਰਾਮ ਤਾਂ ਜੁਗ ਜੁਗ ਵਿਚ (ਸਭ ਥੰਕ ਦਾ) ਦਾਤਾ (ਤੁਰਿਆ ਆਇਆ ਹੈ, ਉਹੋ ਸਭ ਸ੍ਰਿਸ਼ਟੀ ਦਾ) ਮਾਲਕ ਹੈ॥੧॥ਰਹਾਉ॥ |
| ਗੁਰਮਤਿ ਰਾਮੁ ਜਪੈ ਜਨੁ ਪੂਰਾ ॥ ਤਿਤੁ ਘਟ ਅਨਹਤ ਬਾਜੇ ਤੂਰਾ ॥ ੨ ॥ | (ਉਸ) ਰਾਮ (ਦੇ ਨਾਮ) ਨੂੰ (ਜੋ ਪੁਰਖ) ਗੁਰੂ ਦੀ ਮਤਿ ਦੁਆਰਾ ਜਪਦਾ ਹੈ (ਉਹ) ਪੂਰਾ ਭਗਤ (ਕਹੀਦਾ) ਹੈ, ਉਸ ਦੇ ਹਿਰਦੇ ਵਿਚ ਅਨਹਦ ਤੂਰੇ ਵਜਦੇ ਹਨ॥੨॥ |
| ਜੋ ਜਨ ਰਾਮ ਭਗਤਿ ਹਰਿ ਪਿਆਰਿ ॥<br>ਸੇ ਪ੍ਰਭਿ ਰਾਖੇ ਕਿਰਪਾ ਧਾਰਿ ॥ ੩ ॥ | ਜੋ ਪੁਰਖ ਵਾਹਿਗੁਰੂ ਦੀ ਭਗਤੀ ਵਿਚ ਹਨ* (ਹਾਂ ਜੋ ਉਸ) ਹਰੀ ਦੇ ਪਿਆਰ ਵਿਚ ਹਨ, ਓਹ ਪ੍ਰਭੂ ਨੇ (ਸਦਾ ਆਪਣੀ) ਕਿਰਪਾ ਕਰਕੇ ਬਚਾ ਲਏ ਹਨ॥੩॥ |
| ਜਿਨ ਕੈ ਹਿਰਦੈ ਹਰਿ ਹਰਿ ਸੋਈ ॥<br>ਤਿਨ ਕਾ ਦਰਸੁ ਪਰਸਿ ਸੁਖੁ ਹੋਈ ॥੪॥ | ਜਿਨ੍ਹਾਂ ਦੇ ਮਨ ਵਿਚ ਉਸ ਹਰੀ ਦਾ ਹਰੀ (ਨਾਮ ਵਸਦਾ) ਹੈ, ਉਨ੍ਹਾਂ ਦਾ ਦਰਸ਼ਨ ਪਰਸਨ ਨਾਲ ਸੁਖ ਹੁੰਦਾ ਹੈ॥੪॥ |
| ਸਰਬ ਜੀਆ ਮਹਿ ਏਕੋ ਰਵੈ ॥ ਮਨਮੁਖਿ ਅਹੰਕਾਰੀ ਫਿਰਿ ਜੂਨੀ ਭਵੈ ॥ ੫ ॥ | (ਉਹ) ਇਕੋ (ਹਰੀ) ਸਾਰੇ ਜੀਵਾਂ ਵਿਚ ਵਜਾਪਕ ਹੋ ਰਿਹਾ ਹੈ, (ਇਹ ਗੱਲ ਨਾ ਜਾਣਕੇ) ਹੰਕਾਰੀ ਮਨਮੁਖ (ਬੇਮੁਖ ਰਹਿੰਦਾ ਹੈ ਤੇ) ਫਿਰ ਫਿਰ ਜੂਨਾਂ ਵਿਚ ਘੁੰਮਦਾ ਹੈ॥੫॥ |
| ਸੋ ਬੂਝੈ ਜੋ ਸਤਿਗੁਰੁ ਪਾਏ ॥<br>ਹਉਮੈ ਮਾਰੇ ਗੁਰ ਸਬਦੇ ਪਾਏ ॥ ੬ ॥ | (ਇਸ ਸਚਿਆਈ ਨੂੰ ਕਿ ਹਰੀ ਸਾਰੇ ਜੀਵਾਂ ਵਿਚ ਹੈ) ਉਹ ਬੁਝਦਾ ਹੈ ਜੋ ਸਤਿਗੁਰ ਪ੍ਰਾਪਤ ਕਰ ਲਵੇ (ਤੇ) ਗੁਰੂ (ਤੋਂ ਸ਼ਬਦ ਲੈਕੇ ਉਸ) ਸ਼ਬਦ ਦੁਆਰਾ ਹਉਮੈ ਨੂੰ ਮਾਰ ਲਵੇ (ਫਿਰ ਓਹ 'ਏਕੋ ਰਵੈਂ' ਹਰੀ ਨੂੰ ਪਾ ਲਏਗਾ)॥੬॥ |
| ਅਰਧ ਉਰਧ ਕੀ ਸੰਧਿ ਕਿਉ ਜਾਨੈ ॥<br>ਗੁਰਮੁਖਿ ਸੰਧਿ ਮਿਲੈ ਮਨੁ ਮਾਨੈ ॥੭॥ | (ਪ੍ਰਸ਼ਨ:) ਜੀਵ ਤੇ ਈਸ਼੍ਰਰ ਦੇ ਮੇਲ (ਦੀ ਵਿਧਿ) ਕੀਕੂੰ ਜਾਣੀ ਜਾਏ? (ਉੱਤਰ:) (ਇਹ) ਸੰਧੀ ਗੁਰੂ ਦੁਆਰਾ ਮਿਲਦੀ ਹੈ, (ਜਦ ਇਉਂ ਇਹ ਮਿਲੇ ਤਾਂ) ਮਨ (ਆਪੇ) ਪਤੀਜ ਜਾਂਦਾ ਹੈ॥੭॥ |
| ਹਮ ਪਾਪੀ ਨਿਰਗੁਣ ਕਉ ਗੁਣੁ ਕਰੀਐ॥<br>ਪ੍ਰਭ ਹੋਇ ਦਇਆਲੁ ਨਾਨਕ ਜਨ ਤਰੀਐ ॥੮॥੧੬॥ | ਹੇ ਪ੍ਰਭੂ! ਅਸਾਂ ਗੁਣ ਹੀਣੇ ਪਾਪੀਆਂ ਨੂੰ ਗੁਣ ਲਾ ਦਿਓ, ਤੇ ਦਿਆਲ ਹੋ ਕੇ ਨਾਨਕ (ਵਰਗੇ) ਦਾਸਾਂ ਨੂੰ ਤਾਰ ਲਓ॥੮॥੧੬॥ |
| ਸੋਲਹ ਅਸਟਪਦੀਆ ਗੁਆਰੇਰੀ ਗਉੜੀ ਕੀਆ ॥ | ੧੬ ਅਸਟਪਦੀਆਂ ਗਉੜੀ ਗੁਆਰੇਰੀ ਦੀਆਂ (ਮਹਲੇ ਪਹਿਲੇ ਦੀਆਂ ਸਮਾਪਤ ਹੋਈਆਂ)। |

* (ਅ) ਜੋ ਹਰੀ ਰਾਮ ਦੀ ਭਗਤੀ ਨਾਲ ਪਿਆਰ ਕਰਦੇ ਹਨ।

**ਵ੍ਯਾਖ੍ਯਾ**- ਇਸ ਅਸਟਪਦੀ ਵਿਚ ਖੁੱਲ੍ਹਾ ਲੱਛਣ ਉਸ ਪੁਰਖ ਦਾ ਕਿਹਾ ਹੈ ਜਿਸ ਦੇ ਦਰਸ਼ਨ ਨਾਲ ਆਤਮ ਸੁਖ ਪ੍ਰਾਪਤ ਹੋਣਾ ਹੈ; 'ਗੁਰੂ' ਕਿ 'ਸੰਤ' ਪਦ ਨਾਲ ਨਹੀਂ ਲਾਇਆ। ਹਰ ਪੁਰਖ, ਜਿਸਦੇ ਹਿਰਦੇ ਵਿਚ ਨਾਮ ਅਰਾਧਣ ਨਾਲ ਵਾਹਿਗੁਰੂ ਵੱਸ ਗਿਆ ਹੈ, ਉਸ ਦੇ ਦਰਸ਼ਨ ਨਾਲ ਤੇ ਚਰਣ ਪਰਸਣੇ ਨਾਲ ਆਤਮ ਸੁਖ ਹੁੰਦਾ ਹੈ, ਇਸ ਕਰਕੇ ਉਸ ਦਾ ਦਰਸ਼ਨ ਹਰ ਚੜ੍ਹੇ ਸੂਰਜ ਕਰੇ। ਭਾਵ ਪਹਿਲਾ ਕੰਮ ਦਿਹਾੜੀ ਉਸ ਦੇ ਦਰਸ਼ਨ ਦਾ ਕਰੇ। ਇਸ ਉਪਦੇਸ਼ ਨਾਲ ਆਪਜੀ ਨੇ ਆਪਣਾ 'ਆਦਰਸ਼ਕ ਇਨਸਾਨ' ਜੋ ਬਣਾਇਆ ਉਹ ਪ੍ਰਾਣੀ ਮਾਤ੍ਰ ਲਈ ਖੁੱਲ੍ਹੇ ਦਰਵਾਜ਼ੀਂ ਬਣਾਇਆ, ਅਤੇ ਸਦੈਵੀ ਬਣਨਾ ਉਸ ਦਾ ਥਾਪ ਦਿਤਾ। ਦੈਵੀ ਗੁਰੂ ਦਾ ਆਗਮ ਤਾਂ ਨਿੱਤ ਨਹੀਂ, ਫਿਰ ਅਕਾਲ ਦੀ ਰਜ਼ਾ ਤੇ ਹੈ, ਪਰ ਮੁਕੰਮਲ ਆਦਰਸ਼ਕ ਸਿਖ ਕਿ ਗੁਰਮੁਖ ਦਾ ਹਰ ਸਮੇਂ ਪੈਦਾ ਹੋਣਾ ਤੇ ਆਪਣੇ ਸਤਿਸੰਗ ਨਾਲ ਆਤਮ ਸੁਖ ਦੇਣਾ ਇਕ ਸਦੈਵੀ ਰਸਤਾ ਥਾਪ ਦਿੱਤਾ। ਉਸ ਪੁਰਖ ਦੇ ਲੱਛਣ ਇਸ ਸ਼ਬਦ ਵਿਚ ਤੁਕ ਤੁਕ ਵਿਚ ਦੱਸੇ ਹਨ। ਚੰਗੀ ਤਰ੍ਹਾਂ ਸਮਝ ਲੈਣਾ ਚਾਹੀਏ ਕਿ ਇਸ ਸ਼ਬਦ ਵਿਚ ਗੁਰੂ ਦੇ ਲੱਛਣ ਨਹੀਂ ਕਹੇ, ਨਾ ਸੰਤ ਦੇ ਓਹ ਲਛਣ ਕਹੇ ਹਨ ਜਿਨ੍ਹਾਂ ਦਾ ਇਤਲਾਕ ਗੁਰੂ ਤੇ ਹੋ ਸਕੇ। ਇਸ ਵਿਚ ਜੋ ਪਦ ਵਰਤੇ ਹਨ ਖੁੱਲ੍ਹੇ ਹਨ:-

ਅੰਕ ੧- ਰਾਮਿ ਨਾਮਿ ਚਿਤੁ ਰਾਪੈ ਜਾ ਕਾ॥
ਅੰਕ ੨- ਰਾਮੁ ਜਪੈ ਜਨੁ ਪੂਰਾ॥
ਅੰਕ ੩- ਜੋ ਜਨ ਰਾਮ ਭਗਤਿ ਹਰਿ ਪਿਆਰਿ॥
ਅੰਕ ੪- ਜਿਨ ਕੈ ਹਿਰਦੈ ਹਰਿ ਹਰਿ ਸੋਈ॥
ਤਿਨ ਕਾ ਦਰਸੁ ਪਰਸਿ ਸੁਖੁ ਹੋਈ॥

ਭਾਵ-ਜਦੋਂ, ਜਿਥੇ, ਜਿਸ ਪੁਰਖ ਵਿਚ ਏਹ ਲੱਛਣ ਪੈਦਾ ਹੋ ਜਾਣ ਉਹ ਆਤਮ ਸੁਖ ਦੇ ਸਕਦਾ ਹੈ, ਉਸ ਦੇ ਦਰਸ਼ਨ ਤੇ ਸੰਗਤਿ ਨਾਲ ਆਤਮ ਸੁਖ ਮਿਲਦਾ ਹੈ।

ਹੁਣ ਉਸ ਆਦਰਸ਼ਕ ਸਿਖ ਯਾ ਗੁਰਮੁਖ ਦੇ ਲੱਛਣ ਦੱਸਦੇ ਹਨ :-
ਅੰਕ ੧- ਜਿਸ ਦੇ ਮਨ ਵਿਚ ਨਾਮ ਦੁਆਰਾ ਹਰੀ ਵੱਸ ਰਿਹਾ ਹੈ।
ਅੰਕ ੨- ਗੁਰੂ ਦੁਆਰਾ ਜੋ ਰਾਮ ਜਪੇ।
ਅੰਕ ੨- ਅਨਹਤ ਤੂਰ ਜਿਸ ਦੇ ਘਟ ਵਜੇ।
ਅੰਕ ੩- ਜੋ ਰਾਮ ਦੀ ਭਗਤੀ ਤੇ ਪਿਆਰ ਵਿਚ ਹੋਵੇ।
ਅੰਕ ੪- ਜਿਸ ਦੇ ਹਿਰਦੇ ਹਰੀ ਵਸਦਾ ਹੋਵੇ।
ਅੰਕ ੫- ਵ੍ਯਾਪਕ ਦਾ ਦਰਸ਼ਨੀ ਹੋਵੇ।

ਅੰਕ ੪-੫-੬-ਦਾ ਸਿੱਟਾ ਇਹ ਹੈ ਕਿ ਏਹ ਸ਼ੁਭ ਗੁਣ ਯਾ ਆਤਮਕ ਗੁਣ ਸਤਿਗੁਰੂ ਤੋਂ ਪ੍ਰਾਪਤ ਹੁੰਦੇ ਹਨ, ਕਿਉਂਕਿ ਇਨ੍ਹਾਂ ਦੀ ਪ੍ਰਤਿਬੰਧਕ ਹਉਮੈ ਹੈ, ਉਹ ਗੁਰੂ ਸ਼ਬਦ ਨਾਲ ਮਰਦੀ ਹੈ।

ਅੰਕ ੭ ਵਿਚ ਜਾਣ ਪੈਂਦਾ ਹੈ ਕਿ ਕਿਸੇ ਪ੍ਰਸ਼ਨ ਦਾ ਉੱਤਰ ਹੈ ਯਾ ਕਿਸੇ ਪ੍ਰਸ਼ਨ ਦੇ ਹੋ ਪੈਣ ਦੀ ਸੰਭਾਵਨਾ ਤੇ ਪ੍ਰਸ਼ਨ ਉੱਤਰ ਦੇ ਢੰਗ ਤੇ ਜਵਾਬ ਦਿੱਤਾ ਹੈ।

ਅਰਧ ਤੋਂ ਮੁਰਾਦ ਹੈ ਆਤਮਾ ਦੀ, ਜੋ ਸ਼ਰੀਰ ਵਿਚ ਹੈ। ਅਰਧ ਦਾ ਅਰਥ ਹੈ ਨੀਵਾਂ ਯਾ ਜੋ ਨਿਵਾਣ ਵਿਚ ਰਹਿੰਦਾ ਹੈ। ਉਰ ਦਾ ਅਰਥ ਹੈ ਜੋ ਉਪਰ ਨੂੰ ਜਾਂਦਾ ਹੈ।ਮੁਰਾਦ ਇਹ ਹੈ ਕਿ ਜੀਵਾਤਮਾ ਤੇ ਪਰਮਾਤਮਾ ਦੀ ਯੋਜਨਾ ਦੀ ਵਿਧਿ ਕੀਕੂੰ ਪ੍ਰਾਪਤ ਹੋਵੇ? ਤਾਂ ਉੱਤਰ ਦੇਂਦੇ ਹਨ ਕਿ ਇਹ ਯੋਜਨਾ ਗੁਰੂ ਦੁਆਰਾ ਹੁੰਦੀ ਹੈ ਤਾਂ ਮਨ ਆਪੇ ਪਤੀਜਦਾ ਹੈ। ਨਿਰੇ ਕਥਾ ਕਰਨ ਵਾਲੇ ਯਾ ਲਿਖੇ ਪੁਸਤਕ ਜੀਵ ਬ੍ਰਹਮ ਦੀ ਏਕਤਾ ਉਤੇ ਬਥੇਰਾ ਕੁਛ ਕਹਿੰਦੇ ਲਿਖਦੇ ਹਨ। ਲੋਕੀ ਇਕ ਕੰਨੋਂ ਸੁਣਦੇ

ਹਨ, ਦੂਜੇ ਕੰਨੋਂ ਕੱਢ ਛਡਦੇ ਹਨ, ਤਾਂ ਮਨ ਨੂੰ ਪਤੀਜਣਾ ਨਹੀਂ ਆਉਂਦੀ; ਪਰ ਜੇ ਗੁਰੂ ਦੁਆਰਾ ਇਹ ਸੋਧਿ ਮਿਲੇ ਤਾ ਸ਼ੱਕ ਸ਼ੁਭਾ ਕੋਈ ਨਹੀਂ ਰਹਿੰਦਾ; ਮਨ ਆਪ ਪਤੀਜਣਾ ਵਿਚ ਆ ਜਾਂਦਾ ਹੈ।

ਅੰਕ ੮ ਵਿਚ ਅਰਦਾਸ ਹੈ। ਗੁਰੂ ਜੀ ਜਗਤ ਦੇ ਜੀਵਾਂ ਲਈ ਆਪਣੇ ਦੁਆਰਾ ਅਰਦਾਸ ਕਰਦੇ ਹਨ ਕਿ ਜੋ ਗੁਣ ਜੀਵ ਨੂੰ ਆਪ ਨਾਲ ਮੇਲਣ ਵਾਲੇ ਹਨ, ਓਹ ਜੀਵਾਂ ਵਿਚ ਨਹੀਂ ਹਨ, ਓਹ ਗੁਣ ਸਾਨੂੰ ਲਾ ਦਿਓ। ਜੀਵਾਂ ਵਿਚ ਕੋਈ ਖ਼ੂਬੀ ਨਹੀਂ, ਆਪਣੀ ਮਿਹਰ ਨਾਲ ਬਖਸ਼ ਦਿਓ।

**ਨਿਰੁਕ**- ਰਾਮਿ ਨਾਮਿ- ਨਾਮ ਦੁਆਰਾ ਰਾਮ ਵਿਚ।

(ਅ) ਜੇ ਪਾਠ ਹੁੰਦਾ ਰਾਮ ਨਾਮਿ ਤਾਂ ਅਰਥ ਬਣਦਾ ਰਾਮ ਦੇ ਨਾਮ ਵਿਚ। ਇੱਸੇ ਮੁਸ਼ਕਲ ਕਰਕੇ ਇਉਂ ਬੀ ਅਰਥ ਲਗਾਉਣੇ ਦਾ ਜਤਨ ਹੁੰਦਾ ਹੈ ਕਿ ਰਾਮਿ=ਰਮਣੀਕ+ਨਾਮਿ (=ਨਾਮ ਵਿਚ) =ਰਮਣੀਕ ਨਾਮ ਵਿਚ।

ਰਾਪੈ- (ਸੰਸ:, ਰਤ:=ਲਗਿਆ ਹੋਇਆ, ਲਿਪਤ, ਲੀਨ) ਰੰਗਿਆ ਜਾਵੇ।

ਉਪਜੰਪਿ- ਸੂਰਜ ਉਦੈ ਹੁੰਦੇ ਨਾਲ, ਸੂਰਜ ਦੇ ਉਪਜਣ ਨਾਲ, ਭਾਵ ਹੈ ਹਰ ਸਵੇਰੇ। (ਅ) ਪਰ ਇਸ ਪਦ ਦੇ ਅਰਥ ਹੋਰਵੇਂ ਬੀ ਲਗਦੇ ਹਨ। ਜੇ ਸੰਸਕ੍ਰਿਤ ਪਦ ਉਪਜਾਪ ਦਾ ਦੂਸਰਾ ਰੂਪ ਇਸ ਨੂੰ ਸਮਝੀਏ ਤਾਂ ਉਪਜਾਪ ਦੇ ਅਰਥ ਹਨ ਗੁਪਤ ਜਪ ਕਰਨਾ। ਫੇਰ ਤੁਕ ਦਾ ਅਰਥ ਬਣੇਗਾ:-ਜਦ ਰਾਮ ਨਾਮ ਵਿਚ ਰਤੇ ਦੇ ਦਰਸ਼ਨ ਨੂੰ ਜਾਓ 'ਨਾਮ ਜਪਦੇ' ਚੁਪ ਚਾਪ ਜਾਓ।

(ੲ) ਉਪ ਜਾਪ ਦਾ ਅਰਥ ਹੈ ਚੁਪ ਚਾਪ ਕੰਨਾ ਵਿਚ ਕਹਿਣਾ। ਇਉਂ ਅਰਥ ਠੀਕ ਨਹੀਂ ਲਗੇਗਾ।

(ਸ) ਉਪ ਜਾਪ ਦਾ ਅਰਥ-ਜੁਦਾਈ ਬੀ ਹੈ। ਉਹ ਬੀ ਠੀਕ ਨਹੀਂ ਲਗਦਾ।

(ਹ) ਉਪਜੰਪ ਦਾ ਅਰਥ 'ਨੇੜੇ ਜਾ ਕੇ' ਬੀ ਲਾਉਂਦੇ ਹਨ। ਪਰ ਸਭ ਤੋਂ ਢੁੱਕਦਾ ਅਰਥ ਉਪਜੰਪ ਦਾ ਚੜਦੇ ਸੂਰਜ, ਹਰ ਸਵੇਰੇ ਹੀ ਠੀਕ ਹੈ।

ਅਨਹਤ ਬਾਜੇ ਤੂਰਾ- ਅਨਹਤ ਤੂਰਾ ਬਾਜੇ। ਅਨਹਤ=ਜੋ ਬਿਨ ਵਜਾਏ ਵਜਣ। ਤੂਰਾ=ਵਾਜੇ। ਬਾਜੇ=ਵੱਜਦੇ ਹਨ। ਬਿਨ ਵਜਾਏ ਵਜਣ ਵਾਲੇ ਵਾਜੇ ਵਜਦੇ ਹਨ।

ਅਨਹਤ ਲਈ ਦੇਖੋ ਪਿੱਛੇ, ਪਹਿਲੀ ਸੈਂਥਜਾ ਪੋਥੀ ਦਾ ਪੰਨਾ ੨੯੯।

ਓਹ ਸ਼ਬਦ ਜੋ ਯੋਗ ਅਨੁਸਾਰ ਅਨਾਹਤ ਚਕ੍ਰ ਦੇ ਸਿਧ ਹੋਣੇ ਤੇ ਸੁਣਾਈ ਦੇਂਦਾ ਹੈ।

ਗੁਰਮਤ ਅਨੁਸਾਰ ਇਹ ਸ਼ਬਦ ਦਸਮ ਦੁਆਰ ਵਿਚ ਅਨੁਭਵ ਹੁੰਦਾ ਹੈ। ਨਾਮ ਜਪ ਸਿਮਰਣ ਹੋਕੇ ਰਸ ਮਈ ਹੋ ਜਾਂਦਾ ਹੈ ਤਾਂ ਅੰਦਰ ਇਕ ਸੰਗੀਤਕ ਰਸ ਸ਼ਬਦ ਦੀ ਤਰ੍ਹਾਂ ਅਨੁਭਵ ਦੇਂਦਾ ਹੈ। ਤਦੋਂ ਪੰਜ ਵੱਸ ਹੋ ਜਾਂਦੇ ਲਿਖੇ ਹਨ।

ਦਰਸੁ ਪਰਸਿ- ਦਰਸ਼ਨ ਪਰਸਨ ਨਾਲ। ਭਾਵ ਹੈ ਦਰਸ਼ਨ ਕਰਨ ਨਾਲ ਤੇ ਚਰਣ ਪਰਸਨ ਨਾਲ। ਦੋਹਾਂ ਦੀ ਮੁਰਾਦ ਹੈ ਸ਼੍ਰਧਾ ਭਰੀ ਸੰਗਤ ਕਰਨ ਨਾਲ। (ਅ) ਦਰਸ਼ਨ ਨੂੰ ਪਰਸਨ ਨਾਲ ਬੀ ਅਰਥ ਕਰਦੇ ਹਨ, ਪਰ ਦਰਸਨ ਦਾ ਸਪਰਸ਼ ਤਾਂ ਦਰਸ਼ਨ ਮਾਤ੍ਰ ਹੀ ਹੁੰਦਾ ਹੈ।

ਰਵੈ- ਰਵ ਰਿਹਾ ਹੈ, ਕ੍ਰੀੜਾ ਕਰ ਰਿਹਾ ਹੈ, ਭਾਵ ਵਜਾਪਕ ਹੋ ਰਿਹਾ ਹੈ।

ਅਰਧ ਉਰਧ- (ਸੰਸ:, ਅਧਸ=ਹੇਠਾਂ ਦੀ ਦਿਸ਼ਾ। ਊਰਦਧ=ਊਪਰ ਦੀ ਦਿਸ਼ਾ) ਹੇਠਾਂ ਉਤੇ ਦੀ। ਹੇਠਲੇ ਉਤਲੇ ਦੀ। ਭਾਵ ਜੀਵਾਤਮਾ ਤੇ ਪਰਮਾਤਮਾਂ ਦੀ।

ਸੰਧਿ- (ਸੰਸ:, ਸਨਧਿ:) ਮੇਲ, ਜੋੜ।

ਮਨੁ ਮਾਨੈ- ਮਨ ਪਤੀਜਦਾ ਹੈ।

ਨਿਰਗੁਣ- ਗੁਣਾਂ ਤੋਂ ਹੀਣੇ। ਏਥੇ ਗੁਣਾਂ ਤੋਂ ਆਚਰਣ ਯਾ ਇਖ਼ਲਾਕ ਦੇ ਨਿਰੇ ਗੁਣ ਮੁਰਾਦ ਨਹੀਂ, ਪਰ ਓਹ ਗੁਣ ਜੋ ਇਸ ਅਸਟਪਦੀ ਵਿਚ ਕਥਨ ਹੋਏ ਹਨ, ਜੋ ਪ੍ਰੇਮਾ ਭਗਤੀ, ਨਾਮ ਅਰਾਧਣ ਆਦਿ ਗੁਣ ਉਪਰ ਵਰਣਨ ਹੋਏ ਹਨ।

ਤਰੀਐ- ਤਾਰ ਦਿਓ। ਅਪਣੇ ਦੁਆਰਾ ਅਰਦਾਸ ਕਰ ਰਹੇ ਹਨ ਕਿ ਨਾਨਕ ਜੇਹੇ ਦਾਸ ਨੂੰ ਤਾਰ ਲਓ।

ਸੋਲਹ ਅਸਟਪਦੀਆਂ　- ਜੋ ਅੰਤਲੀ ਸੂਚਨਾ ਹੈ ਉਸ ਵਿਚ ਪਦ 'ਸਮਾਪਤ' ਨਹੀਂ ਲਿਖਿਆ। ਪਰ ਮੁਰਾਦ ਇਹ ਹੈ ਕਿ ਪਹਿਲੇ ਪਾਤਸ਼ਾਹ ਦੀਆਂ ਸੋਲਹ ਅਸਟਪਦੀਆਂ ਗਉੜੀ ਗੁਆਰੇਰੀ ਦੀਆਂ ਸਮਾਪਤ ਹੋਈਆਂ ਹਨ।

[ਗਉੜੀ ਬੈਰਾਗਣਿ ਮਹਲਾ ੧, ਅਸਟਪਦੀ-੧੭]

## ਗਉੜੀ ਬੈਰਾਗਣਿ ਮਹਲਾ ੧

## ੧ਓ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਥਨ-** ਪਹਿਲਾਂ ਅਰਦਾਸ ਹੈ, ਫਿਰ ਸਦਗਤੀ ਦੀ ਪ੍ਰਾਪਤੀ ਲਈ ਨਾਮ ਤੇ ਗਯਾਨ ਦਾ ਉਪਦੇਸ਼ ਹੈ।

| ਮੂਲ | ਅਰਥ |
|---|---|
| **ਜਿਉ ਗਾਈ ਕਉ ਗੋਇਲੀ ਰਾਖਹਿ ਕਰਿ ਸਾਰਾ ॥ ਅਹਿਨਿਸਿ ਪਾਲਹਿ ਰਾਖਿ ਲੇਹਿ ਆਤਮ ਸੁਖੁ ਧਾਰਾ ॥ ੧ ॥** | ਜਿਵੇਂ ਗਊਆਂ ਨੂੰ ਗੁਆਲਾ ਸਾਰ ਸੰਭਾਲ ਕਰਕੇ ਰਖਦਾ ਹੈ, ਦਿਨੇ ਰਾਤ ਪਾਲਣਾ ਕਰਦਾ ਹੈ, (ਹਰ ਤਰ੍ਹਾਂ ਦੇ ਖ਼ਤਰੇ ਤੋਂ) ਰਖਯਾ ਕਰਦਾ ਹੈ (ਅਤੇ ਐਸਾ ਕਰਨੇ ਵਿਚ ਆਤਮ ਸੁਖ=ਮਨ ਦਾ ਸੁਖ ਧਾਰਨ ਕਰਦਾ ਹੈ॥੧॥ |
| **ਇਤ ਉਤ ਰਾਖਹੁ ਦੀਨ ਦਇਆਲਾ ॥ ਤਉ ਸਰਣਾਗਤਿ ਨਦਰਿ ਨਿਹਾਲਾ ॥ ੧ ॥ ਰਹਾਉ ॥** | ਹੇ ਦੀਨਾਂ ਉਤੇ ਦਿਆਲ (ਪ੍ਰਭੂ! ਲੋਕ ਪ੍ਰਲੋਕ ਵਿਚ (ਮੈਨੂੰ) ਰਖ ਲਓ, (ਮੈਂ) ਤੇਰੀ ਸ਼ਰਣ ਆਇਆ (ਹੋਇਆ) ਹਾਂ, ਹੇ ਮੇਹਰ ਨਾਲ ਨਿਹਾਲ ਕਰ ਦੇਣ ਵਾਲੇ! ॥੧॥ਰਹਾਉ॥ |
| **ਜਹ ਦੇਖਉ ਤਹ ਰਵਿ ਰਹੇ ਰਖੁ. ਰਾਖਨਹਾਰਾ ॥ ਤੂੰ ਦਾਤਾ ਭੁਗਤਾ ਤੂੰਹੈ ਤੂੰ ਪ੍ਰਾਣ ਅਧਾਰਾ ॥ ੨ ॥** | (ਤੂੰ ਰਖਯਾ ਕਰਨ ਨੂੰ ਹਰ ਥਾਂ ਸਮਰੱਥ ਹੈ, ਕਿਉਂਕਿ) ਜਿਥੇ ਮੈਂ ਦੇਖਦਾ ਹਾਂ ਓਥੇ ਹੀ (ਤੁਸੀਂ) ਵਿਆਪਕ ਹੋ ਰਹੇ ਹੋ, ਹੇ ਰਖਯਾ ਕਰਨੇ ਵਾਲੇ (ਮੈਨੂੰ) ਰਖ ਲਓ। ਤੂੰ ਹੀ ਦਾਤਾਂ ਦਾ ਦੇਣ ਵਾਲਾ ਹੈਂ, ਤੂੰ ਹੀ ਭੋਗਣ ਵਾਲਾ ਹੈਂ, ਤੂੰ ਹੀ (ਭੋਗਣ ਵਾਲੇ) ਜੀਵਨ ਦਾ ਆਸਰਾ ਹੈਂ॥੨॥ |

| | |
|---|---|
| ਕਿਰਤੁ ਪਇਆ ਅਧ ਊਰਧੀ ਬਿਨੁ ਗਿਆਨ ਬੀਚਾਰਾ ॥ ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ ॥ ੩ ॥ | (ਜੀਵ ਦਾ) ਕੀਤਾ (ਜੀਵ ਦੇ ਗਲੇ) ਪਿਆ ਹੋਇਆ ਹੈ (ਜਿਸ ਕਰਕੇ ਜੀਵ ਕਦੇ) ਹੇਠਾਂ (ਮਾਤ ਲੋਕ ਵਿਚ ਕਦੇ) ਉਪਰ ਨੂੰ (ਪਰਲੋਕ ਵਿਚ ਪਿਆ ਰਹਿੰਦਾ) ਹੈ, (ਕਿਉਂਕਿ ਇਹ) ਗਿਆਨ ਦੀ ਵੀਚਾਰ ਤੋਂ ਖਾਲੀ ਹੈ। (ਇਹ ਅਗਿਆਨ ਦਾ) ਹਨੇਰਾ ਜਗਤ ਦੇ ਮਾਲਕ ਦੀ ਸਿਫਤ ਸਲਾਹ (ਵਿਚ ਰਚੇ) ਬਿਨਾ ਨਾਸ ਨਹੀਂ ਹੁੰਦਾ॥੩॥ |
| ਜਗੁ ਬਿਨਸਤ ਹਮ ਦੇਖਿਆ ਲੋਭੇ ਅਹੰਕਾਰਾ ॥ ਗੁਰ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ ॥ ੪ ॥ | ਲੋਭ ਵਿਚ ਤੇ ਹੰਕਾਰ ਵਿਚ (ਮਤੇ ਹੋਏ) ਜਗਤ ਨੂੰ ਅਸਾਂ ਨਸ਼ਟ ਹੁੰਦਾ ਦੇਖਿਆ ਹੈ, (ਪਰ ਅਸਾਂ ਇਹ ਬੀ ਦੇਖਿਆ ਹੈ ਕਿ) ਗੁਰੂ ਦੀ ਸੇਵਾ ਦੁਆਰਾ (ਸੇਵਕਾਂ ਨੇ) ਮੁਕਤੀ ਦਾ ਸੱਚਾ ਦੁਆਰਾ (=ਗਿਆਨ ਪਾ ਲਿਆ, ਤੇ ਗਿਆਨ ਦੁਆਰਾ) ਪ੍ਰਭੂ ਪਾ ਲਿਆ॥੪॥ |
| ਨਿਜ ਘਰਿ ਮਹਲੁ ਅਪਾਰ ਕੋ ਅਪਰੰਪਰੁ ਸੋਈ ॥ ਬਿਨੁ ਸਬਦੈ ਥਿਰੁ ਕੋ ਨਹੀ ਬੂਝੈ ਸੁਖੁ ਹੋਈ ॥ ੫ ॥ | (ਜੀਵ ਦੇ) ਆਪਣੇ ਮਨ ਵਿਚ ਅਪਾਰ (ਪ੍ਰਭੂ ਦਾ) ਮਹਲ ਹੈ* ਉਹੀ (ਪ੍ਰਭੂ ਬ੍ਰਹਮੰਡ ਵਿਚ) ਅਪਰੰਪਰ ਹੈ। (ਪਰੰਤੂ ਗੁਰੂ-) ਸ਼ਬਦ ਤੋਂ ਬਿਨਾਂ (ਇਸ ਮਹਲ ਵਿਚ ਕੋਈ ਨਹੀਂ) ਟਿਕ ਸਕਦਾ, (ਜੋ ਇਹ ਗੱਲ) ਸਮਝ ਲਵੇ (ਉਸ ਨੂੰ ਇਹ ਆਤਮ ਟਿਕਾਉ ਦਾ) ਸੁਖ ਹੋ ਜਾਂਦਾ ਹੈ। (ਭਾਵ ਕਿ ਆਪਣੇ ਨਿਜ ਸਰੂਪ ਵਿਚ ਹੀ ਪਰਮਾਤਮ ਵਸਦਾ ਹੈ, ਇਹ ਸੂਝਤ (ਗਿਆਨ) ਲੋੜੀਦਾ ਹੈ, ਤੇ ਉਹ ਸ਼ਬਦ ਦੁਆਰਾ ਸਥਿਰਤਾ ਵਿਚ ਲੈ ਜਾਂਦਾ ਹੈ। ਉਹ ਸਦਾ ਸੁਖ ਹੈ)॥੫॥ |
| ਕਿਆ ਲੈ ਆਇਆ ਲੇ ਜਾਇ ਕਿਆ ਫਾਸਹਿ ਜਮ ਜਾਲਾ ॥ ਡੋਲੁ ਬਧਾ ਕਸਿ ਜੇਵਰੀ ਆਕਾਸਿ ਪਤਾਲਾ ॥ ੬ ॥ | (ਇਸ ਬਿਨਾ ਸੋਚ ਕੇ ਦੇਖੋ ਕਿ ਜੀਵ) ਕੀਹ (ਕੁਛ) ਲੈਕੇ (ਏਥੇ) ਆਉਂਦਾ ਹੈ (ਤੇ ਏਥੋਂ) ਕੀਹ (ਕੁਛ) ਲੈਕੇ ਜਾਂਦਾ ਹੈ (ਭਾਵ ਕੁਛ ਨਹੀਂ, ਇਹ ਤਾਂ ਐਵੇਂ ਹੀ) ਜਮ ਦੀ ਫਾਹੀ ਵਿਚ ਫਸ ਰਿਹਾ ਹੈ; (ਜਿਵੇਂ ਕਿ) ਜੇਉੜੀ ਨਾਲ ਕੱਸ ਕੇ ਬੱਧਾ ਡੋਲ ਹੁੰਦਾ ਹੈ (ਉਸ ਵਾਙੂ ਇਹ ਕਦੇ) ਉਪਰਲੇ ਲੋਕ ਨੂੰ ਤੇ ਕਦੇ ਹੇਠਲੇ ਲੋਕ ਨੂੰ (ਜਾਂਦਾ ਆਉਂਦਾ) ਹੈ॥੬॥ |
| ਗੁਰਮਤਿ ਨਾਮੁ ਨ ਵੀਸਰੈ ਸਹਜੇ ਪਤਿ ਪਾਈਐ ॥ ਅੰਤਰਿ ਸਬਦੁ ਨਿਧਾਨੁ ਹੈ ਮਿਲਿ ਆਪੁ ਗਵਾਈਐ ॥ ੭ ॥ | (ਸਾਈਂ ਮੇਹਰ ਕਰੇ ਕਿ) ਗੁਰੂ ਦੀ ਮਤਿ ਦੁਆਰਾ (ਮਿਲਿਆ) ਨਾਮ (ਕਦੇ) ਨਾ ਭੁੱਲੇ ਤਾਂ ਸਹਿਜੇ ਹੀ ਪਤਿ ਪ੍ਰਾਪਤ ਹੋ ਜਾਂਦੀ ਹੈ, (ਸਾਡੇ ਸਭਨਾਂ ਦੇ) ਅੰਦਰ ਸ਼ਬਦ (=ਵਾਹਿਗੁਰੂ ਰੂਪੀ) ਖ਼ਜ਼ਾਨਾ ਹੈ, (ਜੇ) ਆਪਾ ਭਾਵ ਗੁਆਂ ਲਈਏ ਤਾਂ (ਉਸ ਨੂੰ) ਮਿਲ ਪਈਦਾ ਹੈ॥੭॥ |
| ਨਦਰਿ ਕਰੇ ਪ੍ਰਭੁ ਆਪਣੀ ਗੁਣ ਅੰਕਿ ਸਮਾਵੈ ॥ ਨਾਨਕ ਮੇਲੁ ਨ ਚੂਕਈ ਲਾਹਾ ਸਚੁ ਪਾਵੈ ॥ ੮ ॥ ੧ ॥ ੧੭ ॥ | ਜੇ ਪ੍ਰਭੂ ਆਪਣੀ ਕ੍ਰਿਪਾ ਦ੍ਰਿਸ਼ਟੀ ਕਰੇ ਤਾਂ (ਉੱਪਰ ਕਥੇ) ਗੁਣ (ਜੀਵ ਦੇ) ਹਿਰਦੇ ਵਿਚ ਸਮਾ ਜਾਣ, (ਫੇਰ ਇਸ ਨੂੰ) ਸਤ ਸਰੂਪ (ਦੀ ਪ੍ਰਾਪਤੀ ਰੂਪ) ਲਾਹਾ ਪੱਲੇ ਪਏਗਾ (ਜਿਸ ਨਾਲ ਕਿ ਕਦੇ) ਮੇਲ ਤ੍ਰੁੱਟੇਗਾ ਨਹੀਂ॥੮॥੧॥੧੭॥ |

* ਜਿਸ ਦਾ ਪਿਛਲੇ ਅੰਕ ੪ ਵਿਚ ਜ਼ਿਕਰ ਹੈ ਕਿ ਗੁਰੂ ਸੇਵਾ ਤੋਂ ਮਿਲਦਾ ਹੈ।

**ਵਯਾਖਯਾ**- ਅੰਕ ੧ ਤੇ ਰਹਾਉ ਵਿਚ ਅਰਦਾਸ ਹੈ ਕਿ ਹੇ ਦੀਨਾਂ ਤੇ ਸਦਾ ਦਿਆਲ, ਹੇ ਕ੍ਰਿਪਾ ਦ੍ਰਿਸ਼ਟੀ ਦੇ ਮਾਲਕ ਪ੍ਰਭੂ ਅਸੀਂ ਤੇਰੀ ਸ਼ਰਣ ਆਏ ਹੋਏ ਹਾਂ ਸਾਡੀ ਬੀ ਰਖਯਾ ਕਰੋ। ਰਖਯਾ ਕਿਸ ਪ੍ਰਕਾਰ ਦੀ ਮੰਗਦੇ ਹਨ, ਜਿਵੇਂ ਦੀ ਕਿ ਗੁਆਲਾ ਗਊਆਂ ਦੀ ਕਰਦਾ ਹੈ। ਖਾਣ ਪੀਣ, ਸੀਤ ਉਸ਼ਨ ਦੇ ਸਾਰੇ ਪ੍ਰਬੰਧ ਕਰਦਾ ਹੈ। ਪਾਲਣਾ ਤੋਂ ਛੁੱਟ ਸਾਰੇ ਖ਼ਤਰਿਆ ਤੋਂ ਰਾਖੀ ਕਰਦਾ ਹੈ। ਇਹ ਰਾਖੀ ਸਦੀਵ ਕਰਦਾ ਹੈ। ਫਿਰ ਫੁਰਮਾਉਂਦੇ ਹਨ ਕਿ ਇਸ ਪ੍ਰਕਾਰ ਦੀ ਰਖਯਾ ਪਾਲਣਾ ਕਰਦਾ, ਹਰ ਪ੍ਰਕਾਰ ਦੀ ਸਾਰ ਸੰਭਾਲਦਾ ਉਹ ਅੱਕਦਾ ਥੱਕਦਾ ਨਹੀਂ, ਨਾ ਹੀ ਆਪਣਾ ਫਰਜ਼ ਮਾਤ੍ਰ ਸਮਝਕੇ ਕਰਦਾ ਹੈ, ਉਹ ਤਾ ਆਪਣੇ ਮਨ ਵਿਚ ਐਸਾ ਕਾਰਜ ਕਰਦਿਆਂ ਸੁਖ ਧਾਰਨ ਕਰਦਾ ਹੈ। ਭਾਵ ਇਹ ਕਿ ਗਊਆਂ ਦੇ ਪਾਲਣ ਪੋਸਣ, ਰਖਯਾ ਕਰਨ ਵਿਚ ਚਿਤੋਂ ਪ੍ਰਸੰਨ ਹੁੰਦਾ ਹੈ। ਐਸਾ ਕਹਿਣੇ ਵਿਚ ਇਕ ਭਗਤੀ ਦਾ ਉੱਚਾ ਅਸੂਲ ਵਰਣਨ ਕੀਤਾ ਹੈ, ਉਹ ਇਹ ਹੈ ਕਿ ਵਾਹਿਗੁਰੂ ਆਪਣੇ ਰਚੇ ਜੀਵਾਂ ਨੂੰ ਪਿਆਰ ਕਰਦਾ ਹੈ। ਜੇ ਭਗਤ ਉਸ ਨੂੰ ਲੋਚਦੇ ਹਨ ਤਾਂ ਉਹ ਬੀ ਭਗਤਾਂ ਨੂੰ ਪਿਆਰ ਕਰਦਾ ਹੈ। ਭਗਤ ਵਾਕਫ ਹੈ ਵਾਹਿਗੁਰੂ ਦੇ ਇਸ ਬਿਰਦ ਦਾ, ਇਸ ਲਈ ਅਰਦਾਸ ਕੀਤੀ ਹੈ ਕਿ ਜਿਵੇਂ ਆਤਮ ਸੁਖ ਧਾਰਨ ਕਰਕੇ ਅਰਥਾਤ ਮਨ ਦੇ ਸੁਖ ਯਾ ਪ੍ਰਸੰਨਤਾ ਨਾਲ ਗੋਇਲੀ ਰਾਖੀ ਕਰਦਾ ਹੈ ਤਿਵੇਂ ਆਪ ਸਾਡੀ ਕਰੋ। ਇਹ ਗਲ ਉਸ ਦੇ ਬਿਰਦ ਨੂੰ ਪਛਾਣਕੇ ਮਾਣ ਤੇ ਦਾਅਵੇ ਨਾਲ ਮੰਗ ਮੰਗਦੇ ਹਨ। ਇਹ ਗੱਲ ਰਹਾਉ ਤੋਂ ਵਧੀਕ ਸਪਸ਼ਟ ਹੋ ਜਾਂਦੀ ਹੈ, ਜਿਥੇ ਉਸ ਨੂੰ 'ਦੀਨ ਦਇਆਲ' ਤੇ 'ਨਦਰ ਨਿਹਾਲਾ' ਆਖਦੇ ਹਨ, ਇਹ ਉਸ ਦਾ ਬਿਰਦ ਹੈ ਯਾ ਸੁਭਾਵਕ ਸੁਭਾਵ ਹੈ। ਜਿਸ ਮਾਲਕ ਦਾ ਇਹ ਸੁਭਾਵ ਹੈ ਉਸ ਤੋਂ ਕੁਛ ਮੰਗਣ ਲਈ ਉਸ ਦੀ ਸ਼ਰਣ ਪੈ ਜਾਣਾ ਸਭ ਤੋਂ ਵਡਾ ਦਾਅਵਾ ਤੇ ਮਾਣ ਹੈ। ਇਸੇ ਬਿਰਦ ਦੀ ਗਯਾਤ ਦੇ ਕਾਰਣ ਉਸ ਤੋਂ ਅਪਣੀ ਰਖਯਾ ਮੰਗਦੇ ਹਨ ਕਿ ਗੋਇਲੀ ਵਾਂਙੂ ਚਿਤ ਦੀ ਪ੍ਰਸੰਨਤਾ ਪੂਰਬਕ ਜੋ ਆਪ ਦਾ ਸੁਭਾਵ ਹੈ ਸਾਡੀ ਰਖਯਾ ਕਰੋ।

ਅੰਕ ੨- ਰਹਾਉ ਵਿਚ ਅਰਜ਼ ਕੀਤੀ ਸੀ 'ਇਤ ਉਤ ਰਾਖਹੁ'। ਇਹ ਇਸ ਕਰਕੇ ਕਿਹਾ ਸੀ ਕਿ ਅਰਦਾਸ ਕਰਨ ਵਾਲੇ ਪ੍ਰੇਮੀ ਸ੍ਰੀ ਗੁਰੂ ਜੀ ਨੂੰ ਉਸ ਦੀ ਸਰਵ ਵਯਾਪਕਤਾ ਦਾ ਅਪ੍ਰੋਖਯ ਗਯਾਨ ਹੈ। ਉਹ ਗਯਾਨ ਅੰਕ ੨ ਵਿਚ ਖੁਲ੍ਹਦਾ ਹੈ:-'ਜਹ ਦੇਖਉ ਤਹ ਰਵਿ ਰਹੇ'। ਫਿਰ ਇਉਂ ਨਹੀਂ ਕਿਹਾ ਕਿ ਸਾਗਰ ਵਿਚ ਪਾਣੀ ਵਾਂਙੂ ਵਯਾਪਕ ਹੋ, ਪਰ ਕਿਹਾ 'ਰਵਿ ਰਹੇ' ਭਾਵ ਕ੍ਰੀੜਾ ਕਰ ਰਹੇ ਹੋ, ਖੇਲ ਕਰ ਰਹੇ ਹੋ, ਰਮਣੀਕ ਹੋ ਰਹੇ ਹੋ, ਭਾਵ ਆਪ ਜੀ ਕਿਸੇ ਸੁੰਦਰਤਾ, ਸੁਆਦ, ਖ਼ੁਸ਼ੀ, ਖੇੜੇ ਵਿਚ ਵਯਾਪਕਤਾ ਦਾ ਦਰਸ਼ਨ ਕਰ ਰਹੇ ਹਨ। ਉਹ ਵਯਾਪਕਤਾ ਦਾ ਦਰਸ਼ਨ ਫੇਰ ਅਪਣਾ ਕਮਾਲ ਦੱਸਦਾ ਹੈ ਕਿ ਰਮਣੀਕ ਹੋ ਰਹੇ ਵਯਾਪਕ ਜੀ ਦਾਤਾ ਬੀ ਦਿੱਸ ਰਹੇ ਹਨ ਤੇ ਭੋਗਣਹਾਰ ਬੀ ਆਪ ਹੀ ਦਿੱਸ ਰਹੇ ਹਨ। ਜਦ ਸਰੀਰ ਵਲ ਨਜ਼ਰ ਕਰਕੇ ਦੇਖਦੇ ਹਨ ਤਾਂ ਅਪਣੇ ਪ੍ਰਾਣਾਂ ਦਾ ਭਾਵ ਅਪਣੇ ਜੀਵਨ ਦਾ ਆਧਾਰ ਓਸੇ ਨੂੰ ਦੇਖਦੇ ਹਨ। ਵਾਹਿਗੁਰੂ ਦਾ ਵਯਾਪਕ ਦਰਸ਼ਨ ਰਸਮਯ, ਆਨੰਦ ਮਯ, ਸਿਦਕ ਮਯ ਹੋ ਰਿਹਾ ਹੈ। ਇਹ ਦਰਸ਼ਨ ਭਗਤ ਗਿਆਨੀ ਦਾ ਹੈ, ਜੋ ਵਯਾਪਕਤਾ ਵਿਚ ਆਪ ਅਭੇਦ ਵਯਾਪਕ ਹੁੰਦਾ ਹੋਇਆ ਰਸਮਯਤਾ ਵਿਚ ਹੈ। ਏਥੇ ਅਰਦਾਸ ਮੁਕਦੀ ਹੈ।

ਅੰਕ ੩- ਹੁਣ ਜਗਤ ਨੂੰ ਇਸ ਦ੍ਰਿਸ਼ਟੀ ਤੋਂ ਵਿਹੂਣਾ ਲੋਕ ਪ੍ਰਲੋਕ ਵਿਚ ਭਟਕਦਾ ਦੇਖਕੇ ਦਇਆ ਦੇ ਘਰ ਵਿਚ ਆ ਕੇ ਦੁਖ ਦਾ ਕਾਰਣ ਤੇ ਦਾਰੂ ਦੁਇ ਦੱਸਦੇ ਹਨ। ਕੀਤੇ ਕਰਮਾਂ ਅਨੁਸਾਰ ਪਈ ਰੁਚੀ ਤੇ ਯਾ ਸੰਸਕਾਰ ਉਸ ਨੂੰ ਵਾਸ਼ਨਾ ਵਿਚ ਬੰਨ੍ਹੀ ਕਦੇ ਇਸ ਲੋਕ ਵਿਚ ਲੈ ਆਉਂਦੇ ਹਨ, ਪ੍ਰਾਰਬਧ ਕਰਮ ਭੋਗ ਕੇ ਕੀਤੇ ਅਨੁਸਾਰ, ਕਦੇ ਸੁਰਗ ਭੋਗਣ ਲਈ ਉਪਰ ਲੈ ਜਾਂਦੇ ਹਨ। ਯਾ ਇਉਂ ਕਹੋ ਕਿ ਕਦੇ ਇਸ ਲੋਕ ਤੋਂ ਉਪਰ ਸੁਰਗ ਨੂੰ ਕਦੇ ਇਸ ਤੋਂ ਹੇਠਾਂ ਨਰਕ ਨੂੰ ਲੈ ਜਾਂਦੇ ਹਨ ਪਰ ਅੱਖਰਾਂ ਦੀ ਬੰਦਸ਼ ਦੱਸਦੀ ਹੈ ਕਿ ਲੋਕ ਪ੍ਰਲੋਕ ਵਿਚ ਆਉਣ ਜਾਣ ਵੱਲ ਇਸ਼ਾਰਾ ਹੈ।

ਇਸ ਦਾ ਕਾਰਣ ਕੀ ਹੈ, ਇਕ ਤਾਂ ਕਿਰਤ ਪਿਆ ਸੀ, ਦੂਜੇ ਗਿਆਨ ਹੀਨਤਾ ਸੀ। ਗਜਾਨ ਪ੍ਰਾਪਤੀ ਲਈ ਜਗਦੀਸ਼ ਦੇ ਨਾਮ ਤੇ ਗੁਣਾਨੁਵਾਦ ਦੀ ਲੋੜ ਸੀ, ਜਿਸ ਨਾਲ ਅਗਜਾਨ ਤੇ ਉਪਰਾਂਦ ਦੀ ਮੈਲ ਧੋਤੀ ਜਾਣੀ ਸੀ। ਇਸ ਦੱਸਣ ਵਿਚ ਦਾਰੂ ਦੱਸ ਦਿਤਾ ਕਿ ਜਗਦੀਸ਼ ਦਾ ਗੁਣਾਨੁਵਾਦ ਕਰੇ ਤੇ ਓਸ ਜ਼ਰੀਏ ਗਜਾਨ ਪ੍ਰਾਪਤ ਕਰੇ।

ਹੁਣ ਅੰਕ ੪ ਵਿਚ ਦੂਜਾ ਦਾਰੂ ਦੱਸਦੇ ਹਨ- ਗੁਰੂ। ਪਹਿਲਾਂ ਜਗਤ ਦੇ ਡੁੱਬਣ ਦਾ, ਤਬਾਹ ਹੋਣ ਦਾ ਕਾਰਣ ਹੋਰ ਖੁਹਲਿਆ, ਮਾਨੋਂ ਪਿਛਲੇ ਅੰਕ ਵਿਚ ਦੱਸੇ ਕਿਰਤ ਪਇਆ ਦਾ ਵੇਰਵਾ ਦਿੱਤਾ ਹੈ, ਕਿ ਕਰਮ ਐਸੇ ਜੀਵ ਨੇ ਕੀਤੇ ਹਨ ਜੋ 'ਅਹੰਕਾਰ' ਤੇ 'ਲੋਭ' ਦੇ ਹਨ ਅਹੰਕਾਰ ਅੰਦਰ ਤੇ ਲੋਭ ਅਮਲਾਂ ਵਿਚ ਦੁਇ ਜੀਵ ਨੂੰ ਇਸ ਜੀਵਨ ਨਾਲ ਬੰਨ੍ਹੀ ਰਖਦੇ ਹਨ, ਇਹੀ ਜੀਵ ਦਾ ਵਿਨਾਸ਼ ਹੈ। ਦੂਜੀ ਗਲ ਇਸ ਅੰਕ ਵਿਚ ਇਹ ਦੱਸੀ ਕਿ ਇਸ ਦਾ ਇਲਾਜ ਗੁਰੂ ਪਾਸ ਹੈ, ਉਸ ਦੀ ਸੇਵਾ ਕਰੇ, ਉਹ ਮੁਕਤ ਦਾ ਰਾਹ ਦੱਸੇਗਾ। ਲੋਭ ਤੇ ਅਹੰਕਾਰ ਤੋਂ ਛੁੱਟਣ ਦਾ ਰਾਹ ਦੱਸੇਗਾ। ਫਿਰ ਰਾਹ ਹੋਵੇਗਾ ਸੱਚ ਦੀ ਪ੍ਰਾਪਤੀ ਦਾ, ਸਚ ਦੀ ਪ੍ਰਾਪਤੀ ਹੋਵੇਗੀ ਵਾਹਿਗੁਰੂ ਦੀ ਪ੍ਰਾਪਤੀ। ਵਾਹਿਗੁਰੂ ਦੇ ਪ੍ਰਾਪਤ ਹੋਣ ਨਾਲ ਪਰਮ ਪ੍ਰਯੋਜਨ ਸਿੱਧ ਹੋ ਗਿਆ।

ਅੰਕ ੫ ਵਿਚ ਉਸ ਪ੍ਰਾਪਤੀ ਦਾ ਸਰੂਪ ਦੱਸਿਆ ਹੈ; ਜਿਸ ਵਿਚ ਤ੍ਰੀਕਾ ਬੀ ਸ਼ਾਮਲ ਹੈ। ਜੀਵ ਦਾ ਜੋ ਨਿਜ ਘਰ ਹੈ, ਅਰਥਾਤ ਦੇਹ ਤੇ ਮਨ ਆਦਿ ਤੋਂ ਵੱਖਰਾ ਅਪਨਾ ਨਿਜ ਸਰੂਪ ਹੈ, ਉਸ ਦੇ ਵਿਚ ਹੀ ਪਾਰ ਰਹਿਤ ਪ੍ਰਭੂ ਦਾ ਮਹਲ ਹੈ, ਭਾਵ ਉਸ ਦਾ ਸਰੂਪ ਉਸ ਨਿਜ ਸਰੂਪ ਦੇ ਵਿਚ ਹੀ ਹੈ। ਜਿਸ ਨੂੰ ਅਪਰੰਪਰ ਕਹੀਦਾ ਹੈ, ਜੋ ਪਰੇ ਤੋਂ ਪਰੇ ਹੈ। ਭਾਵ ਜੋ ਬ੍ਰਹਮੰਡ ਵਿਚ ਵਜਾਪਕ ਹੈ ਤੇ ਜਿਸ ਨੂੰ ਜੀਵਾਤਮਾਂ ਤੋਂ ਅਲਗ ਤੇ ਉਸ ਦੀ ਪਹੁੰਚ ਤੋਂ ਪਰੇ ਤੋਂ ਪਰੇ ਕਹੀਦਾ ਹੈ, ਜਿਸ ਨੂੰ ਪਾਰਬ੍ਰਹਮ ਬੀ ਆਖਦੇ ਹਨ, ਉਹ ਉਹੀ ਹੈ ਜਿਸ ਦਾ ਮਹਲ ਜੀਵ ਦੇ ਨਿਜ ਘਰ ਵਿਚ ਹੈ।

ਅਗਲੀ ਤੁਕ ਖ਼ਬਰਦਾਰੀ ਲਈ ਦਿੱਤੀ ਹੈ ਕਿ ਮਤ ਜਾਣੋ ਤੁਸਾਂ ਦੇ ਇੰਨੀ ਗਲ ਸੁਣ ਭਾਪ ਲੈਣ ਨਾਲ ਤੁਸੀਂ ਨਿਜ ਘਰ ਵਿਚ ਉਸ ਦਾ ਮਹਲ ਪ੍ਰਤੀਤ ਕਰਕੇ ਉਸ ਵਿਚ ਟਿਕ ਗਏ ਹੋ। ਸੁਣ ਲੈਣਾ ਹੋਰ ਗਲ ਹੈ, ਅਨੁਭਵ ਹੋਰ ਗਲ ਹੈ। ਓਥੇ ਜੇ ਚਾਹੁੰਦੇ ਹੋ ਕਿ ਤੁਸੀਂ ਅਪਾਰ ਦੇ ਮਹਲ ਵਿਚ ਟਿਕ ਜਾਓ, ਭਾਵ ਸਦਾ ਦਾ ਮੇਲ ਹੋ ਜਾਵੇ ਤਾਂ ਸ਼ਬਦ ਦੀ ਕਮਾਈ ਕਰੋ। ਸ਼ਬਦ ਦੀ ਕਮਾਈ ਹੈ ਹਰੀ ਨਾਮ ਦੀ ਕਮਾਈ, ਜੋ ਦੀਖਿਆ ਮਿਲੀ ਹੈ; ਫਿਰ ਹੈ ਉਹ ਸਾਰੀ ਕਰਣੀ ਜਿਸ ਦੀ ਗੁਰੂ ਤੋਂ ਸਿਖਿਆ ਮਿਲੀ ਹੈ। ਇਸ ਨਾਲ ਥਿਰਤਾ* ਮਿਲੇਗੀ ਤੇ ਸੁਖ ਹੋਵੇਗਾ। ਸੁਖ ਦਾ ਭਾਵ ਆਤਮ ਸੁਖ ਹੈ। ਕਈ ਦਾਨੇ ਏਥੇ ਪਦ 'ਸ਼ਬਦ' ਦਾ ਅਰਥ 'ਪਾਰਬ੍ਰਹਮ' ਕਰਦੇ ਹਨ। ਫੇਰ ਤੁਕ ਦਾ ਅਰਥ ਬਣਦਾ ਹੈ: ਪਰਮਾਤਮਾ ਤੋਂ ਬਿਨਾ ਸਦਾ ਥਿਰ ਵਸਤੂ ਕੋਈ ਨਹੀਂ ਹੈ। ਪਰ ਇਹ ਅਰਥ ਢੁੱਕਦਾ ਘੱਟ ਹੈ।

ਅੰਕ ੬ ਵਿਚ ਜੀਵ ਨੂੰ ਇਕ ਤਰ੍ਹਾਂ ਨਾਲ 'ਦੇ ਲੰਮੀ ਨਦਰਿ ਨਿਹਾਲੀਐ' ਦਾ ਉਪਦੇਸ਼ ਹੈ ਕਿ ਹੇ ਜੀਵ ਜ਼ਰਾ ਦੂਰ ਦੀ ਸੋਚ ਕਿ ਜਗਤ ਵਿਚੋਂ ਜੀਵ ਕੀਹ ਕੁਛ ਪੱਲੇ ਬੰਨ੍ਹ ਲਿਜਾਂਦਾ ਹੈ, ਸਭ ਕੁਛ ਛੱਡ ਕੇ ਦੋਇ ਹਥ ਝਾੜ ਕੇ ਉਠ ਟੁਰਦਾ ਹੈ। ਫੇਰ ਜਦ ਆਸਾ ਬੰਧਾ ਮੁੜ ਆਉਂਦਾ ਹੈ ਤਾਂ ਓਥੋਂ ਕੀਹ ਲੈਕੇ ਆਉਂਦਾ ਹੈ, ਖਾਲੀ ਹੱਥ ਜੰਮਦਾ ਹੈ। ਪੱਲੇ ਕੀਹ ਪਿਆ, ਆਉਣ ਜਾਣ ਦੇ ਕਾਲ ਚੱਕ੍ਰ ਹੇਠ ਘੁੰਮਦੇ ਰਹਿਣ ਦਾ ਦੁਖ। ਮਾਨੋ ਜਮ ਦਾ ਜਾਲ ਵਿਛ ਰਿਹਾ ਹੈ ਜਿਸ ਵਿਚ ਫਾਥੇ ਜੀਵ ਫੜਕ ਫੜਕ ਮਰ ਰਹੇ ਹਨ। ਇਸ ਦੀ ਮਿਸਾਲ ਕੈਸੀ ਸੁਹਣੀ ਦੇਂਦੇ ਹਨ: ਇਕ ਡੋਲ ਹੈ, ਜਿਸ ਦੇ ਗਲ ਜੇਉੜੀ ਬੱਧੀ ਹੋਈ ਹੈ। ਜਿਸ ਕਰਕੇ ਇਹ ਉਪਰਲੇ ਲੋਕ (ਪ੍ਰਲੋਕ) ਵਿਚ ਖਿਚੀਂਦਾ ਚਲਾ ਜਾਂਦਾ ਹੈ, ਤੇ ਓਥੋਂ

* ਥਿਰਤਾ ਦੇ ਦੋ ਭਾਵ ਹਨ: ਇਕ ਤਾ ਹੈ ਸੈ ਸਰੂਪ ਵਿਚ ਪਰਮਾਤਮ ਸਰੂਪ ਦੀ ਲੱਖਤਾ। ਦੂਸਰਾ ਹੈ ਕਿ ਗੁਰੂ ਦੇ ਉਪਦੇਸ਼ ਬਿਨਾ ਮਨ ਡੋਲਦਾ ਰਹਿੰਦਾ ਹੈ, ਉਪਦੇਸ਼ ਨਾਲ ਵਿਸ਼ਵਾਸ ਦੇ ਘਰ ਆ ਜਾਂਦਾ ਹੈ।

ਵਹਾਇਆ ਫੇਰ ਮਾਤ ਲੋਕ ਵਿਚ ਆ ਜਾਂਦਾ ਹੈ, ਜਿਵੇਂ ਡੋਲ ਕਦੇ ਉਪਰ ਮਣ ਉਤੇ ਤੇ ਕਦੇ ਹੇਠਾਂ ਪਾਣੀ ਵਿਚ ਆ ਡੁਬਦਾ ਹੈ।

ਅੰਕ ੭ ਵਿਚ ਮੁੜਕੇ ਜੇਉੜੀ ਬੱਧੇ ਡੋਲ ਸਮਾਨ ਬੰਧਾਇਮਾਨ ਜੀਵ ਦੇ ਛੁਟਕਾਰੇ ਦਾ ਉਪਰਾਲਾ ਤੇ ਸਹਿਜ ਉਪਰਾਲਾ ਦੱਸਦੇ ਹਨ। ਉਹ ਇਹ ਹੈ, ਕਿ ਗੁਰੂ ਪ੍ਰਾਪਤ ਹੋਵੇ, ਉਸ ਗੁਰੂ ਤੋਂ ਨਾਮ ਮਿਲੇ, ਉਹ ਨਾਮ ਕਦੇ ਨਾ ਭੁੱਲੇ, ਤਾਂ ਸੁਖੈਨ ਹੀ ਹਠ ਤਪ ਕੀਤੇ ਬਿਨਾ ਲੋਕ ਪ੍ਰਲੋਕ ਦੀ ਪਤ ਪ੍ਰਾਪਤ ਹੋ ਜਾਂਦੀ ਹੈ। ਪ੍ਰਸ਼ਨ ਹੁੰਦਾ ਹੈ ਕਿ ਸਹਿਜੇ ਕਿਵੇਂ? ਤਾਂ ਉੱਤਰ ਪ੍ਰਦਾਨ ਕਰਦੇ ਹਨ ਕਿ ਨਾ ਬਾਹਰ ਢੂੰਡਣ ਦੀ ਲੋੜ ਹੈ ਨਾ ਹਠ ਧਾਰਨ ਦੀ ਜ਼ਰੂਰਤ ਹੈ। ਜੀਵ ਦੇ ਅੰਦਰ ਹੀ ਸ਼ਬਦ ਰੂਪੀ ਖ਼ਜ਼ਾਨਾ ਹੈ, ਭਾਵ ਵਾਹਿਗੁਰੂ ਅੰਦਰ ਵਿਦਮਾਨ ਹੈ। ਜੇ ਗੁਰਮਤ ਨਾਮ ਦੁਆਰਾ ਹਉਮੈ ਨੂੰ ਕੱਟ ਲਈਏ ਤਾਂ ਉਸ ਅੰਦਰ ਬੈਠੇ ਨੂੰ ਸੁਖੈਨ ਹੀ ਮਿਲ ਪਈਦਾ ਹੈ। ਜੇ ਓਥੇ ਸ਼ਬਦ ਦਾ ਅਰਥ ਨਾਮ ਕਰੀਏ ਤਾਂ ਉਸ ਦਾ ਭਾਵ ਬੀ 'ਸ਼ਬਦ ਬ੍ਰਹਮ' ਹੀ ਹੋਵੇਗਾ। ਬ੍ਰਹਮ ਤੇ ਸ਼ਬਦ ਬ੍ਰਹਮ ਅਭੇਦ ਹਨ।

ਅੰਕ ੮ ਵਿਚ ਪ੍ਰਭੂ ਦੀ ਦਇਆ ਦ੍ਰਿਸ਼ਟੀ ਦਾ ਅਕਾਂਖਯਾ ਹੈ। ਰਹਾਉ ਵਿਚ ਜੋ ਯਾਚਨਾ ਸੀ ਮੁੜਕੇ ਉਹ ਦੁਹਰਾਈ ਹੈ। ਆਦਿ ਅੰਤ ਮੇਲ ਦਿਤੇ ਹਨ। ਇਸ ਵਿਚ ਇਹ ਭਾਵ ਨਹੀਂ ਕਿ ਜੀਵ ਕੁਛ ਨਾ ਕਰੇ, ਆਲਸ ਧਾਰਕੇ ਬੈਠਾ ਰਹੇ, ਨਦਰ ਹੋਏਗੀ ਤਾਂ ਆਪੇ ਅਭੇਦ ਹੋ ਜਾਏਗਾ। ਇਸ ਦਾ ਭਾਵ ਇਹ ਹੈ ਕਿ ਉਪਰ ਦੱਸੇ ਸਹਿਜ ਭਾਵ ਦੇ ਪ੍ਰਯਤਨ ਕਰਦਾ ਹਉਂ ਨਾ ਧਾਰੇ ਕਿ ਮੈਂ ਕਰਦਾ ਹਾਂ, ਕਰਦਾ ਹੋਇਆ ਤਕੀਏ ਮਿਹਰਾਂ ਤੇ ਰਖੇ। ਐਸਾ ਕਰਨੇ ਨਾਲ ਮਨ ਪ੍ਰਭੂ ਨਾਲ ਲਗਾ ਰਹੇਗਾ, ਹਉਂ ਦੂਰ ਰਹੇਗੀ, ਤੇ ਜਿਸ ਦੇ ਨਾਲ ਲਗਾ ਤੇ ਜਿਸ ਅਗੇ ਯਾਚਨਾ ਪਿਆ ਕਰਦਾ ਹੈ ਉਸ ਦੀ ਅਨੁਗ੍ਰਹਿ ਦਾ ਪਾਤ੍ਰ ਬਣਿਆ ਰਹੇਗਾ।

ਜੋ 'ਗੁਣ ਏਕਿ ਸਮਾਵੈਂ' ਕਿਹਾ ਹੈ, ਇਹ ਇਸ਼ਾਰਾ ਉਹਨਾਂ ਗੁਣਾਂ ਵਲ ਹੈ ਜੋ ਇਸ ਸ਼ਬਦ ਵਿਚ ਕਹੇ ਹਨ: ਗੁਰਮਤਿ ਨਾਮ, ਗੁਰ ਉਪਦੇਸ਼, ਸ਼ੁਭ ਕ੍ਰਿਤ ਦਾ ਆਦਰਸ਼, ਨਿਜ ਘਰ ਦੀ ਸੋਝੀ ਆਦਿ। ਗੁਣ ਦਾ ਭਾਵ ਏਥੇ ਨਿਰੇ ਇਖ਼ਲਾਕੀ ਗੁਣ ਨਹੀਂ ਹੋ ਸਕਦੇ, ਐਸਾ ਸਮਝਣਾ ਪ੍ਰਸੰਗ ਦੀ ਲੜੀ ਤੋਂ ਬਾਹਰ ਹੋ ਜਾਣਾ ਹੋਵੇਗਾ।

ਸੋ ਫੁਰਮਾ ਰਹੇ ਹਨ ਕਿ ਜੀਵ ਜੇ ਏਹ ਗੁਣ ਹਿਰਦੇ ਵਿਚ ਵਸਾ ਲਵੇ ਤੇ ਨਦਰ ਹੋ ਜਾਏ ਪ੍ਰਭੂ ਦੀ, ਤਦ ਪ੍ਰਾਪਤੀ ਹੋਵੇਗੀ ਜਿਸ ਨਾਲ ਕਿ ਸਤਜ ਸਰੂਪ ਪ੍ਰਾਪਤ ਹੋ ਜਾਏਗਾ, ਤੇ ਇਹ ਮੇਲ ਕਦੇ ਨਾ ਤੁਟੇਗਾ।

ਜੋ ਗੁਣ ਧਾਰਨ ਕਰਨੇ ਅੰਕ ੮ ਵਿਚ ਕਹੇ ਹਨ, ਉਹੀ ਗੁਣ ਫੇਰ ਅਗਲੀ ਅਸਟਪਦੀ ਦੇ ਆਦਿ ਵਿਚ ਹੋਰ ਅੱਖਰਾਂ ਵਿਚ ਦੁਹਰਾਏ ਹਨ।

**ਨਿਰੁਕ੍ਤ**- ਗੋਇਲੀ- (ਸੰਸ:, ਗੋਪਾਲ:। ਪ੍ਰਾ: ਗੋਵਾਲ, ਗੋਵ। ਹਿੰਦੀ, ਗੁਆਲਾ, ਪੁ: ਪੰ: ਗੋਇਲ, ਗੋਇਲੀ) ਗੁਆਲਾ, ਗਊਆਂ ਦਾ ਪਾਲਨ ਤੇ ਰਖਯਾ ਕਰਨੇ ਵਾਲਾ, ਗੁੱਜਰ।

ਅਹਿਨਿਸਿ- ਦਿਨ ਰਾਤ।　ਆਤਮ ਸੁਖੁ ਧਾਰਾ- (ਆਤਮ=ਆਪਣਾ, ਮਨ ਦਾ)

ਸੁਖ ਧਾਰਾ- ਸੁਖ ਧਾਰਨ ਕਰਕੇ) ਆਪਣੇ ਮਨ ਦਾ ਸੁਖ ਧਾਰਨ ਕਰਕੇ, ਭਾਵ ਚਿਤ ਦੀ ਪ੍ਰਸੰਨਤਾ ਨਾਲ ਕਰਦਾ ਹੈ। ਰਖਯਾ ਕਰਨੇ ਵਿਚ ਪ੍ਰਸੰਨ ਹੁੰਦਾ ਹੈ।

ਨਦਰਿ ਨਿਹਾਲਾ- ਹੇ ਨਦਰ (ਮੇਹਰ ਦ੍ਰਿਸ਼ਟੀ) ਨਾਲ ਨਿਹਾਲ ਕਰਨ ਵਾਲੇ!

ਪ੍ਰਾਣ ਅਧਾਰਾ- ਪ੍ਰਾਣਾਂ ਦਾ ਰਖਯਕ ਭਾਵ ਜੀਵਨ ਆਸਰਾ ਤੂੰ ਹੀ ਹੈਂ। ਇਹ ਕਹਿਣ ਵਿਚ ਵਾਹਿਗੁਰੂ ਦੇ ਸੰਸਾਰ ਦਾ ਕਰਤਾ ਹੋਣ ਵਲ ਇਸ਼ਾਰਾ ਹੈ ਤੇ 'ਸੰਭਾਲਣ ਵਾਲਾ' ਸਫੁਟ ਕਿਹਾ ਹੈ। ਕਰਤਾ ਤੇ ਕਾਦਰ ਤੋਂ ਮੁਰਾਦ ਹੈ। ਦਾਤਾ ਕਹਿਣ ਵਿਚ ਉਸ ਦੀ ਦਾਨ ਸਬਲਤਾ ਕਹੀ ਤੇ ਭੁਗਤਾ ਕਹਿਣ

ਵਿਚ ਹਰ ਜੀਵ ਦੇ ਅੰਦਰ ਮਨ ਬੁਧੀ ਤੋਂ ਪਰੇ ਅੰਤ ਤੀਕ ਵਿਚ ਵਜਾਪਕ ਬੈਠੀ ਜੋਤ ਵਲ ਇਸ਼ਾਰਾ ਕੀਤਾ। ਜੋ ਅਭੁਗਤਾ ਤੇ ਭੁਗਤਾ ਦੁਇ ਹੈ।

ਕਿਰਤੁ ਪਇਆ- (ਜੀਵ ਦਾ) ਕੀਤਾ (ਜੀਵ ਦੇ ਗਲੇ) ਪਿਆ ਹੋਇਆ ਹੈ। ਪਇਆ ਪਦ ਦੇਹੁਰੀ ਦੀਪਕ ਹੈ-ਕਿਰਤੁ ਪਇਆ+ਪਇਆ ਅਧ ਊਰਧੀ=ਹੇਠਾਂ ਉਤੇ (ਜਾਣ ਆਉਣ) ਵਿਚ ਪਿਆ ਹੋਇਆ ਹੈ।

ਅਧ ਊਰਧੀ- ਅਧ (ਅਧੋ=ਹੇਠਾਂ। ਊਰਧ=ਉਪਰ) ਹੇਠਾਂ ਉਪਰ ਭਾਵ ਮਾਤ ਲੋਕ ਤੈ ਪਰਲੋਕ ਵਿਚ। (ਅ) ਇਸ ਦਾ ਭਾਵ ਅਰਥ ਨਰਕ ਸੁਰਗ ਬੀ ਕਰ ਲੈਂਦੇ ਹਨ। (ੲ) ਇਸਦਾ ਭਾਵ ਅਰਥ ਨੀਵੀਆਂ ਤੇ ਉੱਚੀਆਂ ਜੂਨਾਂ ਭੀ ਕਰ ਲੈਂਦੇ ਹਨ।

-ਉਪਮਾ- ਮਹਿਮਾ।ਭਾਵ ਹੈ ਗੁਣ ਕੀਰਤੀ। ਸਿਫਤ ਸਲਾਹ।

ਅੰਧਿਆਰਾ- ਹਨੇਰਾ।  ਪਇਆ- ਪਾ ਲਿਆ। ਦੇਹੁਰੀ ਦੀਪਕ ਹੈ:-ਪ੍ਰਭੁ ਪਾਇਆ+ ਪਾਇਆ ਮੁਕਤਿ ਦੁਆਰਾ। ਮੁਕਤਿ ਦੁਆਰਾ ਦਾ ਭਾਵ ਗਿਆਨ ਲਈਦਾ ਹੈ, ਕਿਉਂਕਿ ਗਿਆਨ ਦੁਆਰਾ ਮੁਕਤੀ ਹੁੰਦੀ ਹੈ, ਗਿਆਨ ਪਾਕੇ ਹੀ ਪ੍ਰਭੂ ਪਾਇਆ ਜਾਂਦਾ ਹੈ, ਇਸ ਕਰਕੇ ਤੁਕ ਦਾ ਅਰਥ ਐਉਂ ਢੁਕਦਾ ਹੈ:-ਗੁਰੂ ਦੀ ਸੇਵਾ ਮੁਕਤੀ ਦਾ ਸੱਚਾ ਦੁਆਰਾ-ਗਿਆਨ-ਪਾ ਲਿਆ (ਤੇ ਗਿਆਨ ਦੁਆਰਾ) ਪ੍ਰਭੂ ਪਾ ਲਿਆ। (ਅ) ਐਉਂ ਬੀ ਕਰ ਲੈਂਦੇ ਹਨ:-ਸਚੇ ਪ੍ਰਭੂ ਨੂੰ ਮਿਲਕੇ ਮੁਕਤੀ ਦਾ ਦੁਆਰਾ-ਗਿਆਨ-ਪਾ ਲਿਆ।

ਨਿਜ ਘਰਿ- ਆਪਣੇ ਘਰ ਵਿਚ। ਭਾਵ ਹੈ ਆਪਣਾ ਆਪ ਯਾ ਆਪਣਾ ਨਿਜ ਸਰੂਪ।

ਮਹਲ- ਸਰੂਪ। ਘਰ ਛੋਟੀ ਸ਼ੈ ਹੈ, ਮਹਲ ਵਡੀ ਸ਼ੈ ਹੈ। ਇਸ ਛੋਟੀ ਸ਼ੈ ਵਿਚ ਜੋ ਨਿਜ ਦੀ ਹੈ, ਇਸਦੇ ਵਿਚ ਹੀ ਅਸਚਰਜ ਹੈ ਕਿ ਉਹ ਮਹਲ ਹੈ, ਮਹਲ ਤੋਂ ਮੁਰਾਦ ਪਰਮਾਤਮ ਸਰੂਪ ਦੀ ਹੈ।ਜੀਵਾਤਮਾ ਦੇ ਵਿਚ ਹੀ ਪਰਮਾਤਮਾ ਹੈ। ਕਿਹੜਾ ਪਰਮਾਤਮਾ? ਜੋ ਪਾਰ ਰਹਿਤ ਹੈ। ਸਰੀਰ ਤੇ ਮਨ ਤਾਂ ਪਾਰ ਵਾਲੇ ਹਨ, ਇਨ੍ਹਾਂ ਵਿਚ ਵੱਸਦਾ ਹੈ 'ਆਪਾ' -ਆਤਮਾ। ਉਸ ਆਤਮਾ ਵਿਚ ਵੱਸਦਾ ਹੈ ਅਪਾਰ ਪਰਮਾਤਮਾ। ਫਿਰ ਕਿਹਾ:-

ਅਪਰੰਪਰੁ ਸੋਈ- ਜੋ ਪਰੇ ਤੋਂ ਪਰੇ ਹੈ, ਜੋ ਪਾਰਬ੍ਰਹਮ ਹੈ, ਭਾਵ ਜੋ ਸਾਰੇ ਵਜਾਪਕ ਪ੍ਰਭੂ ਹੈ, ਸੋ ਇਸ਼ਾਰਾ ਅਪਰੰਪਰ ਕਹਿਣ ਵਿਚ ਇਹ ਹੈ ਕਿ ਜਿਸ ਨੂੰ ਅਸਾਂ ਅਪਾਰ ਕਹਿਕੇ ਜੀਵ ਦੇ ਆਤਮਾ ਵਿਚ ਦੱਸਿਆ ਹੈ, ਉਹੀ ਹੈ ਜੋ ਸਾਰੇ ਵਜਾਪਕ ਅਰਥਾਤ ਸਰੀਰ ਤੇ ਮਨ ਤੋਂ ਬਾਹਰ ਬ੍ਰਹਮੰਡ ਵਿਚ ਦੱਸਿਆ ਹੈ, ਇਸ ਕਰਕੇ 'ਸੋਈ' ਕਿਹਾ=ਉਹੋ ਹੀ। ਕੁਛ ਜ਼ਿਕਰ ਇਸ ਤੁਕ ਦਾ ਵਜਾਖਜਾ ਵਿਚ ਆ ਚੁਕਾ ਹੈ। ਆਕਾਸਿ ਪਾਤਾਲਾ ਦੇ ਅਗੇ ਕ੍ਰਿਯਾ ਦੀ ਲੁਪਤੀ ਹੈ-ਅਕਾਸ਼ ਵਿਚ ਜਾਂਦਾ ਤੇ ਪਤਾਲ ਵਿਚ ਆਉਂਦਾ ਹੈ। ਇਹ ਦੁਇ ਪਦ ਪਿਛੇ ਕਹੇ ਅਧ ਊਰਧੀ ਦੇ ਹੀ ਅਰਥ ਵਾਚੀ ਹਨ, ਤੇ ਉਹੋ ਮੁਰਾਦ ਹੈ ਜੋ ਅਧ ਊਰਧੀ ਦੀ ਹੈ।

ਸਬਦੁ-ਸ਼ਬਦ। ਏਥੇ 'ਨਾਮ' ਨਹੀਂ, ਕਿਉਂਕਿ ਪਹਿਲੀ ਤੁਕ ਵਿਚ 'ਨਾਮੁ ਨ ਵੀਸਰੈ' ਆ ਚੁਕਾ ਹੈ ਇਥੇ ਅਰਥ ਉਪਦੇਸ਼ ਬੀ ਨਹੀਂ, ਕਿਉਂਕਿ 'ਨਾਮ' ਉਪਦੇਸ਼ ਵਿਚ ਸ਼ਾਮਲ ਹੁੰਦਾ ਹੈ ਤੇ ਉਪਦੇਸ਼ ਬਾਹਰ ਅੰਦਰ ਜਾਂਦਾ ਹੈ ਸ੍ਵਣਾਂ ਦੇ ਰਸਤੇ ਤੇ ਏਥੇ ਪਤਾ ਦੇ ਰਹੇ ਹਨ ਕਿ ਸ਼ਬਦ ਰੂਪੀ ਖਜ਼ਾਨਾ ਅੰਦਰੇ ਹੈ ਸੋ ਅੰਦਰ ਸਰਬ ਗੁਣਾਂ ਦਾ ਖਜ਼ਾਨਾ ਰੂਪ ਪ੍ਰਭੂ ਆਪ ਹੈ ਤੇ 'ਸ਼ਬਦ' ਪਦ ਦਾ ਅਰਥ ਗੁਰਬਾਣੀ ਵਿਚ 'ਪ੍ਰਭੂ' ਆਉਂਦਾ ਹੈ। ਯਥਾ:-

ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ॥  (ਵਾਰ ਸੋਰਠਿ ਮ: ੪-੨੯)

ਇਸ ਕਰਕੇ 'ਵਾਹਿਗੁਰੂ' ਅਰਥ ਠੀਕ ਢੁਕਦਾ ਹੈ। ਜੇ ਸ਼ਬਦ ਦਾ ਅਰਥ 'ਵਜਾਪਕ ਸ਼ਬਦ'

ਲਈਏ ਤਾਂ ਉਹ ਸ਼ਬਦ ਬ੍ਰਹਮ ਹੈ, ਸ਼ਬਦ ਬ੍ਰਹਮ ਤੇ ਬ੍ਰਹਮ ਅਭੇਦ ਹਨ, ਫੇਰ ਬੀ ਵਾਹਿਗੁਰੂ ਅਰਥ ਠੀਕ ਢੁਕਦਾ ਹੈ।

ਗੁਣ ਅੰਕਿ- (ਗੁਣ+ਅੰਕਿ=ਹਿਰਦੇ ਵਿਚ) ਹਿਰਦੇ ਵਿਚ ਗੁਣ ਸਮਾ ਜਾਣ। ਕਿਹੜੇ ਗੁਣ? ਜੋ ਇਸ ਸ਼ਬਦ ਵਿਚ ਕਿਹੇ ਹਨ-ਸਹਜ ਮਾਰਗ ਦੇ।

(ਅ) ਪਰ ਐਉਂ ਬੀ ਅਰਥ ਲਾਉਣ ਦਾ ਯਤਨ ਹੁੰਦਾ ਹੈ:- (ਗੁਣ+ਅੰਕ=ਗੁਣਾਂਕ=ਜਿਸ ਦੇ ਅੰਕ=ਸਰੂਪ ਵਿਚ ਸਾਰੇ ਗੁਣ ਹਨ। ਸਭ ਗੁਣਾ ਦੇ ਸਰੂਪ ਵਾਲਾ=) ਪ੍ਰਭੂ। ਭਾਵ ਪ੍ਰਭੂ ਵਿਚ ਸਮਾ ਜਾਵੇਗਾ। (ੲ) ਗੁਣ ਅੰਕਿ ਸਮਾਵੈ=ਗੁਣਾਂ ਕਰਕੇ (ਅੰਕਿ=) ਸਰੂਪ ਵਿਚ ਸਮਾ ਜਾਏਗਾ।

## [ਗਉੜੀ ਮਹਲਾ ੧, ਅਸਟਪਦੀ-੧੮]

**ਪ੍ਰਾਕ੍ਰਥਨ-** ਜੋ ਗੁਣ ਉਪਰਲੀ ਅਸਟਪਦੀ ਵਿਚ ਕਥਨ ਕੀਤੇ ਹਨ, ਜਿਨ੍ਹਾਂ ਨਾਲ ਪ੍ਰਭੂ ਪ੍ਰਾਪਤੀ ਹੋ ਜਾਣੀ ਹੈ, ਉਹ ਗੁਣ ਹੋਰ ਤਰ੍ਹਾਂ ਇਸ ਅਸਟਪਦੀ ਵਿਚ ਕਥੇ ਹਨ ਤੇ ਇਸ ਵਿਚ ਸਪਸ਼ਟ ਦੱਸ ਦਿਤਾ ਹੈ ਕਿ ਓਹ ਗੁਣ, ਕਰਮ ਗੁਣ ਅਰਥਾਤ ਨਿਰੇ ਇਖ਼ਲਾਕੀ ਗੁਣ ਨਹੀਂ, ਨਾ ਨਿਰੇ ਕਰਮ ਕਾਂਡੀ ਗੁਣ ਹਨ: ਗੁਰੂ ਧਾਰਨਾ, ਨਾਮ ਸਿਮਰਨਾ, ਨਾਮੀ ਨੂੰ ਬੁੱਝ ਲੈਣਾ, ਆਦਿ। ਫੇਰ ਅੰਕ ੨ ਤੋਂ ਇਨ੍ਹਾਂ ਗੁਣਾਂ ਤੋਂ ਹੀਣਿਆਂ ਮੂਰਖਾਂ ਦਾ ਜ਼ਿਕਰ ਹੈ।

| ਮੂਲ | ਅਰਥ |
|---|---|
| **ਗਉੜੀ ਮਹਲਾ ੧ ॥** | |
| **ਗੁਰ ਪਰਸਾਦੀ ਬੂਝਿ ਲੇ ਤਉ ਹੋਇ ਨਿਬੇਰਾ ॥ ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰੁ ਮੇਰਾ ॥ ੧ ॥** | (ਜੇ ਕੋਈ) ਗੁਰੂ ਦੀ ਕਿਰਪਾ ਦੁਆਰੇ (ਉਪਰ ਕਥੇ ਸਰੂਪ ਨੂੰ) ਸਮਝ ਲਵੇ (ਭਾਵ ਅਨੁਭਵ ਕਰ ਲਵੇ) ਤਦ ਸਾਰੀ ਗੱਲ ਮੁੱਕ ਜਾਂਦੀ ਹੈ। (ਉਸ ਨੂੰ ਬੁੱਝਣ ਦੀ ਵਿਧੀ ਇਹ ਹੈ ਕਿ) ਹਿਰਦੇ ਹਿਰਦੇ ਵਿਚ ਜੋ ਮਾਇਆ ਰਹਿਤ ਨਾਮ ਹੈ (ਉਸ ਨੂੰ ਸਮਝ ਲਵੀਏ ਕਿ) ਇਹੀ ਮੇਰਾ ਠਾਕੁਰ ਹੈ॥੧॥ |
| **ਬਿਨੁ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ ॥ ਜੇ ਲਖ ਕਰਮ ਕਮਾਵਹੀ ਬਿਨ ਗੁਰ ਅੰਧਿਆਰਾ ॥ ੧ ॥ ਰਹਾਉ ॥** | (ਪਰ ਇਹ ਪ੍ਰਾਪਤੀ ਗੁਰ ਉਪਦੇਸ਼ ਨਾਲ ਹੁੰਦੀ ਹੈ, ਸੋ ਤੁਸੀਂ ਬੀ) ਵੀਚਾਰ ਕਰਕੇ ਦੇਖ ਲਓ ਕਿ ਗੁਰੂ ਦੇ (ਦਿੱਤੇ) ਸ਼ਬਦ ਬਿਨਾ ਛੁਟਕਾਰਾ ਨਹੀਂ ਪਾ ਸਕੀਦਾ। (ਜੇ ਕਹੋ ਕਰਮ, ਤਾਂ) ਕੋਈ ਭਾਵੇਂ ਲੱਖਾਂ ਕਰਮ ਕਮਾ ਲਵੇ ਗੁਰੂ ਤੋਂ ਬਿਨਾਂ (ਅਗਜਾਨ ਦਾ) ਹਨੇਰਾ (ਬਣਿਆ ਰਹੇਗਾ)॥੧॥ਰਹਾਉ॥ |
| **ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥ ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ ॥ ੨ ॥** | (ਪਰ ਜੋ ਲੋਕ ਅਸਲੀ) ਅਕਲ (ਦੇ ਨੇਤ੍ਰਾਂ) ਤੋਂ ਵਿਰਵੇ (ਹੋਣ ਕਰਕੇ) ਅੰਨ੍ਹੇ ਹਨ ਉਨ੍ਹਾਂ ਨੂੰ ਆਖੀਏ ਹੀ ਕੀਹ? ਗੁਰੂ (ਦੇ ਦਿਤੇ ਨੈਣਾਂ) ਤੋਂ ਬਿਨਾਂ ਰਸਤਾ ਦਿੱਸਣਾ ਹੀ ਨਾ ਹੋਇਆ (ਇਸ ਹਾਲਤ ਵਿਚ ਉਨ੍ਹਾਂ ਗੁਰੂ ਤੋਂ ਬੇਮੁਖਾਂ ਦਾ) ਨਿਰਬਾਹ ਕੀਕੂੰ ਕਰੀਏ? (ਭਾਵ ਉਨ੍ਹਾਂ ਦਾ ਕੀ ਦਾਰੂ ਕਰੀਏ) ॥੨॥ |
| **ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥ ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥ ੩ ॥** | (ਹੁਣ ਅਸਲੀ ਅਕਲ ਤੋਂ ਵਿਹੂਣੇ ਅੰਨ੍ਹਿਆਂ ਦੇ ਵਰਤਾਰੇ ਤੇ ਲੱਛਣ ਦੱਸਦੇ ਹਨ) (ਓਹ ਅਕਲੋਂ ਬਾਹਰੇ) ਖੋਟ ਨੂੰ ਤਾਂ ਖਰਾ ਆਖਦੇ ਹਨ, ਤੇ ਖਰੇ ਦੀ ਪਛਾਣ ਹੀ ਨਹੀਂ ਕਰ ਸਕਦੇ। (ਤੇ ਓਹ ਤਾਂ) ਅੰਨ੍ਹੇ ਦਾ ਨਾਉਂ ਪਾਰਖੂ (ਰਖਦੇ ਹਨ); ਕਲਜੁਗ ਦੇ ਸਮੇਂ ਵਿਚ (ਇਹ) ਅਚਰਜ ਦੀ ਗਲ (ਹੋ ਰਹੀ ਹੈ)॥੩॥ |

| | |
|---|---|
| ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ॥ ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ ॥ ੪ ॥ | ਸੁਤੇ ਹੋਏ ਨੂੰ ਤਾ ਜਾਗਦਾ ਆਖਦੇ ਹਨ, ਜਾਗਦੇ ਨੂੰ ਸੁਤਾ ਹੋਇਆ (ਆਖਦੇ ਹਨ)। ਜੀਉਂਦੇ ਨੂੰ ਮੋਇਆ ਹੋਇਆ ਆਖਦੇ ਹਨ, ਪਰ ਮੋਏ ਹੋਏ ਨੂੰ (ਕੋਈ) ਰੋਂਦਾ ਹੀ ਨਹੀਂ॥੪॥ |
| ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥ ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ ॥ ੫ ॥ | (ਓਹ ਅੰਨ੍ਹੇ ਤਾਂ) ਆਉਂਦੇ ਨੂੰ ਕਹਿੰਦੇ ਹਨ (ਕਿ ਇਹ ਚਲਾ) ਜਾ ਰਿਹਾ ਹੈ (ਤੇ ਜੋ ਚਲਾ) ਜਾਂਦਾ ਹੈ (ਉਸ) ਨੂੰ (ਕਹਿੰਦੇ ਹਨ ਕਿ ਇਹ) ਆ ਗਿਆ ਹੈ। ਪਰਾਈ ਨੂੰ ਆਪਣੀ ਕਹਿੰਦੇ ਹਨ ਤੇ ਆਪਣਾ ਜੋ ਹੈ (ਸੋ ਇਨ੍ਹਾਂ ਨੂੰ ਕਦੇ) ਭਾਇਆ ਹੀ ਨਹੀਂ॥੫॥ |
| ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ ॥ ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ ॥ ੬ ॥ | ਮਿੱਠੇ ਨੂੰ ਕਉੜਾ ਕਹਿੰਦੇ ਹਨ ਕਉੜੇ ਨੂੰ ਮਿੱਠਾ। ਰੱਤੇ ਹੋਏ ਦੀ ਨਿੰਦਿਆ ਕਰਦੇ ਹਨ; ਕਲਜੁਗ ਵਿਚ ਐਸਾ (ਵਰਤਾਰਾ) ਦੇਖਿਆ ਹੈ॥੬॥ |
| ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ ॥ ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ ॥ ੭ ॥ | ਦਾਸੀ ਦੀ ਸੇਵਾ ਕਰਦੇ ਹਨ, ਸੁਆਮੀ (ਇਨ੍ਹਾਂ ਨੂੰ) ਦਿੱਸਦਾ ਹੀ ਨਹੀਂ। ਜੇ ਛੱਪੜ ਦੇ ਪਾਣੀ ਨੂੰ ਰਿੜਕੀਏ ਤਾਂ ਮੱਖਣ ਨਹੀਂ ਨਿਕਲਦਾ॥੭॥ |
| ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ ॥ ਨਾਨਕ ਚੀਨੈ ਆਪ ਕਉ ਸੋ ਅਪਰ ਅਪਾਰਾ ॥ ੮ ॥ | ਜੋ ਇਸ ਪਦ ਦਾ ਅਰਥ ਲਾ ਲਵੇ ਉਹ ਸਾਡਾ ਗੁਰੂ ਹੈ। ਜੋ ਨਾਨਕ! (ਉਹ) ਆਪ ਨੂੰ ਜਾਣਦਾ ਹੈ ਉਹ ਅਪਰ ਅਪਾਰ (ਬੇਅੰਤ) ਹੈ॥੮॥ |
| ਸਭੁ ਆਪੇ ਆਪਿ ਵਰਤਦਾ ਆਪੇ ਭਰਮਾਇਆ ॥ ਗੁਰ ਕਿਰਪਾ ਤੇ ਬੂਝੀਐ ਸਭੁ ਬ੍ਰਹਮੁ ਸਮਾਇਆ ॥ ੯ ॥ ੨ ॥ ੧੮ ॥ | (ਇਥੋਂ ਤਾਈਂ ਵੀਚਾਰ ਦ੍ਰਿਸ਼ਟੀ ਕਹੀ ਹੈ, ਹੁਣ ਗਯਾਨਵਾਨ ਦੀ ਬ੍ਰਹਮ ਦ੍ਰਿਸ਼ਟੀ ਵਰਣਨ ਕਰਦੇ ਹਨ*:-) ਪ੍ਰਭੂ ਆਪ ਹੀ ਸਰਬ (ਰੂਪ ਹੋਕੇ) ਵਰਤਦਾ ਹੈ (ਅਗਯਾਨੀਆਂ ਨੂੰ ਉਸ ਨੇ) ਆਪ ਹੀ ਭਰਮ ਵਿਚ ਪਾ ਦਿੱਤਾ ਹੈ (ਤੇ ਗਿਆਨਵਾਨ ਹੋਕੇ) ਸਿਆਣ ਲਈਦਾ ਹੈ ਕਿ ਸਭ ਕੁਛ ਬ੍ਰਹਮ ਹੀ ਸਮਾਯਾ ਹੋਇਆ ਹੈ❖, (ਪਰ ਇਹ ਗੱਲ) ਗੁਰੂ ਦੀ ਕ੍ਰਿਪਾ ਨਾਲ (ਸੁਝਦੀ ਹੈ)॥੯॥੨॥੧੮॥ |

**ਵਯਾਖਯਾ–** ਇਸ ਅਸ਼ਟਪਦੀ ਵਿਚ ਛੁਟਕਾਰੇ (ਮੁਕਤੀ) ਦਾ ਰਾਹ ਦੱਸਿਆ ਹੈ। ਪਹਿਲੋਂ ਅੰਕ ੧ ਤੇ ਰਹਾਉ ਵਿਚ ਦੱਸਿਆ ਕਿ ਗੁਰੂ ਦੇ ਉਪਦੇਸ਼ ਬਿਨਾ ਅਗਯਾਨ ਦੇ ਛੌੜ ਨਹੀਂ ਕੱਟੇ ਜਾਂਦੇ। ਕਰਮ, ਚਾਹੇ ਕਰਮ ਕਾਂਡ ਦੇ ਹੋਣ, ਚਾਹੇ ਨਿਰੇ ਸ਼ੁਭ ਕਰਮ ਹੋਣ ਓਹ ਅਗਯਾਨ ਨੂੰ ਨਹੀਂ ਕੱਟ ਸਕਦੇ। 'ਬੂਝ' ਅਰਥਾਤ ਗਯਾਨ ਪ੍ਰਾਪਤ ਕਰਨਾ, ਗੁਰੂ ਪ੍ਰਸਾਦ ਨਾਲ ਹੀ ਹੁੰਦਾ ਹੈ। ਗੁਰੂ ਨਾਮ ਦੇਂਦਾ ਹੈ, ਉਹ ਨਾਮ ਘਟ ਘਟ ਵਿਚ ਵਯਾਪਕ ਨਾਮ ਨਾਲ ਜੋੜ ਦੇਂਦਾ ਹੈ। ਵਯਾਪਕ ਨਾਮ ਨੂੰ ਏਥੇ ਨਾਮੁ ਨਿਰੰਜਨਾ ਕਿਹਾ ਹੈ, ਮਾਇਆ ਰਹਿਤ ਨਾਮ। ਤੇ ਉਸ ਦਾ ਪਤਾ ਦਿਤਾ ਹੈ ਕਿ ਉਹ ਹਰ ਹਿਰਦੇ ਵਿਚ ਹੈ, ਉਹੀ ਮੇਰਾ ਠਾਕੁਰ ਹੈ। ਠਾਕੁਰ ਕਿਉਂ ਕਿਹਾ ਕਿ ਉਹ ਨਿਰਅੰਜਨ ਨਾਮ ਨਾਮੀ ਤੋਂ ਵੱਖਰਾ ਨਹੀਂ, ਨਾਮ ਤੇ

---

* ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ॥　(ਸਿਰੀ ਰਾਗੁ ਮਹਲਾ ੫-੯੫)

❖ ਜੋ ਕੁਛ ਦਿੱਸਦਾ ਹੈ ਇਸ ਸਾਰੇ ਵਿਚ ਬ੍ਰਹਮ ਹੀ ਸਮਾ ਰਿਹਾ ਹੈ।

ਨਾਮੀ ਦੀ ਅਭੇਦਤਾ ਹੈ, ਜਿਥੇ ਨਿਰੰਜਨ ਹੈ ਓਥੇ ਨਿਰੰਜਨ ਨਾਮੁ ਹੈ। ਉਹ ਨਾਮੀ ਵਾਂਙੂ ਹੀ ਹੈ, ਯਥਾ:-

ਨਾਮੁ ਨਿਰੰਜਨੁ ਅਗਮੁ ਅਗੋਚਰੁ ਸਤਿਗੁਰਿ ਦੀਆ ਬੁਝਾਏ॥ (ਵਡਹੰਸੁ ਮਹਲਾ ੩, ਛੰਤ-੪)

ਨਾਮ ਜਪਦੇ ਜੋ ਇਸ ਨਾਮ ਨਾਲ ਮਿਲ ਜਾਣ ਤੇ ਫੇਰ ਨਾਮ ਸਿਮਰਨਾ ਹੈ ਉਹ ਬੀ ਨਿਰੰਜਨ ਨਾਮ ਹੈ। ਯਥਾ:-

ਨਾਮੁ ਨਿਰੰਜਨੁ ਨਿਰਮਲਾ ਸੁਣਿਐ ਸੁਖੁ ਹੋਈ॥ (ਵਾਰ ਸਾਰੰਗ ਮਹਲਾ ੪-੫)

ਸਭ ਥਾਈਂ ਰਵ ਰਹੇ ਨਾਮ ਬਾਬਤ ਇਉਂ ਫੁਰਮਾਣ ਹੈ:

ਪਉੜੀ॥ਨਾਮੁ ਨਿਰੰਜਨ ਅਲਖੁ ਹੈ ਕਿਉ ਲਖਿਆ ਜਾਈ॥
ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ॥
ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਂਈ॥
ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ॥
ਨਾਨਕ ਨਦਰੀ ਕਰਮੁ ਹੋਇ ਗੁਰ ਮਿਲੀਐ ਭਾਈ॥੧੩॥

(ਵਾਰ ਸਾਰੰਗ ਮਹਲਾ ੪-੧੩)

ਅੰਕ ੨- ਅੰਕ ੨ ਦੇ ਸ਼ੁਰੂ ਤਕ ਦੁਖ ਸੁਖ ਜਨਮ ਮਰਣ ਆਦਿ ਸਾਰੇ ਬਖੇੜਿਆਂ ਦਾ ਫੈਸਲਾ ਦੱਸ ਦਿਤਾ ਕਿ ਐਉਂ ਹੋ ਜਾਂਦਾ ਹੈ, ਹੁਣ ਗੁਰੂ ਹੀਣ, ਗਜਾਨ ਨੇਤ੍ਰਾਂ ਤੋਂ ਅੰਨ੍ਹੇ, 'ਅਸਲੀ ਅਕਲ' ਤੋਂ ਸੱਖਣੇ ਮਨ ਮੁਖਾਂ ਦੇ ਲੱਛਣ ਕਹਿੰਦੇ ਹਨ, ਇਹ ਵਿਸ਼ਜ ਅੰਕ ੨ ਤੋਂ ੭ ਦੇ ਅੰਤ ਤਕ ਚਲਦਾ ਹੈ। ਅੰਕ ੨ ਵਿਚ 'ਕਿਆ ਤਿਨ ਸਿਉ ਕਹੀਐ' ਵਾਕ ਵਿਚ ਦੱਸਿਆ ਕਿ ਉਹਨਾਂ ਦਾ ਇਲਾਜ ਮਹਾਨ ਕਠਨ ਹੈ, ਕਿਉਂਕਿ ਗੁਰੂ ਬਿਨਾ ਗਜਾਨ ਨਹੀਂ ਤੇ ਓਹ ਗੁਰੂ ਸਨਮੁਖ ਨਹੀਂ ਹੁੰਦੇ ਸੋ ਇਲਾਜ ਕੀਕੂੰ ਹੋਵੇ।

ਉਹਨਾਂ ਦੇ ਲੱਛਣ ਜੋ ਕਹੇ ਹਨ ਉਹਨਾਂ ਵਿਚ ਉਹਨਾਂ ਦੀ ਬੁੱਧੀ ਦੀ ਵਿਪ੍ਰੀਤਤਾ ਦਿਖਾਈ ਹੈ ਕਿ ਓਹ ਚੰਗੀ ਗਲ ਨੂੰ ਮਾੜੀ ਤੇ ਮਾੜੀ ਨੂੰ ਚੰਗੀ ਸਮਝਦੇ ਹਨ। ਕਿਉਂਕਿ ਗੁਰੂ ਜੀ ਨੇ ਅਰਥ ਸਮਝਣ ਵਾਲੇ ਨੂੰ ਗੁਰੂ ਦਾ ਸਤਿਕਾਰ ਦਿਤਾ ਹੈ ਇਸ ਕਰਕੇ ਇਸਦੇ ਅਰਥ ਗੁਰੂ ਸਾਹਿਬਾਨ ਦੀ ਅਪਣੀ ਬਾਣੀ ਵਿਚੋਂ ਸੰਕਲਤ ਕਰਕੇ ਦੇਂਦੇ ਹਾਂ। ਕ੍ਰਮ ਵਾਰ ਐਉਂ ਲੈਂਦੇ ਹਾਂ:-

(ੳ) ਖੋਟੇ ਨੂੰ ਖਰਾ ਆਖਦੇ ਹਨ, ਖੋਟਾ ਕੌਣ ਹੈ? ਗੁਰੂ ਜੀ ਦੱਸਦੇ ਹਨ: ਜਿਨ੍ਹਾ ਦੇ ਪੱਲੇ ਸੱਚ ਦੀ ਰਾਸ ਨਹੀਂ ਤੇ ਖੋਟੇ ਵਣਜਾਂ ਵਿਚ ਲਗੇ ਹਨ। ਯਥਾ:-

ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ॥
ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ॥
ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ॥

(ਸਿਰੀ ਰਾਗੁ ਮਹਲਾ ੧-੨੩)

(ਅ) ਖਰਾ ਸਚ ਮੁਚ ਕੌਣ ਹੈ?

ਖੋਜਤ ਖੋਜਤ ਅੰਮ੍ਰਿਤੁ ਪੀਆ॥ ਖਿਮਾ ਗਹੀ ਮਨੁ ਸਤਿਗੁਰਿ ਦੀਆ॥
ਖਰਾ ਖਰਾ ਆਖੈ ਸਭੁ ਕੋਇ॥ ਖਰਾ ਰਤਨੁ ਜੁਗ ਚਾਰੇ ਹੋਇ॥

(ਰਾਮਕਲੀ ਮਹਲਾ ੧ ਦਖ ਓਅੰਕਾਰ-੧੯)

(ੲ) ਅੰਧੇ ਨੂੰ ਪਾਰਖੂ ਆਖਦੇ ਹਨ। ਅਸਲੀ ਅੱਨ੍ਹਾ ਕੌਣ ਹੈ? ਗੁਰੂ ਜੀ ਦੱਸਦੇ ਹਨ:-

ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥
ਅੰਧੇ ਸੋਈ ਨਾਨਕਾ ਖਸਮਹੁ ਘੁਥੇ ਜਾਹਿ॥

(ਰਾਮਕਲੀ ਕੀ ਵਾਰ ਮਹਲਾ ੨-੧੯)

(ਸ) ਅਸਲ ਪਾਰਖੂ ਕੌਣ ਹੈ?

ਖਾਰਖੀਆ ਵਥੁ ਸਮਾਲਿ ਲਈ ਗੁਰ ਸੋਝੀ ਹੋਈ॥
ਨਾਮੁ ਪਦਾਰਥੁ ਅਮੁਲੁ ਸਾ ਗੁਰਮੁਖਿ ਪਾਵੈ ਕੋਈ॥

(ਰਾਗ ਆਸਾ ਮ: ੩-੨੮)

ਪੁਨਾ:- ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥
ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ॥ (ਵਾਰ ਮਾਝ ਮ: ੨-੨੨)

ਸੁਣਿ ਵੇਖਹੁ ਲੋਕਾ ਏਹੁ ਵਿਡਾਣੁ॥ ਮਨਿ ਅੰਧਾ ਨਾਉ ਸੁਜਾਣੁ॥ (ਵਾਰ ਆਸਾ ਮ: ੧-੧੫)

(ਹ) ਸੁੱਤਾ ਕੌਣ ਹੈ? ਸੁਤੜੇ ਅਸੰਖ ਮਾਇਆ ਝੂਠੀ ਕਾਰਣੇ॥

(ਕ) ਜਾਗਦਾ ਕੌਣ ਹੈ? ਨਾਨਕ ਸੇ ਜਾਗੰਨ੍ਹਿ ਜਿ ਰਸਨਾ ਨਾਮੁ ਉਚਾਰਣੇ॥

(ਵਾਰਾ ਤੇ ਵਧੀਕ ਸਲੋਕ ਮਹਲਾ ੫-੧੩)

(ਖ) ਜੀਉਂਦਾ ਕੌਣ ਹੈ? ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥

(ਗ) ਮੁਰਦਾ ਕੌਣ ਹੈ? ਨਾਨਕ ਅਵਰੁ ਨ ਜੀਵੈ ਕੋਇ॥ (ਵਾਰ ਮਾਝ ਮ: ੧-੧੦)

ਮੁਆ ਜੀਵੰਦਾ ਪੇਖੁ ਜੀਵੰਦੇ ਮਰਿ ਜਾਨਿ॥
ਜਿਨ੍ਹਾ ਮੁਹਬਤਿ ਇਕ ਸਿਉ ਤੇ ਮਾਣਸ ਪਰਧਾਨ॥ (ਮਾਰੂ ਵਾਰ ਮ: ੫-੨੩)

(ਘ) ਆਉਂਦਾ ਕੌਣ ਹੈ? ਆਵੈ ਰਾਮ ਸਰਣਿ ਵਡਭਾਗੀ॥ (ਸਾਰੰਗ ਮ: ੫-੮੨)

ਆਵਤ ਸੋ ਜਨੁ ਨਾਮਹਿ ਰਾਤਾ॥ ਜਾ ਕਉ ਦਇਆ ਮਇਆ ਬਿਧਾਤਾ॥
ਏਕਹਿ ਆਵਨ ਫਿਰਿ ਜੋਨਿ ਨ ਆਇਆ॥ ਨਾਨਕ ਹਰਿ ਕੈ ਦਰਸਿ ਸਮਾਇਆ॥

(ਗਉੜੀ ਮ: ੫, ਬਾਵਨ ਅਖਰੀ-੧੩)

ਆਉਣਾ ਕਿਸ ਦਾ ਅਸਫਲ ਹੈ?

ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥ (ਗਉੜੀ ਮ: ੫, ਬਾਵਨ ਅਖਰੀ-੬)

(ਙ) ਜਾਂਦਾ ਕੌਣ ਹੈ? ਸਾਧਸੰਗ ਕੈ ਨਾਹੀ ਨੇਰਿ॥
ਲਖ ਚਉਰਾਸੀਹ ਭ੍ਰਮਤਾ ਫੇਰਿ॥ (ਗਉੜੀ ਮਹਲਾ ੫-੮੨)

(ਚ) ਪਰਾਈ ਆਪਣੀ ਤੇ ਆਪਣੀ ਪਰਾਈ:-

ਜੋ ਪਰਾਇਓ ਸੋਈ ਅਪਨਾ॥ ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ॥੧॥
ਕਹਹੁ ਗੁਸਾਈ ਮਿਲੀਐ ਕੇਹ॥ ਜੋ ਬਿਬਰਜਤ ਤਿਸ ਸਿਉ ਨੇਹ॥

(ਗਉੜੀ ਗੁਆ: ਮ: ੫-੯੮)

ਪੁਨਾ:- ਜੀਉ ਪਿੰਡੁ ਤਨੁ ਧਨੁ ਸਭੁ ਪ੍ਰਭ ਕਾ ਸਾਕਤ ਕਹਤੇ ਮੇਰਾ॥

(ਭੈਰਉ ਮਹਲਾ ੫-੧੪)

(ਛ) ਮਿੱਠਾ ਕਉੜਾ:-

ਅੰਮ੍ਰਿਤੁ ਕਉਰਾ ਬਿਖਿਆ ਮੀਠੀ॥ ਸਾਕਤ ਕੀ ਬਿਧਿ ਨੈਨਹੁ ਡੀਠੀ॥

(ਰਾਮਕਲੀ ਮਹਲਾ ੫-੩੨)

ਜੋ ਹਲਾਹਲ ਸੋ ਪੀਵੈ ਬਉਰਾ॥ ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ॥

(ਗਉੜੀ ਗੁਆ: ਮਹਲਾ ੫-੧੨

(ਜ) ਰਾਤੇ ਕੀ ਨਿੰਦਾ:

ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ॥ (ਸੂਹੀ ਮਹਲਾ ੩ ਅਸਟ:-੩)

ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ॥

(ਭੈਰਉ ਮਹਲਾ ੫-੧੪)

ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ॥　(ਰਾਮਕਲੀ ਮ:੧, ਅਸਟ:-੧)

(ਝ) ਚੇਰੀ ਕੀ ਸੇਵਾ :

ਸ੍ਰੀ ਧਰ ਮੋਹਨ ਸਗਲ ਉਪਾਵਨ ਨਿਰੰਕਾਰ ਸੁਖਦਾਤਾ॥
ਐਸਾ ਪ੍ਰਭੁ ਛੋਡਿ ਕਰਹਿ ਅਨ ਸੇਵਾ ਕਵਨ ਬਿਖਿਆ ਰਸ ਮਾਤਾ॥੧॥
ਠਾਕੁਰ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ॥

(ਭੈਰਉ ਮਹਲਾ ੫-੧੪)

(ਞ) ਪੋਖਰ ਨੀਰ ਵਿਰੋਲਨਾ :

ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ॥
ਜਲ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ॥

(ਸੋਰਠਿ ਮਹਲਾ ੧, ਅਸਟ:-੨)

ਪੁਨਾ:- ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥　(ਸੂਹੀ ਮਹਲਾ ੧-੧)

ਅੰਕ ੮ ਵਿਚ ਦੱਸਿਆ ਹੈ ਕਿ ਜੇ ਉਪਰ ਕਥੇ ਵਾਕਾਂ ਨੂੰ ਸਮਝ ਲਵੇ ਤੇ ਉਸ ਉਤੇ ਵੀਚਾਰ ਦ੍ਰਿੜ ਕਰੇ, ਜਿਸ ਕੁਰਾਹੇ ਜਗਤ ਪਿਆ ਹੋਇਆ ਨਾ ਪਵੇ ਤੇ ਜੋ ਰਾਹ ਉਪਰਲੀਆਂ ਤੁਕਾਂ ਵਿਚ ਦੱਸਿਆ ਹੈ ਉਸ ਤੇ ਟੁਰ ਪਵੇ, ਉਹ ਆਪਾ ਪਛਾਣ ਲਏਗਾ ਤੇ ਅਪਰ ਅਪਾਰ ਵਿਚ ਅੱਪੜ ਪਏਗਾ, ਉਹ ਸਿਖ ਨਹੀਂ ਉਸ ਤੋਂ ਉਚ ਪਦਵੀ ਯਾ ਸਤਿਕਾਰ ਯੋਗ ਹੋ ਜਾਏਗਾ।

ਅੰਕ ੯ ਵਿਚ ਗਯਾਨਵਾਨ ਦੀ ਸਰਵ ਬ੍ਰਹਮ ਦ੍ਰਿਸ਼ਟੀ ਵਰਣਨ ਕੀਤੀ ਹੈ। ਸਾਰੇ ਬ੍ਰਹਮ ਪਸਰਿਆ ਦੇਖਿਆ ਤੇ ਦਿਖਾਇਆ ਹੈ। ਇਹ ਦ੍ਰਿਸ਼ਟੀ ਉਸ ਦੀ ਕਹੀ ਹੈ ਜਿਸ ਦਾ ਜ਼ਿਕਰ ਅੰਕ ੮ ਵਿਚ ਕੀਤਾ ਹੈ। ਉਹ ਕੀਹ ਦੇਖੇਗਾ:-

ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ॥

(ਸਿਰੀ ਰਾਗੁ ਮਹਲਾ ੫-੯੫)

**ਨਿਰਕ੍ਤ**- ਅੰਕ ੨ ਦੇ ਅੰਤ ਤੋਂ ਅੰਕ ੭ ਦੇ ਅਖੀਰ ਤਕ ਜੋ ਵਾਕ ਹਨ, ਉਹਨਾਂ ਦੇ ਅਰਥ ਉਪਰ ਗੁਰਬਾਣੀ ਦੁਆਰਾ ਹੋ ਗਏ ਹਨ। ਅੰਕ ੮ ਵਿਚ ਆਪ ਫੁਰਮਾਉਂਦੇ ਹਨ 'ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ॥' ਇਸ ਦਾ ਭਾਵ ਇਹ ਹੈ ਕਿ ਉਹ ਪੁਰਖ ਜੋ ਇਹ ਗਲਾਂ ਸਮਝ ਲਵੇ ਸਾਡੇ ਬੀ ਸਤਿਕਾਰ ਯੋਗ ਹੈ; ਜੈਸੇ ਫੁਰਮਾਇਆ ਹੈ:-

ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥

(ਗਉੜੀ ਕੀ ਵਾਰ ਮਹਲਾ ੪-੧੧)

ਕਈ ਸਜਣ 'ਅਰਥਾਇ ਲੇਇ' ਦਾ ਭਾਵ ਕਢਦੇ ਹਨ ਕਿ ਜੋ ਸਮਝਕੇ ਅਪਣੇ ਉਪਰ ਵਰਤਾ ਲਵੇ ਸੋ ਸਾਡਾ ਗੁਰੂ ਹੈ। ਗੁਰੂ ਸਾਹਿਬਾਨ ਨੇ ਆਪ ਜੋ ਅਰਥ ਬਾਣੀ ਵਿਚ ਜਗਾ ਜਗਾ ਕੀਤੇ ਹਨ ਸੋ ਅਸਾਂ ਉਪਰ ਦਰਸਾ ਦਿਤੇ ਹਨ ਕਿਉਂਕਿ ਅਭੁੱਲ ਗੁਰੂ ਸਾਹਿਬਾਂ ਦੇ ਵਾਕ ਅਭੁੱਲ ਹਨ।

ਸੰਪ੍ਰਦਾ ਦੇ ਪਿਛਲੇ ਦਾਨੇ ਜੋ ਗੁਰਬਾਣੀ ਦੇ ਚੰਗੇ ਵਾਕਫ ਹੁੰਦੇ ਸਨ ਓਹ ਗੁਰੂ ਆਸ਼ਿਆਂ ਨੂੰ ਮਨ ਵਿਚ ਲਈ ਇਨ੍ਹਾਂ ਉਪਰਲੇ ੨ ਤੋਂ ੭ ਅੰਕ ਤਕ ਦੇ ਅਰਥ ਐਉਂ ਹੀ ਦੱਸਿਆ ਕਰਦੇ ਸਨ।

ਨਿਬੇਰਾ- ਜਨਮ ਮਰਨ ਦਾ ਗੇੜ ਮੁਕਦਾ ਹੈ। (ਨਿਬੇੜਾ=ਫੈਸਲਾ ਹੁੰਦਾ ਹੈ)।

ਅੰਧੇ- ਅਕਲ (ਰੂਪੀ) ਨੇਤ੍ਰਾਂ ਤੋਂ ਬਿਨਾ ਜੋ ਅੰਨ੍ਹੇ ਹਨ। 'ਅਕਲ' ਅਰਬੀ ਵਿਚ ਤਮੀਜ਼ ਕਰਨ ਵਾਲੀ ਨਫਸੇ ਨਾਤਕਾ ਦੀ ਤਾਕਤ ਨੂੰ ਕਹਿੰਦੇ ਹਨ।

ਨਿਰਬਹੀਐ- ਨਿਰਬਾਹ ਕਰੀਏ। ਭਾਵ ਉਹਨਾਂ ਨੂੰ ਸਿਰੇ ਕੀਕੂੰ ਚਾੜੀਏ?

ਖੋਟੇ- ਮਾੜੇ ਕਰਮ ਕਰਨ ਵਾਲਾ। (੨) ਅੰਦਰੋਂ ਹੋਰ ਬਾਹਰੋਂ ਹੋਰ ਵਾਲਾ, ਕਪਟੀ। ਪਰਮਾਰਥ ਵਿਚ 'ਖੋਟਾ' ਕੁਸੰਗੀ ਨੂੰ ਕਹਿੰਦੇ ਹਨ।

ਖਰਾ- ਭਲੇ ਕੰਮ ਕਰਨ ਵਾਲਾ। ਬੇ ਐਬ। ਅੰਦਰ ਖੋਟ ਨਾ ਰੱਖਣ ਵਾਲਾ। ਪਰਮਾਰਥ ਵਿਚ ਖਰਾ ਉਹ ਹੈ ਜੋ ਨਾਮ ਨਾਲ ਸਫਾ ਹੋ ਗਿਆ ਹੈ। ਸੰਤ।

ਅੰਧੇ- ਗਜਾਨ ਦੇ ਨੇਤ੍ਰਾਂ ਤੋਂ ਹੀਨ। ਜੋ ਅਵਿਵੇਕੀ ਨੂੰ ਵਿਵੇਕਜ ਬੁੱਧੀ ਵਾਲਾ ਸਮਝਦੇ ਹਨ। ਜੋ ਪਰਮਾਰਥ ਦਾ ਜਾਣੂ ਨਹੀਂ, ਐਵੇ ਸਤਿਸੰਗ ਵਿਚ ਆ ਵੜਦਾ ਹੈ, ਮਾਇਕ ਵਡਿਤ ਕਰਕੇ ਉਸ ਨੂੰ ਗਜਾਨੀ ਕਹਿਣ ਲਗ ਜਾਂਦੇ ਹਨ।

ਕਲੀ ਕਾਲ ਵਿਡਾਣੈ- ਕਲਜੁਗ ਦਾ ਅਚਰਜ ਹੈ ਯਥਾ:-

ਸੁਣਿ ਵੇਖਹੁ ਲੋਕਾ ਏਹੁ ਵਿਡਾਣੁ॥ ਮਨਿ ਅੰਧਾ ਨਾਉ ਸੁਜਾਣੁ॥

(ਵਾਰ ਆਸਾ ਮਹਲਾ ੧-੧੫)

ਸੂਤੇ ਕਉ- ਮੋਹ ਨਿਦ੍ਰਾ ਵਿਚ ਸੁਤੇ ਨੂੰ।

ਜਾਗਤ ਕਉ- ਬੰਦਗੀ ਵਿਚ, ਯਾ ਸਰੂਪ ਲੱਖਤਾ ਵਿਚ• ਜੋ ਜਾਗਿਆ ਹੈ।

ਸੂਤਾ- ਭਾਵ ਵਿਹਾਰ ਬੁੱਧੀ ਤੋਂ ਅਜਾਣ।

ਜੀਵਤ- ਜੋ ਨਾਮ ਦੁਆਰਾ ਜੀਵਨ ਪਦਵੀ ਤੇ ਪੁੱਜਾ ਹੈ।

ਮੂਆ- ਵਿਹਾਰ ਕਾਰ ਵਲੋਂ 'ਮੋਇਆ' ਆਖਦੇ ਹਨ*।

ਮੂਏ- ਜੋ ਨਾਮ ਵਿਹੂਣੇ ਆਤਮ ਜੀਵਨ ਤੋਂ ਮੁਰਦੇ ਹਨ।

ਆਵਤ- ਜੋ ਵਾਹਿਗੁਰੂ ਦੇ ਰਸਤੇ ਤੇ ਆ ਜਾਂਦਾ ਹੈ।

ਜਾਤਾ- ਉਸ ਨੂੰ ਘਰੋਂ ਘਾਟੋਂ ਗਿਆ ਗੁਜ਼ਰਿਆ ਆਖਦੇ ਹਨ।

ਜਾਤੇ ਕਉ- ਜੋ ਪਰਮੇਸ਼ੁਰ ਵਲੋਂ ਬੇਮੁਖ ਹੋਕੇ ਵਿਹਾਰ ਕਾਰ ਵਿਚ ਲਗ ਪਵੇ ਉਸ ਨੂੰ ਕਹਿੰਦੇ ਹਨ:-'ਓਹ ਭੁਲਾ ਨ ਜਾਣੀਏ ਜੋ ਮੁੜ ਘਰਿ ਆਵੇ'। ਭਾਵ ਸਤਿਸੰਗ ਛਡ ਕੇ ਮਾਇਆ ਵਿਚ ਲਗ ਪਏ ਨੂੰ ਆਇਆ ਕਹਿੰਦੇ ਹਨ।

ਪਰ ਕੀ- ਦੇਹ ਆਦਿ ਸਮਗ੍ਰੀ ਨੂੰ ਅਪਨਾ ਕਹਿੰਦੇ ਹਨ।

ਅਪੁਨੇ- ਜੋ ਅਪਨਾ ਹੈ, ਜਿਸ ਵਿਚ ਅਪਨਾ ਪਰਮਾਰਥਿਕ ਭਲਾ ਹੈ, ਅਥਵਾ ਦੇਹਾ ਅਦਿ ਦੇ ਮੋਹ ਵਿਚੋਂ ਨਿਕਲ ਕੇ ਅਪਨਾ ਜੋ ਸ੍ਵੈ ਸਰੂਪ ਹੈ ਉਸ ਵਲ ਰੁਚੀ ਨਹੀਂ, ਉਹ ਗਲ ਓਪਰੀ ਲਗਦੀ ਨੇ।

ਮੀਠੇ ਕਉ- ਨਾਮ ਨੂੰ ਜੋ ਮਿੱਠਾ ਹੈ

ਕਉੜਾ- ਫਿੱਕਾ ਯਾ ਮਨ ਵਾਂਛਿਤ ਦੱਸਦੇ ਹਨ। ਸਾਦੀਕ ਨਹੀਂ ਸਮਝਦੇ।

ਕੜੂਏ ਕਉ- ਕਾਮ ਭੋਗਾਂ ਨੂੰ, ਜੋ ਅਸਲ ਵਿਚ ਹਾਨੀਕਾਰਕ ਹੋਣ ਕਰਕੇ ਕਉੜਾ ਹੈ, ਉਸ ਨੂੰ ਸਾਦੀਕ ਸਮਝਦੇ ਹਨ।

ਚੇਰੀ- ਵਾਹਿਗੁਰੂ ਦੀ ਚੇਰੀ। ਮਾਇਆ।

ਠਾਕੁਰੁ- ਜਗਦੀਸ਼। ਬ੍ਰਹਮੰਡ ਦਾ ਮਾਲਕ ਵਾਹਿਗੁਰੂ।

ਪੋਖਰੁ- ਛੱਪੜ, ਸੰਸਾਰ ਰੂਪੀ ਛੰਭ, ਜਿਸ ਵਿਚ ਕਾਮ ਯਾ ਸਕਾਮ ਕਰਮਾ ਰੂਪੀ ਪਾਣੀ ਹੈ।

---

* ਜੋ ਆਦਮੀ ਸਾਧੂ ਸੰਤ ਹੋ ਜਾਵੇ ਉਸ ਨੂੰ ਕਾਨੂੰਨ ਵਿਚ ਬੀ Civilly dead = ਹੱਕ ਹਕੂਕ ਵਲੋਂ ਮੁਰਦਾ ਆਖਦੇ ਹਨ।

ਮਾਖਨੁ- ਗਜਾਨ। ਮੁਕਤੀ।

ਵਿਰੋਲੀਐ- ਰਿੜਕੀਏ　　　ਰੀਸੈ- ਨਿਕਲਦਾ।

ਪਦ- ਇਸ ਲਫਜ਼ 'ਪਦ' ਦੇ ਕੋਈ ਸਤਾਰਾਂ ਅਠਾਰਾਂ ਅਰਥ ਹਨ; ਇਕ ਹੈ ਪੂਰਾ ਸ਼ਬਦ। ਏਥੇ ਅਰਥ ਲਗਦਾ ਹੈ ਕਿ ਸਾਰਾ ਸ਼ਬਦ ਯਾ ਸਾਰਾ ਵਾਕ ਜੋ ਅਸਾਂ ਕਿਹਾ ਹੈ ਇਸ ਦਾ ਅਰਥ ਜੋ ਕੋਈ ਲਾ ਲਵੇ।

ਅਰਥਾਇ ਲੇਇ- ਜੋ ਅਪਣੇ ਉਪਰ ਵਰਤ ਲਵੇ, ਘਟਾ ਲਵੇ। ਤੁਕ ਦਾ ਅਰਥ ਫੇਰ ਬਣੇਗਾ:- ਇਨ੍ਹਾਂ ਵਾਕਾਂ ਤੋਂ ਪ੍ਰਾਪਤ ਹੋ ਸਕਣ ਵਾਲੀ ਪਦਵੀ ਨੂੰ ਜੋ ਅਪਣੇ ਤੇ ਘਟਾ ਲਵੇ ਸੋ ਸਾਡੇ ਸਤਿਕਾਰ ਯੋਗ ਹੈ।

(ੲ) 'ਅਰਥਾਇ' ਤੇ 'ਲੇਇ' ਨੂੰ ਵਖ ਵਖ ਲੈਕੇ ਐਉਂ ਲਗਦਾ ਹੈ:-ਅਰਥਾਇ=ਅਰਥ ਨੂੰ+ਲੇਇ=ਲਵੇ। ਇਸ ਪਦ ਦੇ ਅਰਥ ਨੂੰ ਜੋ ਲੈ ਲਵੇ (ਭਾਵ ਸਮਝ ਕੇ ਗ੍ਰਹਣ ਕਰ ਲਵੇ) ਉਹ ...... ।

ਚੀਨੈ- ਪਛਾਣੇ।

ਅਪਰ ਅਪਾਰਾ- ਪਰੇ ਤੋਂ ਪਰੇ, ਬੇਅੰਤ। ਭਾਵ ਪਾਰਬ੍ਰਹਮ ਪਰਮੇਸ਼ੁਰ ਤੋਂ ਹੈ।

ਏਹ ੧੮ ਅਸਟਪਦੀਆਂ ਵਾਚ ਕੇ ਤਰਦੀ ਨਜ਼ਰ ਨਾਲ ਪੜ੍ਹਨ ਵਾਲੇ ਨੂੰ ਏਹ ਨਿਰੇ ਵੇਦਾਂਤਕ ਗਜਾਨ ਅਰਥਾਂ ਵਾਲੀਆਂ ਦਿੱਸਣਗੀਆਂ, ਉਹ ਗਜਾਨ, ਜਿਸ ਵਿਚ ਭਾਵ, ਪ੍ਰੇਮ (ਯਾ ਜਿਸ ਨੂੰ ਅੰਗ੍ਰੇਜ਼ੀ ਵਿਚ ਫੀਲਿੰਗ ਕਿ ਈਮੋਸ਼ਨ ਕਹਿੰਦੇ ਹਨ ਯਾ ਅਸੀਂ ਵਲਵਲਾ ਕਹਿ ਲਈਏ) ਨਹੀਂ ਹੁੰਦਾ। ਓਹ ਸਾਰੀ ਇਸ ਕਲਾ ਨੂੰ 'ਰਾਗ ਰਾਗ' ਕਹਿਕੇ, ਵੈਰਾਗ ਨਾਲ ਕੱਟ ਦੇਂਦੇ ਹਨ। ਪਰ ਇਨਸਾਨ ਦੀ ਫਿਤਰਤ ਵਿਚ ਇਹ ਸ਼ੈ ਬੜੀ ਖ਼ੂਬਸੂਰਤ ਹੈ ਤੇ ਇਸਦਾ ਕੱਟ ਦੇਣਾ ਅਧੂਰੀ ਦ੍ਰਿਸ਼ਟੀ ਨਾਲ ਸਰਬ ਵਜਾਪੀ ਵੱਲ ਬਾਹਾਂ ਉਲਾਰਨੀਆਂ ਨਹੀਂ ਹਨ। ਇਹ ਗਲ ਇਨ੍ਹਾਂ ਅਸਟਪਦੀਆਂ ਵਿਚ ਗੁਰੂ ਜੀ ਨੇ ਸਨਿਗਧ ਕਰਕੇ ਰੱਖੀ ਹੈ। ਉਞ ਤਾਂ ਸਾਰੀ ਬਾਣੀ ਵਿਚ ਇਕ ਰੌ ਹੈ, ਪਰ ਇਸ ਬਾਣੀ ਵਿਚ ਬੀ ਕਸਰ ਨਹੀਂ ਰੱਖੀ, ਜੋ ਪ੍ਰੇਮੀ ਪਾਠਕ ਤੇ ਸਾਈਂ ਵਲ ਬਾਹਾਂ ਉਲਾਰ ਰਹੇ ਗੁਰ ਸਿਖ ਨੂੰ ਭੁਲੇਵਾ ਨਾ ਪੈ ਜਾਵੇ। ਤੁਖਾਰੀ ਰਾਗ ਦੀ ਬਾਣੀ ਵਿਚ-ਜੋ ਗੁਰੂ ਨਾਨਕ ਦੇਵ ਜੀ ਨੇ ਅਪਣੇ ਸੰਸਾਰ ਯਾਤ੍ਰਾ ਦੇ ਅੰਤਲੇ ਦਿਨਾਂ ਵਿਚ ਉਚਾਰੀ, ਇਹ ਪ੍ਰੇਮ, ਯਾ ਭਾਵ (ਫੀਲਿੰਗ ਵਾਲਾ ਅਹਿਸਾਸ) ਕਮਾਲ ਦਾ ਮੌਜੂਦ ਰਖਿਆ ਹੈ। ਗੁਰੂ ਜੀ ਇਸ ਭਾਵ, (ਪ੍ਰੇਮ ਕਿ ਫੀਲਿੰਗ) ਨੂੰ 'ਰਾਗ' ਕਹਿਕੇ ਵੈਰਾਗ ਨਾਲ ਮੂਲ ਤੋਂ ਨਹੀਂ ਪੱਟ ਸਟਦੇ, ਆਪ ਉਸ ਦੇ ਉਸ ਹਿੱਸੇ ਨੂੰ, ਜੋ ਸਚ ਮੁਚ 'ਰਾਗ' ਹੈ, ਜੋ ਪਦਾਰਥਾਂ ਨਾਲ ਤੇ ਜੀਵਾਂ ਆਦਿ ਨਾਲ ਹੈ, ਜੋ ਵਾਸ਼ਨਾ ਤ੍ਰਿਸ਼ਨਾ ਵਿਚ ਰਖਦਾ ਹੈ, ਜੋ ਗਜਾਨ ਦੇ ਅੱਗੇ ਪਰਦਾ ਤਾਣਦਾ ਹੈ, ਉਸਨੂੰ ਜ਼ਰੂਰ ਦੂਰ ਕਰਦੇ ਹਨ; ਪਰ ਉਸ ਹਿੱਸੇ ਨੂੰ ਜੋ ਸ਼ੁਧ ਹੈ ਤੇ ਆਤਮਾ ਦੇ 'ਪ੍ਰਿਯ' ਸਰੂਪ ਹੋਣ ਕਰਕੇ ਇਸੇ ਦਾ ਰੂਪ ਹੈ, ਕੁਦਰਤ ਦੇ ਸੁਹਜ ਸੁਰੂਪ ਵਲ ਲਾਕੇ ਉਸ ਤੋਂ ਵਿਸਮਾਦ ਦੀ ਛੁਹ ਲੈਕੇ ਵਿਸਮਾਦ ਅਰੂੜ ਹੋਣੇ ਦਾ ਉਪਦੇਸ਼ ਦੇਂਦੇ ਹਨ। ਵਿਸਮਾਦ ਤੋਂ ਕਾਦਰ ਦੀ ਸਿਫਤ ਸਲਾਹ ਤੇ ਪਜਾਰ ਭਰੀ ਯਾਦ ਨਾਲ ਚੁੱਕ ਕੇ ਸਾਈਂ ਸਰੂਪ ਵਿਚ ਇਸਥਿਤ ਕਰ ਦੇਂਦੇ ਹਨ। ਨਿਰਮਲ ਬੂੰਦ ਅਕਾਸ਼ ਦੀ ਨੂੰ ਨਿਰਮਲ ਕਰਕੇ ਸਾਗਰ ਦੇ ਸਾਹਮਣੇ ਕਰਕੇ ਲਖਾ ਦੇਂਦੇ ਹਨ ਕਿ ਦੁਇ ਜਲ ਸਰੂਪ ਹਨ, ਪਰ ਪ੍ਰਿਯ ਅਸਲੇ ਵਾਲੀ ਬੂੰਦ ਪ੍ਰੇਯ ਸਰੂਪ ਪ੍ਰੀਤਮ ਨੂੰ ਦੇਖਕੇ, ਏਕਤਾ ਲਖਕੇ ਬੀ ਉਸ ਸ਼ੁਧ ਪ੍ਰੇਮ ਵਿਚ, ਜਿਸ ਵਿਚ ਹੇਠਲੇ ਰਾਗ ਦੀ ਅੰਸ਼ ਮਾਤ੍ਰ ਨਹੀਂ, ਪੁਕਾਰਦੀ ਹੈ।

ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ॥　　(ਸਿਰੀ ਰਾਗ ਤ੍ਰਿਲੋਚਨ ਕਾ-੨)

ਇਸ ਖੇਲ ਨੂੰ ਫੇਰ ਐਉਂ ਬੀ ਦਰਸਾਇਆ ਹੈ:-

ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ॥

(ਰਾਮਕਲੀ ਮਹਲਾ ੧-੯)

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ ਗਜਾਨ ਨਾਲ ਗਜਾਨਵਾਨ ਹੋਇਆ ਗੁਰਮੁਖ, ਬ੍ਰਿਛ ਨਾਲ ਲਗੀ ਸਰਵੀ ਟਾਹਣੀ ਵਾਂਙੂ ਬ੍ਰਿਛ ਦਾ ਹਿੱਸਾ ਹੁੰਦਾ ਹੈ, ਬ੍ਰਿਛ ਹੀ ਹੁੰਦਾ ਹੈ।ਪਰ ਖੁਸ਼ਕ ਲਕੜੀ ਨਹੀਂ ਹੁੰਦਾ। ਉਸ ਵਿਚ ਫੀਲਿੰਗ ਦੀ ਲਚਕ ਹੁੰਦੀ ਹੈ, ਰਸ ਹੁੰਦਾ ਹੈ, ਪ੍ਰੇਮ ਹੁੰਦਾ ਹੈ, ਉਹ ਝੂੰਮਦਾ ਹੈ 'ਅਸਤੀ ਭਾਤੀ ਪ੍ਰਿਯ' ਦੇ ਪ੍ਰੇਮ ਵਿਚ। ਉਸ ਦਾ ਪ੍ਰੇਮ ਅਗਜਾਨੀ ਦਾ ਰਾਗ ਨਹੀਂ ਹੁੰਦਾ, ਓਹ ਪ੍ਰੇਮ ਦੁਆਰਾ ਤਦਰੂਪ ਹੋਇਆ ਹੁੰਦਾ ਹੈ ਆਪਣੇ ਵਜਾਪਕ ਪ੍ਰੀਤਮ ਨਾਲ। ਓਹ ਪ੍ਰੇਮ ਨਾਲ ਮੇਹਰ ਦ੍ਰਿਸ਼ਟੀ ਪਾਉਂਦਾ ਹੈ ਸ੍ਰਿਸ਼ਟੀ ਉਤੇ-ਭਲਿਆਂ ਉਤੇ। ਓਹ ਤਰਸ ਭਰੇ ਪ੍ਰੇਮ ਨਾਲ ਤੱਕਦਾ ਹੈ ਗੁਨਾਹਗਾਰਾਂ, ਪਤਿਤਾਂ ਤੇ ਪਾਪੀਆਂ ਵਲ ਤੇ ਉਨ੍ਹਾਂ ਦੀ ਖ਼ਾਤਰ ਜਗਤ ਵਿਚ ਆਕੇ ਦੁਖ ਸੁਖ ਸਹਾਰਦਾ ਤੇ ਰਾਹੇ ਪਾਉਂਦਾ ਹੈ। ਓਹ ਉਨ੍ਹਾਂ ਦੇ ਪਾਪਾਂ ਤੇ ਗ਼ਫ਼ਲੀਆਂ ਦੀ ਬਖਸ਼ਿਸ਼ ਲਈ ਤਨ ਮਨ ਵਾਰਦਾ ਸਾਈਂ ਪ੍ਰੀਤਮ ਅਗੇ ਉਨ੍ਹਾਂ ਦੇ ਬਖਸ਼ੇ ਜਾਣ ਲਈ ਅਰਦਾਸੇ ਕਰਦਾ ਹੈ। ਓਹ ਵੈਰਾਗ ਵਿਚ ਹੈ, ਪੂਰਨ ਵੈਰਾਗ ਵਿਚ, ਓਹ ਗਜਾਨ ਵਿਚ ਹੈ, ਪੂਰਨ ਗਜਾਨ ਵਿਚ। ਓਹ ਅਭੇਦ ਹੈ ਆਪਣੇ ਪ੍ਰੀਤਮ ਨਾਲ, ਪਰ ਓਹ ਕਿਸੇ ਭੇਦ ਵਿਚ ਨਹੀਂ ਦੁਖ ਭਰਦਾ ਸ੍ਰਿਸ਼ਟੀ ਤੋਂ। ਇਸੇ ਕਰਕੇ ਓਹ ਪੂਰਨ ਵੈਰਾਗ ਤੇ ਗਜਾਨ ਵਿਚ ਖੜਾ ਹੈ; ਗੁਰਮੁਖ ਸਾਜਦਾ ਜਗਤ ਜਲੰਦੇ ਨੂੰ ਤਾਰਦਾ ਹੈ ਤੇ ਹਰ ਸਿਖ ਨੂੰ ਬ੍ਰਿਛ ਨਾਲ ਲਗੀ ਲਚਕਦਾਰ ਜੀਉਂਦੀ ਟਾਹਣੀ ਬਣਾਕੇ ਆਖਦਾ ਹੈ ਤੂੰ ਬ੍ਰਿਛ ਹੀ ਹੈਂ, ਪਰ ਫੇਰ ਆਖਦਾ ਹੈ ਤੂੰ ਜਗਦੀਸ਼ ਤੋਂ ਜੁਦਾ ਕਿਤੇ ਵੱਖਰੀ ਸੁੱਕੀ ਖੁਸ਼ਕ ਮਜ਼ਬੂਤ ਲੱਕੜੀ ਨਹੀਂ, ਤੂੰ ਪੱਤਿਆਂ ਨਾਲ ਸਰਵੀ ਹੋ, ਤੂੰ ਫੁਲਾਂ ਨਾਲ ਮੁਸ਼ਕ ਮਚਾ, ਤੂੰ ਫਲਾਂ ਨਾਲ ਪ੍ਰਫੁੱਲਤ ਹੋ, ਤੂੰ ਦਾਤਾ ਹੋ ਕੇ ਵੰਡ ਵੰਡਾ। ਤੇਰੇ ਵਿਚ ਵੈਰਾਗ ਹੋਵੇ ਰਾਗ ਤੋਂ, ਪਰ ਤੇਰੇ ਵਿਚ ਪ੍ਰੇਮ ਹੋਵੇ ਵਜਾਪਕ ਪ੍ਰੀਤਮ ਨਾਲ ਤੇ ਓਹ ਡੁਲ੍ਹ ਡੁਲ੍ਹ ਪਵੇ ਪ੍ਰੀਤਮ ਦੀ ਸਾਜੀ ਦੇ ਪਾਰ ਉਤਾਰੇ ਵਿਚ; ਓਹ ਸੁਆਦ ਲਵੇ ਰਸ ਮਾਣੇ, ਪ੍ਰਿਯ ਸਰੂਪ ਦਾ ਪ੍ਰਿਯ ਰੂਪ ਹੋਕੇ, ਤੇ ਪ੍ਰਿਯ ਸਰੂਪ ਹੋਕੇ ਪ੍ਰਿਯ ਵਿਚ ਮਿਲੇ; ਹਾਂ ਸ਼ੁੱਧ 'ਸਤਜ ਸਰੂਪ ਹੋਕੇ 'ਵਜਾਪਕ ਸਤਜ ਸਰੂਪ' ਵਿਚ ਮਿਲਣਾ ਹੈ। ਇਸ ਪ੍ਰਕਾਰ ਦਾ ਉਪਦੇਸ਼ ਹੈ ਜੋ ਇਨ੍ਹਾਂ ਅਸਟਪਦੀਆਂ ਵਿਚ ਝਲਕਦਾ ਹੈ। ਜਿਸ ਗਤੀ ਵਿਚ ਆਪ ਸਨ, ਜੋ ਕੁਛ ਆਪ ਨੇ ਦੱਸਿਆ ਹੈ ਉਸ ਨੂੰ ਸਾਂਗੋ ਪਾਂਗ ਸਮਝ ਸਕਣਾ ਕਠਨ ਹੈ, ਪਰ ਜੋ ਕੁਛ ਅਸਮਦਾਦਿ ਦੀ ਨ੍ਹੁਲੀ ਬੁਧੀ ਵਿਚ ਪੈਂਦਾ ਹੈ ਕੁਛ ਇਸ ਪ੍ਰਕਾਰ ਦਾ ਸਹੀ ਹੁੰਦਾ ਹੈ, ਜੋ ਇਨ੍ਹਾਂ ਸਤਰਾਂ ਵਿਚ ਵਰਣਨ ਕਰਨ ਦਾ ਜਤਨ ਕੀਤਾ ਗਿਆ ਹੈ।

ਹੁਣ ਤੀਸਰੇ ਸਤਿਗੁਰ ਜੀ ਦੀਆਂ ਅਸਟਪਦੀਆਂ ਚੱਲੀਆਂ

## [ਗਉੜੀ ਗੁਆਰੇਰੀ ਮਹਲਾ ੩, ਅਸਟਪਦੀ-੧੯]

## ਰਾਗੁ ਗਉੜੀ ਗੁਆਰੇਰੀ ਮਹਲਾ ੩॥ ਅਸਟਪਦੀਆ

## ੧ਓ ਸਤਿਗੁਰ ਪ੍ਰਸਾਦਿ।

**ਪ੍ਰਾਕ੍ਕਥਨ**– ਅਗਲੀ ਅਸਟਪਦੀ ਵਿਚ ਸੂਤਕ ਪਰ ਵੀਚਾਰ ਹੈ; ਜਿਸ ਪ੍ਰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਦੀ ਅਠਾਰਵੀਂ ਪਉੜੀ ਵਿਚ ਕੀਤੀ ਹੈ।

| ਮੂਲ | ਅਰਥ |
|---|---|
| ਮਨ ਕਾ ਸੂਤਕੁ ਦੂਜਾ ਭਾਉ ॥ ਭਰਮੇ ਭੂਲੇ ਆਵਉ ਜਾਉ ॥ ੧ ॥ | (ਮਨ ਨੂੰ ਜੋ) ਦੂਜਾ ਭਾਵ (ਲਗ ਰਿਹਾ ਹੈ ਇਹ) ਮਨ ਦਾ ਸੂਤਕ ਹੈ (ਭਾਵ ਮਨ ਦੀ ਅਪਵਿਤ੍ਰਤਾ ਹੈ; ਕਿਉਂਕਿ ਦੂਜੇ ਭਾਵ ਕਰਕੇ ਜੀਵ) ਭਰਮ ਵਿਚ ਭੁੱਲਾ ਹੋਇਆ ਜੰਮਦਾ ਮਰਦਾ ਰਹਿੰਦਾ ਹੈ॥੧॥ |
| ਮਨਮੁਖਿ ਸੂਤਕੁ ਕਬਹਿ ਨ ਜਾਇ ॥ ਜਿਚਰੁ ਸਬਦਿ ਨ ਭੀਜੈ ਹਰਿ ਕੈ ਨਾਇ ॥ ੧ ॥ ਰਹਾਉ ॥ | (ਭਰਮ ਵਿਚ ਭੁੱਲੇ=) ਮਨਮੁਖ ਦਾ ਸੂਤਕ ਕਦੇ ਬੀ ਦੂਰ ਨਹੀਂ ਹੁੰਦਾ, ਜਦ ਤਾਈਂ ਕਿ ਸ਼ਬਦ ਦੁਆਰਾ ਹਰੀ ਦੇ ਨਾਮ ਵਿਚ ਰਚ ਨਾ ਜਾਵੇ॥੧॥ਰਹਾਉ॥ |
| ਸਭੋ ਸੂਤਕੁ ਜੇਤਾ ਮੋਹੁ ਆਕਾਰੁ ॥ ਮਰਿ ਮਰਿ ਜੰਮੈ ਵਾਰੋ ਵਾਰ ॥ ੨ ॥ | (ਗੱਲ ਕੀ) ਜਿਤਨਾ ਕੁਛ ਮੋਹ ਦੀ ਸ਼ਕਲ ਰਖਦਾ ਹੈ (ਉਹ) ਸਭ ਸੂਤਕ ਹੈ (ਕਿਉਂਕਿ ਜੀਵ ਮੋਹ ਦਾ ਫਾਥਾ) ਵਾਰ ਵਾਰ ਮਰ ਮਰ ਕੇ ਜੰਮਦਾ ਰਹਿੰਦਾ ਹੈ (ਸੋ ਸੂਤਕ ਨਵਿਰਤ ਨਹੀਂ ਹੁੰਦਾ)॥੨॥ |
| ਸੂਤਕੁ ਅਗਨਿ ਪਉਣੈ ਪਾਣੀ ਮਾਹਿ ॥ ਸੂਤਕੁ ਭੋਜਨੁ ਜੇਤਾ ਕਿਛੁ ਖਾਹਿ ॥ ੩ ॥ | (ਜੇ ਕਹੋ ਕਿ ਸੂਤਕ ਕੇਵਲ ਜਨਮ ਤੇ ਮਰਨੇ ਤੇ ਲਗਦਾ ਹੈ ਤਾਂ) ਅੱਗ, ਪਉਣ ਤੇ ਪਾਣੀ ਵਿਚ ਬੀ ਸੂਤਕ ਹੈ, (ਕਿਉਂਕਿ ਤਿੰਨਾ ਵਿਚ ਜੀਵ ਮਰਦੇ ਰਹਿੰਦੇ ਤੇ ਪਉਣ ਪਾਣੀ ਵਿਚ ਜੰਮਦੇ ਬੀ ਰਹਿੰਦੇ ਹਨ; ਫੇਰ) ਭੋਜਨ ਤੇ ਹੋਰ ਜੋ ਕੁਛ ਖਾਓ ਸੂਤਕ (ਉਸ ਵਿਚ ਬੀ) ਹੈ, (ਕਿਉਂਕਿ ਜੋ ਕੁਛ ਦਾਣੇ ਫਲ ਸਬਜ਼ੀ ਤੁਸੀਂ ਖਾਂਦੇ ਹੋ ਉਨ੍ਹਾਂ ਵਿਚੋਂ ਜੀਵਤ ਕਿਣਕਾ ਮਰਦਾ ਹੈ)॥੩॥ |
| ਸੂਤਕਿ ਕਰਮ ਨ ਪੂਜਾ ਹੋਇ ॥ ਨਾਮਿ ਰਤੇ ਮਨੁ ਨਿਰਮਲੁ ਹੋਇ ॥ ੪ ॥ | (ਫੇਰ) ਸੂਤਕ ਵਿਚ ਨਾ ਕਰਮ ਹੋ ਸਕਦੇ ਹਨ, ਨਾ ਪੂਜਾ ਹੋ ਸਕਦੀ ਹੈ। (ਕੇਵਲ) ਨਾਮ ਵਿਚ ਰਚਿਆ ਮਨ ਪਵਿਤ੍ਰ ਹੁੰਦਾ ਹੈ॥੪॥ |
| ਸਤਿਗੁਰੁ ਸੇਵਿਐ ਸੂਤਕੁ ਜਾਇ ॥ ਮਰੈ ਨ ਜਨਮੈ ਕਾਲੁ ਨ ਖਾਇ ॥ ੫ ॥ | (ਨਾਮ ਸਤਿਗੁਰੂ ਦੀ ਸੇਵਾ ਤੋਂ ਮਿਲਦਾ ਹੈ ਇਸ ਕਰਕੇ) ਸਤਿਗੁਰੂ ਦੀ ਸੇਵਾ ਨਾਲ ਸੂਤਕ ਚਲਾ ਜਾਂਦਾ ਹੈ, (ਕਿਉਂਕਿ ਸਤਿਗੁਰੂ ਦੀ ਸੇਵਾ ਤੋਂ ਨਾਮ ਪ੍ਰਾਪਤ ਪੁਰਖ) ਨਾ ਮਰਦਾ ਹੈ, ਨਾ ਜੰਮਦਾ ਹੈ, ਨਾ ਉਸ ਨੂੰ ਕਾਲ ਖਾਂਦਾ ਹੈ। (ਭਾਵ ਉਹ ਕਾਲ ਚੱਕ੍ਰ ਵਿਚੋਂ ਨਿਕਲ ਜਾਂਦਾ ਹੈ)॥੫॥ |
| ਸਾਸਤ ਸਿੰਮ੍ਰਿਤਿ ਸੋਧਿ ਦੇਖਹੁ ਕੋਇ ॥ ਵਿਣੁ ਨਾਵੈ ਕੋ ਮੁਕਤਿ ਨ ਹੋਇ ॥ ੬ ॥ | (ਜੇ ਤੁਸਾਨੂੰ ਉਗਾਹੀ ਦੀ ਲੋੜ ਹੈ ਤਾਂ ਤੁਸਾਂ ਵਿਚੋਂ) ਕੋਈ ਸ਼ਾਸਤ੍ਰਾਂ ਤੇ ਸਿੰਮ੍ਰਤੀਆਂ ਨੂੰ ਪੜਤਾਲ ਕੇ ਦੇਖ ਲਵੇ, (ਓਹ ਬੀ ਦੱਸਣਗੀਆਂ ਕਿ) ਨਾਮ ਤੋਂ ਬਿਨਾਂ ਕੋਈ ਮੁਕਤੀ ਨੂੰ ਪ੍ਰਾਪਤ ਨਹੀਂ ਹੁੰਦਾ॥੬॥ |
| ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰਿ॥ ਕਲਿ ਮਹਿ ਗੁਰਮੁਖਿ ਉਤਰਸਿ ਪਾਰਿ ॥ ੭ ॥ | (ਉਂਞ ਤਾਂ) ਚਹੁੰ ਜੁਗਾਂ ਵਿਚ ਹੀ ਨਾਮ ਉੱਤਮ ਮੰਨਿਆ ਗਿਆ ਹੈ, ਪਰ) ਕਲਜੁਗ ਵਿਚ ਤਾਂ (ਗੁਰ) ਸ਼ਬਦ ਨੂੰ ਵੀਚਾਰ ਕੇ ਹੀ (ਨਾਮ ਕਮਾਈ ਦੁਆਰਾ) ਗੁਰਮੁਖ (ਹੋਕੇ) ਪਾਰ ਉਤਰੀਦਾ ਹੈ॥੭॥ |

| | |
|---|---|
| ਸਾਚਾ ਮਰੈ ਨ ਆਵੈ ਜਾਇ ॥ ਨਾਨਕ ਗੁਰਮੁਖਿ ਰਹੈ ਸਮਾਇ ॥ ੮ ॥ ੧ ॥ | (ਸੂਤਕ ਜੰਮਣ ਮਰਣ ਤੋਂ ਲਗਦਾ ਹੈ, ਪਰ) ਹੇ ਨਾਨਕ! ਗੁਰਮੁਖ (ਜਿਸ ਸਚੇ ਪ੍ਰਭੂ ਵਿਚ) ਸਮਾਏ ਰਹਿੰਦੇ ਹਨ (ਉਹ) ਸੱਚਾ ਹੈ ਉਹ ਨਾ ਮਰਦਾ ਹੈ, ਨਾ ਆਉਂਦਾ ਹੈ, ਨਾ (ਆਕੇ) ਜਾਂਦਾ ਹੈ (ਤਾਂਤੇ ਗੁਰਮੁਖਾਂ ਨੂੰ ਸੂਤਕ ਪੈਂਦਾ ਹੀ ਨਹੀਂ)॥੮॥ |

**ਵਜਾਖਜਾ**- ਸੂਤਕ ਪਦ ਦਾ ਅਰਥ ਹੈ ਜਨਮ; ਪੈਦਾਇਸ਼। ਪਰ ਇਸ ਦਾ ਵਿਸ਼ੇਸ਼ ਵਰਤਾਓ ਉਸ ਅਪਵਿਤ੍ਰਤਾ ਤੋਂ ਹੈ, ਜੋ ਕਿਸੇ ਦੇ ਗ੍ਰਿਹ ਬਾਲ੍ਕ ਜਨਮ ਤੇ ਯਾ ਕਿਸੇ ਦੇ ਗ੍ਰਿਹ ਮੌਤ ਹੋਣ ਤੋਂ ਲਗਦੀ ਖਿਆਲ ਕੀਤੀ ਜਾਂਦੀ ਹੈ।

ਹੋ ਸਕਦਾ ਹੈ ਕਿ ਕਿਸੇ ਆਦਿ ਕਾਲ ਵਿਚ ਸੂਤਕ ਵਾਲੇ ਘਰੋਂ ਖਾਣਾ ਪੀਣਾ ਯਾ ਉਹਨਾ ਦੇ ਘਰ ਨਾ ਜਾਣਾ ਆਦਿ ਪ੍ਰਹੇਜ਼ ਕਿਸੇ ਅਰੋਗਤਾ ਦੇ ਖਿਆਲ ਤੇ ਮਬਨੀ ਹੋਣ, ਜੋ ਸਮਾਂ ਪਾਕੇ ਤੇ ਪ੍ਰੋਹਿਤਾ ਦੇ ਹੱਥ ਜਾਕੇ ਇਕ ਭਰਮ ਬਣ ਗਿਆ ਤੇ ਛੂਤ ਛਾਤ ਦਾ ਇਕ ਹੋਰ ਅਡੰਬਰ ਹੋ ਗਿਆ।

ਇਸ ਅਸਟਪਦੀ ਵਿਚ ਸ੍ਰੀ ਗੁਰੂ ਜੀ, ਜੋ ਦ੍ਰਿਸ਼ਟੀ ਪਾ ਰਹੇ ਹਨ ਉਹ ਵਿਸ਼ਾਲ ਤੇ ਉੱਚੀ ਹੈ। ਉਹ ਸੂਤਕ ਤੋਂ ਭਾਵ ਅਪਵਿਤ੍ਰਤਾ ਲੈਕੇ ਫੁਰਮਾ ਰਹੇ ਹਨ ਕਿ ਪਹਿਲਾਂ ਲਓ ਮਨ ਦਾ ਸੂਤਕ। ਮਨ ਅਪਵਿਤ੍ਰ ਹੈ, ਜਦ ਉਹ ਮੋਹ ਵਿਚ ਹੈ। ਤੁਸਾਡਾ ਹਰ ਖਿਆਲ, ਹਰ ਫਅਲ ਅਪਵਿਤ੍ਰ ਹੈ, ਜਿਸ ਵਿਚ ਕੋਈ ਨਾ ਕੋਈ ਸੂਰਤ ਮੋਹ ਦੀ ਹੋਵੇ। ਮੋਹ ਦਾ ਭਾਵ ਪ੍ਰੇਮ ਨਹੀਂ, ਪਰ ਉਹ ਖਿੱਚ ਜੋ ਭੁਲੇਵੇ ਵਿਚ ਪਿਆ ਮਾਇਕ ਹਨੇਰੇ ਵਿਚ ਮਨ ਨੂੰ ਗ੍ਰਸਦੀ ਹੈ। ਇਹ ਮੋਹ ਦੀ ਖੈਂਚ ਦੂਜੇ ਭਾਵ ਦਾ ਇਕ ਸਰੂਪ ਹੈ। ਜਦ ਜੀਵ ਦੁਐਤ ਭਾਵਨਾ ਵਿਚ ਹੁੰਦਾ ਹੈ ਤਾਂ ਕਿਸੇ ਨਾਲ ਰਾਗ ਕਰਦਾ ਹੈ ਕਿਸੇ ਨਾਲ ਦ੍ਵੈਖ। ਇਹ ਮੋਹ ਮਾਇਆ ਹੈ। ਇਹ ਗਲ ਅੰਕ ੨ ਦੇ ਅਖ਼ੀਰ ਤਕ ਫੁਰਮਾਈ ਹੈ।

ਅੰਕ ੪, ੫, ੭ ਇਸ ਵਿਚ ਸੂਤਕ ਦੇ ਦੂਰ ਕਰਨ ਦਾ ਉਪਾਉ ਦੱਸਿਆ ਹੈ।

੧. ਸਤਿਗੁਰੂ ਦੀ ਸੇਵਾ। ੨. ਨਾਮ। ੩. ਗੁਰੂ ਦਾ ਉਪਦੇਸ਼।

ਅੰਕ ੮ ਵਿਚ ਕਾਰਣ ਦੱਸਿਆ ਕਿ ਜੇ ਸੂਤਕ ਮਰਨ ਜੰਮਣ ਤੋਂ ਲਗਦਾ ਹੈ ਤਾਂ ਸੱਚੇ ਸਤਜ ਸਰੂਪ ਪ੍ਰਭੂ ਨਾ ਜੰਮਦਾ ਹੈ ਨਾ ਮਰਦਾ ਹੈ, ਜੋ ਉਸ ਵਿਚ ਸਮਾ ਰਹੇ ਹਨ ਉਹਨਾਂ ਨੂੰ ਸੂਤਕ ਵਜਾਪਦਾ ਹੀ ਨਹੀਂ। ਸੋ ਮਨ ਦਾ ਸੂਤਕ ਨਵਿਰਤ ਹੋ ਗਿਆ। ਕਿਨ੍ਹਾਂ ਦਾ? ਵਾਹਿਗੁਰੂ ਵਿਚ ਸਮਾਏ ਗੁਰਮੁਖਾ ਦਾ।

ਹੁਣ ਸੂਤਕ ਰਿਹਾ ਜੋ ਖਿਆਲ ਨਾਲ ਸਰੀਰਾਂ ਆਦਿਕਾਂ ਨੂੰ ਲਗਦਾ ਮੰਨਿਆ ਹੈ। ਅੰਕ ੩ ਵਿਚ ਫੁਰਮਾਇਆ ਸੀ ਕਿ ਸੂਤਕ ਜੇ ਮਰਨ ਜੰਮਣ ਤੋਂ ਹੈ ਤਾਂ ਅੱਗ ਪਉਣ ਪਾਣੀ ਵਿਚ ਐਸਾ ਸੂਤਕ ਹੈ ਜੋ ਮੁਕਦਾ ਹੀ ਨਹੀਂ, ਕਿਉਂਕਿ ਹਜ਼ਾਰਾਂ ਜੀਵ ਤਿੰਨਾਂ ਕਰਕੇ ਹੀ ਮਰਦੇ ਰਹਿੰਦੇ ਹਨ। ਫੇਰ ਪਉਣ ਤੇ ਪਾਣੀ ਵਿਚ ਜੀਵ ਜੰਮਦੇ ਬੀ ਹਨ। ਇਉਂ ਸੂਤਕ ਮਗਰੋਂ ਹੀ ਨਾ ਲੱਥਾ। ਤੇ ਏਹ ਤਿੰਨੇ ਦੇਵਤੇ ਮੰਨੇ ਹਨ, ਸੋ ਦੇਵਤੇ ਆਪ ਹੀ ਸਦਾ ਸੂਤਕ ਵਿਚ ਰਹੇ। ਤਦ ਇਨ੍ਹਾਂ ਦੀ ਪੂਜਾ ਦਾ ਕੀ ਲਾਭ ਜੋ ਆਪ ਸੂਤਕ ਵਿਚ ਹਨ। ਫੇਰ ਸੂਤਕ ਵਿਚ ਕਰਮ ਨਹੀਂ ਫਲਦੇ। ਪੂਜਾ ਵਿਚ ਜਲ ਆਦਿ ਦੀ ਲੋੜ ਹੋਈ। ਕਰਮ ਕਾਂਡ ਦੇ ਕਰਮ ਤੋਂ ਪੂਜਾ ਆਦਿ ਆਪੇ ਰਹਿ ਗਏ। ਵਰਤਾਰੇ ਵਿਚ ਦੇਖੋ: ਕੋਈ ਮਾਨੁਖ ਜੀਉਂਦਾ ਨਹੀ ਰਹਿ ਸਕਦਾ ਜਦ ਤਕ ਕੁਛ ਖਾਵੇ ਨਾ ਤੇ ਜੇ ਅੰਨ ਫਲ ਸਬਜ਼ੀ ਮਾਤ੍ਰ ਹੀ ਖਾਵੇ ਤਾਂ

'ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥' (ਵਾਰ ਆਸਾ ਮਹਲਾ ੧-੧੮)

ਹਜ਼ਾਰਾ ਅੰਨ ਦੇ ਦਾਣਿਆਂ ਦੇ ਜੀ ਮਰਨਗੇ ਤਾਂ ਰੋਟੀ ਪੱਕੇਗੀ। ਜੀ ਮਰਿਆਂ ਤੇ ਸੂਤਕ ਪੈ ਗਿਆ ਜੋ ਪਿਆ ਰਹਿਣਾ ਹੋਇਆ। ਸੋ ਇਹ ਸੂਤਕ ਦੂਰ ਹੁੰਦਾ ਹੀ ਨਹੀਂ। ਇਸ ਦਾ ਦਾਰੂ ਬੀ ਉਹੋ ਹੀ ਦੱਸਿਆ ਕਿ ਨਾਮ ਵਿਚ ਆਓ, ਜੋ ਸਭ ਕਿਛ ਪਵਿਤ੍ਰ ਹੋ ਜਾਵੇ। ਜੈਸਾ ਕਿ ਆਸਾ ਦੀ ਵਾਰ ਵਿਚ ਫੁਰਮਾਇਆ ਹੈ:-

ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ॥ (ਵਾਰ ਆਸਾ ਮਹਲਾ ੧-੧੮)

ਆਸਾ ਦੀ ਵਾਰ ਦੀ ੧੮ਵੀਂ ਪਉੜੀ ਵਿਚ ਜੋ ਵੀਚਾਰ ਸੂਤਕ ਪਰ ਹੈ ਉਹ ਇਸ ਨਾਲ ਮੇਲ ਕੇ ਪੜ੍ਹਨੀ ਚਾਹੀਏ। ਦੋਹੀਂ ਥਾਈਂ ਗੁਰੂ ਜੀ ਓਹ ਪਵਿੱਤ੍ਰਤਾ ਸਿਖਲਾ ਰਹੇ ਹਨ ਜੋ ਮਨ ਤੇ ਸ਼ਰੀਰ ਨੂੰ ਸਫਾ ਕਰਦੀ ਹੈ ਤੇ ਵਹਿਮਾਂ ਭਰਮਾਂ ਤੋਂ ਪਰੇ ਕਰਕੇ ਨਾਮ ਦੁਆਰਾ ਸਾਂਈਂ ਵਿਚ ਜੋੜਦੀ ਹੈ। ਦੁਹਾਂ ਦਾ ਭਾਵ ਇਹ ਨਹੀਂ ਕਿ ਜਨਮ ਮਰਨ ਦੇ ਮੌਕਿਆ ਤੇ ਅਰੋਗਤਾ ਦੇ ਨਿਯਮਾਂ ਨੂੰ ਪਾਲਣਾ ਛੋੜ ਦਿਓ ਤੇ ਮੈਲੇ ਕੁਚੈਲੇ ਰਹਿਕੇ ਸਫਾਈ ਦੇ ਕੰਮਾਂ ਨੂੰ ਭੁਲਾ ਦਿਓ।

**ਨਿਰੁਕ੍ਤ-** ਸੂਤਕੁ- (ਸੰਸ:, ਸੂਤਿ:=ਪੈਦਾਇਸ਼, ਜਨਮ) ਉਹ ਅਪਵਿਤ੍ਰਤਾ ਜੋ ਬੱਚੇ ਜੰਮਣ ਤੇ ਪ੍ਰਾਣੀ ਦੇ ਮਰਨ ਸਮੇਂ ਸਨਬੰਧੀਆਂ ਤੇ ਸੈਜਾਤੀ ਵਾਲਿਆਂ ਨੂੰ ਚੰਬੜ ਗਈ ਸਮਝੀ ਜਾਂਦੀ ਹੈ।

ਭੀਜੈ- ਭਿਜੇ। ਪਿਆਰ ਦੇ ਵਲਵਲੇ ਵਿਚ ਆ ਜਾਵੇ, ਰੱਤਾ ਜਾਵੇ। ਰਹੇ।

ਮੋਹੁ ਆਕਾਰੁ- ਜਿਸ ਦਾ ਆਕਾਰ ਮੋਹ ਹੈ, ਜਿਸ ਦੀ ਸ਼ਕਲ ਸੂਰਤ ਮੋਹ ਹੈ। ਮੋਹ ਮਾਇਆ ਦੇ ਖਿਆਲ ਤੇ ਕਰਮ ਦੂਈ ਵਿਚ ਲੈ ਜਾਣ ਕਰਕੇ ਮਨ ਦੀ ਮੈਲ ਹਨ।

## [ਗਉੜੀ ਮਹਲਾ ੩, ਅਸਟਪਦੀ-੨੦]

**ਪ੍ਰਾਕ੍ਥਨ-** ਇਹ ਸ਼ਬਦ ਕਿਸੇ ਪੰਡਿਤ ਪ੍ਰਤੀ ਉਚਾਰ ਹੋਇਆ ਸਹੀ ਹੁੰਦਾ ਹੈ। ਉਸ ਨੂੰ ਗੁਰਮੁਖ ਤੇ ਮਨਮੁਖ ਦਾ ਹਾਲ ਦੱਸਦੇ ਹੋਏ ਗੁਰੂ ਤੇ ਨਾਮ ਦੀ ਲੋੜ ਸਮਝਾ ਰਹੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੩ ॥ | |
| ਗੁਰਮੁਖਿ ਸੇਵਾ ਪ੍ਰਾਨ ਅਧਾਰਾ ॥ ਹਰਿ ਜੀਉ ਰਾਖਹੁ ਹਿਰਦੈ ਉਰ ਧਾਰਾ॥ ਗੁਰਮੁਖਿ ਸੋਭਾ ਸਾਚੁ ਦੁਆਰਾ ॥ ੧ ॥ | ਗੁਰਮੁਖ (ਉਸ ਦੀ) ਸੇਵਾ ਵਿਚ (ਲਗਾ ਰਹਿੰਦਾ ਹੈ ਜੋ ਸਭ ਦੇ) ਪ੍ਰਾਣਾਂ ਦਾ ਆਧਾਰ ਹੈ। *ਗੁਰਮੁਖ ਸਚੇ ਦੁਆਰੇ (=ਵਾਹਿਗੁਰੂ ਦੀ ਹਜ਼ੂਰੀ ਵਿਚ) ਸ਼ੋਭਾ ਪਾਉਂਦਾ ਹੈ; (ਹੇ ਪੰਡਤ! ਤੂੰ ਬੀ) ਹਰ ਜੀਉ ਨੂੰ ਹਿਰਦੇ ਵਿਚ (ਧੁਰ) ਦਿਲ ਦੇ ਅੰਦਰ ਧਾਰਨ ਕਰੀ ਰਖ॥੧॥ |
| ਪੰਡਿਤ ਹਰਿ ਪੜੁ ਤਜਹੁ ਵਿਕਾਰਾ ॥ ਗੁਰਮੁਖਿ ਭਉਜਲੁ ਉਤਰਹੁ ਪਾਰਾ ॥ ੧॥ ਰਹਾਉ ॥ | (ਹਾਂ) ਹੇ ਪੰਡਤ! ਹਰੀ (ਦਾ ਨਾਮ) ਪੜ੍ਹ (ਭਾਵ ਸਿਮਰ) ਤੇ ਵਿਕਾਰਾਂ ਨੂੰ ਛਡ ਦੇਹ। (ਐਉਂ ਤੂੰ ਬੀ) ਗੁਰਮੁਖ ਹੋਕੇ ਸੰਸਾਰ ਸਾਗਰ ਤੋਂ ਪਾਰ ਉਤਰ ਜਾਏਂਗਾ॥੧॥ਰਹਾਉ॥ |
| ਗੁਰਮੁਖਿ ਵਿਚਹੁ ਹਉਮੈ ਜਾਇ ॥ ਗੁਰਮੁਖਿ ਮੈਲੁ ਨ ਲਾਗੈ ਆਇ ॥ ਗੁਰਮੁਖਿ ਨਾਮੁ ਵਸੈ ਮਨਿ ਆਇ ॥੨॥ | ਗੁਰਮੁਖ ਹੋ ਜਾਣ ਨਾਲ (ਦਿਲ) ਵਿਚੋਂ ਹਉਮੈ (ਦੀ ਮੈਲ) ਦੂਰ ਹੋ ਜਾਂਦੀ ਹੈ, (ਵਾਧਾ ਇਹ ਕਿ ਫੇਰ ਮੁੜਕੇ ਉਹ) ਮੈਲ ਗੁਰਮੁਖ ਨੂੰ ਆ ਕੇ ਨਹੀਂ ਲਗਦੀ❖, (ਕਿਉਂਕਿ) ਗੁਰਮੁਖ ਦੇ ਮਨ ਵਿਚ ਨਾਮ ਆ ਵਸਦਾ ਹੈ◆॥੨॥ |

* ਤੀਸਰੀ ਤੁਕ ਦਾ ਅਰਥ ਦੂਸਰੀ ਤੋਂ ਪਹਿਲੋਂ ਲਗੇਗਾ।

❖ ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥ (ਗਉੜੀ ਮਹਲਾ ੫, ਸੁਖਮਨੀ ੧-੪)

◆ ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥ (ਵਡਹੰਸ ਮ: ੩-੧੨)

ਗੁਰਮੁਖਿ ਕਰਮ ਧਰਮ ਸਚਿ ਹੋਈ ॥
ਗੁਰਮੁਖਿ ਅਹੰਕਾਰੁ ਜਲਾਏ ਦੋਈ ॥
ਗੁਰਮੁਖਿ ਨਾਮ ਰਤੇ ਸੁਖੁ ਹੋਈ ॥ ੩ ॥

ਗੁਰਮੁਖ ਦੇ ਕਰਮ ਤੇ ਧਰਮ (ਸਾਰੇ) ਸੱਚ ਵਿਚ ਹੁੰਦੇ ਹਨ। ਗੁਰਮੁਖ ਦੁਐਤ (ਭਾਵ ਤੇ ਉਸ ਦੇ ਮੂਲ) ਅਹੰਕਾਰ ਨੂੰ ਸਾੜ ਸੁਟਦਾ ਹੈ। ਗੁਰਮੁਖ ਨੂੰ (ਇਹ) ਸੁਖ ਨਾਮ ਵਿਚ ਰੱਤੇ (ਰਹਿਣ ਕਰਕੇ) ਹੋ ਜਾਂਦਾ ਹੈ॥੩॥

ਆਪਣਾ ਮਨੁ ਪਰਬੋਧਹੁ ਬੂਝਹੁ ਸੋਈ ॥
ਲੋਕ ਸਮਝਾਵਹੁ ਸੁਣੇ ਨ ਕੋਈ ॥
ਗੁਰਮੁਖਿ ਸਮਝਹੁ ਸਦਾ ਸੁਖੁ ਹੋਈ ॥ ੪ ॥

(*ਹੇ ਪੰਡਤ! ਤੁਸੀਂ) ਲੋਕਾਂ ਨੂੰ ਸਮਝਾਉਂਦੇ ਹੋ, (ਪਰ ਦਿਲ ਦੇਕੇ) ਸੁਣਦਾ ਕੋਈ ਨਹੀਂ, (ਜੇ ਤੁਸੀਂ ਚਾਹੁੰਦੇ ਹੋ ਕਿ ਲੋਕੀ ਸੁਣਨ ਤੇ ਅਮਲ ਕਰਨ ਤਾਂ ਤੁਸੀਂ ਪਹਿਲਾਂ) ਆਪਣੇ ਮਨ ਨੂੰ ਸੁਸਿਖਜਤ ਕਰੋ ਤੇ ਉਸ (ਸਿਰਜਣਹਾਰ) ਨੂੰ ਅਨੁਭਵ ਕਰ ਲਓ। (ਹਾਂ) ਗੁਰਮੁਖ ਹੋਕੇ ਜੇ (ਸਮਝਹੁ=) ਪ੍ਰਬੁੱਧ ਹੋ ਜਾਓਗੇ ਤਾਂ ਸਦੈਵੀ ਸੁਖ ਹੋ ਜਾਏਗਾ॥੪॥

ਮਨਮੁਖਿ ਡੰਫੁ ਬਹੁਤੁ ਚਤੁਰਾਈ ॥
ਜੋ ਕਿਛੁ ਕਮਾਵੈ ਸੁ ਥਾਇ ਨ ਪਾਈ ॥
ਆਵੈ ਜਾਵੈ ਠਉਰ ਨ ਕਾਈ ॥ ੫ ॥

(ਹੁਣ ਮਨਮੁਖ ਨੂੰ ਲੈਂਦੇ ਹਨ) (ਚਾਹੋ) ਮਨਮੁਖ ਵਿਚ ਬਹੁਤੀ ਚਤੁਰਾਈ ਤੇ ਦੰਭ ਹੁੰਦੇ ਹਨ, (ਪਰ ਇਸ ਕਰਕੇ) ਓਹ ਜੋ ਕੁਛ ਕਮਾਈ ਕਰਦਾ ਹੈ ਥਾਂ ਨਹੀਂ ਪੈਂਦੀ (ਭਾਵ, ਪਰਵਾਨ ਨਹੀਂ ਹੁੰਦੀ, ਸੋ ਉਹ) ਜੰਮਦਾ ਮਰਦਾ ਰਹਿੰਦਾ ਹੈ, ਕੋਈ (ਥਿਰ) ਟਿਕਾਣਾ (ਉਸ ਨੂੰ) ਨਹੀਂ ਮਿਲਦਾ॥੫॥

ਮਨਮੁਖ ਕਰਮ ਕਰੇ ਬਹੁਤੁ ਅਭਿਮਾਨਾ ॥ ਬਗ ਜਿਉ ਲਾਇ ਬਹੈ ਨਿਤ ਧਿਆਨਾ ॥ ਜਮਿ ਪਕੜਿਆ ਤਬ ਹੀ ਪਛੁਤਾਨਾ ॥ ੬ ॥

ਮਨਮੁਖ ਕਰਮ ਬੀ ਕਰਦਾ ਹੈ, (ਪਰ) ਬਹੁਤੇ ਅਭਿਮਾਨ ਵਿਚ ਹੋਕੇ। (ਉਹ) ਧਿਆਨ ਬੀ ਨਿਤ ਲਾ ਬੈਠਦਾ ਹੈ ਜਿਵੇਂ ਬਗੁਲਾ (ਲਾਉਂਦਾ ਹੈ, ਸੋ ਅਭਿਮਾਨ ਤੇ ਦੰਭ ਵਿਚ ਹੋਣ ਕਰਕੇ ਜਦ) ਜਮ ਨੇ (ਆਕੇ ਉਸ ਨੂੰ) ਫੜਿਆ ਤਦੋਂ ਉਹ ਪਛੋਤਾਏਗਾ॥੬॥

ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ॥
ਗੁਰ ਪਰਸਾਦੀ ਮਿਲੈ ਹਰਿ ਸੋਈ ॥
ਗੁਰੁ ਦਾਤਾ ਜੁਗ ਚਾਰੇ ਹੋਈ ॥ ੭ ॥

(ਸੋ ਸਿੱਧਾਂਤ ਦੀ ਬਾਤ ਇਹ ਹੈ ਕਿ) ਸਤਿਗੁਰੂ ਨੂੰ ਸੇਵੇ ਬਿਨਾ ਮੁਕਤੀ ਨਹੀਂ ਹੁੰਦੀ, ਗੁਰੂ ਦੀ ਹੀ ਕ੍ਰਿਪਾ ਨਾਲ ਉਹ (ਮੁਕਤੀ ਦਾ ਦਾਤਾ) ਹਰੀ ਮਿਲ ਪੈਂਦਾ ਹੈ। (ਇਹ ਅੱਜ ਦੀ ਗੱਲ ਨਹੀਂ) ਚਹੁੰ ਜੁਗਾਂ ਵਿਚ ਹੀ (ਮੁਕਤੀ ਦਾ) ਦਾਤਾ ਗੁਰੂ ਹੁੰਦਾ ਆਇਆ ਹੈ॥੭॥

ਗੁਰਮੁਖਿ ਜਾਤਿ ਪਤਿ ਨਾਮੇ ਵਡਿਆਈ ॥ ਸਾਇਰ ਕੀ ਪੁਤ੍ਰੀ ਬਿਦਾਰਿ ਗਵਾਈ ॥ ਨਾਨਕ ਬਿਨੁ ਨਾਵੈ ਝੂਠੀ ਚਤੁਰਾਈ ॥ ੮ ॥ ੨ ॥

ਗੁਰਮੁਖ ਦੀ ਜਾਤ, ਪਤਿ ਤੇ ਵਡਿਆਈ ਨਾਮ ਨਾਲ ਹੀ ਹੈ। (ਗੁਰਮੁਖ ਨੇ ਨਾਮ ਨਾਲ ਹੀ) ਮਾਯਾ ਨੂੰ ਮਾਰਕੇ ਦੂਰ ਕਰ ਲਿਆ ਹੁੰਦਾ ਹੈ। ਹੇ ਨਾਨਕ! ਨਾਮ ਤੋਂ ਬਿਨਾਂ (ਪੰਡਤ ਆਦਿਕਾਂ ਦੀ) ਚਤੁਰਾਈ ਝੂਠੀ ਹੁੰਦੀ ਹੈ॥੮॥੨॥

**ਵਯਾਖਯਾ**- ਇਸ ਅਸ਼ਟਪਦੀ ਵਿਚ ਕਿਸੇ ਪੰਡਿਤ ਪ੍ਰਤੀ ਉਪਦੇਸ਼ ਹੈ। ਪੰਡਿਤ ਪੜ੍ਹਿਆ ਤੇ ਪੜ੍ਹਾਉਣ ਵਾਲਾ ਹੈ ਅਤੇ ਦੂਸਰਿਆਂ ਨੂੰ ਕਥਾ ਵਾਰਤਾ ਦੁਆਰੇ ਮੱਤਾਂ ਦੇਣ ਵਾਲਾ ਹੈ, ਪਰ ਆਪ ਵਿਕਾਰ ਜਿੱਤੇ ਨਹੀਂ ਹਨ ਤੇ ਨਾਮ ਤੋਂ ਸੱਖਣਾ ਤੇ ਸੱਚੇ ਗਿਆਨ ਤੋਂ ਖ਼ਾਲੀ ਹੈ। ਉਸ ਨੂੰ ਗੁਰਮੁਖ ਤੇ ਮਨਮੁਖ ਦਾ ਹਾਲ ਦੱਸਦੇ ਹਨ। ਗੁਰੂ ਤੋਂ ਨਾਮ ਦੁਆਰਾ ਗੁਰਮੁਖ ਬਣਨ ਦੀ ਜਾਚ ਦੱਸਦੇ ਹਨ।

* ਦੂਸਰੀ ਤੁਕ ਦਾ ਅਰਥ ਪਹਿਲੇ ਲਗੇਗਾ।

ਅੰਕ ੧ ਤੇ ਰਹਾਉ-ਪਹਿਲੀ ਤੇ ਤੀਸਰੀ ਸਤਰ ਵਿਚ ਗੁਰਮੁਖ ਦੀ 'ਘਾਲ' ਤੇ 'ਪ੍ਰਾਪਤੀ' ਦੱਸਦੇ ਹਨ ਤੇ ਦੂਸਰੀ ਸਤਰ ਵਿਚ ਪੰਡਿਤ ਨੂੰ ਗੁਰਮੁਖ ਬਣਨ ਦਾ ਉਪਦੇਸ਼ ਕਰਦੇ ਹਨ। ਇਹ ਗਲ ਵਿਤ੍ਰੇਕ ਨਾ ਕਰਕੇ ਇਨ੍ਹਾ ਤਿੰਨਾਂ ਸਤਰਾਂ ਦੇ ਅਰਥ ਕੱਠੇ ਢੁਕਾਉਣ ਵਿਚ ਉਕਾਈਆਂ ਪੈ ਜਾਂਦੀਆਂ ਹਨ। ਪਹਿਲੇ ਅੰਕ ਵਿਚ ਹੀ ਗੁਰਮੁਖ ਦੀ ਕਰਨੀ ਤੇ ਪਹੁੰਚ ਕਹਿਕੇ ਹਿਰਦੇ ਵਿਚ ਨਾਮ ਧਾਰਨ ਦਾ ਸ੍ਰੋਤਾ ਨੂੰ ਉਪਦੇਸ਼ ਦੇ ਕੇ ਰਹਾਉ ਵਿਚ ਸਪਸ਼ਟ ਪੰਡਿਤ ਨੂੰ ਸੰਬੋਧਨ ਕੀਤਾ ਹੈ।ਗੋਯਾ ਕਿ ਅੰਕ ਪਹਿਲੇ ਦੀ ਦੂਸਰੀ ਸਤਰ ਵਾਲਾ ਸ੍ਰੋਤਾ ਉਹੀ ਪੰਡਿਤ ਹੈ ਜਿਸ ਨੂੰ ਰਹਾਉ ਵਿਚ ਵਿਕਾਰ ਰਹਿਤ ਹੋਕੇ ਹਰੀ ਦਾ ਨਾਮ ਘੋਖਣ ਦੀ ਮਤਿ ਦੇ ਰਹੇ ਹਨ।

ਅੰਕ ੩ ਦੇ ਅਖੀਰ ਤਕ ਗੁਰਮੁਖ ਦਾ ਆਦਰਸ਼, ਕਰਨੀ ਤੇ ਸੁਖ ਪ੍ਰਾਪਤੀ ਦਾ ਵੇਰਵਾ ਦੱਸਦੇ ਹੋਏ ਅੰਕ ੪ ਵਿਚ ਫੇਰ ਉਸੇ ਪੰਡਿਤ ਨੂੰ ਸਮਝਾਉਂਦੇ ਹਨ ਕਿ ਲੋਕਾਂ ਨੂੰ ਕਿਉਂ ਸਮਝਾਉਂਦਾ ਹੈ ਜਦ ਕਿ ਤੇਰਾ ਆਪਣਾ ਮਨ ਪ੍ਰਬੁੱਧ ਨਹੀਂ ਹੋਇਆ। 'ਪ੍ਰਬੁੱਧ' ਨਾਮ ਹੈ ਜਾਗ੍ਰਤ ਵਾਲੇ ਦਾ, ਜਾਗੇ ਹੋਏ ਦਾ, ਗਜਾਨ ਪ੍ਰਾਪਤ ਦਾ, ਸੁਸਿਖਜਤ ਦਾ। ਪੰਡਿਤ ਨੂੰ ਕਹਿੰਦੇ ਹਨ ਤੂੰ ਤਾਂ ਵਿਕਾਰ ਨਿੰਦ੍ਰਾ ਵਿਚ ਸੁਤਾ ਪਿਆ ਹੈਂ, ਲੋਕਾਂ ਨੂੰ ਕੀਹ ਸਮਝਾਉਂਦਾ ਹੈਂ, ਪਹਿਲਾਂ ਅਪਣੇ ਆਪ ਨੂੰ ਜਗਾ, ਯਥਾਰਥ ਗਜਾਨ ਸੰਯੁਕਤ ਕਰ। ਇਹ ਹੈ 'ਪਰਬੋਧਹੁ' ਦਾ ਭਾਵ ਅਰਥ। ਗੁਰਮੁਖ ਹੋ ਕੇ ਪ੍ਰਬੁੱਧ ਹੋਵੋ। ਭਾਵ ਗੁਰੂ ਨੂੰ ਪ੍ਰਾਪਤ ਹੋਕੇ ਨਾਮ ਲੈਕੇ ਕਮਾਈ ਕਰਕੇ ਗਜਾਨ ਜਾਗ੍ਰਤ ਵਿਚ ਆ ਜਾਓ।

ਇਹ ਉਪਦੇਸ਼ ਦੇ ਕੇ ਅੰਕ ੫ ਤੇ ੬ ਵਿਚ ਮਨਮੁਖ ਦਾ ਜ਼ਿਕਰ ਹੈ। ਗੁਰਮੁਖ ਦੇ ਟਾਕਰੇ ਤੇ ਉਸ ਦੇ ਲੱਛਣਾਂ:- ਦੰਭ, ਚਤੁਰਾਈ, ਅਭਿਮਾਨ ਦਿਖਾਵੇ ਦੇ ਕਰਮ, ਦਿਖਾਵੇ ਦੇ ਧਜਾਨ ਆਦਿ ਦੱਸ ਕੇ ਅੰਤਲੀ ਸਤਰ ਵਿਚ ਮਨਮੁਖ ਦਾ ਅੰਤ ਮਾੜਾ ਦੱਸਿਆ ਹੈ।

ਅੰਕ ੭ ਵਿਚ ਗੁਰੂ ਦੀ ਲੋੜ ਤੇ ਮਿਲਾਪ ਦਾ ਫਲ ਦੱਸਿਆ ਹੈ, ਜਿਸ ਦੀ ਕ੍ਰਿਪਾ ਨਾਲ ਗੁਰਮੁਖ ਬਣੀਦਾ ਹੈ।

ਅੰਕ ੮ ਵਿਚ ਗੁਰਮੁਖ ਦਾ ਫੇਰ ਜ਼ਿਕਰ ਹੈ, ਜਿਸਦਾ ਜ਼ਿਕਰ ਪਹਿਲੀ ਸਤਰ ਵਿਚ ਸੀ। ਦੱਸਦੇ ਹਨ ਕਿ ਗੁਰਮੁਖ ਅਪਣਾ ਸਭੋ ਕੁਛ ਨਾਮ ਨੂੰ ਜਾਣਦਾ ਹੈ ਤੇ ਨਾਮ ਕਰਕੇ ਉੱਚ ਪਦਵੀ ਤੇ ਹੁੰਦਾ ਹੈ, ਮਾਇਆ ਨੂੰ ਜਿੱਤ ਚੁਕਾ ਹੁੰਦਾ ਹੈ। ਅਖੀਰ ਪੰਡਿਤ ਨੂੰ ਫੇਰ ਸੰਬੋਧਨ ਕੀਤਾ ਹੈ ਕਿ ਤੂੰ ਨਾਮ ਹੀਣ ਹੈਂ ਤੇਰੀ ਚਤੁਰਾਈ ਝੂਠੀ ਸ਼ੈ ਹੈ।

**ਨਿਰੁਕ੍ਤ**- ਹਿਰਦੈ ਉਰਧਾਰਾ- ਹਿਰਦੇ ਵਿਚ ਉਰਧਾਰ ਕਰੋ। ਭਾਵ ਹੈ ਦਿਲ ਦੇ ਧੁਰ ਅੰਦਰ ਧਾਰਨ ਕਰੋ। ਡੂੰਘੇ ਮਨ ਵਿਚ ਟਿਕਾਓ। ਜਿਥੇ ਸੰਸਕਾਰ ਵੱਸਦੇ ਹਨ। ਇਸ ਕਰਕੇ 'ਹਿਰਦੈ' ਤੇ 'ਉਰ' ਦੇ ਪਦ ਵਰਤੇ ਹਨ।

ਪਰਬੋਧਹੁ- (ਸੰਸ:, ਪ੍ਰਬੋਧਨੰ=ਜਾਗਣਾ, ਗਜਾਨ ਮਯ ਹੋਣਾ) ਜਗਾਓ, ਸਮਝਾਓ, ਗਜਾਨਵਾਨ ਕਰੋ, ਸੁਸਿਖਜਤ ਕਰੋ।

ਡੰਫੁ- (ਸੰਸ:, ਦੰਭ:=ਛਲ। ਪ੍ਰ: ਪੰਜਾਬੀ ਡੰਫ) ਦੰਭ, ਕਪਟ, ਫ੍ਰੇਬ।	ਬਗ- ਬਗਲਾ।

ਸਾਇਰ ਕੀ ਪੁਤ੍ਰੀ- (ਸੰਸ:, ਸਾਗਰ:,ਪ੍ਰਾ:,ਸਾਯਰ=ਸਮੁੰਦਰ+ਕੀ ਪੁਤ੍ਰੀ) ਸਮੁੰਦਰ ਦੀ ਧੀ, ਮਾਇਆ। ਜਦੋਂ ਸਮੁੰਦਰ ਰਿੜਕਿਆ ਗਿਆ ਲਿਖਦੇ ਹਨ, ਤਦੋਂ ੧੪ ਰਤਨ ਨਿਕਲੇ। ਲੱਛਮੀ ਬੀ ਉਨ੍ਹਾਂ ਵਿਚੋਂ ਇਕ ਸੀ। ਸੋ ਸਾਗਰ ਦੀ ਧੀ ਲੱਛਮੀ ਹੋਈ। ਭਾਵ-ਮਾਇਆ।

ਬਿਦਾਰਿ- ਮਾਰਕੇ।	ਗਵਾਈ- ਦੂਰ ਕੀਤੀ।

## [ਗਉੜੀ ਮਹਲਾ ੩, ਅਸਟਪਦੀ-੨੧]

**ਪ੍ਰਾਕ੍ਰਥਨ-** ਕਲਿਜੁਗ ਦਾ ਧਰਮ ਜੋ ਸਤਿਗੁਰੂ ਨੇ ਦੱਸਿਆ ਅਗਲੀ ਅਸ਼ਟਪਦੀ ਵਿਚ ਉਹ ਦੱਸਿਆ ਹੈ, ਨਾਲ ਹੀ ਕਿਹਾ ਕਿ ਪੁਸਤਕਾਂ ਪੜ੍ਹਕੇ ਬੀ ਦੇਖ ਲਓ। ਕਿਆ ਗ੍ਰਿਹਸਤੀ ਤੇ ਕਿਆ ਭੇਖ ਧਾਰੀ ਸਭ ਦਾ ਉਧਾਰ ਨਾਮ ਕਰਦਾ ਹੈ। ਦੋਹਾਂ ਨੂੰ ਸਚੇ ਨਾਮ ਦੁਆਰਾ ਸਤਜ ਸਰੂਪ ਵਿਚ ਅੱਪੜਨ ਦਾ ਉਪਦੇਸ਼ ਹੈ।

| ਮੂਲ | ਅਰਥ |
|---|---|
| ਗਉੜੀ ਮਃ ੩ ॥ | |
| ਇਸੁ ਜੁਗ ਕਾ ਧਰਮੁ ਪੜਹੁ ਤੁਮ ਭਾਈ ॥ ਪੂਰੈ ਗੁਰਿ ਸਭ ਸੋਝੀ ਪਾਈ ॥ ਐਥੈ ਅਗੈ ਹਰਿ ਨਾਮੁ ਸਖਾਈ ॥ ੧ ॥ | ਹੇ ਭਾਈ! ਇਸ ਜੁਗ ਦਾ ਧਰਮ (ਸ਼ਾਸਤ੍ਰਾਂ ਵਿਚ) ਪੜ੍ਹਹੁ, ਤੁਸੀ (ਆਪੋ ਵਿਚ ਕਿਉਂ ਬਹਿਸਦੇ ਹੋ, ਅਤੇ ਸੁਣੋ ਜੋ) ਸਾਰੀ ਸੋਝੀ ਕਿ ਪੂਰੇ ਗੁਰੂ ਨੇ (ਜਗਤ ਨੂੰ) ਪਾ ਦਿਤੀ ਹੈ (ਉਹ ਇਹ ਹੈ ਕਿ) ਏਥੇ ਓਥੇ ਹਰੀ ਨਾਮ ਹੀ (ਜੀਵ ਦਾ) ਸਹਾਈ ਹੈ॥੧॥ |
| ਰਾਮ ਪੜਹੁ ਮਨਿ ਕਰਹੁ ਬੀਚਾਰੁ ॥ ਗੁਰ ਪਰਸਾਦੀ ਮੈਲੁ ਉਤਾਰੁ ॥ ੧ ॥ ਰਹਾਉ ॥ | (ਸੋ ਹੇ ਭਾਈ!) ਰਾਮ (ਦੇ ਨਾਮ ਦੀ ਸਿਖਯਾ) ਪੜ੍ਹੋ (ਤੇ ਉਸ ਉਪਰ) ਮਨ ਵਿਚ ਵੀਚਾਰ (ਬੀ) ਕਰੋ, (ਐਉਂ) ਗੁਰੂ ਦੀ ਕ੍ਰਿਪਾ ਦੁਆਰਾ (ਆਪਣੀ) ਮੈਲ ਉਤਾਰ ਲਓ॥੧॥ਰਹਾਉ॥ |
| ਵਾਦਿ ਵਿਰੋਧਿ ਨ ਪਾਇਆ ਜਾਇ ॥ ਮਨੁ ਤਨੁ ਫੀਕਾ ਦੂਜੈ ਭਾਇ ॥ ਗੁਰ ਕੈ ਸਬਦਿ ਸਚਿ ਲਿਵ ਲਾਇ ॥੨॥ | ਝਗੜਿਆਂ ਤੇ ਵਿਰੋਧਾਂ ਨਾਲ (ਪਰਮੇਸ਼ੁਰ ਤੇ ਉਸ ਦਾ ਨਾਮ) ਪ੍ਰਾਪਤ ਨਹੀਂ ਹੁੰਦਾ। ਦ੍ਵੈਤ ਭਾਵਨਾ ਨਾਲ ਤਾਂ ਮਨ ਬੀ ਤੇ ਤਨ ਬੀ ਫਿੱਕੇ (=ਬੇ ਸੁਆਦੇ) ਰਹਿੰਦੇ ਹਨ। ਗੁਰੂ ਦੇ ਉਪਦੇਸ ਦੁਆਰਾ ਸਚ (ਸਤਜ ਸਰੂਪ ਪ੍ਰਭੂ) ਵਿਚ ਲਿਵ ਲਗਦੀ ਹੈ ॥੨॥ |
| ਹਉਮੈ ਮੈਲਾ ਇਹੁ ਸੰਸਾਰਾ ॥ ਨਿਤ ਤੀਰਥਿ ਨਾਵੈ ਨ ਜਾਇ ਅਹੰਕਾਰਾ ॥ ਬਿਨੁ ਗੁਰ ਭੇਟੇ ਜਮੁ ਕਰੇ ਖੁਆਰਾ ॥ ੩ ॥ | (ਸੋ) ਇਸ ਸੰਸਾਰ (ਦੇ ਲੋਕੀ) ਹਉਮੈ ਦੀ ਮੈਲ ਕਰਕੇ ਮੈਲੇ ਹਨ, (ਏਹ) ਸਦਾ ਤੀਰਥੀ ਨ੍ਹਾਉਂਦੇ ਹਨ (ਪਰ ਮੈਲੇ ਦੇ ਮੈਲੇ ਰਹਿੰਦੇ ਹਨ, ਕਿਉਂਕਿ ਨ੍ਹਾ ਧੋਕੇ ਬੀ ਇਨ੍ਹਾਂ ਦਾ) ਹੰਕਾਰ ਦੂਰ ਨਹੀਂ ਹੁੰਦਾ। (ਹਾਂ, ਉਹ ਦੂਰ ਨਹੀਂ ਹੁੰਦਾ) ਗੁਰੂ ਨੂੰ ਨਾ ਮਿਲਣੇ ਕਰਕੇ (ਇਸ ਕਰਕੇ ਇਨ੍ਹਾਂ ਨੂੰ ਅੰਤ) ਜਮ ਖੁਆਰ ਕਰਦਾ ਹੈ॥੩॥ |
| ਸੋ ਜਨੁ ਸਾਚਾ ਜਿ ਹਉਮੈ ਮਾਰੈ ॥ ਗੁਰ ਕੈ ਸਬਦਿ ਪੰਚ ਸੰਘਾਰੈ ॥ ਆਪਿ ਤਰੈ ਸਗਲੇ ਕੁਲ ਤਾਰੈ ॥ ੪ ॥ | ਉਹੀ ਪੁਰਖ ਸੱਚਾ ਹੈ ਜੋ ਹਉਮੈ ਨੂੰ ਮਾਰ ਲੈਂਦਾ ਹੈ, ਜੋ ਗੁਰੂ ਦੇ ਉਪਦੇਸ਼ (ਤੇ ਟੁਰਕੇ) ਪੰਜਾਂ (ਕਾਮਾਦਿਕਾਂ ਨੂੰ) ਮਾਰ ਲੈਂਦਾ ਹੈ। (ਉਹ) ਆਪ (ਭਵ ਸਾਗਰ ਨੂੰ) ਤਰ ਜਾਂਦਾ ਹੈ ਤੇ ਸਾਰੀ ਕੁਲ ਨੂੰ ਤਾਰ ਲੈਂਦਾ ਹੈ॥੪॥ |
| ਮਾਇਆ ਮੋਹਿ ਨਟਿ ਬਾਜੀ ਪਾਈ ॥ ਮਨਮੁਖ ਅੰਧ ਰਹੇ ਲਪਟਾਈ ॥ ਗੁਰਮੁਖਿ ਅਲਿਪਤ ਰਹੇ ਲਿਵ ਲਾਈ ॥ ੫ ॥ | (ਵਾਹਿਗੁਰੂ ਰੂਪ) ਨਟ ਨੇ ਮਾਇਆ ਦੇ ਮੋਹ ਦੁਆਰਾ (ਇਸ ਸੰਸਾਰ ਦੀ ਇਕ) ਖੇਲ ਰਚਾਈ ਹੈ। (ਇਸ ਖੇਡ ਨਾਲ) ਅੰਨ੍ਹੇ ਮਨਮੁਖ ਲਪਟ ਰਹੇ ਹਨ; (ਪਰ) ਗੁਰਮੁਖ) ਹਰੀ ਵਿਚ) ਲਿਵ ਲਾਕੇ (ਇਸ ਖੇਲ) ਤੋਂ ਅਲਿਪਤ ਰਹਿੰਦਾ ਹੈ॥੫॥ |

| | |
|---|---|
| ਬਹੁਤੇ ਭੇਖ ਕਰੈ ਭੇਖਧਾਰੀ ॥ ਅੰਤਰਿ ਤਿਸਨਾ ਫਿਰੈ ਅਹੰਕਾਰੀ ॥ ਆਪੁ ਨ ਚੀਨੈ ਬਾਜੀ ਹਾਰੀ ॥ ੬ ॥ | (ਹੁਣ ਭੇਖਾਂ ਵਾਲਿਆਂ ਨੂੰ ਲੈਂਦੇ ਹਨ:) ਭੇਖ ਧਾਰਨ ਕਰਨੇ ਵਾਲਾ (ਭਾਵ ਭੇਖੀ ਸਾਧੂ) ਬਹੁਤੇ ਭੇਖ ਧਾਰਨ ਕਰਦਾ ਹੈ, (ਪਰ) ਅੰਦਰ (ਉਸ ਦੇ) ਤ੍ਰਿਸ਼ਨਾ ਹੁੰਦੀ ਹੈ (ਤੇ ਭੇਖ ਦਾ) ਅਹੰਕਾਰੀ ਹੋਇਆ ਫਿਰਦਾ ਹੈ, (ਆਪਣੇ) ਆਪੇ ਨੂੰ ਪਛਾਣਦਾ ਨਹੀਂ, (ਉਸਨੇ) ਖੇਲ ਹਾਰ ਦਿੱਤੀ (ਜਾਣੋ) ਭਾਵ ਉਸ ਨੇ ਮਨੁੱਖਾ ਜਨਮ ਬਿਰਥਾ ਗੁਆ ਲਿਆ ਹੈ॥੬॥ |
| ਕਾਪੜ ਪਹਿਰਿ ਕਰੇ ਚਤੁਰਾਈ ॥ ਮਾਇਆ ਮੋਹਿ ਅਤਿ ਭਰਮਿ ਭੁਲਾਈ ॥ ਬਿਨੁ ਗੁਰ ਸੇਵੇ ਬਹੁਤੁ ਦੁਖੁ ਪਾਈ ॥ ੭ ॥ | (ਅਤੀਤਤਾਈ ਦੇ ਸੂਚਕ) ਕਪੜੇ ਪਹਿਨਕੇ ਚਤੁਰਾਈ ਤਾਂ ਪਿਆ ਕਰਦਾ ਹੈ (ਪਰ) ਮਾਇਆ ਦੇ ਮੋਹ ਨੇ (ਉਸ ਨੂੰ) ਡਾਢੇ ਭਰਮ ਵਿਚ ਭੁਲਾ ਛਡਿਆ ਹੈ। (ਉਸਨੇ ਆਪ ਨੂੰ) ਗੁਰੂ ਦੀ ਸੇਵਾ ਤੋਂ ਬਿਨਾ (ਖਾਲੀ) ਰਖਿਆ ਹੈ, (ਇਸ ਕਰਕੇ) ਬਹੁਤ ਦੁਖ ਪਾਏਗਾ॥੭॥ |
| ਨਾਮਿ ਰਤੇ ਸਦਾ ਬੈਰਾਗੀ ॥ ਗ੍ਰਿਹੀ ਅੰਤਰਿ ਸਾਚਿ ਲਿਵ ਲਾਗੀ ॥ ਨਾਨਕ ਸਤਿਗੁਰੁ ਸੇਵਹਿ ਸੇ ਵਡਭਾਗੀ ॥ ੮ ॥ ੩ ॥ | (ਸਿੱਟੇ ਦੀ ਗੱਲ ਇਹ ਹੈ ਕਿ ਜੋ) ਨਾਮ ਵਿਚ ਰੰਗੇ ਗਏ ਹਨ (ਓਹ) ਸਦਾ ਦੇ ਵੈਰਾਗਵਾਨ ਹਨ, (ਕਿਉਂਕਿ) ਉਨ੍ਹਾਂ ਦੀ ਲਿਵ ਗ੍ਰਿਹਸਤ ਵਿਚ (ਰਹਿੰਦਿਆਂ) ਹੀ ਸੱਤਜ ਸਰੂਪ ਵਿਚ ਲੱਗੀ ਰਹਿੰਦੀ ਹੈ। ਹੇ ਨਾਨਕ! (ਏਹ 'ਗ੍ਰਿਹਸਤ ਮਾਹਿ ਨਿਰਬਾਣ' ਪਦ ਸਤਿਗੁਰੂ ਤੋਂ ਮਿਲਦਾ ਹੈ, ਇਸ ਕਰਕੇ) ਓਹ ਵਡੇ ਭਾਗਾਂ ਵਾਲੇ ਹਨ ਜੋ ਸਤਿਗੁਰੂ ਨੂੰ ਸੇਵਦੇ ਹਨ॥੮॥੩॥ |

**ਵਜਾਖਜਾ**– ਜਾਪਦਾ ਹੈ ਕਿ ਕੁਛ ਆਦਮੀ ਕੁਛ ਬਹਿਸ ਕਰ ਰਹੇ ਸਨ, ਜੈਸਾ ਕਿ ਅੰਕ ੨ ਵਿਚ ਆਏ ਪਦ 'ਵਾਦਿ ਵਿਰੋਧਿ' ਤੋਂ ਪਤਾ ਚਲਦਾ ਹੈ। 'ਵਾਦਿ' ਅਰਥਾਤ ਬਹਿਸਾਂ ਨਾਲ 'ਵਿਰੋਧ' ਹੋ ਪੈਂਦਾ ਹੈ ਯਾ ਪਹਿਲੋਂ ਹੀ ਦਿਲਾਂ ਵਿਚ ਹੁੰਦਾ ਹੈ ਇਸ ਕਰਕੇ ਵਾਦਿ ਵਿਰੋਧ ਪਦ ਕੱਠਾ ਵਰਤਿਆ ਹੈ। ਐਸੇ ਭਾਵ ਵਿਚ ਬਹਸ ਯਾ ਵਾਦ ਵਿਚ ਫਿੱਕੇ ਵਾਕ ਆਪੇ ਵਿਚ ਹੋ ਜਾਂਦੇ ਹਨ, ਮਨ ਬੇ-ਸੁਆਦ ਤੇ ਸਰੀਰ ਥਕਾਨ ਵਿਚ ਹੋ ਜਾਂਦਾ ਹੈ। ਇਸ ਕਰਕੇ ਉਪਦੇਸ਼ ਦਿਤਾ ਕਿ ਗੁਰੂ ਦੇ ਉਪਦੇਸ਼ ਨੂੰ ਧਾਰਨ ਕਰਕੇ ਸਚੇ-ਵਾਹਿਗੁਰੂ ਵਿਚ ਲਿਵ ਲਾਓ, ਇਹ ਹੈ ਮਾਰਗ ਸੁਖ ਦਾ।

ਵਾਦ ਕਰਨ ਵਾਲੇ, ਜਾਪਦਾ ਹੈ ਕਿ ਪੜ੍ਹੇ ਹੋਏ ਹਨ। ਇਹ ਗਲ ਅੰਕ ੧ ਤੇ ਰਹਾਉ ਤੋਂ ਸੂਚਤ ਹੋ ਜਾਂਦੀ ਹੈ, ਜਿੱਥੇ ਪਦ 'ਪੜ੍ਹੋਂ' ਵਰਤਿਆ ਹੈ। ਇਸੇ ਕਰਕੇ ਫੁਰਮਾਇਆ ਕਿ ਪੜ੍ਹਕੇ ਵੇਖੋ ਕਲਜੁਗ ਦਾ ਧਰਮ ਪੁਸਤਕਾਂ ਵਿਚ ਕੀਹ ਲਿਖਿਆ ਹੈ, ਇਸੇ ਕਰਕੇ ਰਾਮ ਦੇ ਨਾਮ ਸਿਮਰਨ ਨੂੰ ਬੀ 'ਰਾਮ ਪੜਹੁ' ਕਿਹਾ।

ਅੰਕ ੫ ਵਿਚ ਫੁਰਮਾਇਆ ਕਿ ਮਾਇਆ ਦੇ ਮੋਹ ਦੀ ਨਟ ਨੇ ਇਕ ਖੇਲ ਰਚਾਈ ਹੈ, ਜੋ ਮਾਇਆ ਦੇ ਮੋਹ ਕਰਕੇ ਖੇਲ ਨਹੀਂ ਪਰ ਅਸਲ ਭਾਸਦੀ ਹੈ ਤੇ ਉਸ ਦੀ ਹੱਦ ਬੰਦੀ ਮਾਇਕ ਪ੍ਰਾਪਤੀਆਂ ਤੇ ਬੱਝੀ ਰਹਿੰਦੀ ਤੇ ਬੰਨ੍ਹੀ ਰਖਦੀ ਹੈ।

ਇਹ ਇਸ਼ਾਰਾ ਦਿੱਤਾ ਦੁਨੀਆ ਦਾਰ ਮਾਇਆ ਧਾਰੀਆਂ ਨੂੰ, ਚਾਹੋ ਵਪਾਰੀ ਸਨ, ਚਾਹੇ ਪੜ੍ਹੇ ਲਿਖੇ ਸਨ, ਚਾਹੇ ਨੌਕਰ ਸਨ, ਸਭ ਨੂੰ ਸਮੁੱਚਾ ਲਿਆ ਹੈ। ਉਹਨਾਂ ਦੀ ਭੁੱਲ ਦਰਸਾ ਕੇ ਉਪਦੇਸ਼ ਦਿਤਾ ਕਿ ਕਲਜੁਗ ਦਾ ਧਰਮ ਹੈ 'ਨਾਮ ਸਿਮਰਣ'; ਇਹ ਲੋਕ ਪ੍ਰਲੋਕ ਸਹਾਈ ਹੋਵੇਗਾ (ਅੰਕ ੧)। ਸੋ ਗੁਰੂ ਦੇ ਉਪਦੇਸ਼ ਦੁਆਰਾ ਨਾਮ ਵਿਚ ਲਿਵ ਲਾਓ (ਅੰਕ ੨)।

ਰਹਾਉ ਵਿਚ ਦੱਸਿਆ ਸੀ ਕਿ ਰਾਮ ਦਾ ਨਾਮ ਸੰਥਯਾ ਘੋਖਣ ਵਾਂਙੂ ਪੜ੍ਹੋ ਭਾਵ ਸਿਮਰੋ ਤੇ

ਇਹ ਗੁਰੂ ਦੀ ਕ੍ਰਿਪਾ ਹੇਠ ਕਾਰਜ ਕਰੇ। ਇਸ ਨਾਲ ਤੇ ਗੁਰੂ ਦੇ ਉਪਦੇਸ਼ ਦੁਆਰਾ ਪੰਜ ਕਾਮਾਦਿ ਮਾਰੇ ਜਾਣਗੇ ਤੇ ਹਉਮੈ ਦੂਰ ਹੋਵੇਗੀ। ਉਹ ਪੁਰਖ ਨਾ ਕੇਵਲ ਆਪ ਤਰੇਗਾ ਉਹ ਕੁਲ ਨੂੰ ਤਾਰੇਗਾ (ਅੰਕ ੪)।

ਅੰਕ ੫ ਵਿਚ ਐਸੇ ਨਾਮੀ ਪੁਰਖ ਨੂੰ ਗੁਰਮੁਖ ਆਖਿਆ ਜੋ ਗ੍ਰਿਹਸਤ ਵਿਚ ਵਸਦਾ ਫਿਰ ਮਾਇਆ ਮੋਹ ਬੀ ਲਿਪਾਇਮਾਨ ਨਾ ਹੋਏਗਾ। ਇਸੇ ਗਲ ਨੂੰ ਫੇਰ ਅੰਕ ੮ ਵਿਚ ਸਪਸ਼ਟ ਕਰਕੇ ਕਿਹਾ, ਜਿੱਥੇ ਕਿ ਸਿੱਧਾਂਤ ਨਿਰੂਪਣ ਕੀਤਾ ਹੈ।

ਅੰਕ ੬ ਤੇ ੭ ਵਿਚ ਭੇਖਧਾਰੀਆਂ ਨੂੰ ਲੈਂਦੇ ਹਨ। ਭੇਖੀਆਂ ਵਿਚ ਬੀ, ਬਾਵਜੂਦ ਤਿਆਗੀ ਹੋ ਜਾਣ ਦੇ, ਮਾਇਆ ਧਾਰੀਆਂ ਵਾਲੇ ਪ੍ਰਤਿਬੰਧਕਾਂ ਦੀ ਹੋਂਦ ਦਿਖਾਲਦੇ ਹਨ। ਅਹੰਕਾਰ, ਤ੍ਰਿਸ਼ਨਾ, ਮਾਇਆ ਦਾ ਮੋਹ, ਇਨਾਂ ਕਰਕੇ ਭ੍ਰਮ ਵਿਚ ਭੁੱਲੇ ਰਹਿਣਾ ਤੇ ਭੁੱਲ ਦੇ ਕਾਰਣ ਆਪਾ ਨਾ ਚੀਨ ਸਕਣਾ, ਭਾਵ ਸਰੂਪ ਲੱਖਤਾ ਨਾ ਅੱਪੜਨਾ। ਫੋਕੀ ਮਨ ਦੀ ਚਤੁਰਾਈ ਗਜਾਨਵਾਨ ਨਹੀਂ ਬਣਾਉਂਦੀ, ਇਹ ਸ਼ੈ ਗੁਰੂ ਦੀ ਸੇਵਾ ਤੋਂ ਲੱਭਦੀ ਹੈ।

ਅੰਕ ੮ ਵਿਚ ਨਿਚੋੜ ਹੈ:- ਜੋ ਨਾਮ ਵਿਚ ਰੰਗੇ ਗਏ ਓਹ ਵੈਰਾਗੀ ਹਨ, ਸਦਾ ਵੈਰਾਗੀ। ਕਿਉਂਕਿ ਓਹ ਨਾਮ ਲਗਾਤਾਰ ਜਪਦੇ ਹਨ, ਨਾਮ ਸਾਈਂ ਨਾਲ ਰਾਗੀ ਬਣਾਉਂਦਾ ਹੈ ਤੇ ਮਾਇਆ ਨਾਲ ਵੈਰਾਗੀ*। ਸੋ ਨਾਮੀ ਪੁਰਖ ਸਦਾ ਵੈਰਾਗੀ ਹੈ, ਕਿਉਂਕਿ ਉਹ ਸਤਜ ਸਰੂਪ ਵਿਚ ਲਿਵ ਧਾਰੀ ਹੋ ਜਾਂਦਾ ਹੈ। ਹਾਂ ਉਹ ਘਰ ਵਿਚ ਵਸਦਾ ਗ੍ਰਿਹਸਤ ਵਿਚ ਰਹਿੰਦਾ, ਲਿਵਧਾਰੀ ਹੈ। ਇਹ ਗਲ ਪ੍ਰਾਪਤ ਹੁੰਦੀ ਹੈ ਗੁਰੂ ਮੇਹਰ ਨਾਲ। ਸੋ ਜੋ ਸਤਿਗੁਰੂ ਦਾ ਸਤਿਕਾਰ ਨਾਲ ਸਤਿਸੰਗ ਕਰਦੇ ਹਨ, ਉਹ ਵਡੇ ਭਾਗਾਂ ਵਾਲੇ ਹਨ। ਕਟਾਖਜ ਇਹ ਹੈ ਕਿ ਨਿਰੇ ਵਾਦ ਵਿਵਾਦੀ, ਭੇਖੀ, ਮਾਇਆ ਵਿਚ ਫਾਥੇ ਚਾਹੇ ਕੋਈ ਹੋਣ, ਵਡੇ ਭਾਗਾਂ ਵਾਲੇ ਨਹੀਂ, ਓਹ ਜਨਮ ਗੁਆ ਜਾਂਦੇ ਤੇ ਦੁਖੀ ਹੁੰਦੇ ਹਨ।

**ਨਿਰੁਕ੍ਤ**- ਪੜਹੁ- ਭਾਵ ਹੈ ਸ਼ਾਸਤ੍ਰ ਆਦਿ ਪੁਸਤਕਾਂ ਵਿਚ ਪੜ੍ਹੋ।

ਵਾਦਿ- ਝਗੜਿਆਂ ਅਰਥਾਤ ਬਹਿਸਾਂ ਨਾਲ।

ਵਿਰੋਧਿ- ਵੈਰ ਦਾ ਭਾਵ ਧਾਰਨ ਕਰਕੇ, ਵੈਰ ਨਾਲ।

ਫੀਕਾ- ਫਿਕਾ, ਬੇ-ਸੁਆਦਾ।

ਸੰਘਾਰੈ- ਮਾਰ ਲਵੇ। ਮਾਰੇ।

ਨਟਿ- ਨਟ ਨੇ। ਈਸ਼੍ਵਰ ਨੂੰ ਨਟ ਕਿਹਾ ਹੈ, ਬੇਅਦਬੀ ਦਾ ਵਾਚਕ ਇਹ ਪਦ ਨਹੀਂ, ਪਰ ਸੰਸਾਰ ਰੂਪੀ ਖੇਲ ਦਾ ਰਚਨਹਾਰ ਹੋਣ ਕਰਕੇ ਉਸ ਨੂੰ 'ਨਾਟਕ ਦਾ ਰਚਜਤਾ' ਨਟ ਕਿਹਾ ਹੈ।

ਬਾਜੀ- (ਫਾ:, ਬਾਜ਼ੀ) ਖੇਲ। ਇਹ ਮਿਲਵਾਂ ਪਦ 'ਨਟਿ ਬਾਜੀ' ਨਹੀਂ ਜਿਸ ਦੇ ਅਰਥ 'ਨਟ ਦਾ ਖੇਲ' ਹੋਵੇ। 'ਨਟਿ' ਪਦ ਕਰਤਾ ਕਾਰਕ ਵਿਚ ਹੈ: 'ਨਟ ਨੇ'।

ਕਾਪੜ- ਕਪੜੇ, ਭਾਵ ਹੈ ਭੇਖ ਦੇ ਕਪੜੇ।

ਬੈਰਾਗੀ- ਵੈਰਾਗਵਾਨ।

ਗ੍ਰਿਹੀ- ਗ੍ਰਿਹਸਤ ਦੇ ਵਿਚ ਹੀ। (ਅ) ਘਰ ਵਿਚ ਰਹਿੰਦਿਆਂ ਹੀ।

---

* ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ।। ਮਪਿ ਮਪਿ ਕਾਟਉ ਜਮ ਕੀ ਫਾਸੀ।।

(ਆਸਾ ਨਾਮ ਦੇਉ ਜੀ-੩)

## [ਗਉੜੀ ਮਹਲਾ ੩, ਅਸਟਪਦੀ--੨੨]

**ਪ੍ਰਾਕ੍ਰਥਨ**- ਅਗਲੀ ਅਸਟਪਦੀ ਵਿਚ ਬੀ ਇਸ ਜੁਗ ਦਾ ਧਰਮ ਨਾਮ ਹੈ, ਇਹ ਹਾਲ ਨਿਰੂਪਣ ਕੀਤਾ ਹੈ। ਮੂਲ ਬ੍ਰਹਮਾ ਤੋਂ ਲੈ ਕੇ ਪੁਰਾਤਣ ਤੋਂ ਪੁਰਾਤਣ ਮਾਰਗ ਨੂੰ 'ਬਹੂ ਦੇਵ ਵਾਦ' ਤੇ 'ਕਰਮ ਬਧ' ਦੱਸਿਆ ਹੈ, ਜੋ ਹਉਂ ਨਹੀਂ ਕੱਟਦਾ ਤੇ ਸਰੂਪ ਲੱਖਤਾ ਵਿਚ ਨਹੀਂ ਲਿਜਾਂਦਾ। ਉਸ ਦੇ ਮੁਕਾਬਲੇ ਤੇ ਭਗਤੀ ਗਜਾਨ ਦਾ ਮਾਰਗ ਸਿੱਧਾ ਸੌਖਾ ਤੇ ਟਿਕਾਣੇ ਲਿਜਾ ਕੇ ਪਰਮਾਤਮ ਮੇਲ ਵਿਚ ਪਾ ਦੇਂਦਾ ਹੈ।

| ਮੂਲ | ਅਰਥ |
| --- | --- |
| ਗਉੜੀ ਮਹਲਾ ੩ ॥ | |
| ਬ੍ਰਹਮਾ ਮੂਲੁ ਵੇਦ ਅਭਿਆਸਾ ॥ ਤਿਸ ਤੇ ਉਪਜੇ ਦੇਵ ਮੋਹ ਪਿਆਸਾ ॥ ਤ੍ਰੈ ਗੁਣ ਭਰਮੇ ਨਾਹੀ ਨਿਜ ਘਰਿ ਵਾਸਾ ॥ ੧ ॥ | ਬ੍ਰਹਮਾ ਮੂਲ ਹੈ (ਜਗਤ ਦਾ ਅਤੇ) ਵੇਦ ਦੇ (ਪਠਨ ਪਾਠਨ ਆਦਿ) ਅਭਜਾਸ ਦਾ। ਉਸ ਤੋਂ ਹੀ ਦੇਵਤੇ ਉਪਜੇ ਜੋ ਮੋਹ ਤੇ ਤ੍ਰਿਸ਼ਨਾ ਵਿਚ (ਵਰਤਦੇ ਹਨ। ਓਹ) ਤਿੰਨਾਂ ਗੁਣਾਂ ਵਿਚ ਭਰਮੇ (ਫਿਰਦੇ ਰਹੇ, ਉਨ੍ਹਾਂ ਦਾ) ਸ੍ਵੈ ਸਰੂਪ ਵਿਚ ਵਾਸਾ ਨਹੀਂ ਹੋਇਆ॥੧॥ |
| ਹਮ ਹਰਿ ਰਾਖੇ ਸਤਿਗੁਰੂ ਮਿਲਾਇਆ॥ ਅਨਦਿਨੁ ਭਗਤਿ ਹਰਿ ਨਾਮੁ ਦ੍ਰਿੜਾਇਆ ॥ ੧ ॥ ਰਹਾਉ ॥ | (ਪਰੰਤੂ) ਸਾਨੂੰ ਹਰੀ ਨੇ (ਮੋਹ ਤ੍ਰਿਸ਼ਨਾ ਤੇ ਤ੍ਰੈਗੁਣੀ ਭ੍ਰਮਣੀ ਤੋਂ) ਬਚਾ ਲਿਆ ਹੈ। (ਪ੍ਰਸ਼ਨ: ਕਿਵੇਂ? ਉੱਤਰ:) (ਸਾਨੂੰ ਉਸ ਨੇ) ਗੁਰੂ ਮਿਲਾ ਦਿਤਾ, (ਉਸ ਗੁਰੂ ਨੇ ਸਾਨੂੰ) ਹਰੀ ਨਾਮ ਦ੍ਰਿੜ ਕਰਾ ਦਿੱਤਾ (ਜਿਸ ਕਰਕੇ ਅਸੀਂ) ਹਰ ਦਿਨ (ਸਦਾ) ਭਗਤੀ (ਵਿਚ ਰੱਤੇ ਰਹਿੰਦੇ ਹਾਂ)॥੧॥ਰਹਾਉ॥ |
| ਤ੍ਰੈ ਗੁਣ ਬਾਣੀ ਬ੍ਰਹਮ ਜੰਜਾਲਾ ॥ ਪੜਿ ਵਾਦੁ ਵਖਾਣਹਿ ਸਿਰਿ ਮਾਰੇ ਜਮਕਾਲਾ ॥ ਤਤੁ ਨ ਚੀਨਹਿ ਬੰਨਹਿ ਪੰਡ ਪਰਾਲਾ ॥ ੨ ॥ | ਤ੍ਰੈਗੁਣਾਂ ਵਿਚ ਰੱਖਣ ਵਾਲੀ ਬ੍ਰਹਮਾ ਦੀ ਬਾਣੀ ਇਕ ਜੰਜਾਲ ਹੀ ਹੈ (ਕਿਉਂਕਿ ਦੇਖੀਦਾ ਹੈ ਕਿ ਉਸਨੂੰ) ਪੜ੍ਹਕੇ (ਪੜ੍ਹੇ ਹੋਏ) ਝਗੜੇ ਹੀ ਵਖਾਣਦੇ ਹਨ, (ਐਸੇ ਭੁੱਲੇ ਹੋਇਆ ਦੇ) ਸਿਰ ਉਤੇ ਜਮ ਕਾਲ (ਸੱਟ) ਮਾਰਦਾ ਹੈ (ਭਾਵ ਜਨਮ ਮਰਨ ਵਿਚ ਰਖਦਾ ਹੈ। ਕਿਉਂਕਿ ਓਹ ਅਸਲ ਤੇ) ਸਾਰ ਨੂੰ ਨਹੀਂ ਪਛਾਣਦੇ (ਓਹ ਮਾਨੋਂ) ਪਰਾਲੀ ਦੀਆਂ ਪੰਡਾਂ ਬੰਨ੍ਹਦੇ ਹਨ॥੨॥ |
| ਮਨਮੁਖ ਅਗਿਆਨਿ ਕੁਮਾਰਗਿ ਪਾਏ॥ ਹਰਿ ਨਾਮੁ ਬਿਸਾਰਿਆ ਬਹੁ ਕਰਮ ਦ੍ਰਿੜਾਏ ॥ ਭਵਜਲਿ ਡੂਬੇ ਦੂਜੈ ਭਾਏ ॥ ੩ ॥ | ਮਨਮੁਖ (ਲੋਕੀ) ਅਗਿਆਨ ਦੇ ਕਾਰਣ ਖੋਟੇ ਰਸਤੇ ਵਿਚ ਪੈ ਜਾਂਦੇ ਹਨ। ਉਨ੍ਹਾਂ ਨੇ ਹਰਿ ਨਾਮ ਵਿਸਾਰ ਦਿੱਤਾ ਹੁੰਦਾ ਹੈ ਤੇ ਬਹੁਤੇ ਕਰਮ (ਕਰਨੇ ਹੀ) ਦ੍ਰਿੜ ਕੀਤੇ ਹੁੰਦੇ ਹਨ। (ਕਰਮਾਂ ਕਰਕੇ ਓਹ) ਦ੍ਵੈਤ ਭਾਵਨਾ ਵਿਚ ਰਹਿੰਦੇ ਹਨ, (ਇਉਂ) ਭਵ ਸਾਗਰ ਵਿਚ ਡੁੱਬੇ ਰਹਿੰਦੇ ਹਨ॥੩॥ |
| ਮਾਇਆ ਕਾ ਮੁਹਤਾਜੁ ਪੰਡਿਤੁ ਕਹਾਵੈ ॥ ਬਿਖਿਆ ਰਾਤਾ ਬਹੁਤੁ ਦੁਖੁ ਪਾਵੈ ॥ ਜਮ ਕਾ ਗਲਿ ਜੇਵੜਾ ਨਿਤ ਕਾਲੁ ਸੰਤਾਵੈ ॥ ੪ ॥ | (ਕੋਈ ਕੋਈ ਮਨਮੁਖ) ਪੰਡਤ ਕਹਾਉਂਦਾ ਹੈ, (ਪਰ) ਹੁੰਦਾ ਹੈ ਮਾਇਆ ਦਾ ਲੋੜਵੰਦ। ਮਾਇਆ ਵਿਚ ਰੱਤਾ ਹੋਇਆ ਬਹੁਤ ਦੁਖ ਪਾਉਂਦਾ ਹੈ। (ਇਹ ਜੋ ਮਾਇਆ ਦਾ ਮੋਹ ਹੈ ਇਹ ਮਾਨੋ) ਜਮ ਦਾ ਰੱਸਾ ਹੈ (ਜੋ ਉਸ ਦੇ) ਗੱਲ ਵਿਚ ਪਿਆ ਹੋਇਆ ਹੈ, (ਜਿਸ ਕਰਕੇ) ਕਾਲ (ਉਸ ਨੂੰ) ਸਦਾ ਸਤਾਉਂਦਾ ਹੈ (ਭਾਵ ਉਸ ਦਾ ਜਨਮ ਮਰਨ ਨਹੀਂ ਮਿਟਦਾ)॥੪॥ |

ਗੁਰਮੁਖਿ ਜਮਕਾਲੁ। ਨੇੜਿ ਨ ਆਵੈ ॥ ਹਉਮੈ ਦੂਜਾ ਸਬਦਿ ਜਲਾਵੈ ॥ ਨਾਮੇ ਰਾਤੇ ਹਰਿ ਗੁਣ ਗਾਵੈ ॥ ੫ ॥

(ਪਰ)ਜਮ ਕਾਲ ਗੁਰਮੁਖਾਂ ਦੇ ਨੇੜੇ (ਬੀ) ਨਹੀਂ ਆਉਂਦਾ (ਕਿਉਂਕਿ ਗੁਰਮੁਖ) ਹਉਮੈ ਤੇ ਦੂਜੇ ਭਾਵ ਨੂੰ ਸ਼ਬਦ ਦੁਆਰਾ ਸਾੜ ਸੁਟਦੇ ਹਨ (ਤੇ ਹਰੀ) ਨਾਮ ਵਿਚ ਰੱਤੇ ਹੋਏ ਹਰੀ ਦੇ ਗੁਣ ਗਾਉਂਦੇ ਰਹਿੰਦੇ ਹਨ॥੫॥

ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥ ਚਰਣੀ ਲਾਗੈ ਤਾ ਮਹਲੁ ਪਾਵੈ ॥ ਸਦ ਹੀ ਨਿਰਮਲੁ ਸਹਜਿ ਸਮਾਵੈ ॥ ੬ ॥

(ਪ੍ਰਸ਼ਨ: ਗੁਰਮੁਖਾਂ ਦੇ ਮਾਇਕ ਨਿਰਬਾਹ ਕੀਕੂੰ ਹੁੰਦੇ ਹਨ? ਉੱਤਰ:) ਮਾਇਆ ਸੇਵਕਾ ਹੈ, (ਉਹ ਦਾਸੀ ਹੋ ਕੇ) ਭਗਤਾ ਦੇ ਕੰਮ ਕਰਦੀ ਹੈ। (ਜੇ ਕੋਈ ਉਨ੍ਹਾਂ ਭਗਤਾਂ ਦੇ) ਚਰਨੀ ਲਗੇ ਤਾਂ (ਓਹ ਇਸ) ਸਰੂਪ ਪ੍ਰਾਪਤੀ ਨੂੰ ਪਾਉਂਦਾ ਹੈ। ਇਉਂ ਉਹ ਹਉਮੈ ਦੀ ਮੈਲ ਤੋਂ) ਸਦਾ ਹੀ ਪਵਿਤ੍ਰ ਰਹਿਣ ਕਰਕੇ ਸਹਜ ਵਿਚ ਸਮਾ ਜਾਂਦਾਂ ਹੈ॥੬॥

ਹਰਿ ਕਥਾ ਸੁਣਹਿ ਸੇ ਧਨਵੰਤ ਦਿਸਹਿ ਜੁਗ ਮਾਹੀ ॥ ਤਿਨ ਕਉ ਸਭਿ ਨਿਵਹਿ ਅਨਦਿਨੁ ਪੂਜ ਕਰਾਹੀ ॥ ਸਹਜੇ ਗੁਣ ਰਵਹਿ ਸਾਚੇ ਮਨ ਮਾਹੀ ॥ ੭ ॥

(ਜੋ) ਹਰੀ ਦੀ ਕਥਾ ਸੁਣਦੇ ਹਨ ਓਹੀ ਜੁਗਾ ਵਿਚ (ਅਸਲੀ) ਧਨ ਵਾਲੇ ਦਿੱਸਦੇ ਹਨ, ਉਨ੍ਹਾਂ ਨੂੰ ਸਭ (ਲੋਕੀ) ਨਿਉਂਦੇ ਹਨ ਤੇ ਹਰ ਦਿਨ (ਉਨ੍ਹਾਂ ਦੀ) ਪੂਜਾ ਕਰਦੇ ਹਨ; (ਪਰ ਓਹ ਪੂਜਾ ਲੈਣ ਵਿਚ ਨਹੀਂ ਰੁਝਦੇ, ਉਹ ਤਾਂ ਆਪਣੇ) ਮਨ ਵਿਚ ਸੁਭਾਵਕ ਹੀ ਸੱਚੇ ਦੇ ਗੁਣ ਗਾਉਂਦੇ ਰਹਿੰਦੇ ਹਨ॥੭॥

ਪੂਰੈ ਸਤਿਗੁਰਿ ਸਬਦੁ ਸੁਣਾਇਆ ॥ ਤ੍ਰੈ ਗੁਣ ਮੇਟੇ ਚਉਥੈ ਚਿਤੁ ਲਾਇਆ ॥ ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ ॥ ੮ ॥ ੪ ॥

ਪੂਰੇ ਸਤਿਗੁਰੂ ਨੇ (ਜਿਸ ਨੂੰ) ਸ਼ਬਦ ਸੁਣਾਇਆ ਹੈ, (ਉਸ ਨੇ) ਤ੍ਰੈ ਗੁਣਾਂ ਨੂੰ (ਸੁਰਤ ਵਿਚੋਂ ) ਮੇਟਕੇ ਚਉਥੇ (ਪਦ ਤੁਰੀਆ ਵਿਚ) ਚਿਤ ਲਾ ਦਿਤਾ ਹੈ। ਹੇ ਨਾਨਕ! (ਉਸ ਦੀ) ਹਉਮੈ ਦੂਰ ਕਰਕੇ ਬ੍ਰਹਮ (ਜੀ ਨੇ ਉਸ ਨੂੰ ਆਪਣੇ ਨਾਲ) ਮੇਲ ਲਿਆ ਹੈ॥੮॥੪॥

**ਵਜਾਖਜਾ–** ਇਸ ਸ਼ਬਦ ਵਿਚ ਸ੍ਰੀ ਗੁਰੂ ਜੀ ਕਰਮ ਕਾਂਡੀ ਜੀਵਨ ਉਤੋਂ ਭਗਤੀ ਗਜਾਨ ਦੇ ਜੀਵਨ ਦਾ ਵਾਧਾ ਨਿਰੂਪਣ ਕਰਦੇ ਹਨ। ਬ੍ਰਹਮਾ ਨੂੰ ਜਗਤ ਦਾ ਮੂਲ ਤੇ ਵੇਦ ਦਾ ਮੂਲ ਦੱਸਦੇ ਹਨ। ਉਹੀ ਵੇਦਾ ਦਾ ਰਚਜਤਾ ਯਾ ਸੰਕਲਿਤ ਕਰਤਾ ਮੰਨਿਆ ਜਾਂਦਾ ਹੈ। ਵੇਦ ਪਦ ਤੋਂ ਏਥੇ ਉਪਨਿਖਧ ਆਦਿ ਸਹਿਤ ਵੇਦ ਨਹੀਂ। ਪਰ ਨਿਰਾ ਮੂਲ ਹਿੱਸਾ, ਜਿਸ ਵਿਚ ਅਨੇਕ ਦੇਵਤਿਆਂ ਦੀ ਪੂਜਾ ਤੇ ਅਨੇਕਾਂ ਕਰਮਾਂ ਦੇ ਕਰਨੇ ਦੇ ਵਿਧਾਨ ਹਨ। ਏਹ ਵੇਦ 'ਬਹੂ ਦੇਵ ਵਾਦ' ਦੇ ਗ੍ਰੰਥ ਹਨ। ਉਸੇ ਬ੍ਰਹਮਾ ਤੋਂ ਜਗਤ ਹੋਇਆ, ਉਸੇ ਤੋਂ ਏਹ ਵੇਦ ਹੋਏ, ਉਸੇ ਨੇ ਉਸ ਵੇਦ ਵਿਚ ਦੱਸੀ ਅਨੇਕ ਦੇਵਾਂ ਦੀ ਪੂਜਾ ਦੇ ਅਭਜਾਸ ਤੇ ਕਰਮਾਂ ਵਿਚ ਲੋਕਾਂ ਨੂੰ ਪਾਇਆ। ਉਸੇ ਬ੍ਰਹਮਾ ਤੋਂ ਦੇਵਤੇ ਹੋਏ ਜੋ ਦੇਵਤੇ ਕਿ ਅਪਣੀਆਂ ਜੀਵਨ ਸਾਖੀਆਂ ਤੋਂ, ਜੋ ਪੁਰਾਣਾਂ ਆਦਿਕਾਂ ਵਿਚ ਲਿਖੀਆਂ ਹਨ, ਮੋਹ ਤੇ ਤ੍ਰਿਸ਼ਨਾ ਤੋਂ ਉੱਚੇ ਉਠੇ ਹੋਏ ਸਹੀ ਨਹੀਂ ਹੁੰਦੇ। ਉਹਨਾਂ ਦੇ ਕਰਤੱਵ ਤੇ ਵਰਤਾਉ ਐਸੇ ਹੀ ਹਨ ਜੈਸੇ ਕਿ ਤ੍ਰੈਗੁਣੀ ਮਾਇਕ ਰਚਨਾ ਵਿਚ ਹੁੰਦੇ ਹਨ। ਓਹ ਤ੍ਰੈ ਗੁਣਾਂ ਤੋਂ ਉੱਚੇ ਉੱਠ ਕੇ ਤੁਰੀਆ ਵਾਲੇ ਨਿਜ ਸਰੂਪ ਵਿਚ ਟਿਕ ਜਾਣ ਵਾਲੇ ਪਾਰਗਿਰਾਮੀ ਮਹਾਂਪੁਰਖ ਸਹੀ ਨਹੀਂ ਹੁੰਦੇ। ਇਸ ਸਾਰੀ, ਕਰਮਾਂ ਵਿਚ ਬੱਧ, ਮੋਹ ਮਾਇਆ ਵਾਲੀ ਤ੍ਰੈ ਗੁਣਾਤਮਿਕ ਸੂਰਤ ਵਾਲੀ ਰਚਨਾ ਦੇ ਟਾਕਰੇ ਤੇ ਅਪਣੇ ਸਤਿਗੁਰੂ ਦੀ ਮਹਿਮਾ ਕਰਦੇ ਹਨ ਕਿ ਉਸ ਨੇ ਸਾਨੂੰ ਇਸ ਸਾਰੇ ਮਾਰਗ ਤੋਂ ਉੱਚਾ ਮਾਰਗ ਈਸ਼ੁਰ ਭਗਤੀ ਦਾ ਦੱਸਿਆ, ਉਸ ਨੇ ਸਾਨੂੰ ਸੰਸਾਰ ਦੇ ਰਚਣਹਾਰ ਵਜਾਪਕ ਪਰਮੇਸ਼ੁਰ ਦਾ ਪ੍ਰੇਮ ਦਾਨ ਕੀਤਾ ਤੇ ਰਸਤਾ

ਦੱਸਿਆ ਕਿ ਉਸ ਦਾ ਨਾਮ ਸਿਮਰਣ ਕਰੋ, ਐਉਂ ਤੁਸੀਂ ਉਸ ਦੀ ਭਗਤੀ, ਅਰਥਾਤ ਪ੍ਰੇਮ ਵਿਚ ਰਚ ਜਾਓਗੇ। ਪ੍ਰੇਮ ਉਹ ਮੇਲਣਹਾਰ ਵਸਤੂ ਹੈ ਕਿ ਜੋ ਜੀਵ ਨੂੰ ਸਾਈਂ ਨਾਲ ਮੇਲ ਦੇਂਦੀ ਹੈ, ਵਿਛੜੀ 'ਅੰਸ਼' ਆਪਣੇ 'ਅੰਸ਼ੀ' ਨਾਲ ਪ੍ਰੇਮ ਖੈਂਚ ਦੁਆਰਾ ਜਾ ਮਿਲਦੀ ਹੈ। ਅਨੇਕ ਦੇਵਾਂ ਦੀ ਪੂਜਾ 'ਬਹੁ ਦੇਵ ਵਾਦ' ਤੇ 'ਕਰਮ ਵਾਦ' ਤੋਂ ਉੱਚਾ ਚੁਕ ਕੇ ਰਹਸਜ ਤੇ ਬ੍ਰਹਮ ਗਯਾਨ ਵਿਚ ਪੁਚਾ ਦਿਤਾ। ਇਹ ਗਲ ਬਾਤ ਰਹਾਉ ਦੇ ਅੰਤ ਤਕ ਦੱਸ ਕੇ ਅੰਕ ੨, ੩, ੪ ਵਿਚ ਫੁਰਮਾਉਂਦੇ ਹਨ ਕਿ ਤ੍ਰੈ ਗੁਣਾਂ ਵਿਚ ਰੱਖਣ ਵਾਲੀ 'ਬਹੁ ਦੇਵ ਵਾਦ' ਸਿਖਾਉਣ ਵਾਲੀ ਤੇ ਕਰਮਾਂ ਵਿਚ ਤੋਰੀ ਰਖਣ ਵਾਲੀ, ਚਾਹੇ ਬ੍ਰਹਮਾ ਰਚਿਤ ਕਿਉਂ ਨਾ ਹੋਵੇ, ਉਹ ਜੀਵ ਨੂੰ 'ਬ੍ਰਹਮ ਗਯਾਨ' ਤੋਂ ਉਰੇ ਉਰੇ ਕਰਮ ਆਦਿ ਤੇ ਹੋਰ ਸੰਸਿਆਂ ਰੂਪੀ ਜਾਲ ਵਿਚ ਫਸਾਈ ਰਖਦੀ ਹੈ। ਉਸ ਨੂੰ ਪੜ੍ਹ ਘੋਖ ਕੇ ਲੋਕੀ ਵਾਦ ਵਿਵਾਦ ਸਿਖਦੇ ਤੇ ਬਹਿਸਾਂ ਕਰਦੇ ਹਨ। ਓਹ ਜਿਵੇਂ ਸਿਆਣਾ ਗਾਹਕ ਧਾਈਂ ਦੇ ਅੰਬਾਰ ਵਿਚੋਂ ਤਤ ਵਸਤੂ, ਜੋ ਚਾਵਲ ਹਨ ਕੱਢ ਲੈਂਦਾ ਹੈ ਤੇ ਪ੍ਰਾਲੀ ਤਿਆਗ ਦੇਂਦਾ ਹੈ; ਤਿਵੇਂ ਏਹ ਵਾਦ ਵਿਵਾਦੀ ਲੋਕ ਨਹੀਂ ਕਰਦੇ, ਇਹ ਜੋ ਕੁਛ ਪੜ੍ਹਦੇ ਹਨ ਉਸ ਵਿਚੋਂ ਚਾਵਲਾਂ ਦੀ (ਭਾਵ ਤਤ ਦੀ) ਸਾਰ ਨਹੀਂ ਜਾਣਦੇ। ਇਹ ਲੋਕੀਂ ਪਰਾਲੀ ਦੀਆਂ ਪੰਡਾਂ (ਵਾਦ ਵਿਵਾਦ) ਬੰਨ੍ਹ ਬੰਨ੍ਹ ਕੇ ਲੈ ਤੁਰਦੇ ਹਨ। ਸੋ ਵਾਦ ਵਿਵਾਦੀ ਲੋਕ ਤਤ ਸਾਰੇ ਤੋਂ ਅਗਯਾਨ ਵਿਚ ਰਹਿਣ ਕਰਕੇ ਮਾੜੇ ਰਸਤੇ ਪੈ ਜਾਂਦੇ ਹਨ। ਮਾੜਾ ਇਸ ਕਰਕੇ ਕਿ ਉਹ ਮਾਰਗ ਬ੍ਰਹਮੰਡ ਦੀ ਸਾਰ ਵਸਤੂ ਪਰਮਾਤਮ ਦੇਵ ਪਾਸ ਨਹੀਂ ਲੈ ਜਾਂਦਾ, ਓਹ ਕਰਮਾਂ ਵਿਚ ਲਗੇ ਦੁਤੀਆ ਭਾਵ ਰਹਿੰਦੇ ਹਨ, ਏਕਤਾ ਦੀ ਲੱਖਤਾ ਵਿਚ ਨਹੀਂ ਆਉਂਦੇ; ਇਸ ਕਰਕੇ ਸੰਸਾਰ ਸਾਗਰ ਨੂੰ ਤਰ ਨਹੀਂ ਨਿਕਲਦੇ। ਜੋ ਲੋਕ ਇਸ ਬਾਣੀ ਦੇ ਪੰਡਿਤ ਹੋ ਜਾਂਦੇ ਹਨ ਓਹ ਕਹਾਉਂਦੇ ਤਾਂ ਪੰਡਿਤ ਹਨ ਪਰ ਉਹ ਮਾਇਆ ਦੇ ਲੋੜਵੰਦ ਹੁੰਦੇ ਹਨ, ਇਹ ਮਾਇਆ ਦਾ ਪ੍ਰੇਮ ਦੁੱਖਾਂ ਦਾ ਮੂਲ ਹੋ ਢੁੱਕਦਾ ਹੈ ਤੇ ਜਮ ਦਾ ਚੱਕ੍ਰ ਆਵਾਗਵਨ ਦਾ ਉਹਨਾਂ ਦੇ ਪੰਡਿਤ ਹੋਣ ਤੇ ਬੀ ਮਿਟਦਾ ਨਹੀਂ।

ਅੰਕ ੬ ਤੋਂ ਹੁਣ ਗੁਰਮੁਖ ਦਾ ਹਾਲ ਚੱਲਿਆ, ਗੁਰਮੁਖ ਦੋ ਕੰਮ ਕਰਦਾ ਹੈ, ਇਕ ਤਾਂ ਕਰਤਾ ਪੁਰਖ ਦੇ ਨਾਮ ਵਿਚ ਰੱਤਾ ਰਹਿੰਦਾ ਹੈ, ਦੂਸਰੇ ਉਸ ਦੇ ਗੁਣ ਗਾਉਂਦਾ ਸਿਫਤ ਸਲਾਹ ਵਿਚ ਰਹਿੰਦਾ ਹੈ। ਇਸ ਮਾਰਗ ਤੇ ਟੁਰਕੇ ਉਹ 'ਦੂਜਾ ਭਾਵ' ਯਾ ਕਹੋ 'ਦੁਐਤ ਭਾਵ' ਅਪਣਾ ਦੂਰ ਕਰ ਲੈਂਦਾ ਹੈ। ਇਉਂ ਉਹ ਕਾਲ ਤੇ ਬਿਜਈ ਹੋ ਜਾਂਦਾ ਹੈ, ਜਨਮ ਮਰਨ ਹੇਠ ਫੇਰ ਨਹੀਂ ਆਉਂਦਾ।

ਹੁਣ ਪ੍ਰਸ਼ਨ ਹੁੰਦਾ ਹੈ ਕਿ ਗੁਰਮੁਖ ਬੀ ਜਗਤ ਵਿਚ ਰਹਿੰਦੇ ਹਨ, ਉਹਨਾਂ ਦੇ ਖਾਨ ਪਾਨ ਆਦਿ ਸਰੀਰਕ ਬਿਵਹਾਰ ਕਿਵੇਂ ਚੱਲਦੇ ਹਨ, ਜਦ ਕਿ ਓਹ ਮੋਹ ਮਾਇਆ ਜਿੱਤ ਲੈਂਦੇ ਹਨ ਤੇ ਲੋਭ ਲਾਲਚ ਨਹੀਂ ਕਰਦੇ? ਤਾਂ ਫੁਰਮਾਉਂਦੇ ਹਨ ਕਿ ਮਾਇਆ ਵਾਹਿਗੁਰੂ ਜੀ ਦੀ ਦਾਸੀ ਹੈ, ਜੋ ਪ੍ਰੇਮੀ ਵਾਹਿਗੁਰੂ ਜੀ ਨਾਲ ਚਰਣ ਸ਼ਰਣ ਹੋ ਕੇ ਤਦਰੂਪ ਹੋ ਗਏ ਹਨ, ਉਹਨਾਂ ਦੀ ਬੀ ਉਹ ਦਾਸੀ ਹੁੰਦੀ ਹੈ।

ਗਿਆਨੀ ਕੀ ਹੋਇ ਵਰਤੀ ਦਾਸਿ॥ ਕਰ ਜੋੜੇ ਸੇਵਾ ਕਰੇ ਅਰਦਾਸਿ॥
ਜੋ ਤੂੰ ਕਹਹਿ ਸੁ ਕਾਰ ਕਮਾਵਾ॥        (ਆਸਾ ਮਹਲਾ ੫-੬੮)

ਨਾਨਕ ਹਰਿ ਨਾਮੁ ਜਿਨੀ ਅਰਾਧਿਆ ਅਨਦਿਨੁ ਹਰਿ ਲਿਵਤਾਰ॥
ਮਾਇਆ ਬੰਦੀ ਖਸਮ ਕੀ ਤਿਨ ਅਗੈ ਕਮਾਵੈ ਕਾਰ॥

(ਵਾਰ ਸਿਰੀ ਰਾਗੁ ਮਹਲਾ ੩-੧੮)

ਉਹ ਆਪੇ ਉਹਨਾਂ ਦੀ ਸੇਵਾ ਕਰਦੀ ਹੈ, ਉਹਨਾਂ ਦੀਆਂ ਲੋੜਾਂ ਆਪੇ ਪੂਰਨ ਕਰਦੀ ਹੈ। ਓਹ ਮਾਇਆ ਵਰਤਦਾ ਹੈ ਪਰ ਮਾਇਆ ਦੀ ਪਕੜ ਵਿਚ ਨਹੀਂ ਹੁੰਦਾ, ਐਸੇ ਪੁਰਖਾਂ ਦੇ ਜੋ ਚਰਨੀਂ ਲਗਦਾ ਹੈ, ਸ਼੍ਰਧਾ ਪੂਰਬਕ ਸਤਿਸੰਗ ਕਰਦਾ ਹੈ, ਉਹ ਬੀ ਨਿਜ ਸਰੂਪ ਦੀ ਲੱਖਤਾ ਤੇ ਪਰਮ ਪਦ ਨੂੰ ਪਹੁੰਚ ਜਾਂਦਾ ਹੈ।

ਅੰਕ ੭ ਵਿਚ ਖੋਹਲਦੇ ਹਨ ਕਿ ਅਸਲ ਧਨੀ ਚਾਂਦੀ ਸੋਨੇ ਮਾਲ ਮਿਲਖ ਦੇ ਮਾਲਕ ਨਹੀਂ,

ਪਰ ਜੋ ਹਰੀ ਦੇ ਪ੍ਰੇਮ ਵਿਚ ਲੱਗੇ ਉਸੇ ਦੇ ਜ਼ਿਕਰ ਫਿਕਰ ਵਿਚ ਰਹਿੰਦੇ ਹਨ ਓਹ ਧਨਵੰਤ ਹਨ, ਉਹਨਾ ਅਗੇ ਜਗਤ ਦੇ ਲੋਕੀਂ ਨਿਉਂਦੇ ਤੇ ਪੂਜਾ ਕਰਦੇ ਹਨ। ਪਰ ਓਹ ਪੂਜਾ ਆਦਿ ਦੀ ਬੀ ਲੋੜ ਨਹੀਂ ਰਖਦੇ ਉਹ ਤਾ ਸੁਭਾਵਕ ਹੀ ਸਤਜ ਸਰੂਪ ਨੂੰ ਹਿਰਦੇ ਵਿਚ ਰਖਦੇ ਸਹਿਜ ਸੁਭਾ ਉਸ ਦੇ ਗੁਣ ਗਾਉਂਦੇ ਰਹਿੰਦੇ ਹਨ।

ਅੰਕ ਅੱਠ ਵਿਚ ਸਿੱਧਾਂਤ ਕਥਨ ਕਰਦੇ ਹਨ ਕਿ ਪੂਰਾ ਸਤਿਗੁਰੂ, ਉਸ ਦਾ ਉਪਦੇਸ਼ ਨਾਮ, ਗੁਣ ਗਾਇਣ, ਤ੍ਰੈ ਗੁਣਾਂ ਤੋਂ ਉੱਚਾ ਉਠਕੇ ਚਉਥੇ 'ਤੁਰੀਆ' ਵਿਚ ਚਿਤ ਦਾ ਲਾ ਦੇਣਾ, ਇਹ ਹਉਮੈ ਨੂੰ ਮਾਰਕੇ, ਇਕ ਬ੍ਰਹਮ ਵਿਚ ਮਿਲ ਜਾਣਾ ਹੈ; ਇਹ ਹੈ ਮਾਰਗ ਜੋ 'ਬਹੁ ਦੇਵ ਵਾਦ' ਵਾਲੇ ਮਾਰਗ ਤੋਂ ਉੱਚਾ ਸੁੱਚਾ ਤੇ ਸੁਹਣਾ ਹੈ।

ਏਥੇ ਥੋੜੀ ਜਿਹੀ ਵਿਚਾਰ ਦੇਣ ਦੀ ਲੋੜ ਹੈ ਕਿ ਗੁਰੂ ਸਾਹਿਬ ਜੋ ਬ੍ਰਹਮਾ ਕਿ ਬ੍ਰਾਹਮਣ ਨੂੰ ਕਰਮ ਬਧ ਆਦਿ ਦੱਸਕੇ ਬ੍ਰਹਮ ਵਿਦਜਾ ਤੋਂ ਖਾਲੀ ਦੱਸ ਰਹੇ ਹਨ ਉਸ ਦੀ ਅਸਲੀਅਤ ਉਹਨਾਂ ਦੇ ਅਪਣੇ ਗ੍ਰੰਥਾ ਤੋਂ ਐਉਂ ਦੀ ਆਪੇ ਪਈ ਲੱਭਦੀ ਹੈ :-

ਆਦਿ ਸਮਿਆਂ ਵਿਚ ਜੋ ਅਸਲ ਬ੍ਰਹਮ ਵਿਦਿਆ ਸੀ ਸੋ ਬ੍ਰਹਮਾ ਦੇ ਬਣਾਏ ਬ੍ਰਹਮਣਾ ਤੋਂ ਗੁੱਝੀ ਰਹੀ ਤੇ ਬ੍ਰਹਮਣ ਕਰਮ ਕਾਂਡੀ ਹੀ ਰਹੇ। ਜਦ ਬ੍ਰਹਮਣ ਵਡਿਆਂ ਨੂੰ ਭਿਣਕ ਪਈ ਕਿ ਖੱਤ੍ਰੀਆਂ ਪਾਸ ਕੋਈ ਗੁਹਯ ਵਿਦਜਾ ਹੈ ਅਰ ਉਹ ਖਜਤ੍ਰੀ ਰਾਜਿਆਂ ਪਾਸ ਹੈ, ਇਹ ਨਾਲੇ ਰਾਜ ਕਰਦੇ ਹਨ ਨਾਲੇ ਜੀਵਨ ਮੁਕਤੀ ਦੀ ਮੌਜ ਮਾਣਦੇ ਹਨ, ਤਦ ਬ੍ਰਹਮਣ ਵਡਿਆਂ ਨੇ ਇਨ੍ਹਾਂ ਖਜਤ੍ਰੀਆਂ ਮਹਾਰਾਜਿਆ ਦੇ ਦੁਆਰੇ ਜਗਜਾਸਾ ਧਾਰਕੇ ਇਹ ਗੁਹਯ ਵਿਦਜਾ ਸਿੱਖੀ। ਸੁਕਦੇਵ ਬ੍ਰਹਮਣ ਜੀ ਨੇ ਰਾਜਾ ਜਨਕ ਦੇ ਜੋ ਖਜਤ੍ਰੀ ਸਨ, ਦੁਆਰੇ ਜਾ ਕੇ ਇਹ ਵਿਦਜਾ ਲਈ; ਇਹ ਗੱਲ ਆਮ ਪ੍ਰਸਿੱਧ ਹੈ ਤੇ ਲਿਖੀ ਬੀ ਹੈ।

ਕੁਛ ਬ੍ਰਾਹਮਣ ਉਦਾਲਕ ਅਰੁਨੀ* ਪਾਸ ਵੈਸ਼ਵਾਨਰ ਆਤਮਾਂ ਦੀ ਵਿਦਜਾ ਵਾਸਤੇ ਗਏ। ਉਦਾਲਕ ਆਪਣੀ ਸਮਰਥਾ ਤੇ ਸੈਸਾ ਦੱਸਦਾ ਹੈ, ਫੇਰ ਉਹ ਅਸ਼੍ਵਪਤੀ ਕੈਕੇਯ ਪਾਸ ਜਾਂਦੇ ਹਨ, ਉਸ ਖਜਤ੍ਰੀ ਤੋਂ ਉਨ੍ਹਾ ਨੂੰ ਬ੍ਰਹਮ ਵਿਦਜਾ ਪ੍ਰਾਪਤ ਹੁੰਦੀ ਹੈ। ਪਰ ਕੈਕੇਯ ਉਨ੍ਹਾਂ ਨੂੰ ਉਨ੍ਹਾਂ ਦੀ ਪਹਿਲੀ ਵਿਦਜਾ ਸਾਬਤ ਕਰ ਦੇਂਦਾ ਹੈ ਕਿ ਅਗਜਾਨਮਈ ਹੈਸੀ। ਫੇਰ ਵੇਖੋ ਕਾਂਸ਼ੀ ਦੇ ਰਾਜਾ ਅਜਾਤ ਸ਼ੱਤ੍ਰ❖ ਨੂੰ ਗਾਰਗੇਬਲਾਕੀ ਬ੍ਰਹਮ ਦੀਆਂ ੧੨ ਵਜਾਖਜਾ ਸੁਣਾਉਂਦਾ ਹੈ, ਪਰ ਰਾਜਾ, ਜੋ ਖਤ੍ਰੀ ਹੈ ਉਸ ਬ੍ਰਹਮਣ ਨੂੰ ਸਾਬਤ ਕਰ ਦੇਂਦਾ ਹੈ ਕਿ ਉਹ ਭੁੱਲ ਤੇ ਹੈ, ਫੇਰ ਆਪ ਬ੍ਰਹਮ ਦਾ ਦਰੁਸਤ ਨਿਰੂਪਣ ਕਰਦਾ ਹੈ ਤੇ ਉਸ ਵੇਲੇ ਆਖ ਬੀ ਦੇਂਦਾ ਹੈ ਕਿ ਦੇਖ! ਮੈਂ ਖਜਤ੍ਰੀ ਹਾਂ ਅਰ ਬ੍ਰਹਮਣ ਨੂੰ ਬ੍ਰਹਮ ਵਿਦਜਾ ਦੇਣ ਲਗਾ ਹਾਂ◆। ਇਥੇ ਸਪਸ਼ਟ ਦੱਸਿਆ ਹੈ ਕਿ ਬ੍ਰਹਮ (ਆਤਮਾ) ਦੀ ਵਿਦਜਾ ਰਾਜਾ ਪਾਸ ਹੈ ਜੋ ਖਜਤ੍ਰੀ ਹੈ, ਪਰ ਬ੍ਰਾਹਮਣ ਪਾਸ ਨਹੀਂ ਹੈ। ਫਿਰ ਵੇਖੋ ਰਾਜਾ ਪਰਵਾਹਣ ਜੈਵਲੀ, ਜੋ ਖਜਤ੍ਰੀ ਰਜੋ ਗੁਣੀ ਕੌਮਾ ਵਾਲਾ ਸੀ ਨੇ, ਦੋ ਬ੍ਰਾਹਮਣਾਂ ਨੂੰ ਆਕਾਸ਼ ਨਿਰੂਪਣ ਕੀਤਾ ਹੈ, ਜਿਸ ਵਿਦਜਾ ਦੀ ਉਨ੍ਹਾ ਨੂੰ ਖ਼ਬਰ ਨਹੀਂ ਸੀ◆। ਫੇਰ ਨਾਦਰ ਨੂੰ-ਜੋ ਬੜਾ ਬ੍ਰਾਹਮਣ ਤੇ ਪ੍ਰਸਿਧ ਰਿਖੀ ਸੀ-ਸਨਤਕੁਮਾਰ ਨੇ, ਜੋ ਯੁਧ ਦਾ ਦੇਵਤਾ ਹੈ, ਬ੍ਰਹਮ ਵਿਦਜਾ ਸੁਣਾਈ❖। ਬ੍ਰਾਹਮਣ ਅਰੁਨੀ ਨੂੰ ਰਾਜਾ ਪਰਵਾਹਣ ਜੈਵਲੀ ਨੇ ਜਦ ਸਿਖਜਾ ਦਿਤੀ ਤਾਂ ਰਾਜਾ ਬ੍ਰਾਹਮਣ ਨੂੰ ਆਖਦਾ ਹੈ: ਹੇ ਗੌਤਮ! ਜਿਸ ਤਰ੍ਹਾਂ ਤੂੰ ਮੈਨੂੰ ਆਖਿਆ ਹੈ ਕਿ ਇਹ ਵਿਦਜਾ ਅੱਜ ਤਕ ਬ੍ਰਾਹਮਣਾਂ ਵਿਚ ਪ੍ਰਚੁਰ ਨਹੀਂ ਹੈ, ਇਹ ਵਿਦਜਾ ਤ੍ਰੈ ਲੋਕਾਂ ਦਾ ਰਾਜ ਤੇ ਜੋਗ ਕਰਨੇ ਵਾਲੀ ਜਾਤੀ ਪਾਸ ਹੀ ਰਹੀ ਹੈ✚। ਇਹੋ ਗਲ ਹੋਰ ਥਾਂ ਬੀ ਐਉਂ ਲਿਖੀ ਹੈ, "ਇਸੇ

* ਛਾਂਦੋਗ ਉ: ੫, ੧੧-੨੪।

❖ ਬ੍ਰਿਹਦਾਰਣਿਕ:੨.੧ ਤੇ ਕੌਸ਼ੀ ੪।　　◆ ਕੌਸ਼ੀ: ੧੬।

◆ ਛਾਂਦੋਗ-੧, ੮-੯।　　❖ ਛਾਂਦੋਗ-੭　　✚ ਛਾਂਦੋਗ-੫,੩-੭।

ਤਰ੍ਹਾਂ ਨਿਸ਼ਚੇ ਹੈ ਕਿ ਅੱਜ ਦੇ ਦਿਨ ਤਕ ਇਹ ਵਿਦਜਾ (ਬ੍ਰਹਮ ਵਿਦਜਾ) ਕਿਸੇ ਬ੍ਰਹਮਣ ਦੇ ਹਥ ਨਹੀਂ ਸੀ ਆਈ"। ਗੀਤਾ ਜੋ ਸਰਬ ਸ਼ਾਸਤ੍ਰਾਂ ਦਾ ਤੱਤ ਤੇ ਵੇਦ ਦਾ ਦਰਜਾ ਰੱਖਦੀ ਹੈ, ਜੰਗ ਕਰਨ ਵਾਲੇ ਸ੍ਰੀ ਕ੍ਰਿਸ਼ਨ ਦੇਵ ਜੀ ਨੇ ਮੈਦਾਨ ਜੰਗ ਵਿਚ ਜੰਗ ਕਰ ਰਹੇ ਅਰਜਨ ਨੂੰ ਉਪਦੇਸ਼ੀ ਸੀ ਤੇ ਮਹਾਂ ਭਾਰਤ ਦੇ ਬ੍ਰਾਹਮਣ ਲਿਖਾਰੀ ਨੇ ਅਪਣੇ ਪੁਸਤਕ ਵਿਚ ਲਿਖੀ ਸੀ। ਏਹ ਗੱਲਾਂ ਧਰਮ ਪੁਸਤਕਾਂ ਵਿਚ ਨਿਰੂਪਣ ਹਨ, ਜਿਸ ਤੋਂ ਪਤਾ ਲਗਦਾ ਹੈ ਕਿ ਜੰਗ ਕਰਨ ਵਾਲੇ, ਰਜੋ ਗੁਣੀ ਕਮਾਮ ਵਾਲੇ ਮਨੁੱਖ ਯਾ ਦੇਵਤਾ ਖਜਤ੍ਰੀ ਰਾਜੇ ਮਹਾਰਾਜੇ ਇਸ ਬ੍ਰਹਮ ਵਿਦਜਾ ਦੇ ਗਜਾਤਾ ਤੇ ਰਸੀਏ ਤੇ ਬ੍ਰਾਹਮਣਾਂ ਨੂੰ ਦਾਤੇ ਹੋਏ ਹਨ। ਬ੍ਰਾਹਮਣ ਯੱਗ ਆਦਿ ਕਰਮ ਕਾਂਡਾਂ ਵਿਚ ਰਹੇ ਤੇ 'ਬਹੂ ਦੇਵ ਵਾਦ' ਵਿਚ ਲਗੇ ਰਹੇ ਤੇ ਬ੍ਰਹਮ ਗਜਾਨ ਤੋਂ ਖਾਲੀ ਰਹੇ। ਇਸ ਵਿਦਜਾ ਦਾ ਨਾਉਂ ਅਕਸਰ ਉਪਨਿਖਦ* ਕਰਕੇ ਆਇਆ ਹੈ। ਏਹ ਉਪਨਿਖਦਾਂ ਵੇਦ ਨਾਲ ਜੋੜੀਆਂ ਗਈਆਂ। ਦੋਹਾਂ ਵਿਚਾਲੇ ਬ੍ਰਾਹਮਣ ਤੇ ਅਰਣਿਕਾ ਹਨ। ਇਸ ਸਾਰੇ ਨੂੰ ਹੁਣ ਵੇਦ ਕਹਿ ਲੈਂਦੇ ਹਨ। ਪਰ ਅਸਲ ਵੇਦ ਯਗ ਆਦਿ ਕਰਮਾਂ ਦੇ ਵਿਧਾਨ ਕਰਤਾ ਤੇ 'ਬਹੂ ਦੇਵ ਵਾਦ' ਦੀ ਪੂਜਾ ਆਵਾਹਨ ਦੇ ਗ੍ਰੰਥ ਹਨ। ਇਹੋ ਗਲ ਗੁਰੂ ਸਾਹਿਬ ਦੱਸ ਰਹੇ ਹਨ।

**ਨਿਰੁਕ੍ਤ-** ਬ੍ਰਹਮਾ ਮੂਲੁ- ਬ੍ਰਹਮਾ ਮੂਲ ਹੈ ਵੇਦ ਦੇ ਅਭਜਾਸ ਦਾ, ਭਾਵ ਵੇਦ ਅਭਜਾਸੀਆਂ ਵਿਚੋਂ ਸਭ ਤੋਂ ਵਡਾ ਅਭਜਾਸੀ ਬ੍ਰਹਮਾ ਹੈ। ਉਸ ਤੋਂ ਬ੍ਰਹਮ ਗਜਾਨੀ ਨਾ ਪੈਦਾ ਹੋਏ, ਦੇਵਤੇ ਪੈਦਾ ਹੋਏ ਜੋ ਮੋਹ ਤੇ ਤ੍ਰਿਸ਼ਨਾ ਵਿਚ ਵਰਤੇ। ਤ੍ਰੈ ਗੁਣਾਂ ਵਿਚ ਹੀਂ ਰਹੇ ਤੁਰੀਆ ਨੂੰ ਨਾ ਅੱਪੜੇ।

ਦੇਵ- ਦੇਵਤੇ।          ਮੋਹ ਪਿਆਸਾ- ਜੋ ਮੋਹ ਤੇ ਤ੍ਰਿਸ਼ਨਾ ਵਾਲੇ ਹਨ।

ਪਰਾਲਾ- ਪਰਾਲੀ। ਚਾਵਲਾਂ ਨੂੰ ਕੱਢ ਕੇ ਜੋ ਪਿਛੇ ਕਖ ਪਲਾਹ ਰਹਿ ਜਾਂਦੇ ਹਨ ਉਹ ਪਰਾਲੀ ਯਾ ਪਰਾਲ ਕਹੀਦੀ ਹੈ।

ਮੁਹਤਾਜੁ- (ਅ:, ਮੁਹਤਾਜ=ਕੰਗਾਲ। ਲੋੜਕੂ) ਲੋੜਵੰਦ। ਮੁਥਾਜ।

ਬਿਖਿਆ- ਮਾਇਆ।

## [ਗਉੜੀ ਮਹਲਾ ੩, ਅਸਟਪਦੀ-੨੩]

**ਪ੍ਰਾਕ੍ਥਨ-** ਬ੍ਰਹਮਾ ਜੋ ਮੂਲ ਹੈ ਤੇ ਉਸ ਤੇ ਉਪਜੇ ਦੇਵਤਿਆਂ ਦਾ ਜ਼ਿਕਰ ਪਿਛਲੇ ਸ਼ਬਦ ਵਿਚ ਆ ਚੁਕਾ ਹੈ, ਹੁਣ ਉਸ ਤੋਂ ਉਪਜੀ ਬ੍ਰਹਮਣ ਜਾਤੀ ਦੇ ਵੇਦ ਪੜ੍ਹਿਆਂ ਦਾ ਜ਼ਿਕਰ ਕਰਦੇ ਹਨ ਜੋ ਬ੍ਰਹਮ ਗਜਾਨ ਦੇ ਵਿਚ ਨਹੀਂ ਗਏ, ਕੇਵਲ ਯਗ ਆਦਿ ਕਰਮ ਪੜ੍ਹ ਸੁਣਕੇ ਝਗੜੇ ਬਹਿਸਾਂ ਵਿਚ ਲਗੇ ਰਹਿੰਦੇ ਹਨ।

---

* ਭਾਵੇਂ ਇਸ ਪਦ ਦੇ ਕਈ ਅਰਥ ਹਨ ਪਰ ਪੁਰਾਣੇ ਲੇਖਕ ਉਪਨਿਖਦ ਨੂੰ ਰਹੱਸਜ ਆਖਦੇ ਹਨ, ਜਿਸ ਦਾ ਅਰਥ ਹੈ: ਭੇਤ ਦੀ ਗਲ, ਗੁਹਯ ਗੱਲ। ਚੂੰਕਿ ਦੱਸੀ ਅਧਿਕਾਰੀ ਨੂੰ ਕੇਵਲ ਜਾਂਦੀ ਸੀ ਤੇ ਅਨ ਅਧਿਕਾਰੀਆਂ ਨੂੰ ਦੱਸਣਾ ਮਨ੍ਹੇ ਸੀ, ਇਹ ਗੁਹਯ ਗੱਲ ਹੀ ਰਹੀ। ਜੋ ਜਾਣਨਹਾਰੇ ਅਪਣੇ ਪੁੱਤ੍ਰ ਤੇ ਪੂਰਣ ਵਿਸ਼ਵਾਸ ਯੋਗ ਚੇਲਿਆਂ ਨੂੰ ਦੇਂਦੇ ਲਿਖੇ ਹਨ। ਫੇਰ ਜ਼ੁਬਾਨੀ ਕੋਲ ਬਿਠਾ ਕੇ ਅਪਣੇ ਉਪਦੇਸ਼ ਤੇ ਨਿਕਟ ਵਰਤਤਾ ਵਿਚ ਦੱਸਦੇ ਤੇ ਮੇਹਰ ਕਰਕੇ ਦੱਸਦੇ ਸਨ, ਇਸ ਕਰਕੇ ਉਪਨਿਖਦ ਦਾ ਅਰਥ, ਉਹ ਵਿਦਜਾ ਬੀ ਹੈ ਜਿਸ ਨੂੰ ਪਾਸ ਬੈਠ ਕੇ ਸਿਖਾਇਆ ਜਾਵੇ। ਭਾਵ ਰਹਸਜ ਵਿਦਜਾ ਤੋਂ ਹੈ। ਧਾਤੂ 'ਖਦ' ਨੇੜੇ ਬੈਠਣ ਨੂੰ ਆਖਦੇ ਹਨ। ਉਪ+ਨਿ+ਖਦ=ਨੇੜੇ ਬੈਠ ਕੇ ਪਾਈ ਜਾਣ ਵਾਲੀ ਸਿਖਜਾ।

| ਮੂਲ | ਅਰਥ |
|---|---|
| ਗਉੜੀ ਮਹਲਾ ੩ ॥ | |
| ਬ੍ਰਹਮਾ ਵੇਦੁ ਪੜੈ ਵਾਦੁ ਵਖਾਣੈ ॥ ਅੰਤਰਿ ਤਾਮਸੁ ਆਪੁ ਨ ਪਛਾਣੈ ॥ ਤਾ ਪ੍ਰਭੁ ਪਾਏ ਗੁਰ ਸਬਦੁ ਵਖਾਣੈ ॥੧॥ | ਬ੍ਰਹਮਣ ਵੇਦ ਪੜ੍ਹਦਾ ਹੈ (ਪਰ ਦੇਖੋ) ਬਹਿਸਾਂ ਵਖਾਣਦਾ ਹੈ, (ਕਿਉਂਕਿ ਉਸ ਦੇ) ਅੰਦਰ ਤਮੋਗੁਣ (ਦਾ ਹਨੇਰਾ ਪ੍ਰਧਾਨ) ਹੈ (ਜਿਸ ਕਰਕੇ ਉਹ) ਆਪਣੇ ਆਪੇ ਨੂੰ ਨਹੀਂ ਪਛਾਣਦਾ, (ਪਰ ਜੇ ਉਹ ਬੀ) ਗੁਰੂ ਦੇ (ਦੱਸੇ) ਸ਼ਬਦ ਨੂੰ ਉਚਾਰਣ ਕਰੇ ਤਾਂ ਪ੍ਰਭੂ ਨੂੰ ਪਾ ਲਏਗਾ॥੧॥ |
| ਗੁਰ ਸੇਵਾ ਕਰਉ ਫਿਰਿ ਕਾਲੁ ਨ ਖਾਇ ॥ ਮਨਮੁਖ ਖਾਧੇ ਦੂਜੈ ਭਾਇ ॥ ੧ ॥ ਰਹਾਉ ॥ | *(ਸੋ) ਮਨਮੁਖ (ਲੋਕ ਜੋ ਦੂਜੇ ਭਾਇ ਵਿਚ ਹਨ ਉਹ ਇਸ) ਦੂਜੇ ਭਾਇ ਕਰਕੇ (ਕਾਲ ਤੋਂ) ਖਾਧੇ ਜਾ ਰਹੇ ਹਨ। (ਪਰ ਮੈਂ ਇਹ ਵੇਖਕੇ) ਗੁਰੂ ਕੀ ਸੇਵਾ ਕਰ ਰਿਹਾ ਹਾਂ (ਜੋ ਮੈਂ ਗੁਰੂ ਤੋਂ ਨਾਮ ਪ੍ਰਾਪਤ ਕਰਕੇ ਪ੍ਰਭੂ ਨੂੰ ਮਿਲ ਪਵਾਂ ਤਾਂ ਜੋ) ਫਿਰ ਕਾਲ ਨਾ ਖਾਵੇ॥੧॥ਰਹਾਉ॥ |
| ਗੁਰਮੁਖਿ ਪ੍ਰਾਣੀ ਅਪਰਾਧੀ ਸੀਧੇ ॥ ਗੁਰ ਕੈ ਸਬਦਿ ਅੰਤਰਿ ਸਹਜਿ ਰੀਧੇ ॥ ਮੇਰਾ ਪ੍ਰਭੁ ਪਾਇਆ ਗੁਰ ਕੈ ਸਬਦਿ ਸੀਧੇ ॥ ੨ ॥ | (ਮੈਂ ਪ੍ਰਤੱਖ ਦੇਖ ਰਿਹਾ ਹਾਂ ਕਿ) ਅਪ੍ਰਾਧੀ ਪ੍ਰਾਣੀ (ਅਰਥਾਤ ਪਾਪੀ ਪੁਰਖ) ਬੀ ਗੁਰੂ ਦੁਆਰਾ ਸਿਰੇ ਚੜ੍ਹ ਗਏ ਹਨ। (ਓਹ) ਗੁਰੂ ਦੇ (ਦਿੱਤੇ) ਸ਼ਬਦ ਦੁਆਰਾ ਆਪਣੇ ਅੰਦਰ (=ਹ੍ਰਿਦੇ ਵਿਚ) ਸਹਿਜੇ ਹੀ ਪ੍ਰਪੱਕ ਅਵਸਥਾ ਨੂੰ ਪਹੁੰਚ ਗਏ, (ਹਾਂ ਓਹ) ਗੁਰੂ ਦੇ ਸ਼ਬਦ ਦੁਆਰਾ (ਜਦ) ਸਿਰੇ ਚੜ੍ਹ ਗਏ (ਤਾਂ ਉਨ੍ਹਾਂ ਨੇ) ਮੇਰਾ ਪ੍ਰਭੂ ਪਾ ਲਿਆ॥੨॥ |
| ਸਤਿਗੁਰਿ ਮੇਲੇ ਪ੍ਰਭਿ ਆਪਿ ਮਿਲਾਏ॥ ਮੇਰੇ ਪ੍ਰਭ ਸਾਚੇ ਕੈ ਮਨਿ ਭਾਏ ॥ ਹਰਿ ਗੁਣ ਗਾਵਹਿ ਸਹਜਿ ਸੁਭਾਏ ॥ ੩ ॥ | (ਐਉਂ ਓਹ) ਸਤਿਗੁਰੂ ਨੇ (ਪ੍ਰਭੂ ਨਾਲ) ਮੇਲੇ ਹਨ, (ਅਸਲ ਵਿਚ ਓਹ) ਪ੍ਰਭੂ ਨੇ ਆਪ (ਆਪਣੇ ਨਾਲ) ਮਿਲਾ ਲਏ ਹਨ। (ਪ੍ਰਸ਼ਨ:- ਓਹ) ਮੇਰੇ ਸਚੇ ਪ੍ਰਭੂ ਦੇ ਮਨ ਵਿਚ ਪਜਾਰੇ ਲਗੇ ਹੋਏ (ਹੁਣ ਕੀਹ ਕਰ ਰਹੇ ਹਨ? ਉੱਤਰ: ਓਹ ਹਰ ਵੇਲੇ) ਹਰੀ ਦੇ ਗੁਣ ਸਹਜ ਸੁਭਾਵਕ ਗਾ ਰਹੇ ਹਨ॥੩॥ |
| ਬਿਨੁ ਗੁਰ ਸਾਚੇ ਭਰਮਿ ਭੁਲਾਏ ॥ ਮਨਮੁਖ ਅੰਧੇ ਸਦਾ ਬਿਖੁ ਖਾਏ ॥ ਜਮ ਡੰਡੁ ਸਹਹਿ ਸਦਾ ਦੁਖੁ ਪਾਏ ॥੪॥ | ❖(ਦੂਜੇ ਪਾਸੇ) ਮਨਮੁਖਾਂ (ਦਾ ਇਹ ਹਾਲ ਹੈ ਕਿ ਓਹ ਕਿਉਂਕਿ) ਸਦਾ ਵਿਹੁ ਖਾਂਦੇ ਰਹਿੰਦੇ ਹਨ (ਓਹ ਗਜਾਨ ਨੇਤ੍ਰਾਂ ਤੋਂ) ਅੰਨ੍ਹੇ ਰਹਿੰਦੇ ਹਨ ਤੇ ਸੱਚੇ ਗੁਰੂ ਤੋਂ ਬਿਨਾ (ਹੋਣ ਕਰਕੇ) ਭਰਮ ਵਿਚ ਭੁੱਲੇ ਰਹਿੰਦੇ ਹਨ, (ਇਸ ਦਾ ਅੰਤ ਇਹ ਸਿੱਟਾ ਨਿਕਲਦਾ ਹੈ ਕਿ ਓਹ) ਜਮ ਦਾ ਦੰਡ ਸਹਿੰਦੇ ਹਨ (ਤੇ ਆਵਾ ਗਵਨ ਦਾ) ਦੁਖ ਸਦਾ ਪਾਉਂਦੇ ਹਨ॥੪॥ |
| ਜਮੂਆ ਨ ਜੋਹੈ ਹਰਿ ਕੀ ਸਰਣਾਈ ॥ ਹਉਮੈ ਮਾਰਿ ਸਚਿ ਲਿਵ ਲਾਈ ॥ ਸਦਾ ਰਹੈ ਹਰਿ ਨਾਮਿ ਲਿਵ ਲਾਈ ॥ ੫ ॥ | (ਪਰੰਤੂ ਜੋ) ਹਰੀ ਦੀ ਸ਼ਰਣ ਪੈ ਜਾਂਦੇ ਹਨ ਜਮ (ਉਹਨਾਂ ਵਲ ਕੈਰੀ ਅੱਖ ਕਰਕੇ ਬੀ) ਤੱਕ ਨਹੀਂ ਸਕਦਾ, (ਕਿਉਂ ਓਹ)° ਸਦਾ ਹਰਿ ਨਾਮ ਵਿਚ ਲਿਵ ਲਾਈ ਰਖਦੇ ਹਨ, (ਫਿਰ ਓਹ ਇਸ ਲਿਵ ਦੁਆਰਾ) ਹਉਮੈ ਨੂੰ ਮਾਰਕੇ ਸਤਜ ਸਰੂਪ ਵਿਚ ਲਿਵ ਲਾਈ ਰਖਦੇ ਹਨ॥੫॥ |

* ਰਹਾਉ ਦੀ ਦੂਜੀ ਤੁਕ ਦਾ ਅਰਥ ਪਹਿਲੋਂ ਲਗੇਗਾ। ❖ ਦੂਜੀ ਤੁਕ ਦਾ ਅਰਥ ਪਹਿਲੋਂ ਲਗੇਗਾ।

° ਤੀਸਰੀ ਤੁਕ ਦਾ ਅਰਥ ਦੂਸਰੀ ਤੋਂ ਪਹਿਲੋਂ ਲਗੇਗਾ।

**ਸਤਿਗੁਰੁ ਸੇਵਹਿ ਸੇ ਜਨ ਨਿਰਮਲ ਪਵਿਤਾ ॥ ਮਨ ਸਿਉ ਮਨੁ ਮਿਲਾਇ ਸਭੁ ਜਗੁ ਜੀਤਾ ॥ ਇਨ ਬਿਧਿ ਕੁਸਲੁ ਤੇਰੈ ਮੇਰੇ ਮੀਤਾ ॥ ੬ ॥**

ਓਹ ਪੁਰਖ (ਜੋ) ਸਤਿਗੁਰੂ ਨੂੰ ਸੇਂਵਦੇ ਹਨ (ਹਉਮੈ ਦੀ ਮੈਲ ਤੋਂ) ਨਿਰਮਲ ਹਨ, (ਹਾਂ, ਓਹ ਪੁਰਖ) ਪਵਿਤ੍ਰ ਹਨ। (ਓਹ ਨਿਰਮਲ ਤੇ ਪਵਿਤ੍ਰ ਐਉਂ ਹੋਏ ਹਨ ਕਿ ਗੁਰੂ ਦੇ ਪਵਿਤ੍ਰ) ਮਨ ਨਾਲ (ਆਪਣਾ) ਮਨ ਮੇਲ ਕੇ ਸਾਰੇ ਜਗਤ ਨੂੰ ਜਿੱਤ ਲੈਂਦੇ ਹਨ (ਭਾਵ ਉਨ੍ਹਾਂ ਦਾ ਮਨ ਸੰਸਾਰ ਦੀਆਂ ਸਾਰੀਆਂ ਅਜ਼ਮਾਇਸ਼ਾਂ ਤੇ ਲੁਭਾਣੀਆਂ ਤੋਂ ਉੱਚਾ ਤੇ ਬਿਜਈ ਹੋ ਗਿਆ ਹੈ*)। ਹੇ ਮੇਰੇ ਮਿਤ੍ਰ! ਇਸ ਤ੍ਰੀਕੇ ਨਾਲ ਤੇਰੇ (ਅੰਦਰ ਬੀ ਉਹ) ਕੁਸ਼ਲ (ਆ ਜਾਏਗੀ। ਜੋ ਕੁਸ਼ਲ ਕਿ ਨਿਰਮਲਤਾ, ਪਵਿਤ੍ਰਤਾ ਤੇ ਜਗਤ ਬਿਜਈ ਹੋਣ ਦੀ ਸ੍ਰੈ ਸਤਜਾ ਦਾ ਰੂਪ ਰੱਖਦੀ ਹੈ॥੬॥

**ਸਤਿਗੁਰੂ ਸੇਵੇ ਸੋ ਫਲੁ ਪਾਏ ॥ ਹਿਰਦੈ ਨਾਮੁ ਵਿਚਹੁ ਆਪੁ ਗਵਾਏ ॥ ਅਨਹਦ ਬਾਣੀ ਸਬਦੁ ਵਜਾਏ ॥ ੭ ॥**

(ਜੋ) ਸਤਿਗੁਰੂ ਨੂੰ ਸੇਵੇਗਾ, ਉਹ (ਇਹ) ਫਲ ਪਾਏਗਾ:- (ਉਸ ਦੇ) ਹਿਰਦੇ ਵਿਚ ਨਾਮ (ਵੱਸ ਜਾਏਗਾ ਤੇ ਓਹ ਆਪਣੇ ਮਨ ਵਿਚੋਂ) ਆਪਾ ਭਾਵ (=ਹਉਮੈ) ਨੂੰ ਗੁਆ ਲਵੇਗਾ, (ਤੇ ਉਸ ਲਈ) ਅਨਹਦ ਬਾਣੀ (ਰੂਪ ਜੋ) ਸ਼ਬਦ ਹੈ (ਉਹ) ਵੱਜ ਪਏਗਾ॥੭॥

**ਸਤਿਗੁਰ ਤੇ ਕਵਨੁ ਕਵਨੁ ਨ ਸੀਧੋ ਮੇਰੇ ਭਾਈ ॥ ਭਗਤੀ ਸੀਧੇ ਦਰਿ ਸੋਭਾ ਪਾਈ ॥ ਨਾਨਕ ਰਾਮ ਨਾਮਿ ਵਡਿਆਈ ॥ ੮ ॥ ੫ ॥**

ਹੇ ਮੇਰੇ ਭਾਈ! ਸਤਿਗੁਰੂ ਦੁਆਰਾ ਕੌਣ ਕੌਣ ਕਾਮਯਾਬ ਨਹੀਂ ਹੋਇਆ? (ਜੋ ਜੋ ਸਤਿਗੁਰੂ ਦੁਆਰਾ) ਭਗਤੀ ਵਿਚ ਕਾਮਯਾਬ ਹੋਏ (ਉਨ੍ਹਾਂ ਉਨ੍ਹਾਂ ਨੇ ਵਾਹਿਗੁਰੂ ਦੀ) ਦਰਗਾਹ ਵਿਚ ਸ਼ੋਭਾ ਪਾਈ ਹੈ। (ਹਾਂ) ਹੇ ਨਾਨਕ! ਇਹ ਸਭ ਰਾਮ ਦੇ ਨਾਮ ਦੀ ਵਡਿਆਈ ਹੈ॥੮॥੫॥

**ਵ੍ਯਾਖ੍ਯਾ**- ਅੰਕ ੧ ਤੇ ਰਹਾਉ ਵਿਚ ਜੋ ਕੁਛ ਸੂਤ੍ਰ ਰੂਪ ਵਿਚ ਫੁਰਮਾਇਆ ਹੈ, ਉਸ ਦਾ ਖੁੱਲ੍ਹੇ ਅੱਖਰਾਂ ਵਿਚ ਅਨੁਵਾਦ ਐਉਂ ਹੈ:-

ਵੇਦਾਂ ਦਾ ਪਾਠੀ ਬ੍ਰਾਹਮਣ ਯਾ ਹੋਰ ਸ਼ਾਸਤ੍ਰਾਂ ਦੇ ਪਾਠੀ ਵਿਦ੍ਯਾ ਪਾ ਕੇ ਆਪੋ ਵਿਚ ਬਹਿਸਾਂ ਵਿਚ ਲੱਗੇ ਰਹਿੰਦੇ ਹਨ। ਉਹਨਾਂ ਦੇ ਅੰਦਰ ਸਤੋ ਗੁਣੀ ਠੰਢ ਵਰਤਦੀ ਨਹੀਂ ਦਿੱਸਦੀ। ਈਰਖਾਵਾਦੀ ਤਮੋ ਗੁਣ ਅੰਦਰ ਹੋਣ ਕਰਕੇ ਅੰਧਕਾਰ ਰਹਿੰਦਾ ਹੈ।

ਇਸ ਹਨੇਰੇ ਕਰਕੇ ਆਪਾ ਨਹੀਂ ਪਛਾਣਦੇ, ਆਪਾ ਨਾ ਪਛਾਣਨ ਕਰਕੇ ਠੰਢ ਤੇ ਸ਼ਾਂਤੀ ਨਹੀਂ ਵਰਤਦੀ। ਇਸ ਕਰਕੇ ਐਸੇ ਲੋਕ ਮਨਮੁਖ ਕਹੀਦੇ ਹਨ, ਕਿਉਂਕਿ ਏਹ ਵਿਦ੍ਯਾ ਦੇ ਅਭਿਮਾਨੀ ਕਰਨੀ ਵਾਲੇ ਗੁਰੂ ਤੋਂ ਵਿਹੂਣੇ ਹੁੰਦੇ ਹਨ। ਗੁਰੂ ਸੇਵਾ ਕਰਨ ਤਾਂ ਨਾਮ ਮਿਲੇ, ਨਾਮ ਦਾ ਅਭ੍ਯਾਸ ਕਰਨ ਤਾਂ ਆਪਾ ਦਿੱਸੇ, ਆਪਾ ਦਿੱਸੇ ਤਾਂ ਫੇਰ ਪ੍ਰਭੂ ਦੀ ਲੱਖਤਾ ਆਵੇ, ਲੱਖਤਾ ਆਵੇ ਤਾਂ ਜਨਮ ਮਰਨ ਕੱਟਿਆ ਜਾਵੇ, ਇਉਂ ਕਾਲ ਤੇ ਫਤੇ ਹੋ ਜਾਵੇ। ਦੂਜੇ ਪਾਸੇ ਪ੍ਰਭੂ ਦੀ ਲੱਖਤਾ, ਪ੍ਰਭੂ ਦੀ ਪ੍ਰਾਪਤੀ ਹੋ ਦਿੱਸੇ। ਸੋ ਮੂਲ ਦੀ ਗੱਲ ਮਨਮੁਖ ਤੇ ਗੁਰਮੁਖ ਦੇ ਫਰਕ ਦੀ ਇਹ ਹੈ ਕਿ ਪਹਿਲਾ ਗੁਰੂ ਹੀਣਾ ਹੈ ਤੇ ਦੂਜਾ ਗੁਰੂ ਦੀ ਗੁਰਮਤ ਤੇ ਟੁਰਨ ਕਰਕੇ ਗੁਰੂ ਵਾਲਾ ਹੈ। ਜੋ ਗੁਰੂ ਵਾਲਾ ਹੈ ਓਹ ਸਿੱਧੇ ਰਸਤੇ ਤੇ ਹੈ ਤੇ ਸਿਰੇ ਚੜ੍ਹੇਗਾ।

ਅੰਕ ੨ ਅਪਣਾ ਨਿਜ ਦਾ ਤਜਰਬਾ ਦੱਸਦੇ ਹਨ ਕਿ ਉਪਰ ਕਥੇ ਗੁਰਮੁਖ ਲੋਕ ਸਿਰੇ ਚੜ੍ਹ ਰਹੇ

* ਮਨਿ ਜੀਤੈ ਜਗੁ ਜੀਤੁ।। (ਜਪੁਜੀ-੨੮)

ਹਨ, ਚਾਹੋ ਪਹਿਲੋਂ ਓਹ ਪਾਪੀ ਅਪਰਾਧੀ ਸਨ। ਜਦ ਗੁਰੂ ਕੀ ਸ਼ਰਣ ਆਏ ਤਾਂ ਗੁਰੂ ਤੋਂ ਸ਼ਬਦ ਪ੍ਰਾਪਤ ਹੋਇਆ, ਅਮਲ ਕੀਤਾ, ਉਹਨਾਂ ਦਾ ਅੰਤਹਕਰਣ ਸਹਿਜੇ ਸਹਿਜੇ ਅਵਗੁਣ ਛਡਦਾ, ਗੁਣ ਗ੍ਰਹਿਣ ਕਰਦਾ, ਨਾਮ ਦੇ ਰੇੜਕੇ ਨਾਲ ਆਪਾ ਨਿਤਾਰਦਾ, ਅਪਣੀ ਸ੍ਵੈ ਸਰੂਪ ਦੀ ਲੱਖਤਾ ਵਿਚ ਪ੍ਰਪੱਕ ਹੋ ਗਿਆ। ਅੰਤ ਉਹਨਾ ਨੇ ਪ੍ਰਭੂ ਨੂੰ ਪਾ ਲਿਆ। ਗਲ ਕੀਹ, ਇਹ ਸਿੱਧੀ ਉਹਨਾਂ ਨੂੰ ਗੁਰੂ ਦੇ ਸ਼ਬਦ ਦੁਆਰਾ ਪ੍ਰਾਪਤ ਹੋਈ।

ਅੰਕ ੩ ਵਿਚ ਫੁਰਮਾਉਂਦੇ ਹਨ ਕਿ ਜੋ ਲੋਕ ਸਤਿਗੁਰੂ ਨੂੰ ਮਿਲਕੇ ਪਰਮਾਤਮਾ ਜੀ ਨੂੰ ਮਿਲ ਪਏ, ਓਹ ਸਾਰੀ ਅਨੁਗ੍ਰਹ ਪ੍ਰਭੂ ਦੀ ਸਮਝੋ। ਕਿਉਂਕਿ ਸਤਿਗੁਰੂ ਨੂੰ ਪਰਮਾਤਮਾ ਮਿਲਾਉਂਦਾ ਹੈ, ਫੇਰ ਪਰਮਾਤਮਾ ਨੂੰ ਸਤਿਗੁਰੂ ਮਿਲਾਉਂਦਾ ਹੈ। ਜੋ ਗੁਰਮੁਖ ਐਉਂ ਪ੍ਰਭੂ ਨੂੰ ਭਾ ਜਾਂਦੇ ਹਨ, ਉਹਨਾਂ ਦੀ ਰਹਿਣੀ ਰਹਿਤ ਕੀ ਹੁੰਦੀ ਹੈ? ਓਹ ਫੁਰਮਾਉਂਦੇ ਹਨ ਕਿ ਸਹਿਜ ਸੁਭਾ ਹਰੀ ਦੇ ਗੁਣਾਨੁਵਾਦ ਵਿਚ ਹੁੰਦੇ ਹਨ।

ਅੰਕ ੪- ਮਨਮੁਖਾਂ ਪਰ ਨਜ਼ਰ ਫੇਰ ਮਾਰੀ ਹੈ। ਮਨਮੁਖ ਮਾਇਆ ਵਿਚ ਲਗੇ ਸਦਾ ਉਹ ਕੁਛ ਕਰਦੇ ਕਮਾਉਂਦੇ ਤੇ ਭੋਗਦੇ ਹਨ ਜਿਸ ਦਾ ਅਸਰ ਆਤਮ ਜੀਵਨ ਲਈ ਵਿਹੁ ਤੁੱਲ ਹੁੰਦਾ ਹੈ, ਓਹ ਸਦਾ ਮਾਇਆ ਮਦ ਮੱਤੇ ਰਹਿੰਦੇ ਹਨ, ਤੇ ਜੰਮਦੇ ਮਰਦੇ ਜਮ ਦਾ ਦੰਡ ਸਹਾਰਦੇ ਹਨ। ਕਾਰਣ ਇਸ ਦਾ ਉਹੋ ਕਿ ਭਰਮਾਂ ਦੇ ਦੂਰ ਕਰਨੇ ਵਾਲੇ ਗੁਰੂ ਨੂੰ ਨਹੀਂ ਮਿਲਦੇ।

ਅੰਕ ੫- ਪਰ ਜੋ ਗੁਰੂ ਨੂੰ ਪ੍ਰਾਪਤ ਹੋਕੇ ਉਸ ਦੇ ਦਿਤੇ ਨਾਮ ਵਿਚ ਲਿਵ ਲਾਈ ਰਖਦੇ ਹਨ ਉਹਨਾ ਦੀ ਹਉਮੈਂ ਮਰ ਜਾਂਦੀ ਹੈ ਤੇ ਸਤਜ ਸਰੂਪ ਹਰੀ ਵਿਚ ਉਹਨਾਂ ਦੀ ਲਿਵ ਲਗੀ ਰਹਿੰਦੀ ਹੈ, ਇਉਂ ਜੋ ਚਰਣ ਸ਼ਰਣ ਰਹਿੰਦੇ ਹਨ, ਜਮ ਉਹਨਾਂ ਵਲ ਕੈਰੀ ਅੱਖ ਨਾਲ ਤੱਕ ਬੀ ਨਹੀਂ ਸਕਦਾ। ਅਰਥਾਤ ਜਨਮ ਮਰਨ ਰੂਪੀ ਕਾਲ ਦੇ ਚੱਕ੍ਰ ਤੋਂ ਓਹ ਉਚੇ ਉਠ ਜਾਂਦੇ ਹਨ, ਓਹ ਸਤਯ ਸਰੂਪ ਵਿਚ ਲਗੇ ਸਦਾ ਥਿਰ ਹੋ ਜਾਂਦੇ ਹਨ।

ਅੰਕ ੬ ਵਿਚ ਹਰੀ ਪ੍ਰਾਪਤੀ ਦੀ ਇਕ ਹੋਰ ਸਹਿਜ ਜੁਗਤੀ ਦੱਸਦੇ ਹਨ। ਓਹ ਸਤਿਗੁਰੂ ਤੋਂ ਮਨ ਨਾਲ ਮਨ ਮਿਲਾਉਣ ਦੀ ਜਾਚ ਸਿਖਦੇ ਹਨ। ਸਤਿਗੁਰੂ ਦਾ ਮਨ ਨਿਰਮਲ ਪਵਿਤ੍ਰ ਸਤਯ ਸਰੂਪ ਹੋ ਗਿਆ ਹੁੰਦਾ ਹੈ, ਉਸ ਨਾਲ ਮਨ ਮੇਲਿਆਂ ਅਪਣਾ ਮਨ ਉਹੋ ਰੰਗ ਪਕੜਦਾ ਹੈ। ਉਹ ਰੰਗ ਜਦ ਪਕੜ ਕੇ ਮਨ ਉਹਨਾਂ ਵਰਗਾ ਹੋ ਜਾਂਦਾ ਹੈ, ਤਾਂ ਉਸ ਮਨ ਵਿਚ ਨਾ ਤਾਂ ਹਉਮੈਂ ਦੀ ਮੈਲ ਰਹਿੰਦੀ ਹੈ, ਨਾ ਵਿਕਾਰਾਂ ਦੀ ਨੀਵੀਂ ਰੁਚੀ ਰਹਿ ਜਾਂਦੀ ਹੈ, ਓਹ ਨਿਰਮਲ ਤੇ ਪਵਿਤ੍ਰ ਹੋ ਜਾਂਦੇ ਹਨ। ਇਹ ਉਹ ਅਵਸਥਾ ਹੋ ਜਾਂਦੀ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਵਿਚ ਫੁਰਮਾਈ ਹੈ:-

ਮਨਿ ਜੀਤੈ ਜਗੁ ਜੀਤੁ॥ (ਜਪੁਜੀ-੨੮)

ਇਹ ਕਲਜਾਣ ਦੀ ਅਵਸਥਾ ਹੈ, ਇਸ ਨੂੰ ਕੁਸ਼ਲ ਬੀ ਆਖਦੇ ਹਨ। ਮਨ ਵਿਚ ਮਨ ਮੇਲਣ ਦਾ ਜ਼ਿਕਰ ਗੁਰਬਾਣੀ ਵਿਚ ਹੋਰਥੇ ਬੀ ਆਇਆ ਹੈ, ਯਥਾ:-

ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ॥ (ਫੁਨਹੇ ਮਹਲਾ ੫-੧੨)

ਅੰਕ ੭ ਤੇ ੮ ਵਿਚ ਫੇਰ ਬੂਣੀ ਖੰਡਣ ਨਿਆਇ ਵਾਂਙੂ ਸਤਿਗੁਰੂ ਦੀ ਲੋੜ ਤੇ ਉਸ ਦੇ ਅਨੁਗ੍ਰਹ ਨਾਲ ਸਾਰੀ ਸਫਲਤਾ ਦਰਸਾਈ ਹੈ। ਇਸੇ ਰਸਤੇ ਪਰਮਾਰਥਿਕ ਕਾਰਯ ਸਿਧੀ ਹੁੰਦੀ ਹੈ, ਭਗਤੀ ਤੇ ਭਗਵੰਤ ਪ੍ਰਾਪਤ ਹੁੰਦਾ ਹੈ।

**ਨਿਰੁਕ੍ਤ**- ਬ੍ਰਹਮਾ- (ਸੰਸ:, ਬ੍ਰਹਮਨ ਬ੍ਰਹਮਾ) ੧. ਅਕਾਲ ਪੁਰਖ, ਬ੍ਰਹਮ। ੨. ਬ੍ਰਹਮਾ ਦੇਵਤਾ ਜੋ ਜਗਤ ਦਾ ਰਚਜਤ ਮੰਨੀਦਾ ਹੈ। ੩. ਬ੍ਰਾਹਮਣ, ਅਰਥਾਤ ਬ੍ਰਾਹਮਣ ਜਾਤੀ ਦਾ ਕੋਈ ਮਨੁੱਖ।

ਪਹਿਲੀ ਤੁਕ ਦੇ ਅਰਥ ਕਰਨ ਵਿਚ 'ਬ੍ਰਹਮਾ' ਪਦ ਦਾ ਅਰਥ 'ਰਚਣਹਾਰ ਦੇਵਤਾ' ਸਮਝ ਕੇ ਅਰਥ ਕਰਨ ਵਾਲੇ ਘਬਰਾ ਵਿਚ ਪੈਂਦੇ ਹਨ। ਪਰ ਇਸ ਪਦ ਦੇ ੨੦ ਕੁ ਅਰਥ ਹਨ। ਜਿਨ੍ਹਾਂ ਵਿਚੋਂ

ਇਕ ਅਰਥ 'ਬ੍ਰਾਹਮਣ' ਵਰਣ ਦਾ ਕੋਈ ਇਕ ਮਾਨੁੱਖ ਹੈ*।

ਪਿਛਲੇ ਸ਼ਬਦ ਵਿਚ ਦੇਵਤਾ ਬ੍ਰਹਮਾ ਦਾ ਜ਼ਿਕਰ ਕਰ ਆਏ ਹਨ, ਨਾਲ ਹੀ ਬ੍ਰਹਮਾ ਤੋਂ ਉਪਜੇ ਦੇਵਤਿਆਂ ਦਾ ਬੀ ਜ਼ਿਕਰ ਕਰ ਆਏ ਹਨ; ਹੁਣ ਬਾਕੀ ਸੀ ਬ੍ਰਹਮਾਂ ਤੋਂ ਮਾਨੁਖਾਂ ਵਿਚ ਉਪਜੀ ਬ੍ਰਾਹਮਣ ਜਾਤੀ ਦੀ; ਸੋ ਏਥੇ ਓਹ ਬ੍ਰਾਹਮਣ ਦਾ ਜ਼ਿਕਰ ਕਰ ਰਹੇ ਹਨ। ਇਸ ਗਲ ਨੂੰ ਦਾਨੇ ਐਉਂ ਬੀ ਹੱਲ ਕਰ ਲੈਂਦੇ ਸਨ ਕਿ (ਜੇ ਕੋਈ) ਬ੍ਰਹਮਾ ਦੇ ਵੇਦ ਪੜ੍ਹਦਾ ਹੈ ਤੇ ਝਗੜੇ ਕਰਦਾ ਹੈ।

ਪਰ ਪਦ 'ਬ੍ਰਹਮਾ' ਦਾ ਅਰਥ 'ਬ੍ਰਾਹਮਣ' ਕਰ ਲੈਣ ਨਾਲ ਕੋਈ ਔਖ ਨਹੀਂ ਪੈਂਦਾ ਤੇ ਪਿਛਲੇ ਸ਼ਬਦ ਦੀ ਤੁਰੀ ਪ੍ਰਨਾਲੀ ਪੂਰੀ ਹੋ ਜਾਂਦੀ ਹੈ।

ਤਾਮਸੁ- (ਸੰਸ:, ਤਮਸ) ਤਮੋ ਗੁਣ। ਤ੍ਰੈ ਗੁਣਾਂ ਵਿਚੋਂ ਹੇਠਲਾ ਗੁਣ। ਸੁਸਤੀ, ਆਲਸ, ਕ੍ਰੋਧ, ਸਾੜਾ ਆਦਿ ਦਾ ਅੰਦਰ ਪ੍ਰਧਾਨ ਹੋਣਾ। ਤਮਸ ਅੰਧਕਾਰ ਦਾ ਨਾਮ ਹੈ।

ਖਾਧੇ- ਦਾ ਭਾਵ ਹੈ ਕਾਲ ਨੇ ਖਾਧੇ। ਕਾਲ ਦੇ ਖਾਧੇ ਦਾ ਭਾਵ ਹੈ ਕਾਲ ਤੋਂ ਪਰੇ ਨਹੀਂ ਹੋਏ, ਕਾਲ ਚੱਕ੍ਰ ਹੇਠ ਰਹੇ।

ਸੀਧੇ- (ਸੰਸ: ਸਿਦਧਿ:। ਸਤੋਂ ਸੀਧਣਾ=ਸਿਧੀ ਨੂੰ ਪ੍ਰਾਪਤ ਹੋਣਾ। ਸਿਰੇ ਚੜ੍ਹਨਾ, ਕਾਮਯਾਬ ਹੋਣਾ) ਸਿਰੇ ਚੜ੍ਹੇ। ਕਾਮਯਾਬ ਹੋਏ।

ਰੀਧੇ- (ਸੰਸ:, ਧਾਤੂ ਰਿਧੁ=ਵਧਣਾ, ਫਲਣਾ ਫੁਲਣਾ) ਵਧੇ, ਭਾਵ ਹੈ ਪ੍ਰਪੱਕ ਅਵਸਥਾ ਨੂੰ ਪਹੁੰਚੇ।

(ਅ) ਸੰਸ:, ਪਦ ਰਜਨੰ, ਹਿੰਦੀ ਰੀਝਣਾ ਤੋਂ ਰੀਝੇ ਦਾ ਅਰਥ ਕਰਦੇ ਹਨ, ਪ੍ਰਸੰਨ ਯਾ ਸੰਤੁਸ਼ਟ ਹੋਏ ਹਨ।

(ੲ) ਪੰਜਾਬੀ ਰਿੱਝਣਾ ਤੋਂ ਰਿਝ ਗਏ ਹਨ ਭਾਵ 'ਮਿਲ ਗਏ ਹਨ' ਬੀ ਲੈ ਲੈਂਦੇ ਹਨ।

ਸੀਧੇ- ਪਦ ਦਾ ਉਹੀ ਅਰਥ ਹੈ ਜੋ ਪਹਿਲੀ ਤੁਕ ਵਿਚ ਹੈ। ਪਰ ਕਈ ਸਜਣ ਇਸਦਾ ਅਰਥ ਸਿਧੇ ਹੋ ਗਏ ਬੀ ਕਰ ਲੈਂਦੇ ਹਨ।

ਜੋਹੈ- ਤੱਕਦਾ ਹੈ। ਤਾੜਨਾ ਦੇਣ ਦੇ ਭਾਵ ਨਾਲ ਤੱਕਦਾ ਹੈ, ਕੈਰੀ ਅੱਖ ਤੱਕਦਾ ਹੈ!

## [ਗਉੜੀ ਮਹਲਾ ੩, ਅਸਟਪਦੀ-੨੪]

**ਪ੍ਰਾਕ੍ਥਨ-** ਉਹੀ ਵਿਸ਼ਯ ਚਲ ਰਿਹਾ ਹੈ, ਜੋ ਤੀਜੇ ਪਾਤਸ਼ਾਹ ਦੀ ਚੌਥੀ ਅਸ਼ਟਪਦੀ ਵਿਚ ਸੀ। ਪਹਿਲੋਂ ਓਥੇ ਬ੍ਰਹਮਾ ਲੀਤਾ ਸੀ ਉਸੇ ਵਿਚ ਫੇਰ ਬ੍ਰਹਮਾਂ ਤੋਂ ਉਪਜੇ ਦੇਉਤੇ ਲਏ ਸਨ। ਫੇਰ ਪੰਜਵੀਂ ਵਿਚ ਬ੍ਰਹਮਾ ਦੇ ਵੰਸ਼ਜ, ਵੇਦ ਪਾਠੀ ਬ੍ਰਾਹਮਣ, ਲਏ ਸਨ, ਜਿਨ੍ਹਾਂ ਦੇ ਅੰਦਰ ਤਾਮਸ ਤੇ ਬਾਹਰ ਵਾਦ ਵਿਵਾਦ ਦੱਸਿਆ ਸੀ। ਹੁਣ ਇਸ ਛੇਵੀਂ ਅਸ਼ਟਪਦੀ ਵਿਚ ਤ੍ਰੈ ਗੁਣੀ ਹਾਲਤ ਲੈਂਦੇ ਹਨ। ਵੇਦ ਤ੍ਰੈ ਗੁਣਾਂ ਵਿਚ ਹਨ, ਇਹ ਗਲ ਅਸ਼ਟਪਦੀ ੪ ਵਿਚ ਦੱਸ ਆਏ ਹਨ 'ਤ੍ਰੈ ਗੁਣ ਬਾਣੀ ਬ੍ਰਹਮ ਜੰਜਾਲਾ'॥ ਇਹੋ ਗਲ ਤ੍ਰੈ ਗੁਣੀ ਹਾਲਤ ਦੀ ਹੋਰ ਖੁਹਲਦੇ ਹਨ।

| ਮੂਲ | ਅਰਥ |
|---|---|
| **ਗਉੜੀ ਮਹਲਾ ੩ ॥** | |
| **ਤ੍ਰੈ ਗੁਣ ਵਖਾਣੈ ਭਰਮੁ ਨ ਜਾਇ ॥** | (ਵੇਦ ਪੜ੍ਹਕੇ ਵੇਦ ਪਾਠੀ ਜੋ ਕੁਛ) ਵਖਾਣਦਾ ਹੈ (ਸੋ) ਤ੍ਰੈ ਗੁਣਾਂ |

* ਸੰਸਕ੍ਰਿਤ ਵਿਚ ਪਦ ਬ੍ਰਾਹਮਨ ਯਾ ਬ੍ਰਹਮਾ ਦੇ ਅਰਥ ਹਨ:-

੧. ਪਰਮਾਤਮ ਦੇਵ, ੨. ਦੇਵਤਾ ਬ੍ਰਹਮਾ, ੩. ਬ੍ਰਾਹਮਨ ਜਾਤਿ ਦਾ ਬੰਦਾ, ੪. ਬ੍ਰਹਮ ਵਿਦਯਾ ਜਾਨਣੇ ਵਾਲਾ, ੫.ਵੇਦ, ੬. ਕੋਈ ਧਰਮ ਗ੍ਰੰਥ, ੭. ਓਂਕਾਰ, ੮. ਇਕ ਸਤੂਤੀ ਚਿੱਠਾ, ੯. ਤਪ, ੧੦ ਕੀਰਤੀ, ੧੧. ਸੁੱਚਤਾ,੧੨. ਮੋਖ, ੧੩. ਵੇਦਾ ਦਾ ਬ੍ਰਾਹਮਣ ਭਾਗ, ੧੪. ਸੂਰਯ, ੧੫. ਸੋਮ ਯਗ ਦਾ ਇਕ ਰਿਖੀ, ਆਦਿ ੨੦ ਕੁ ਅਰਥ ਹਨ।

ਬੰਧਨ ਨ ਤੂਟਹਿ ਮੁਕਤਿ ਨ ਪਾਇ ॥ ਮੁਕਤਿ ਦਾਤਾ ਸਤਿਗੁਰੁ ਜੁਗ ਮਾਹਿ ॥ ੧ ॥

ਰਜ ਤਮ ਸਤ ਦੀ ਹੀ ਵਿਆਖਿਆ ਕਰਦਾ ਹੈ ਪਰ ਉਸ ਨਾਲ ਉਸ ਦਾ) ਭਰਮ ਦੂਰ ਨਹੀਂ ਹੁੰਦਾ; (ਭਰਮ ਦੂਰ ਨਾ ਹੋਣ ਕਰਕੇ ਮੋਹ ਮਾਯਾ ਦੇ) ਬੰਧਨ ਨਹੀਂ ਟੁਟਦੇ, (ਬੰਧਨ ਨਾ ਟੁੱਟਣ ਕਰਕੇ) ਮੁਕਤੀ ਪ੍ਰਾਪਤ ਨਹੀਂ ਹੁੰਦੀ। ਮੁਕਤੀ ਦਾ ਦਾਤਾ ਸਤਿਗੁਰੂ ਹੈ (ਜੋ ਇਸ ਕਲਿ=) ਯੁਗ ਵਿਚ* (ਵਿਦਿਤ ਸਰੂਪ ਵਿਚ ਮੌਜੂਦ ਹੈ ਪਰ ਓਹ ਸ਼ਰਣ ਨਾ ਲੈਣ ਕਰਕੇ ਮੁਕਤ ਨਹੀਂ ਹੁੰਦੇ)॥੧॥

ਗੁਰਮੁਖਿ ਪ੍ਰਾਣੀ ਭਰਮੁ ਗਵਾਇ ॥ ਸਹਜ ਧੁਨਿ ਉਪਜੈ ਹਰਿ ਲਿਵ ਲਾਇ ॥ ੧ ॥ ਰਹਾਉ ॥

(ਜੋ) ਪ੍ਰਾਣੀ (ਸਤਿਗੁਰੂ ਦੀ ਸ਼ਰਣ ਲੈ ਲੈਂਦਾ ਹੈ ਸੋ) ਗੁਰਮੁਖ (ਹੋ ਜਾਂਦਾ ਹੈ, ਉਹ ਅਪਣਾ) ਭਰਮ ਦੂਰ ਕਰ ਲੈਂਦਾ ਹੈ, (ਉਸ ਦੇ ਅੰਦਰ) ਸਹਜ ਧੁਨਿ ਉਪਜ ਪੈਂਦੀ ਹੈ, ਤੇ ਹਰੀ ਵਿਚ ਲਿਵ ਲਗ ਜਾਂਦੀ ਹੈ॥੧॥ਰਹਾਉ॥

ਤ੍ਰੈ ਗੁਣ ਕਾਲੈ ਕੀ ਸਿਰਿ ਕਾਰਾ ॥ ਨਾਮੁ ਨ ਚੇਤਹਿ ਉਪਾਵਣਹਾਰਾ ॥ ਮਰਿ ਜੰਮਹਿ ਫਿਰਿ ਵਾਰੋ ਵਾਰਾ ॥੨॥

ਤ੍ਰੈ ਗੁਣਾਂ ਵਾਲਿਆਂ ਦੇ ਸਿਰ ਉਤੇ ਕਾਲ ਦੀ ਕਾਰ (ਬਣੀ) ਰਹਿੰਦੀ ਹੈ (ਕਿਉਂਕਿ ਓਹ ਪ੍ਰਾਣੀ ਅਪਣੇ) ਪੈਦਾ ਕਰਨ ਵਾਲੇ ਦਾ ਨਾਮ ਨਹੀਂ ਸਿਮਰਦੇ (ਇਸ ਲਈ ਓਹ ਕਾਲ ਚੱਕ੍ਰ ਵਿਚ ਫਸੇ) ਵਾਰ ਵਾਰ ਮਰਦੇ ਜੰਮਦੇ ਰਹਿੰਦੇ ਹਨ॥੨॥

ਅੰਧੇ ਗੁਰੂ ਤੇ ਭਰਮੁ ਨ ਜਾਈ ॥ ਮੂਲੁ ਛੋਡਿ ਲਾਗੇ ਦੂਜੈ ਭਾਈ ॥ ਬਿਖੁ ਕਾ ਮਾਤਾ ਬਿਖੁ ਮਾਹਿ ਸਮਾਈ ॥ ੩ ॥

(ਗ੍ਯਾਨ ਨੇਤ੍ਰਾਂ ਤੋਂ ਹੀਨ) ਅੰਨ੍ਹੇ ਗੁਰੂ ਤੋਂ ਭਰਮ ਦੀ ਨਵਿਰਤੀ ਨਹੀਂ ਹੁੰਦੀ, (ਕਿਉਂਕਿ ਐਸਾ ਗੁਰੂ) ਮੂਲ (ਵਾਹਿਗੁਰੂ) ਨੂੰ ਛਡ ਕੇ ਦੁਤੀਆ ਭਾਉ ਵਿਚ ਲਗਾ ਹੋਇਆ ਹੈ। (ਉਹ) ਵਿਹੁ ਵਿਚ ਮਸਤਿਆ ਹੋਇਆ ਵਿਹੁ ਵਿਚ ਹੀ ਸਮਾਇਆ ਰਹਿੰਦਾ ਹੈ॥੩॥

ਮਾਇਆ ਕਰਿ ਮੂਲੁ ਜੰਤ੍ਰੁ ਭਰਮਾਏ ॥ ਹਰਿ ਜੀਉ ਵਿਸਰਿਆ ਦੂਜੈ ਭਾਏ ॥ ਜਿਸੁ ਨਦਰਿ ਕਰੇ ਸੋ ਪਰਮ ਗਤਿ ਪਾਏ ॥ ੪ ॥

ਮਾਇਆ ਨੂੰ (ਸੰਸਾਰ ਦਾ) ਮੂਲ ਬਣਾਕੇ (ਮਾਨੋਂ ਇਕ ਜੰਤ੍ਰ= ਕਲਾ (ਬਣਾਇਆ ਹੈ, ਜਿਸ ਦੁਆਰਾ ਜੀਵ) ਭੁਆਏ ਜਾ ਰਹੇ ਹਨ, (ਇਉਂ ਮਾਇਆ ਗ੍ਰਸੇ ਜੀਵਾਂ ਨੂੰ) ਹਰੀ ਜੀ ਵਿਸਰ ਰਿਹਾ ਹੈ (ਕਿਉਂਕਿ ਮਾਇਆ ਦਾ ਪ੍ਰੇਮ) ਦੁਤੀਆ ਭਾਇ ਹੈ। (ਪਰ ਇਕ ਗਲ· ਆਸ ਬਨ੍ਹਾਉਣ ਵਾਲੀ ਬੀ ਹੈ ਕਿ ਹਰੀ ਜਿਸ ਉਤੇ ਕ੍ਰਿਪਾ ਦ੍ਰਿਸ਼ਟੀ ਕਰ ਦੇਂਦਾ ਹੈ ਓਹ ਪਰਮ ਗਤੀ (ਪੂਰਨ ਮੁਕਤੀ) ਨੂੰ ਪਾ ਲੈਂਦਾ ਹੈ। (ਜਿਸ ਨੇ ਪਰਮ ਗਤੀ ਪਾ ਲਈ ਹੈ ਉਸ ਦੇ) ਅੰਦਰ ਸਤਜ (ਸਰੂਪ ਹਰੀ ਵਸਦਾ ਹੈ, ਉਹ ਬਾਹਰ ਬੀ ਸਚ ਦਾ ਹੀ ਵਰਤਾਰਾ ਕਰਦਾ ਹੈ (ਭਾਵ ਉਸ ਦੇ ਵਰਤਾਰੇ ਤੋਂ ਪਿਆ ਦਿੱਸਦਾ ਹੈ ਕਿ ਇਹ ਸਤਜ ਸਰੂਪ ਵਿਚ ਟਿਕਿਆ ਹੋਇਆ ਹੈ)। ਜੇ ਕੋਈ (ਜਤਨ ਕਰਕੇ ਇਸ ਅੰਦਰ ਬਾਹਰ ਵਸਦੇ ਸਤਜ ਸਰੂਪ ਨੂੰ) ਛਿਪਾਕੇ ਬੀ ਰੱਖੇ ਤਦ ਬੀ ਉਹ ਸਤਜ (ਸਰੂਪ) ਛਿਪਦਾ ਨਹੀਂ ਹੈ। (ਐਸੇ ਆਦਮੀ ਨੂੰ) ਗ੍ਯਾਨੀ ਨਿਰਯਤਨ ਹੀ ਪਛਾਣ ਲੈਂਦਾ ਹੈ॥੫॥

ਅੰਤਰਿ ਸਾਚੁ ਬਾਹਰਿ ਸਾਚੁ ਵਰਤਾਏ॥ ਸਾਚੁ ਨ ਛਪੈ ਜੇ ਕੋ ਰਖੈ ਛਪਾਏ ॥ ਗਿਆਨੀ ਬੂਝਹਿ ਸਹਜਿ ਸੁਭਾਏ ॥੫॥

* ਇਸ ਜੁਗ ਵਿਚ ਭਾਵ ਕਲਿਯੁਗ ਵਿਚ।

| | |
|---|---|
| ਗੁਰਮੁਖਿ ਸਾਚਿ ਰਹਿਆ ਲਿਵ ਲਾਏ ॥ ਹਉਮੈ ਮਾਇਆ ਸਬਦਿ ਜਲਾਏ ॥ ਮੇਰਾ ਪ੍ਰਭੁ ਸਾਚਾ ਮੇਲਿ ਮਿਲਾਏ ॥ ੬ ॥ | (ਐਸਾ) ਗੁਰਮੁਖ (ਸਦਾ) ਸਤਜ ਸਰੂਪ ਵਿਚ ਲਿਵ ਲਾਈ ਰਖਦਾ ਹੈ, (ਉਹ ਗੁਰੂ ਦੇ ਦਿਤੇ) ਸ਼ਬਦ ਦੁਆਰਾ ਹਉਮੈ ਤੇ ਮਾਇਆ ਨੂੰ ਸਾੜ ਸੁਟਦਾ ਹੈ, (ਐਸੇ ਗੁਰਮੁਖ ਨੂੰ) ਮੇਰਾ ਸਤਜ ਸਰੂਪ ਪ੍ਰਭੂ (ਅਪਣੇ) ਮੇਲ ਵਿਚ ਮੇਲ ਲੈਂਦਾ ਹੈ॥੬॥ |
| ਸਤਿਗੁਰੁ ਦਾਤਾ ਸਬਦੁ ਸੁਣਾਏ ॥ ਧਾਵਤੁ ਰਾਖੈ ਠਾਕਿ ਰਹਾਏ ॥ ਪੂਰੇ ਗੁਰ ਤੇ ਸੋਝੀ ਪਾਏ ॥ ੭ ॥ | ਸਤਿਗੁਰੂ (ਇਕ) ਦਾਤਾ ਹੈ (ਜੋ ਅਨਮੁੱਲੀ ਦਾਤ) ਸ਼ਬਦ ਦੀ ਸੁਣਾ ਸੁਣਾ ਕੇ (ਦੇ ਰਿਹਾ ਹੈ, ਜੋ ਕੋਈ ਉਸ ਦੇ ਉਪਦੇਸ਼ ਨੂੰ ਸੁਣ ਕੇ ਅਪਣੇ) ਦੌੜਦੇ (ਮਨ) ਨੂੰ ਰੋਕ ਰਖੇਗਾ (ਅਤੇ ਅਪਣੀਆਂ ਇੰਦ੍ਰੀਆਂ ਨੂੰ ਭੋਗਾਂ ਤੋਂ) ਵਰਜ ਕੇ ਰਖੇਗਾ (ਉਹ ਉਸ) ਪੂਰੇ ਗੁਰੂ ਤੋਂ (ਗਜਾਨ ਦੀ) ਸੋਝੀ ਪਾਏਗਾ॥ ੭॥ |
| ਆਪੇ ਕਰਤਾ ਸ੍ਰਿਸਟਿ ਸਿਰਜਿ ਜਿਨਿ ਗੋਈ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥ ਨਾਨਕ ਗੁਰਮੁਖਿ ਬੂਝੈ ਕੋਈ ॥ ੮ ॥ ੬ ॥ | (ਉਹ ਸੋਝੀ ਇਹ ਹੋਏਗੀ ਕਿ) ਕਰਤਾਰ ਨੇ ਆਪ ਹੀ ਸ੍ਰਿਸ਼ਟੀ (ਰਚੀ ਹੈ ਤੇ ਉਹੀ ਹੈ ਫਿਰ) ਜਿਸ ਨੇ ਰਚਕੇ (ਇਸ ਨੂੰ) ਨਾਸ਼ ਕਰ ਦੇਣਾ ਹੈ, ਉਸ ਤੋਂ ਬਿਨਾ ਦੂਜਾ ਹੋਰ ਕੋਈ ਹੈ ਹੀ ਨਹੀਂ, (ਪਰ) ਹੇ ਨਾਨਕ (ਇਹ ਗਲ) ਕੋਈ ਗੁਰਮੁਖ ਹੀ ਬੁੱਝਦਾ ਹੈ॥੮॥੬॥ |

**ਵਜਾਖਜਾ**– ਇਸ ਅਸਟਪਦੀ ਵਿਚ ਵੇਦ ਦੇ ਤ੍ਰੈ ਗੁਣਾਂ ਵਿਚ ਹੋਣ ਦਾ ਵਿਸ਼ਾ ਲਿਆ ਹੈ, ਇਹ ਉਹੋ ਗਲ ਹੈ ਜੋ ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਵਿਚ ਫੁਰਮਾਈ ਹੈ ਕਿ ਵੇਦ ਤ੍ਰੈ ਗੁਣਾਂ ਵਿਚ ਵਰਤਦੇ ਹਨ, ਤੂੰ ਤਿੰਨਾਂ ਤੋਂ ਉਪਰ ਉੱਠ।

ਤ੍ਰੈਗੁਣਯ ਵਿਖਯਾ ਵੇਦਾ ਨਿਸ੍ਤ੍ਰੈਗੁਣ੍ਯੋ ਭਵਾਰ੍ਜੁਨ*। (ਗੀਤਾ ੨-੪੫)

ਇਸ ਕਰਕੇ ਅੰਕ ੧ ਵਿਚ ਫੁਰਮਾਉਂਦੇ ਹਨ ਕਿ ਵੇਦ ਤ੍ਰੈ ਗੁਣਾਂ ਵਿਚ ਹਨ, ਬ੍ਰਾਹਮਣ ਜੋ ਕੁਛ ਵੇਦਾਂ ਦੀ ਵਜਾਖਜਾ ਕਰਦਾ ਹੈ ਉਹ ਤ੍ਰੈ ਗੁਣੀ ਹੁੰਦੀ ਹੈ। ਤ੍ਰੈ ਗੁਣੀ ਵਜਾਖਜਾ ਤ੍ਰੈ ਗੁਣਾਂ ਵਿਚ ਰੱਖਦੀ ਹੈ, ਤ੍ਰੈ ਗੁਣ ਮਾਇਆ ਦੇ ਹਨ। ਇਸ ਵਿਚ ਇਕ ਕਟਾਖਜ ਹੈ; ਗੁਣ ਨਾਮ ਰੱਸੀ ਦਾ ਬੀ ਹੈ, ਸੋ ਤ੍ਰੈ ਗੁਣ, ਵਾਲੀ ਵਜਾਖਜਾ ਆਪ ਬੰਧਨ ਰੂਪ ਹੈ, ਓਹ ਜੀਵ ਦੇ ਬੰਧਨ ਨਹੀਂ ਕੱਟ ਸਕਦੀ, ਮਾਇਕ ਬੰਧਨ ਨਾ ਤੁਟੇ ਤਾਂ ਜੀਵ ਮੁਕਤ ਨਾ ਹੋਇਆ।

ਇਹ ਗਲ ਦੱਸ ਕੇ ਫੁਰਮਾਇਆ ਕਿ ਮੁਕਤੀ ਦਾ ਦਾਤਾ ਇਸ ਜੁਗ ਵਿਚ ਸਤਿਗੁਰੂ ਮੌਜੂਦ ਹੈ; ਇਸ਼ਾਰਾ ਇਹ ਹੈ ਕਿ ਉਸ ਦੀ ਸ਼ਰਣ ਲਓ। ਜੋ ਪਤੇ ਦੀ ਗੱਲ ਫੁਰਮਾਈ ਇਹ ਸੀ ਕਿ ਤ੍ਰੈ ਗੁਣੀ ਵਜਾਖਜਾ ਸੁਣ ਸੁਣ ਕੇ ਕਲਜਾਣ ਨਾ ਸਮਝੋ, ਕਲਜਾਣ ਦਾ ਮਾਰਗ ਸਤਿਗੁਰੂ ਪਾਸ ਹੈ, ਉਸ ਦੀ ਸ਼ਰਣਿ ਤੇ ਮੇਹਰ ਤੋਂ ਪ੍ਰਾਪਤ ਹੋਣੀ ਹੈ। ਜਿਵੇਂ ਕਿ ਪੁਰਾਤਣ ਸਮੇਂ ਵੇਦ ਪਾਠੀ ਬ੍ਰਾਹਮਣਾਂ ਨੂੰ ਮੁਕਤ ਮਾਰਗ ਦੇ ਮਾਲਕ ਜਨਕ ਵਰਗੇ ਰਾਜੇ ਗਜਾਨ ਪ੍ਰਦਾਨ ਕਰਦੇ ਸਨ, ਤਦੋਂ ਪਿਛੇ ਦੱਸ ਆਏ ਹਾਂ, ਕਿ ਕਈ ਮੁਕਤ ਮਾਰਗ ਦੇ ਦਾਤਿਆਂ ਨੇ ਕਹਿ ਬੀ ਦਿਤਾ ਸੀ ਕਿ ਹੇ ਕਰਮ ਕਾਂਡ ਵਿਚ ਨਿਪੁਨ ਬ੍ਰਾਹਮਣ! ਇਹ ਗੁਹਜ ਵਿਦਜਾ ਤੁਸਾ ਪਾਸ ਨਹੀਂ ਸੀ, ਇਹ ਅੱਜ ਮੈਂ ਤੁਸਾਨੂੰ ਦਾਨ ਕਰ ਰਿਹਾ ਹਾਂ।

ਸੋ ਰਹਾਉ ਵਿਚ ਫੁਰਮਾਉਂਦੇ ਹਨ ਕਿ ਸਤਿਗੁਰੂ ਦੀ ਸ਼ਰਣ ਜਾਕੇ, ਗੁਰਮੁਖ ਹੋਕੇ ਜੋ ਪ੍ਰਾਣੀ ਅਪਣਾ ਭਰਮ ਦੂਰ ਕਰ ਲੈਂਦੇ ਹਨ ਓਹਨਾਂ ਦੇ ਅੰਦਰ ਸਹਿਜ ਧੁਨਿ ਉਪਜ ਪੈਂਦੀ ਹੈ ਤੇ ਹਰੀ ਵਿਚ ਲਿਵ ਲਗ ਜਾਂਦੀ ਹੈ।

ਅੰਕ-੨ ਰਹਾਉ ਵਿਚ ਮੁਕਤੀ ਮਾਰਗ ਦਿਖਾਕੇ ਹੁਣ ਫੇਰ ਤ੍ਰੈ ਗੁਣੀ ਹਾਲਤ ਨੂੰ ਲੈਂਦੇ ਹਨ।

* ਹੇ ਅਰਜੁਨ! ਵੇਦ ਤ੍ਰੈ ਗੁਣਾਂ ਦੀਆਂ ਗਲਾਂ ਨਾਲ ਭਰੇ ਹੋਏ ਹਨ, ਤੂੰ ਤਿੰਨ ਗੁਣਾਂ ਤੋਂ ਅਤੀਤ ਹੋ।

ਕਿ ਤ੍ਰੈ ਗੁਣਾ ਵਿਚ ਜੋ ਕੁਛ ਬੀ ਹੈ ਉਸ ਦੇ ਸਿਰ ਤੇ ਕਾਲ ਦਾ ਵਸੀਕਾਰ ਹੈ। ਤ੍ਰੈ ਗੁਣਾਂ ਦਾ ਪਸਾਰਾ ਕਾਲ ਵਿਚ ਹੈ। ਭਾਵ ਹੈ ਕਿ ਤ੍ਰੈ ਗੁਣੀ ਰਚਨਾ ਸਭ ਕਾਲ ਤੇ ਦੇਸ਼ ਵਿਚ ਹੈ, ਉਹਦੀ ਰਚਨਾ ਕਾਲ ਵਿਚ ਹੋਣ ਕਰਕੇ ਓਹ ਕਾਲੋਂ ਬਾਹਰ ਨਹੀਂ ਹੋ ਸਕਦੀ। ਜੋ ਤ੍ਰੈ ਗੁਣਾਂ ਵਿਚ ਵਰਤਦੇ ਹਨ ਓਹ ਓਹ ਕੰਮ ਕਰ ਰਹੇ ਹਨ ਕਿ ਉਹਨਾਂ ਦੇ ਸਿਰੋਂ ਕਾਲ ਦੀ ਕਾਰ ਦੂਰ ਨਹੀਂ ਹੁੰਦੀ। ਭਾਵ ਓਸ ਦੇ ਚੱਕ੍ਰ ਵਿਚ ਰਹਿੰਦੇ ਹਨ। ਕਈ ਦਾਨੇ ਪਦ ਸਿਰਿਕਾਰਾ ਨੂੰ 'ਸਰਕਾਰ' ਸਮਝ ਕੇ ਅਰਥ ਕਰਦੇ ਹਨ ਕਿ ਕਾਲ ਦੀ ਸਰਕਾਰ ਹੇਠ, ਭਾਵ ਕਾਲ ਦੀ ਰੱਯਤ, ਹਨ। ਮੁਰਾਦ ਇਸ ਦੀ ਬੀ ਉਹੋ ਹੈ।

ਕਾਲ ਤ ਛੁਡਾਉਣ ਵਾਲੀ ਸ਼ੈ ਅਕਾਲ ਦਾ ਨਾਮ ਸੀ, ਓਹ ਨਾਮ ਜਪਦੇ ਨਹੀਂ, ਇਸ ਕਰਕੇ ਓਹ ਕਾਲ ਚੱਕ੍ਰ ਵਿਚ ਘੁੰਮਦੇ ਰਹਿੰਦੇ ਹਨ। ਇਹ ਕੁਛ ਤਾਂ ਤ੍ਰੈ ਗੁਣੀ ਵਜਾਖਜਾ ਕਰਨ ਵਾਲੇ ਵੇਦ ਪਾਠੀ ਬਾਬਤ ਕਿਹਾ, ਜੋ ਕਿ ਤ੍ਰੈ ਗੁਣਾ ਵਿਚ ਵਰਤਦਾ ਗੁਰੂ ਬਣ ਰਿਹਾ ਹੈ*।

ਹੁਣ ਅੰਕ ੩ ਵਿਚ ਉਸ ਤ੍ਰੈ ਗੁਣ ਵਿਚ ਵਰਤਦੇ ਬ੍ਰਾਹਮਣ ਗੁਰੂ ਦੇ ਸੇਵਕਾਂ ਦੀ ਗਤੀ ਨਿਰੂਪਣ ਕਰਦੇ ਹਨ। ਫੁਰਮਾਉਂਦੇ ਹਨ ਕਿ ਤ੍ਰੈ ਗੁਣਾਂ ਵਿਚ ਫਾਥਾ ਚਾਹੇ ਪੰਡਿਤ ਹੈ, ਪਰ ਓਹ ਗਜਾਨ ਨੇਤ੍ਰ ਨਾ ਹੋਣ ਕਰਕੇ ਅੰਨ੍ਹਾ ਹੈ, ਉਹ ਆਪ ਮਾਇਕ ਭਰਮਾਂ ਵਿਚ ਹੈ, ਓਹ ਕਿਸੇ ਚੇਲੇ ਦਾ ਭਰਮ ਕੀਕੂੰ ਦੂਰ ਕਰ ਸਕਦਾ ਹੈ। ਉਹ ਤਾਂ ਅਪਣੇ ਅੰਧੇ ਗੁਰੂ ਵਾਂਙੂ ਮੂਲ, ਜੋ ਵਾਹਿਗੁਰੂ ਹੈ, ਉਸ ਦੇ ਪ੍ਰੇਮ ਵਿਚ ਨਹੀ ਹੈ। ਓਹ ਤਾਂ ਵਾਹਿਗੁਰੂ ਤੋਂ ਭਿੰਨ ਜੋ ਮਾਇਆ ਹੈ, ਜਿਸ ਨੂੰ ਦੂਜੀ❖ ਕਰਕੇ ਕਿਹਾ ਹੈ, ਉਸ ਦੇ ਪ੍ਰੇਮ ਵਿਚ ਹੈ। ਓਹ ਕਿਵੇਂ ਮੁਕਤ ਹੋ ਸਕਦਾ ਹੈ? ਜੋ ਆਪ ਮੁਕਤ ਨਹੀਂ ਉਹ ਕਿਵੇਂ ਕਿਸੇ ਨੂੰ ਮੁਕਤ ਕਰ ਸਕਦਾ ਹੈ? ਕਿਉਂਕਿ ਅਮਰ ਕਰਨੇ ਵਾਲਾ ਤਾਂ ਉਸ ਮੂਲ ਰੂਪ ਵਾਹਿਗੁਰੂ ਦਾ ਨਾਮ ਸੀ, ਜਿਸਨੂੰ ਉਹ ਲਿਪਟ ਨਹੀਂ ਰਿਹਾ। ਉਹ ਤਾਂ ਜ਼ਹਿਰ ਵਿਚ ਉਪਜੇ ਕੀੜੇ ਵਾਂਙੂ ਜ਼ਹਿਰ ਨੂੰ (ਮਾਇਆ ਨੂੰ) ਲਿਪਟ ਰਿਹਾ ਹੈ, ਉਸ ਦੀ ਸਮਾਈ ਤਾਂ ਮਾਇਆ ਦੇ ਹੇਰ ਫੇਰਾਂ ਵਿਚ ਹੀ ਹੈ।

ਅੰਕ ੪ ਵਿਚ ਹੁਣ ਉਹਨਾਂ ਮਾਇਆ ਵਿਚ ਲਿਪਟਿਆਂ ਦੀ ਹੋਰ ਗਲ ਕਹਿਕੇ ਆਸ ਬਨ੍ਹਾਉਂਦੇ ਹਨ ਕਿ ਕਾਲ ਚੱਕ੍ਰ ਹੇਠ ਰਹਿਣਾ ਉਹਨਾਂ ਨੂੰ ਕੋਈ ਸਦਾ ਦੀ ਸਜ਼ਾ ਨਹੀਂ ਦਿੱਤੀ ਗਈ, ਉਹ ਤਾ ਤ੍ਰੈ ਗੁਣਾਂ ਵਿਚ ਮਗਨ ਰਹਿਣੇ ਦਾ ਸੁਤੇ ਸਿੱਟਾ ਹੈ ਕਿ ਤ੍ਰੈ ਗੁਣਾਂ ਤੋਂ ਨਾ ਛੁੱਟੇ ਆਪ ਜੁ ਬੱਝੇ ਰਹੇ। ਉਹਨਾ ਨੇ ਕਰਤਾ ਪੁਰਖ ਨੂੰ ਅਪਣਾ ਮੂਲ ਨਾ ਸਿਞਾਤਾ, ਉਹਨਾਂ ਨੇ ਮਾਇਆ ਨੂੰ ਮੂਲ ਪਛਾਤਾ, ਮਾਇਆ ਕਰਤਾ ਨਾ ਸੀ, ਮਾਇਆ ਤਾਂ ਇਕ ਯੰਤ੍ਰ ਅਰਥਾਤ ਇਕ ਕਲਾ ਕਿ ਮਸ਼ੀਨ ਸੀ। ਜਿਸ ਕਰਕੇ ਜਗਤ ਨੂੰ ਰੂਪ ਦਿਤਾ ਗਿਆ ਸੀ। ਉਹ ਹੁਣ ਬਣ ਗਿਆ ਇਕ ਭੁਆਟਣੀ ਦਾ ਚੱਕ੍ਰ, ਜਿਸ ਵਿਚ ਜੀਵ ਪਏ ਭਉਂਦੇ ਹਨ। ਜਗਤ ਦੇ ਜੀਵ ਬਣੇ ਮਾਇਆ ਦੇ ਯੰਤ੍ਰ ਨਾਲ, ਪਰ ਮਾਇਆ ਵਿਚ ਪ੍ਰੇਮ ਕਰਨ ਕਰਕੇ ਓਹ ਮਾਇਆ ਵਿਚ ਰਹਿੰਦੇ ਹਨ। ਇਹ ਗੱਲ ਦੂਜੀ ਤੁਕ ਵਿਚ ਸਪਸ਼ਟ ਦੱਸੀ ਹੈ ਕਿ 'ਹਰ ਜੀਉ ਵਿਸਰ ਗਿਆ' ਹੈ, 'ਦੂਜੀ' ਅਰਥਾਤ ਮਾਇਆ ਨੂੰ ਪ੍ਰੇਮ ਕਰਨੇ ਕਰਕੇ।

ਹੁਣ ਆਸਾ ਦੀ ਗੱਲ ਕੀਹ ਫੁਰਮਾਉਂਦੇ ਹਨ? ਕਿ ਕਾਲ ਚੱਕ੍ਰ ਵਿਚ ਘੁੰਮਦੇ ਰਹਿਣਾ ਕੋਈ ਸਦੈਵੀ ਸਜ਼ਾ ਨਹੀਂ ਹੈ। ਜੋ ਲੋਕ ਦੂਜੇ ਦੇ ਪ੍ਰੇਮੀ ਹਨ ਓਹ ਤ੍ਰੈ ਗੁਣੀ ਵਿਚ ਹਨ, ਅਰਥਾਤ ਤ੍ਰੈ ਗੁਣੀ ਫਾਹੀ ਵਿਚ ਹਨ। ਓਹ ਬੀ ਪਰਮ ਗਤੀ ਨੂੰ ਪ੍ਰਾਪਤ ਹੋ ਸਕਦੇ ਹਨ। ਜੇ ਗੁਰੂ ਮੇਹਰ ਕਰ ਦੇਵੇ ਤਾਂ। ਮੇਹਰ ਪ੍ਰਾਪਤੀ ਦਾ ਰਸਤਾ ਅਨੇਕ ਵੇਰ ਦੱਸ ਚੁਕੇ ਹਨ:- ਗੁਰੂ ਦੀ ਸ਼ਰਣ ਲੈਣੀ, ਗੁਰੂ ਦੇ ਦੱਸੇ ਨਾਮ ਦਾ ਅਭਜਾਸ ਕਰਨਾ, ਗੁਰੂ ਦੀ ਸੰਗਤ ਤੋਂ ਆਤਮ ਲੱਖਤਾ ਪ੍ਰਾਪਤ ਕਰਨੀ ਆਦਿ, ਸੋ ਏਥੇ ਆਸ ਬਨ੍ਹਾਈ ਹੈ ਜਗਤ ਜੀਵਾ ਦੀ।

---

* ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥　(ਵਾਰ ਆਸਾ ਮਹਲਾ ੧-੧੫)

ਪੁਨਾ:-ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ॥　(ਸਲੋਕ ਕਬੀਰ ਜੀਉ--੨੩੭)

❖ ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥　(ਵਾਰ ਆਸਾ ਮਹਲਾ ੧-੧)

ਅੰਕ ੫-੬- ਹੁਣ ਪਰਮ ਗਤੀ ਨੂੰ ਪ੍ਰਾਪਤ ਦੀ ਵਰਤੋਂ ਤੇ ਅਵਸਥਾ ਦੱਸੀ ਹੈ। ਉਹ ਗੁਰਮੁਖ, ਜਿਸ ਦਾ ਪਿੱਛੇ ਜ਼ਿਕਰ ਸੀ, ਅੰਦਰ ਸਤਜ ਸਰੂਪ ਵਿਚ ਟਿਕਿਆ ਹੁੰਦਾ ਹੈ, ਉਸ ਦੀ ਵਰਤੋਂ ਬਾਹਰ ਬੀ ਇਸੀ ਨੇਸ਼ਟਾ ਦੀ ਪ੍ਰਤੀਪਾਦਕ ਹੁੰਦੀ ਹੈ। ਉਹ ਆਪਣੀ ਇਸ ਸਤਜ ਪ੍ਰਾਪਤੀ ਦੇ ਢੰਡੋਰੇ ਨਹੀਂ ਦੇਂਦਾ:-

ਜਿਨਿ ਹਰਿ ਪਾਇਓ ਤਿਨਹਿ ਛਪਾਇਓ॥　　(ਟੋਡੀ ਨਾਮਦੇਉ)

ਪਰ ਆਪ ਫੁਰਮਾਉਂਦੇ ਹਨ ਕਿ ਉਸ ਦੀ ਇਹ ਸਤਜ ਰੂਪਤਾ ਛਿਪ ਨਹੀਂ ਸਕਦੀ, ਗਜਾਨੀ ਲੋਕ ਸਹਜ ਸੁਭਾ ਪਛਾਣ ਲੈਂਦੇ ਹਨ। ਓਹ ਤਾਂ ਆਪਣੀ ਸਤਜ ਸਰੂਪਤਾ ਦੀ ਮਗਨਤਾ ਵਿਚ ਹੁੰਦੇ ਹਨ ਤੇ ਪ੍ਰਭੂ ਉਨ੍ਹਾਂ ਨੂੰ ਆਪਣੇ ਤੋਂ ਫਿਰ ਵਿਛੁੜਨ ਨਹੀਂ ਦੇਂਦਾ।

ਅੰਕ ੭ ਤੇ ੮ ਵਿਚ ਪੁਨਰ ਦ੍ਰਿਸ਼ਟੀ ਦੋ ਗੱਲਾਂ ਤੇ ਪਾਉਂਦੇ ਹਨ: ਗੁਰੂ ਤੇ ਪਰਮੇਸ਼ੁਰ ਤੇ। ਸਤਿਗੁਰੂ ਦਾਤਾ ਸ਼ਬਦ ਸੁਣਾਉਂਦਾ ਹੈ, ਉਸ ਦੇ ਸ਼ਬਦ ਵਿਚ ਹੁੰਦਾ ਹੈ ਨਾਮ ਦਾ ਧਾਰਨ ਕਰਨਾ, ਹਰੀ ਕੀਰਤਨ ਵਿਚ ਰਹਿਣਾ ਤੇ ਗਜਾਨ ਦੀ ਵੀਚਾਰ। ਅਗੋਂ ਸਿਖ ਦਾ ਧਰਮ ਕੀ ਹੈ ਕਿ ਨਾਮ ਕੀਰਤਨ ਆਦਿ ਦਾ ਉਪਦੇਸ਼ ਪ੍ਰਾਪਤ ਕਰਕੇ ਮਨ ਨੂੰ ਧਾਵਨ ਤੋਂ ਰੋਕੇ, ਮਨ ਦੀ ਤਾਬਿਆ ਜੋ ਇੰਦ੍ਰੀਆਂ ਹਨ, ਇਨ੍ਹਾਂ ਨੂੰ ਬ੍ਰੀ ਵਰਜ ਰਹਾਏ, ਅਥਵਾ ਮਨ ਨੂੰ ਇਕ ਚਿਤ ਸਿਮਰਨ ਵਿਚ ਰਖੇ।

ਅੰਤ ਵਿਚ ਵਾਹਿਗੁਰੂ ਦੀ ਮਹਿਮਾ ਦੱਸਦੇ ਹਨ ਕਿ ਕਰਤਾਰ ਤੇ ਵਿਸਰਜਨ ਕਰਨ ਵਾਲਾ ਉਹੀ ਆਪ ਹੈ। ਹੋਰ ਕੋਈ ਨਹੀਂ। ਭਾਵ ਕੀਹ ਕਿ ਉਸੇ ਨਾਲ ਪ੍ਰੇਮ ਪਾਓ। ਇਹ ਗਲ ਬੁੱਝ ਲਓ ਕਿ ਭਾਵ ਦੇ ਲਾਯਕ ਪ੍ਰੇਮ ਦੇ ਯੋਗ ਉਹੋ ਇਕੋ ਹੈ, ਇਹ ਗੱਲ ਸਮਝ ਲਵੋ ਤਾਂ ਕਲਜਾਣ ਹੈ।

**ਨਿਰੁਕ੍ਤ- ਤ੍ਰੈ ਗੁਣ ਵਖਾਣੈ-** (ਉਹ ਵੇਦ ਪਾਠੀ ਬ੍ਰਾਹਮਣ) ਤ੍ਰੈ ਗੁਣਾਂ ਨੂੰ ਵਰਣਨ ਕਰਦਾ ਹੈ।

(ਅ) ਤ੍ਰੈ ਗੁਣਾਂ ਦਾ ਅਰਥ ਹੀ ਵੇਦ ਲਾ ਲੈਂਦੇ ਹਨ।

(ੲ) ਤ੍ਰੈ ਗੁਣਾਂ ਦੇ ਵਰਣਨ ਕਰਨੇ ਨਾਲ ਭਰਮ ਦੂਰ ਨਹੀਂ ਹੁੰਦਾ।

ਸਹਜ ਧੁਨਿ- ਸੁਭਾਵਕ ਰਉ ਇਕ ਧਾਰਾ ਵਿਚ ਚਿਤ ਬ੍ਰਿਤੀ ਦਾ। ਨਾਮ ਸਿਮਰਨ ਦੀ ਉਹ ਅਵਸਥਾ ਜਦੋਂ ਹਿਰਦੇ ਵਿਚ ਨਾਮ ਲਗਾਤਾਰ ਆਪੇ ਹੋਣ ਲਗ ਜਾਂਦਾ ਹੈ, ਜਿਵੇਂ ਕਿ ਸੁਭਾਵ ਹੀ ਇਹ ਸੀ। ਉਸ ਦੀ ਚਾਲ ਸੰਗੀਤਕ ਜੇਹੀ ਤੇ ਰਸਮਈ ਹੁੰਦੀ ਹੈ। ਚੌਥੀ ਪਾਤਸ਼ਾਹੀ ਨੇ ਲਾਵਾਂ ਵਾਲੇ ਸ਼ਬਦ ਵਿਚ ਇਸ ਦਾ ਪਤਾ ਐਉਂ ਦਿਤਾ ਹੈ:-

ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ॥

(ਸੂਹੀ ਮਹਲਾ ੪ ਛੰਤ ਲਾਵ, ੨-੩)

ਇਹ ਸਹਜ ਧੁਨਿ 'ਅਨਹਦ ਸ਼ਬਦ' ਨਹੀਂ, ਇਹ ਉਸ ਤੋਂ ਅਗਲੀ ਅਵਸਥਾ ਹੈ। ਲਾਵਾਂ ਵਾਲੇ ਸ਼ਬਦ ਵਿਚ 'ਅਨਹਦ ਸ਼ਬਦ' ਦੂਸਰੀ ਲਾਵ ਵਿਚ ਹੈ ਤੇ ਸਹਜ ਧੁਨੀ 'ਹਰਿ ਹਰਿ' ਦੀ ਤੀਸਰੀ ਲਾਵ ਵਿਚ ਹੈ। ਫਿਰ 'ਅਨਦਿਨੁ ਹਰਿ ਲਿਵ ਲਾਈ' ਦੀ ਅਵਸਥਾ ਚੌਥੀ ਲਾਵ ਵਿਚ ਹੈ।

ਜਦੋਂ ਇਹ 'ਹਰਿ ਹਰਿ ਹਰਿ ਧੁਨਿ' ਅਖੰਡ ਰੂਪ ਵਿਚ ਹੋ ਜਾਂਦੀ ਹੈ ਤਾਂ ਮਨ ਵਿਚ ਵੈਰਾਗ ਹੋ ਜਾਂਦਾ ਹੈ, ਉਹ ਚਾਉ ਵਾਲਾ ਵੈਰਾਗ ਹੁੰਦਾ ਹੈ।

ਮਨਿ ਚਾਉ ਭਇਆ ਬੈਰਾਗੀਆ॥　　(ਸੂਹੀ ਮਹਲਾ ੪, ਛੰਤ ਲਾਵ ੨-੩)

ਸਹਜ ਧੁਨਿ ਤੇ ਚੱਲ ਪਿਆਂ ਹੋਰ ਕੀ ਲੱਛਣ ਹੁੰਦੇ ਹਨ? ਪੰਜਵੇਂ ਸਤਿਗੁਰਾਂ ਨੇ ਆਸਾ ਰਾਗ ਵਿਚ ਫੁਰਮਾਇਆ ਹੈ:-

ਸਹਜ ਧੁਨਿ ਗਾਵੈ ਮੰਗਲ ਮਨੂਆ ਅਬ ਤਾ ਕਉ ਫੁਨਿ ਕਾਲੁ ਨ ਖਾਇ॥ (ਆਸਾ ਮਹਲਾ ੫-੯)

ਅਰਥਾਤ ਮਨ ਮੰਗਲ ਮਯ ਹੋ ਜਾਂਦਾ ਹੈ ਤੇ ਕਾਲ ਦਾ ਸਿਰ ਤੇ ਕੁੰਡਾ ਨਹੀਂ ਰਹਿੰਦਾ।

ਸਹਜ ਧੁਨਿ ਪ੍ਰਾਪਤ ਕਿਵੇਂ ਹੁੰਦੀ ਹੈ? ਇਸ ਦਾ ਉੱਤਰ ਸੋਰਠਿ ਰਾਗ ਵਿਚ ਗੁਰੂ ਅਮਰ ਦਾਸ

ਜੀ ਨੇ ਆਪ ਦਿਤਾ ਹੈ, ਯਥਾ:-

ਸਤਿਗੁਰ ਸੇਵੇ ਤਾ ਸਹਜ ਧੁਨਿ ਉਪਜੈ ਗਤਿ ਮਤਿ ਤਦ ਹੀ ਪਾਏ॥ (ਸੋਰਠਿ ਮਹਲਾ ੩-੧੩)

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਰਾਮਦਾਸ ਜੀ ਦੇ ਉਚਾਰੇ ਵਾਕਾਂ ਲਈ ਬੀ ਸਹਜ ਧੁਨਿ ਪਦ ਵਰਤਿਆ ਹੈ। ਯਥਾ:-

ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥ (ਮਾਝ ਮਹਲਾ ੫-੮)

ਭਾਵ ਇਹ ਜਾਪਦਾ ਹੈ ਕਿ ਦਰਸ਼ਨ ਆਪ ਦੇ ਸੁੰਦਰ ਹਨ ਤੇ ਆਪ ਦੀ ਉਚਾਰੀ ਬਾਣੀ ਸਹਜ ਧੁਨਿ ਵਾਲੇ ਹਿਰਦੇ ਵਿਚੋਂ ਨਿਕਲ ਕੇ ਆਉਂਦੀ ਹੈ, ਸੁਣਨ ਵਾਲਿਆਂ ਨੂੰ ਇਹੋ ਅਸਰ ਤੇ ਪ੍ਰਭਾਵ ਦੇਂਦੀ ਹੈ। ਸੋ ਗੁਰਬਾਣੀ ਤੋਂ ਸਹਜ ਧੁਨਿ ਦੀ ਖੋਜ ਇਸ ਪ੍ਰਕਾਰ ਚਲਦੀ ਹੈ।

(ਅ) ਦਾਨੇ ਲੋਕ ਸਹਜ ਦਾ ਅਰਥ ਵਾਹਿਗੁਰੂ, ਗਿਆਨ, ਸ਼ਾਂਤੀ ਕਰਕੇ ਬੀ ਅਰਥ ਤੁਕ ਮੇਂ ਢੁਕਾਉਂਦੇ ਹਨ। ਸਹਜ ਪਦ ਨੂੰ ਸਿਆਰੀ ਨਹੀਂ ਹੈ, ਇਸ ਕਰਕੇ 'ਸਹਜ' ਪਦ 'ਧੁਨਿ' ਪਦ ਦਾ ਵਿਸ਼ੇਸ਼ਣ ਸਹੀ ਹੁੰਦਾ ਹੈ, ਸੋ 'ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ' ਹੀ ਇਸ ਦੇ ਠੀਕ ਅਰਥ ਏਥੇ ਲਗਦੇ ਸਹੀ ਹੁੰਦੇ ਹਨ। **ਸਿਰਿ ਕਾਰਾ**- ਸਿਰ ਉਤੇ ਕਾਰ ਹੈ।

(ਅ) ਇਸ ਦਾ ਅਰਥ ਸਰਕਾਰ ਬੀ ਕਰਦੇ ਹਨ, ਭਾਵ ਲਗ ਪਗ ਉਹੋ ਰਹਿੰਦਾ ਹੈ। ਪਰ 'ਸਿਰ' ਦੇ ਰਾਰੇ ਨੂੰ ਸਿਆਰੀ ਹੈ। ਸਰਕਾਰ ਦੇ ਰਾਰੇ ਨੂੰ ਸਿਆਰੀ ਨਹੀਂ ਹੁੰਦੀ।

**ਬਿਖੁ ਕਾ ਮਾਤਾ ਬਿਖੁ ਮਾਹਿ ਸਮਾਈ**- (ਜਿਵੇਂ) ਜ਼ਹਰ ਦਾ ਕੀੜਾ ਜ਼ਹਰ ਵਿਚ ਸਮਾਈ ਰਖਦਾ ਹੈ। ਇਹ ਇਸ਼ਾਰਾ ਹੈ 'ਵਿਖ ਕ੍ਰਿਮਿ ਨਜਾਯ' ਵਲ; ਜਿਸ ਦਾ ਅਰਥ ਹੈ ਕਿ ਜੋ ਕੀੜਾ ਜ਼ਹਰ ਵਿਚ ਜੰਮਿਆ ਪਲਿਆ ਹੈ, ਉਹ ਜ਼ਹਰ ਵਿਚ ਹੀ ਖੁਸ਼ ਤੇ ਜੀਉਂਦਾ ਹੈ, ਜ਼ਹਰ ਵਿਚ ਮਰਦਾ ਨਹੀਂ; ਏਥੇ ਭਾਵ ਲਿਆ ਹੈ ਕਿ ਜ਼ਹਰ ਵਿਚ ਹੀ ਸਮਾਈ ਰੱਖਦਾ ਹੈ, ਜ਼ਹਰ ਨੂੰ ਜ਼ਹਰ ਜਾਣਕੇ ਛੱਡਦਾ ਨਹੀਂ, ਉਸੇ ਵਿਚ ਪ੍ਰਸੰਨ ਰਹਿੰਦਾ ਹੈ।

**ਮੂਲੁ ਜੰਤ੍ਰ**- ਪਾਠ ਹੈ 'ਕਰਿ ਮੂਲੁ ਜੰਤ੍ਰ ਭਰਮਾਏ'=ਮਾਇਆ ਨੂੰ (ਸੰਸਾਰ ਦਾ) ਮੂਲ ਬਣਾਕੇ (ਮਾਨੋ ਇਕ ਜੰਤ੍ਰ=) ਕਲਾ ਬਣਾਇਆ ਹੈ।

੨. ਕਈ ਦਾਨੇ 'ਮੂਲੁ ਜੰਤ੍ਰ' ਇਕ ਪਦ ਲੈਕੇ ਇਸ ਦਾ ਅਰਥ ਓਹ ਪੰਘੂੜਾ ਕਰਦੇ ਹਨ, ਜਿਸ ਵਿਚ ਲੋਕਾਂ ਨੂੰ ਬਿਠਾਕੇ ਘੁਮਾਉਂਦੇ ਹਨ, ਅਕਸਰ ਮੇਲਿਆਂ ਤੇ ਏਹ ਪੰਘੂੜੇ ਲਗਦੇ ਹਨ। ਜੀਵਾਂ ਦੇ ਆਵਾਗਵਨ ਨੂੰ ਪੰਘੂੜੇ ਦੀ ਮਿਸਾਲ ਦਿਤੀ ਹੈ।

ਪਦ ਯੰਤ੍ਰ ਤੇ ਇਸ ਦਾ ਦੇਸ਼ ਭਾਸ਼ਾ ਦਾ ਰੂਪ 'ਜੰਦ੍ਰ' ਤੇ 'ਜੰਦਰ' ਕਈ ਮਸ਼ੀਨਾਂ ਯਾ ਕਲਾ ਵਾਸਤੇ ਵਰਤਿਆ ਜਾਂਦਾ ਹੈ। ਜਿਵੇਂ ਚੌਲ ਛੜਨ ਦੇ ਵਡੇ ਪ੍ਰਬੰਧ ਨੂੰ ਜੰਦਰ ਕਹਿੰਦੇ ਹਨ। ਪਾਣੀ ਦੇ ਜ਼ੋਰ ਨਾਲ ਆਟਾ ਪੀਹਣ ਵਾਲੀਆਂ ਚੱਕੀਆਂ ਨੂੰ ਬੀ ਕਈ ਥਾਂ ਜੰਦਰ ਕਹਿ ਲੈਂਦੇ ਹਨ। ਸੋ ਪੰਘੂੜੇ ਨੂੰ ਜੰਦ੍ਰ ਯਾ ਮੂਲ ਜੰਤ੍ਰ ਕਹਿੰਦੇ ਹੋਣ ਤਾਂ ਅਚਰਜ ਨਹੀਂ।

'ਸ੍ਰਿਸ਼ਟੀ ਦਾ ਮੂਲ ਮਾਇਆ ਕਿਵੇਂ ਬਣਾਈ' ਤੀਸਰੇ ਪਾਤਸ਼ਾਹ ਨੇ ਗੂਜਰੀ ਵਾਰ ਦੀ ਪਉੜੀ ੨ ਵਿਚ ਖੁਹਲ ਕੇ ਦੱਸਿਆ ਹੈ।

ਪਉੜੀ॥ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ॥
ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ॥
ਜੋਤੀ ਹੂੰ ਸਭੁ ਚਾਨਣਾ ਸਤਿਗੁਰਿ ਸਬਦੁ ਸੁਣਾਇਆ॥
ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਸਿਰਿ ਧੰਧੈ ਲਾਇਆ॥
ਮਾਇਆ ਕਾ ਮੂਲੁ ਰਚਾਇਓਨੁ ਤੁਰੀਆ ਸੁਖੁ ਪਾਇਆ॥੨॥

(ਗੂਜਰੀ ਕੀ ਵਾਰ ਮਹਲਾ ੩-੨)

ਪਰਮ ਗਤਿ--ਉਹ ਗਤੀ, ਹਾਲਤ ਯਾ ਪਹੁੰਚ, ਜੋ ਪਰਮਾਰਥ ਵਿਚ। ਜੀਵ ਦੀ ਪੂਰਣ ਕਲਯਾਣ ਵਾਲੀ ਵਰਣਨ ਹੁੰਦੀ ਹੈ, ਪੂਰੀ ਪੂਰੀ ਮੁਕਤੀ।

ਗੋਈ--ਨਾਸ਼ ਕੀਤੀ। ਨਾਸ਼ ਕਰਦਾ ਹੈ।

## [ਗਉੜੀ ਮਹਲਾ ੩, ਅਸਟਪਦੀ-੨੫]

**ਪ੍ਰਾਕ੍ਥਨ-** ਪਿਛੇ ਕਰਮ ਕਾਂਡੀ ਤੇ ਅਨੇਕ ਦੇਵਾਂ ਦੀ ਪੂਜਾ ਤੇ ਪੁਜਾਰੀਆਂ ਪ੍ਰਤੀ ਉਪਦੇਸ਼ ਸੀ ਕਿ ਤੁਸਾਂ ਦਾ ਮਾਰਗ ਮੁਕਤੀ ਤੇ ਨਹੀਂ ਲੈ ਜਾਂਦਾ। ਵਿਚ ਵਿਚ ਮੁਕਤਿ ਮਾਰਗ ਦੇ ਰੁਕਨ-ਨਾਮ, ਬਾਣੀ, ਗਯਾਨ ਆਦਿ ਦਾ ਵਰਣਨ ਕਰਦੇ ਆਏ ਹਨ, ਹੁਣ ਅਗਲੀ ਅਸ਼ਟਪਦੀ ਵਿਚ ਮੁਕਤਿ ਮਾਰਗ ਦੇ ਅਸੂਲਾਂ: 'ਨਾਮ' ਆਦਿ ਦਾ ਨਿਰੋਲ ਵਿਧੀ ਪੱਖ ਵਿਚ ਉਪਦੇਸ਼ ਹੈ ਤੇ ਨਾਮੀ ਪੁਰਖ ਦੀ ਅਵਸਥਾ ਅਰਥਾਤ ਕਰਣੀ ਤੇ ਪ੍ਰਾਪਤੀ ਦੱਸੀ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੩ ॥ ਨਾਮੁ ਅਮੋਲਕੁ ਗੁਰਮੁਖਿ ਪਾਵੈ ॥ ਨਾਮੋ ਸੇਵੇ ਨਾਮਿ ਸਹਜਿ ਸਮਾਵੈ ॥ ਅੰਮ੍ਰਿਤੁ ਨਾਮੁ ਰਸਨਾ ਨਿਤ ਗਾਵੈ ॥ ਜਿਸ ਨੋ ਕ੍ਰਿਪਾ ਕਰੇ ਸੋ ਹਰਿ ਰਸੁ ਪਾਵੈ ॥ ੧ ॥ | (ਪ੍ਰਸ਼ਨ: ਜਿਸ ਗੁਰਮੁਖ ਦਾ ਆਪ ਵਰਣਨ ਕਰਦੇ ਹੋ ਉਹ ਕਿਵੇਂ ਬਣਦਾ ਤੇ ਕਿੰਵ ਰਹਿੰਦਾ ਹੈ? ਉੱਤਰ:) ਗੁਰਮੁਖ (ਉਹ ਹੈ ਜੋ) ਅਮੋਲਕ ਨਾਮ ਨੂੰ (ਪਹਿਲੋਂ) ਪ੍ਰਾਪਤ ਕਰਦਾ ਹੈ ਭਾਵ ਦੀਖਯਤ ਹੁੰਦਾ ਹੈ ਫੇਰ ਨਾਮ ਦੀ ਹੀ ਸੇਵਾ ਕਰਦਾ ਹੈ ਤੇ ਨਾਮ ਦੁਆਰਾ (ਹੀ) ਸਹਜ ਵਿਚ ਸਮਾ ਜਾਂਦਾ ਹੈ। (ਜੀਉਂਦੇ ਜੀ ਉਹ) ਅੰਮ੍ਰਿਤ (ਵਰਗੇ ਰਸਦਾਇਕ) ਨਾਮ ਨੂੰ ਰਸਨਾ ਨਾਲ ਸਦਾ ਗਾਉਂਦਾ ਰਹਿੰਦਾ ਹੈ। (ਇਹ) ਹਰੀ ਦਾ ਰਸ ਉਹ (ਪੁਰਖ) ਪਾਉਂਦਾ ਹੈ ਜਿਸ ਉਤੇ (ਵਾਹਿਗੁਰੂ) ਕ੍ਰਿਪਾ ਕਰਦਾ ਹੈ॥੧॥ |
| ਅਨਦਿਨੁ ਹਿਰਦੈ ਜਪਉ ਜਗਦੀਸਾ ॥ ਗੁਰਮੁਖਿ ਪਾਵਉ ਪਰਮ ਪਦੁ ਸੂਖਾ ॥੧ ॥ ਰਹਾਉ ॥ | (ਸੋ ਹੇ ਭਾਈ! ਤੁਸੀਂ ਬੀ) ਹਿਰਦੇ ਵਿਚ ਜਗਤ ਦੇ ਮਾਲਕ ਦਾ ਸਦਾ ਜਪ ਕਰੋ, (ਇਉਂ) ਗੁਰਮੁਖ ਹੋਕੇ (ਤੁਸੀਂ ਬੀ ਹਰੀ ਰਸ ਦਾ) ਸੁਖ ਤੇ (ਅੰਤ ਨੂੰ) ਪਰਮ ਪਦ ਪ੍ਰਾਪਤ ਕਰ ਲਓਗੇ॥੧॥ਰਹਾਉ॥ |
| ਹਿਰਦੈ ਸੂਖੁ ਭਇਆ ਪਰਗਾਸੁ ॥ ਗੁਰਮੁਖਿ ਗਾਵਹਿ ਸਚੁ ਗੁਣਤਾਸੁ ॥ ਦਾਸਨਿ ਦਾਸ ਨਿਤ ਹੋਵਹਿ ਦਾਸੁ ॥ ਗ੍ਰਿਹ ਕੁਟੰਬ ਮਹਿ ਸਦਾ ਉਦਾਸੁ ॥ ੨॥ | (ਐਸੇ ਗੁਰਮਖ ਦੇ) ਹਿਰਦੇ ਵਿਚ ਸੁਖ (-ਸਰੂਪ) ਪ੍ਰਗਟ ਹੋ ਜਾਂਦਾ ਹੈ। ਗੁਰਮੁਖ ਉਸ ਸਤਜ ਸਰੂਪ ਤੇ ਗੁਣਾਂ ਦੇ ਭੰਡਾਰ ਦੇ (ਸਦਾ) ਗੁਣ ਗਾਉਦਾ ਹੈ। (ਵਾਹਿਗੁਰੂ ਦੇ) ਦਾਸਾਂ ਦੇ ਦਾਸਾਂ ਦਾ ਉਹ ਸਦਾ ਦਾਸ ਹੋਇਆ ਰਹਿੰਦਾ ਹੈ। (ਪਰ) ਗ੍ਰਿਹਸਤ ਤੇ ਕੁਟੰਬ ਵਿਚ ਵੱਸਦਾ ਹੋਇਆ (ਚਿੱਤੋਂ) ਸਦਾ ਉਦਾਸ ਰਹਿੰਦਾ ਹੈ॥੨॥ |
| ਜੀਵਨ ਮੁਕਤੁ ਗੁਰਮੁਖਿ ਕੋ ਹੋਈ ॥ ਪਰਮ ਪਦਾਰਥੁ ਪਾਵੈ ਸੋਈ ॥ ਤ੍ਰੈ ਗੁਣ ਮੇਟੇ ਨਿਰਮਲੁ ਹੋਈ ॥ ਸਹਜੇ ਸਾਚਿ ਮਿਲੈ ਪ੍ਰਭੁ ਸੋਈ ॥ ੩ ॥ | (ਐਸਾ) ਕੋਈ ਗੁਰਮਖ ਹੀ ਜੀਵਨ ਮੁਕਤ ਹੁੰਦਾ ਹੈ। ਉਹੀ ਪਰਮ ਪਦਾਰਥ (ਵਾਹਿਗੁਰੂ) ਨੂੰ ਪਾ ਲੈਂਦਾ ਹੈ। (ਉਹ ਪਹਿਲੋਂ ਉਪਰ ਦੱਸੀ ਨਾਮ ਦੀ ਘਾਲ ਨਾਲ) ਤ੍ਰੈ ਗੁਣ ਮੇਟ ਲੈਂਦਾ ਹੈ (ਤੇ ਹਉਮੈ ਤੋਂ) ਨਿਰਮੈਲ ਹੋ ਜਾਂਦਾ ਹੈ, (ਤਦ ਉਸ ਨੂੰ) ਸਹਜੇ ਹੀ ਉਹ ਪ੍ਰਭੂ (ਜੋ) ਸਤਜ ਸਰੂਪ ਹੈ ਮਿਲ ਪੈਂਦਾ ਹੈ॥੩॥ |

| | |
|---|---|
| ਮੋਹ ਕੁਟੰਬ ਸਿਉ ਪ੍ਰੀਤਿ ਨ ਹੋਇ ॥ ਜਾ ਹਿਰਦੈ ਵਸਿਆ ਸਚੁ ਸੋਇ ॥ ਗੁਰਮੁਖਿ ਮਨੁ ਬੇਧਿਆ ਅਸਥਿਰੁ ਹੋਇ॥ ਹੁਕਮੁ ਪਛਾਣੈ ਬੂਝੈ ਸਚੁ ਸੋਇ ॥ ੪ ॥ | (ਪ੍ਰਸ਼ਨ: ਗ੍ਰਿਹ ਕੁਟੰਬ ਵਿਚ ਵਸਦਿਆਂ ਉਦਾਸ ਕੀਕੂੰ ਰਹਿ ਸਕੀਦਾ ਹੈ? ਉੱਤਰ:) *ਜਦ ਹਿਰਦੇ ਵਿਚ ਉਹ ਸਤਜ ਸਰੂਪ (ਪ੍ਰਭੂ) ਵੱਸ ਜਾਂਦਾ ਹੈ (ਤਾਂ) ਕੁਟੰਬ ਨਾਲ (ਉਹ) ਪ੍ਰੀਤ ਨਹੀ ਹੋ ਸਕਦੀ, (ਜੋ) ਮੋਹ (ਰੂਪਾ) ਹੁੰਦੀ ਹੈ❖। (ਕਿਉਂਕਿ) ਗੁਰਮੁਖ ਦਾ ਮਨ (ਹਰੀ ਪ੍ਰੇਮ ਨਾਲ) ਵਿੰਨ੍ਹਿਆ ਜਾਕੇ ਅਚੱਲ ਹੋ ਗਿਆ ਹੁੰਦਾ ਹੈ, (ਉਹ ਹੁਣ) ਹੁਕਮ ਨੂੰ ਪਛਾਣਦਾ ਹੈ ਤੇ ਉਸ (ਹੁਕਮ ਦੇ ਹੁਕਮੀ ਨੂੰ) ਸਤਜ ਸਰੂਪ ਸਿਆਣਦਾ ਹੈ (ਇਸ ਕਰਕੇ ਨਾਸ਼ਮਾਨ ਦੇ ਮੋਹ ਵਿਚ ਨਹੀਂ ਫਸਦਾ)॥੪॥ |
| ਤੂੰ ਕਰਤਾ ਮੈ ਅਵਰੁ ਨ ਕੋਇ ॥ ਤੁਝੁ ਸੇਵੀ ਤੁਝ ਤੇ ਪਤਿ ਹੋਇ ॥ ਕਿਰਪਾ ਕਰਹਿ ਗਾਵਾ ਪ੍ਰਭੁ ਸੋਇ ॥ ਨਾਮ ਰਤਨੁ ਸਭ ਜਗ ਮਹਿ ਲੋਇ ॥੫॥ | (ਹੁਣ ਆਪਣੇ ਦੁਆਰਾ ਜਗਤ ਲਈ ਅਰਦਾਸ ਕਰਦੇ ਹਨ:) (ਹੇ ਪ੍ਰਭੂ!) ਤੂੰ (ਹੀ ਸਭ ਕੁਛ ਦਾ) ਕਰਨਹਾਰ ਹੈਂ, ਮੈਨੂੰ ਹੋਰ ਕੋਈ ਨਹੀਂ (ਕਰਤਾ ਦਿੱਸ ਆਉਂਦਾ)। (ਮੈਂ) ਤੇਰੀ ਹੀ ਸੇਵਾ ਕਰਦਾ ਹਾਂ, ਤੇਰੇ ਤੋਂ ਹੀ (ਏਥੇ ਓਥੇ ਮੇਰੀ) ਪਤਿ ਰਹਿੰਦੀ ਹੈ। (ਤੂੰ ਹੀ) ਕਿਰਪਾ ਕਰੇ ਤਾਂ ਉਸ ਪ੍ਰਭੂ ਨੂੰ (ਮੈਂ) ਗਾਵਾਂ (ਜੋ ਕਰਤਾਰ ਹੈ, ਜਿਸਦਾ) ਨਾਮ-(ਰੂਪੀ) ਰਤਨ ਸਾਰੇ ਜਗਤ ਵਿਚ ਚਾਨਣਾ ਹੈ॥੫॥ |
| ਗੁਰਮੁਖਿ ਬਾਣੀ ਮੀਠੀ ਲਾਗੀ ॥ ਅੰਤਰੁ ਬਿਗਸੈ ਅਨਦਿਨੁ ਲਿਵ ਲਾਗੀ॥ ਸਹਜੇ ਸਚੁ ਮਿਲਿਆ ਪਰਸਾਦੀ ॥ ਸਤਿਗੁਰੁ ਪਾਇਆ ਪੂਰੈ ਵਡਭਾਗੀ ॥੬॥ | (ਜਿਸ ਨੂੰ ਬੀ) ਗੁਰੂ ਦੀ ਬਾਣੀ ਮਿੱਠੀ ਲੱਗ ਜਾਏ, (ਉਸ ਦਾ) ਮਨ ਖਿੜ ਜਾਂਦਾ ਹੈ (ਤੇ ਉਸ ਦੀ) ਸਦੈਵੀ ਲਿਵ ਲੱਗ ਜਾਂਦੀ ਹੈ। (ਫਿਰ ਉਸ ਨੂੰ ਕ੍ਰਿਪਾਲੂ ਪ੍ਰਭੂ ਦੀ) ਕ੍ਰਿਪਾ ਦੁਆਰਾ ਸੱਤਜ ਸਰੂਪ (ਪ੍ਰਭੂ ਆਪ ਹੀ) ਸਹਜ ਸੁਭਾ ਮਿਲ ਜਾਂਦਾ ਹੈ; (ਤਦ ਉਹ ਖੁਸ਼ ਹੁੰਦਾ ਹੈ ਕਿ ਮੈਂ) ਪੂਰੇ ਤੇ ਵਡੇ ਭਾਗਾਂ ਨਾਲ ਸਤਿਗੁਰੂ ਪਾਇਆ ਸੀ (ਜਿਸ ਕਰਕੇ ਇਥੇ ਪੁੱਜਾ ਹਾਂ॥੬॥ |
| ਹਉਮੈ ਮਮਤਾ ਦੁਰਮਤਿ ਦੁਖ ਨਾਸੁ ॥ ਜਬ ਹਿਰਦੈ ਰਾਮ ਨਾਮ ਗੁਣਤਾਸੁ ॥ ਗੁਰਮੁਖਿ ਬੁਧਿ ਪ੍ਰਗਟੀ ਪ੍ਰਭ ਜਾਸੁ ॥ ਜਬ ਹਿਰਦੈ ਰਵਿਆ ਚਰਣ ਨਿਵਾਸੁ ॥੭॥ | ਜਦ ਹਿਰਦੇ ਵਿਚ ਰਾਮ ਦਾ ਨਾਮ, ਜੋ ਗੁਣਾਂ ਦਾ ਭੰਡਾਰ ਹੈ (ਟਿਕ ਗਿਆ, ਤਾਂ) ਹਉਮੈਂ, (ਉਸ ਤੋਂ ਉਪਜੀ) ਮਮਤ੍ਰ, (ਮਮਤ੍ਰ ਤੋਂ ਉਪਜੀ ਮੋਹ ਮਾਇਆ ਵਾਲੀ) ਖੋਟੀ ਬੁਧੀ (ਤੇ ਖੋਟੀ ਬੁਧੀ ਨਾਲ ਕੀਤੇ ਕੰਮਾਂ ਤੋਂ ਸਹੇੜੇ) ਦੁਖਾਂ ਦਾ ਨਾਸ਼ ਹੋ ਗਿਆ। ਜਦੋਂ ਪ੍ਰਭੂ ਦਾ ਜਸ ਕੀਤਾ ਤਦ ਗੁਰਮੁਖੀ ਬੁਧੀ ਪ੍ਰਗਟ ਹੋ ਗਈ (ਅਤੇ) ਹਿਰਦੇ ਵਿਚ (ਪ੍ਰਭੂ ਦੇ) ਚਰਨਾਂ ਦਾ ਨਿਵਾਸ ਰਮ ਗਿਆ (ਭਾਵ ਵਜਾਪਤ ਹੋ ਗਿਆ, ਕਾਇਮ ਹੋ ਗਿਆ)॥੭॥ |
| ਜਿਸੁ ਨਾਮੁ ਦੇਇ ਸੋਈ ਜਨੁ ਪਾਏ ॥ ਗੁਰਮੁਖਿ ਮੇਲੇ ਆਪੁ ਗਵਾਏ ॥ ਹਿਰਦੈ ਸਾਚਾ ਨਾਮੁ ਵਸਾਏ ॥ ਨਾਨਕ ਸਹਜੇ ਸਾਚਿ ਸਮਾਏ ॥੮॥੭॥ | ਜਿਸ ਪੁਰਖ ਨੂੰ (ਵਾਹਿਗੁਰੂ ਆਪਣਾ) ਨਾਮ ਦੇਵੇਗਾ ਉਹੀ ਪਾਏਗਾ। (ਪ੍ਰਸ਼ਨ: ਕੀਕੂੰ? ਉੱਤਰ: ਜਿਸ ਨੂੰ ਨਾਮ ਦੇਣਾ ਹੈ ਹਰੀ ਉਸ ਨੂੰ) ਗੁਰਮੁਖ ਮਿਲਾ ਦੇਵੇਗਾ। (ਗੁਰਮੁਖ ਦੁਆਰਾ ਉਹ ਪੁਰਖ) ਆਪਾ ਭਾਵ ਗੁਆ ਲਏਗਾ ਤੇ ਹਿਰਦੇ ਵਿਚ ਸੱਚਾ ਨਾਮ ਵਸਾ ਲਏਗਾ; (ਫੇਰ ਉਹ) ਸਹਜੇ ਹੀ ਸਤਜ ਸਰੂਪ ਵਿਚ ਸਮਾ ਜਾਏਗਾ॥੮॥੭॥ |

* ਦੂਜੀ ਤੁਕ ਦਾ ਅਰਥ ਪਹਿਲਾ ਲਗਦਾ ਹੈ।

❖ ਮੋਹ ਪ੍ਰੀਤਿ=ਮੋਹ ਦੀ ਪ੍ਰੀਤ। ਮੋਹ ਵਾਲੀ ਪ੍ਰੀਤ। ਮੋਹ ਰੂਪਾ ਪ੍ਰੀਤ।

**ਵਜਾਖਜਾ-** ਅੰਕ ੧ ਤੇ ਰਹਾਉ- ਨਾਮ ਪ੍ਰਾਪਤ ਕਰਕੇ ਗੁਰਮੁਖ ਬਣੇ। ਗੁਰਮੁਖ ਪਦ ਦਾ ਪਹਿਲਾ ਅਰਥ ਹੈ ਉਹ ਪੁਰਖ ਜੋ ਦੀਖਜਾ ਪ੍ਰਾਪਤ ਕਰਕੇ ਗੁਰਮਤੀਆ ਹੋ ਗਿਆ ਹੈ, ਫਿਰ ਉਹ ਜੋ ਗੁਰਮਤਿ ਵਿਚ ਪ੍ਰਪੱਕ ਹੋ ਗਿਆ ਹੈ। ਸੋ ਦੱਸਦੇ ਹਨ ਕਿ ਪਹਿਲਾਂ ਨਾਮ ਪ੍ਰਾਪਤ ਕਰੋ, ਨਾਮ ਜਪ ਕੇ ਲਗਾਤਾਰੀ ਨਾਮ ਬਨਾ ਲਵੇ, ਨਾਮ ਵਿਚ ਸੁਭਾਵਕ ਹੀ ਲਗਾ ਰਹੇ, ਉਹ ਨਾਮ ਰਸ ਮਈ ਹੋ ਜਾਏਗਾ। ਰਸ ਮਾਣਦਾ ਗੁਰਮੁਖ ਪਰਮ ਪਦ ਨੂੰ ਪਹੁੰਚ ਪਏਗਾ।

ਅੰਕ ੨- ਜਦੋਂ ਨਾਮ ਰਸ ਵਿਚ ਪਹੁੰਚ ਪਏ ਤਾਂ ਅਕ੍ਰੈ ਨਾ ਹੋ ਬੈਠੇ, ਨਾਮੀ ਦੇ ਪਜਾਰ ਵਿਚ ਰਹੇ, ਉਸ ਦੇ ਗੁਣਾਨੁਵਾਦ ਵਿਚ ਵੱਸੇ। ਦੂਜੀ ਗਲ ਇਹ ਕਰੇ, ਕਿ ਇਸ ਰਸਮਈ ਤੇ ਸ਼ੁਕਰ ਭਾਵਨਾ ਵਿਚ ਅਪਣੇ ਨਾਮ ਰਸੀਆ ਹੋਣ ਦਾ ਬੀ ਹੰਕਾਰ ਨਾ ਧਾਰੇ, ਵਾਹਿਗੁਰੂ ਦੇ ਪਿਆਰਿਆਂ ਦੇ ਅੱਗੇ ਨਿੰਮ੍ਰੀ ਭੂਤ ਰਹੇ, ਭਾਵ ਸ਼ਰਧਾ ਪ੍ਰੇਮ ਨਾਲ ਵਾਹਿਗੁਰੂ ਪਿਆਰਿਆਂ ਦਾ ਸਤਿਸੰਗ ਕਰੇ। ਤੀਸਰੀ ਗਲ ਇਹ ਕਰੇ: ਘਰ ਬਾਰ ਛੱਡ ਕੇ ਬਨਾਂ ਨੂੰ ਨਾ ਉਠ ਦੌੜੇ, ਗ੍ਰਿਹਸਤ ਮਾਰਗ ਵਿਚ ਹੀ ਬੈਠਾ ਰਹੇ ਤੇ ਅਪਣੇ ਕੁਟੰਬ ਕਬੀਲੇ ਬੀ ਨਾ ਛਡੇ; ਪਰ ਖਚਿਤ ਹੋਕੇ ਨਾ ਰਹੇ, ਉਦਾਸ ਰਹੇ। ਭਾਵ ਉਸ ਦਾ ਰਾਗ ਤਾਂ ਵਾਹਿਗੁਰੂ ਜੀ ਵਿਚ ਹੋਵੇ ਤੇ ਵੈਰਾਗ ਉਸ ਗ੍ਰਿਹਸਤ ਕੁਟੰਬ ਵਿਚ ਹੋਵੇ। ਗੁਰੂ ਨਾਨਕ ਸਾਹਿਬ ਜੀ ਦੇ ਫੁਰਮਾਨ ਮੂਜਬ ਰਹੇ, ਯਥਾ:-

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥

(ਰਾਮਕਲੀ ਮਹਲਾ ੧ ਸਿਧ ਗੋਸਟਿ-੫)

ਅੰਕ ੩- ਐਸਾ ਗੁਰਮੁਖ ਜਾਣੋ ਤ੍ਰੈ ਗੁਣਾਂ ਤੋਂ ਉਪਰ ਉਠਦਾ ਹੈ, ਅਰਥਾਤ ਉਹ ਤੁਰੀਆ ਵਿਚ ਵੱਸਦਾ ਹੈ। ਉਸ ਦਾ ਰੂਪ ਕੀ ਹੈ? ਉਸ ਨੂੰ ਵਾਹਿਗੁਰੂ ਪ੍ਰਾਪਤ ਹੁੰਦਾ ਹੈ, ਪਰਮ ਪਦਾਰਥ ਵਾਹਿਗੁਰੂ ਨਾਲ ਵਿੱਥ ਨਹੀਂ ਰਹਿੰਦੀ। ਉਸੇ ਨੂੰ ਜੀਵਨ ਮੁਕਤਿ ਕਹੀਦਾ ਹੈ ਉਸੇ ਨੂੰ ਗੁਰਮੁਖ।

ਅੰਕ ੪- ਹੁਣ ਪ੍ਰਸ਼ਨ ਹੁੰਦਾ ਹੈ ਕਿ ਗ੍ਰਿਹਸਤ ਕੁਟੰਬ ਵਿਚ ਵਸਦਿਆਂ ਇਹ ਕੀਕੂੰ ਹੋ ਸਕਦਾ ਹੈ ਕਿ ਮੋਹ ਨਾ ਹੋਵੇ, ਤਾਂ ਉੱਤਰ ਦੇਂਦੇ ਹਨ ਕਿ ਗੁਰਮੁਖ ਦਾ ਮਨ ਇਕ ਰੁਖਾ ਮੋਹ ਮਾਇਆ ਵਿਚ ਖਚਿਤ ਨਹੀਂ ਹੁੰਦਾ, ਉਹ ਨਾਮ ਨਾਲ ਭਿੱਜ ਕੇ ਮੋਹ ਮਾਇਆ ਤੋਂ ਵਿੱਥ ਕਰ ਲੈਂਦਾ ਹੈ ਤੇ ਉਸ ਦੇ ਪ੍ਰੇਮ ਦਾ ਨਿਸ਼ਾਨਾ ਉਹ ਸਤਜ ਸਰੂਪ ਹਰੀ ਹੁੰਦਾ ਹੈ, ਇਸ ਕਰਕੇ ਉਸ ਦੀ ਪ੍ਰੀਤਿ ਤੋਂ ਛੁੱਟ ਦੂਏ ਨੂੰ ਪਜਾਰ ਨਹੀਂ ਕਰਦਾ। ਮਨ ਤਾਂ ਇਕੋ ਨੂੰ ਪ੍ਰੀਤ ਕਰ ਸਕਦਾ ਹੈ। ਉਹ ਪ੍ਰਭੂ ਪ੍ਰੀਤ ਵਾਲਾ ਮਨ ਅਚਲ ਹੋ ਜਾਂਦਾ ਹੈ, ਮੋਹ ਮਾਇਆ ਨਾਲ ਚਲਾਇਮਾਨ ਨਹੀਂ ਹੁੰਦਾ।

ਫਿਰ ਪ੍ਰਸ਼ਨ ਹੁੰਦਾ ਹੈ ਕਿ ਗ੍ਰਿਹਸਤ ਕੁਟੰਬ ਵਿਚ ਦੁਖ ਸੁਖ, ਹਰਖ ਸ਼ੋਕ, ਕਸ਼ਟ ਵਿਪਤਾ ਵਾਪਰਦੀਆਂ ਹਨ। ਉਹ ਬੀ ਸ਼ੋਕ ਵਿਚ ਚਲਾਇਮਾਨ ਨਹੀਂ ਕਰਦੀਆਂ? ਤਾਂ ਫੁਰਮਾਉਂਦੇ ਹਨ ਕਿ ਉਹ ਸਚ ਨੂੰ ਪਛਾਣਦਾ ਹੈ ਤੇ ਉਸ ਸਚ (ਸਤਜ ਸਰੂਪ) ਦੇ ਹੁਕਮ ਨੂੰ ਪਛਾਣਦਾ ਹੈ, ਇਸ ਕਰਕੇ 'ਸੋਗ ਅਗਨਿ ਤਿਸੁ ਜਨ ਨਾ ਬਿਆਪੈ॥' (ਧਨਾਸਰੀ ਮਹਲਾ ੫-੫੫)

ਅੰਕ ੫ ਵਿਚ ਭਗਤੀ ਮਾਰਗ ਦੀ ਇਕ ਹੋਰ ਰਹੁ ਰੀਤਿ ਸਿਖਾਲਦੇ ਹਨ ਕਿ ਗੁਰਮੁਖ ਹੋਏ ਤੇ ਗੁਰਮੁਖਤਾਈ ਦੀ ਚੋਟੀ ਤੇ ਪਹੁੰਚ ਰਹੇ ਗੁਰਸਿਖ ਲਈ ਅਰਦਾਸ ਦੀ ਬੀ ਲੋੜ ਹੈ, ਇਹ ਜਾਚ ਆਪਣੀ ਵਲੋਂ ਅਰਦਾਸ ਕਰਕੇ ਸਿਖਾਲਦੇ ਹਨ। ਅਰਦਾਸ ਕਰੇ ਕਿ ਹੇ ਵਾਹਿਗੁਰੂ ਤੂੰ ਕਰਤਾਰ ਹੈਂ, ਮੇਰਾ ਆਦਰਸ਼ ਤੂੰ ਹੀ ਹੈਂ, ਮੈਂ ਤੇਰੀ ਸੇਵਾ ਕਰਾਂ, ਤੇ ਆਪਣੀ ਪਤਿ ਤੇਰੀ ਸੇਵਾ ਵਿਚ ਸਮਝਾਂ। ਪ੍ਰਭ ਦੀ ਸੇਵਾ ਦਾ ਭਾਵ ਹੈ ਨਾਮ ਤੇ ਹਰੀ ਕੀਰਤਨ। ਮੈਂ ਤੇਰਾ ਜਸ ਗਾਵਾਂ ਤੇ ਤੇਰੇ ਨਾਮ ਨੂੰ ਆਪਣੇ ਲਈ ਆਤਮ ਚਾਨਣਾ ਸਮਝਾਂ।

ਅੰਕ ੬ ਵਿਚ ਮੁਖ ਵਿਸ਼ਯ ਇਉਂ ਦਾ ਹੈ ਕਿ 'ਨਾਮ' ਕਿਸੇ ਦੀ ਜਾਇਦਾਦੀ ਖੇਲ ਨਹੀਂ, ਜਿਸ ਨੂੰ ਗੁਰੂ ਦੀ ਬਾਣੀ, ਗੁਰੂ ਦਾ ਉਪਦੇਸ਼ ਪਿਆਰਾ ਲਗ ਜਾਵੇ ਤੇ ਓਹ ਨਾਮ ਤੇ ਹਰੀ ਕੀਰਤਨ ਵਾਲਾ

ਜੀਵਨ ਬਣਾ ਲਏ, ਚਾਹੇ ਕੋਈ ਹੋਵੇ ਊਚ ਕਿ ਨੀਚ, ਪੜ੍ਹਿਆ ਕਿ ਅਨਪੜ੍ਹ ਉਸ ਦਾ ਅੰਦਰ ਖਿੜੇਗਾ ਲਿਵ ਲਗੀ ਰਹੇਗੀ, ਮੇਹਰ ਨਾਲ ਸਤਜ ਸਰੂਪ ਨੂੰ ਪੁਜ ਪਏਗਾ ਤਦ ਖੁਸ਼ ਹੋਏਗਾ ਕਿ ਧੰਨ ਗੁਰੂ ਹੈ ਜਿਸ ਦੇ ਉਪਦੇਸ਼ ਤੇ ਟੁਰਨੇ ਕਰਕੇ ਇਥੇ ਪੁੱਜ ਗਿਆ ਹਾਂ।

ਅੰਕ ੭-੮- ਇਸ ਵਿਚ ਬੀ ਨਾਮ ਤੇ ਹਰੀ ਜਸ ਦਾ ਫਲ ਦੱਸਦੇ ਹਨ ਕਿ ਇਨ੍ਹਾਂ ਨਾਲ ਹਉਮੈ, ਮਮਤਾ, ਦੁਰਮਤ ਦੇ ਦੁਖਾਂ ਦਾ ਨਾਸ਼ ਹੋ ਜਾਂਦਾ ਹੈ।

**ਨਿਰੁਕ੍**- ਗੁਰਮੁਖਿ ਪਾਵੈ- ਏਥੇ ਕਰਤਾ ਕਾਰਕ ਵਿਚ ਹੈ, ਗੁਰਮੁਖ ਪਾਉਂਦਾ ਹੈ।

(ਅ) ਗੁਰਮੁਖ ਦਾ ਅਰਥ ਗੁਰੂ ਤੋਂ ਬੀ ਕਰ ਲੈਂਦੇ ਹਨ।

ਪਰਮ ਪਦੁ- ਪੂਰਾ ਦਰਜਾ। ਉੱਚ ਟਿਕਾਣਾ ਯਾ ਪਦਵੀ ਜਿਸ ਤੋਂ ਪਰੇ ਹੋਰ ਨਹੀਂ। ਪੂਰੀ ਮੁਕਤੀ।

ਪਰਮ ਪਦੂ ਸੂਖਾ- ਸੁਖ ਤੇ ਪਰਮ ਪਦੁ। ਪਰਮ ਪਦੁ ਦੇ 'ਦ' ਨੂੰ ਔਕੁੜ ਹੋਣ ਕਰਕੇ 'ਪਰਮ ਪਦ ਦਾ ਸੁਖੁ' ਅਰਥ ਠੀਕ ਨਹੀਂ।

ਪਰਮ ਪਦਾਰਥੁ- ਸਭ ਤੋਂ ਉੱਤਮ ਵਸਤੂ। ਸਭ ਤੋਂ ਉੱਤਮ ਹਸਤੀ। ਪਾਰਬ੍ਰਹਮ ਪਰਮੇਸੁਰ

ਲੋਇ- ਚਾਨਣ।

ਗੁਰਮੁਖਿ ਬਾਣੀ- ਗੁਰੂ ਦੀ ਬਾਣੀ। (ਅ) ਏਥੇ ਗੁਰਮੁਖ ਦਾ ਅਰਥ 'ਗੁਰੂ' ਲਗਦਾ ਹੈ, ਉਥ 'ਗੁਰੂ ਦੇ ਮੂੰਹ ਦੀ ਬਾਣੀ' ਬੀ ਅਰਥ ਕਰ ਲੈਂਦੇ ਹਨ। (ੲ) ਜਿਸ ਗੁਰਮੁਖ ਨੂੰ (ਗੁਰੂ ਦੀ) ਬਾਣੀ ਮਿੱਠੀ ਲਗਦੀ ਹੈ।

ਸਚੁ- (=ਸਤਜ ਸਰੂਪ) ਮਿਲਿਆ ਹੈ (ਆਪਣੀ) ਕ੍ਰਿਪਾ ਦੁਆਰਾ। ਅਗਲੀ ਤੁਕ ਵਿਚ ਸਤਿਗੁਰ ਦੱਸਿਆ ਹੈ ਵਡੇ ਭਾਗਾਂ ਕਰ ਮਿਲਿਆ ਹੈ। ਇਥੇ ਦੱਸਿਆ ਕਿ ਸਤਯ ਸਰੂਪ ਕਿਰਪਾ ਦੁਆਰਾ ਮਿਲਿਆ। (ਅ) ਪਰ ਐਉਂ ਬੀ ਲਾ ਲੈਂਦੇ ਹਨ:- ਸਹਜੇ ਹੀ ਕ੍ਰਿਪਾਲੂ ਸਤਜ ਸਰੂਪ ਮਿਲਿਆ ਹੈ।

ਪਰਸਾਦੀ- (ਸੰਸ:, ਪ੍ਰਸਾਦਿਨ=ਕਿਰਪਾ ਕਰਨੇ ਵਾਲਾ। (੨) ਪ੍ਰਸਾਦ=ਈ=ਪ੍ਰਸਾਦਿ) ਏਥੇ ਅਰਥ 'ਪ੍ਰਸਾਦ ਦੁਆਰਾ' ਲਗਦਾ ਹੈ, ਕਿਉਂਕਿ 'ਮਿਲਨ ਵਾਲਾ'' ਤੁਕ ਵਿਚ 'ਸਚੁ' ਦੱਸਿਆ ਹੈ।

ਹਉਮੈ- ਪਹਿਲੀਆਂ ਦੋ ਤੁਕਾਂ ਦਾ ਅਨ੍ਵਯ ਐਉਂ ਹੈ:- ਜਬ ਹਿਰਦੈ ਰਾਮ ਨਾਮ ਗੁਣ ਤਾਸੁ (ਤਬ) ਹਉਮੈ ਮਮਤਾ ਦੁਰਮਤਿ ਦੁਖ ਨਾਸੁ' ਪਰੰਤੂ ਅਗਲੀਆਂ ਦੋ ਤੁਕਾਂ ਦਾ ਅਨ੍ਵਯ ਜ਼ਰਾ ਉਖੇਰਾ ਹੈ, ਯਥਾ - 'ਜਬ ਪ੍ਰਭੁ ਜਾਸ' (ਤਬ) 'ਗੁਰਮੁਖਿ ਬੁਧਿ ਪ੍ਰਗਟੀ' (ਅਤੇ) 'ਹਿਰਦੈ ਰਵਿਆ ਚਰਣ ਨਿਵਾਸੁ॥'

ਅਰਥਾਤ ਜਦ ਪ੍ਰਭੂ ਦਾ ਜਸ ਕੀਤਾ ਤਦ ਗੁਰਮੁਖ ਬੁਧੀ ਪ੍ਰਗਟ ਹੋਈ ਅਤੇ ਹਿਰਦੇ ਵਿਚ ਰਮ ਗਿਆ (ਪ੍ਰਭੂ ਦੇ) ਚਰਨਾਂ ਦਾ ਨਿਵਾਸ।

(ਅ) ਪਰ ਐਉਂ ਬੀ ਅਰਥ ਲਾਉਂਦੇ ਹਨ:- ਜਦੋਂ ਹਿਰਦੇ ਵਿਚ ਵਜਾਪਕ ਜਾਣਕੇ, ਜੋ ਸਭ ਦਾ ਚਰਣ ਅਰਥਾਤ ਆਧਾਰ ਰੂਪ ਹੈ, ਉਸ ਵਿਚ ਕੀਤਾ ਨਿਵਾਸ, ਤਦ ਗੁਰਾਂ ਦੁਆਰਾ ਪਰਮੇਸ਼ੁਰ ਦਾ ਜਸ ਉਚਾਰਣ ਦੀ ਬੁੱਧੀ ਪ੍ਰਗਟ ਹੋ ਗਈ।

(ੲ) ਜਦੋਂ ਹਿਰਦੇ ਵਿਚ ਰਾਮ ਦਾ ਨਾਮ, ਜੋ ਗੁਣ ਤਾਸ ਹੈ, ਹੁੰਦਾ ਹੈ ਤਦੋਂ ਗੁਰਮੁਖ ਦੀ ਬੁੱਧੀ ਅਤੇ ਹਰੀ ਦਾ ਜਸ ਪ੍ਰਗਟ ਹੁੰਦਾ ਹੈ। ਪਰੰਤੂ ਇਨ੍ਹਾਂ ਅਰਥਾਂ ਵਿਚ ਭਾਵ ਸ਼੍ਰੇਣੀ ਠੀਕ ਨਹੀਂ ਟੁਰਦੀ।

ਗੁਰਮੁਖਿ- ਅੰਕ ੮ ਵਿਚ ਗੁਰਮੁਖ ਪਦ ਦਾ ਅਰਥ ਗੁਰੂ ਬੀ ਲਾ ਲੈਂਦੇ ਹਨ। ਨਾਮ ਦੀ ਪ੍ਰਾਪਤੀ ਗੁਰਮੁਖ ਤੇ ਗੁਰੂ ਦੋਹਾਂ ਤੋਂ ਗੁਰਬਾਣੀ ਵਿਚ ਲਿਖੀ ਹੈ। ਸੋ ਭਾਵ ਲਗ ਪਗ ਉਹੋ ਰਹਿੰਦਾ ਹੈ।

## [ਗਉੜੀ ਮਹਲਾ ੩, ਅਸਟਪਦੀ--੨੬]

**ਪ੍ਰਾਕ੍ਥਨ-** ਪਹਿਲਾਂ ਅੰਕ ੩ ਤਕ ਸਿਧਾ ਉਪਦੇਸ਼ ਪਰਮ ਪਦ ਪ੍ਰਾਪਤੀ ਦੇ ਉਪਰਾਲਿਆਂ ਦਾ ਦਿਤਾ ਹੈ, ਫੇਰ ਭੋਗ ਮਈ ਜੀਵਨ ਦੀ ਤੁੱਛਤਾ ਦੱਰਸਾਈ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੩ ॥<br>ਮਨ ਹੀ ਮਨੁ ਸਵਾਰਿਆ ਭੈ ਸਹਜਿ ਸੁਭਾਇ ॥ ਸਬਦਿ ਮਨੁ ਰੰਗਿਆ ਲਿਵ ਲਾਇ ॥ ਨਿਜ ਘਰਿ ਵਸਿਆ ਪ੍ਰਭ ਕੀ ਰਜਾਇ ॥ ੧ ॥ | (ਵਾਹਿਗੁਰੂ ਜੀ ਦੇ) ਭੈ ਦੁਆਰਾ ਮਨ ਹੀ ਨੇ ਮਨ ਨੂੰ ਸਹਜ ਸੁਭਾਵ ਸੰਵਾਰ ਲਿਆ। (ਕੀਕੂੰ? ਉੱਤਰ: ਗੁਰੂ ਦੇ) ਸ਼ਬਦ ਦੁਆਰਾ (ਜਦ) ਮਨ ਨੂੰ (ਨਾਮ ਵਿਚ) ਰੰਗ ਲਿਆ ਤੇ ਲਿਵ ਲਾ ਲਈ (ਫੇਰ) ਪ੍ਰਭੂ ਦੀ ਰਜ਼ਾਇ (ਮੰਨ ਲਈ ਤਾਂ ਉਸ ਆਪਣੇ ਸਾਂਈਂ ਦੇ) ਸਰੂਪ ਵਿਚ ਵੱਸ ਗਿਆ (ਭਾਵ ਵਾਹਿਗੁਰੂ ਨੂੰ ਪ੍ਰਾਪਤ ਹੋ ਗਿਆ)॥੧॥ |
| ਸਤਿਗੁਰੁ ਸੇਵਿਐ ਜਾਇ ਅਭਿਮਾਨੁ ॥ ਗੋਵਿਦੁ ਪਾਈਐ ਗੁਣੀ ਨਿਧਾਨੁ ॥ ੧ ॥ ਰਹਾਉ ॥ | (ਵਾਹਿਗੁਰੂ ਤੋਂ ਵਿੱਥ ਤੇ ਰੱਖਣੇ ਵਾਲਾ ਹੈ) ਅਭਿਮਾਨ (ਸੋ) ਸਤਿਗੁਰੂ ਨੂੰ ਸੇਵਨੇ ਕਰਕੇ ਚਲਾ ਜਾਂਦਾ ਹੈ। (ਜਦ ਅਭਿਮਾਨ ਦੂਰ ਹੋ ਜਾਂਦਾ ਹੈ ਤਦ ਸਰਵ) ਗੁਣਾਂ ਦਾ ਖ਼ਜ਼ਾਨਾ (ਰੂਪ ਜੋ) ਵਾਹਿਗੁਰੂ ਹੈ (ਸੋ) ਪਾ ਲਈਦਾ ਹੈ॥੧॥ਰਹਾਉ॥ |
| ਮਨੁ ਬੈਰਾਗੀ ਜਾ ਸਬਦਿ ਭਉ ਖਾਇ ॥ ਮੇਰਾ ਪ੍ਰਭੁ ਨਿਰਮਲਾ ਸਭ ਤੈ ਰਹਿਆ ਸਮਾਇ ॥ ਗੁਰ ਕਿਰਪਾ ਤੇ ਮਿਲੈ ਮਿਲਾਇ ॥ ੨ ॥ | (ਪ੍ਰਸ਼ਨ: ਸਤਿਗੁਰੂ ਦੇ ਸੇਵਨ ਨਾਲ ਅਭਿਮਾਨ ਕੀਕੂੰ ਦੂਰ ਹੁੰਦਾ ਹੈ? ਉੱਤਰ: ਗੁਰੂ ਦੇ) ਉਪਦੇਸ਼ ਦੁਆਰਾ ਜਦ ਮਨ (ਸਾਂਈਂ ਦਾ) ਭੈ ਖਾਂਦਾ ਹੈ ਤਾਂ ਵੈਰਾਗਵਾਨ ਹੋ ਜਾਂਦਾ ਹੈ (ਵੈਰਾਗ ਨਾਲ ਮਨ ਨਿਰਮਲ ਹੋ ਜਾਂਦਾ ਹੈ, ਜਿਸ ਨੂੰ ਮਿਲਣਾ ਹੈ ਉਹ) ਮੇਰਾ ਪ੍ਰਭੂ ਨਿਰਮਲ ਹੈ ਤੇ ਸਭ ਵਿਚ ਵਜਾਪਕ ਹੋ ਰਿਹਾ ਹੈ; (ਸੋ ਨਿਰਮਲ ਹੋਇਆ ਮਨ ਨਿਰਮਲ ਤੇ ਵਜਾਪਕ ਪ੍ਰਭੂ ਨੂੰ ਮਿਲ ਪੈਂਦਾ ਹੈ। ਪ੍ਰਸ਼ਨ: ਕੀਕੂੰ? ਉੱਤਰ:) ਗੁਰੂ ਦੀ ਕ੍ਰਿਪਾ ਦੁਆਰਾ ਮਿਲਾਏ ਜਾਣੇ ਤੇ ਮਿਲ ਪੈਂਦਾ ਹੈ॥੨॥ |
| ਹਰਿ ਦਾਸਨ ਕੋ ਦਾਸੁ ਸੁਖੁ ਪਾਏ ॥ ਮੇਰਾ ਹਰਿ ਪ੍ਰਭੁ ਇਨ ਬਿਧਿ ਪਾਇਆ ਜਾਏ ॥ ਹਰਿ ਕਿਰਪਾ ਤੇ ਰਾਮ ਗੁਣ ਗਾਏ ॥ ੩ ॥ | (ਇਹ ਪ੍ਰਭੂ ਦੇ ਮੇਲ ਦਾ) ਸੁਖ (ਜੀਵ) ਹਰੀ ਦੇ ਦਾਸਾਂ ਦਾ ਦਾਸ ਹੋਕੇ ਪਾਉਂਦਾ ਹੈ। (ਹਾਂ,) ਇਸੇ ਬਿਧੀ ਨਾਲ ਮੇਰਾ ਹਰੀ ਪ੍ਰਭੂ ਮਿਲਦਾ ਹੈ। (ਹਾਂ ਪਹਿਲੋਂ ਜਦੋਂ ਜੀਵ ਹਰੀ ਗੁਣ ਗਾਇਨ ਵਿਚ ਲਗਦਾ ਹੈ ਤਾਂ) ਹਰੀ ਦੀ ਕਿਰਪਾ ਨਾਲ ਹੀ ਹਰੀ ਦੀ ਸਿਫਤ ਸਲਾਹ ਕਰਦਾ ਹੈ॥੩॥ |
| ਧ੍ਰਿਗੁ ਬਹੁ ਜੀਵਣੁ ਜਿਤੁ ਹਰਿ ਨਾਮਿ ਨ ਲਗੈ ਪਿਆਰੁ ॥ ਧ੍ਰਿਗੁ ਸੇਜ ਸੁਖਾਲੀ ਕਾਮਣਿ ਮੋਹ ਗੁਬਾਰੁ ॥ ਤਿਨ ਸਫਲੁ ਜਨਮੁ ਜਿਨ ਨਾਮੁ ਅਧਾਰੁ ॥ ੪ ॥ | (ਹੁਣ ਸਰੀਰ ਦੇ ਭੋਗਾਂ ਬਿਲਾਸਾਂ ਨੂੰ ਨਾਮ ਰਸ ਦੇ ਟਾਕਰੇ ਤੇ ਧ੍ਰਿਕਾਰਦੇ, ਭਾਵ ਤੁੱਛ ਦੱਸਦੇ ਹਨ।) (ਉਸ) ਬਹੁਤੇ ਜੀਵਨ ਨੂੰ ਧ੍ਰਿਕਾਰ ਹੈ ਜਿਸ ਵਿਚ ਕਿ ਹਰੀ ਦੇ ਨਾਮ ਨਾਲ ਪਿਆਰ ਨਾ ਪਵੇ। (ਹਾਂ) ਸੁਖਾਂ ਵਾਲੀ ਸੇਜ ਦੇ (ਬੀ) ਧ੍ਰਿਕਾਰ ਹੈ (ਤੇ ਸੇਜਾ ਸੁਖ ਦੇਣ ਵਾਲੀ) ਇਸਤ੍ਰੀ ਦੇ ਮੋਹ ਨੂੰ (ਬੀ) ਧ੍ਰਿਕਾਰ ਹੈ ਜੋ ਅੰਧਕਾਰ (ਰੂਪਾ) ਹੈ। ਜਨਮ ਉਨ੍ਹਾਂ ਦਾ ਹੀ ਸਫਲਾ ਹੈ ਜਿਨ੍ਹਾਂ ਨੇ (ਸੁਖ ਦਾ) ਆਸਰਾ ਨਾਮ ਨੂੰ (ਬਣਾਇਆ ਹੈ)॥੪॥ |

| | |
|---|---|
| ਧ੍ਰਿਗੁ ਧ੍ਰਿਗੁ ਗ੍ਰਿਹੁ ਕੁਟੰਬੁ ਜਿਤੁ ਹਰਿ ਪ੍ਰੀਤਿ ਨ ਹੋਇ ॥ ਸੋਈ ਹਮਾਰਾ ਮੀਤੁ ਜੋ ਹਰਿ ਗੁਣ ਗਾਵੈ ਸੋਇ॥ ਹਰਿ ਨਾਮ ਬਿਨਾ ਮੈ ਅਵਰੁ ਨ ਕੋਇ॥੫॥ | (ਉਸ) ਗ੍ਰਿਹ ਤੇ ਕੁਟੰਬ ਦੇ ਧ੍ਰਿਕਾਰ ਹੈ ਜਿਸ ਕਰਕੇ ਪ੍ਰਭੂ ਵਿਚ ਪ੍ਰੀਤ ਨਾ ਲਗੇ। ਸਾਡਾ (ਤਾਂ) ਮਿਤ੍ਰ (ਤੇ ਸਨਬੰਧੀ) ਉਹੀ ਹੈ ਜੋ ਉਸ ਹਰੀ ਦੇ ਗੁਣ ਗਾਇਨ ਕਰੇ। (ਹਾਂ) ਮੈਨੂੰ ਹਰੀ ਨਾਮ ਤੋਂ ਬਿਨਾਂ ਹੋਰ ਕੋਈ (ਪਿਆਰਾ) ਨਹੀਂ ਹੈ॥੫॥ |
| ਸਤਿਗੁਰ ਤੇ ਹਮ ਗਤਿ ਪਤਿ ਪਾਈ ॥ ਹਰਿ ਨਾਮੁ ਧਿਆਇਆ ਦੂਖੁ ਸਗਲ ਮਿਟਾਈ ॥ ਸਦਾ ਅਨੰਦੁ ਹਰਿ ਨਾਮਿ ਲਿਵ ਲਾਈ ॥ ੬ ॥ | (ਹਾਂ ਦੂਜੀ ਸ਼ੈ ਜੋ ਸਾਨੂੰ ਪਿਆਰੀ ਏ ਉਹ ਹੈ ਸਤਿਗੁਰੂ ਕਿਉਂਕਿ) ਸਤਿਗੁਰੂ ਤੋਂ ਅਸਾਂ ਮੁਕਤੀ (ਤੇ ਲੋਕ ਪ੍ਰਲੋਕ) ਦੀ ਪਤ ਅਬਰੋਂ ਪਾਈ ਹੈ, (ਉਸ ਦਾ ਦਿੱਤਾ) ਹਰੀ ਨਾਮ (ਅਸਾਂ) ਧਿਆਇਆ ਹੈ, (ਜਿਸ ਕਰਕੇ) ਸਾਰਾ ਦੁਖ ਮਿਟਾ ਲਿਆ ਹੈ। (ਨਾ ਕੇਵਲ ਦੁਖ ਮਿਟਿਆ ਹੈ, ਸਗੋਂ ਜਦ ਦੀ ਉਸ ਦੇ ਦਿੱਤੇ) ਹਰਿ ਨਾਮ ਵਿਚ ਲਿਵ ਲਾਈ ਹੈ ਸਦਾ ਅਨੰਦ (ਬਣਿਆ ਰਹਿੰਦਾ ਹੈ)॥੬॥ |
| ਗੁਰਿ ਮਿਲਿਐ ਹਮ ਕਉ ਸਰੀਰ ਸੁਧਿ ਭਈ ॥ ਹਉਮੈ ਤ੍ਰਿਸਨਾ ਸਭ ਅਗਨਿ ਬੁਝਈ ॥ ਬਿਨਸੇ ਕ੍ਰੋਧ ਖਿਮਾ ਗਹਿ ਲਈ ॥ ੭ ॥ | (ਹਾਂ ਜੀਉ!) ਗੁਰੂ ਦੇ ਮਿਲਣੇ ਨਾਲ ਹੀ ਸਾਨੂੰ (ਆਪਣੇ) ਸਰੀਰ ਦੀ ਸੋਝੀ ਹੋਈ ਸੀ, (ਜਿਸ ਸੋਝੀ ਕਰਕੇ ਅੰਦਰੋਂ) ਹਉਮੈ ਤੇ ਤ੍ਰਿਸ਼ਨਾ (ਰੂਪੀ) ਸਾਰੀ ਅੱਗ (ਹੀ) ਬੁਝ ਗਈ ਹੈ। (ਤੇ ਬਾਹਰ ਵਰਤਣ ਵਿਚ ਸਾਰੇ) ਕ੍ਰੋਧ ਨਾਸ਼ ਹੋ ਗਏ ਤੇ ਖਿਮਾ (ਹੱਥ ਵਿਚ) ਫੜ ਲਈ॥੭॥ |
| ਹਰਿ ਆਪੇ ਕ੍ਰਿਪਾ ਕਰੇ ਨਾਮੁ ਦੇਵੈ ॥ ਗੁਰਮੁਖਿ ਰਤਨੁ ਕੋ ਵਿਰਲਾ ਲੇਵੈ ॥ ਨਾਨਕੁ ਗੁਣ ਗਾਵੈ ਹਰਿ ਅਲਖ ਅਭੇਵੈ ॥ ੮ ॥ ੮ ॥ | (ਪਰ ਇਹ ਸਭ ਕੁਛ ਹਰੀ ਕ੍ਰਿਪਾ ਹੈ, ਕਿਉਂਕਿ) ਹਰੀ (ਜਦ) ਆਪ ਹੀ ਕ੍ਰਿਪਾ ਕਰਦਾ ਹੈ ਤਾਂ ਨਾਮ (ਦਾ ਦਾਨ) ਦੇਂਦਾ ਹੈ (ਪਰ ਇਹ ਨਾਮ) ਰਤਨ ਕੋਈ ਵਿਰਲਾ ਹੀ ਗੁਰੂ ਦੁਆਰਾ ਲੈਂਦਾ ਹੈ। (ਉਹ ਵਿਰਲਾ ਹੀ ਫੇਰ) ਅਲਖ ਤੇ ਅਭੇਵ ਦੇ ਗੁਣ ਗਾਇਨ ਕਰਦਾ ਹੈ; (ਫੁਰਮਾਉਂਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ)॥੮॥੮॥ |

**ਵਯਾਖਯਾ**— ਇਸ ਅਸ਼ਟਪਦੀ ਦੇ ਅੰਕ ੩ ਦੇ ਅਖ਼ੀਰ ਤਕ ਨਾਮ ਸਿਮਰਣ ਦਾ ਸਿੱਧਾ ਵਿਧੀ ਪੱਖ ਵਿਚ ਉਪਦੇਸ਼ ਹੈ। ਘੁੰਡੀ ਇਹ ਖੁਹਲੀ ਹੈ ਕਿ ਇਨਸਾਨ ਦਾ ਮਨ ਹੀ ਇਸ ਨੂੰ ਜੀਵ ਬਣਾਉਂਦਾ ਤੇ ਤ੍ਰਿਸ਼ਨਾ ਆਦਿ ਬੰਧਨਾ ਤੇ ਕਾਮ ਆਦਿ ਵਿਕਾਰਾਂ ਵਿਚ ਲਈ ਫਿਰਦਾ ਹੈ, ਉਹੀ ਮਨ ਅਪਣੇ ਆਪ ਨੂੰ ਸੰਵਾਰ ਕੇ ਸ਼ੁਧ ਸਰੂਪ ਹੋ ਜਾਂਦਾ ਹੈ। ਜਿਸ ਦੀ ਜੁਗਤਿ ਇਹ ਹੈ ਕਿ ਇਨਸਾਨ ਨੂੰ ਪਹਿਲਾਂ ਪਰਮੇਸ਼ੁਰ ਦਾ ਭੈ ਪਵੇ। ਜੈਸਾ ਕਿ ਵਾਕ ਹੈ:-

ਭੈ ਬਿਨੁ ਕੋਇ ਨ ਲੰਘਸਿ ਪਾਰਿ॥ (ਗਉੜੀ ਗੁਆਰੇਰੀ ਮ: ੫-੧

ਭੈ ਕੀਕੂੰ ਮਨ ਨੂੰ ਸੰਵਾਰਦਾ ਹੈ? ਤੀਸਰੇ ਪਾਤਸ਼ਾਹ ਦਾ ਵਾਕ ਹੈ:-

ਭੈ ਪਇਐ ਤਨੁ ਖੀਣੁ ਹੋਇ ਲੋਭ ਰਤੁ ਵਿਚਹੁ ਜਾਇ॥
ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ॥
(ਰਾਮਕਲੀ ਕੀ ਵਾਰ ਮਹਲਾ ੩-੮

ਦੂਜੀ ਸ਼ੈ ਦੱਸੀ ਗੁਰੂ ਕਾ ਸ਼ਬਦ, ਗੁਰੂ ਕਾ ਉਪਦੇਸ਼, ਜਿਸ ਵਿਚ ਮੁੱਖ ਵਸਤੂ ਨਾਮ ਤੇ ਗੁਣ ਗਾਇਨ ਹੁੰਦਾ ਹੈ। ਜਿਨ੍ਹਾਂ ਦੁਆਰੇ ਲਿਵ ਲਗ ਜਾਂਦੀ ਹੈ ਤੇ ਵਾਹਿਗੁਰੂ ਵਿਚ ਜੁੜ ਜਾਂਦਾ ਹੈ। ਤੀਸਰੀ ਸ਼ੈ ਦੱਸੀ ਸਤਿਗੁਰੂ, ਜਿਸ ਨੇ ਉਪਦੇਸ਼ ਦਿਤਾ।

ਅੰਕ ੨-੩- ਹੁਣ ਜਾਪਦਾ ਹੈ ਕਿ ਪ੍ਰਸ਼ਨ ਹੋਇਆ ਹੈ ਕਿ ਜੀ ਪਰਮਾਰਥ ਦਾ ਮੂਲ ਤਾਂ ਵੈਰਾਗ ਹੈ. ਭੈ ਨਾਲ ਕੀਹ ਬਣੇਗਾ? ਤਾਂ ਫੁਰਮਾਉਂਦੇ ਹਨ ਕਿ ਗੁਰ ਉਪਦੇਸ਼ ਦੁਆਰਾ ਮਨ ਉਤੇ ਪਿਆ ਭਉ ਵੈਰਾਗਵਾਨ ਕਰ ਦੇਂਦਾ ਹੈ। ਵੈਰਾਗ ਨਾਲ ਹਉਂ ਦੀ ਮੈਲ ਕੱਟ ਹੋ ਜਾਂਦੀ ਹੈ, ਆਪਾ ਨਿਰਮਲ ਹੋ ਕੇ ਪਰਮ ਆਪੇ ਨੂੰ ਮਿਲ ਪੈਂਦਾ ਹੈ, ਕਿਉਂਕਿ ਉਹ ਨਿਰਮਲ ਹੈ। ਨਿਰਮਲ ਨੂੰ ਨਿਰਮਲ ਮਿਲਦਾ ਹੈ। ਫੇਰ ਉਹ ਪਰਮ ਆਪਾ ਕਿਤੇ ਦੂਰ ਨਹੀਂ ਜੋ ਹੋਰ ਯਤਨ ਦੀ ਲੋੜ ਪਵੇ, ਉਹ ਸਰਵ ਵਜਾਪੀ ਹੈ। ਸੋ ਲੋੜ ਕੇਵਲ ਗੁਰੂ ਮੇਹਰ ਦੀ ਹੈ ਜੋ ਉਪਰਲੇ ਕਾਰਜ ਸੁਆਰਦੀ ਹੈ। ਤੇ ਹਰੀ ਦਾ ਗੁਣ ਗਾਇਨ ਤੇ ਨਿੰਮ੍ਰਤਾ ਭਾਵ ਸਿਖਾਲਦੀ ਹੈ। ਸੋ ੩ ਦੇ ਅੰਤ ਤਕ ਪਰਮੇਸ਼ੁਰ ਪ੍ਰਾਪਤੀ ਦੀ ਜਾਚ ਸਾਰੀ ਸਿਖਾ ਦਿਤੀ ਹੈ।

ਅੰਕ ੪-੫ ਵਿਚ ਹੁਣ ਸੰਸਾਰਕ ਭੋਗ ਮਈ ਜੀਵਨ ਦੀ ਤੁੱਛਤਾ ਤੇ ਤਜਾਗੇ ਜਾਣ ਦੀ ਯੋਗਤਾ ਦਿਖਾਈ ਹੈ। ਦੁਹਾਂ ਦੇ ਅੰਤ ਇਕ ਦੋ ਤੁਕਾਂ ਵਿਚ ਇਨ੍ਹਾਂ ਦੇ ਟਾਕਰੇ ਤੇ 'ਹਰੀਨਾਮ, ਹਰੀਗੁਣ ਗਾਇਨ' ਦੀ ਪ੍ਰੋਢਤਾ ਦਿਖਾਈ ਹੈ।

ਅੰਕ ੬-੭ ਵਿਚ ਦੋ ਇਕ ਗਲਾਂ ਦੱਸੀਆਂ ਹਨ, ਜਿਨ੍ਹਾਂ ਵਿਚ ਦਾਰਸ਼ਨਿਕ ਪਹਿਲੂ ਹੱਲ ਕੀਤਾ ਹੈ। ਉਹ ਇਹ ਹੈ ਕਿ ਹਰਿ ਨਾਮ ਦੁਆਰਾ ਜੋ ਗਤੀ ਪ੍ਰਾਪਤ ਹੁੰਦੀ ਹੈ, ਉਹ ਇਕ ਤਾਂ ਹੈ ਦੁਖਾਂ ਕਲੇਸ਼ਾਂ ਦਾ ਸ਼ਮਨ ਹੋ ਜਾਣਾ। ਜਿਸ ਨੂੰ ਇਉਂ ਵਰਣਨ ਕੀਤਾ ਹੈ:- ਕ੍ਰੋਧ ਆਦਿ ਵਿਕਾਰਾਂ ਦਾ ਦੂਰ ਹੋ ਜਾਣਾ, ਇਨ੍ਹਾਂ ਦੇ ਕਾਰਣ ਤ੍ਰਿਸ਼ਨਾਂ ਤੇ ਤ੍ਰਿਸ਼ਨਾਂ ਦੇ ਮੂਲ ਹਉਮੈ ਦਾ ਸ਼ਮਨ ਹੋ ਜਾਣਾ, ਇਨ੍ਹਾਂ ਸਭਨਾਂ ਦੇ ਫਲ ਹਰ ਪ੍ਰਕਾਰ ਦੇ ਦੁੱਖ, ਉਹਨਾਂ ਦਾ ਮਿਟ ਜਾਣਾ, ਇਹ ਇਕ ਪ੍ਰਾਪਤੀ ਹੈ, ਪਰ ਇਹੋ ਪਰਮ ਪਦ ਯਾ ਅੰਤਲੀ ਵਸਤੂ ਨਹੀਂ, ਦੁਖ ਸ਼ਮਨ ਦੇ ਬਾਦ ਆਨੰਦ ਦੀ ਪ੍ਰਾਪਤੀ ਦੂਸਰੀ ਸ਼ੈ ਹੈ। ਆਨੰਦ ਕੋਈ ਹੂੰਦਾਂ ਵਾਲਾ ਆਨੰਦ ਨਹੀਂ, ਪਰ 'ਸਦਾ ਆਨੰਦ', ਆਤਮਾ ਦਾ ਰੂਪ ਹੀ ਆਨੰਦ ਹੈ। ਉਸ ਆਨੰਦ ਸਰੂਪ ਵਿਚ ਸਦਾ ਦੇ ਅਭੇਦ ਮੇਲ ਦਾ ਫਲ ਸਦਾ ਅਨੰਦ ਹੈ।

ਅੰਕ ੮ ਵਿਚ ਪੁਨਰ ਦ੍ਰਿਸ਼ਟੀ ਪਾਈ ਕਿ ਗੁਰਮੁਖ ਬਣੋ। ਗੁਰੂ ਤੋਂ ਨਾਮ ਰਤਨ ਲਵੋ, ਹਰੀ ਦੇ ਗੁਣ ਗਾਇਨ ਕਰੋ, ਤੇ ਇਹ ਸਭ ਕੁਛ ਪਾਕੇ ਆਪਣੀ ਹਉਂ ਆਸ਼੍ਰਿਤ ਕੋਸ਼ਿਸ਼ ਦਾ ਫਲ ਨਾ ਸਮਝੋ, ਇਹ ਵਾਹਿਗੁਰੂ ਦੀ ਕ੍ਰਿਪਾ ਸਮਝੋ।

**ਨਿਰੁਕਤ**- ਮਨ ਹੀ ਮਨੁ- ਮਨ ਹੀ ਨੇ ਮਨ ਨੂੰ (ਸੰਵਾਰ ਲਿਆ)।

(ਅ) ਇਸ ਤੁਕ ਵਿਚ ਪਹਿਲੇ ਮਨ ਦਾ ਅਰਥ 'ਮੰਤ੍ਰ' ਕਰ ਲਈਦਾ ਹੈ ਤੇ ਤੁਕ ਦਾ ਅਰਥ ਐਉਂ ਲਾਈਦਾ ਹੈ:-

ਜਦ (ਗੁਰ-) ਮੰਤ੍ਰ ਨਾਲ ਹੀ ਮਨ ਨੂੰ ਸੰਵਾਰ ਲਿਆ ਤਾ ਸਹਜ ਸੁਭਾਵ ਵਾਲੇ ਅਰਥਾਤ ਸ਼ਾਂਤੀ ਸੁਭਾਵ ਵਾਲੇ ਹੋ ਗਏ*।

(ੲ) ਅਥਵਾ ਭੈ ਤੇ (ਸੁ+ਭਾਇ=) ਚੰਗਾ ਪ੍ਰੇਮ ਸਹਜੇ ਹੀ ਅੰਦਰ ਆ ਗਿਆ, ਪਰੰਤੂ ਉਪਰ ਮੂਲ ਵਿਚ ਅਸਾਂ 'ਮਨ' ਦਾ ਅਰਥ ਮਨ ਕਿਉਂ ਕੀਤਾ ਹੈ? 'ਮਨ' ਦਾ ਨਨਾ ਏਥੇ ਮੁਕਤਾ ਹੈ, ਇਸ ਕਰਕੇ ਇਹ ਇਸਤ੍ਰੀ ਲਿੰਗ ਹੈ। ਮੁਕਤਾ ਹੋਣ ਕਰਕੇ ਨਾ ਤਾਂ ਇਹ ਏਥੇ ਸੰਬੋਧਨ ਹੈ ਨਾ ਬਹੂ ਬਚਨ। ਇਸਤ੍ਰੀ ਲਿੰਗ ਹੋਣ ਕਰਕੇ ਇਹ ਮਨ ਉਹੋ ਅਰਥ ਦੇਂਦਾ ਹੈ ਜੋ ਮਨੀਖਾ ਦਾ ਹੈ। ਮਨੀਖਾ ਇਸਤ੍ਰੀ ਲਿੰਗ ਹੈ। ਮਨੀਖਾ ਪਦ ਮਨਸ੍ ਤੋਂ ਹੀ ਬਣਦਾ ਹੈ। ਇਸ ਦਾ ਅਰਥ ਹੈ ਬੁੱਧੀ, ਮਨ ਦੀ ਸਮਝਣ ਵਾਲੀ ਗਤੀ। ਜਿਸ ਦਾ ਭਾਵ 'ਮਨ' ਹੀ ਹੈ, ਪਰ ਉਹ ਮਨ ਜੋ ਵਿਤ੍ਰੇਕਜ ਪਾਸੇ ਵੱਲ ਝੁਕਦਾ ਹੈ।

---

* ਇਹ ਅਰਥ ਕਰਨ ਵਿਚ 'ਭੈ' ਪਦ ਦਾ ਅਰਥ 'ਡਰ' ਨਹੀਂ ਕਰੀਦਾ ਸਗੋਂ ਕ੍ਰਿਯਾ ਵਾਚੀ ਭੈ=ਭਏ=ਹੋ ਗਏ ਅਰਥ ਕਰੀਦਾ ਹੈ।

ਅਭਿਮਾਨੁ- (ਸੰਸ:, ਅਭਿਮਾਨ:) ਹੈਂਕੜ, ਗੁਮਾਨ, ਹੰਕਾਰ।

ਹਰਿ ਕਿਰਪਾ, ਰਾਮ ਗੁਣ- ਦੋਹਾਂ ਵਿਚ 'ਹਰੀ' ਤੇ 'ਰਾਮ' ਦੋਹਾਂ ਪਦਾਂ ਦਾ ਭਾਵ ਇਕੋ ਹੈ:ਅਕਾਲ ਪੁਰਖ। ਕੋਈ ਫਰਕ ਕਰਨ ਲਈ ਦੋ ਪਦ ਨਹੀਂ ਵਰਤੇ ਪਰ ਦੋਹਾਂ ਦੇ ਭਾਵ ਨੂੰ ਇਕੋ ਦਰਸਾਉਣ ਲਈ।

ਕਾਮਣਿ ਮੋਹ ਗੁਬਾਰੁ- ਇਸਤ੍ਰੀ ਦੇ ਮੋਹ ਦਾ ਅੰਧਕਾਰ, ਭਾਵ ਇਸਤ੍ਰੀ ਦਾ ਮੋਹ ਧ੍ਰਿਕਾਰ ਯੋਗ ਹੈ, ਉਹ ਮੋਹ ਅੰਧਕਾਰ ਰੂਪ ਹੈ ਇਸ ਕਰਕੇ ਧ੍ਰਿਕਾਰ ਯੋਗ ਹੈ।

ਸਰੀਰ ਸੁਧਿ ਲਈ- ਇਹ ਸੁਧ ਪ੍ਰਾਪਤ ਹੋਈ ਕਿ ਇਸੇ ਸਰੀਰ ਦੇ ਅੰਦਰ ਮਨ ਹੈ ਜੋ ਪ੍ਰਿਯ ਲਗਦੀਆਂ ਵਸਤਾਂ ਵਲ ਲਈ ਫਿਰਦਾ ਹੈ, ਇਸੇ ਅੰਦਰ ਮਨੀਖਾ ਹੈ ਜੋ ਦੱਸਦੀ ਹੈ ਕਿ ਫਲਾਣੀ ਸ਼ੈ ਸਚਮੁਚ ਚੰਗੀ ਹੈ ਫਲਾਣੀ ਨਹੀਂ। ਇਸੇ ਕਰਕੇ ਅਗਲੀ ਤੁਕ ਵਿਚ ਫੁਰਮਾਇਆ ਹੈ ਕਿ ਸ਼ਰੀਰ ਵਿਚ ਵਸਦੇ ਕ੍ਰੋਧ ਨੂੰ ਕੱਢ ਕੇ ਖ਼ਿਮਾ ਲਈ; ਸਰੀਰ ਵਿਚ ਵਸਦੀ ਤ੍ਰਿਸ਼ਨਾ ਤੇ ਹਉਮੈ ਦੂਰ ਕੀਤੀ। ਫੇਰ ਸੁਧ ਇਹ ਭਈ, ਕਿ ਸਰੀਰ ਖਿਨ ਭੰਗਰ ਹੈ, ਇਹ ਨਾਮ ਜਪਣ ਤੇ ਆਤਮ ਰਸ ਲੈਣ ਲਈ ਮਿਲਿਆ ਹੈ। ਫੇਰ ਸੁਧ ਇਹ ਭਈ ਕਿ ਸਰੀਰ ਮੈਂ ਨਹੀਂ, ਇਹ ਤਾਂ ਇਕ ਆਤਮਾ ਦੇ ਕੁਛ ਕਾਲ ਰਹਿਣੇ ਦਾ ਟਿਕਾਣਾ ਤੇ ਦੁਖਾਂ ਦਾ ਸ਼ਿਕਾਰ ਹੈ। ਨਾਮ ਜਪਣੇ ਕਰ ਇਸ ਦੀ ਸਫਲਤਾ ਹੈ ਕਿ ਇਸ ਵਿਚ ਦਾ ਗੇੜ ਮੁਕ ਜਾਂਦਾ ਹੈ॥

ਰਤਨ- ਰਤਨ ਤੋਂ ਮੁਰਾਦ ਨਾਮ ਰਤਨ ਦੀ ਹੈ।

[ਗਉੜੀ ਮਹਲਾ ੩, ਅਸਟਪਦੀ-੨੭]

## ੧ੴ ਸਤਿਗੁਰ ਪ੍ਰਸਾਦਿ॥

## ਰਾਗੁ ਗਉੜੀ ਬੈਰਾਗਣਿ ਮਹਲਾ ੩॥

**ਪ੍ਰਾਕ੍ਰਥਨ-** ਅਗਲੀ ਅਸਟਪਦੀ ਗਉੜੀ ਬੈਰਾਗਣ ਵਿਚ ਹੈ ਤੇ ਇਸ ਵਿਚ ਉਹਨਾਂ ਬਾਬਤ ਕਥਨ ਹੈ ਜੋ ਸਤਿਗੁਰੂ ਦੀ ਸ਼ਰਣ ਆਕੇ ਫੇਰ ਬੇਮੁਖ ਹੋ ਗਏ; ਫੇਰ ਜੋ ਸ਼ਰਣ ਪ੍ਰਾਪਤ ਹੋਕੇ ਸਨਮੁਖ ਰਹੇ ਉਹਨਾਂ ਦਾ ਜ਼ਿਕਰ ਹੈ।

| ਮੂਲ | ਅਰਥ |
|---|---|
| **ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ ਬੁਰੇ ਦਿਸੰਨਿ ॥ ਅਨਦਿਨੁ ਬਧੇ ਮਾਰੀਅਨਿ ਫਿਰਿ ਵੇਲਾ ਨਾ ਲਹੰਨਿ ॥ ੧ ॥** | (ਜੋ ਸਿਖ ਸ਼ਰਣ ਪ੍ਰਾਪਤ ਹੋ ਕੇ ਸੱਚੇ) ਸਤਿਗੁਰੂ ਤੋਂ ਮੂੰਹ ਮੋੜ ਲੈਂਦੇ ਹਨ ਓਹ ਬੇਮੁਖ (ਹਨ, ਓਹ) ਬੁਰੇ ਨਜ਼ਰੀਂ ਪੈਂਦੇ ਹਨ। (ਓਹ) ਹਰ ਰੋਜ਼ ਬੱਧੇ ਹੋਏ ਮਾਰ ਖਾਂਦੇ ਹਨ, (ਉਹ ਵੇਲਾ ਬੇਮੁਖ ਹੋਣ ਦਾ) ਫੇਰ ਹਥ ਨਹੀਂ ਆਉਂਦਾ॥੧॥ |
| **ਹਰਿ ਹਰਿ ਰਾਖਹੁ ਕ੍ਰਿਪਾ ਧਾਰਿ ॥ ਸਤਸੰਗਤਿ ਮੇਲਾਇ ਪ੍ਰਭ ਹਰਿ ਹਿਰਦੈ ਹਰਿ ਗੁਣ ਸਾਰਿ ॥ ੧ ॥ ਰਹਾਉ ॥** | (ਇਸ ਲਈ ਅਰਦਾਸ ਹੈ ਕਿ) ਹੇ ਹਰੀ! ਹੇ ਹਰੀ! (ਆਪਣੀ ਕਿਰਪਾ ਕਰਕੇ (ਸਾਨੂੰ) ਬਚਾ ਲਓ, ਤੇ ਪ੍ਰਭੂ! ਸਤਿਸੰਗਤਿ ਵਿਚ (ਇਕ ਵੇਰੀ ਸਾਨੂੰ) ਮਿਲਾਕੇ (ਸਾਡੇ) ਹਿਰਦਿਆਂ ਨੂੰ ਹਰੀ ਦੇ ਗੁਣਾਂ ਦੀ ਸੰਭਾਲ ਵਿਚ ਰਖੋ (ਜੋ ਬੇਮੁਖਾਈ ਦੇ ਸੰਕਲਪ ਹੀ ਨਾ ਉਠਣ)॥੧॥ਰਹਾਉ॥ |

**ਸੇ ਭਗਤ ਹਰਿ ਭਾਵਦੇ ਜੋ ਗੁਰਮੁਖਿ ਭਾਇ ਚਲੰਨਿ ॥ ਆਪੁ ਛੋਡਿ ਸੇਵਾ ਕਰਨਿ ਜੀਵਤ ਮੁਏ ਰਹੰਨਿ ॥ ੨ ॥**

(ਕਿਉਂਕਿ) ਹਰੀ ਨੂੰ! ਉਹੀ ਭਗਤ (ਜਨ) ਭਾਉਂਦੇ ਹਨ ਜੋ ਗੁਰਮੁਖਤਾਈ ਦੀ ਭਾਵਨਾ ਵਿਚ ਟੁਰਦੇ ਹਨ, (ਜੋ) ਆਪਾ ਭਾਵ ਛੱਡ ਕੇ ਸੇਵਾ ਕਰਦੇ ਹਨ ਤੇ ਜੀਉਂਦਿਆਂ ਹੀ ਐਉਂ ਵਰਤਦੇ ਹਨ ਜਿਵੇਂ ਮੋਏ ਹੋਏ ਹਨ॥੨॥

**ਜਿਸ ਦਾ ਪਿੰਡੁ ਪਰਾਣ ਹੈ ਤਿਸ ਕੀ ਸਿਰਿ ਕਾਰ ॥ ਓਹੁ ਕਿਉ ਮਨਹੁ ਵਿਸਾਰੀਐ ਹਰਿ ਰਖੀਐ ਹਿਰਦੈ ਧਾਰਿ ॥ ੩ ॥**

ਜਿਸ ਦਾ (ਦਿੱਤਾ ਹੋਇਆ ਇਹ) ਸ਼ਰੀਰ ਹੈ ਤੇ ਪ੍ਰਾਣ ਹਨ, ਉਸ ਦੀ ਕਾਰ ਕਰਨੀ (ਸਾਡੇ) ਸਿਰ ਤੇ ਹੈ, (ਉਹ ਹੈ ਉਸ ਦਾ ਪ੍ਰੇਮ, ਸੋ) ਉਸ ਨੂੰ (ਕਦੇ) ਮਨ ਤੋਂ ਨਾ ਭੁਲਾਈਏ, (ਹਾਂ, ਉਸ) ਹਰੀ ਨੂੰ ਹਿਰਦੇ ਵਿਚ ਵਸਾਈ ਰੱਖੀਏ॥੩॥

**ਨਾਮਿ ਮਿਲਿਐ ਪਤਿ ਪਾਈਐ ਨਾਮਿ ਮੰਨਿਐ ਸੁਖੁ ਹੋਇ ॥ ਸਤਿਗੁਰ ਤੇ ਨਾਮੁ ਪਾਈਐ ਕਰਮਿ ਮਿਲੈ ਪ੍ਰਭੁ ਸੋਇ ॥੪॥**

(ਉਸ ਦੇ) ਨਾਮ ਨੂੰ ਮੰਨਣੇ ਕਰਕੇ ਹੀ ਨਾਮੀ ਦੇ ਮਿਲ ਪਿਆਂ (ਲੋਕ ਪ੍ਰਲੋਕ ਵਿਚ) ਪਤਿ ਪਾਈਦੀ ਹੈ, (ਨਾਮੀ ਦੇ ਮੰਨਣੇ ਕਰਕੇ ਆਤਮ-) ਸੁਖ ਹੁੰਦਾ ਹੈ, (ਉਹ) ਨਾਮ (ਜੋ ਨਾਮੀ ਵਿਚ ਲੈ ਜਾਂਦਾ ਹੈ) ਸਤਿਗੁਰੂ ਤੋਂ ਪਾਈਦਾ ਹੈ, (ਸਤਿਗੁਰੂ ਦੀ) ਕ੍ਰਿਪਾ ਦੁਆਰਾ ਹੀ ਉਹ ਪ੍ਰਭੂ ਮਿਲਦਾ ਹੈ॥੪॥

**ਸਤਿਗੁਰ ਤੇ ਜੋ ਮੁਹੁ ਫੇਰੇ ਓਇ ਭ੍ਰਮਦੇ ਨਾ ਟਿਕੰਨਿ ॥ ਧਰਤਿ ਅਸਮਾਨੁ ਨ ਝਲਈ ਵਿਚਿ ਵਿਸਟਾ ਪਏ ਪਚੰਨਿ॥੫॥**

(ਇਸ ਕਰਕੇ ਐਸੇ) ਸਤਿਗੁਰੂ ਤੋਂ ਜੋ ਬੇਮੁਖ ਹੋ ਜਾਂਦੇ ਹਨ ਓਹ (ਜਨਮ ਮਰਨ ਵਿਚ) ਭਟਕਦੇ ਰਹਿੰਦੇ ਹਨ (ਕਿਤੇ) ਟਿਕਾਉ ਨਹੀਂ ਪਾਉਂਦੇ। (ਉਹਨਾਂ ਨੂੰ) ਨਾ ਧਰਤੀ, ਨਾ ਅਸਮਾਨ ਝੱਲਦਾ ਹੈ (ਓਹ) ਗੰਦ ਵਿਚ ਸੜਦੇ ਰਹਿੰਦੇ ਹਨ॥੫॥

**ਇਹੁ ਜਗੁ ਭਰਮਿ ਭੁਲਾਇਆ ਮੋਹ ਠਗਉਲੀ ਪਾਇ ॥ ਜਿਨਾ ਸਤਿਗੁਰੁ ਭੇਟਿਆ ਤਿਨ ਨੇੜਿ ਨ ਭਿਟੈ ਮਾਇ॥੬॥**

ਇਹ ਜਗਤ ਮੋਹ ਰੂਪੀ ਠਗ ਬੂਟੀ ਪਾਕੇ ਭਰਮ ਵਿਚ ਭੁਲਾਯਾ ਹੋਇਆ ਹੈ, ਪਰ) ਜਿਨ੍ਹਾਂ ਨੂੰ ਸਤਿਗੁਰੂ ਮਿਲ ਪਿਆ ਉਨ੍ਹਾਂ ਦੇ ਨੇੜੇ (ਉਹ ਮੋਹ ਦੀ ਠਗ ਬੂਟੀ ਪਾਉਣ ਵਾਲੀ) ਮਾਇਆ ਛੁੰਹਦੀ ਬੀ ਨਹੀਂ॥੬॥

**ਸਤਿਗੁਰੁ ਸੇਵਨਿ ਸੋ ਸੋਹਣੇ ਹਉਮੈ ਮੈਲੁ ਗਵਾਇ ॥ ਸਬਦਿ ਰਤੇ ਸੇ ਨਿਰਮਲੇ ਚਲਹਿ ਸਤਿਗੁਰ ਭਾਇ ॥ ੭ ॥**

(ਜੋ) ਸਤਿਗੁਰੂ ਨੂੰ (ਸਨਮੁਖ ਹੋਕੇ) ਸੇਂਵਦੇ ਹਨ, ਓਹ ਹਉਮੈ ਦੀ ਮੈਲ ਗੁਆ ਕੇ ਸੋਹਣੇ (ਹੋ ਜਾਂਦੇ ਹਨ। ਹਾਂ, ਜੋ ਸਤਿਗੁਰੂ ਦੇ) ਸ਼ਬਦ ਵਿਚ ਰੱਤੇ ਹੋਏ ਸਤਿਗੁਰੂ ਦੇ ਭਾਣੇ ਵਿਚ ਟੁਰਦੇ ਹਨ, ਓਹ ਮੈਲ ਰਹਿਤ (ਪਵਿਤ੍ਰ) ਹਨ॥੭॥

**ਹਰਿ ਪ੍ਰਭ ਦਾਤਾ ਏਕੁ ਤੂੰ ਤੂੰ ਆਪੇ ਬਖਸਿ ਮਿਲਾਇ ॥ ਜਨੁ ਨਾਨਕੁ ਸਰਣਾਗਤੀ ਜਿਉ ਭਾਵੈ ਤਿਵੈ ਛਡਾਇ ॥੮॥੧॥੯॥**

(ਹੁਣ ਬੇਮੁਖਾਂ ਲਈ ਅਰਦਾਸ ਕਰਦੇ ਹਨ) ਹੇ ਹਰੀ! (ਹੇ) ਪ੍ਰਭੂ! ਤੂੰ ਇਕੋ ਹੀ(ਸਭ ਜੀਵਾਂ ਦਾ) ਦਾਤਾ ਹੈਂ, (ਤੂੰ ਵਿਛੁੜੇ ਬੇਮੁਖਾਂ ਨੂੰ ਆਪ ਹੀ) ਬਖਸ਼ ਕੇ ਮਿਲਾ ਲੈ। ਦਾਸ ਨਾਨਕ ਤੇਰੀ ਸ਼ਰਣ (ਇਹ ਅਰਦਾਸ ਲੈ ਕੇ) ਆਇਆ ਹੈ ਕਿ ਜਿਵੇਂ ਭਾਵੀ ਤਿਵੇਂ (ਇਨ੍ਹਾਂ ਨੂੰ) ਛੁਡਾ ਲੈ॥੮॥੧॥੯॥

**ਵਯਾਖਯਾ**—ਇਸ ਅਸ਼ਟਪਦੀ ਵਿਚ ਮਨਮੁਖ ਦਾ ਜ਼ਿਕਰ ਨਹੀਂ ਪਰ ਬੇਮੁਖ ਦਾ ਹੈ। ਮਨਮੁਖ ਗੁਰੂ ਜੀ ਦੀ ਸ਼ਰਣ ਪ੍ਰਾਪਤ ਹੀ ਨਹੀਂ ਹੁੰਦਾ। ਬੇਮੁਖ ਉਹ ਹੈ ਜੋ ਪ੍ਰਾਪਤ ਹੋ ਕੇ ਬੇਈਮਾਨ ਹੋ ਜਾਂਦਾ ਹੈ।

ਅੰਕ ੫ ਦੇ ਅੰਤ ਤਕ ਬੇਮੁਖ ਦਾ ਜ਼ਿਕਰ ਹੈ, ਵਿਚ ਵਿਚ ਸਨਮੁਖਤਾਈ ਦੇ ਅੰਗ ਦਰਸਾਏ ਹਨ, ਤੇ ਅੰਕ ੬ ਦੇ ਬਾਦ ਜੋ ਸਦਾ ਈਮਾਨ ਵਿਚ ਰਹੇ, ਉਹਨਾਂ ਸਨਮੁਖਾਂ ਦਾ ਜ਼ਿਕਰ ਹੈ। ਅੰਕ ਵਾਰ ਵੀਚਾਰ ਇਉਂ ਹੈ:-

ਅੰਕ ੧- ਬੇਮੁਖ ਓਹ ਹਨ ਜੋ ਸਨਮੁਖ ਹੋਕੇ ਫੇਰ ਸਤਿਗੁਰੂ ਤੋਂ ਮੂੰਹ ਫੇਰ ਲੈਣ। ਓਹ ਬੇਮੁਖ ਹੋਕੇ ਉਹ ਮਾਰਗ ਛੋੜ ਬੈਠਦੇ ਹਨ ਜੋ ਸਾਈਂ ਦਰ ਲੈ ਜਾਂਦਾ ਹੈ, ਗੁਰੂ ਦੀ ਸਹਾਇਤਾ ਉਹਨਾਂ ਦੇ ਸਿਰ ਦੂਰ ਹੋ ਜਾਂਦੀ ਹੈ, ਕਰਮ ਉਹਨਾਂ ਦੇ ਉਹਨਾਂ ਤੇ ਭਾਰੂ ਹੋ ਜਾਂਦੇ ਹਨ, ਨਾ-ਸ਼ੁਕਰੀ ਦਾ ਪਾਪ ਹੋਰ ਸਿਰ ਚੜ੍ਹਦਾ ਹੈ ਸੋ ਓਹ ਕਰਮ ਫਲ ਭੋਗਦੇ ਦੁਖ ਪਾਉਣਗੇ। ਮਰਕੇ ਅਸ਼ੁਭ ਗਤੀ ਵਿਚ ਹੋਣਗੇ, ਤਦ ਹੱਥ ਮਲਣਗੇ ਕਿ ਉਹ ਵੇਲਾ, ਜੋ ਕਲਯਾਣ ਪ੍ਰਾਪਤੀ ਦਾ ਲੱਧਾ ਸੀ ਕਿਉਂ ਗੁਆਇਆ।

ਰਹਾਉ ਵਿਚ ਸਤਿਗੁਰੂ ਦਾ ਕੋਮਲ ਤੇ ਦਿਆਲੂ ਹਿਰਦਾ ਵਾਹਿਗੁਰੂ ਜੀ ਅੱਗੇ ਅਰਦਾਸ ਕਰਦਾ ਹੈ ਅਪਣੇ ਦੁਆਰਾ ਸਾਰੇ ਸ਼ਰਣਾਗਤਾਂ ਲਈ ਕਿ ਹੇ ਹਰੀ,! ਸਭ ਨੂੰ ਬਚਾ ਲਓ, ਇਸ ਬੇਮੁਖਤਾ ਦੀ ਪੁੱਠੀ ਭੁਆਟਣੀ ਤੋਂ। ਸਤਿਸੰਗ ਵਿਚ ਸਾਨੂੰ ਰਲਾਕੇ ਫੇਰ ਅਪਣੇ ਗੁਣਾਂ ਦੀ ਸਾਰ ਸੰਭਾਲ ਵਿਚ ਰਖੋ, ਇਹ ਆਪ ਦੀ ਮੇਹਰ ਸਾਨੂੰ ਬਚਾਏਗੀ।

ਅੰਕ ੨, ੩, ੪ ਵਿਚ ਹੁਣ ਭਗਤ ਦਾ ਜ਼ਿਕਰ ਹੈ ਜੋ ਪ੍ਰਭੂ ਨੂੰ ਭਾਉਂਦੇ ਹਨ। ਬੇਮੁਖ ਦੇ ਟਾਕਰੇ ਤੇ ਸਨਮੁਖ ਤੇ ਸਨਮੁਖਤਾਈ ਨੂੰ ਲੈਂਦੇ ਹਨ! ਉਹਨਾਂ ਦੇ ਲੱਛਣ ਐਉਂ ਫੁਰਮਾਉਂਦੇ ਹਨ ਕਿ ਓਹ ਗੁਰਮੁਖਤਾਈ ਦੇ ਰਸਤੇ ਤੇ ਟੁਰਦੇ ਹਨ। ਓਹ ਹਉਮੈਂ ਨੂੰ ਮਾਰ ਕੇ ਸੇਵਾ ਕਰਦੇ ਹਨ ਐਤਨੀ ਕਿ ਮਾਨੋ ਜੀਉਂਦੇ ਮੁਰਦੇ ਹੋ ਗਏ ਹਨ। ਇਸ ਦਾ ਭਾਵ ਹੀਣਤਾਈ ਵਾਲੀ ਮਨ ਦੀ ਤਮੋ ਗੁਣੀ ਦਸ਼ਾ ਨਹੀਂ ਪਰ ਹੰਕਾਰ ਵਾਲੀ ਦਸ਼ਾ ਦੀ ਨਵਿਰਤੀ ਹੈ।

ਅੰਕ ੩- ਵਿਚ ਫੁਰਮਾਨ ਹੈ ਕਿ ਹਉ ਨਵਿਰਤੀ ਵਾਲੀ ਸੇਵਾ ਕਰਦਿਆਂ ਹਰ ਜੀਉ ਦਾ ਨਾਮ ਹਿਰਦੇ ਵਿਚ ਵਸਾਈ ਰਖੀਏ। ਇਹ ਸਾਡੇ ਸਿਰ ਤੇ ਇਕ ਫਰਜ਼ ਹੈ ਕਿ ਜਿਸ ਪ੍ਰਭੂ ਨੇ ਦੇਹ ਤੇ ਜਿੰਦ ਦਿੱਤੀ ਹੈ ਉਸ ਤੋਂ ਵਿੱਥ ਨਾ ਕਰੀਏ, ਉਸ ਨਾਲ ਲਗੇ ਰਹੀਏ, ਜੋ ਨਾਮ ਦੁਆਰਾ ਹੁੰਦਾ ਹੈ।

ਅੰਕ ੪- ਇਹ ਨਾਮ ਸਤਿਗੁਰੂ ਤੋਂ ਮਿਲਦਾ ਹੈ, ਸਤਿਗੁਰੂ ਪ੍ਰਭੂ ਦੀ ਕ੍ਰਿਪਾ ਨਾਲ ਮਿਲਦਾ ਹੈ ਸੋ ਸਤਿਗੁਰੂ ਦੀ ਮੇਹਰ ਨਾਲ ਜਦ ਨਾਮ ਦਾ ਨਾਮੀ-ਪ੍ਰਭੂ-ਮਿਲ ਪੈਂਦਾ ਹੈ ਤਾਂ ਲੋਕ ਪ੍ਰਲੋਕ ਪਤਿ ਹੁੰਦੀ ਹੈ ਤੇ ਆਤਮ ਸੁਖ ਮਿਲਦਾ ਹੈ।

ਅੰਕ ੫ ਵਿਚ ਫੇਰ ਬੇਮੁਖ ਨੂੰ ਲਿਆ ਹੈ, ਜੋ ਗੱਲ ਅੰਕ ੧ ਵਿਚ ਕਹੀ ਸੀ ਉਸ ਨੂੰ ਖੋਹਲਦੇ ਹਨ ਕਿ ਓਹ ਆਵਾਗਵਨ ਵਿਚ ਰਹਿੰਦੇ ਹਨ। ਕੋਈ ਟਿਕਾਣਾ, ਨਾ ਹੇਠਾਂ ਨਾ ਉਪਰ, ਉਹਨਾਂ ਨੂੰ ਲੱਭਦਾ ਹੈ। ਜਦ ਜਨਮ ਲੈਂਦੇ ਹਨ ਤਦ ਬੀ ਭਟਕਦੇ ਹਨ, ਜਦ ਮਰ ਜਾਂਦੇ ਹਨ ਤਦ ਬੀ ਭਟਕਣਾ ਵਿਚ ਰਹਿੰਦੇ ਹਨ ਤੇ ਉਹਨਾਂ ਦੀ ਮਨ ਅਵਸਥਾ ਮੈਲੀ ਤੇ ਗੰਦੀ ਹੁੰਦੀ ਹੈ। ਕਿਉਂਕਿ ਉਹਨਾਂ ਨੇ ਉੱਜਲਤਾ ਦੇ ਮਾਰਗ ਨੂੰ ਛੱਡ ਕੇ ਭੋਗਾਂ ਤੇ ਪਾਪਾਂ ਦਾ ਮਾਰਗ ਫੜਿਆ ਸੀ। ਸੋ ਮੈਲ ਹੀ ਮੈਲ ਉਹਨਾਂ ਦੇ ਮਨ ਦੁਆਲੇ ਕੱਠੀ ਹੋ ਗਈ ਸੀ, ਜੋ ਮਨ ਨੂੰ ਗੰਦਿਆਂ ਰੱਖਦੀ ਹੈ। ਜਿਵੇਂ ਜਗਤ ਵਿਚ ਪ੍ਰਤੱਖ ਦੇਖ ਲਓ ਕਿ ਵਿਸ਼ਈ ਪੁਰਖਾਂ ਦੇ ਮਨ ਵਿਸ਼ਿਆਂ ਵਿਚ ਲਿਪਤ ਰਹਿੰਦੇ ਹਨ ਤੇ ਬੰਦਗੀ ਵਾਲਿਆਂ ਦੇ ਉੱਜਲਤਾ ਤੇ ਪਵਿਤ੍ਰਤਾ ਵਿਚ।

ਅੰਕ ੬ ਵਿਚ ਕਾਰਣ ਦੱਸਦੇ ਹਨ ਕਿ ਬੇਮੁਖਤਾਈ ਆਦਿ ਵਿਘਨ ਕਿਉਂ ਆ ਗ੍ਰਸਦੇ ਹਨ। ਮੋਹ ਹੈ ਕਾਰਣ ਸਾਰੇ ਗਿਰਾਉ ਦਾ, ਇਹ ਇਕ ਤਰ੍ਹਾਂ ਦੀ ਠਗ ਬੂਟੀ ਹੈ ਜਿਸ ਦੇ ਨਸ਼ੇ ਵਿਚ ਜੀ ਭਰਮ ਵਿਚ ਪੈਕੇ ਭੁੱਲਾਂ ਕਰਦਾ ਹੈ। ਹੁਣ ਸੁਤੇ ਪੁੱਛ ਉਠਦੀ ਹੈ ਕਿ ਪਾਤਸ਼ਾਹ! ਇਸ ਦਾ ਦਾਰੂ ਕੀ ਹੈ? ਤਾਂ ਆਪ ਜੀ ਫੁਰਮਾਉਂਦੇ ਹਨ ਕਿ ਦਾਰੂ ਸਤਿਗੁਰੂ ਦੀ ਸ਼ਰਣ ਹੈ। ਸ਼ਰਣ ਪ੍ਰਾਪਤ ਹੋ ਕੇ ਸਨਮੁਖ ਰਹੋ ਫੇਰ ਮਾਇਆ, ਜੋ ਮੋਹ ਦੀ ਠਗਮੂਰੀ ਪਾਉਂਦੀ ਹੈ, ਤੁਹਾਡੇ ਨੇੜੇ ਨਹੀਂ ਢੁੱਕੇਗੀ।

ਅੰਕ ੭ ਵਿਚ ਇਹੋ ਵਿਸ਼ਯ ਚਲਦਾ ਹੈ, ਕਿ ਕਿਉਂ ਸਤਿਗੁਰ ਦੀ ਸੇਵਾ ਨਾਲ ਮਾਇਆ ਨੇੜੇ ਨਹੀਂ ਆਉਂਦੀ? ਸਤਿਗੁਰ ਦੀ ਸੇਵਾ ਵਾਲਿਆਂ ਦੀ ਹਉਮੈ ਮੈਲ ਦੂਰ ਹੋ ਜਾਂਦੀ ਹੈ, ਓਹ ਆਤਮ ਸੁੰਦਰਤਾ ਵਿਚ ਚਮਕ ਉਠਦੇ ਹਨ। ਸਤਿਗੁਰੂ ਦੇ ਉਪਦੇਸ਼ ਨਾਲ, ਜਿਸ ਵਿਚ ਨਾਮ ਤੇ ਗੁਣ ਗਾਇਨ ਮੁੱਖ ਹੁੰਦਾ ਹੈ, ਸਾਰੀਆਂ ਮੈਲਾਂ ਦੂਰ ਹੋ ਕੇ ਨਿਰਮਲਤਾ (ਪਵਿਤ੍ਰਤਾ) ਆ ਜਾਂਦੀ ਹੈ।

ਅੰਕ ੮ ਵਿਚ ਦਿਆਲੂ ਸਤਿਗੁਰੂ ਜੀ ਫੇਰ ਅਰਦਾਸ ਕਰਦੇ ਹਨ, ਕਿ ਹੇ ਦਾਤਾ ਜੀਵਾਂ ਨੂੰ-ਬੇਮੁਖਾਂ ਨੂੰ, ਮਨਮੁਖਾਂ ਨੂੰ, ਸਭਨਾਂ ਨੂੰ- ਆਪਣੀ ਬਖ਼ਸ਼ਿਸ਼ ਦੁਆਰਾ ਮੇਲ ਲੈ। ਜਿਵੇਂ ਕਿਵੇਂ ਹੋ ਸਕੇ ਇਨ੍ਹਾਂ ਨੂੰ ਸ਼ਰਣ ਵਿਚ ਲੈ ਲੈ, ਤੇ ਜਨਮ ਮਰਨ ਦੇ ਗੇੜਾਂ ਦੇ ਦੁਖਾਂ ਤੋਂ ਛੁਡਾ ਲੈ।

**ਨਿਰੁਕ**- ਵੇਮੁਖਿ- (ਸੰਸ:, ਵਿਮੁਖ) ਜੋ ਕਿਸੇ ਤੋਂ ਮੂੰਹ ਫੇਰ ਲਵੇ। ਸ਼ਰਧਾਵਾਨ ਹੋ ਕੇ ਫੇਰ ਸ਼੍ਰਧਾ ਹੀਨ ਤੇ ਪ੍ਰਤਿਕੂਲ ਹੋ ਜਾਵੇ।

ਸਿਰਿਕਾਰ- ਸਿਰ ਉਤੇ ਕਰਨੇ ਵਾਲੀ ਕਾਰ ਹੈ। ਭਾਵ ਫਰਜ਼ ਹੈ।

ਨਾਮਿ- ਨਾਮੀ, ਜਿਸ ਦਾ ਨਾਮ ਜਪ ਰਹੇ ਹਾਂ ਓਹ ਪ੍ਰਭੂ। ਨਾਮੀ ਦੇ ਮਿਲਿਆਂ ਪਤਿ ਹੁੰਦੀ ਹੈ ਤੇ ਨਾਮੀ ਨੂੰ ਮੰਨਿਆਂ ਸੁਖ ਹੁੰਦਾ ਹੈ। ਭਾਵ ਹੈ ਸਾਈਂ ਦੇ ਮੰਨਿਆਂ, ਭਾਵ ਉਸ ਦੇ ਪਤੀਜ ਗਿਆਂ, ਸੁਖ ਹੋ ਜਾਂਦਾ ਹੈ ਤੇ ਉਸ ਦੇ ਮਿਲ ਪਿਆਂ ਲੋਕ ਪ੍ਰਲੋਕ ਦੀ ਪਤ ਹੁੰਦੀ ਹੈ, ਅਰਥਾਤ ਪਰਮ ਪਦ ਪ੍ਰਾਪਤ ਹੁੰਦਾ ਹੈ।

(ਅ) ਇਸ ਸਤਰ ਦੇ ਅਰਥ ਦੋਹਾਂ 'ਨਾਮਿ' ਨੂੰ ਸਿਆਰੀ ਹੋਣ ਕਰਕੇ ਉਪਰ ਕੀਤੇ ਹੀ ਠੀਕ ਢੁੱਕਦੇ ਹਨ, ਪਰੰਤੂ ਐਉਂ ਬੀ ਇਸ ਨੂੰ ਹੱਲ ਕਰਦੇ ਹਨ-ਕਿ ਪਹਿਲੇ 'ਨਾਮਿ' ਦਾ ਅਰਥ 'ਪ੍ਰਭੂ' ਕਰਦੇ ਹਨ ਤੇ ਦੂਸਰੇ 'ਨਾਮਿ' ਦਾ ਅਰਥ 'ਨਾਮ' ਕਰਦੇ ਹਨ-ਨਾਮ ਦੇ ਮੰਨਣੇ ਨਾਲ। ਪਰ 'ਨਾਮਿ' ਨੂੰ ਏਥੇ ਬੀ ਸਿਆਰੀ ਹੋਣ ਕਰਕੇ ਇਹ ਅਰਥ ਨਹੀਂ ਬਣਦੇ।

(ੲ) ਦੋਹੀਂ ਥਾਈਂ ਜੇ 'ਨਾਮ' ਅਰਥ ਲਾਈਏ ਤਾਂ 'ਸਿਆਰੀਆਂ' ਇਹ ਅਰਥ ਨਹੀ ਲਗਣ ਦੇਂਦੀਆਂ ਕਿਉਂਕਿ ਸਿਆਰੀ ਵਿਭਗਤੀ ਹੈ ਤੇ ਅਪਣਾ ਅਰਥ-'ਵਿਚ', 'ਦੁਆਰਾ', 'ਨਾਲ' ਲਈ ਬੈਠੀ ਹੈ। ਜੇ ਅਰਥ ਕਰੀਏ ਨਾਮ ਦੁਆਰਾ ਮਿਲ ਪਈਏ ਤੇ ਨਾਮ ਦੁਆਰਾ ਮੰਨ ਲਈਏ ਤਾਂ ਅਰਥ ਅਟਪਟਾ ਹੋ ਜਾਂਦਾ ਹੈ।

ਕਰਮਿ- ਕਰਮ ਦੁਆਰਾ, ਬਖ਼ਸ਼ਿਸ ਦੁਆਰਾ।

ਠਗਉਲੀ- ਠਗ ਮੂਰੀ। ਉਹ ਬੂਟੀ ਜੋ ਠੱਗ ਖੁਲਾਕੇ ਬੇਹੋਸ਼ ਕਰਦੇ ਤੇ ਲੁੱਟ ਲੈਂਦੇ ਹਨ।

### [ਇਨ੍ਹਾਂ ਨੌ ਅਸਟਪਦੀਆਂ ਤੇ ਸਮੁੱਚੀ ਨਿਰੀਖਣਾ]

ਇਨ੍ਹਾਂ ਅਸ਼ਟਪਦੀਆਂ ਵਿਚ ਅਕਸਰ ਵੀਚਾਰ ਪੰਡਿਤ ਪਰਥਾਇ ਹੈ। ਕਿਵੇਂ ਤੇ ਕਿਵ ਹੋਈ ਪਤਾ ਨਹੀਂ; ਪਰ ਰਚਨਾਂ ਦੀ ਅੰਦਰਲੀ ਚਾਲ ਦੱਸਦੀ ਹੈ ਕਿ ਪਹਿਲੀ ਵਿਚ ਸੂਤਕ ਉਪਰ ਵੀਚਾਰ ਹੈ, ਇਹ ਜ਼ਰੂਰ ਕਿਸੇ ਪ੍ਰੋਹਿਤ ਨਾਲ ਹੋਈ ਹੋਣੀ ਹੈ।

ਦੂਜੀ ਦੇ ਰਹਾਉ ਵਿਚ ਸਾਫ ਲਫ਼ਜ਼ ਪੰਡਿਤ ਹੈ।

ਤੀਸਰੀ ਵਿਚ ਇਸ ਜੁਗ ਦੇ ਧਰਮ ਪਰ ਵੀਚਾਰ ਹੈ। ਇਹ ਬੀ ਪੰਡਿਤ ਨਾਲ ਹੀ ਹੈ ਕਿਉਂਕਿ 'ਪੜਹੁ' ਪਦ ਕਹਿ ਰਹੇ ਹਨ ਤੇ ਉਹ ਪੰਡਿਤ ਕਿਸੇ ਭੇਖ ਵਿਚ ਹੈ ਯਾ ਪੰਡਿਤ ਤੇ ਭੇਖ ਵਾਲੇ ਦੋਹਾਂ ਨਾਲ ਵੀਚਾਰ ਹੋਈ ਹੈ।

ਚੌਥੀ ਤੋਂ ਲੈ ਕੇ ਛੇਵੀਂ ਦੇ ਅਖੀਰ ਤਕ ਸਪਸ਼ਟ ਐਸੇ ਬ੍ਰਾਹਮਣ ਨਾਲ ਵੀਚਾਰ ਹੈ ਜੋ ਕਰਮ ਕਾਂਡੀ ਹੈ, ਵੇਦਾਂ ਦੇ ਮੂਲ ਭਾਗ ਅਨੁਸਾਰ ਬਹੂ ਦੇਵਾਂ ਦੀ ਪੂਜਾ ਯੱਗ ਆਦਿ ਦਾ ਪ੍ਰਚਾਰਕ ਹੈ। ਇਕ

ਈਸ਼ੁਰ ਦੀ ਭਗਤੀ ਗਜਾਨ ਅਰਥਾਤ ਬ੍ਰਹਮ ਵਿਦਜਾ ਦਾ ਜਾਣੂ ਨਹੀਂ ਹੈ। ਜਿਸ ਵਿਸ਼ੇ ਦੀ ਵਿਵੇਚਨਾ ਇਨ੍ਹਾਂ ਅਸ਼ਟਪਦੀਆਂ ਦੀ ਵਜਾਖਜਾ ਵਿਚ ਆ ਚੁਕੀ ਹੈ।

ਸੱਤਵੀਂ ਤੇ ਅੱਠਵੀਂ ਵਿਚ ਸਿੱਧਾ ਉਪਦੇਸ਼ ਗੁਰਮੁਖਤਾਈ ਅਰਥਾਤ ਬ੍ਰਹਮ ਵਿਦਜਾ ਦਾ ਹੈ, ਨਾਮ ਭਗਤੀ ਗਿਆਨ ਦੇ ਸਾਰੇ ਵਿਸ਼ਯ, ਜੋ ਇਸ ਵਿਦਜਾ ਦੇ ਹਨ, ਆ ਗਏ ਹਨ।

ਨਾਵੀਂ ਵਿਚ ਬੀ ਸਿਧਾ ਗੁਰਮੁਖਤਾਈ ਦਾ ਉਪਦੇਸ਼ ਹੈ, ਪਰ ਇਹ ਨਾ ਤਾਂ ਨਿਰਾ ਕਰਮ ਕਾਂਡੀ ਨੂੰ ਹੈ, ਨਾ ਨਿਰਾ ਮਾਯਾ ਖਚਿਤ ਨੂੰ ਹੈ, ਨਾ ਨਿਰਾ ਭੇਖਧਾਰੀ ਨੂੰ ਹੈ, ਨਾ ਵਿਦਜਾ ਅਭਿਮਾਨੀ ਮਨਮੁਖ ਨੂੰ ਹੈ, ਪਰ ਇਹ ਬੇਮੁਖ ਪਰਥਾਇ ਹੈ, ਜੋ ਗੁਰੂ ਦੀ ਸ਼ਰਣ ਆਕੇ ਉਪਦੇਸ਼ ਲੈਕੇ ਫੇਰ ਬੇਮੁਖ ਹੋ ਜਾਂਦਾ ਹੈ, ਅਰਥਾਤ ਜੋ ਬ੍ਰਹਮ ਵਿਦਜਾ ਦੇ ਰਾਹੇ ਪੈਕੇ ਫੇਰ ਤ੍ਰੁੱਟ ਜਾਂਦਾ ਹੈ।

ਕਬੀਰ ਫਲ ਲਾਗੇ ਫਲਨਿ ਪਾਕਨ ਲਾਗੇ ਆਂਬ॥
ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ॥

(ਸਲੋਕ ਕਬੀਰ-੧੩੪)

'ਬੀਚਿ ਨ ਖਾਹੀ ਕਾਂਬ' ਤੋਂ ਵਰਜਿਆ ਹੈ।

ਇਸ ਵਿਚ ਬੀ ਉਪਦੇਸ਼ ਉਸੇ ਬ੍ਰਹਮ ਵਿਦਜਾ ਦਾ ਹੈ, ਜੋ ਕਰਮ ਕਾਂਡ ਤੇ ਬਹੁ ਦੇਵ ਪੂਜਾ ਦੇ ਟਾਕਰੇ ਤੇ ਸਫਲ ਸ਼ੈ ਹੈ, ਕਲਜਾਣ ਦੇਣ ਵਾਸਤੇ।

## [ਗਉੜੀ ਮਹਲਾ ੪, ਅਸਟਪਦੀ (ਕਰਹਲੇ)-੨੮]

## ਰਾਗੁ ਗਉੜੀ ਪੂਰਬੀ ਮਹਲਾ ੪ ਕਰਹਲੇ

## ੧ੴ ਸਤਿਗੁਰ ਪ੍ਰਸਾਦਿ॥

| ਮੂਲ | ਅਰਥ |
|---|---|
| ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ ॥ ਗੁਰੁ ਭਾਗਿ ਪੂਰੈ ਪਾਇਆ ਗਲਿ ਮਿਲਿਆ ਪਿਆਰਾ ਆਇ ॥ ੧ ॥ | ਹੇ (ਮੇਰੇ) ਊਠ* (ਵਰਗੇ ਸਦਾ ਫਿਰਦੇ ਰਹਿਣੇ ਕਰਕੇ) ਪਰਦੇਸੀ ਮਨਾਂ ਕਿਵੇਂ ਹਰੀ ਨੂੰ ਮਿਲੀਏ (ਤੇ ਕਿਵੇਂ ਉਸ ਵਿਚ) ਮਾ ਜਾਈਏ (ਭਾਵ ਸਮਾ ਜਾਈਏ)? (ਦੇਖ, ਜਿਨ੍ਹਾਂ ਨੇ) ਪੂਰੇ ਭਾਗਾਂ ਦੁਆਰਾ ਗੁਰੂ ਪਾ ਲਿਆ ਹੈ (ਉਨ੍ਹਾਂ ਨੂੰ) ਪਿਆਰਾ (ਹਰੀ) ਗਲੇ ਆ ਮਿਲਿਆ ਹੈ॥੧॥ |
| ਮਨ ਕਰਹਲਾ ਸਤਿਗੁਰੁ ਪੁਰਖੁ ਧਿਆਇ ॥ ੧ ॥ ਰਹਾਉ ॥ | ਹੇ ਊਠ (ਵਰਗੇ ਪਰਦੇਸੀ) ਮਨ! (ਤੂੰ ਬੀ) ਸਤਿਗੁਰੂ ਪੁਰਖ ਦੀ ਅਰਾਧਨਾ ਕਰ॥੧॥ ਰਹਾਉ॥ |
| ਮਨ ਕਰਹਲਾ ਵੀਚਾਰੀਆ ਹਰਿ ਰਾਮ ਨਾਮ ਧਿਆਇ ॥ ਜਿਥੈ ਲੇਖਾ ਮੰਗੀਐ ਹਰਿ ਆਪੇ ਲਏ ਛਡਾਇ ॥ ੨ ॥ | ਹੇ (ਮੇਰੇ) ਊਠ (ਵਰਗੇ) ਮਨ (ਗੁਰੂ ਦੀ ਮਤਿ ਲੈਕੇ) ਵੀਚਾਰਵਾਨ (ਹੋਹੁ ਤੇ) ਹਰੀ ਦਾ 'ਰਾਮ ਨਾਮ' ਧਿਆਉ, (ਫੇਰ) ਜਿਥੇ (ਜੀਵ ਤੋਂ) ਲੇਖਾ ਮੰਗੀਦਾ ਹੈ (ਉਥੇ) ਹਰੀ ਆਪੇ (ਤੈਨੂੰ) ਛੁੜਾ ਲਏਗਾ॥੨॥ |

* ਦੇਖੋ ਨਿਰੁਕਤ ਵਿਚ ਪਦ ਕਰਹਲਾ।

ਮਨ ਕਰਹਲਾ ਅਤਿ ਨਿਰਮਲਾ ਮਲੁ ਲਾਗੀ ਹਉਮੈ ਆਇ ॥ ਪਰਤਖਿ ਪਿਰੁ ਘਰਿ ਨਾਲਿ ਪਿਆਰਾ ਵਿਛੁੜਿ ਚੋਟਾ ਖਾਇ ॥ ੩ ॥

ਹੇ (ਮੇਰੇ) ਊਠ (ਵਰਗੇ ਪਰਦੇਸੀ) ਮਨ! (ਤੈਨੂੰ) ਹਉਮੈਂ ਦੀ ਮੈਲ ਆ ਲਗੀ ਹੈ, (ਨਹੀਂ ਤਾਂ ਤੂੰ) ਅਤਿ ਦਾ ਨਿਰਮਲ ਸੈਂ; (ਦੇਖ) ਪਿਆਰਾ (ਹਰੀ ਤੇਰੇ) ਦਿਲ ਵਿਚ ਪ੍ਰਤੱਖ (ਬੈਠਾ ਹੈ, ਤੂੰ ਹਉਮੈਂ ਮੈਲ ਕਰਕੇ) ਵਿਛੁੜਕੇ ਦੁਖ ਪਾ ਰਿਹਾ ਹੈਂ॥੩॥

ਮਨ ਕਰਹਲਾ ਮੇਰੇ ਪ੍ਰੀਤਮਾ ਹਰਿ ਰਿਦੈ ਭਾਲਿ ਭਾਲਾਇ ॥ ਉਪਾਇ ਕਿਤੈ ਨ ਲਭਈ ਗੁਰੁ ਹਿਰਦੈ ਹਰਿ ਦੇਖਾਇ ॥੪॥

ਹੇ ਮੇਰੇ ਊਠ (ਵਰਗੇ ਪਰਦੇਸੀ) ਮਨ! (ਹੇ ਮੇਰੇ) ਪ੍ਰੀਤਮ (ਮਨ! ਤੂੰ ਹੁਣ) ਹਿਰਦੇ ਵਿਚ (ਹੀ ਹਰੀ ਦੀ) ਭਾਲ ਕਰਕੇ (ਉਸ ਨੂੰ) ਲੱਭ ਲੈ। (ਦੇਖ, ਉਸ ਨੇ) ਹੋਰ ਕਿਸੇ ਉਪਾਉ ਨਾਲ ਨਹੀਂ ਲੱਭਣਾ, (ਕੇਵਲ) ਗੁਰੂ (ਹੀ ਹੈ ਜੋ) ਹਿਰਦੇ ਵਿਚ ਹਰੀ ਨੂੰ ਦਿਖਾ ਦੇਂਦਾ ਹੈ॥੪॥

ਮਨ ਕਰਹਲਾ ਮੇਰੇ ਪ੍ਰੀਤਮਾ ਦਿਨੁ ਰੈਣਿ ਹਰਿ ਲਿਵ ਲਾਇ ॥ ਘਰੁ ਜਾਇ ਪਾਵਹਿ ਰੰਗ ਮਹਲੀ ਗੁਰੁ ਮੇਲੇ ਹਰਿ ਮੇਲਾਇ ॥ ੫ ॥

ਹੇ ਮੇਰੇ ਊਠ (ਵਰਗੇ ਪਰਦੇਸੀ) ਮਨ! (ਹੇ ਮੇਰੇ) ਪ੍ਰੀਤਮ (ਮਨ!) ਦਿਨ ਰਾਤ ਹਰੀ ਵਿਚ ਲਿਵ ਲਾ! (ਤਦ ਤੂੰ) ਹਰੀ ਦੇ ਰੰਗ ਮਹਲਾਂ ਵਿਚ ਜਾ ਕੇ ਘਰ (=ਸਦੈਵੀ ਟਿਕਾਣਾ) ਪ੍ਰਾਪਤ ਕਰ ਲਵੇਂਗਾ, (ਐਉਂ) ਗੁਰੂ (ਤੈਨੂੰ) ਹਰੀ ਦੇ ਮਿਲਾਪ ਵਿਚ ਮੇਲ ਦੇਵੇਗਾ॥੫॥

ਮਨ ਕਰਹਲਾ ਤੂੰ ਮੀਤੁ ਮੇਰਾ ਪਾਖੰਡੁ ਲੋਭੁ ਤਜਾਇ ॥ ਪਾਖੰਡਿ ਲੋਭੀ ਮਾਰੀਐ ਜਮ ਡੰਡੁ ਦੇਇ ਸਜਾਇ ॥ ੬ ॥

ਹੇ (ਮੇਰੇ) ਊਠ (ਵਰਗੇ ਪਰਦੇਸੀ) ਮਨ! ਹੇ ਮੇਰੇ ਮਿਤ੍ਰ ਮਨ! ਤੂੰ ਲੋਭ ਤੇ ਪਾਖੰਡ ਛਡ ਦੇਹ। (ਕਿਉਂਕਿ) ਪਾਖੰਡੀ ਤੇ ਲੋਭੀ ਨੂੰ ਮਾਰ ਪੈਂਦੀ ਹੈ, ਜਮ ਦਾ ਡੰਡਾ (ਉਸ ਨੂੰ) ਸਜ਼ਾ ਦੇਂਦਾ ਹੈ॥੬॥

ਮਨ ਕਰਹਲਾ ਮੇਰੇ ਪ੍ਰਾਨ ਤੂੰ ਮੈਲੁ ਪਾਖੰਡੁ ਭਰਮੁ ਗਵਾਇ ॥ ਹਰਿ ਅੰਮ੍ਰਿਤ ਸਰੁ ਗੁਰਿ ਪੂਰਿਆ ਮਿਲਿ ਸੰਗਤੀ ਮਲੁ ਲਹਿ ਜਾਇ ॥ ੭ ॥

ਹੇ (ਮੇਰੇ) ਊਠ (ਵਾਂਗੂ ਪਰਦੇਸੀ) ਮਨ! ਤੂੰ ਤਾਂ ਮੇਰੀ ਜਿੰਦ ਜਾਨ ਹੈਂ, ਪਖੰਡ ਤੇ ਭਰਮ (ਹਉਮੈਂ ਦੀ) ਮੈਲ (ਦਿਲੋਂ) ਦੂਰ ਕਰ, (ਦੇਖ) ਗੁਰੂ ਨੇ ਹਰੀ ਨਾਮ ਦਾ ਅੰਮ੍ਰਿਤ ਸਰੋਵਰ (ਨਕਾ ਨਕ) ਭਰ ਰਖਿਆ ਹੈ, ਸੰਗਤਾਂ ਨਾਲ ਮਿਲ ਕੇ (ਇਸ਼ਨਾਨ ਕਰ, ਤਦ ਤੇਰੀ ਪਾਖੰਡ ਤੇ ਭਰਮ ਆਦਿ ਦੀ) ਮੈਲ ਦੂਰ ਹੋ ਜਾਏਗੀ॥੭॥

ਮਨ ਕਰਹਲਾ ਮੇਰੇ ਪਿਆਰਿਆ ਇਕ ਗੁਰ ਕੀ ਸਿਖ ਸੁਣਾਇ ॥ ਇਹੁ ਮੋਹੁ ਮਾਇਆ ਪਸਰਿਆ ਅੰਤਿ ਸਾਥਿ ਨ ਕੋਈ ਜਾਇ ॥ ੮ ॥

ਹੇ ਮੇਰੇ ਪਿਆਰੇ ਊਠ (ਸਰੀਖੇ ਪਰਦੇਸੀ) ਮਨ! ਗੁਰੂ ਦੀ ਇਕ ਸਿਖਿਆ ਸੁਣ ਲੈ, (ਜੋ ਇਹ ਹੈ, ਜੋ ਪਸਾਰਾ ਤੂੰ ਆਪਣੇ ਉਦਾਲੇ ਦੇਖਦਾ ਹੈਂ ਕਿ ਇਹ) ਮਾਇਆ ਦਾ 'ਮੋਹ ਪਸਾਰਾ' ਹੈ, (ਇਸ ਵਿਚੋਂ) ਅੰਤ (ਸਮੇਂ) ਕੋਈ ਤੇਰੇ ਨਾਲ ਨਹੀਂ ਜਾਏਗਾ॥੮॥

ਮਨ ਕਰਹਲਾ ਮੇਰੇ ਸਾਜਨਾ ਹਰਿ ਖਰਚੁ ਲੀਆ ਪਤਿ ਪਾਇ ॥ ਹਰਿ ਦਰਗਹ ਪੈਨਾਇਆ ਹਰਿ ਆਪਿ ਲਇਆ ਗਲਿ ਲਾਇ ॥ ੯ ॥

ਹੇ ਮੇਰੇ ਊਠ (ਵਾਂਗੂ ਪਰਦੇਸੀ ਪਰ ਮੇਰੇ) ਸਜਣ ਮਨ! (ਦੇਖ ਜਿਨ੍ਹਾਂ ਨੇ ਇਸ ਜਗਤ ਵਿਚ) ਹਰਿ (ਨਾਮ ਰੂਪੀ) ਖਰਚ (ਪੱਲੇ ਬੰਨ੍ਹ) ਲਿਆ (ਉਹਨਾਂ ਨੇ ਦਰਗਾਹੇ) ਪਤਿ ਪ੍ਰਾਪਤ ਕੀਤੀ ਹੈ। ਹਰੀ ਨੇ (ਆਪ) ਦਰਗਾਹ ਵਿਚ (ਉਨ੍ਹਾਂ ਨੂੰ ਸਿਰੋਪਾਉ) ਪਹਿਨਾਇਆ ਹੈ, (ਹਾਂ) ਹਰੀ ਨੇ ਆਪ ਉਨ੍ਹਾਂ ਨੂੰ ਆਪਣੇ ਗਲ ਲਾ ਲਿਆ ਹੈ॥ ੯॥

| | |
|---|---|
| ਮਨ ਕਰਹਲਾ ਗੁਰਿ ਮੰਨਿਆ ਗੁਰਮੁਖਿ ਕਾਰ ਕਮਾਇ ॥ ਗੁਰ ਆਗੈ ਕਰਿ ਜੋਦੜੀ ਜਨ ਨਾਨਕ ਹਰਿ ਮੇਲਾਇ ॥ ੧੦ ॥ ੧ ॥ | ਹੇ ਮੇਰੇ ਊਠ (ਵਾਂਙੂ ਪਰਦੇਸੀ) ਮਨ! (ਦੇਖ ਜਿਨ੍ਹਾਂ ਨੇ) ਗੁਰਮੁਖਾ ਵਾਲੀ ਕਾਰ ਕਮਾਈ ਹੈ, ਗੁਰੂ ਨੇ ਉਨ੍ਹਾਂ ਨੂੰ ਕਬੂਲ ਕਰ ਲਿਆ ਹੈ। ਹੇ ਨਾਨਕ! (ਤੂੰ ਬੀ) ਗੁਰੂ ਦੇ ਅਗੇ ਬੇਨਤੀ ਕਰ (ਕਿ ਗੁਰੂ ਜੀ! ਮੈਨੂੰ ਬੀ) ਹਰੀ ਮਿਲਾ ਦਿਓ॥੧੦॥੧॥ |

**ਵਯਾਖਯਾ**-ਇਸ ਅਸਟਪਦੀ ਵਿਚ ਸ੍ਰੀ ਗੁਰੂ ਰਾਮਦਾਸ ਜੀ ਅਪਣੇ ਮਨ ਨੂੰ ਸਮੋਧ ਕਰਦੇ ਹੋਏ ਜਗਤ ਨੂੰ ਉਪਦੇਸ਼ ਦੇਂਦੇ ਹਨ। ਮਨ ਨੂੰ ਏਥੇ ਊਠ ਕਰਕੇ ਸੰਬੋਧਨ ਕੀਤਾ ਹੈ। ਮਨ ਦੇ ਕਿਸੇ ਕਿਸੇ ਗੁਣ ਯਾ ਅਵਗੁਣ ਨੂੰ ਲੈਕੇ ਉਸ ਗੁਣ ਅਵਗੁਣ ਵਾਲੇ ਜੰਤੂ ਨਾਲ ਸਦਰਸ਼ਤਾ ਦੇ ਕੇ ਗੁਰਬਾਣੀ ਵਿਚ ਕਈ ਥਾਂ ਸੰਬੋਧਨ ਕੀਤਾ ਹੈ ਯਾ ਸਦਰਸ਼ਤਾ ਦਿਤੀ ਹੈ, ਜਿਵੇਂ ਕਿ:-

ਹਰਨ--ਵਾੜੀ ਰਾਤੇ ਹਰਨ ਨੂੰ ਮੋਹ ਮਾਇਆ ਵਿਚ ਫਾਥੇ ਮਾਨੁਖ ਦੇ ਮਨ ਨਾਲ ਸਦਰਸ਼ਤਾ ਦੇਕੇ ਕਾਲਾ ਹਰਨ ਸੰਬੋਧਨ ਕੀਤਾ ਹੈ। ਯਥਾ:-

ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਹਰਣਾ ਕਾਲਿਆ॥੧॥

(ਆਸਾ ਮਹਲਾ ੧. ਛੰਤ-੫)

ਭਵਰ--ਫੁਲੀਂ ਰੱਤੇ ਭਵਰੇ ਨੂੰ ਸਾਈਂ 'ਦਾਤਾ' ਛੱਡਕੇ 'ਦਾਤਾਂ' ਵਿਚ ਮਗਨ ਮਨ ਨੂੰ ਭਵਰਾ ਕਹਿ ਕੇ ਸੰਬੋਧਨ ਕੀਤਾ ਹੈ,ਯਥਾ:-

ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਭਵਰਾ ਕਾਲਿਆ॥੨॥

(ਆਸਾ ਮਹਲਾ ੧. ਛੰਤ-੫)

ਪੰਖੀ--ਮਨ ਦੇ ਸੰਕਲਪਾਂ ਵਿਕਲਪਾਂ ਵਿਚ ਉਡਦੇ ਰਹਿਣ ਦੇ ਸੁਭਾਵ ਨੂੰ ਲੈਕੇ ਮਨ ਨੂੰ ਪੰਖੀ ਕਰਕੇ ਕੁਆਇਆ ਹੈ, ਯਥਾ:-

ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ॥੮੬॥

(ਸਲੋਕ ਕਬੀਰ ਜੀ)

ਹਾਥੀ--ਮਨ ਦੀ ਵਿਸ਼ੇ ਪਰਾਇਣਤਾ ਕਰਕੇ ਇਸ ਨੂੰ ਹਾਥੀ ਕਿਹਾ ਹੈ, ਯਥਾ:-

ਮਨੁ ਕਰਿ ਬੈਲੁ ਸੁਰਤਿ ਕਰਿ ਪੈਡਾ ਗਿਆਨ ਗੋਨਿ ਭਰਿ ਡਾਰੀ॥

(ਕੇਦਾਰਾ ਕਬੀਰ ਜੀ-੨)

ਊਠ ਭਾਰ ਨਾਲ ਲੱਦਿਆ ਪਰਦੇਸੀਂ ਫਿਰਦਾ ਰਹਿੰਦਾ ਹੈ, ਇਸ ਕਰਕੇ ਮਨ ਨੂੰ 'ਕਰਹਲੇ' ਕਹਿੰਦਿਆ ਸਾਰ ਪਰਦੇਸੀ ਕਿਹਾ ਹੈ। ਮਨ ਨੂੰ ਪਰਦੇਸੀ ਕਰਕੇ ਗੁਰਬਾਣੀ ਨੇ ਹੋਰਥੇ ਬੀ ਸੰਬੋਧਨ ਕੀਤਾ ਹੈ।

ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ॥

(ਆਸਾ ਮਹਲਾ ੧. ਛੰਤ ੫)

ਪੁਨਾ:- ਮਨੁ ਪਰਦੇਸੀ ਆਇਆ ਮਿਲਿਓ ਸਾਧ ਕੈ ਸੰਗਿ॥

(ਆਸਾਵਰੀ ਮਹਲਾ ੫. ਅਸਟ:-੩੯)

ਮਨ ਨੂੰ ਪਿਆਰਿਆ ਬੀ ਗੁਰਬਾਣੀ ਵਿਚ ਸੰਬੋਧਨ ਆਇਆ ਹੈ, ਯਥਾ--ਸਿਰੀ ਰਾਗੁ ਮਹਲਾ ੫ ਛੰਤ ਵਿਚ ਕਿੰਨੀ ਵੇਰ ਪਾਠ ਆਇਆ ਹੈ:-

ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਨਾਮੁ ਸਮਾਲੇ॥

(ਸਿਰੀ ਰਾਗੁ ਮ.੫.-ਛੰਤ ੨)

ਇਸ ਸ਼ਬਦ ਵਿਚ ਬੀ ਮਨ ਨੂੰ ਪਿਆਰਿਆ, ਪ੍ਰੀਤਮਾ, ਮੀਤ, ਪ੍ਰਾਨ, ਸਾਜਨਾ, ਆਦਿ ਪਿਆਰ ਦੇ ਪਦਾਂ ਵਿਚ ਸੰਬੋਧਨ ਕੀਤਾ ਹੈ, ਇਸ ਕਰਕੇ ਕਿ ਮਨ ਹੀ ਤਾਂ ਹੈ ਜੋ ਨਾਮ ਜਪਕੇ ਪਾਰ ਉਤਾਰਾ

ਕਰਦਾ ਹੈ, ਮਨ ਨੂੰ 'ਵੀਚਾਰੀਆ' ਕਹਿਕੇ ਦੱਸਦੇ ਹਨ ਕਿ 'ਅਵਿਚਾਰੀਆ ਮਨ' ਤਾਂ ਊਠ ਵਾਂਙੂ ਵਾਸ਼ਨਾਂ ਦੇ ਭਾਰ ਹੇਠ ਦੱਬਿਆ ਜਨਮ ਮਰਨ ਦੇ ਦੇਸ਼ਾਂ ਪਰਦੇਸ਼ਾਂ ਵਿਚ ਪਿਆ ਫਿਰਦਾ ਹੈ, ਪਰ ਜੇ ਇਹ 'ਵੀਚਾਰੀਆਂ' ਹੋ ਜਾਏ ਤਾਂ ਇਹੀ ਪਾਰ ਉਤਾਰਾ ਕਰਦਾ ਹੈ, ਇਸ ਕਰਕੇ ਉਸ ਨੂੰ ਪਿਆਰ ਵਾਲੇ ਪਦਾਂ ਦੇ ਸੰਬੋਧਨ ਦੇ ਦੇ ਸੁੱਤੇ ਨੂੰ ਜਗਾਉਂਦੇ ਹਨ, ਕਿ ਤੇਰੇ ਵਿਚ ਵੀਚਾਰ ਸ਼ਕਤੀ ਹੈ, ਹੋਰ ਕਿਸੇ ਇੰਦ੍ਰੇ ਵਿਚ ਸੁਯੰ ਵਿਚਾਰ ਸ਼ਕਤੀ ਨਹੀਂ ਹੈ। ਤੇਰੀ ਵੀਚਾਰ ਸ਼ਕਤੀ ਤੈਨੂੰ ਆਪੇ ਦਾ ਮਿਤ੍ਰ ਤੇ ਸਜਣ ਬਣਾ ਦੇਂਦੀ ਹੈ, ਤੂੰ ਹੀ ਹਉਂ ਰਹਿਤ ਹੋਕੇ ਹਰੀ ਦੇ ਸਰੂਪ ਵਿਚ ਨਿਵਾਸ ਪਾਉਣਾ ਹੈ।

ਅੰਕ ੧ ਵਿਚ ਪ੍ਰਸ਼ਨ ਕੀਤਾ ਹੈ ਕਿ ਹਰੀ ਪ੍ਰਭੂ ਨੂੰ ਕੀਕੂੰ ਮਿਲੀਏ ਜਦ ਕਿ ਹੇ ਮਨ ਤੂੰ ਊਠ ਵਾਂਙੂ ਵਾਸ਼ਨਾ ਲੱਦਿਆ ਭਟਕਦਾ ਫਿਰਦਾ ਹੈਂ ਤੇ ਐਉਂ ਸਦਾ ਪਰਦੇਸੀ ਬਣਿਆਂ ਰਹਿੰਦਾ ਹੈ। ਇਸੇ ਵਿਚ ਹੀ ਉੱਤਰ ਦਿਤਾ ਹੈ ਕਿ ਗੁਰੂ ਹੈ ਜੋ ਹਰੀ ਪ੍ਰਭੂ ਦਾ ਮੇਲ ਕਰਾ ਦੇਂਦਾ ਹੈ। ਰਹਾਉ ਵਿਚ ਦੱਸਿਆ ਹੈ ਕਿ ਤੂੰ ਹੁਣ ਸਤਿਗੁਰ ਪੁਰਖ ਦੀ ਅਰਾਧਨਾ ਕਰ।

ਅੰਕ ੨- ਸਤਿਗੁਰ ਪੁਰਖ ਨੇ ਰਾਮ ਦਾ ਨਾਮ ਦਿਤਾ ਤੇ ਵੀਚਾਰ ਕਰਨ ਦੀ ਜਾਚ ਦੱਸੀ ਕਿ ਤੂੰ ਵੀਚਾਰ ਸ਼ਕਤੀ ਸ਼ੀਲ ਹੈਂ, ਇਸ ਨੂੰ ਵਰਤ ਤੇ ਨਾਮ ਜਪ ਜੋ ਤੂੰ ਛੁਟਕਾਰਾ ਪਾਵੇਂ ਤੇ ਹਰੀ ਆਪ ਤੈਨੂੰ ਛੁਡਾਵੇ, ਕੀਕੂੰ?

ਅੰਕ ੩ ਵਿਚ ਦੱਸਦੇ ਹਨ ਕਿ ਤੂੰ ਤਾਂ 'ਨਿਰਮਲ' ਸੈਂ, ਹਉ ਨੇ ਤੈਨੂੰ ਮੈਲਾ ਕੀਤਾ ਹੈ, ਜੇ ਤੂੰ ਵੀਚਾਰ ਨੂੰ ਵਰਤੇਂ ਤਾਂ ਦੇਖ ਕਿ ਤੇਰਾ ਮਾਲਕ ਪ੍ਰਭੂ ਤੇਰੇ ਅੰਗ ਸੰਗ ਹੈ ਤੂੰ ਉਸ ਨੂੰ ਦੂਰ ਸਮਝਕੇ ਵਿਛੜ ਰਿਹਾ ਤੇ ਦੁਖ ਪਾ ਰਿਹਾ ਹੈਂ।

ਅੰਕ ੪- ਤਾਂਤੇ ਹੇ ਮਨ ਆਪਣੇ ਹਿਰਦੇ ਵਿਚ ਹੀ ਢੂੰਡ, ਓਥੇ ਹੀ ਤੇਰਾ ਪ੍ਰੀਤਮ ਬੈਠਾ ਹੈ, ਗੁਰੂ ਦੀ ਸ਼ਰਣ ਲੈ, ਓਹ ਤੈਨੂੰ ਦਿਖਾ ਦੇਵੇਗਾ, ਹੋਰ ਕਿਸੇ ਸਾਧਨ ਨਾਲ ਤੂੰ ਨਹੀਂ ਦੇਖ ਸਕੇਂਗਾ।

ਅੰਕ ੫- ਜੁਗਤ ਗੁਰ ਨੇ ਇਹੋ ਦੱਸੀ ਹੈ ਕਿ ਹਰੀ ਨਾਮ ਦੁਆਰਾ ਲਗਾਤਾਰੀ ਲਿਵ ਲਗਾ ਲੈ। ਇਸ ਲਿਵ ਲੱਗੀ ਨਾਲ ਤੂੰ ਵਾਹਿਗੁਰੂ ਪ੍ਰੀਤਮ ਦੇ ਰੰਗ ਮਹਲ ਵਿਚ ਜਾ ਪਹੁੰਚੇਂਗਾ, ਓਥੇ ਤੈਨੂੰ ਆਪਣਾ ਘਰ ਮਿਲ ਜਾਏਗਾ, ਭਾਵ ਸਦੈਵੀ ਟਿਕਵਾਂ ਵਾਸਾ ਪ੍ਰਾਪਤ ਹੋ ਜਾਏਗਾ। ਐਉਂ ਗੁਰੂ ਹਰੀ ਨਾਲ ਮੇਲ ਕਰਾ ਦੇਂਦਾ ਹੈ।

ਅੰਕ ੬-੭ ਵਿਚ ਫੁਰਮਾਉਂਦੇ ਹਨ ਕਿ ਹਉਂ ਦੀ ਮੈਲ ਤਾਂ ਹਰੀ ਦੀ ਲਿਵ ਨੇ ਕੱਟ ਦੇਣੀ ਹੈ, ਪਰ ਤੂੰ ਨਾਲ ਅਮਲ ਬੀ ਚੰਗੇ ਕਰ, ਕਿਉਂਕਿ ਪਾਖੰਡ ਤੇ ਭਰਮ ਦੇ ਜੋ ਕਰਮ ਹਨ ਓਹ ਹੋਰ ਮੈਲ ਪਾਈ ਜਾਂਦੇ ਹਨ, ਇਹ ਮੈਲ ਬੀ ਦੂਰ ਕਰ ਤੇ ਹੋਰ ਨਾ ਸਹੇੜ। ਇਸ ਦਾ ਦਾਰੂ ਬੀ ਗੁਰੂ ਤੇ ਸਤਿਸੰਗ ਹੈ। ਸਤਿਸੰਗ ਰੂਪ ਸਰੋਵਰ ਅੰਮ੍ਰਿਤ ਨਾਲ ਭਰਿਆ ਪਿਆ ਹੈ, ਗੁਰੂ ਨੇ ਬਣਾਇਆ ਹੈ, ਇਸ ਵਿਚ ਨ੍ਹਾ। ਭਾਵ ਹੈ ਕਿ ਸਿਮਰਨ ਕਰ, ਲਿਵ ਲਾ, ਨਾਲ ਸਤਿਸੰਗ ਬੀ ਕਰ। ਸਤਿ ਪੁਰਖਾਂ ਦੇ ਸਤਿਸੰਗ ਵਿਚ ਪਾਪ ਦੂਰ ਹੁੰਦੇ ਹਨ। ਉਨ੍ਹਾਂ ਦੇ ਭੈ ਤੇ ਪ੍ਰਭਾਵ ਨਾਲ ਮਾੜੇ ਕਰਮਾਂ ਤੋਂ ਰੁਚੀ ਮੋੜਾ ਖਾ ਜਾਂਦੀ ਹੈ।

ਅੰਕ ੮- ਸਤਿਸੰਗ ਵਿਚ ਗੁਰੂ ਦੀ ਮਤਿ ਸਿਖਾਈ ਜਾਂਦੀ ਹੈ, ਉਹ ਕੀ ਹੈ? ਕਿ ਜਿਸ ਗ੍ਰਹਣ ਬ੍ਰਿਤੀ ਵਿਚ ਤੂੰ ਫਸਿਆ ਪਿਆ ਹੈਂ, ਇਹ ਸਭ ਮਾਇਆ ਦਾ ਮੋਹ ਰੂਪੀ ਪਸਾਰਾ ਹੈ, ਤੇਰੇ ਨਾਲ ਕਿਸੇ ਨਹੀਂ ਜਾਣਾ। ਏਹ ਪਿਆਰੇ, ਭੋਗ ਦੇ ਪਦਾਰਥ ਤੇ ਭੋਗਾਂ ਦੇ ਸਹਾਇਕ, ਸਭ ਏਥੇ ਰਹਿ ਜਾਣੇ ਹਨ।

ਅੰਕ ੯-੧੦ ਵਿਚ ਗੁਰਮੁਖ ਬਣਨ ਦੀ ਜਾਚ ਦੁਹਰਾਈ ਹੈ ਤੇ ਪ੍ਰਾਪਤੀ ਦੱਸੀ ਹੈ। ਹਰੀ ਨਾਮ ਕੱਠਾ ਕਰ, ਗੁਰਮੁਖਾਂ ਵਾਲਾ ਜੀਵਨ ਬਸਰ ਕਰ, ਤੇ ਗੁਰੂ ਦਾ ਸੰਗ ਕਰ। ਫਲ ਕੀ ਹੋਊ? ਦਰਗਾਹੇ ਅਬਰੋ ਹੋਵੇਗੀ, ਪ੍ਰਭੂ ਗਲ ਲਾਕੇ ਮਿਲਣਗੇ ਤੇ ਇਹ ਮੇਲ ਸਦੈਵੀ ਹੋਵੇਗਾ।

**ਨਿਰੁਕ**- ਕਰਹਲੇ- (ਸੰਸ:, ਕਰਭ:, ਪ੍ਰਾ: ਕਰਹ। ਡਿੰਗਲ ਭਾਸ਼ਾ, ਕਰਹੌ, ਪੁ: ਪੰਜਾਬੀ,

ਕਰਹਾ*। ਗੁਰਬਾਣੀ, ਕਰਹਲ, ਯਥਾ:-ਜੈਸੇ ਕਰਹਲੁ ਬੇਲਿ ਰੀਝਾਈ◆) ਕਰਹਲ=ਊਠ, ਭਾਵ ਏਥੇ ਪਰਦੇਸੀ ਹੈ। ਇਹ ਅਰਥ ਗੁਰੂ ਜੀ ਨੇ ਆਪ ਹੀ ਦੱਸ ਦਿਤਾ ਹੈ ਜੋ ਵਿਸ਼ੇਸ਼ਣ ਕਰਕੇ ਏਥੇ ਸੰਬੋਧਨ ਵਿਚ ਵਰਤਿਆ ਹੈ: 'ਕਰਹਲੇ ਮਨ ਪਰਦੇਸੀਆ'। ਕਰਹਲੇ ਤੇ ਪਰਦੇਸੀਆ ਦੁਇ ਸੰਬੋਧਨ ਕਰਕੇ ਵਰਤੇ ਹਨ। ਊਠ ਦੇ ਲੱਛਣਾਂ, ਸੁਭਾਵਾਂ, ਕਰਨੀਆਂ ਵਿਚੋਂ ਏਥੇ ਉਸ ਦਾ ਭਾਰ ਉਠਾਏ ਨਿਤ ਦੇਸ਼ ਦੇਸ਼ ਤੇ ਦੇਸ਼ ਪਰਦੇਸ਼ ਰਹਿਣਾ ਲਿਆ ਹੈ, ਜੈਸੇ: 'ਮਨੁ ਪੰਖੀ ਭਇਓ ਉਡਿ ਉਡਿ ਦਹਦਿਸ ਜਾਇ'✚ ਵਿਚ ਪੰਛੀ ਦਾ ਉੱਡਣਾ ਲਿਆ ਹੈ।

(ਅ) ਕਰਹਲੇ ਦਾ ਅਰਥ 'ਹੱਲੇ ਕਰ' ਬੀ ਲਗਦਾ ਜਾਪਦਾ ਹੈ। ਪਰੰਤੂ 'ਕਰ' ਦੇ 'ਰ' ਨੂੰ ਸਿਆਰੀ ਨਹੀਂ, ਜੋ ਗੁਰਬਾਣੀ ਵਿਚ ਲੋਟ ਲਕਾਰ❖ ਦਾ ਇਕ ਚਿੰਨ੍ਹ ਹੈ। ਯਥਾ:-

ਕਰਿ ਸੰਗਤਿ ਨਿਤ ਸਾਧ ਕੀ॥　　(ਸਿਰੀ ਰਾਗੁ ਮ: ੫-੮੫)

'ਕਰ' ਪਦ ਹਥਾਂ ਦੇ ਅਰਥ ਵਿਚ ਵਿਸ਼ੇਸ਼ ਕਰਕੇ ਦੇਖੀਦਾ ਹੈ, ਜੈਸੇ:-

ਕਰ ਜੋੜਿ ਨਾਨਕ ਦਾਨੁ ਮਾਂਗੈ॥　　(ਆਸਾ ਮ: ੫-ਛੰਤ ੧)

ਫਿਰ ਜੇ ਪਾਠ ਹੱਲੇ ਕਰਨ ਵਾਲੇ ਅਰਥ ਦਾ ਕਰੀਏ ਤਾਂ ਮਾਤ੍ਰਾ ਵਧ ਜਾਂਦੀ ਹੈ ਤੇ ਵਜ਼ਨ ਟੁਟਦਾ ਹੈ, ਫੇਰ ਪਾਠ 'ਮਨ ਕਰਹਲਾ' ਨਹੀਂ ਹੋਵੇਗਾ, ਸਗੋਂ 'ਮਨ ਕਰ ਹੱਲਾ' ਪਾਠ ਕਰਨਾ ਪਵੇਗਾ। ਐਉਂ ਛੰਦ ਦਾ ਵਜ਼ਨ ਟੁਟੇਗਾ।

ਇਸ ਕਰਕੇ 'ਕਰਹਲਾ' ਦਾ ਅਰਥ ਊਠ ਵਧੇਰੇ ਠੀਕ ਹੋਇਆ, ਤੇ ਊਠ ਤੋਂ ਭਾਵ ਪਰਦੇਸੀ ਦਾ ਲੈਣਾ ਭਾਵਾਰਥ ਹੋਇਆ।

'ਜੀਕੁਰ ਊਠ ਅਵਸੋਂ ਪੰਧ ਪਰਦੇਸ ਵਿਚ ਹੀ ਰਹਿੰਦਾ ਹੈ ਤਿਵੇਂ ਹੀ ਇਹ ਜੀਵ ਭੀ ਪਰਦੇਸੀ ਹੈ ਅਤੇ ਜੂਨੀਆਂ ਦੇ ਪੰਧ ਵਿਚ ਪਿਆ ਰਹਿੰਦਾ ਹੈ।'　　(ਬਾਣੀ ਬਿਉਰਾ)

ਇਸ ਬਾਣੀ ਦਾ ਨਾਉਂ 'ਕਰਹਲੇ' ਰਖਿਆ ਹੈ, ਜਿਵੇਂ 'ਪਹਰਾ' ਪਦ ਆਉਣੇ ਕਰਕੇ ਉਸ ਬਾਣੀ ਦਾ ਨਾਉਂ ਹੀ 'ਪਹਰੇ' ਰਖਿਆ।

ਮਾਇ- (ਪੰਜਾ:, ਸਮਾਉਣਾ, ਇਸ ਦਾ ਦੂਜਾ ਰੂਪ ਮਾਉਣਾ) ਸਮਾ ਜਾਈਏ।

(ਅ) ਮਾਇ ਦਾ ਅਰਥ 'ਹੇ ਮਾਂ', ਤੇ 'ਮਾਤਾ' ਤੁੱਲ ਹਰੀ (ਨੂੰ ਕਿਵੇਂ ਮਿਲੀਏ) ਬੀ ਕਰ ਲੈਂਦੇ ਹਨ।

ਵੀਚਾਰੀਆ- (ਵੀਚਾਰ ਕਰਨ ਵਾਲਾ। ਵਿਚਾਰਵਾਨ, ਜਿਵੇਂ ਰੇਤ ਤੋਂ ਸੋਨਾਂ ਅਲਗ ਕਰਨ ਵਾਲੇ ਨੂੰ 'ਨਿਆਰੀਆ' ਆਖਦੇ ਹਨ। ਇਹ ਪਦ 'ਨਜਾਰਾ' ਪਦ ਤੋਂ ਬਣਿਆ ਹੈ।

ਭਾਲ ਭਾਲਾਇ- ਭਾਲਿ=ਢੂੰਡਕੇ+ਭਾਲਾਇ ਲੱਭ ਲੈ। ਪਾ ਲੈ।

ਰੰਗ ਮਹਲੀ- (ਰੰਗ=ਪਜਾਰ, ਖ਼ੁਸ਼ੀ, ਅਨੰਦ। ਮਹਲ=ਮੰਦਰ, ਪਾਤਸ਼ਾਹ ਦਾ ਉਹ ਮਹਲ ਯਾ ਮਹਲ ਦਾ ਹਿੱਸਾ ਜੋ ਖੁਸ਼ੀਆਂ ਮਨਾਣ ਲਈ ਬਣਿਆ ਹੁੰਦਾ ਹੈ)। ਰੰਗ ਮਹਲ ਵਿਚ।

---

* ਡਿੰਗਲ ਭਾਸ਼ਾ ਵਿਚ 'ਊਠ' ਪਦ ਦੇ ਪ੍ਰਯਾਯ ਵਾਚੀ ਪਦ ੧੯ ਦਿਤੇ ਹਨ, ਜਿਨ੍ਹਾਂ ਵਿਚੋਂ ਇਕ 'ਕਰਹੰ' ਹੈ। ਪੰਜਾਬੀ ਕੋਸ਼ ਵਿਚ 'ਕਰਹਾ' ਪਦ ਦਾ ਅਰਥ 'ਊਠ' ਦਿੱਤਾ ਹੈ (ਅੰਗ੍ਰੇਜ਼ੀ ਪੰਜਾ: ਕੋਸ਼ ਸਫਾ ੫੫੮)। ਪਰੰਤੂ ਪੰਜਾਬੀ ਕੋਸ਼ ਵਿਚ 'ਕਰਹਲਾ' ਪਦ ਦਾ ਅਰਥ 'ਝਗੜਾਲੂ' ਦਿਤਾ ਹੈ। ਪਰ ਇਹ ਅਰਥ ਇਥੇ ਗੁਰਬਾਣੀ ਵਿਚ ਨਹੀਂ ਢੁਕਦਾ ਕਿਉਂਕਿ 'ਝਗੜਾਲੂ ਤੇ ਦੁਖਦਾਈ' ਹੋਣ ਦਾ ਕੋਈ ਵਿਸ਼ਯ ਦੋਹਾਂ ਅਸਟਪਦੀਆਂ ਵਿਚ ਨਹੀਂ ਚਲਦਾ॥

◆ ਆਸਾਵਰੀ ਮਹਲਾ ੪-੬੭।　　✚ ਸਲੋਕ ਕਬੀਰ ਜੀ-੮੬

❖ ਲੋਟ ਲਕਾਰ ਦਾ ਚਿੰਨ੍ਹ ਔਕੁੜ ਬੀ ਆਉਂਦਾ ਹੈ। ਯਥਾ-ਦੇਖੁ-ਅਗਲੇ ਕਰਹਲੇ ਦੀ ਪਹਿਲੀ ਸਤਰ ਵਿਚ ਪਦ 'ਦੇਖੁ' ਲੋਟ ਲਕਾਰ ਵਿਚ ਹੈ।

ਭਾਵ ਵਾਹਿਗੁਰੂ ਦੇ ਆਨੰਦ ਸਰੂਪ ਵਿਚ ਤੈਨੂੰ ਘਰ ਲੱਭ ਪਵੇਗਾ, ਅਰਥਾਤ ਸਦਾ ਟਿਕੇ ਰਹਿਣ ਦਾ ਟਿਕਾਉ ਮਿਲ ਜਾਵੇਗਾ। ਮੁਰਾਦ ਵਾਹਿਗੁਰੂ ਜੀ ਵਿਚ ਤਦਰੂਪ ਹੋ ਜਾਣੇ ਦੀ ਹੈ।

(ਅ) ਇਸ ਤੁਕ ਦਾ ਅਰਥ ਐਉਂ ਬੀ ਲਾਉਂਦੇ ਹਨ:-

(ਘਰੁ=ਸਰੀਰ ਰੂਪੀ) ਘਰ ਵਿਚ, (ਜਾਇ=ਰਿਦੇ ਰੂਪੀ) ਜਗਾ ਵਿਚ (ਮਹਲੀ=) ਹੇ ਮਹਲੀ (ਅਰਥਾਤ ਹੇ ਜਗਜਾਸੂ! ਤੂੰ ਰੰਗ=) ਪ੍ਰੇਮ ਨੂੰ (ਪਾਵਹਿ=) ਪਾਵੇਂਗਾ। ਤਦ ਤੈਨੂੰ (ਗੁਰੁ ਮੇਲੇ ਹਰਿ ਮੇਲਾਇ=) ਗੁਰੂ ਹਰੀ ਦੇ ਮੇਲ ਵਿਚ ਮਿਲਾ ਦੇਵੇਗਾ।

ਪਰ 'ਘਰੁ' ਪਦ ਨੂੰ ਔਕੁੜ ਹੈ, ਸਿਆਰੀ ਨਹੀਂ, ਜੋ ਅਰਥ 'ਵਿਚ' ਲਗ ਸਕੇ। 'ਰੰਗ' ਦਾ ਅਰਥ 'ਰੰਗ ਨੂੰ' ਤਾਂ ਲਗਦਾ ਜੇ 'ਰੰਗ' ਦੇ 'ਗ' ਨੂੰ ਔਕੁੜ ਹੁੰਦਾ।

(ੲ) ਇਕ ਐਸ ਤਰ੍ਹਾਂ ਅਰਥ ਲਾਈਦਾ ਹੈ:-(ਅਪਨੇ ਘਰੁ=) ਸਰੂਪ ਨੂੰ ਜਾ ਕੇ ਤੂੰ ਹਰੀ ਦਾ ਰੰਗ ਮਹਲ ਪਾਵੇਂਗਾ, ਓਥੇ ਗੁਰੂ ਹਰੀ ਨਾਲ ਮੇਲੇਗਾ; ਪਰ ਪਾਠ ਹੈ 'ਰੰਗ ਮਹਲੀ', 'ਰੰਗ ਮਹਲ' ਨਹੀਂ।

(ਸ) ਐਉਂ ਬੀ ਯਤਨ ਹੁੰਦਾ ਹੈ:-ਗੁਰੂ ਤੈਨੂੰ ਹਰੀ ਨਾਲ ਮੇਲੇਗਾ, ਪਰੰਤੂ ਹਰੀ ਦੇ (ਮਹਲੀ=) ਸਰੂਪ ਦਾ (ਰੰਗ=) ਆਨੰਦ ਤੂੰ ਹਿਰਦੇ ਵਿਚ ਪਾਵੇਂਗਾ (ਉਹੀ ਜਾਇ=) ਥਾਂ ਹੈ (ਮੇਲਾਇ) ਮੇਲ ਦੀ।

ਇਸ ਵਿਚ 'ਘਰੁ' ਅਰਥ 'ਘਰ ਵਿਚ' ਲਾਉਣਾ ਪੈਂਦਾ ਹੈ।

ਅੰਮ੍ਰਿਤਸਰੁ- ਅੰਮ੍ਰਿਤ ਦਾ ਸਰੋਵਰ, ਮੁਰਾਦ ਸਤਿਸੰਗ ਤੋਂ ਹੈ।

ਖਰਚੁ- (ਫਾ: ਖ਼ਰਚ) ਧਨ ਜੋ ਹੱਥੋਂ ਨਿਕਲ ਜਾਏ। ਆਉਂਦਨ ਦੇ ਉਲਟ; ਪਰ ਏਥੇ ਭਾਵ ਹੈ ਉਹ ਧਨ ਜੋ ਸਫਰ ਵਿਚ ਖ਼ਰਚ ਕਰਨ ਲਈ ਨਾਲ ਲੈ ਲਈਦਾ ਹੈ। ਭਾਵ ਹੈ ਹਰੀ ਨਾਮ ਰੂਪੀ ਧਨ। ਇਹ ਪਰਲੋਕ ਵਿਚ ਕੰਮ ਆਉਣ ਲਈ ਇਥੋਂ ਸਿਮਰ ਸਿਮਰ ਕੇ ਨਾਲ ਲੈ ਲਿਆ।

ਜੋਦੜੀ- ਬੇਨਤੀ।

## [ਗਉੜੀ ਮਹਲਾ ੪, ਅਸਟਪਦੀ (ਕਰਹਲੇ)-੨੯]

**ਪ੍ਰਾਕ੍ਥਨ**- ਅਗਲੇ ਕਰਹਲੇ ਵਿਚ ਬੀ ਗੁਰੂ, ਨਾਮ, ਗਜਾਨ ਦਾ ਉਪਦੇਸ਼ ਹੈ, ਪਰ ਵੀਚਾਰ ਵਿਸ਼ੇਸ਼ ਲਈ ਹੈ; ਪਿਛਲੇ ਵਿਚ ਵੈਰਾਗ ਮੁੱਖ ਲਿਆ ਸੀ। ਵੀਚਾਰ ਦਾ ਭਾਵ ਵਿਚੋਂ ਹੀ ਪਤਾ ਲਗ ਜਾਂਦਾ ਹੈ ਕਿ 'ਸਫਲ ਗਿਆਨ' ਤੋਂ ਹੈ, ਕਰਹਲੇ ਦਾ ਭਾਵ ਪਰਦੇਸੀਆ ਹੈ। ਸੋ ਅਸਾਂ ਇਸ ਦੇ ਅਰਥਾਂ ਵਿਚ ਕਰਹਲੇ ਦਾ ਭਾਵ ਅਰਥ 'ਪਰਦੇਸੀਆ' ਪਦ ਹੀ ਵਰਤਿਆ ਹੈ।

| ਮੂਲ | ਅਰਥ |
|---|---|
| **ਗਉੜੀ ਮਹਲਾ ੪ ॥** | |
| **ਮਨ ਕਰਹਲਾ ਵੀਚਾਰੀਆ ਵੀਚਾਰਿ ਦੇਖੁ ਸਮਾਲਿ ॥ ਬਨ ਫਿਰਿ ਥਕੇ ਬਨ ਵਾਸੀਆ ਪਿਰੁ ਗੁਰਮਤਿ ਰਿਦੈ ਨਿਹਾਲਿ ॥ ੧ ॥** | ਹੇ ਮੇਰੇ ਪਰਦੇਸੀ (ਪਰ) ਵੀਚਾਰਵਾਨ ਮਨ! (ਤੂੰ ਹੁਣ) ਸੰਭਾਲਕੇ (=ਖ਼ਬਰਦਾਰੀ ਨਾਲ) ਵੀਚਾਰ ਕਰਕੇ ਦੇਖ! (ਕਿ) ਬਨਵਾਸੀ (ਲੋਕ) ਬਨਾਂ ਵਿਚ ਫਿਰ ਫਿਰਕੇ ਥੱਕ ਲੱਥੇ (ਹਰੀ ਨੂੰ ਨਾ ਪਾ ਸਕੇ, ਤੂੰ) ਗੁਰੂ ਦੀ ਮਤਿ ਦੁਆਰਾ (ਉਸ ਨੂੰ ਆਪਣੇ) ਹਿਰਦੇ ਵਿਚ ਹੀ ਵੇਖ ਲੈ॥੧॥ |
| **ਮਨ ਕਰਹਲਾ ਗੁਰ ਗੋਵਿੰਦੁ ਸਮਾਲਿ ॥ ੧ ॥ ਰਹਾਉ ॥** | (ਕੀਕੂੰ? ਉੱਤਰ:) ਹੇ ਪਰਦੇਸੀ ਮਨ! ਗੁਰੂ ਦੇ (ਦੱਸੇ ਹੋਏ) ਗੋਵਿੰਦ (ਪ੍ਰਭੂ) ਨੂੰ ਯਾਦ ਕਰ ਕਰਕੇ॥੧॥ਰਹਾਉ॥ |

| | |
|---|---|
| ਮਨ ਕਰਹਲਾ ਵੀਚਾਰੀਆ ਮਨਮੁਖ ਫਾਥਿਆ ਮਹਾ ਜਾਲਿ ॥ ਗੁਰਮੁਖਿ ਪ੍ਰਾਣੀ ਮੁਕਤੁ ਹੈ ਹਰਿ ਹਰਿ ਨਾਮੁ ਸਮਾਲਿ॥੨॥ | ਹੇ ਮੇਰੇ ਪਰਦੇਸੀ (ਪਰ) ਵੀਚਾਰਵਾਨ (ਹੋਏ) ਮਨ। (ਦੇਖ ਕਿ) ਮਨਮੁਖ (ਲੋਕ ਮਾਇਆ ਦੇ) ਵਡੇ ਜਾਲ ਵਿਚ ਫਸੇ ਪਏ ਹਨ। (ਇਸ ਦੇ ਉਲਟ ਜੋ) ਮਾਨੁਖ ਗੁਰਮੁਖ (ਹੈ ਉਹ)ਹਰੀ ਹਰਿ ਨਾਮ ਨੂੰ ਸਿਮਰ ਸਿਮਰਕੇ ਮੁਕਤ ਹੋ ਰਿਹਾ ਹੈ॥੨॥ |
| ਮਨ ਕਰਹਲਾ ਮੇਰੇ ਪਿਆਰਿਆ ਸਤਸੰਗਤਿ ਸਤਿਗੁਰੁ ਭਾਲਿ ॥ ਸਤਸੰਗਤਿ ਲਗਿ ਹਰਿ ਧਿਆਈਐ ਹਰਿ ਹਰਿ ਚਲੈ ਤੇਰੈ ਨਾਲਿ ॥ ੩ ॥ | ਹੇ ਮੇਰੇ ਪਿਆਰੇ ਪਰਦੇਸੀ ਮਨ! (ਪਹਿਲਾਂ) ਸਤਿਸੰਗਤ ਵਿਚ (ਜਾਕੇ) ਸਤਿਗੁਰੂ ਨੂੰ ਭਾਲ ਲੈ। (ਹਾਂ), ਸਤਿਸੰਗਤ ਨਾਲ ਲਗਕੇ ਹੀ ਹਰੀ ਨੂੰ ਸਿਮਰੀਦਾ ਹੈ, (ਇਹ) ਹਰੀ ਦਾ ਹਰੀ (ਨਾਮ) ਹੀ ਤੇਰੇ ਨਾਲ (ਪਰਲੋਕ ਵਿਚ) ਜਾਏਗਾ॥੩॥ |
| ਮਨ ਕਰਹਲਾ ਵਡਭਾਗੀਆ ਹਰਿ ਏਕ ਨਦਰਿ ਨਿਹਾਲਿ ॥ ਆਪਿ ਛਡਾਏ ਛੁਟੀਐ ਸਤਿਗੁਰ ਚਰਣ ਸਮਾਲਿ ॥੪॥ | ਹੇ ਮੇਰੇ ਪਰਦੇਸੀ (ਪਰ) ਵਡੇ ਭਾਗਾਂ ਵਾਲੇ ਮਨ! ਹਰੀ ਇਕੋ ਕ੍ਰਿਪਾ ਦ੍ਰਿਸ਼ਟੀ ਨਾਲ ਨਿਹਾਲ ਕਰ ਦੇਂਦਾ ਹੈ। (ਹਾਂ), ਉਹ ਆਪ (ਜਦ) ਛੁਡਾਏ ਤਾਂ ਛੁਟ ਜਾਈਦਾ ਹੈ, (ਇਸ ਪ੍ਰਾਪਤੀ ਲਈ) ਸਤਿਗੁਰ ਦੇ ਚਰਣਾਂ ਦੀ ਸੰਭਾਲਨਾ ਕਰ॥੪॥ |
| ਮਨ ਕਰਹਲਾ ਮੇਰੇ ਪਿਆਰਿਆ ਵਿਚਿ ਦੇਹੀ ਜੋਤਿ ਸਮਾਲਿ ॥ ਗੁਰਿ ਨਉ ਨਿਧਿ ਨਾਮੁ ਵਿਖਾਲਿਆ ਹਰਿ ਦਾਤਿ ਕਰੀ ਦਇਆਲਿ ॥ ੫ ॥ | (ਦੇਹ ਦੇ ਅੰਦਰ ਹੀ ਜੋਤ ਹੈ ਤਾਂਤੇ) ਹੇ ਮੇਰੇ ਪਰਦੇਸੀ ਪਜਾਰੇ ਮਨ! (ਆਪਣੀ) ਦੇਹੀ ਵਿਚ (ਜੋ ਆਤਮ-) ਜੋਤਿ ਹੈ, ਉਸ ਦੀ ਸੰਭਾਲਨਾ ਕਰ, (ਪ੍ਰਸ਼ਨ: ਕੀਕੂੰ? ਉੱਤਰ:) ਹਰੀ ਦਿਆਲੂ ਨੇ ਦਾਤ ਕੀਤੀ (ਤਾਂ ਗੁਰੂ ਮਿਲਿਆ), ਗੁਰੂ ਨੇ (ਦਇਆ ਕੀਤੀ ਤਾਂ) ਨਉਨਿਧਾਂ ਰੂਪੀ ਨਾਮ (ਦੇਹ ਦੇ ਅੰਦਰ ਹੀ) ਦਿਖਾਲ ਦਿੱਤਾ। (ਉਸ ਨਾਮ ਦੁਆਰੇ ਜੋਤਿ ਨੂੰ ਸੰਮ੍ਹਾਲ)॥੫॥ |
| ਮਨ ਕਰਹਲਾ ਤੂੰ ਚੰਚਲਾ ਚਤੁਰਾਈ ਛਡਿ ਵਿਕਰਾਲਿ ॥ ਹਰਿ ਹਰਿ ਨਾਮੁ ਸਮਾਲਿ ਤੂੰ ਹਰਿ ਮੁਕਤਿ ਕਰੇ ਅੰਤ ਕਾਲਿ ॥੬॥ | ਹੇ (ਮੇਰੇ) ਪਰਦੇਸੀ (ਪਰ) ਚੰਚਲ ਮਨ! ਭਜਾਨਕ ਚਤੁਰਾਈ ਨੂੰ ਛੱਡ (ਤੇ ਚਤੁਰਾਈਆਂ ਦੀ ਥਾਂ) ਤੂੰ ਹਰੀ ਹਰਿ ਨਾਮ ਦਾ ਸਿਮਰਣ ਕਰ, (ਉਹ) ਹਰੀ ਅੰਤ ਵੇਲੇ ਨੂੰ (ਤੇਰੀ) ਮੁਕਤੀ ਕਰ ਦੇਵੇਗਾ॥੬॥ |
| ਮਨ ਕਰਹਲਾ ਵਡਭਾਗੀਆ ਤੂੰ ਗਿਆਨੁ ਰਤਨੁ ਸਮਾਲਿ ॥ ਗੁਰ ਗਿਆਨੁ ਖੜਗੁ ਹਥਿ ਧਾਰਿਆ ਜਮੁ ਮਾਰਿਅੜਾ ਜਮਕਾਲਿ ॥ ੭ ॥ | ਹੇ (ਮੇਰੇ) ਪਰਦੇਸੀ ਪਰ ਵੱਡੇ ਭਾਗਾਂ ਵਾਲੇ ਮਨ! ਤੂੰ ਗਿਆਨ ਰੂਪੀ ਰਤਨ ਦੀ ਸੰਮ੍ਹਾਲਨਾ ਕਰ। (ਦੇਖ ਜਦ ਕਦੇ ਕਿਸੇ ਨੇ) ਗੁਰੂ ਦੇ ਗਿਆਨ ਦਾ ਖੰਡਾ ਹਥ* ਵਿਚ ਫੜ ਲਿਆ (ਤਦ) ਜਮ ਕਾਲ ਨੇ (ਆਪਣੇ ਆਪ ਹੀ) ਜਮ ਨੂੰ ਮਾਰਿਆ (ਭਾਵ ਹੋੜ ਦਿਤਾ ਕਿ ਖ਼ਬਰਦਾਰ ਇਸ ਗਜਾਨ ਖੜਗ ਵਾਲੇ ਦੇ ਨੇੜੇ ਨਹੀ ਜਾਣਾ)॥੭॥ |
| ਅੰਤਰਿ ਨਿਧਾਨੁ ਮਨ ਕਰਹਲੇ ਭ੍ਰਮਿ ਭਵਹਿ ਬਾਹਰਿ ਭਾਲਿ ॥ ਗੁਰੁ ਪੁਰਖੁ ਪੂਰਾ ਭੇਟਿਆ ਹਰਿ ਸਜਣੁ ਲਧੜਾ ਨਾਲਿ ॥ ੮ ॥ | ਹੇ (ਮੇਰੇ) ਪਰਦੇਸੀ ਮਨ! (ਨਾਮ ਦਾ) ਖ਼ਜ਼ਾਨਾ ਤਾਂ (ਤੇਰੇ) ਅੰਦਰ ਹੈ (ਪਰ ਅਚਰਜ ਹੈ ਕਿ ਤੂੰ ਉਸ ਨੂੰ) ਬਾਹਰ ਢੂੰਡਦਾ ਪਿਆ ਫਿਰਦਾ ਹੈਂ। (ਦੇਖ ਜਿਨ੍ਹਾਂ ਪੁਰਖਾਂ ਨੇ) ਪੂਰੇ ਪੁਰਖ ਗੁਰੂ ਦੀ ਭੇਟਣਾ ਕੀਤੀ ਹੈ (ਉਨ੍ਹਾਂ ਨੇ) ਹਰੀ ਸਜਣ ਨੂੰ (ਆਪਣੇ) ਨਾਲ ਲੱਭ ਲਿਆ ਹੈ (ਭਾਵ ਆਪਣੇ ਅੰਦਰੋਂ ਹੀ ਪਾ ਲਿਆ ਹੈ)॥੮॥ |

* ਬੁਧੀ ਰੂਪੀ ਹਥਾ ਵਿਚ।

| | |
|---|---|
| **ਰੰਗਿ ਰਤੜੇ ਮਨ ਕਰਹਲੇ ਹਰਿ ਰੰਗੁ ਸਦਾ ਸਮਾਲਿ ॥ ਹਰਿ ਰੰਗੁ ਕਦੇ ਨ ਉਤਰੈ ਗੁਰ ਸੇਵਾ ਸਬਦੁ ਸਮਾਲਿ ॥ ੯ ॥** | ਹੇ (ਮੇਰੇ) ਪਰਦੇਸੀ ਪਰ (ਹੁਣ) ਰੰਗਿ ਵਿਚ ਰਤੇ ਹੋਏ ਮਨ! (ਇਸ) ਹਰੀ ਰੰਗ ਨੂੰ ਸਦਾ ਸੰਮ੍ਹਾਲ (ਕੇ ਰਖ, ਯਤਨ ਕਰਦਾ ਰਹੁ ਕਿ) ਹਰੀ ਦਾ ਰੰਗ ਕਦੇ ਨਾ ਉਤਰੇ। (ਪ੍ਰਸ਼ਨ: ਕੀਕੂੰ? ਉੱਤਰ:)( ਗੁਰੂ ਦੀ ਸੇਵਾ ਕਰਦੇ ਰਹਿਣ ਨਾਲ ਤੇ ਗੁਰੂ ਦੇ ਉਪਦੇਸ਼ ਨੂੰ ਸਦਾ ਯਾਦ ਰਖਦੇ ਰਹਿਣ ਨਾਲ (ਹਰੀ ਰੰਗ ਕਦੇ ਨਹੀਂ ਉਤਰਦਾ)॥੯॥ |
| **ਹਮ ਪੰਖੀ ਮਨ ਕਰਹਲੇ ਹਰਿ ਤਰਵਰੁ ਪੁਰਖੁ ਅਕਾਲਿ ॥ ਵਡਭਾਗੀ ਗੁਰਮੁਖਿ ਪਾਇਆ ਜਨ ਨਾਨਕ ਨਾਮੁ ਸਮਾਲਿ ॥੧੦॥੨ ॥** | ਹੇ ਪਰਦੇਸੀ ਮਨ! ਅਸੀਂ (ਸਾਰੇ ਮਾਨੋ) ਪੰਛੀ ਹਾਂ, ਹਰੀ (ਇਕ) ਬ੍ਰਿਛ (ਦੀ ਨਿਆਈਂ ਪੰਛੀਆਂ ਦੀ ਠੌਰ ਹੈ, ਪਰ ਉਹ ਬ੍ਰਿਛ ਵਾਂਙੂ ਇਕ ਦੇਸ਼ੀ ਨਹੀਂ, ਨਾ ਕਾਲ ਵਿਚ ਹੈ, ਉਹ) ਵਜਾਪਕ ਹਸਤੀ ਹੈ ਤੇ ਕਾਲ ਤੋਂ ਰਹਿਤ ਹੈ। ਵਡੇ ਭਾਗਾਂ ਦੁਆਰਾ (ਅਸਾਂ) ਗੁਰਮੁਖ ਹੋਕੇ (ਅਰਥਾਤ ਗੁਰੂ ਤੋਂ ਨਾਮ ਲੈ ਕੇ ਉਸ ਨੂੰ) ਪਾਇਆ ਹੈ, (ਤਾਂ ਤੇ) ਹੇ ਦਾਸ ਨਾਨਕ (ਉਸ) ਨਾਮ (ਦੀ ਸਦਾ) ਸੰਮ੍ਹਾਲਨਾ ਕਰ (ਭਾਵ ਚਿਤ ਬ੍ਰਿਤੀ ਵਿਚੋਂ ਪਰੇ ਨਾ ਹੋਣ ਦੇਹ॥੧੦॥੨॥ |

**ਵਜਾਖਜਾ-** ਇਸ ਕਰਹਲੇ ਵਿਚ ਮਨ ਨੂੰ ਪਹਿਲੋਂ ਹੀ ਵੀਚਾਰਵਾਨ ਕਹਿਕੇ ਸੰਬੋਧਨ ਕੀਤਾ ਹੈ। ਮੋਹ ਮਾਇਆ ਵਿਚ ਫਸਣਾ ਬੀ ਮਨ ਦਾ ਕੰਮ ਹੈ ਤੇ ਵੀਚਾਰਵਾਨ ਹੋ ਕੇ ਉਸ ਵਿਚੋਂ ਨਿਕਲ ਜਾਣਾ ਬੀ ਮਨ ਦਾ ਹੀ ਕੰਮ ਹੈ। ਇਸ ਕਰਕੇ ਮਨ ਨੂੰ ਪਹਿਲੇ ਕਰਹਲੇ ਦੀ ਪਹਿਲੀ ਸਤਰ ਵਿਚ ਪਰਦੇਸੀ ਕਹਿਕੇ 'ਵੈਰਾਗ' ਦੀ ਸੂਚਨਾ ਕੀਤੀ ਸੀ। ਹੁਣ ਵੀਚਾਰਵਾਨ ਕਹਿਕੇ 'ਵਿਵੇਕ' ਦੀ ਸੂਚਨਾ ਕੀਤੀ ਹੈ। ਤੇ ਪਹਿਲੀ ਵੀਚਾਰ ਦੱਸੀ ਹੈ ਕਿ ਬਨਬਾਸੀਆਂ ਤਤਿੱਖੂਆਂ ਨੂੰ ਦੇਖ ਲੈ ਉਹਨਾਂ ਦੇ ਪੱਲੇ ਥਕਾਨ ਪਿਆ ਹੈ, ਤੈਨੂੰ ਗੁਰਮਤਿ ਮਿਲੀ ਹੈ ਤੇ ਤੂੰ ਉਸ ਪਿਆਰੇ ਨੂੰ ਹਿਰਦੇ ਵਿਚ ਹੀ ਦੇਖਣ ਲਗ ਪਿਆ ਹੈਂ; ਇਸ ਕਰਕੇ ਰਹਾਉ ਵਿਚ ਉਪਦੇਸ਼ ਦੇਂਦੇ ਹਨ ਕਿ ਹੇ ਮੇਰੇ ਪਰਦੇਸੀ ਮਨ! ਉਸ ਗੋਬਿੰਦ ਨੂੰ ਸੰਮ੍ਹਾਲੀ ਰਖ, ਜਿਸ ਦੀ ਸੋਝੀ ਤੈਨੂੰ ਗੁਰੂ ਨੇ ਦਿਤੀ ਹੈ।

ਅੰਕ ੨ ਵਿਚ ਦੱਸਿਆ ਹੈ ਕਿ ਮਨਮੁਖ ਜਨਮ ਮਰਨ ਦੇ ਮਹਾਂਜਾਲ ਵਿਚ ਫਸ ਰਿਹਾ ਹੈ, ਪਰ ਜੋ ਗੁਰਮੁਖ ਹੋ ਗਿਆ ਹੈ- ਗੁਰੂ ਤੋਂ ਨਾਮ ਪ੍ਰਾਪਤ ਹੋ ਗਿਆ ਹੈ-ਉਹ ਮੁਕਤ ਹੋ ਗਿਆ ਹੈ। ਸੋ ਤੂੰ ਬੀ ਹਰੀ ਨਾਮ ਦਾ ਸਿਮਰਨ ਕਰ।

ਅੰਕ ੩- ਪ੍ਰਸ਼ਨ ਹੁੰਦਾ ਹੈ ਕਿ ਗੁਰਮੁਖ ਕੀਕੂੰ ਹੋਈਦਾ ਹੈ, ਭਾਵ ਗੁਰੂ ਕਿਥੋਂ ਪਾਈਦਾ ਹੈ ਜੋ ਨਾਮ ਦੇਵੇ? ਤਾਂ ਦੱਸਦੇ ਹਨ ਕਿ ਗੁਰੂ ਸਤਿਸੰਗ ਵਿਚੋਂ ਲੱਭਦਾ ਹੈ, ਉਸ ਤੋਂ ਨਾਮ ਮਿਲਦਾ ਹੈ, ਉਹ ਨਾਮ ਧਿਆਈਦਾ ਹੈ; ਪਰ ਸਤਿਸੰਗ ਨਾਲ ਲਗੇ ਰਹੀਦਾ ਹੈ। ਉਹ ਹਰੀ ਦਾ ਹਰੀ ਨਾਮ ਤੇਰੇ ਨਾਲ ਚੱਲੇਗਾ।

ਅੰਕ ੪ ਵਿਚ ਫੁਰਮਾਉਂਦੇ ਹਨ ਕਿ ਸਤਿਗੁਰੂ ਦੇ ਚਰਨਾਂ ਤੋਂ ਨਾ ਵਿਛੜ ਜਿਸ ਕਰਕੇ ਹਰੀ ਦੀ ਨਦਰ ਪ੍ਰਾਪਤ ਹੋਵੇਗੀ। ਉਸ ਹਰੀ ਦੀ ਇਕ ਕ੍ਰਿਪਾ ਦ੍ਰਿਸ਼ਟੀ ਤੈਨੂੰ ਨਿਹਾਲ ਕਰ ਦੇਵੇਗੀ ਹਾਂ ਉਸ ਦੇ ਛੁਡਾਇਆਂ ਹੀ ਜੀਵ ਆਵਾ ਗਵਨ ਤੋਂ ਛੁਟਦਾ ਹੈ, ਹੋਰ ਕਿਸੇ ਤਰ੍ਹਾਂ ਨਹੀਂ।

ਅੰਕ ੫- ਦੇਖ ਗੁਰੂ ਨੇ ਨਉਨਿਧਾਂ ਰੂਪੀ ਅਮੋਲਕ ਤੇ ਸਰਬ ਸੁਖ ਦਾਤਾ ਨਾਮ ਅੰਦਰ ਹੀ ਦਿਖਾਲ ਦਿਤਾ ਹੈ, ਗੁਰੂ ਹਰੀ ਦੀ ਮਿਹਰ ਨਾਲ ਮਿਲਿਆ ਸੀ; ਸੋ ਤੂੰ ਅਪਣੀ ਦੇਹ ਦੇ ਵਿਚ ਹੀ, ਉਸ ਨਾਮ ਦੇ ਨਾਮੀ ਦੀ ਜੋ ਜੋਤ ਸਰੂਪ ਹੈ, ਨੂੰ ਸੰਮ੍ਹਾਲਨਾ ਕਰ।

ਅੰਕ ੬- ਗੁਰੂ ਸਾਹਿਬ ਮਨ ਨੂੰ ਵੀਚਾਰ ਦੀ ਪ੍ਰੇਰਨਾ ਕਰ ਰਹੇ ਹਨ। ਵੀਚਾਰ ਸ਼ੁਧ ਭਾਵਨਾ ਵਾਲੀ ਵਿਵੇਕਜ ਗਜਾਨ ਵਿਚ ਬੀ ਲੈ ਜਾਂਦੀ ਹੈ, ਪਰ ਵੀਚਾਰ ਕਰਦਾ ਜੀਵ ਮਨ ਦੀਆਂ ਰੁਚੀਆਂ

ਨਾਲ ਮਿਲਿਆ ਅਨੇਕ ਪ੍ਰਕਾਰ ਦੀਆਂ ਚਤੁਰਾਈਆਂ ਤੇ ਚੰਚਲਤਾਈਆਂ ਸਿੱਖ ਕੇ ਕੇਵਲ ਬਾਤੂਨੀ ਹੋਕੇ ਭਜਾਨਕਤਾ ਵਿਚ ਆਪ ਨੂੰ ਲਿਜਾ ਸਕਦਾ ਹੈ, ਜੈਸਾ ਕਿ ਅਨੇਕਾ ਵਾਚਕ ਗਜਾਨੀ ਜੋਗਤ ਵਿਚ ਚੰਚਲਮਤੀਏ ਹੋਏ ਸੁਖ ਦੀ ਥਾਂ ਅਸੁਖ ਦੇ ਰਹੇ ਹਨ। ਇਸ ਤੋਂ ਖ਼ਬਰਦਾਰ ਕਰਨੇ ਲਈ ਰੋਕਦੇ ਹਨ ਕਿ ਚਤੁਰਾਈਆਂ ਤੇ ਚੰਚਲਤਾਈਆਂ ਵਿਚ ਨਾ ਪਉ। ਵਾਹਿਗੁਰੂ ਦੇ ਨਾਮ ਦੀ ਅਰਾਧਨਾ ਕਰ। ਇਹੋ ਘਾਲ ਤੈਨੂੰ ਮੁਕਤੀ ਦਾ ਦਾਨ ਦੇਵੇਗੀ।

ਅੰਕ ੭ ਵਿਚ ਫੁਰਮਾਉਂਦੇ ਹਨ ਕਿ ਨਾਮ ਦਾ ਆਰਾਧਨ ਤੈਨੂੰ ਵਾਹਿਗੁਰੂ ਦੇ ਗਜਾਨ ਵਿਚ ਲੈ ਜਾਏਗਾ। ਇਸ ਗਜਾਨ ਨੂੰ ਪਾਕੇ ਸੰਮ੍ਹਾਲ। ਵੇਖੀਂ ਇਹ ਗਜਾਨ ਸਿਥਲ ਨਾ ਹੋ ਜਾਵੇ। ਗਜਾਨ ਨੂੰ ਐਉਂ ਪਕੜ ਜਿਵੇਂ ਸੂਰਮਾਂ, ਸ਼ੱਤ੍ਰੂਆਂ ਤੇ ਬਿਜੈ ਪਾਉਣ ਵਾਲਾ ਸੂਰਮਾ, ਹੱਥ ਵਿਚ ਖੰਡਾ ਧਾਰਨ ਕਰਦਾ ਹੈ। ਤੇਰੇ ਹੱਥ ਗਜਾਨ ਦਾ ਖੰਡਾ ਦੇਖ ਕੇ ਧਰਮ ਰਾਜ ਐਸਾ ਡਰੇਗਾ ਕਿ ਉਹ ਜਮ ਨੂੰ ਆਪ ਮਾਰੇਗਾ। ਭਾਵ ਤਾੜਨਾ ਕਰੇਗਾ ਕਿ ਖ਼ਬਰਦਾਰ ਗਜਾਨ ਖੜਗੀਏ ਦੇ ਨੇੜੇ ਨਾ ਜਾਈਂ, ਜੈਸਾ ਕਿ ਗੁਰ ਵਾਕ ਹੈ ਕਿ ਧਰਮ ਰਾਜ ਦਾ ਜਮਦੂਤਾ ਨੂੰ ਹੁਕਮ ਹੈ:-

ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ॥
ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ॥

(ਗਉੜੀ ਮ:੫ ਬਾਵਨ ਅਖਰੀ-੩੧)

[ਇਸ ਤੁਕ ਪਰ ਵਿਸ਼ੇਸ਼ ਵੀਚਾਰ ਲਈ ਦੇਖੋ ਨਿਰੁਕਤ ਇਸੇ ਸ਼ਬਦ ਦੀ।]

ਅੰਕ ੮ ਵਿਚ ਉਹ ਗਲ ਹੋਰ ਤਰ੍ਹਾਂ ਦੁਹਰਾਉਂਦੇ ਹਨ ਜੋ ਅੰਕ ੧ ਵਿਚ ਕਹੀ ਸੀ ਕਿ ਖ਼ਬਰਦਾਰ ਬਾਹਰ ਨਾ ਟੱਕਰਾਂ ਮਾਰਦਾ ਫਿਰੀਂ, ਜਿਵੇਂ ਬਨਬਾਸੀ ਫਿਰ ਕੇ ਥੱਕੇ ਤੇਰੇ ਪੱਲੇ ਬੀ ਥਕਾਨ ਪਊ। ਪੂਰਾ ਗੁਰੂ ਦਾਰੂ ਹਈ ਜਿਸ ਦੇ ਮਿਲ ਪਿਆਂ ਵਾਹਿਗੁਰੂ ਸਜਣ ਅਪਣੇ ਨਾਲ ਅੰਗ ਸੰਗ ਦਿੱਸ ਪੈਂਦਾ ਤੇ ਪ੍ਰਾਪਤ ਹੋ ਜਾਂਦਾ ਹੈ। ਇਹ ਉਪਦੇਸ਼ ਹੁਣ ਲਗ ਪਏ ਤੇ ਸੁਖੀ ਹੋਏ ਪ੍ਰਤੀ ਹੁੰਦਾ ਹੈ ਕਿ ਤੇਰੇ ਅੰਦਰ ਹੀ ਸਭ ਸੁਖਾ ਦਾ ਖ਼ਜ਼ਾਨਾ ਤੈਨੂੰ ਲੱਭ ਪਿਆ ਹੈ, ਮਤਾਂ ਬਾਹਰ ਮੁਖੀ ਹੋਕੇ ਗੁਆ ਬੈਠੇਂ। ਕਿਉਂਕਿ ਦੂਜੀ ਤੁਕ ਵਿਚ ਦੱਸ ਰਹੇ ਹਨ ਕਿ ਤੂੰ ਪੂਰੇ ਗੁਰੂ ਨੂੰ ਮਿਲ ਪਿਆ ਹੈਂ ਤੇ ਤੈਨੂੰ ਵਾਹਿਗੁਰੂ ਸਜਣ ਅੰਗ ਸੰਗ ਹੋਕੇ ਲੱਭ ਪਿਆ ਹੈ। ਇਸ ਪ੍ਰਾਪਤੀ ਨੂੰ ਸੰਭਾਲਣੇ ਦਾ ਉਪਦੇਸ਼ ਅਗਲੀਆਂ ਦੋਹਾਂ ਪਉੜੀਆਂ ਵਿਚ ਚਲਦਾ ਹੈ।

ਅੰਕ ੮- ਹੇ 'ਸੱਜਣ ਲੱਧੜੇ ਨਾਲ' ਵਾਲੇ ਜਗਜਾਸੂ! ਹੇ ਹਰੀ ਦੇ ਰੰਗ ਵਿਚ ਰੱਤੇ ਗਏ ਮਨ! ਹੁਣ ਇਸ ਹਰੀ ਰੰਗ ਨੂੰ ਸੰਮ੍ਹਾਲ ਕੇ ਰਖ। ਨਾਮ ਸਿਮਰਦਿਆਂ, ਜੋ ਹਰੀ ਦੀ ਹਜ਼ੂਰੀ ਪ੍ਰਤੀਤ ਦੇਣ ਲਗ ਜਾਂਦੀ ਹੈ, ਉਸ ਹਰੀ ਦੀ ਹਜ਼ੂਰੀ ਦੀ ਪ੍ਰਾਪਤੀ ਦੇ ਨਾਲ ਰਸ ਅੰਦਰ ਭਰ ਜਾਂਦਾ ਹੈ, ਉਹ ਹੈ ਹਰੀ ਰੰਗ। ਜਦ ਇਹ ਪ੍ਰਾਪਤ ਹੋ ਆਵੇ ਤਾਂ ਬੀ ਗ਼ਾਫ਼ਲੀ ਨਾ ਕਰੇ, ਇਸ ਨੂੰ ਸੰਭਾਲ ਕੇ ਰੱਖੇ। ਤਾਕੀਦ ਕਰਦੇ ਹਨ 'ਹਰਿ ਰੰਗੁ ਕਦੇ ਨ ਉਤਰੈ'। ਪ੍ਰਸ਼ਨ ਹੁੰਦਾ ਹੈ: ਕੀਹ ਉਪਰਾਲਾ ਹੋਵੇ ਜੋ ਹਰੀ ਰੰਗ ਨਾ ਉਤਰੇ? ਤਾਂ ਫੁਰਮਾਉਂਦੇ ਹਨ: ਗੁਰੂ ਦੀ ਸੇਵਾ ਤੇ ਉਸ ਦੇ ਸ਼ਬਦ ਨੂੰ ਸੰਮ੍ਹਾਲੀ ਰੱਖ। ਸੇਵਾ ਤੋਂ ਮੁਰਾਦ ਹੈ ਗੁਰੂ ਦੀ ਛੁਹ ਤੋਂ ਦੂਰ ਨਾ ਜਾਣਾ ਤੇ ਸ਼ਰਧਾ ਪੂਰਬਕ ਫੇਰ ਬੀ ਗ੍ਰਹਣ ਬਿਰਤੀ ਵਾਲੇ ਬਣੇ ਰਹਿਣਾ ਤੇ ਜੋ ਸਿਖਜਾ ਮਿਲੇ ਉਸ ਹਿਦਾਇਤ ਉਤੇ ਟੁਰਨਾ।

ਅੰਕ ੧੦ ਵਿਚ ਨਾਲ ਹੀ ਉਹ ਇਕ ਦ੍ਰਿਸ਼ਟੀ ਦੱਸਦੇ ਹਨ ਕਿ ਜੋ ਸੁਤੇ ਹੀ ਗੁਰੂ ਸ਼ਬਦ ਤੋਂ ਮਿਲਦੀ ਰਹਿਣੀ ਹੈ। ਉਹ ਹੈ ਅਪਣੇ ਆਪ ਨੂੰ ਪੰਛੀ ਸਮਝਣਾ, ਭਾਵ ਵੈਰਾਗ ਵਿਚ ਰਹਿਣਾ। ਇਹ ਕਾਰਣ ਵੈਰਾਗ ਯਾ ਕਠਨ ਵੈਰਾਗ ਨਹੀਂ। ਇਹ ਸਹਜ ਵੈਰਾਗ ਹੈ, ਪੰਛੀ ਨੂੰ ਬ੍ਰਿਛ ਨਾਲ ਹਿਤ ਬੀ ਹੈ ਪਰ ਵੈਰਾਗ ਬੀ ਹੈ, ਇਕ ਤੋਂ ਉੱਡ ਕੇ ਦੂਸਰੇ ਤੇ ਜਾਣਾ ਉਸ ਦਾ ਸਹਜ ਵੈਰਾਗ ਹੈ। ਸੋ ਤੂੰ ਇਸ ਲੋਕ ਤੋਂ ਪ੍ਰਲੋਕ ਚਲੇ ਜਾਣ ਨੂੰ ਦੁੱਖ ਤੇ ਕਸ਼ਟ ਨਾ ਸਮਝ; ਪੰਛੀ ਵਾਂਗੂ ਸਹਜ ਵੈਰਾਗ ਵਿਚ ਰਹੁ। ਹੁਣ ਤੂੰ

ਜਗਤ ਰੂਪੀ ਇਕ ਦੇਸੀ ਤੇ ਅਨਸਥਿਰ ਬ੍ਰਿਛ ਦੇ ਆਸਰੇ ਹੈਂ, ਫੇਰ ਤੂੰ ਹਰੀ ਨਾਲ ਰਾਗ ਬ੍ਰਿਤੀ ਧਾਰਨ ਕਰਕੇ ਉਸ ਬ੍ਰਿੱਛ ਦੇ ਆਸਰੇ ਹੋ ਜਾਏਂਗਾ ਜੋ ਅਕਾਲੀ ਹੈ, ਕਾਲ ਰਹਿਤ ਹੈ, ਜੋ ਪੁਰਖ ਹੈ, ਸਾਰੇ ਵਜਾਪਕ ਹੈ, ਜੋ ਸਬਲਤਾ ਵਾਲਾ ਹੈ ਜੋ ਸਦਾ ਥਿਰ ਹੈ।

**ਨਿਰੁਕ੍ਤ-** ਕਰਹਲਾ- ਦੇਖੋ ਪਿਛਲੇ ਕਰਹਲੇ ਦੀ ਨਿਰੁਕਤ, ਜਿਸ ਦਾ ਭਾਵ ਹੈ ਪਰਦੇਸੀ। ਇਸੇ ਕਰਕੇ ਇਸ ਕਰਹਲੇ ਦੇ ਅਰਥਾਂ ਵਿਚ ਪਦ 'ਪਰਦੇਸੀ' ਵਿਸ਼ੇਸ਼ ਕਰਕੇ ਸੰਬੋਧਨ ਵਿਚ ਵਰਤਿਆ ਹੈ।

ਵੀਚਾਰੀਆ- ਵਿਚਾਰ ਕਰਨ ਵਾਲਾ।)
ਬਨਵਾਸੀਆ- ਬਨ ਵਿਚ ਵੱਸਣ ਵਾਲੇ।) } ਜਿਵੇਂ ਰੇਤ ਵਿਚੋਂ ਸੋਨਾ ਕੱਢਣ ਵਾਲਾ ਨਿਆਰੀਆ ਕਹੀਦਾ ਹੈ।

ਨਿਹਾਲਿ- ਦੇਖ। ਦੇਖ ਲੈ, (ਅੰਕ ੧)

ਨਿਹਾਲਿ- ਨਿਹਾਲ ਕਰ ਦੇਂਦਾ ਹੈ (ਅੰਕ ੪)

(ਅ) ਏਥੇ ਬੀ 'ਨਿਹਾਲਿ' ਦਾ ਅਰਥ 'ਦੇਖ' ਕਰ ਲੈਂਦੇ ਹਨ, ਪਰ ਅਗਲੀ ਤੁਕ -'ਆਪਿ ਛਡਾਏ ਛੁਟੀਐ' ਦਾ ਭਾਵ ਦੱਸਦਾ ਹੈ ਕਿ ਨਿਹਾਲਿ ਦਾ ਭਾਵ 'ਨਿਹਾਲ ਕਰ ਦੇਂਦਾ' ਵਧੀਕ ਠੀਕ ਹੈ।

ਵਿਕਰਾਲਿ- ਭਿਆਨਕ (ਚਤੁਰਾਈ)।

ਜਮਕਾਲਿ- ਜਮ ਕਾਲ ਨੇ। ਤੁਕ:- 'ਜਮੁ ਮਾਰਿਅੜਾ ਜਮ ਕਾਲਿ'=ਜਮ ਕਾਲ ਨੇ ਜਮ ਨੂੰ ਮਾਰਿਆ। ਭਾਵ ਜਮ ਕਾਲ (ਧਰਮਰਾਜ) ਨੇ ਜਮਦੂਤ ਨੂੰ ਹੋੜ ਦਿਤਾ ਕਿ ਜਿਥੇ ਗਜਾਨ ਹੈ ਓਥੇ ਨਹੀਂ ਜਾਣਾ।

ਜਮ ਕਾਲ ਕੀਕੂੰ ਜਮ ਨੂੰ ਮਾਰਦਾ ਹੈ? ਗਜਾਨਵਾਨ ਉਤੇ ਜਮ ਦਾ ਤੇ ਕਾਲ ਦਾ ਹੁਕਮ ਨਾ ਰਹਿਣਾ ਉਸ ਦੀ ਮਾਨੋਂ ਮੌਤ ਹੈ। ਗੁਰਬਾਣੀ ਦਾ ਪ੍ਰਮਾਣ ਅੰਕ ੭ ਦੀ ਵਜਾਖਜਾ ਵਿਚ ਪਿਛੇ ਦੇ ਆਏ ਹਾਂ।

ਇਕ ਹੋਰ ਤਰ੍ਹਾਂ ਜਮ ਦੀ ਮੌਤ ਐਉਂ ਭਾਵ ਵਿਚ ਨਿਰੂਪਣ ਹੁੰਦੀ ਹੈ ਕਿ 'ਗਜਾਨ' ਜਮ ਲਈ ਜਮ ਕਾਲ ਹੈ। ਤਦ ਕਹਾਂਗੇ ਕਿ ਜਮ ਕਾਲ ਅਰਥਾਤ 'ਗਜਾਨ' ਨੇ ਜਮ ਨੂੰ ਮਾਰ ਲਿਆ। ਗਜਾਨਵਾਨ ਉਤੇ ਜਮ ਕਾਲ ਹਾਵੀ ਨਹੀਂ। ਤੀਸਰਾ ਤ੍ਰੀਕਾ 'ਕਿ ਜਮ ਕਾਲ ਨੇ ਜਮ ਮਾਰਿਆ' ਇਹ ਭਾਵ ਲੈਣ ਦਾ ਇਉਂ ਹੈ:-

ਗੁਰੂ ਦੇ ਗਜਾਨ ਦੀ ਖੜਗ ਜਦ ਧਾਰਨ ਕਰਦਾ ਹੈ ਤਾਂ ਜਗਜਾਸੂ ਜੀਵਤ ਭਾਵ ਤੋਂ ਮ੍ਰਿਤਕ ਹੋ ਜਾਂਦਾ ਹੈ, ਜੋ ਗਜਾਨ ਦੁਆਰਾ ਜੀਵਤ ਮ੍ਰਿਤਕ ਹੋ ਚੁਕਾ ਹੈ ਉਸ ਨੂੰ ਜਮ ਨੇ ਹੁਣ ਕੀਹ ਮਾਰਨਾ ਹੈ, ਓਹ ਤਾਂ ਕਾਲ ਚੱਕ੍ਰ ਤੋਂ ਪਰੇ ਹੋ ਗਿਆ ਹੈ, ਸੋ ਜਗਜਾਸੂ ਦਾ ਗਜਾਨ ਖੜਗ ਨਾਲ 'ਜੀਵਤ ਮ੍ਰਿਤਕ' ਹੋ ਜਾਣਾ ਜਮ ਲਈ ਉਸ ਦਾ ਅਪਣਾ ਜਮ ਕਾਲ ਅਰਥਾਤ ਮੌਤ ਹੈ, ਭਾਵ ਉਸ ਦਾ ਕੋਈ ਵਸੀਕਾਰ ਨਾ ਰਹਿਣਾ ਉਸ ਦੇ ਮੌਤ ਤੁੱਲ ਹੋ ਜਾਣਾ ਹੈ।

ਜੇ ਪਾਠ ਹੁੰਦਾ 'ਜਮੁ ਮਾਰਿਅੜਾ ਜਮਕਾਲੁ' ਤਾਂ ਅਰਥ ਹੁੰਦਾ:- ਜਿਸ ਨੇ ਗੁਰੂ ਦਾ ਗਜਾਨ ਖੰਡਾ ਹੱਥ ਵਿਚ ਧਾਰਿਆ ਹੈ ਉਸ ਨੇ (ਉਹ) ਜਮ, ਜੋ ਜਮ ਕਿ ਕਾਲ ਰੂਪ ਹੈ, ਮਾਰ ਲਿਆ*। ਯਾ 'ਉਸਨੇ ਜਮ ਕਾਲ ਨੂੰ ਜਮ (=ਜਮਾ ਹੀ=) ਮੂਲੋਂ ਹੀ ਮਾਰ ਲਿਆ ਹੈ।'

ਕਾਲਿ ਨੂੰ ਸਿਆਰੀ ਹੋਣ ਕਰਕੇ ਕਾਲਿ ਪਦ ਕਰਤਾ ਕਾਰਕ ਵਿਚ ਹੈ 'ਜਮ ਕਾਲ ਨੇਂ'। ਜਮੁ ਦਾ ਅਰਥ ਤਾਂ 'ਜਮ ਨੂੰ' ਲਗੇਗਾ, ਪਰ 'ਜਮ ਕਾਲਿ' ਦਾ ਅਰਥ 'ਜਮਕਾਲ ਨੂੰ' ਨਹੀਂ ਲਗੇਗਾ, 'ਜਮ

* ਐਉਂ ਬੀ ਅਰਥ ਕਰਦੇ ਹਨ: ਜਮ ਕਾਲ ਜੰਮਦੇ ਨੂੰ, ਮੁੱਢੋਂ ਹੀ, ਮਾਰ ਲਿਆ ਹੈ।

ਕਾਲ ਨੇਂ ਹੀ ਲਗੇਗਾ।

ਪੁਰਖੁ- (ਦੇਖੋ ਜਪੁਜੀ ਮੂਲ ਮੰਤ੍ਰ ਦੀ ਨਿਰੁਕਤ, ਪਹਿਲੀ ਸੰਥਜਾ ਪੋਥੀ ਦਾ ਪੰਨਾ ੨੦, ੨੧) ਵਜਾਪਕ ਤੇ ਬਲਵਾਨ ਵਜੂਦ ਯਾਂ ਹਸਤੀ। ਪ੍ਰਭੂ, ਜੋ ਇਕ ਦੇਸ਼ੀ ਨਹੀਂ।

ਅਕਾਲਿ- ਜੋ ਕਾਲ ਵਿਚ ਨਹੀਂ ਆਉਂਦਾ। ਕਾਫੀਏ ਮੇਲਣ ਲਈ 'ਅਕਾਲੀ' ਦਾ 'ਅਕਾਲਿ' ਰੂਪ ਕੀਤਾ। ਅਰਥ ਹੈ-ਜੋ ਕਾਲ ਤੋਂ ਰਹਿਤ ਹੈ।

(ਅ) ਜੇ 'ਲ' ਦੀ ਸਿਆਰੀ 'ਵਿਚ' ਅਰਥਾਂ ਵਿਚ ਸਮਝੀ ਜਾਵੇ ਤਦ ਬੀ ਭਾਵ ਉਥੇ ਹੀ ਰਹਿਸੀ, ਅਕਾਲਿ=ਜੋ ਅਕਾਲ ਵਿਚ ਹੈ, ਭਾਵ ਕਾਲ ਰਹਤਤਾ ਵਿਚ ਹੈ।

[ਗਉੜੀ ਮਹਲਾ ੫, ਅਸਟਪਦੀ-੩੦]

## ਰਾਗੁ ਗਉੜੀ ਗੁਆਰੇਰੀ ਮਹਲਾ ੫ ਅਸਟਪਦੀਆ

## ੧ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥

| ਮੂਲ | ਅਰਥ |
|---|---|
| ਜਬ ਇਹੁ ਮਨ ਮਹਿ ਕਰਤ ਗੁਮਾਨਾ ॥ ਤਬ ਇਹੁ ਬਾਵਰੁ ਫਿਰਤ ਬਿਗਾਨਾ ॥ ਜਬ ਇਹੁ ਹੂਆ ਸਗਲ ਕੀ ਰੀਨਾ ॥ ਤਾ ਤੇ ਰਮਈਆ ਘਟਿ ਘਟਿ ਚੀਨਾ॥੧॥ | ਜਦੋਂ ਇਹ (ਮਾਨੁਖ) ਮਨ ਵਿਚ ਹੰਕਾਰ ਕਰਦਾ ਹੈ ਤਦੋਂ ਇਹ (ਆਪਣੇ ਅਸਲੇ ਤੋਂ) ਓਪਰਾ ਝੱਲਾ ਹੋਇਆ ਫਿਰਦਾ ਹੈ, (ਪਰ) ਜਦੋਂ (ਹੀ ਕਿ) ਇਹ ਸਭ (ਦੇ ਚਰਨਾਂ) ਦੀ ਧੂੜ ਹੋ ਗਿਆ, ਤਦ ਤੋਂ ਇਸ ਨੇ (ਸਾਰੇ) ਰਮ ਰਿਹਾ (ਵਾਹਿਗੁਰੂ) ਹਰ ਹਿਰਦੇ ਵਿਚ (ਜਾਣੋਂ) ਦੇਖ ਲਿਆ ਹੈ॥੧॥ |
| ਸਹਜ ਸੁਹੇਲਾ ਫਲੁ ਮਸਕੀਨੀ ॥ ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ ॥ ੧ ॥ ਰਹਾਉ ॥ | ਮੈਨੂੰ ਆਪਣੇ ਸਤਿਗੁਰੂ ਨੇ (ਮਿਸਕੀਨੀ) ਦਾਨ ਕੀਤੀ ਹੈ, (ਇਸ) ਮਿਸਕੀਨੀ ਦਾ ਫਲ ਹੈ (ਕਿ ਮੈਂ) ਸਹਜ ਸੁਹੇਲਾ (ਸੁਤੇ ਹੀ ਸੁਖੀ ਹੋ ਰਿਹਾ ਹਾਂ)॥੧॥ਰਹਾਉ॥ |
| ਜਬ ਕਿਸ ਕਉ ਇਹੁ ਜਾਨਸਿ ਮੰਦਾ ॥ ਤਬ ਸਗਲੇ ਇਸੁ ਮੇਲਹਿ ਫੰਦਾ ॥ ਮੇਰ ਤੇਰ ਜਬ ਇਨਹਿ ਚੁਕਾਈ ॥ ਤਾ ਤੇ ਇਸੁ ਸੰਗਿ ਨਹੀ ਬੈਰਾਈ ॥੨॥ | ਜਦ ਇਹ (ਜੀਵ) ਕਿਸੇ ਨੂੰ ਬੁਰਾ ਜਾਣਦਾ ਹੈ ਤਦ ਸਾਰੇ ਇਸ ਲਈ ਫੰਦੇ (ਜਾਲ) ਫੈਲਾਉਂਦੇ ਹਨ*, ਜਦੋਂ ਇਸ ਨੇ ਮੇਰੀ ਤੇਰੀ (ਦੇ ਵਿਤਕਰੇ) ਚੁਕਾ ਦਿਤੇ ਤਦ ਇਸ ਨਾਲ ਕੋਈ ਵੈਰੀ ਨਹੀਂ ਰਹਿੰਦਾ॥੨॥ |
| ਜਬ ਇਨਿ ਅਪੁਨੀ ਅਪਨੀ ਧਾਰੀ ॥ ਤਬ ਇਸ ਕਉ ਹੈ ਮੁਸਕਲੁ ਭਾਰੀ ॥ ਜਬ ਇਨਿ ਕਰਣੈਹਾਰੁ ਪਛਾਤਾ ॥ ਤਬ ਇਸ ਨੋ ਨਾਹੀ ਕਿਛੁ ਤਾਤਾ ॥੩॥ | ਜਦੋਂ ਇਸ (ਮਾਨੁਖ) ਨੇ ਮੇਰੀ ਮੇਰੀ (ਅਰਥਾਤ ਪਦਾਰਥਾਂ ਆਦਿ ਵਿਚ ਮਮਤਾ) ਧਾਰ ਲਈ, ਤਦ ਇਸਨੂੰ ਭਾਰੀ ਮੁਸ਼ਕਲ ਆ ਬਣਦੀ ਹੈ। (ਪਰ) ਜਦ ਇਸ ਨੇ ਕਰਨਹਾਰ ਨੂੰ ਪਛਾਣ ਲਿਆ ਫਿਰ ਇਸ ਨੂੰ (ਅੰਦਰ) ਕੋਈ ਜਲਨ ਨਹੀਂ ਰਹਿੰਦੀ॥੩॥ |

* ਜੈਸੇ ਵਾਕ ਹੈ:- ਝੀਵਰਿ ਮੇਲਿਓ ਜਾਲੁ॥ (ਸਲੋਕ ਕਬੀਰ ਜੀ-੪੯)

| | |
|---|---|
| ਜਬ ਇਨਿ ਅਪੁਨੋ ਬਾਧਿਓ ਮੋਹਾ ॥ ਆਵੈ ਜਾਇ ਸਦਾ ਜਮਿ ਜੋਹਾ ॥ ਜਬ ਇਸ ਤੇ ਸਭ ਬਿਨਸੇ ਭਰਮਾ ॥ ਭੇਦੁ ਨਾਹੀ ਹੈ ਪਾਰਬ੍ਰਹਮਾ ॥ ੪ ॥ | ਜਦ ਇਸ ਨੇ ਆਪਣਾ ਮੋਹ ਬੰਨ੍ਹ ਲਿਆ (ਦ੍ਰਿੜ੍ਹ ਕਰ ਲਿਆ, ਫਿਰ ਇਹ) ਜੰਮਦਾ ਮਰਦਾ ਸਦਾ ਜਮ ਦੀ (ਕ੍ਰੂਰ) ਦ੍ਰਿਸ਼ਟੀ ਹੇਠ ਰਹਿੰਦਾ ਹੈ, ਜਦ ਇਸ ਤੋਂ ਸਾਰੇ ਭਰਮ ਬਿਲਾ ਗਏ (ਤਦ) ਪਾਰਬ੍ਰਹਮ (ਤੇ ਇਸ ਵਿਚ) ਫਰਕ ਨਹੀਂ ਰਹਿ ਜਾਂਦਾ॥੪॥ |
| ਜਬ ਇਨਿ ਕਿਛੁ ਕਰਿ ਮਾਨੇ ਭੇਦਾ ॥ ਤਬ ਤੇ ਦੂਖ ਡੰਡ ਅਰੁ ਖੇਦਾ ॥ ਜਬ ਇਨਿ ਏਕੋ ਏਕੀ ਬੂਝਿਆ ॥ ਤਬ ਤੇ ਇਸ ਨੋ ਸਭੁ ਕਿਛੁ ਸੂਝਿਆ॥੫॥ | ਜਦੋਂ ਇਸ ਨੇ ਕੁਛ ਵਖੇਵੇਂ ਮੰਨੇ ਤਦ ਤੋਂ (ਇਸ ਲਈ) ਦੁਖ, ਸਜ਼ਾਵਾਂ ਤੇ ਖੇਚਲੇ (ਗ਼ਲੇ ਪੈ ਗਏ)। ਜਦ ਇਸ ਨੇ ਇਕੋ ਨੂੰ ਹੀ (ਸਭ ਕੁਛ ਉਹ) ਇਕ ਕਰਕੇ ਹੀ ਬੁੱਝ ਲਿਆ, ਤਦ ਤੋਂ (ਜਾਣੋ) ਇਸ ਨੂੰ ਸਭ ਕੁਛ ਸੁੱਝ ਪਿਆ॥੫॥ |
| ਜਬ ਇਹੁ ਧਾਵੈ ਮਾਇਆ ਅਰਥੀ ॥ ਨਹ ਤ੍ਰਿਪਤਾਵੈ ਨਹ ਤਿਸ ਲਾਥੀ ॥ ਜਬ ਇਸ ਤੇ ਇਹੁ ਹੋਇਓ ਜਉਲਾ ॥ ਪੀਛੈ ਲਾਗਿ ਚਲੀ ਉਠਿ ਕਉਲਾ ॥ ੬ ॥ | ਜਦ ਇਹ ਮਾਇਆ ਦਾ ਲੋੜਵੰਦ ਹੋਕੇ (ਮਾਇਆ ਪਿਛੇ) ਦੌੜਦਾ ਫਿਰਦਾ ਹੈ (ਤਦ ਤਕ ਇਹ) ਰੱਜਦਾ ਨਹੀਂ, (ਤੇ) ਨਾ ਹੀ ਤ੍ਰਿਸ਼ਨਾ (ਇਸ ਦੇ ਮਗਰੋਂ) ਲਹਿੰਦੀ ਹੈ। ਜਦੋਂ ਇਹ ਇਸ (ਮਾਇਆ) ਤੋਂ ਉੱਠ ਭੱਜਦਾ ਹੈ ਤਦ ਮਾਇਆ ਉਠਕੇ ਇਸ ਦੇ ਪਿੱਛੇ ਲੱਗ ਤੁਰਦੀ ਹੈ॥੬॥ |
| ਕਰਿ ਕਿਰਪਾ ਜਉ ਸਤਿਗੁਰੁ ਮਿਲਿਓ॥ ਮਨ ਮੰਦਰ ਮਹਿ ਦੀਪਕੁ ਜਲਿਓ ॥ ਜੀਤ ਹਾਰ ਕੀ ਸੋਝੀ ਕਰੀ ॥ ਤਉ ਇਸੁ ਘਰ ਕੀ ਕੀਮਤਿ ਪਰੀ ॥੭॥ | ਜਦੋਂ ਸਤਿਗੁਰੂ ਕ੍ਰਿਪਾ ਕਰਕੇ ਮਿਲ ਪਿਆ, ਤਦੋਂ ਮਨ (ਰੂਪੀ) ਮੰਦਰ ਵਿਚ (ਗਿਆਨ ਰੂਪੀ) ਦੀਵਾ ਬਲ ਪਿਆ। (ਤਦੋਂ) ਸੋਝੀ ਹੋ ਆਈ (ਕਿ ਅਸਲੀ) ਜਿੱਤ ਕੀ ਹੈ ਤੇ ਹਾਰ ਕੀ ਹੈ। ਫਿਰ ਇਸ (ਮਨੁੱਖਾ ਦੇਹ ਰੂਪੀ) ਘਰ ਦੀ ਕੀਮਤ ਮਲੂਮ ਹੋ ਗਈ (ਕਿ ਕਿਤਨੀ ਭਾਰੀ ਹੈ)॥ ੭॥ |
| ਕਰਨ ਕਰਾਵਨ ਸਭੁ ਕਿਛੁ ਏਕੈ ॥ ਆਪੇ ਬੁਧਿ ਬੀਚਾਰਿ ਬਿਬੇਕੈ ॥ ਦੂਰਿ ਨ ਨੇਰੈ ਸਭ ਕੈ ਸੰਗਾ ॥ ਸਚੁ ਸਾਲਾਹਣੁ ਨਾਨਕ ਹਰਿ ਰੰਗਾ ॥ ੮ ॥ ੧ ॥ | ਕਰਨ ਵਾਲਾ, ਕਰਾਉਣ ਵਾਲਾ, ਸਭ ਕਿਛੁ (ਉਹ) ਇਕੋ ਹੈ, ਆਪੇ ਹੀ (ਉਹ ਜੀਵਾਂ ਵਿਚ) ਬੁੱਧੀ ਨੂੰ ਰਖਦਾ ਹੈ, (ਆਪੇ ਉਸ) ਬੁਧੀ ਨੂੰ (ਉੱਚੀ) ਵੀਚਾਰ ਵਿਚ (ਲੈ ਜਾਂਦਾ ਹੈ), (ਉਹ ਫੇਰ ਕਿਤੇ) ਦੂਰ ਨਹੀਂ, ਨੇੜੇ ਹੈ (ਐਤਨਾਂ ਕਿ) ਸਭ ਦੇ ਅੰਗ ਸੰਗ ਹੈ, (ਅਤੇ ਉਸ) ਸਤਜ ਸਰੂਪ ਹਰੀ ਨੂੰ ਪ੍ਰੇਮ ਨਾਲ ਗਾਉਣਾ (ਉਸ ਦੀ ਪ੍ਰਾਪਤੀ ਦਾ ਸਾਧਨ ਹੈ)॥੮॥੧॥ |

**ਵਜਾਖਜਾ**--ਇਸ ਅਸ਼ਟਪਦੀ ਵਿਚ ਓਹ ਭਾਵ ਦਿਖਾਏ ਹਨ ਜੋ ਹਉਮੈਂ ਤੋਂ 'ਅਹੰਤਾ ਮਮਤਾ' ਰੂਪ ਹੋ ਕੇ ਪੈਦਾ ਹੁੰਦੇ ਤੇ ਮੇਰੀ ਦਾ ਰੂਪ ਧਾਰਦੇ ਹਨ, ਤੇ ਇਸ ਨੂੰ ਵਾਹਿਗੁਰੂ ਤੋਂ ਵੱਖਰੇ ਰਖਕੇ ਅਪਣੀ ਸੋਚ ਤੇ ਫਿਕਰ ਵਿਚ ਰੱਖਕੇ ਇਸ ਤੋਂ ਮੋਹ ਮਾਇਆ ਦੇ ਵਰਤਾਉ ਤੇ ਮਾੜੇ ਕਰਮਾਂ ਦੇ ਕਰਤੱਵ ਕਰਾਉਂਦੇ ਹਨ। ਜਦ ਓਹ ਮਿਟਦੇ ਹਨ ਤਾਂ ਇਸਨੂੰ ਗਜਾਨ ਹੁੰਦਾ ਹੈ, ਵਾਹਿਗੁਰੂ ਤੇ ਅਪਣੇ ਵਿਚ ਵਿੱਥ ਘਟਦੀ ਤੇ ਹਟਦੀ ਹੈ, ਮੇਹਰ ਹੁੰਦੀ ਹੈ ਤਾਂ ਇਹ ਅਸਲੀਅਤ ਸਮਝਦਾ ਹੈ, ਫੇਰ ਵਿੱਥ ਨਹੀਂ ਰਹਿੰਦੀ ਤੇ ਵਿੱਥ ਵਿਚ ਰਹਿਣ ਦੇ ਖੇਦ ਮਿਟ ਜਾਂਦੇ ਹਨ। ਇਸ ਪ੍ਰਾਪਤੀ ਦਾ ਮਾਰਗ ਗੁਰੂ ਦੀ ਮੇਹਰ ਹੈ। ਉਸ ਤੋਂ ਗਜਾਨ ਮਿਲਦਾ ਹੈ, ਜੋ ਹਰੀ ਨੂੰ ਪ੍ਰੇਮ ਨਾਲ ਸਲਾਹੁਣ ਤੋਂ ਪ੍ਰਾਪਤ ਹੁੰਦਾ ਹੈ, ਅਰਥਾਤ

ਅਸ਼ੁਭ ਕਰਮਾਂ ਤੇ ਭਾਵਨੀਆਂ ਦਾ ਤਿਆਗ, ਗੁਰੂ ਦਾ ਸੰਗ, ਹਰੀ ਦੀ ਸਿਫਤ ਸਲਾਹ (ਭਾਵ ਭਗਤੀ) ਇਨ੍ਹਾ ਤੋਂ ਉਪਜਿਆ ਗਜਾਨ ਹੈ ਮੁਕਤੀ ਦਾ ਮਾਰਗ।

ਕ੍ਰਮਵਾਰ ਵੀਚਾਰ:-

ਅੰਕ ੧ ਤੇ ਰਹਾਉ- ਸਤਿਗੁਰੂ ਦੀ ਸ਼ਰਣ ਲਈ, ਉਸਨੇ ਦਾਨ ਦਿਤਾ ਮਿਸਕੀਨੀ। ਮਿਸਕੀਨੀ ਦੀ ਏਥੇ ਮੁਰਾਦ ਹੈ ਜਿਸ ਦੀ 'ਮੈਂ ਮਰੀ' ਕਿਸੇ ਸ਼ੈ ਵਿਚ ਅਪਣੱਤ ਤੇ ਹਉਂ ਨਾ ਧਾਰੇ (ਦੇਖੋ ਨਿਰੁਕਤ ਇਸੇ ਸ਼ਬਦ ਦੀ)। ਜਿਸ ਦੀ ਮੈਂ ਮੇਰੀ ਅਪਣੱਤ ਨਾ ਧਾਰੇਗੀ ਉਸ ਦੀ ਵਰਤੋਂ ਵਿਚ ਗੁਮਾਨ ਨਹੀ ਰਹੇਗਾ। ਉਸ ਦੀ ਵਰਤੋਂ ਵਿਚ ਫਿਰ ਨਿੰਮ੍ਰਤਾ ਆਵੇਗੀ, ਸਾਰਿਆਂ ਦੀ ਆਪ ਨੂੰ ਰੀਣ ਸਮਝੇਗਾ। ਇਸ ਦਾ ਫਲ ਹੋਇਆ ਸੁਖੀ ਹੋ ਜਾਣਾ, ਤੇ ਸੁਖੀ ਬੀ ਸਹਜ ਨਾਲ। ਸਹਜ ਅਵਸਥਾ ਵਿਚ ਸੁਖੀ ਰਹੇਗਾ। ਹੋਰ ਸੁਖ ਮਿਹਨਤਾਂ ਤਰੱਦਦਾਂ, ਗਲ ਕੀ ਅਸਹਜ ਤਰੀਕਿਆਂ ਨਾਲ ਪ੍ਰਾਪਤ ਹੁੰਦੇ ਹਨ।

ਅੰਕ ੨- ਜਦ ਕਿਸੇ ਨੂੰ ਮੰਦਾ ਜਾਣੇਗਾ, ਆਪਣੇ ਅੰਦਰ ਮਾੜਾ ਸੰਕਲਪ ਉਠਿਆ। ਜਦ ਉਸ ਨੂੰ ਪਤਾ ਲਗਾ ਤਾਂ ਉਹ ਕਈ ਯਤਨ ਦੁਖਾਂ ਵਿਚ ਫਸਾਉਣ ਦੇ ਕਰੇਗਾ। ਮਤਲਬ ਇਹ ਹੈ ਕਿ ਵੈਰ ਧਾਰਨ ਨਾਲ ਵੈਰੀ ਬਣਦੇ ਤੇ ਓਹ ਵੈਰੀ ਦੁਖ ਦੇਂਦੇ ਹਨ। ਜਦ ਇਸ ਨੇ 'ਮੇਰ ਤੇਰ' ਹੀ ਚੁਕਾ ਦਿਤੀ ਤਾਂ ਵੈਰ ਇਸ ਕਰਨਾ ਹੀ ਨਾ ਹੋਇਆ, ਫਿਰ ਇਸ ਨਾਲ ਵੈਰ ਵਸੇ ਵਸੇ ਕੋਈ ਘੱਟ ਹੀ ਕਰੇਗਾ।

ਅੰਕ ੩- ਜਦ ਇਸ ਨੇ ਹਰ ਸੋਚ ਵਿਚ, ਹਰ ਗਲ ਵਿਚ, ਹਰ ਸੰਬੰਧ ਤੇ ਹਰ ਪਦਾਰਥ ਵਿਚ 'ਮੇਰੀ' ਪੱਕੀ ਕਰਕੇ ਧਾਰ ਲਈ, ਤਦ ਮੁਸ਼ਕਲਾਂ ਪੈਂਦੀਆਂ ਹਨ, ਕਿਉਂਕਿ ਹੋਰਨਾਂ ਦੀ 'ਮੈਂ ਮੇਰੀ' ਨਾਲ ਆਪਣੀ 'ਮੈਂ ਮੇਰੀ' ਦੀ ਟੱਕਰ ਲੜਦੀ ਹੈ ਤੇ ਦੂਸਰਿਆਂ ਦੀ 'ਮੈਂ ਮੇਰੀ' ਨਾਲ ਇਹ ਟਕਰਾਂਦਾ ਹੈ। ਪਰ ਜਦ ਸਮਝਦਾ ਹੈ ਕਿ ਕਿਸੇ ਨੇ ਮੇਰੇ ਨਾਲ ਕਾਸਨੂੰ ਟੱਕਰਨਾ ਸੀ, ਜੋ ਕੁਛ ਹੋ ਰਿਹਾ ਤੇ ਵਰਤ ਰਿਹਾ ਹੈ, ਇਹ ਰਜ਼ਾ ਵਿਚ ਹੈ, ਤੇ ਕਰਨੇਹਾਰ ਅਸਲ ਤਾਂ ਉਹ ਆਪ ਹੈ, ਮੇਰੇ ਨਾਲ ਟੱਕਰਨ ਵਾਲੇ ਤਾਂ ਇਕ ਸੰਦ ਮਾਤ੍ਰ ਹਨ। ਤਦ ਫੇਰ ਇਸ ਨੂੰ ਠੰਢ ਪੈ ਜਾਂਦੀ ਹੈ, ਕਿਸੇ ਨਾਲ ਈਰਖਾ, ਦ੍ਵੈਖ ਦੀ ਜਲਨ ਨਹੀਂ ਰਹਿ ਜਾਂਦੀ।

ਅੰਕ ੪- ਜਦੋਂ ਜੀਵ ਸਾਕਾਂ ਸਨਬੰਧੀਆਂ ਦੇ ਮੋਹ ਵਿਚ ਖਚਿਤ ਰਹਿੰਦਾ ਹੈ ਤਾਂ ਉਹ ਮੋਹ ਦੀ ਖਿੱਚ, ਜਿਨ੍ਹਾਂ ਨਾਲ ਮੋਹ ਹੈ, ਉਨ੍ਹਾਂ ਪਾਸ ਹੀ ਲੈ ਜਾਏਗੀ। ਓਹ ਆਵਾਗਵਨ ਵਿਚ ਹਨ, ਇਹ ਬੀ ਮਗਰੇ ਧੂਹਿਆ ਫਿਰੇਗਾ। ਜਦੋਂ ਮੋਹ ਮਾਇਆ ਦਾ ਭਰਮ ਦੂਰ ਹੋ ਜਾਏਗਾ, ਤਦੋਂ ਜੋ ਸਦਾ ਸਤਜ ਸਰੂਪ ਪਰਮਾਤਮਾ ਹੈ ਉਸ ਦੇ ਤੇ ਇਸ ਦੇ ਆਪਣੇ ਵਿਚ ਦੀ ਵਿੱਥ ਮਿਟ ਜਾਏਗੀ, ਇਹ ਪਾਰਬ੍ਰਹਮ ਨਾਲ ਮਿਲ ਜਾਏਗਾ, ਤੇ ਤਦਰੂਪ ਹੋ ਜਾਏਗਾ।

ਅੰਕ ੫ ਵਿਚ ਉਹੋ ਭਾਵ ਚਲਦਾ ਹੈ ਕਿ ਜਦ ਇਸ ਨੇ ਸਾਰੇ ਪਰੀ ਪੂਰਣ ਇਕੋ ਇਕ ਨੂੰ ਇਕੋ ਇਕ ਕਰਕੇ ਪਛਾਣ ਲਿਆ ਤਦ ਇਸ ਨੂੰ ਅਸਲੀਅਤ ਸਮਝ ਵਿਚ ਪੈ ਗਈ, ਹੁਣ ਮੋਹ ਮਾਯਾ ਦਾ ਦਿੱਤਾ ਜਨਮ ਮਰਨ, ਕੀਤੇ ਕਰਮਾਂ ਦੇ ਦੰਡ, ਦੁਖ ਤੇ ਖੇਦਾਂ ਦੇ ਰੂਪ ਵਿਚ ਕਾਸਨੂੰ ਵਾਪਰਨੇ ਹੋਏ।

ਅੰਕ ੬- ਸਭ ਜੀਵ ਸ਼ਰੀਰਕ ਲੋੜਾ ਕਰਕੇ ਤੇ ਵਿਸ਼ੇਸ਼ ਭੋਗਾਂ ਪਰਾਇਣ ਹੋ ਕੇ ਮਾਇਆ ਦੇ ਮਗਰ ਭੱਜਦੇ ਹਨ ਤਾਂ ਮਾਇਆ ਦਾ ਸੁਭਾਵ ਹੈ ਕਿ ਓਹ ਅਗੇ ਅਗੇ ਭਜਦੀ ਹੈ। ਜਦੋਂ ਇਹ ਮਾਇਆ ਦਾ ਲੋੜਕੂ ਹੋਕੇ ਮਾਇਆ ਕਮਾ ਬੀ ਲੈਂਦਾ ਹੈ, ਤਦ ਬੀ ਇਸ ਨੂੰ ਤ੍ਰਿਪਤੀ ਨਹੀਂ ਹੁੰਦੀ, ਕਿਉਂਕਿ ਇਸਦੀ ਤ੍ਰਿਸ਼ਨਾ ਮਾਇਆ ਪ੍ਰਾਪਤੀ ਨਾਲ ਸ਼ਾਂਤ ਨਹੀਂ ਹੁੰਦੀ, ਜਿਉਂ ਜਿਉਂ ਪ੍ਰਾਪਤ ਹੁੰਦੀ ਹੈ ਤਿਉਂ ਤਿਉਂ ਹੋਰ ਹੋਰ ਲਈ ਤ੍ਰਿਸ਼ਨਾ ਵਧਦੀ ਹੈ। ਯਥਾ:-

ਸਹਸ ਖਟੇ ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥

(ਗਉੜੀ ਮ: ੫, ਸੁਖਮਨੀ ੧੨-੫)

ਅੰਕ ੭ ਵਿਚ ਹੁਣ ਦਾਰੂ ਦੱਸਦੇ ਹਨ। ਪਹਿਲਾ ਹੈ ਸਤਿਗੁਰੂ ਦਾ ਮਿਲਾਪ, ਦੂਜਾ ਉਸ ਤੋ

ਪ੍ਰਾਪਤ ਹੁੰਦਾ ਹੈ ਗਜਾਨ। ਇਸ ਗਜਾਨ ਦੁਆਰਾ ਇਸ ਨੂੰ ਸਮਝ ਪੈਂਦੀ ਹੈ ਕਿ ਜਿੱਤ ਕੀ ਹੈ ਤੇ ਹਾਰ ਕੀ ਹੈ। ਆਮ ਲੋਕੀ ਦੁਨੀਆਂ ਵਿਚ ਹਉਂ ਹੰਕਾਰ ਦੇ ਪੁੱਗ ਖਲੋਣ ਨੂੰ ਜਿੱਤ ਸਮਝਦੇ ਹਨ। ਹਰ ਪ੍ਰਯਤਨ ਵਿਚ, ਜੋ ਮਾਇਆ ਅਰਥੀ ਹੁੰਦੇ ਹਨ ਜਿੱਤ ਹਾਰ ਸਮਝੀਦਾ ਹੈ, ਪ੍ਰਾਪਤੀ ਤੇ ਜਿੱਤ ਤੇ ਅਪ੍ਰਾਪਤੀ ਤੇ ਹਾਰ। ਪਰ ਗਜਾਨ ਦੁਆਰਾ ਜਿੱਤ ਹਾਰ ਜੋ ਅਸਲੀ ਹੈ, ਉਸ ਦੀ ਸੋਝੀ ਹੋ ਆਉਂਦੀ ਹੈ। ਤਦੋਂ ਦਿੱਸ ਪੈਂਦਾ ਹੈ ਕਿ ਇਹ ਸ਼ਰੀਰ ਤਾਂ ਮਾਇਆ ਤੇ ਬਿਜੈ ਪ੍ਰਾਪਤੀ ਲਈ ਸੀ, ਇਹ ਜਨਮ ਲੈਕੇ ਤਾਂ ਆਤਮਾ ਨੇ ਪ੍ਰਕ੍ਰਿਤੀ ਤੇ ਫਤੇ ਪਾਉਣੀ ਸੀ, ਜੈਸਾ ਕਿ ਸਿਰੀ ਰਾਗ ਦੇ ੨੧.੨.੨੯ ਸ਼ਬਦ 'ਹਉ ਗੋਸਾਈ ਦਾ ਪਹਿਲਵਾਨੜਾ' ਦੇ ਅੰਕ ੧੭ ਤੋਂ ਅੰਤ ਤਕ ਵਿਚ ਨਿਰੂਪਣ ਹੋਈ ਹੈ, (ਦੇਖੋ ਸੰਥਜਾ ਪੋਥੀ ਦੂਜੀ ਦਾ ਪੰਨਾ ੬੫੭)। ਤਦ ਸੋਝੀ ਪਈ ਕਿ ਇਹ ਦੇਹ ਬੜੀ ਕੀਮਤੀ ਸ਼ੈ ਹੈ, ਇਹ ਭੋਗਾਂ ਲਈ ਤੇ ਧਨ ਕੱਠੇ ਕਰਕੇ ਛਡ ਜਾਣ ਲਈ ਨਹੀਂ ਹੈ। ਇਹ ਦੇਹੀ ਤਾਂ ਇਤਨੀ ਅਮੋਲਕ ਹੈ ਕਿ--

ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥

(ਭੈਰਉ ਕਬੀਰ ਜੀ-੯)

ਅੰਕ ੮ ਵਿਚ ਸਾਰੇ ਸ਼ਬਦ ਦਾ ਸਾਰ ਹੈ। ਕਰਨੇ ਵਾਲਾ, ਸੰਸਾਰ ਨੂੰ ਰਚਣੇ ਵਾਲਾ, ਇਸ ਦੀ ਕ੍ਰਿਯਾ ਨੂੰ ਜਾਰੀ ਰਖਣੇ ਵਾਲਾ ਹੈ। ਜੋ ਕੁਛ ਹੋ ਰਿਹਾ ਹੈ ਉਸ ਦੇ ਕਰਾਉਣ ਵਾਲਾ ਬੀ ਉਹੀ ਹੈ। ਜੇ ਜੀਵ ਮਾਨ ਕਰੇ ਕਿ ਮੈਂ ਵਿਵੇਕੀ ਹਾਂ, ਮੈਂ ਗਜਾਨ ਪ੍ਰਾਪਤ ਆਪ ਕੀਤਾ ਹੈ ਤਾਂ ਫੁਰਮਾਉਂਦੇ ਹਨ ਕਿ ਸ਼ਰੀਰ ਦੇ ਅੰਦਰ ਜੋ 'ਬੁੱਧੀ' ਇਕ ਵਿਵੇਕਜ ਤਾਕਤ ਰਖੀ ਹੈ, ਇਹ ਸਾਈਂ ਦੀ ਦਾਤ ਹੈ। ਜੇ ਬੁੱਧੀ ਹੀ ਨਾ ਹੋਵੇ ਤਾਂ ਵਿਚਾਰੀਏ ਕਿਸ ਨਾਲ ਤੇ ਗਜਾਨ ਹੋਵੇ ਕੀਕੂੰ। ਫੇਰ ਬੁੱਧੀ ਨੂੰ ਪਾਕੇ ਬੀ ਜੀਵ ਸੰਸਾਰ ਦੇ ਪਦਾਰਥਾਂ ਦੀ ਪ੍ਰਾਪਤੀ ਤੇ ਮੋਹ ਮਾਇਆ ਦੇ ਸੰਕਲਪਾਂ ਵਿਚ ਸਾਰੀ ਵੀਚਾਰ ਖਰਚ ਕਰਦੇ ਅੰਤ ਅਗਜਾਨ ਵਿਚ ਮਰ ਜਾਂਦੇ ਹਨ। ਸੋ ਜੋ ਸੁਭਾਗੇ ਜੀਵ ਬੁੱਧੀ ਨੂੰ ਵਰਤਦੇ ਨਿਰਣੈ ਕਰ ਲੈਂਦੇ ਹਨ ਕਿ ਜਗਤ ਮਿਥਿਆ ਹੈ ਤੇ ਸਦੈਵੀ ਜੀਵਨ ਲਈ ਏਥੇ ਆਏ ਹਾਂ ਤਾਂ ਬੁੱਧੀ ਨੂੰ ਉੱਤਮ ਤੇ ਉੱਚੀ ਵੀਚਾਰ ਪ੍ਰਾਪਤ ਹੋ ਗਈ, ਇਹ ਬੀ ਉਸ ਦੀ ਦਾਤ ਹੈ ਜੋ ਗੁਰੂ ਦੁਆਰਾ ਮਿਲਦੀ ਹੈ। ਇਹ ਉੱਤਮ ਤੇ ਉੱਚੇ ਪੱਖ ਦੀ ਵੀਚਾਰ ਹੀ ਅੰਤ ਗਜਾਨ ਵਿਚ ਅੱਪੜਦੀ ਹੈ ਤੇ ਤਤ੍ਵ ਵਸਤੂ ਵਿਚ ਨਿਸ਼ਚੇ ਹੋ ਜਾਂਦੀ ਹੈ, ਇਹ ਬੀ ਦਾਤ ਹੈ।

ਹੁਣ ਪ੍ਰਸ਼ਨ ਹੁੰਦਾ ਹੈ ਕਿ ਉਹ ਐਸਾ ਦਾਤਾ ਕਿੱਥੇ ਹੈ ਤੇ ਕਿਵੇਂ ਉਹ ਮਿਹਰਬਾਨ ਹੋਵੇ? ਤਾਂ ਉੱਤਰ ਦੇਂਦੇ ਹਨ ਕਿ ਓਹ ਕਿਤੇ ਦੂਰ ਨਹੀਂ, ਨੇੜੇ ਹੈ ਤੇ ਸਭ ਦੇ ਅੰਗ ਸੰਗ ਹੈ, ਓਹ ਸਤਜ ਵਸਤੂ ਹੈ, ਸਦਾ ਥਿਰ ਹੈ, ਉਸ ਨੂੰ ਮਿਲਕੇ ਸਦਾ ਥਿਰ ਹੋ ਜਾਣਾ ਹੈ। ਇਸ ਸਤਜ ਸਰੂਪ ਹਰੀ ਦੀ ਪ੍ਰਾਪਤੀ ਹੁੰਦੀ ਹੈ ਪ੍ਰੇਮ ਨਾਲ ਉਸ ਦੀ ਸਿਫਤ ਸਲਾਹ ਵਿਚ ਰਚ ਗਿਆਂ, ਅਰਥਾਤ ਪ੍ਰੇਮਾ ਭਗਤੀ ਕਰਨੇ ਨਾਲ ਇਸ ਸਤਜ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

**ਨਿਰੁਕ੍ਤ**- ਇਹੁ- 'ਇਹ' ਪਦ ਸਰਬ ਨਾਮ ਹੈ। ਅਰ ਇਸ ਦਾ ਭਾਵ ਹੈ ਇਹ ਮਾਨੁਖ, ਇਹ ਜੀਵ।　　ਗੁਮਾਨਾ- (ਫਾ:, ਗੁਮਾਨ) ਹੈਂਕੜ। ਹੰਕਾਰ।

ਬਿਗਾਨਾ- (ਫਾ:, ਬੇਗਾਨਹ) ਓਪਰਾ। ਪਰਾਇਆ। ਮੁਰਾਦ ਹੈ ਆਪਣੇ ਆਪ ਤੋਂ ਓਪਰਾ, ਅਨਜਾਣ ਹੋਇਆ ਫਿਰਦਾ ਹੈ, ਜਿਵੇਂ ਓਪਰਾ ਤੇ ਨਾਵਾਕਫ ਮੁਸਾਫਰ ਕਿਸੇ ਪਰਦੇਸ਼ ਵਿਚ ਫਿਰਦਾ ਹੈ।

(ਅ) ਕਈ ਦਾਨੇ ਬੇਗਾਨਾ ਨੂੰ ਬੇਗਜਾਨਾ ਦਾ ਸੰਖੇਪ ਲੈਕੇ 'ਗਜਾਨਹੀਨ' ਬੀ ਅਰਥ ਕਰਦੇ ਹਨ।

ਮਸਕੀਨੀ- (ਅ:, ਮਿਸਕੀਨ=ਜੋ ਤੰਗ ਦਸਤੀ ਤੇ ਨਾਦਾਰੀ ਦੇ ਸਬੱਬ ਹਿਲ ਜੁਲ ਨਾ ਸਕੇ)। ਜਿਸ ਦੇ ਪਾਸ ਕੁਛ ਨਾ ਹੋਵੇ, ਗ੍ਰੀਬ। ਕੰਗਾਲ। ਪੰਜਾਬੀ ਵਿਚ ਮਿਸਕੀਨ ਪਦ ਵਰਤਿਆ ਤਾਂ ਜਾਂਦਾ ਹੈ, ਪਰ ਅਰਥ ਗ੍ਰੀਬ, ਕੰਗਾਲ, ਲਏ ਜਾਂਦੇ ਹਨ। ਖਾਸ ਕਰਕੇ ਇਹ ਪਦ ਗ੍ਰੀਬ ਤੇ ਨਿੰਮ੍ਰਤਾ ਮਿਜ਼ਾਜ

ਵਾਲੇ ਆਦਮੀ ਲਈ ਵਰਤਦੇ ਹਨ। ਗੁਰੂ ਜੀ ਦਾ ਏਥੇ ਭਾਵ ਇਹ ਸਹੀ ਹੁੰਦਾ ਹੈ ਕਿ ਜਿਸ ਦੀ ਮੈਂ ਮੇਰੀ ਕਿਸੇ ਸ਼ੈ ਵਿਚ ਅਪਣੱਤ ਨਾ ਧਾਰਨ ਕਰੇ, ਤੇ ਇਸ ਕਰਕੇ ਉਹ ਨੰਮ੍ਰੀਭੂਤ ਰਹਿੰਦਾ ਹੋਵੇ ਅੰਕ ੧ ਤੇ ਰਹਾਉ ਦਾ ਪਾਠ ਦੱਸਦਾ ਹੈ ਕਿ ਓਹ ਨਿਰਹੰਕਾਰ ਹੋਵੇਗਾ। ਨਿਰਅਭਿਮਾਨ ਪੁਰਖ, ਜਿਸ ਦੀ ਹਉਂ ਨਵਿਰਤੀ ਹੋ ਗਈ ਹੈ ਉਹੀ ਸਹਜ ਸੁਖ ਵਿਚ ਹੋਵੇਗਾ। 'ਦੀਨੀ' ਪਦ ਦਾ ਕਰਤਾ ਕਾਰਕ ਮਸਕੀਨੀ ਹੈ, 'ਫਲ' ਨਹੀਂ ਹੈ।

ਮੇਲਹਿ ਫੰਦਾ- ਫੰਦਾ ਮੇਲਦੇ ਹਨ। ਜਾਲ ਫੈਲਾਉਂਦੇ ਹਨ, ਜੀਕੂੰ ਮਾਛੀ ਕਰਦਾ ਹੈ, ਇਹ ਪਦ ਹੋਰਥੇ ਬੀ ਵਰਤਿਆ ਹੈ:- ਝੀਵਰਿ ਮੇਲਿਓ ਜਾਲੁ॥ (ਸਲੋਕ ਕਬੀਰ ਜੀਉ-੪੯

ਬੈਰਾਈ- ਵੈਰੀ ਦਾ ਦੂਸਰਾ ਰੂਪ ਹੈ। ਪਰ ਕਈ ਸਜਣ ਇਸਦਾ ਅਰਥ ਵੈਰ ਬੀ ਕਰ ਲੈਂਦੇ ਹਨ

ਤਾਤਾ- (ਤਾਤ) ਤੱਤਾਪਨ, ਤਪਸ਼, ਜਲਨ।

ਮੋਹਾ- ਮੋਹ। ਭੇਦਾ- ਭੇਦ, ਫਰਕ, ਵਿੱਥ, ਅੱਡਰਾਪਨ।

ਖੇਦਾ- ਖੇਦਲ, ਤਕਲੀਫ, ਦੁੱਖ।

ਧਾਵੈ- ਦੌੜਦਾ ਹੈ, ਮਗਰ ਜਾਂਦਾ ਹੈ।

ਨਹ ਤਿਸ ਲਾਥੀ- ਇਸ ਵਿਚ 'ਤ੍ਰਿਸ਼ਨਾ' ਪਦ ਦੀ ਲੁਪਤੀ ਹੈ। ਉਸ ਦੀ ਤ੍ਰਿਸ਼ਨਾ ਨਹੀਂ ਲੱਥੀ।

ਜਉਲਾ- (ਅ:, ਜੌਲਾਨ=ਦੌੜਨਾ) ਦੌੜਨ ਵਾਲਾ। ਹੋਇਓ ਜਉਲਾ=ਦੌੜਨ ਵਾਲਾ ਹੋ ਗਿਆ ਭਾਵ ਭੱਜ ਗਿਆ। (ਅ) ਚੱਲਣ ਵਾਲਾ। ਗਜਾਨੀ ਸਜਣ ਇਸਦਾ ਅਰਥ ਵੱਖਰਾ ਤੇ ਤਿਆਗੀ ਬੀ ਕਰਦੇ ਹਨ।

ਕਉਲਾ- (ਸੰਸ:, ਕਮਲਾ) ਲੱਛਮੀ, ਮਾਇਆ।

ਸਚੁ- ਸਤਜ ਸਰੂਪ। ਸਾਲਾਹਣੁ- ਸਿਫਤਿ ਸਲਾਹ, ਭਾਵ ਭਗਤੀ।

ਰੰਗਾ- ਪ੍ਰੇਮ।

## [ਗਉੜੀ ਮਹਲਾ ੫, ਅਸਟਪਦੀ-੩੧]

**ਪ੍ਰਾਕ੍ਰਥਨ-** ਅਗਲੀ ਅਸ਼ਟਪਦੀ ਵਿਚ ਨਾਮ ਤੇ ਕੀਰਤਨ ਦੀ ਮਹਿਮਾ ਹੈ, ਨਾਲ ਗੁਰ ਦਾ ਯਸ਼ ਤੇ ਵਾਹਿਗੁਰੂ ਤੋਂ ਮਿਲਣ ਵਾਲੀਆਂ ਦਾਤਾਂ ਦੱਸੀਆਂ ਹਨ।

| ਮੂਲ | ਅਰਥ |
|---|---|
| **ਗਉੜੀ ਮਹਲਾ ੫ ॥** | |
| **ਗੁਰ ਸੇਵਾ ਤੇ ਨਾਮੇ ਲਾਗਾ ॥ ਤਿਸ ਕਉ ਮਿਲਿਆ ਜਿਸੁ ਮਸਤਕਿ ਭਾਗਾ॥ ਤਿਸ ਕੈ ਹਿਰਦੈ ਰਵਿਆ ਸੋਇ ॥ ਮਨੁ ਤਨੁ ਸੀਤਲੁ ਨਿਹਚਲੁ ਹੋਇ ॥੧॥** | ਗੁਰੂ ਸੇਵਾ ਦੁਆਰਾ ਨਾਮ ਵਿਚ ਲੱਗਣਾ ਉਸ ਨੂੰ ਮਿਲਦਾ ਹੈ ਜਿਸ ਦੇ ਮੱਥੇ ਉਤੇ ਭਾਗ ਹੋਣ। ਉਸ (ਨਾਮ ਵਿਚ ਲਗੇ) ਦੇ ਹਿਰਦੇ ਵਿਚ ਓਹ ਆ ਵਸਦਾ ਹੈ, (ਤਦ ਉਸ ਦਾ) ਤਨ ਸੀਤਲ ਤੇ ਮਨ ਇਸਥਿਤ ਹੋ ਜਾਂਦਾ ਹੈ॥੧॥ |
| **ਐਸਾ ਕੀਰਤਨੁ ਕਰਿ ਮਨ ਮੇਰੇ ॥ ਈਹਾ ਊਹਾ ਜੋ ਕਾਮਿ ਤੇਰੈ ॥ ੧ ॥ ਰਹਾਉ ॥** | (ਇਸ ਦੇ ਨਾਲ) ਹੇ ਮੇਰੇ ਮਨ! ਐਸਾ ਕੀਰਤਨ ਕਰ ਕਿ ਏਥੇ ਓਥੇ (ਭਾਵ ਲੋਕ ਪ੍ਰਲੋਕ) ਵਿਚ ਜੋ ਤੇਰੇ ਕੰਮ ਆਵੇ॥੧॥ਰਹਾਉ॥ |

| | |
|---|---|
| ਜਾਸੁ ਜਪਤ ਭਉ ਅਪਦਾ ਜਾਇ ॥<br>ਧਾਵਤ ਮਨੂਆ ਆਵੈ ਠਾਇ ॥<br>ਜਾਸੁ ਜਪਤ ਫਿਰਿ ਦੂਖੁ ਨ ਲਾਗੈ ॥<br>ਜਾਸੁ ਜਪਤ ਇਹ ਹਉਮੈ ਭਾਗੈ ॥ ੨ ॥ | (ਪ੍ਰਸ਼ਨ: ਕਿਸ ਦਾ ਨਾਮ ਤੇ ਕਿਸ ਦਾ ਕੀਰਤਨ? (ਉੱਤਰ:) ਜਿਸ (ਹਰੀ ਦਾ ਨਾਮ) ਜਪਣੇ ਕਰਕੇ ਡਰ ਤੇ ਵਿਪਦਾ ਦੂਰ ਹੋ ਜਾਂਦੇ ਹਨ (ਅਤੇ) ਦੌੜਦਾ ਮਨ ਟਿਕਾਣੇ ਆ ਜਾਂਦਾ ਹੈ। ਜਿਸ ਨੂੰ ਜਪਦਿਆਂ ਫੇਰ ਦੁਖ ਨਹੀਂ ਲਗਦਾ। ਜਿਸਨੂੰ ਜਪਦਿਆ ਇਹ (ਜੀਵ ਦੀ) ਹਉਮੈ ਦੂਰ ਹੋ ਜਾਂਦੀ ਹੈ॥੨॥ |
| ਜਾਸੁ ਜਪਤ ਵਸਿ ਆਵਹਿ ਪੰਚਾ ॥<br>ਜਾਸੁ ਜਪਤ ਰਿਦੈ ਅੰਮ੍ਰਿਤੁ ਸੰਚਾ ॥<br>ਜਾਸੁ ਜਪਤ ਇਹ ਤ੍ਰਿਸਨਾ ਬੁਝੈ ॥<br>ਜਾਸੁ ਜਪਤ ਹਰਿ ਦਰਗਹ ਸਿਝੈ ॥੩॥ | ਜਿਸ ਨੂੰ ਜਪਣੇ ਕਰਕੇ (ਕਾਮ ਕ੍ਰੋਧ ਆਦਿ) ਪੰਜੇ ਵੱਸ ਵਿਚ ਆ ਜਾਂਦੇ ਹਨ। ਜਿਸ ਦੇ ਜਪਣੇ ਕਰਕੇ ਹਿਰਦੇ ਵਿਚ ਅੰਮ੍ਰਿਤ ਭਰਪੂਰ ਹੋ ਜਾਂਦਾ ਹੈ। ਜਿਸ ਨੂੰ ਜਪਣੇ ਕਰਕੇ ਇਹ ਤ੍ਰਿਸ਼ਨਾ (ਜੋ ਅਬੁਝ ਹੈ) ਬੁਝ ਜਾਂਦੀ ਹੈ। ਜਿਸ ਨੂੰ ਜਪਦਿਆਂ ਹਰੀ ਦੀ ਦਰਗਾਹ ਵਿਚ ਕਲਜਾਣ ਪ੍ਰਾਪਤ ਹੁੰਦੀ ਹੈ॥੩॥ |
| ਜਾਸੁ ਜਪਤ ਕੋਟਿ ਮਿਟਹਿ ਅਪਰਾਧ॥<br>ਜਾਸੁ ਜਪਤ ਹਰਿ ਹੋਵਹਿ ਸਾਧ ॥<br>ਜਾਸੁ ਜਪਤ ਮਨੁ ਸੀਤਲੁ ਹੋਵੈ ॥<br>ਜਾਸੁ ਜਪਤ ਮਲੁ ਸਗਲੀ ਖੋਵੈ ॥ ੪ ॥ | (ਪੁਨਾ: ਜਿਸ ਨੂੰ ਜਪਦਿਆਂ ਕ੍ਰੋੜਾਂ ਪਾਪ ਮਿਟ ਜਾਂਦੇ ਹਨ। ਜਿਸ ਹਰੀ ਨੂੰ ਜਪਿਆਂ (ਜੀਵ) ਸੰਤ ਬਣ ਜਾਂਦੇ ਹਨ। ਜਿਸ ਨੂੰ ਜਪਦਿਆਂ ਮਨ ਠੰਢਾ ਠਾਰ ਹੋ ਜਾਂਦਾ ਹੈ। (ਹਾਂ) ਜਿਸ ਨੂੰ ਜਪਣੇ ਕਰਕੇ (ਤਨ ਮਨ ਦੀ) ਸਾਰੀ ਮੈਲ ਦੂਰ ਕਰ ਲੈਂਦਾ ਹੈ॥੪॥ |
| ਜਾਸੁ ਜਪਤ ਰਤਨੁ ਹਰਿ ਮਿਲੈ ॥<br>ਬਹੁਰਿ ਨ ਛੋਡੈ ਹਰਿ ਸੰਗਿ ਹਿਲੈ ॥<br>ਜਾਸੁ ਜਪਤ ਕਈ ਬੈਕੁੰਠ ਵਾਸੁ ॥<br>ਜਾਸੁ ਜਪਤ ਸੁਖ ਸਹਜਿ ਨਿਵਾਸੁ ॥੫॥ | ਜਿਸ ਨੂੰ ਜਪਦਿਆਂ ਹਰੀ ਰੂਪੀ ਰਤਨ ਮਿਲ ਜਾਂਦਾ ਹੈ, ਫਿਰ (ਜੀਵ ਉਸ) ਹਰੀ ਨੂੰ ਛੋੜਦਾ ਨਹੀਂ, (ਉਸ) ਨਾਲ ਹੀ ਗਿੱਝ ਜਾਂਦਾ ਹੈ (ਭਾਵ ਐਸਾ ਪਿਆਰ ਪੈ ਜਾਂਦਾ ਹੈ ਕਿ ਛਡਦਾ ਹੀ ਨਹੀਂ)। ਜਿਸ ਨੂੰ ਜਪਣੇ ਕਰਕੇ ਕਈਆਂ ਬੈਕੁੰਠਾਂ ਦੇ ਵਾਸੇ (ਤੁੱਲ ਸੁਖ ਹੋ ਜਾਂਦਾ ਹੈ), ਜਿਸ ਦੇ ਜਪਦਿਆਂ ਸਹਜੇ ਹੀ (ਪਰਮ) ਸੁਖ ਵਿਚ ਵਾਸਾ ਹੋ ਜਾਂਦਾ ਹੈ (ਭਾਵ ਪਰਮ ਆਨੰਦ ਵਿਚ ਪਹੁੰਚ ਪੈਂਦਾ ਹੈ)॥ ੫॥ |
| ਜਾਸੁ ਜਪਤ ਇਹ ਅਗਨਿ ਨ ਪੋਹਤ ॥<br>ਜਾਸੁ ਜਪਤ ਇਹੁ ਕਾਲੁ ਨ ਜੋਹਤ ॥<br>ਜਾਸੁ ਜਪਤ ਤੇਰਾ ਨਿਰਮਲ ਮਾਥਾ ॥<br>ਜਾਸ ਜਪਤ ਸਗਲਾ ਦੁਖੁ ਲਾਥਾ ॥ ੬ ॥ | ਜਿਸ ਨੂੰ ਜਪਣੇ ਨਾਲ ਇਹ (ਤ੍ਰਿਸ਼ਨਾ ਰੂਪੀ) ਅੱਗ (ਜੋ ਸਭ ਨੂੰ ਸਾੜਦੀ ਹੈ) ਅਸਰ ਨਹੀਂ ਕਰਦੀ। ਜਿਸ ਨੂੰ ਜਪਦਿਆਂ ਇਹ (ਸਭ ਨੂੰ ਮਾਰਨ ਵਾਲਾ) ਕਾਲ (ਕੈਰੀ ਅੱਖ ਨਾਲ) ਨਹੀਂ ਤੱਕ ਸਕਦਾ। ਜਿਸ ਨੂੰ ਜਪਣੇ ਕਰਕੇ ਤੇਰਾ ਮੱਥਾ ਮੈਲ ਤੋਂ ਰਹਿਤ ਹੋ ਜਾਂਦਾ ਹੈ, (ਭਾਵ ਮਾੜੇ ਕਰਮਾਂ ਦੇ ਲੇਖ ਮਿਟ ਜਾਂਦੇ ਹਨ ਤੇ ਮੂੰਹ ਉੱਜਲਾ ਹੋ ਜਾਂਦਾ ਹੈ)। ਜਿਸ ਨੂੰ ਜਪਣੇ ਨਾਲ (ਮਾੜੇ ਕਰਮਾਂ ਤੋਂ ਉਪਜਿਆ) ਸਾਰਾ ਹੀ ਦੁਖ (ਮਗਰੋਂ) ਲਹਿ ਜਾਂਦਾ ਹੈ॥੬॥ |
| ਜਾਸੁ ਜਪਤ ਮੁਸਕਲੁ ਕਛੂ ਨ ਬਨੈ ॥<br>ਜਾਸੁ ਜਪਤ ਸੁਣਿ ਅਨਹਤ ਧੁਨੈ ॥<br>ਜਾਸੁ ਜਪਤ ਇਹ ਨਿਰਮਲ ਸੋਇ ॥<br>ਜਾਸੁ ਜਪਤ ਕਮਲੁ ਸੀਧਾ ਹੋਇ ॥੭॥ | ਜਿਸ ਨੂੰ ਜਪਦਿਆਂ ਕੋਈ ਮੁਸ਼ਕਲ ਨਹੀਂ ਬਣਦੀ। ਜਿਸ ਨੂੰ ਜਪਦਿਆਂ ਅਨਹਤ ਧੁਨੀ ਸੁਣਾਈ ਦੇਂਦੀ ਹੈ। ਜਿਸ ਨੂੰ ਜਪਦਿਆਂ ਇਸ ਦੀ ਨਿਰਮਲ ਸ਼ੋਭਾ ਹੁੰਦੀ ਹੈ। ਜਿਸ ਨੂੰ ਜਪਦਿਆਂ (ਹ੍ਰਿਦਾ) ਕਮਲ ਸਿੱਧਾ ਹੋ ਜਾਂਦਾ ਹੈ॥੭॥ |

| | |
|---|---|
| **ਗੁਰਿ ਸੁਭ ਦ੍ਰਿਸਟਿ ਸਭ ਊਪਰਿ ਕਰੀ॥ ਜਿਸ ਕੈ ਹਿਰਦੈ ਮੰਤ੍ਰੁ ਦੇ ਹਰੀ ॥ ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ ॥ ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥** ੮ ॥ ੨ ॥ | ਗੁਰੂ ਨੇ ਸੁਭ ਦ੍ਰਿਸ਼ਟੀ ਸਭ ਉਤੇ ਕੀਤੀ ਹੈ, (ਪਰ) ਜਿਸ ਦੇ ਹਿਰਦੇ ਵਿਚ ਹਰੀ (-ਨਾਮ) ਦਾ ਮੰਤ੍ਰ ਦੇ ਦਿਤਾ ਹੈ (ਭਾਵ ਵਸਾ ਦਿੱਤਾ ਹੈ) ਅਖੰਡ ਕੀਰਤਨ ਉਸ ਦਾ (ਮਾਨੋ) ਭੋਜਨ ਛਕਣਾ (ਹੁੰਦਾ ਹੈ। ਭਾਵ ਹਰੀ ਕੀਰਤਨ ਦੇ ਆਧਾਰ ਉਤੇ ਉਸ ਦਾ ਜੀਵਨ ਹੋ ਜਾਂਦਾ ਹੈ)। (ਹਾਂ,) ਕਹਿੰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ ਇਹ ਦਾਤ ਉਸ ਨੂੰ ਮਿਲਦੀ ਹੈ) ਜਿਸ ਦਾ ਸਤਿਗੁਰੂ ਪੂਰਾ ਹੁੰਦਾ ਹੈ॥੮॥੨॥ |

**ਵ੍ਯਾਖ੍ਯਾ**- ਇਸ ਅਸ਼ਟਪਦੀ ਵਿਚ ਨਾਮ, ਕੀਰਤਨ ਤੇ ਗੁਰੂ ਦੀ ਮਹਿਮਾ ਹੈ। ਅੰਕ ੧ ਤੇ ਰਹਾਉ ਵਿਚ ਪਹਿਲਾ ਗੁਰੂ ਦੀ ਸੇਵਾ ਦੱਸੀ ਹੈ, ਜਿਸ ਦੁਆਰਾ ਆਦਮੀ ਨਾਮ ਵਿਚ ਲਗ ਜਾਂਦਾ ਹੈ, ਇਹ ਸੰਜੋਗ ਭਾਗਾਂ ਨਾਲ ਮਿਲਦਾ ਹੈ, ਭਾਵ ਹੈ ਦੁਰਲਭ ਹੈ ਤੇ ਪ੍ਰਭੂ ਕ੍ਰਿਪਾ ਨਾਲ ਮਿਲਦਾ ਹੈ। ਫੇਰ ਨਾਮ ਵਿਚ ਲਗਣ ਦਾ ਅਸਰ ਦੱਸਦੇ ਹਨ ਇਹ ਹੁੰਦਾ ਹੈ ਕਿ ਈਸ਼੍ਵਰ ਦੀ ਯਾਦ ਮਨ ਤਨ ਵਿਚ ਵ੍ਯਾਪ ਜਾਂਦੀ ਹੈ। ਰਵ ਜਾਣਾ ਯਾ ਰਮ ਜਾਣਾ ਹੈ ਭਰਪੂਰ ਹੋ ਜਾਣਾ ਕਿਸੇ ਸੁਆਦਲੇ ਰਉਂ ਵਿਚ, ਕਿਉਂਕਿ ਰਮ ਦਾ ਅਰਥ ਹੈ ਕ੍ਰੀੜਾ ਕਰਨਾ। ਇਸ ਅੰਦਰ ਰਾਮ ਦੇ ਰਮ ਜਾਣ ਦਾ ਫਲ ਹੁੰਦਾ ਹੈ ਮਨ ਦਾ ਟਿਕ ਜਾਣਾ, ਤੇ ਸਰੀਰ ਦਾ ਸਤੋ ਗੁਣੀ ਤੇ ਸ਼ਾਂਤਮਯ ਹੋ ਜਾਣਾ। ਇਸ ਪ੍ਰਾਪਤੀ ਵਿਚ ਸਹਾਯਤਾ ਹੁੰਦੀ ਹੈ ਹਰੀ ਕੀਰਤਨ ਨਾਲ, ਜਿਸ ਲਈ ਫੁਰਮਾਯਾ ਕਿ ਹਰੀ ਕੀਰਤਨ ਐਸਾ ਕਰ ਕਿ ਲੋਕ ਪ੍ਰਲੋਕ ਸਹਾਈ ਹੋਵੇ। ਭਾਵ ਨਾਮ ਦਾ ਜਪ ਸਾਧਨ ਮਾਤ੍ਰ ਨਹੀਂ ਕਰਨਾ, ਰਮਨਾ ਹੈ। ਖੇਲਮਯ ਬ੍ਰਿਤੀ ਵਿਚ, ਖੁਸ਼ੀ ਭਰੇ ਰੰਗ ਵਿਚ ਤੇ ਫੇਰ ਕੀਰਤਨ ਦੇ ਰਉਂ ਵਿਚ। ਓਹ ਹਰੀ ਕੀਰਤਨ ਦੇ ਚਾਉ, ਪ੍ਰੇਮ ਤੇ ਰਸ ਵਿਚ ਸਿਮਰਿਆ ਨਾਮ ਏਥੇ ਸ਼ਾਂਤੀ ਤੇ ਅੱਗੇ ਮੁਕਤੀ ਦੇਂਦਾ ਹੈ। ਅੰਕ ੨- ਹੁਣ ਸੁਤੇ ਪ੍ਰਸ਼ਨ ਹੁੰਦਾ ਹੈ ਕਿ ਨਾਮ ਕਿਸ ਦਾ ਜਪਣਾ ਹੈ, ਕੀਰਤਨ ਕਿਸ ਦਾ ਕਰਨਾ ਹੈ, ਤਦ ਆਪ ਜੀ ਦਾ ਸ਼ੁਕਰ ਭਾਵ ਨਾਲ ਭਰਿਆ ਮਨ ਉਨ੍ਹਾਂ ਸੁਹਣੀਆਂ ਯਾਦਾਂ ਵਿਚ ਚਲਾ ਜਾਂਦਾ ਹੈ। ਜੋ ਸੁਖ ਕਿ ਉੱਪਰ ਕਥੇ ਨਾਮ ਦੇ ਸਿਮਰਣ ਨਾਲ ਆਪ ਜਾਣੀ ਜਾਣ ਹੋਣ ਕਰਕੇ ਜਾਣਦੇ ਸਨ, ਤੇ ਜੋ ਮਾਨੁਖ ਠਾਟ ਹੋਣ ਕਰਕੇ ਆਪ ਦੇ ਤਜਰਬੇ ਵਿਚ ਸੀ ਤੇ ਜੋ ਆਪਣੇ ਉਦਾਲੇ ਗੁਰਮੁਖਾਂ ਤੇ ਆਪਣੀ ਆਗਿਆ ਵਿਚ ਵਰਤਦੇ ਸਿਖਾਂ ਵਿਚ ਦੇਖਦੇ ਸਨ।

ਅੰਕ ੨ ਤੋਂ ੭ ਦੇ ਅਖੀਰ ਤਕ ਕਿਸੇ ਸ਼ੁਕਰ ਭਰੇ ਚਾਉ ਵਿਚ ਓਹ ਸਾਰੇ ਫਲ, ਜੋ ਜੀਉਂਦੇ ਨਾਮ ਸਿਮਰਣ ਨੂੰ ਲਗਦੇ ਹਨ, ਆਪ ਨੇ ਗਿਣੇ ਹਨ ਤੇ ਜੋ ਸੁਹਣੀ ਤਰ੍ਹਾਂ ਆਪ ਦੀ ਰਚਨਾਂ ਵਿਚ ਵਰਣਿਤ ਹਨ ਤੇ ਹੋਰ ਥਾਈਂ ਬੀ ਦੱਸੇ ਹਨ।

ਅੰਕ ੮ ਵਿਚ ਫੇਰ ਸਾਰੀ ਗੱਲ ਨੂੰ ਸੂਤ੍ਰ ਰੂਪ ਵਿਚ ਦੁਹਰਾਉਂਦੇ ਹਨ ਕਿ ਗੁਰੂ ਦੀ (ਜਿਸ ਦੀ ਸੇਵਾ ਸ਼ੁਰੂ ਵਿਚ ਦੱਸ ਆਏ ਹਾਂ) ਸ਼ੁਭ ਦ੍ਰਿਸ਼ਟੀ ਤਾਂ ਸਭ ਪਰ ਹੈ, ਕਿਉਂਕਿ ਉਹ ਸੁਖਦਾਤਾ ਸਭ ਦੇ ਭਲੇ ਦਾ ਦੇਵਤਾ ਹੈ, ਪਰ ਜਿਸ ਦੇ ਅੰਦਰ ਸ਼ੁਭ ਦ੍ਰਿਸ਼ਟੀ ਨਾਲ ਨਾਮ ਲੰਘਕੇ ਟਿਕ ਗਿਆ ਉਹ ਹਰੀ ਕੀਰਤਨ ਵਿਚ ਰਚ ਗਿਆ। ਐਸਾ ਕਿ ਹਰੀ ਕੀਰਤਨ ਦਾ ਭਾਵ ਉਸਦੇ ਮਨ ਦਾ ਆਧਾਰ ਹੋ ਗਿਆ, ਜਿਵੇਂ ਕਿ ਸਰੀਰ ਦਾ ਆਧਾਰ ਭੋਜਨ ਹੁੰਦਾ ਹੈ। ਉਹ ਭੋਜਨ ਖਾਣ ਵਾਂਙੂ ਹਰੀ ਦੇ ਯਸ਼ ਪ੍ਰਭਾਵ ਵਿਚ ਖਚਿਤ ਰਹਿੰਦਾ ਹੈ। ਅੰਤ ਵਿਚ ਫੇਰ ਦੁਹਰਾਉਂਦੇ ਹਨ ਕਿ ਇਹ ਪ੍ਰਾਪਤੀ ਉਸ ਨੂੰ ਹੁੰਦੀ ਹੈ ਜਿਸ ਨੂੰ ਪੂਰਾ ਸਤਿਗੁਰੂ ਸ਼ੁਭ ਦ੍ਰਿਸ਼ਟੀ ਨਾਲ ਦਾਨ ਕਰਕੇ ਦੇਂਦਾ ਹੈ।

ਅੰਕ ੨ ਦੇ ਸ਼ੁਰੂ ਤੇ ੭ ਦੇ ਅਖੀਰ ਤਕ 'ਜਾਸੁ ਜਪਤ' ਪਦ ਵਰਤੇ ਹਨ। ਇਹ ਨਹੀਂ ਦੱਸਿਆ ਕਿ ਉਹ ਕੌਣ ਹੈ, ਜਿਸ ਲਈ 'ਸਰਵ ਨਾਮ' ਦਾ ਪਦ 'ਜਾਸੁ' ਵਰਤਿਆ ਹੈ। ਇਸ ਦਾ ਉੱਤਰ ਇਹ

ਹੈ ਕਿ ਉਹ 'ਹਰੀ' ਹੈ, ਜੋ ਐਕ ੪ ਵਿਚ ਆਪੂੰ ਦੱਸਿਆ ਹੈ:-ਜਿਸ 'ਹਰੀ' ਦੇ ਜਪਣੇ ਕਰਕੇ ਸੰਤ ਬਣ ਜਾਈਦਾ ਹੈ। ਫੇਰ ਐਕ ੫ ਵਿਚ ਦੋ ਵੇਰ ਦੱਸਿਆ ਹੈ। ਫੇਰ ਐਕ ਅੱਠ ਵਿਚ 'ਹਰੀ' ਪਦ ਕਹਿਕੇ ਦੱਸਿਆ ਹੈ।

**ਨਿਰੁਕ੍ਤ**- ਤੇ- ਕਰਕੇ, ਦੁਆਰਾ। (ਅ) 'ਅਤੇ' ਬੀ ਅਰਥ ਕਰਦੇ ਹਨ, ਪਰ 'ਸੇਵਾ ਕਰਕੇ ਨਾਮ' ਵਧੇਰੇ ਢੁਕਦਾ ਹੈ। ਸੇਵਾ ਤੋਂ ਨਾਮ ਪਾਈਦਾ ਹੈ।

ਲਾਗਾ- (ਇਹ ਪਦ ਏਥੇ ਕ੍ਰਿਯਾ ਵਾਚੀ ਨਹੀਂ, ਲਗ ਪਿਆ ਅਰਥ ਨਹੀਂ, ਪਰ ਸੰਗਾਜਾਵਾਚੀ ਹੈ ਕਿ ਜਦੋਂ ਧਾਤੂ ਪਦ ਕਰਨਾ ਖਾਣਾ ਆਦਿ ਬਤੌਰ ਸੰਗਜਾ ਦੇ ਵਰਤੇ ਜਾਂਦੇ ਹਨ। ਇਸ ਦਾ ਅਰਥ ਹੈ:- ਲੱਗਣਾ। ਰਵਿਆ- ਰਮ ਰਿਹਾ, ਕ੍ਰੀੜਾ ਕਰ ਰਿਹਾ, ਵਜਾਪ ਰਿਹਾ, ਵੱਸ ਰਿਹਾ ਹੈ ਕਿਸੇ ਚਾਉ ਵਾਲੇ ਰੰਗ ਵਿਚ।

ਮਨੁ ਤਨੁ ਸੀਤਲੁ ਨਿਹਚਲੁ- ਇਸ ਤਰ੍ਹਾਂ ਦੇ ਜੋੜਿਆਂ ਦੇ ਅਰਥ ਪਹਿਲਾ ਦੂਸਰਾ, ਤੀਸਰਾ ਚੌਥਾ ਯਾ ਪਹਿਲਾ ਤੀਸਰਾ ਦੂਸਰਾ ਚੌਥਾ, ਯਾ ਪਹਿਲਾ ਚੌਥਾ ਤੇ ਦੂਸਰਾ ਤੀਸਰਾ ਕਰਕੇ ਯਥਾ ਲੋੜ ਲਾਈਦੇ ਹਨ। ਇਥੇ ਪਹਿਲਾ ਚੌਥਾ ਤੇ ਦੂਸਰਾ ਤੀਸਰਾ ਲਗਦੇ ਹਨ। ਨਿਹਚਲ ਦਾ ਭਾਵ ਹੈ ਟਿਕ ਗਿਆ, ਏਕਾਗ੍ਰਤਾ ਵਿਚ ਰਹਿਣ ਵਾਲਾ ਹੋ ਗਿਆ।

ਸੰਚਾ- ਕੱਠਾ ਹੋ ਗਿਆ, ਭਰਪੂਰ ਹੋ ਗਿਆ।

ਸਿਝੈ- ਸਿਧੀ ਨੂੰ ਪ੍ਰਾਪਤ ਹੋਵੇ, ਕਲਜਾਣ ਪਾ ਲਵੇ।

ਸਾਧ- ਸਾਧੂ, ਸੰਤ, ਗੁਰਮੁਖ। (ਅ) ਸਾਧੂ ਦਾ ਅਰਥ ਸ੍ਰੇਸ਼ਟ ਹੁੰਦਾ ਹੈ, ਉਹ ਅਰਥ ਬੀ ਲਾ ਲੈਂਦੇ ਹਨ।

ਹਿਲੈ- ਹਿਲ ਮਿਲ ਜਾਣਾ, ਗਿੱਝ ਜਾਣਾ, ਐਸਾ ਪਿਆਰ ਪੈ ਜਾਣਾ ਕਿ ਕੋਈ ਓਪਰਾਪਨ ਨਾ ਰਹਿ ਜਾਣਾ ਤੇ ਵਿਛੋੜਾ ਝੱਲ ਨਾ ਹੋਣਾ।

ਕਈ ਬੈਕੁੰਠ ਵਾਸੁ- ਬੈਕੁੰਠਾਂ ਦਾ ਵਾਸਾ। ਪਹਿਲੇ ਪਦ ਪਿਆ ਹੈ 'ਕਈ', ਜੋ ਬੈਕੁੰਠਾਂ ਦਾ ਮਾਨੋ ਵਿਸ਼ੇਸ਼ਣ ਹੈ। ਕਈ ਬੈਕੁੰਠਾਂ ਦਾ ਵਾਸਾ। ਭਾਵ ਇਹ ਹੈ ਕਿ ਕਈ ਬੈਕੁੰਠਾਂ ਦੇ ਵਿਚ ਵੱਸਕੇ ਜੋ ਸੁਖ ਮਿਲਦਾ ਹੈ, ਉਹ ਸੁਖ ਨਾਮ ਜਪਣੇ ਵਿਚ ਮਿਲਦਾ ਹੈ।

(ਅ) ਅਕਸਰ ਦਾਨੇ 'ਕਈ' ਨੂੰ ਕਰਤਾ ਕਾਰਕ ਰੱਖਕੇ ਬੀ ਅਰਥ ਲਾਉਂਦੇ ਹਨ ਕਿ ਕਈਆਂ ਨੂੰ ਤਾਂ ਬੈਕੁੰਠਾਂ ਦਾ ਵਾਸਾ ਮਿਲ ਜਾਣਾ ਹੈ ਤੇ ਕਈਆਂ ਨੂੰ ਸੁਖ ਸਹਜ ਨਿਵਾਸ ਅਰਥਾਤ ਵਾਹਿਗੁਰੂ ਪ੍ਰਾਪਤੀ ਦਾ ਸਹਜਾ ਨੰਦ ਮਿਲ ਜਾਂਦਾ ਹੈ, ਮੁਕਤੀ ਮਿਲ ਜਾਂਦੀ ਹੈ।

ਨਿਰਮਲ ਮਾਥਾ- ਮੱਥੇ ਵਿਚ ਲੇਖ ਲਿਖੇ ਹੁੰਦੇ ਹਨ, ਕਰਮਾਂ ਦੇ ਲੇਖ ਜਿਨ੍ਹਾਂ ਮੂਜਬ ਦੁਖ ਸੁਖ ਮਿਲਦੇ ਹਨ, ਓਹ ਮੈਲੀਆਂ ਰੇਖਾਂ ਮਿਟ ਜਾਣੇ ਨਾਲ ਮਥਾ ਉੱਜਲ ਹੋ ਜਾਂਦਾ ਹੈ। ਦੂਜਾ ਭਾਵ ਉੱਜਲ ਮੱਥੇ ਤੋਂ ਉੱਜਲਾ ਮੂੰਹ ਬੀ ਹੋ ਸਕਦਾ ਹੈ, ਜੋ ਸੁਰਖ਼ਰੋਈ ਦਾ ਭਾਵ ਰੱਖਦਾ ਹੈ।

ਅਨਹਤ ਧੁਨੈ- ਅਨਹਤ ਧੁਨਾਂ ਸੁਣਾਈ ਦੇਂਦੀਆਂ ਹਨ, ਅਨਾਹਤ ਸ਼ਬਦ ਤੋਂ ਮੁਰਾਦ ਹੈ।

ਕਮਲੁ ਸੀਧਾ- ਤੋਂ ਮੁਰਾਦ ਹ੍ਰਿਦੇ ਦੇ ਸਿਧੇ ਤੇ ਖੇੜੇ ਵਿਚ ਆ ਜਾਣ ਦੀ ਹੈ। ਇਹ ਅਵਸਥਾ ਅਨਾਹਤ ਤੋਂ ਮਗਰੋਂ ਦੀ ਏਥੇ ਰਖੀ ਹੈ। ਜੀਵ, ਜਦ ਕਮਲ ਖਿਲਦਾ ਹੈ ਤਾਂ ਆਪ ਨੂੰ ਹਾਲਤ ਫਾਇਲੀ ਵਿਚ ਤੇ ਖੇੜੇ ਵਿਚ ਪ੍ਰਤੀਤ ਕਰਦਾ ਹੈ, ਅੰਦਰਲਾ ਹਉਂ ਹੰਕਾਰ ਤੋਂ ਖਾਲੀ ਪਰ ਦਾਤਾ ਪਦ ਵਿਚ ਹੁੰਦਾ ਹੈ ਤੇ ਐਤ੍ਰੀਵ ਰਸ ਸੁਆਦ ਖੜਾ ਹੁੰਦਾ ਹੈ।

ਚੂਰਾ- (ਸੰਸ:, ਧਾਤੂ ਚੂਰੀ=ਦਾਹ ਕਰਨਾ ਤੋਂ ਸ਼ਾਇਦ ਬਣਿਆ ਹੋਵੇ) ਭੱਖਣ ਕੀਤਾ, ਛਕਿਆ, ਖਾਧਾ। (ਅ) ਸੰਸ:, ਚੂਰਣ:=ਬ੍ਰੀਕ ਪੀਠਾ ਪਦਾਰਥ। ਇਸ ਤੋਂ ਹਿੰਦੀ ਪੰਜਾਬੀ ਚੂਰਮਾਂ)

ਚੂਰਮਾ, ਰੋਟੀ ਸੁਕਾਕੇ ਬ੍ਰੀਕ ਕੀਤੀ ਹੋਈ ਵਿਚ ਖੰਡ ਮਿਲਾਕੇ ਬਣਾਇਆ ਭੋਜਨ। ਅਥਵਾ ਰਵਾ ਯਾ ਆਟਾ ਭੁੰਨਕੇ ਖੰਡ ਮਿਲਾਕੇ ਬਣਾਇਆ ਭੋਜਨ। ਇਹ ਮੂਲ ਲੈਕੇ ਤੁਕ ਦਾ ਅਰਥ ਐਉਂ ਲਾਉਂਦੇ ਹਨ:- ਉਸ ਨੇ ਅਖੰਡ ਕੀਰਤਨ ਨੂੰ (ਆਪਣਾ) ਚੂਰਮਾ ਭੋਜਨ (ਬਣਾ ਲਿਆ ਹੈ)।

## [ਗਉੜੀ ਮਹਲਾ ੫, ਅਸਟਪਦੀ-੩੨]

**ਪ੍ਰਾਕ੍ਕਥਨ-** ਇਸ ਅਗਲੀ ਅਸਟਪਦੀ ਵਿਚ ਸਹਜ ਅਵਸਥਾ ਦਾ ਵਰਣਨ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਗੁਰ ਕਾ ਸਬਦੁ ਰਿਦ ਅੰਤਰਿ ਧਾਰੈ ॥ ਪੰਚ ਜਨਾ ਸਿਉ ਸੰਗੁ ਨਿਵਾਰੈ ॥ ਦਸ ਇੰਦ੍ਰੀ ਕਰਿ ਰਾਖੈ ਵਾਸਿ ॥ ਤਾ ਕੈ ਆਤਮੈ ਹੋਇ ਪਰਗਾਸੁ ॥ ੧ ॥ | (ਜੋ) ਗੁਰੂ ਦਾ ਸ਼ਬਦ ਹਿਰਦੇ ਦੇ ਅੰਦਰ ਧਾਰਨ ਕਰ ਲਵੇ (ਅਤੇ ਕਾਮ ਕ੍ਰੋਧ ਆਦਿ) ਪੰਜ ਜਨਾਂ ਨਾਲ ਸੰਗ ਛਡ ਦੇਵੇ। ਦਸਾਂ ਇੰਦ੍ਰੀਆਂ ਨੂੰ ਵੱਸ ਕਰਕੇ ਰਖੇ, ਉਸ ਦੇ ਆਤਮਾ (ਮਨ) ਵਿਚ (ਗਿਆਨ ਦਾ) ਚਾਨਣਾ ਹੋ ਆਵੇਗਾ॥੧॥ |
| ਐਸੀ ਦ੍ਰਿੜਤਾ ਤਾ ਕੈ ਹੋਇ ॥ ਜਾ ਕਉ ਦਇਆ ਮਇਆ ਪ੍ਰਭ ਸੋਇ ॥ ੧ ॥ ਰਹਾਉ ॥ | ਇਸ (ਤਰ੍ਹਾਂ ਦੀ) ਪਕਿਆਈ ਉਸ ਦੇ (ਅੰਦਰ) ਹੁੰਦੀ ਹੈ ਜਿਸ ਨੂੰ ਉਸ ਪ੍ਰਭੂ ਦੀ ਦਿਆਲਤਾ ਤੇ ਮੇਹਰ (ਪ੍ਰਾਪਤ) ਹੁੰਦੀ ਹੈ॥੧॥ਰਹਾਉ॥ |
| ਸਾਜਨੁ ਦੁਸਟੁ ਜਾ ਕੈ ਏਕ ਸਮਾਨੈ ॥ ਜੇਤਾ ਬੋਲਣੁ ਤੇਤਾ ਗਿਆਨੈ ॥ ਜੇਤਾ ਸੁਨਣਾ ਤੇਤਾ ਨਾਮੁ ॥ ਜੇਤਾ ਪੇਖਨੁ ਤੇਤਾ ਧਿਆਨੁ ॥ ੨ ॥ | ਜਿਸ (ਐਸੀ ਦ੍ਰਿੜਤਾ ਵਾਲੇ) ਦੇ ਮਨ ਵਿਚ) ਸਜਣ ਤੇ ਵੈਰੀ (ਦੁਇ) ਇਕ ਸਮਾਨ ਹਨ, (ਉਸ ਦਾ) ਜਿਤਨਾ ਬੋਲਣਾ ਹੈ ਉਹ ਗਿਆਨ (ਹੀ ਹੁੰਦਾ ) ਹੈ, ਜਿਤਨਾ (ਉਸ ਦਾ) ਸੁਨਣਾ ਹੈ ਉਤਨਾ (ਸਭ) ਨਾਮ (ਦਾ ਸੁਨਣਾ ਹੁੰਦਾ ਹੈ), ਜਿਤਨਾ (ਉਸਦਾ) ਵੇਖਣਾ ਹੈ ਉਤਨਾ (ਸਾਰਾ ਹੀ) ਧਿਆਨ ਹੁੰਦਾ ਹੈ॥੨॥ |
| ਸਹਜੇ ਜਾਗਣੁ ਸਹਜੇ ਸੋਇ ॥ ਸਹਜੇ ਹੋਤਾ ਜਾਇ ਸੁ ਹੋਇ ॥ ਸਹਜਿ ਬੈਰਾਗੁ ਸਹਜੇ ਹੀ ਹਸਨਾ ॥ ਸਹਜੇ ਚੂਪ ਸਹਜੇ ਹੀ ਜਪਨਾ ॥ ੩ ॥ | (ਉਸ ਦਾ) ਜਾਗਣ ਸਹਜ ਵਿਚ ਹੀ ਹੁੰਦਾ ਹੈ, (ਉਸ ਦਾ ਸੌਣ (ਬੀ) ਸਹਜ ਵਿਚ ਹੀ ਹੁੰਦਾ ਹੈ। (ਜੋ) ਹੁੰਦਾ ਜਾਵੇ ਸੋ ਹੁੰਦਾ ਜਾਂਦਾ ਹੈ (ਐਉਂ ਸਮਝ ਲੈਣਾ ਬੀ ਉਸ ਦਾ) ਸਹਜ ਵਿਚ ਹੁੰਦਾ ਹੈ*। (ਉਸ ਦਾ) ਵੈਰਾਗ ਬੀ ਸਹਜ ਵਿਚ ਤੇ (ਉਸ ਦਾ) ਹੱਸਣਾ ਬੀ ਸਹਜ ਵਿਚ ਹੀ ਹੁੰਦਾ ਹੈ। (ਉਸ ਦੀ) ਚੁਪ ਬੀ ਸਹਜ ਵਿਚ ਤੇ ਜਪਣਾ ਬੀ ਸਹਜ ਵਿਚ ਹੁੰਦਾ ਹੈ (ਭਾਵ ਨਾਮ ਬੀ ਸਹਜ ਵਿਚ ਜਪਦਾ ਹੈ ਤੇ ਸਹਜ ਵਿਚ ਹੀ ਉਸ ਦਾ ਚੁਪ ਸਿਮਰਨ ਹੁੰਦਾ ਹੈ)॥੩॥ |
| ਸਹਜੇ ਭੋਜਨੁ ਸਹਜੇ ਭਾਉ ॥ ਸਹਜੇ ਮਿਟਿਓ ਸਗਲ ਦੁਰਾਉ ॥ ਸਹਜੇ ਹੋਆ ਸਾਧੂ ਸੰਗੁ ॥ ਸਹਜਿ ਮਿਲਿਓ ਪਾਰਬ੍ਰਹਮੁ ਨਿਸੰਗੁ ॥ ੪ ॥ | (ਉਸ ਦਾ) ਭੋਜਨ ਸਹਜ ਵਿਚ ਹੈ (ਤੇ) ਪ੍ਰੇਮ (ਬੀ) ਸਹਜ ਵਿਚ ਹੈ, ਸਹਜ ਦੁਆਰਾ ਹੀ ਉਸ ਦਾ ਲੁਕਾ ਛਿਪਾ (ਭਾਵ ਕਪਟ ਛਲ) ਮਿਟ ਜਾਂਦਾ ਹੈ। ਸਹਜ ਵਿਚ ਹੀ ਸਾਧੂ ਦਾ ਸੰਗ (ਉਸ ਨੂੰ) ਪ੍ਰਾਪਤ ਹੋ ਜਾਂਦਾ ਹੈ। ਸਹਜ ਵਿਚ ਹੀ (ਉਸ ਨੂੰ) ਪਾਰਬ੍ਰਹਮ ਖੁੱਲ੍ਹਮ ਖੁੱਲ੍ਹਾ ਮਿਲ ਪੈਂਦਾ ਹੈ॥੪॥ |

* ਯਾ ਜੋ ਸੁਭਾਵਕ ਹੁੰਦਾ ਜਾਂਦਾ ਹੈ ਉਸ ਨੂੰ ਹੁੰਦਾ ਜਾਂਦਾ ਸਮਝ ਲੈਣਾ।
ਸਹਜ ਸੁਭਾਇ ਹੋਵੈ ਸੋ ਹੋਇ॥ (ਗਉੜੀ ਮ: ੫, ਸੁਖਮਨੀ, ੧੪-੮)
ਜੋ ਹੋਆ ਹੋਵਤ ਸੋ ਜਾਨੈ॥ (ਗਉੜੀ ਮ: ੫, ਸੁਖਮਨੀ, ੧੭-੭)

| | |
|---|---|
| ਸਹਜੇ ਗ੍ਰਿਹ ਮਹਿ ਸਹਜਿ ਉਦਾਸੀ ॥<br>ਸਹਜੇ ਦੁਬਿਧਾ ਤਨ ਕੀ ਨਾਸੀ ॥<br>ਜਾ ਕੈ ਸਹਜਿ ਮਨਿ ਭਇਆ ਅਨੰਦੁ ॥<br>ਤਾ ਕਉ ਭੇਟਿਆ ਪਰਮਾਨੰਦੁ ॥ ੫ ॥ | ਸਹਜ ਵਿਚ ਹੀ ਓਹ ਘਰ ਵਿਚ (ਵਸਦਾ ਹੈ), ਸਹਜ ਵਿਚ ਹੀ (ਉਹ) ਉਦਾਸੀ (ਘਰ ਬਾਰ ਦਾ ਤਯਾਗੀ ਹੋ ਜਾਂਦਾ) ਹੈ। ਸਹਜ ਵਿਚ ਹੀ (ਉਸਦੇ) ਤਨ ਦੀ ਦੁਬਿਧਾ (ਦੁਐਤ) ਦੂਰ ਹੋ ਜਾਂਦੀ ਹੈ; (ਗੱਲ ਕੀਹ) ਜਿਸ ਦੇ ਮਨ ਵਿਚ ਸਹਜ ਦੁਆਰਾ ਆਨੰਦ (ਪ੍ਰਾਪਤ ਹੋਇਆ ਹੈ, ਉਸ ਨੂੰ) ਜਾਣੋ ਵਾਹਿਗੁਰੂ ਜੋ) ਪਰਮ ਆਨੰਦ ਸਰੂਪ ਹੈ, ਮਿਲ ਪਿਆ ਹੈ॥੫॥ |
| ਸਹਜੇ ਅੰਮ੍ਰਿਤੁ ਪੀਓ ਨਾਮੁ ॥<br>ਸਹਜੇ ਕੀਨੋ ਜੀਅ ਕੋ ਦਾਨੁ ॥<br>ਸਹਜ ਕਥਾ ਮਹਿ ਆਤਮੁ ਰਸਿਆ ॥<br>ਤਾ ਕੈ ਸੰਗਿ ਅਬਿਨਾਸੀ ਵਸਿਆ ॥੬॥ | ਸਹਜ ਵਿਚ (ਹੀ) ਨਾਮ ਰੂਪੀ ਅੰਮ੍ਰਿਤ ਪੀਤਾ ਹੈ, ਸਹਜ ਵਿਚ ਹੀ (ਇਹ ਨਾਮ ਉਸ ਨੇ) ਜੀਵਾਂ ਨੂੰ ਦਾਨ ਕੀਤਾ ਹੈ*। (ਇਸ) ਸਹਜ (ਪਦ) ਦੀ ਕਥਾ ਵਿਚ (ਜਿਸ ਦਾ ਮਨ) ਰਸਮਈ ਹੋ ਰਿਹਾ ਹੈ, ਉਸ ਦੇ ਨਾਲ (ਜਾਣੋ ਕਿ) ਨਾਸ਼ ਰਹਿਤ (ਵਾਹਿਗੁਰੂ) ਵੱਸ ਰਿਹਾ ਹੈ॥੬॥ |
| ਸਹਜੇ ਆਸਣੁ ਅਸਥਿਰੁ ਭਾਇਆ ॥<br>ਸਹਜੇ ਅਨਹਤ ਸਬਦੁ ਵਜਾਇਆ ॥<br>ਸਹਜੇ ਰੁਣ ਝੁਣਕਾਰੁ ਸੁਹਾਇਆ ॥<br>ਤਾ ਕੈ ਘਰਿ ਪਾਰਬ੍ਰਹਮੁ ਸਮਾਇਆ॥੬॥ | ਸਹਜ ਵਿਚ ਹੀ ਆਸਣ ਅਡੋਲ ਹੋ ਗਿਆ ਹੈ, ਸਹਜ ਵਿਚ ਹੀ ਅਨਾਹਤ ਸ਼ਬਦ ਵੱਜ ਪਿਆ ਹੈ। ਸਹਜ ਵਿਚ ਹੀ ਰੁਣ ਝੁਣਕਾਰ (ਰੂਪੀ ਵਿਚ ਸ਼ਬਦ) ਸੁਭਾਇਮਾਨ ਹੋ ਗਿਆ ਹੈ, (ਹਾਂ) ਉਸ ਦੇ ਘਰ (ਹ੍ਰਿਦੇ) ਵਿਚ (ਤਾਂ) ਪਾਰਬ੍ਰਹਮ (ਪਰਮੇਸ਼ੁਰ ਸਮਾ ਰਿਹਾ ਹੈ॥੭॥ |
| ਸਹਜੇ ਜਾ ਕਉ ਪਰਿਓ ਕਰਮਾ ॥<br>ਸਹਜੇ ਗੁਰੁ ਭੇਟਿਓ ਸਚੁ ਧਰਮਾ ॥<br>ਜਾ ਕੈ ਸਹਜੁ ਭਇਆ ਸੋ ਜਾਣੈ ॥<br>ਨਾਨਕ ਦਾਸ ਤਾ ਕੈ ਕੁਰਬਾਣੈ ॥ ੮ ॥ ੩ ॥ | ਸਹਜ ਵਿਚ ਹੀ ਜਿਸ ਦੇ (ਮਸਤਕ ਤੇ) ਕਰਮਾਂ (ਦਾ ਲੇਖ ਲਿਖਿਆ) ਪਿਆ ਸੀ, (ਉਸ ਨੂੰ) ਸਹਜ ਨਾਲ ਹੀ ਸੱਚਾ ਤੇ ਧਰਮਾਤਮਾ ਗੁਰੂ ਮਿਲ ਪੈਂਦਾ ਹੈ। (ਇਹ) 'ਸਹਜ' (ਪਦ) ਜਿਸ ਨੂੰ (ਪ੍ਰਾਪਤ) ਹੋ ਜਾਂਦਾ ਹੈ ਉਹੀ (ਇਸ ਨੂੰ) ਸਮਝਦਾ ਹੈ, (ਕਿ ਇਹ ਕੀਹ ਵਸਤੂ ਹੈ), ਦਾਸ ਨਾਨਕ ਉਸ ਤੋਂ ਸਦਕੇ ਜਾਂਦਾ ਹੈ॥੮॥੩॥ |

**ਵਯਾਖਯਾ**– ਇਸ ਅਸ਼ਟਪਦੀ ਵਿਚ 'ਸਹਜ' ਦਾ ਵਰਣਨ ਹੈ। ਸਹਜ ਪਦ ਦੀ ਵਯਾਖਯਾ ਸਿਰੀ ਰਾਗ ਦੀਆਂ ਅਸ਼ਟਪਦੀਆਂ ਵਿਚ ਮਹਲੇ ੩ ਦੀ ਅਸਟਪਦੀ ੧੦,੬,੨੩ ਵਿਚ ਆ ਚੁਕੀ ਹੈ, ਅਸ਼ਟਪਦੀ ਦੇ ਮੂਲ ਵਿਚ ਬੀ ਤੇ ਉਸ ਦੀ ਵਯਾਖਯਾ ਵਿਚ ਬੀ। (ਦੇਖੋ ਸੰਥਯਾ ਪੋਥੀ ਦੂਜੀ ਪੰਨਾ ੬੧੭-੬੨੧)।

ਇਥੇ ਪੰਜਵੇਂ ਸਤਿਗੁਰੂ ਜੀ ਸਹਜ ਪਦ ਨੂੰ ਪ੍ਰਾਪਤ ਪੁਰਖ ਦੀ ਕਰਨੀ ਤੇ ਪ੍ਰਾਪਤੀ ਦੱਸਦੇ ਹਨ। ਉਸ ਦੁਆਰਾ ਸਹਜ ਦੇ ਸਾਰੇ ਲੱਛਣ ਆ ਜਾਂਦੇ ਹਨ।

ਅੰਕ ੧ ਤੇ ਰਹਾਉ ਵਿਚ ਉਸ ਦੀ ਕਰਨੀ ਦੱਸਦੇ ਹਨ।

ਅੰਕ ੧- ਹਿਰਦੇ ਵਿਚ ਗੁਰੂ ਦਾ ਸ਼ਬਦ, ਜਿਸ ਵਿਚ ਨਾਮ ਬਾਣੀ ਦੀ ਦਾਤ ਹੁੰਦੀ ਹੈ, ਧਾਰਨ ਕਰਦਾ ਹੈ, ਤੇ ਆਪਣੇ ਮਨ ਤੇ ਸਾਰੇ ਇੰਦ੍ਰਿਆਂ ਨੂੰ ਵੱਸ ਕਰ ਲੈਂਦਾ ਹੈ, ਐਸ ਤਰ੍ਹਾਂ ਕਰਦਿਆਂ ਅੰਦਰ ਗਯਾਨ ਦਾ ਪ੍ਰਕਾਸ਼ ਹੋ ਆਉਂਦਾ ਹਨ। ਇਹ ਅਵਸਥਾ ਜਦ ਦ੍ਰਿੜ੍ਹ ਹੋ ਜਾਂਦੀ ਹੈ ਤੇ ਸੁਭਾਵਕ ਹੋ ਜਾਂਦੀ ਹੈ, ਉਸ ਨੂੰ ਸਹਜ ਕਹੀਦਾ ਹੈ, ਇਹ ਵਾਹਿਗੁਰੂ ਮੇਹਰ ਨਾਲ ਪ੍ਰਾਪਤ ਹੁੰਦੀ ਹੈ।

* (ਅ) ਜੀਅ ਦਾਨ ਦਿੱਤਾ ਹੈ।

ਅੰਕ ੨ ਤੋਂ ਹੁਣ ਇਸ ਅਵਸਥਾ ਪ੍ਰਾਪਤ ਦੀ ਵਰਤੋਂ ਵਿਚ ਸਹਜ ਦਾ ਪ੍ਰਭਾਵ ਦੱਸਦੇ ਹਨ ਕਿ ਸਹਜ ਪਦ ਵਾਲਾ ਜੋ ਕੁਛ ਕਰਦਾ ਹੈ ਸਹਜ ਵਿਚ ਕਰਦਾ ਹੈ, ਤੇ ਨਾਲ ਨਾਲ ਸਹਜ ਦੇ ਲੱਛਣ ਬੀ ਆ ਜਾਂਦੇ ਹਨ। ਪਹਿਲਾ ਹੈ-ਉਸ ਦ੍ਰਿੜਤਾ ਵਾਲੇ ਦਾ, ਜਿਸ ਦਾ ਵਰਣਨ ਅੰਕ ੧ ਵਿਚ ਕੀਤਾ ਹੈ, ਵੈਰ ਭਾਵ ਮਿਟ ਜਾਂਦਾ ਹੈ, ਉਹ ਵੈਰੀ ਮਿੱਤ੍ਰ ਸਭ ਵਿਚ ਵਜਾਪਕ ਨੂੰ ਵੇਖਦਾ ਹੈ ਤੇ ਕਿਸੇ ਨਾਲ ਦ੍ਵੈਖ ਨਹੀਂ ਕਰਦਾ। ਉਸ ਦੀ ਸਾਧਾਰਨ ਗੁਫਤਗੂ ਵਿਚ ਗਜਾਨ ਝਲਕੇ ਮਾਰਦਾ ਹੈ, ਉਹ ਅਗਜਾਨਮਈ ਗੱਲਾ ਨਹੀਂ ਕਰਦਾ। ਫਿਰ ਉਹਦੇ ਕੰਨ, ਜੋ ਅਵਾਜ਼ੇ ਸੁਣਦੇ ਹਨ, ਸਭ ਵਿਚ ਹਰੀ ਬੋਲਦਾ ਸਿਆਣਦੇ ਹਨ। ਉਸ ਨੂੰ ਭਾਸਦਾ ਹੈ ਕਿ:-

ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥

(ਮਲਾਰ ਮਹਲਾ ੪-੮)

ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ॥ (ਸਲੋਕ ਮਹਲਾ ੩-੬੩)

ਉਸ ਦੀ ਸਾਧਾਰਨ ਦ੍ਰਿਸ਼ਟੀ ਜੋ ਜੀਵਾਂ ਤੇ ਪਦਾਰਥਾਂ ਤੇ ਪੈਂਦੀ ਹੈ, ਉਸ ਵਿਚ ਵਜਾਪਕ ਨੂੰ ਦੇਖਦਾ ਹੈ, ਜਿਸ ਤਰ੍ਹਾਂ ਸੰਤਰੇ ਦੇ ਫਲ ਵਿਚ ਪੰਸਾਰੀ ਸ਼ਰਬਤ ਵੇਖਦਾ ਹੈ, ਪਰ ਅੱਤਾਰ ਖੁਸ਼ਬੂਦਾਰ ਅਤਰ ਤੱਕਦਾ ਹੈ। ਇਸ ਪ੍ਰਕਾਰ ਉਸਦੀ ਦ੍ਰਿਸ਼ਟੀ, ਬ੍ਰਹਮ ਨੂੰ ਵਜਾਪਕ ਅਨੁਭਵ ਕਰਨੇ ਵਾਲੀ ਹੋ ਜਾਂਦੀ ਹੈ।

ਅੰਕ ੩- ਉਹ ਜਾਗਦਾ ਸੁੱਤਾ ਸਹਜ ਵਿਚ ਹੁੰਦਾ ਹੈ। ਜੋ ਕੁਛ ਹੁੰਦਾ ਜਾਂਦਾ ਹੈ, ਆ ਵਾਪਰਦਾ ਹੈ, ਉਸ ਵਿਚੋਂ ਸਹਜ ਦੇ ਟਿਕਾਉ ਨੂੰ ਨਹੀਂ ਛੋੜਦਾ। ਉਹ:-

ਜੋ ਹੋਆ ਹੋਵਤ ਸੋ ਜਾਨੈ॥ (ਗਉੜੀ ਮ: ੫, ਸੁਖਮਨੀ, ੧੭-੭)

ਵਾਲੀ ਅਛੇੜਤਾ ਵਿਚ ਰਹਿੰਦਾ ਹੈ। ਜੇ ਉਹ ਕਿਸੇ ਵੇਲੇ ਰੋ ਰਿਹਾ ਹੈ ਯਾ ਹੱਸ ਰਿਹਾ ਹੈ ਤਾ ਨਾ ਸਮਝੋ ਕਿ ਉਸ ਪਰ ਕਿਸੇ ਹਾਨੀ ਯਾ ਲਾਭ ਨੇ ਅਸਰ ਕੀਤਾ ਹੈ, ਓਹ-

ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥ (ਵਾਰ ਆਸਾ ਮਹਲਾ ੧-੨੦)

ਵਾਲੇ ਹਾਲ ਵਿਚ ਹੈ। ਕਿਸੇ ਵਿਸਮਾਦੀ ਛੁਹ ਨਾਲ ਆਤਮਾ ਆਤਮ ਰਸ ਦੇ ਰੰਗ ਵਿਚ ਦ੍ਰੱਵ ਜਾਂਦੀ ਹੈ, ਕਦੇ ਕਿਸੇ ਸ਼ੁਕਰ ਪਜਾਰ ਦੇ ਰੰਗ ਵਿਚ ਖੇੜੇ ਵਿਚ ਖਿੜ ਪੈਂਦੀ ਹੈ, ਹਰ ਹਾਲ ਸਹਜ ਅਵਸਥਾ ਵਿਚ ਫਰਕ ਨਹੀਂ ਪਾਉਂਦੀ, ਰੋਣ ਹੱਸਣ ਦਾ ਕਾਰਣ ਮਾਇਕ ਨਹੀਂ, ਪਰ ਪ੍ਰੇਮਿਕ ਯਾ ਰਹੱਸਕ ਪ੍ਰਤੀਤੀਆ 'ਵਿਸਮਾਦ' ਆਦਿ ਹੁੰਦੇ ਹਨ। ਇਸ ਸਤਰ ਵਿਚ ਬੈਰਾਗ ਪਦ ਦਾ ਅਰਥ 'ਮਨ ਵਿਚ ਰਾਗ ਰਹਿਤ ਅਵਸਥਾ' ਨਹੀਂ, ਪਰ ਕਿਸੇ ਰੰਗ ਵਿਚ ਨੈਣਾਂ ਵਿਚ ਅੱਥਰੂ ਭਰ ਆਉਣ ਦਾ ਨਾਮ ਹੈ*। ਉਨ੍ਹਾਂ ਦਾ ਚੁੱਪ ਹੋ ਕੇ ਨਾਮ ਰਸ ਵਿਚ ਮਗਨ ਹੋ ਜਾਣਾ, ਯਾ ਨਾਮ ਰਸਨਾ ਨਾਲ ਜਪਦਿਆਂ ਸਹਜ ਨਹੀਂ ਹਿੱਲਦਾ। ਰਸਨਾ ਦਾ ਜਾਪ ਤੇ ਰਸਨਾ ਬੰਦ ਦਾ ਸਿਮਰਨ ਉਸ ਦੇ ਸਹਜ ਵਿਚ ਹੁੰਦੇ ਹਨ, ਕਿਸੇ ਜ਼ੋਰ ਲਾ ਕੇ ਕੀਤੇ ਰੰਗ ਵਿਚ ਨਹੀਂ ਹੁੰਦੇ।

ਅੰਕ ੪- ਉਨ੍ਹਾਂ ਦਾ ਖਾਣ ਪੀਣ ਦਾ ਬਿਉਹਾਰ ਕਿ ਕਿਸੇ ਦਾ ਆਦਰ ਭਾਉ ਕਰਨ ਦਾ ਵਰਤਾਉ ਕਿ ਕਿਸੇ ਨਾਲ ਪਜਾਰ ਕਰਨ ਦਾ ਝੁਕਾਉ ਮਾਯਕ ਰੁਚੀਆਂ ਤੋਂ ਨਹੀਂ ਹੁੰਦੇ, ਸਹਜ ਵਿਚ ਹੁੰਦੇ ਹਨ, ਸਭਨਾ ਗੱਲਾਂ ਵਿਚ ਓਹ ਸਹਜ ਤੋਂ ਦੂਰ ਨਹੀਂ ਜਾਂਦੇ। ਇਸੀ ਤਰ੍ਹਾਂ ਉਨ੍ਹਾਂ ਦਾ ਵਰਤਾਉ ਸਪਸ਼ਟ ਰੰਗ ਦਾ ਹੁੰਦਾ ਹੈ ਐਸਾ ਪਵਿਤ੍ਰ ਹੁੰਦਾ ਹੈ ਕਿ ਛਿਪਾਉ ਦੀ ਲੋੜ ਨਹੀਂ ਰਖਦਾ; ਕਿਉਂਕਿ ਉਨ੍ਹਾਂ ਵਿਚ ਪਾਪ ਨਹੀਂ ਹੁੰਦਾ। ਪਾਪ ਨੂੰ ਛਿਪਾਉ ਦੀ ਲੋੜ ਹੁੰਦੀ ਹੈ, ਉਨ੍ਹਾਂ ਨੂੰ ਪਾਪ ਰਹਿਤ ਹੋਣ ਕਰਕੇ ਕਿਸੇ ਛਿਪਾਉ ਦੀ ਲੋੜ ਨਹੀਂ। ਦੁਰਾਉ ਮਿਟ ਜਾਣਾ ਕਹਿਣ ਤੋਂ ਇਸ਼ਾਰਾ ਉਨ੍ਹਾਂ ਦੇ ਆਚਰਣ ਦੇ ਸੁੱਚੇ ਹੋ ਜਾਣ ਤੋਂ ਹੈ।

---

* ਬੈਰਾਗ ਦਾ ਏਥੇ ਅਰਥ ਹੈ 'ਰੰਗਿ ਰੋਵਹਿ'।

ਸਾਧੂ ਦਾ ਸੰਗ ਤੇ ਪਾਰਬ੍ਰਹਮ ਦਾ ਮੇਲ ਸਹਜ ਦੁਆਰਾ ਹੁੰਦਾ ਹੈ, ਓਹ ਹਠ ਯੋਗ, ਕਠਨ ਤਤਿਖਜਾ, ਕਰੜੇ ਸੰਜਮ ਨਹੀਂ ਕਰਦੇ, ਸਹਜ ਮਾਰਗ ਦੇ ਭਜਨ ਕੀਰਤਨ ਆਦਿ ਪ੍ਰੇਮ ਰੰਗ ਦੇ ਯਤਨਾਂ ਨਾਲ ਸਤਿਸੰਗ ਤੇ ਸਾਂਈਂ ਨੂੰ ਪ੍ਰਾਪਤ ਹੋ ਗਏ ਹੁੰਦੇ ਹਨ।

ਅੰਕ ੫- ਜੇ ਅੰਕ ੧ ਵਿਚ ਦੱਸੀ ਦ੍ਰਿੜਤਾ ਕਿਸੇ ਵਿਚ ਹੈ, ਉਹ ਜੇ ਗ੍ਰਿਹਸਤ ਮਾਰਗ ਵਿਚ ਹੈ ਤਾਂ ਸਹਜ ਵਿਚ ਹੈ, ਜੇ ਉਦਾਸੀ ਹੋ ਗਿਆ ਤੇ ਘਰ ਬਾਰ ਛਡ ਗਿਆ ਹੈ ਤਾਂ ਬੀ ਸਹਜ ਵਿਚ ਹੈ। ਉਸ ਨੂੰ ਇਹ ਦੁਚਿਤਾਈ ਨਹੀਂ ਖਾਂਦੀ ਕਿ ਮੈਂ ਆਪਣੇ ਸਰੀਰ ਨੂੰ ਗ੍ਰਿਹਸਤ ਵਿਚ ਰਖਾਂ ਕਿ ਤਜਾਗੀ ਸਾਧੂ ਬਣ ਜਾਵਾਂ। ਉਹ ਸਮਝਦਾ ਹੈ ਕਿ ਮੈਨੂੰ ਸਹਜ ਪ੍ਰਾਪਤ ਹੈ, ਮੈਂ ਸਹਜ ਵਿਚ ਰਹਿਣਾ ਹੈ। ਜੋ ਕੁਛ ਕੁਦਰਤਨ ਪ੍ਰਾਪਤ ਹੋ ਗਿਆ ਹੈ ਉਸ ਵਿਚ ਰਹਿੰਦਿਆਂ ਸਹਜ ਤੋਂ ਨਹੀਂ ਹਿੱਲਣਾ। ਕਿਸੇ ਪ੍ਰਕਾਰ ਦੀ ਦੁਬਿਧਾ ਉਸ ਦੇ ਮਨ ਨੂੰ ਨਹੀਂ ਛੇੜਦੀ। ਸਿੱਧਾਂਤ ਦੀ ਗੱਲ ਦੱਸਦੇ ਹਨ ਕਿ ਜਿਸ ਨੂੰ ਸਹਜ ਦੁਆਰਾ ਮਨ ਵਿਚ ਅਨੰਦ ਹੋ ਗਿਆ ਹੈ, ਪਰਮਾਨੰਦ ਰੂਪ ਪਰਮਾਤਮਾ ਮਿਲ ਗਿਆ ਹੁੰਦਾ ਹੈ।

ਅੰਕ ੬- ਨਾਮ ਰੂਪੀ ਅੰਮ੍ਰਿਤ ਪੀਤਾ ਹੈ, ਉਹ ਬੀ ਸਹਜ ਨਾਲ, ਭਾਵ ਨਾਮ ਦਾ ਅਭਜਾਸ ਇਕ ਤਤਿਖਜਾ ਵਾਲਾ ਸਾਧਨ ਸਮਝਕੇ, ਹਠ ਧਾਰਕੇ, ਇਕ ਕਰੜੀ ਹਠ ਯੋਗੀ ਰਵਸ਼ ਨਾਲ ਨਹੀਂ ਕੀਤਾ, ਸਗੋਂ ਸਹਜ ਵਿਚ ਭਗਤੀ ਭਾਵ ਦੇ ਸੁਤੇ ਹੀ ਸੁਖੱਲੇ ਰੰਗ ਵਿਚ ਕੀਤਾ ਹੈ। ਪਜਾਰ ਦੀ ਖੈਂਚ ਨਿਰਯਤਨ ਲਗ ਜਾਂਦੀ ਹੈ, ਉਸ ਵਿਚ ਕੀਤਾ ਸਿਮਰਨ ਸਹਜੇ ਸਿਮਰਨ ਹੈ। ਫਿਰ ਜੋ ਉਸ ਗੁਰਮੁਖ ਨੇ ਅਸਾਂ ਜੀਵਾਂ ਨੂੰ ਨਾਮ ਦਾ ਦਾਨ ਦਿੱਤਾ ਹੈ ਉਸ ਬੀ ਸਹਜ ਦੁਆਰਾ ਹੀ ਦਿੱਤਾ ਹੈ। ਨਾਮ ਐਉਂ ਦਿੱਤਾ ਹੈ ਕਿ ਲੈਣ ਵਾਲਿਆਂ ਦੇ ਅੰਦਰ ਸੁਤੇ ਸਿਧ ਸੁਖ ਪੂਰਬਕ ਨਾਮ ਦਾ ਪ੍ਰਵਾਹ ਜਾਰੀ ਹੋ ਜਾਏ, ਜਿਵੇਂ ਪਾਣੀ ਢਲਾਣ ਵਾਲੇ ਪਾਸੇ ਨਿਰਯਤਨ ਸੁਖ ਪੂਰਬਕ ਟੁਰਿਆ ਰਹਿੰਦਾ ਹੈ। ਜੋ ਐਉਂ ਨਾਮ ਵਿਚ ਪਰਵਿਰਤ ਹੋ ਗਏ ਤੇ ਉਨ੍ਹਾਂ ਦਾ ਮਨ ਸਹਜ ਅਵਸਥਾ ਦੇ ਸੁਣਨ ਸਮਝਣ ਤੇ ਧਾਰਨ ਵਿਚ ਰਸਮਈ ਹੋ ਗਿਆ, ਉਸ ਨੂੰ ਨਾਸ਼ ਰਹਿਤ ਪਰਮੇਸ਼ੁਰ ਮਿਲ ਪਿਆ। ਪਰਮੇਸ਼ੁਰ ਆਨੰਦ ਸਰੂਪ ਹੈ, ਜਿਸ ਦਾ ਆਤਮਾ ਆਨੰਦ ਅਨੁਭਵ ਵਿਚ ਆਗਿਆ, ਉਸ ਦੇ ਅੰਦਰ ਹਰੀ, ਜੋ ਸਦਾ ਥਿਰ ਹੈ, ਆ ਗਿਆ।

ਅੰਕ ੬- ਹੁਣ ਮਾਨੋਂ ਕੋਈ ਯੋਗੀ ਆਖਦਾ ਹੈ ਕਿ ਅਸੀਂ ਨਹੀਂ ਮੰਨਦੇ ਕਿ ਯੋਗ ਤੋਂ ਬਿਨਾਂ ਸਿਧੀ ਹੋ ਸਕਦੀ ਹੈ; ਤਾਂ ਫੁਰਮਾਉਂਦੇ ਹਨ ਕਿ ਯਮ ਨਿਯਮ* ਦੇ ਬਾਦ ਯੋਗੀ ਆਸਣ ਸਥਿਰ ਕਰਦਾ ਹੈ। ਇਧਰ ਜਿਸਨੇ ਪਹਿਲੇ ਅੰਕ ਵਿਚ ਮਨ ਦੀ ਦ੍ਰਿੜਤਾ ਕਰ ਲਈ ਉਸ ਦਾ ਮਨ ਟਿਕ ਗਿਆ, ਟਿਕੇ ਮਨ ਦਾ ਆਸਣ ਸੁਤੇ ਸਿਧ ਟਿਕਵਾਂ ਹੁੰਦਾ ਹੈ। ਫੇਰ ਯੋਗੀ ਅਨਾਹਤ ਚੱਕ੍ਰ ਸਿਧ ਕਰਕੇ ਅਨਾਹਤ ਸ਼ਬਦ ਸੁਣਦਾ ਹੈ। ਗੁਰੂ ਜੀ ਇਕ ਹੋਰ ਥਾਂ ਫੁਰਮਾਉਂਦੇ ਹਨ।

ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥	(ਗਉੜੀ ਮ: ੫, ਸੁਖਮਨੀ, ੧-੭)

ਸੋ ਆਪ ਦੱਸਦੇ ਹਨ ਕਿ ਜਿਸ ਨੂੰ ਨਾਮ ਦੀ ਪ੍ਰਪੱਕ ਅਵਸਥਾ ਪ੍ਰਾਪਤ ਹੋ ਜਾਂਦੀ ਹੈ, ਅਨਾਹਤ ਆਪੇ ਸੁਣੀਨ ਲਗ ਪੈਂਦਾ ਹੈ। ਉਸ ਲਈ ਚੱਕ੍ਰਾਂ ਦੀ ਸਿਧੀ ਦੀ ਲੋੜ ਨਹੀਂ ਪੈਂਦੀ, ਮਨ ਦੀ ਦ੍ਰਿੜਤਾ ਸਾਰੇ ਕੰਮ ਸਾਰਦੀ ਹੈ। ਇਹ ਅਨਾਹਤ ਦਸਮ ਦੁਆਰ ਦੀ ਖੇਲ ਹੈ। ਨਾਮ ਸਿਧ ਹੋਣੇ ਤੇ ਸੁਤੇ ਸਿਧ ਉਨਮਨੀ ਹਾਲਤ ਉਪਜਦੀ ਹੈ, ਅਰਥਾਤ ਮਨ ਉਚਜਤਾ ਦੀ ਪ੍ਰਤੀਤੀ ਵਿਚ ਹੋ ਆਉਂਦਾ ਹੈ ਤੇ ਕਈ ਵੇਰ ਦਸਮ ਦੁਆਰ ਵਿਚ ਇਕ ਪ੍ਰਤੀਤੀ ਹੋ ਆਉਂਦੀ ਨਾਮੀ ਪੁਰਖ ਪ੍ਰਤੀਤ ਕਰਦਾ ਹੈ, ਤਦੋਂ ਸੁਰਤ ਉਚੀ ਰਹਿੰਦੀ ਹੈ ਤੇ ਮੱਧਮ ਰੰਗ ਦਾ ਸੁਖ ਪ੍ਰਤੀਤ ਦੇਂਦਾ ਹੈ।

ਰੁਣ ਝੁਣਕਾਰ- ਤੋਂ ਭਾਵ ਸੁਤੇ ਸੰਗੀਤਕ ਲਯ ਵਿਚ ਵਜਦਾ ਸ਼ਬਦ ਹੈ। ਮਤਲਬ ਅਨਾਹਤ ਸ਼ਬਦ ਦੀ ਝੁਣਕਾਰ ਤੋਂ ਹੀ ਹੈ। ਕਈ ਲੋਕ ਘੁੰਗਰੂ ਦੀ ਅਵਾਜ਼ ਨੂੰ ਯਾ ਪੰਛੀ ਦੇ ਗੁਟਕਣ ਦੀ ਅਵਾਜ਼

* ਇਸ ਅਸਟਪਦੀ ਦੇ ਅੰਕ ੧ ਵਿਚ ਪੰਜਾਂ ਦਾ ਸੰਗ ਨਿਵਾਰਨਾ ਤੇ ਦਸਾ ਨੂੰ ਵੱਸ ਕਰਨਾ ਲਿਖਿਆ ਹੈ, ਉਸ ਨਾਲ ਯਮ ਨਿਯਮ ਆਪੇ ਸਾਧੇ ਜਾਂਦੇ ਹਨ।

ਨੂੰ ਰੁਣ ਰੁਣ ਕਹਿੰਦੇ ਹੈਨ, ਤੇ ਝਾਂਝਰਾਂ ਦੀ ਅਵਾਜ਼ ਨੂੰ ਝੁਣ ਝੁਣ ਯਾ ਝੁਣਤਕਾਰ। ਸੋ ਤਾਤਪਰਜ ਹੈ ਕਿ ਅਨਾਹਤ ਵਿਚ ਸੰਗੀਤਕ ਲਹਿਰ ਦਾ ਸ਼ਬਦ ਜੋ ਰਸਮਈ ਪਰ ਸ਼ਾਂਤਮਯ ਖੁਸ਼ੀ ਦੀ ਤਾਸੀਰ ਵਾਲਾ ਹੁੰਦਾ ਹੈ। ਸਾਰੇ ਦਾ ਭਾਵ ਹੈ ਕਿ ਜੋ ਜੋ ਪ੍ਰਾਪਤੀ ਯੋਗੀ ਸਮਝਦਾ ਹੈ ਕਿ ਹਠ ਯੋਗ ਨਾਲ ਕਿ ਨਾਦਾਨੁਸੰਧਾਨ ਨਾਲ ਹੁੰਦੀ ਹੈ, ਨਾਮ ਸਿਮਰਣ ਨਾਲ ਉਹ ਸੁਤੇ ਹੀ ਹੁੰਦੀ ਹੈ, ਕਿਉਂਕਿ ਨਾਮ ਨਾਲ ਵਿਸਮਾਦ ਦਾ ਰੰਗ ਚੜ੍ਹਦਾ ਹੈ ਤੇ ਵਿਸਮਾਦ ਰੰਗ ਵਿਚ ਸਾਰਾ ਸੁਖ ਤੇ ਰਸ ਹੁੰਦਾ ਹੈ, ਸੰਗੀਤਕ ਲਹਿਰਾਉ ਸ਼ਬਦ ਦਾ ਦਸਮ ਦੁਆਰ ਵਿਚ ਰਸਮਈ ਹੋ ਭਾਸਦਾ ਹੈ। ਫੇਰ ਨਾਮ ਰਸੀਆ ਵਿਸਮਾਦ ਅਰੂੜ ਹੁੰਦਾ, ਸੁਤੇ ਸਮਾਧੀ ਵਿਚ ਜਾਂਦਾ ਹੈ, ਜਿਸ ਦਾ ਨਾਮ ਪਜਾਰ ਨਾਲ ਸਿਮਰ ਰਿਹਾ ਹੈ, ਉਹ ਉਸ ਦੇ ਹਿਰਦੇ ਵਿਚ ਆ ਵਸਦਾ ਹੈ। ਵਿਸਮਾਦ ਦਾ ਰੰਗ ਸਮਾਧੀ ਵਿਚ ਲੈ ਜਾਂਦਾ ਤੇ ਸਮਾਧੀ ਵਿਚ ਨਾਮੀ ਨਾਲ ਜਾ ਮੇਲਦਾ ਹੈ। ਸੋ ਨਾਮ ਵਾਲਾ ਯੋਗੀ ਕੇਵਲ ਆਪਣੇ ਸਰੂਪ ਵਿਚ, ਆਪਣੇ ਜੀਵਤਤ ਵਿਚ ਹੀ ਨਹੀਂ ਜੁੜ ਬੈਠਦਾ, ਉਸ ਦੇ ਨਾਮ ਦੀ ਸੇਧ ਪਾਰਬ੍ਰਹਮ ਹੋਣ ਕਰਕੇ ਉਹ ਅੰਤ ਪਾਰਬ੍ਰਹਮ ਵਿਚ ਜਾ ਪ੍ਰਵੇਸ਼ ਕਰਦਾ ਹੈ। ਪਰਮ ਤਤ ਵਿਚ ਪਹੁੰਚ ਪੈਂਦਾ ਹੈ।

ਅੰਕ ੮ ਵਿਚ ਫੇਰ ਸਾਰ ਦੱਸਦੇ ਹਨ। ਰਹਾਉ ਵਿਚ ਫੁਰਮਾਯਾ ਸੀ ਕਿ ਇਹ ਸਹਜ ਪੱਖ ਦੀ ਭਗਤੀ ਭਾਵ ਵਾਲੀ ਦ੍ਰਿੜਤਾ ਵਾਹਿਗੁਰੂ ਦੀ ਮੇਹਰ ਨਾਲ ਪ੍ਰਾਪਤ ਹੁੰਦੀ ਹੈ। ਅੰਕ ੧ ਵਿਚ ਦੱਸਿਆ ਸੀ ਕਿ ਉਹ ਦ੍ਰਿੜਤਾ ਹੈ ਗੁਰੂ ਦੀ ਸ਼ਰਣ, ਉਸ ਤੋਂ ਪ੍ਰਾਪਤ ਕੀਤੇ ਸ਼ਬਦ ਦੀ ਹਿਰਦੇ ਦੇ ਅੰਦਰ ਸਚੀ ਮੁਚੀ ਦੀ ਧਾਰਨਾ ਤੇ ਉਸ ਦੇ ਅਸਰ ਨਾਲ ਪੰਜ ਵਿਕਾਰਾਂ ਨਾਲ ਸਾਂਝ ਟੁਟ ਜਾਣੀ ਤੇ ਦਸੇ ਇੰਦ੍ਰੀਆਂ ਦਾ ਸਚਮੁਚ ਵੱਸ ਵਿਚ, ਪਰ ਸੁਤੇ ਸਿਧ ਵੱਸ ਵਿਚ, ਰਹਿਣਾ। ਨਾ ਵਿਕਾਰ ਕਰਨੀ ਵਿਚ ਆਉਣਾ, ਨਾ ਵਿਕਾਰਾਂ ਨੇ ਭਾਵਨਾ ਵਿਚ ਫੇਰੀ ਪਾਉਣੀ, ਐਸੀ ਧਾਰਨਾ ਨਾਲ ਫੇਰ ਆਤਮਾ ਵਿਚ ਗਯਾਨ ਦਾ ਪ੍ਰਕਾਸ਼ ਹੋ ਜਾਣਾ। ਸੋ ਅੰਕ ੮ ਵਿਚ ਫੁਰਮਾਉਂਦੇ ਹਨ ਕਿ ਅੰਕ ੧ ਵਿਚ ਨਿਰੂਪਣ ਕੀਤਾ ਸਹਜ ਮੇਹਰ ਨਾਲ ਪ੍ਰਾਪਤ ਹੁੰਦਾ ਹੈ, ਤੇ ਉਹ ਗੁਰੂ ਤੋਂ ਮਿਲਦਾ ਹੈ। ਉਸ ਸਹਜ ਦਾ ਵਰਣਨ ਲਿਖ ਬੋਲਕੇ ਹੋ ਤਾਂ ਸਕਦਾ ਹੈ, ਪਰ ਉਸ ਦੀ ਪ੍ਰਤੀਤੀ ਯਾ ਅਹਿਸਾਸ ਤਾਂ ਹੀ ਮਲੂਮ ਹੁੰਦਾ ਹੈ ਜਦ ਆਪਣੇ ਤੇ ਆ ਵਾਪਰੇ ਤਾਂ। ਤਦੋਂ ਇਸ ਦੀ ਕੀਮਤ ਪੈਂਦੀ ਹੈ ਕਿ ਇਹ ਤਾਂ ਅਤਿ ਅਮੋਲਕ ਪ੍ਰਾਪਤੀ ਹੈ। ਸ੍ਰੀ ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੂੰ ਸਹਜ ਪ੍ਰਾਪਤ ਹੈ ਉਸ ਦੀ ਕੀਮਤ ਇਹ ਹੈ ਕਿ ਅਸੀਂ ਉਸ ਤੋਂ ਸਦਕੇ ਹੁੰਦੇ ਹਾਂ, ਜਿਵੇਂ ਸਾਲਸਰਾਇ ਲਾਲ ਦਾ ਮੁੱਲ ਨਹੀਂ ਸੀ ਪਾ ਸਕਿਆ ਤੇ ਦਰਸ਼ਨ ਭੇਟਾ ਰਖਕੇ ਮੱਥੇ ਟੇਕਦਾ ਸੀ। ਲਾਲ ਨੇ ਉਸ ਨੂੰ ਵਿਸਮਾਦ ਲਾ ਦਿੱਤਾ ਸੀ, ਵਿਸਮਾਦ ਦਾ ਮੁੱਲ ਕੀ ਹੈ? ਸਦਕੇ ਹੋਣਾ, ਦਰਸ਼ਨ ਭੇਟਾ ਵਿਚ ਸਦਕੇ ਹੋ ਹੋ ਜਾਣਾ।

'ਸਹਜ' ਪਦ ਕੋਈ ਬੇਹੋਸ਼ੀ ਯਾ ਗੜੂੰਦ ਅਵਸਥਾ ਨਹੀਂ; ਨਾਮ ਦੁਆਰਾ ਲਿਵ ਵਿਚ ਚੜ੍ਹ ਕੇ ਆਤਮਾ ਦਾ ਆਪਣੇ ਆਪ ਨੂੰ ਸਰੀਰ ਤੋਂ ਜੁਦਾ ਅਨੁਭਵ ਕਰਕੇ ਪਰਮਾਤਮਾ ਨਾਲ ਅਭੇਦ ਮਿਲੇ ਰਹਿਣ ਵਾਲੀ ਅਭੇਦਤਾ ਵਿਚ ਤ੍ਰੈ ਗੁਣਾਂ ਤੋਂ ਉਚੇ ਉੱਠ ਜਾਣਾ ਹੈ। ਗੁਣਾਂ ਦਾ ਦਬਾਉ ਤੇ ਵਸੀਕਾਰ ਉਸ ਤੇ ਨਹੀਂ, ਗੁਣ ਤੇ ਗੁਣਾ ਤੋਂ ਉਪਜੇ ਸੁਭਾਵ ਉਸ ਦੇ ਵੱਸ ਵਿਚ ਹੋ ਜਾਂਦੇ ਹਨ। ਉਹ ਆਪਣੇ ਆਤਮਾ ਦੇ ਸਹਜ ਸੁਭਾਵ ਵਿਚ ਟਿਕਿਆ ਸੰਸਾਰ ਦੀ ਵਰਤੋਂ ਕਰਦਾ ਹੈ, ਹਰ ਗੁਣ ਨੂੰ ਵਰਤਦਾ ਹੈ, ਪਰ ਜੀਕੂੰ ਦਾਸ ਹੈ ਤੇ ਕਾਬੂ ਵਿਚ ਹੈ। ਉਸ ਦੀ ਵਯਾਪਕ ਵਾਹਿਗੁਰੂ ਵਿਚ ਜੋ ਸੰਧੀ ਹੋ ਗਈ ਹੈ ਉਹ ਉਸ ਨੂੰ ਗੁਣਾ ਤੋਂ ਉੱਚਾ ਰਖਦੀ ਹੈ।

**ਨਿਰੁਕ੍ਤ**- ਨਿਵਾਰੈ- ਦੂਰ ਕਰੇ। ਵਾਸਿ- ਵੱਸ ਵਿਚ।
ਪਰਗਾਸੁ- ਚਾਨਣਾ, ਭਾਵ ਹੈ ਗਿਆਨ ਰੂਪੀ ਚਾਨਣਾ।
ਦ੍ਰਿੜਤਾ- ਪਕਿਆਈ। ਮਜ਼ਬੂਤੀ। ਦਇਆ- ਕ੍ਰਿਪਾ।

ਮਇਆ- ਮੇਹਰ। ਦੋਹਾਂ ਦਾ ਕੱਠਾ ਭਾਵ ਹੈ ਬਹੁਤ ਕ੍ਰਿਪਾ।
ਸਮਾਨੈ- ਬੱਬਰ। ਗਿਆਨੈ- ਗਿਆਨ। ਗਿਆਨ ਹੈ।
ਪੇਖਨੁ- ਦੇਖਣ। ਦੇਖਣਾ। ਸਹਜੇ- ਸਹਜ ਵਿਚ।

ਸਹਜਿ- ਸਹਜ ਵਿਚ। ਸਹਜ ਪਦ ਦੇ ਸਮਝਣ ਲਈ ਦੇਖੋ ਸਿਰੀ ਰਾਗ ਵਿਚ ਤੀਸਰੇ ਸਤਿਗੁਰਾਂ ਦੀ ਅਸਟਪਦੀ ਅੰਕ ੨੩। (ਸੰਥਯਾ ਪੋਥੀ ਦੂਜੀ ਪੰਨਾ ੬੧੭ ਤੋਂ ੬੨੧)। ਓਥੇ ਗੁਰੂ ਜੀ ਨੇ ਆਪ ਇਸ 'ਪਦ' ਦੀ ਵਯਾਖਯ ਕਰ ਦਿੱਤੀ ਹੈ। ਓਥੇ ਵਯਾਖਯਾ ਤੇ ਨਿਰੁਕਤ ਬੀ ਦੇਖ ਲਓ।

ਇਸ ਸ਼ਬਦ ਵਿਚ ਬੀ ਇਕ ਤਰ੍ਹਾਂ ਸਹਜ ਦੇ ਲੱਛਣ ਹੀ ਵਰਣਨ ਹੋਏ ਹਨ ਜੋ ਨਾਮ ਦ੍ਰਿੜਤਾ ਵਾਲੇ ਸਜਣ ਦੁਆਰਾ ਵਰਣਨ ਹੋਏ ਹਨ। ਤ੍ਰੈ ਗੁਣਾਂ ਤੋਂ ਉਚੀ ਅਵਸਥਾ, ਜੈਸੀ ਕਿ ਉਸ ਅਸਟਪਦੀ ਵਿਚ ਦੱਸੀ ਹੈ। ਸਹਜੀ ਗੁਰਮੁਖ ਤ੍ਰੈ ਗੁਣਾਂ ਦੇ ਬੇਵਸਾ ਵੱਸ ਵਿਚ ਨਹੀਂ ਹੁੰਦਾ। ਉਹ ਹਰੀ ਨਾਲ ਜੁੜਿਆ ਤ੍ਰੈ ਗੁਣੀ ਸੁਭਾਵਾਂ ਨੂੰ ਦਾਸਾਂ ਦੀ ਤਰ੍ਹਾਂ ਵਰਤਦਾ ਸਭ ਤੇ ਹਾਵੀ ਚਲਦਾ ਹੈ।

(ਅ) ਸੰਪ੍ਰਦਾ ਵਿਚ ਇਸ ਅਸਟਪਦੀ ਵਿਚਲੇ ਪਦ 'ਸਹਜੇਂ ਨੂੰ ਕ੍ਰਿਯਾ ਵਿਸ਼ੇਸ਼ਣ ਲੈ ਕੇ ਬਿਵਸਥਾ ਲਾਉਂਦੇ ਤੇ ਅਰਥ ਕਰਦੇ ਹਨ 'ਸੁਭਾਵਕ ਹੀਂ'। ਐਸੇ ਕਰਨੇ ਵਿਚ ਪੂਰੀ ਬਿਵਸਥਾ ਨਹੀਂ ਲਗਦੀ।

(ੲ) 'ਸਹਜ' ਵਿਚ ਓਹ ਲੱਛਣ ਹਨ ਜੋ 'ਗਯਾਨ' ਵਿਚ ਹਨ, ਇਸ ਕਰਕੇ ਗਯਾਨ ਬੀ ਅਰਥ ਕਰਦੇ ਹਨ। ਸੋ ਸਹਜ ਦਾ ਗਯਾਨ ਅਰਥ ਲੈਕੇ ਬੀ ਇਸ ਸ਼ਬਦ ਦੇ ਅਰਥ ਲਾਉਣ ਦਾ ਜਤਨ ਹੁੰਦਾ ਹੈ ਪਰ ਸਹਜਪਦ ਗਯਾਨ ਤੋਂ ਵਿਸ਼ਾਲ ਭਾਵਾਂ ਵਾਲਾ ਹੈ।

ਪਰੰਤੂ ਸਿਰੀ ਰਾਗ ਤੀਸਰੇ ਪਾਤਸ਼ਾਹ ਦਾ ਤੇ ਇਹ ਸ਼ਬਦ ਪੰਚਮ ਪਾਤਸ਼ਾਹ ਦਾ ਦੋਹਾਂ ਦਾ ਮੁਕਾਬਲਾ ਕਰਨੇ ਤੇ ਇਕੋ ਅਵਸਥਾ ਦੇ ਵਰਣਨ ਵਿਚ ਦੋਵੇਂ ਲਿਖੇ ਗਏ ਸਪਸ਼ਟ ਦਿੱਸ ਪੈਂਦੇ ਹਨ। ਤੀਸਰੇ ਪਾਤਸ਼ਾਹ ਦੀ ਅਸਟਪਦੀ ਵਿਚ ਸਹਜ ਦਾ ਸਪਸ਼ਟ ਸਰੂਪ ਇਹ ਦਿੱਤਾ ਹੈ:-

ਮਾਇਆ ਵਿਚ ਸਹਜੁ ਨ ਊਪਜੈ ਮਾਇਆ ਦੂਜੈ ਭਾਇ॥ . . . .
ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ॥ . . . .
ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ॥ . . . .

ਸਹਜ ਪ੍ਰਾਪਤ ਕਿਵੇਂ ਹੁੰਦਾ ਹੈ?

ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ॥ . . . .
ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ॥ . . . .
ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ॥ . . . .

(ਸਿਰੀ ਰਾਗੁ ਮਹਲਾ ੩, ਅਸਟ:-੨੩)

ਸੋ ਸਹਜ ਦੇ ਲੱਛਣ ਤੇ ਫਲ ਦੋਹਾਂ ਸ਼ਬਦਾਂ ਵਿਚ ਹੈਨ।

ਬੈਰਾਗੁ- ਵੈਰਾਗ, ਪਰ ਏਥੇ ਅਰਥ ਹੈ ਵੈਰਾਗ ਵਿਚ ਜੋ ਅੱਥਰੂ ਵਗ ਟੁਰਦੇ ਹਨ, ਕਿਉਂਕਿ ਮੁਕਾਬਲੇ ਤੇ ਪਦ 'ਹਸਨਾ' ਪਿਆ ਹੈ। ਜਨਮ ਸਾਖੀ ਵਿਚ 'ਤਦ ਉਸ ਦਾ ਬੈਰਾਗੁ ਛੁਟ ਪਿਆ' ਆਦਿ ਫਿਕਰੇ ਬੈਰਾਗ ਦਾ 'ਰੋਣ' ਅਰਥ ਸਪਸ਼ਟ ਰਖਦੇ ਹਨ। ਗੁਰੂ ਨਾਨਕ ਦੇਵ ਜੀ ਦਾ ਵਾਕ 'ਰੰਗਿ ਹਸਹਿ ਰੰਗਿ ਰੋਵਹਿ . . . . . ' ਬੀ ਇਸੇ ਅਰਥ ਦੀ ਪ੍ਰੋੜਤਾ ਕਰਦਾ ਹੈ।

ਚੂਪ- ਚੁਪ। ਪਰ ਨਿਰੀ ਮੋਤ ਤੋਂ ਭਾਵ ਨਹੀਂ, ਕਿਉਂਕਿ ਅਗੇ ਪਦ ਪਿਆ ਹੈ 'ਜਪਨਾ'। ਸੋ ਇਹ ਜਪਨ ਦੇ ਟਾਕਰੇ ਤੇ ਚੁਪ ਹੈ। ਉਹ ਚੁਪ ਹੈ ਰਸਨਾ ਨਾ ਹਿੱਲੇ ਤੇ ਸਿਮਰਨ ਹੁੰਦਾ ਜਾਏ। ਅਥਵਾ ਜਪਨਾ ਤੋਂ ਮੁਰਾਦ ਹੈ ਰਸਨਾ ਨਾਲ ਜਪ ਕਰਨਾ; ਸੋ 'ਜਪਨਾ' ਪਦ ਵਿਚ ਹੋਣ ਕਰਕੇ ਚੁਪ ਤੋਂ ਇਸ਼ਾਰਾ ਚੁਪ ਵਿਚ ਜਪ ਕਰਨ ਦਾ ਹੀ ਹੈ।

ਭਾਉ- ਪ੍ਰੇਮ। ਆਏ ਗਏ ਦਾ ਆਦਰ ਭਾਉ। ਆਪ ਭੋਜਨ ਕਰਨਾ ਤੇ ਆਏ ਗਏ ਦਾ ਭੋਜਨ ਆਦਿ ਨਾਲ ਆਦਰ ਭਾਉ ਕਰਨਾ।

ਦੁਰਾਉ- (ਫਾ:, ਦੂਰ। ਦੂਰੀ, ਵਿੱਥ, ਛਿਪਾ) ਦੂਰਪਨਾ, ਭਾਵ ਹੈ ਛਿਪਾ। ਛਿਪਾਉ ਦੀ ਲੋੜ ਮਾੜੇ ਕਰਮਾਂ ਨੂੰ ਹੁੰਦੀ ਹੈ। ਸੋ ਭਾਵ ਹੈ ਕਿ ਸਾਰੇ ਕਰਮ ਐਸੇ ਸੁਹਣੇ ਹੋ ਗਏ ਹਨ ਕਿ ਲੁਕਾਉ ਦੀ ਲੋੜ ਨਹੀਂ ਰਹੀ।

ਨਿਸੰਗੁ- (ਸੰਸ:, ਨਿ: ਸ਼ੰਕ=ਬਿਨਾ ਸੰਕਾ ਦੇ) ਬਿਨਾਂ ਰੋਕ ਝਕ ਦੇ, ਸਾਖਯਾਤ। ਖੁੱਲਮ ਖੁੱਲਾ। ਪ੍ਰਗਟ। (ਅ) ਨਿਹ+ਸੰਗ=ਜੋ ਸਭ ਤੋਂ ਅਸੰਗ ਹੈ। ਨਿਰਲੇਪ।

ਦੁਬਿਧਾ- ਦੁਚਿਤਾਈ।

ਤਨ ਕੀ ਦੁਬਿਧਾ- ਸਰੀਰਕ ਦੁਚਿਤਾਈ। ਦੇਖੋ ਵਯਾਖਯਾ ਇਸੇ ਅੰਕ ਦੀ ਉਪਰ।

ਜੀਅ ਕੋ ਦਾਨੁ- ਜੀਵਾਂ ਨੂੰ ਜੋ ਦਾਨ ਕੀਤਾ (ਨਾਮ ਦਾ)।

(ਅ) ਸਹਜੇ ਕੀਨੋ ਜੀਅ ਕੋ ਦਾਨੁ=(ਪਰਮਾਤਮਾ ਨੇ) ਜੀਅ ਦਾ ਦਾਨ (ਮੈਨੂੰ) ਸਹਜੇ ਕਰ ਦਿੱਤਾ ਐਉਂ ਬੀ ਲਾਉਂਦੇ ਹਨ।

(ੲ) (ਅੰਮ੍ਰਿਤ ਨਾਮ ਪੀਕੇ) ਸਹਜ ਦੁਆਰਾ ਹੀ ਆਪਣੇ ਜੀਅ ਅਰਥਾਤ ਆਪਣੇ ਆਤਮਾ ਦਾ ਦਾਨ ਕਰ ਦਿੱਤਾ (ਹਰੀ ਨੂੰ)-ਭਾਵ ਆਪਾ ਅਰਪ ਦਿੱਤਾ।

ਰੁਣ ਝੁਣਕਾਰੁ- ਰੁਣਤਕਾਰ ਝੁਣਤਕਾਰ। ਰੁਣ ਝੁਣ ਦਾ ਆਮ ਅਰਥ 'ਸ਼ਬਦ' ਹੁੰਦਾ ਹੈ- ਕਿਸੇ ਸ਼ੈ ਦਾ ਵੱਜਣਾ ਹੁੰਦਾ ਹੋਇਆ। ਫਿਰ ਇਹ ਪੰਛੀਆਂ ਦੇ ਗੁਟਕਣ ਵਰਗੀ ਅਵਾਜ਼ ਨੂੰ ਬੀ ਕਹਿੰਦੇ ਹਨ, ਯਥਾ:-ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥ (ਵਡਹੰਸੁ ਮਹਲਾ ੧-੨)

ਇਸ ਕਰਕੇ ਗਯਾਨੀ ਇਸ ਪਦ ਦਾ ਅਰਥ 'ਇਕ ਰਸ ਸ਼ਬਦ' ਬੀ ਕਰਦੇ ਹਨ। ਕੁਛ ਦਾ ਖਯਾਲ ਹੈ ਕਿ 'ਰੁਣ ਰੁਣ'-ਘੁੰਗਰੂ ਦੀ ਅਵਾਜ਼ ਹੈ ਤੇ 'ਝੁਣ ਝੁਣ'-ਝਾਂਜਰਾਂ ਦੀ ਅਵਾਜ਼ ਹੈ। ਏਥੇ ਭਾਵ ਲਗਾਤਾਰ ਸ਼ਬਦ ਦੀ ਮਿੱਠੀ ਮਿੱਠੀ ਟੁਣਕਾਰ ਤੋਂ ਹੈ। ਯੋਗੀ ਨੂੰ ਯੋਗ ਸਾਧਨਾ ਕਰਕੇ ਜੋ ਕੁਛ ਮਿਲਦਾ ਦੱਸੀਦਾ ਹੈ, ਸਹਜ ਸਮਾਧੀ ਵਾਲੇ ਨੂੰ ਨਿਰਯਤਨ ਪ੍ਰਾਪਤ ਹੁੰਦਾ ਹੈ।

## [ਗਉੜੀ ਮਹਲਾ ੫, ਅਸਟਪਦੀ-੩੩]

**ਪ੍ਰਾਕ੍ਕਥਨ-** ਇਸ ਅਸਟਪਦੀ ਵਿਚ ਸੰਬੰਧੀਆਂ, ਮਿਤ੍ਰਾਂ, ਭੋਗ ਪਦਾਰਥਾਂ ਤੇ ਸਾਰੀ ਸ੍ਰਿਸ਼ਟੀ ਦੇ ਸਾਰੇ ਸਾਮਾਨਾਂ ਦੀ ਚਲਾਯਮਾਨਤਾ ਦਰਸਾ ਕੇ ਫੇਰ ਨਿਹਚਲ ਥਾਉਂ ਦਾ ਪਤਾ ਦਿੱਤਾ ਹੈ ਤੇ ਪਹੁੰਚਣ ਦੀ ਵਿਧਿ ਦੱਸੀ ਹੈ।

| ਮੂਲ | ਅਰਥ |
|---|---|
| **ਗਉੜੀ ਮਹਲਾ ੫ ॥** | |
| **ਪ੍ਰਥਮੇ ਗਰਭ ਵਾਸ ਤੇ ਟਰਿਆ ॥ ਪੁਤ੍ਰ ਕਲਤ੍ਰ ਕੁਟੰਬ ਸੰਗਿ ਜੁਰਿਆ ॥ ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ ॥ ਸਰਪਰ ਗਵਨੁ ਕਰਹਿਗੇ ਬਪੁਰੇ ॥੧॥** | ਪਹਿਲਾ (ਹੇ ਮਾਨੁਖ ਤੂੰ ਮਾਤਾ ਦੇ) ਗਰਭ (ਵਿਚ) ਵਸਦਾ ਸੀ (ਓਥੋਂ ਨਿਕਲਕੇ) ਬਾਹਰ ਆਇਆ, (ਫੇਰ ਪਲ ਕੇ ਵਡਾ ਹੋਕੇ) ਵਹੁਟੀ, ਪੁਤ੍ਰ ਤੇ ਕੁਟੰਬ (ਦੇ ਪਿਆਰ) ਵਿਚ ਜੁੜ ਗਿਆ; (ਤੇ) ਕਈ ਪ੍ਰਕਾਰਾਂ ਦੇ ਭੋਜਨ ਤੇ ਬਹੁਤੇ ਕਪੜੇ (ਜਿਨ੍ਹਾਂ ਵਿਚ ਹੈ) ਬਪੁੜੇ (ਮਾਨੁਖ! ਤੂੰ ਲਗ ਰਿਹਾ ਹੈਂ) ਜ਼ਰੂਰ ਹੀ (ਇਕ ਦਿਨ ਤੈਨੂੰ) ਛਡ ਜਾਣਗੇ॥੧॥ |

ਕਵਨੁ ਅਸਥਾਨੁ ਜੋ ਕਬਹੁ ਨ ਟਰੈ ॥
ਕਵਨੁ ਸਬਦੁ ਜਿਤੁ ਦੁਰਮਤਿ ਹਰੈ ॥
੧ ॥ ਰਹਾਉ ॥

(ਪ੍ਰਸ਼ਨ: ਹੇ ਦਾਤਾ ਗੁਰੂ! ਉਹ) ਕਿਹੜਾ ਟਿਕਾਣਾ ਹੈ ਜੋ ਕਦੇ ਨਹੀਂ ਟਲਦਾ? (ਅਤੇ ਉਹ) ਖੋਟੀ ਬੁਧੀ ਜਿਸ ਕਰਕੇ (ਮੈਂ ਗਵਨ ਕਰਨ ਵਾਲੇ ਪਦਾਰਥਾਂ ਵਿਚ ਫਸ ਰਿਹਾ ਹਾਂ), ਕਿਸ ਸ਼ਬਦ ਨਾਲ ਦੂਰ ਹੁੰਦੀ ਹੈ? ੧॥ਰਹਾਉ॥

ਇੰਦ੍ਰ ਪੁਰੀ ਮਹਿ ਸਰਪਰ ਮਰਣਾ ॥
ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ ॥
ਸਿਵ ਪੁਰੀ ਕਾ ਹੋਇਗਾ ਕਾਲਾ ॥
ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥ ੨ ॥

(ਉੱਤਰ: ਸੁਣ ਭਾਈ ਜਿਨ੍ਹਾਂ ਟਿਕਾਣਿਆਂ ਨੂੰ ਤੂੰ ਅਵਿਨਾਸ਼ ਮੰਨੀ ਬੈਠਾ ਹੈਂ, ਉਹ ਬੀ ਨਾਸ਼ਮਾਨ ਹਨ। ਦੇਖ-) (ਇੰਦਰ ਦੇਵਤਾ ਦੀ) ਇੰਦਰ ਪੁਰੀ ਵਿਚ (ਪਹੁੰਚਕੇ ਬੀ) ਅੰਤ ਮਰਨਾ ਹੁੰਦਾ ਹੈ, ਬ੍ਰਹਮ ਪੁਰੀ ਨੇ (ਸਦਾ) ਅਟੱਲ ਨਹੀਂ ਰਹਿਣਾ, ਸ਼ਿਵ ਪੁਰੀ ਦਾ ਬੀ ਕਾਲ ਹੋ ਜਾਣਾ ਹੈ; (ਗੱਲ ਕੀਹ) ਤ੍ਰੈ ਗੁਣਾਂ ਵਾਲੀ ਮਾਇਆ (ਤੇ ਉਸ ਵਿਚ ਫਸੇ) ਬਾਉਲੇ (ਜੀਵ) ਨਾਸ਼ ਹੋ ਜਾਣਗੇ॥੨॥

ਗਿਰਿ ਤਰ ਧਰਣਿ ਗਗਨ ਅਰੁ ਤਾਰੇ ॥
ਰਵਿ ਸਸਿ ਪਵਣੁ ਪਾਵਕੁ ਨੀਰਾਰੇ ॥
ਦਿਨਸੁ ਰੈਣਿ ਬਰਤ ਅਰੁ ਭੇਦਾ ॥
ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ ॥ ੩ ॥

(ਇਸ) ਧਰਤੀ ਤੇ (ਦਿੱਸਦੇ) ਪਹਾੜ, ਰੁੱਖ, ਅਸਮਾਨ ਤੇ ਤਾਰੇ, ਸੂਰਜ, ਚੰਦ੍ਰਮਾ, ਅੱਗ, ਜਲ ਤੇ ਪੌਣ; ਦਿਨ, ਰਾਤ, ਵਰਤ, (ਵਰਣ ਆਸ਼੍ਰਮੀ) ਫਰਕ (ਏਹ ਫਰਕ ਦੱਸਣ ਵਾਲੇ) ਸ਼ਾਸਤ੍ਰ ਸਿੰਮ੍ਰਿਤੀਆਂ (ਤੇ ਇਨ੍ਹਾਂ ਦੇ ਮੂਲ) ਵੇਦ (ਸਾਰੇ) ਬਿਨਸ ਜਾਣਗੇ॥੩॥

ਤੀਰਥ ਦੇਵ ਦੇਹੁਰਾ ਪੋਥੀ ॥
ਮਾਲਾ ਤਿਲਕੁ ਸੋਚ ਪਾਕ ਹੋਤੀ ॥
ਧੋਤੀ ਡੰਡਉਤਿ ਪਰਸਾਦਨ ਭੋਗਾ ॥
ਗਵਨੁ ਕਰੈਗੋ ਸਗਲੋ ਲੋਗਾ ॥ ੪ ॥

ਤੀਰਥ, ਦੇਵਤੇ, ਮੰਦਰ, ਪੁਸਤਕ, ਮਾਲਾ, ਤਿਲਕ, ਸੁੱਚਮ ਦੀ ਰਸੋਈ (ਅਤੇ) ਹੋਮ ਕਰਨੇ ਵਾਲਾ, (ਨੇਤੀ) ਧੋਤੀ (ਆਦਿ ਯੋਗਕ ਕਰਮ), (ਦੇਵਤਿਆਂ ਅਗੇ ਲੰਮੇ ਪੈ ਕੇ ਕੀਤੀ) ਨਮਸ਼ਕਾਰ, (ਦੇਵਾਂ ਨੂੰ ਅਰਪੇ ਹੋਏ ਪ੍ਰਸਾਦਿ=) ਭੋਜਨ (ਤੇ ਹੋਰ ਦਿਵਜ) ਭੋਗ, ਸਭ ਚਲੇ ਜਾਣਗੇ (ਸਣੇ ਉਨ੍ਹਾਂ) ਲੋਕਾਂ ਦੇ (ਜੋ ਭੋਗਦੇ ਸਨ)॥੪॥

ਜਾਤਿ ਵਰਨ ਤੁਰਕ ਅਰੁ ਹਿੰਦੂ ॥
ਪਸੁ ਪੰਖੀ ਅਨਿਕ ਜੋਨਿ ਜਿੰਦੂ ॥
ਸਗਲ ਪਾਸਾਰੁ ਦੀਸੈ ਪਾਸਾਰਾ ॥
ਬਿਨਸਿ ਜਾਇਗੋ ਸਗਲ ਆਕਾਰਾ ॥੫॥

ਜਾਤਾਂ ਤੇ ਵਰਣ, ਮੁਸਲਮਾਨ ਤੇ ਹਿੰਦੂ (ਧਰਮਾਂ ਵਾਲੇ), ਪਸ਼ੂ, ਪੰਛੀ, ਅਨੇਕਾਂ ਜੂਨਾਂ ਵਾਲੇ ਜੰਤੂ, (ਗੱਲ ਕੀਹ) ਸਾਰਾ ਪਸਾਰਾ ਜੋ ਪਸਰਿਆ ਦਿੱਸ ਰਿਹਾ ਹੈ ਤੇ ਸਾਰਾ ਆਕਾਰ (ਭਾਵ ਸੂਰਤ ਧਾਰੀ ਸੰਸਾਰ ਸਾਰੇ ਦਾ ਸਾਰਾ) ਬਿਨਸ ਜਾਏਗਾ॥੫॥

ਸਹਜ ਸਿਫਤਿ ਭਗਤਿ ਤਤੁ ਗਿਆਨਾ ॥ ਸਦਾ ਅਨੰਦੁ ਨਿਹਚਲੁ ਸਚੁ ਥਾਨਾ ॥ ਤਹਾ ਸੰਗਤਿ ਸਾਧ ਗੁਣ ਰਸੈ ॥ ਅਨਭਉ ਨਗਰੁ ਤਹਾ ਸਦ ਵਸੈ ॥ ੬ ॥

(ਪ੍ਰਸ਼ਨ: ਇਹ ਸਾਰਾ ਕੁਛ ਜਦ ਨਾਸ਼ ਹੋ ਜਾਣਾ ਹੋਇਆ ਤਾਂ ਅਟੱਲ ਅਵਿਨਾਸ਼ ਟਿਕਾਣਾ ਤਾਂ ਕੋਈ ਨਾ ਹੋਇਆ? ਉੱਤਰ:) (ਜਿਥੇ) ਸਿਫਤ ਸਲਾਹ ਹੈ, ਭਗਤੀ ਹੈ, ਤਤ੍ਵ ਗਯਾਨ ਹੈ, (ਤੇ ਇਨ੍ਹਾਂ ਦੇ ਸਮੁਦਾਇ ਤੋਂ ਉਪਜੀ) ਸਹਜ ਦੀ ਅਵਸਥਾ ਹੈ, (ਜਿਸ ਅਵਸਥਾ ਵਿਚ ਕਿ) ਸਦਾ ਅਨੰਦ ਹੁੰਦਾ ਹੈ, (ਐਸਾ ਹੈ) ਥਾਉਂ (ਜੋ) ਸਦਾ ਰਹਿਣੇ ਵਾਲਾ ਤੇ ਅਬਿਨਾਸ਼ੀ ਹੈ, ਉਥੇ ਸਾਧ ਸੰਗਤਿ (ਹਰੀ ਦੇ) ਗੁਣ ਰਸਮਯ ਹੋ ਕੇ ਗਾਉਂਦੀ ਹੈ; (ਉਹ) ਪਾਰਬ੍ਰਹਮ ਦੀ ਨਗਰੀ ਹੈ, ਓਥੇ (ਉਹ) ਸਦਾ ਵਸਦਾ ਹੈ*॥੬॥

* ਸਚਖੰਡਿ ਵਸੈ ਨਿਰੰਕਾਰੁ॥ (ਜਪੁਜੀ-੩੮)

| | |
|---|---|
| ਤਹ ਭਉ ਭਰਮਾ ਸੋਗੁ ਨ ਚਿੰਤਾ ॥<br>ਆਵਣੁ ਜਾਵਣੁ ਮਿਰਤੁ ਨ ਹੋਤਾ ॥<br>ਤਹ ਸਦਾ ਅਨੰਦ ਅਨਹਤ ਆਖਾਰੇ ॥<br>ਭਗਤ ਵਸਹਿ ਕੀਰਤਨ ਆਧਾਰੇ ॥੭॥ | ਓਥੇ (ਨਾ) ਭੈ ਹੈ, (ਨਾ) ਭਰਮ ਹੈ, (ਨਾ) ਸੋਗ ਹੈ, ਨਾ ਚਿੰਤਾ ਹੈ, (ਨਾ ਓਥੋਂ) ਆਉਣਾ ਹੁੰਦਾ ਹੈ, (ਨਾ ਓਥੇ) ਜਾਣਾ ਹੁੰਦਾ ਹੈ (ਜਿਵੇਂ ਇੰਦ੍ਰ ਪੁਰੀ ਆਦਿ ਵਿਚ ਹੁੰਦਾ ਹੈ), ਨਾ (ਓਥੇ ਜੰਮਣਾ) ਮਰਨਾ ਹੁੰਦਾ ਹੈ (ਜਿਵੇਂ ਮਾਤ ਲੋਕ ਵਿਚ ਹੁੰਦਾ ਹੈ)। ਓਥੇ ਸਦੈਵੀ ਆਨੰਦ ਹੈ, (ਕਿਉਂਕਿ ਓਥੇ) ਅਨਹਤ ਦੇ (ਕੀਰਤਨ) ਦਰਬਾਰ ਹਨ। (ਓਥੇ ਓਸ) ਕੀਰਤਨ ਦੇ ਆਸਰੇ ਭਗਤ ਵੱਸਦੇ ਹਨ॥੭॥ |
| ਪਾਰਬ੍ਰਹਮ ਕਾ ਅੰਤੁ ਨ ਪਾਰੁ ॥<br>ਕਉਣੁ ਕਰੈ ਤਾ ਕਾ ਬੀਚਾਰੁ ॥<br>ਕਹੁ ਨਾਨਕ ਜਿਸੁ ਕਿਰਪਾ ਕਰੈ ॥<br>ਨਿਹਚਲ ਥਾਨੁ ਸਾਧਸੰਗਿ ਤਰੈ ॥੮॥੪॥ | (ਕਬਹੂ ਨਾ ਟਰਨੇ ਵਾਲਾ ਅਸਥਾਨ ਪਾਰਬ੍ਰਹਮ ਦਾ ਹੈ ਜੋ ਉਪਰ ਵਰਣਨ ਹੋਇਆ ਹੈ, ਪਰ ਉਹ ਕਿਸੇ ਹਦ ਬੰਦੀ ਵਿਚ ਨਹੀ (ਕਿਉਂਕਿ) ਪਾਰਬ੍ਰਹਮ ਦੇ (ਆਪਣੇ) ਅੰਤ ਦਾ ਪਾਰਾਵਾਰ ਨਹੀਂ ਹੈ, (ਹੱਦ ਵਾਲਾ) ਕਿਹੜਾ (ਜੀਵ) ਹੈ (ਜੋ) ਉਸ (ਬੇਹੱਦ) ਦਾ ਵੀਚਾਰ ਕਰ ਸਕਦਾ ਹੈ, (ਪਰ) ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਕਿ) ਜਿਸ ਉਤੇ (ਉਹ ਪਾਰਬ੍ਰਹਮ) ਕਿਰਪਾ ਕਰ ਦੇਂਦਾ ਹੈ (ਉਹ) ਸਾਧ ਸੰਗਤਿ ਦੁਆਰਾ, (ਭੈਜਲ ਨੂੰ) ਤਰ ਜਾਂਦਾ ਹੈ (ਤੇ ਉਸ ਥਾਂ ਵਿਚ ਜੋ) ਥਾਂ ਕਿ (ਉਪਰ) ਨਿਹਚਲ (ਵਰਣਨ ਹੋਇਆ ਹੈ, ਜਾ ਪਹੁੰਚਦਾ ਹੈ)॥੮॥੪॥ |

**ਵ੍ਯਾਖ੍ਯਾ-** ਸਾਰੀ ਅਸ਼ਟਪਦੀ ਵਿਚ ਚਲਾਇਮਾਨ ਤੇ ਨਾ ਚਲਾਇਮਾਨ ਦਾ ਵੇਰਵਾ ਤੇ ਨਾ ਚਲਾਇਮਾਨ ਵਿਚ ਪਹੁੰਚਣ ਦੀ ਵਿਧਿ ਦੱਸੀ ਹੈ। ਅੰਕ ੫ ਦੇ ਅੰਤ ਤੱਕ ਤਾਂ ਚਲਾਇਮਾਨਤਾ ਦਾ ਵਿਸ਼ਯ ਲਿਆ ਹੈ ਤੇ ੬-੭-੮ ਵਿਚ ਨਾ ਚਲਾਇਮਾਨ ਦਾ।

ਅੰਕ ੧ ਵਿਚ ਧਿਆਨ ਦੁਆਇਆ ਹੈ ਕਿ ਹੇ ਜੀਵ! ਜੋ ਬੜਾ ਬਣ ਰਿਹਾ ਹੈਂ ਤੂੰ ਬਪੁੜਾ (=ਵਿਚਾਰਾ) ਕੰਗਾਲ ਹੈਂ। ਜਿਨ੍ਹਾਂ ਸਾਮਾਨਾਂ ਤੇ ਸਨਬੰਧੀਆਂ ਵਿਚ ਮਗਨ ਹੋ ਰਿਹਾ ਹੈਂ ਸਭ ਨਾਸ਼ਮਾਨ ਹਨ। ਐਉਂ ਜਾਪਦਾ ਹੈ ਕਿ ਜਿਵੇਂ ਸ੍ਰੀ ਜੀ ਦਾ ਇਹ ਵਾਕ ਸੁਣਕੇ ਸੁਣਨੇ ਵਾਲਾ ਤ੍ਰਬ੍ਰਕ ਉਠਦਾ ਹੈ, ਜਾਗਦਾ ਹੈ ਤੇ ਪੁੱਛਦਾ ਹੈ ਕਿ ਜੀ ਉਹ ਕਿਹੜਾ ਥਾਉਂ ਹੈ ਜੋ ਕਦੇ ਨਹੀਂ ਨਾਸ਼ ਹੁੰਦਾ ਤੇ ਆਪ ਨੇ ਜੋ ਮੈਨੂੰ ਚਲਾਇਮਾਨਾਂ ਵਿਚ ਫਸਿਆ ਦੱਸਕੇ 'ਬਪੁਰਾ' ਕਿਹਾ ਹੈ, ਇਹ ਮੇਰਾ ਚਲਾਇਮਾਨ ਵਿਚ ਅਭਿਮਾਨੀ ਹੋਣਾ ਅਕਲ ਦੀ ਗੱਲ ਨਾ ਹੋਈ, ਇਹ ਤਾਂ ਦੁਰਮਤੀ ਹੋਈ, ਖੋਟੀ ਯਾ ਮਾੜੀ ਅਕਲ ਹੋਈ। ਦੱਸੋ ਇਹ ਕਿਵੇਂ ਦੂਰ ਹੋਵੇ ਤੇ ਮੈਂ ਨਾ ਚਲਾਇਮਾਨ ਵਿਚ ਲੱਗਾਂ।

ਅੰਕ ੨ ਤੋਂ ਭ੍ਰਮ ਪੈਂਦਾ ਹੈ ਕਿ ਪੁੱਛਣ ਵਾਲੇ ਨੇ ਕੁਛ ਐਉਂ ਦੀ ਗੱਲ ਬੀ ਕੀਤੀ ਹੈ ਕਿ ਜੀ ਇੰਦਰ ਦਾ ਸੁਰਗ ਯਾ ਬ੍ਰਹਮਾ ਸ਼ਿਵ ਦਾ ਲੋਕ ਤਾਂ ਚਲਾਇਮਾਨ ਨਹੀਂ ਹੋਣਗੇ? ਕਿਉਂਕਿ ਅੰਕ ੨ ਤੋਂ ਸ੍ਰੀ ਗੁਰੂ ਜੀ ਇਨ੍ਹਾਂ ਉੱਚੀਆਂ ਪੁਰੀਆਂ ਤੋਂ ਲੈਕੇ ਸਾਰਾ ਕੁਛ ਗਿਣ ਦੱਸਦੇ ਹਨ ਕਿ ਚਲਾਇਮਾਨ ਹਨ। ਕਿਉਂਕਿ ਜੋ ਲੋਕ ਆਪੇ ਆਪਣੇ ਕਰਮਾਂ ਕਰਕੇ ਇਨ੍ਹਾਂ ਪੁਰੀਆਂ ਵਿਚ ਪਹੁੰਚਦੇ ਹਨ ਓਹ ਕਰਮ ਫਲ ਮੁੱਕਣ ਤੇ ਓਥੋਂ ਧੱਕੇ ਜਾਂਦੇ ਹਨ ਤੇ ਜਦ ਪ੍ਰਲਯ ਹੁੰਦੀ ਹੈ ਏਹ ਪੁਰੀਆਂ ਬੀ ਵਿਲਯ ਹੋ ਜਾਂਦੀਆਂ ਹਨ।

ਅੰਕ ੫ ਤਕ ਸ੍ਰੀ ਗੁਰੂ ਜੀ ਨਾਸ਼ਮਾਨਤਾ ਦੀ ਗੇਣਤੀ ਕਰਦੇ ਜਾਂਦੇ ਹਨ ਤੇ ਅੰਤ ਦੱਸਦੇ ਹਨ ਕਿ ਸਾਰਾ ਪਸਾਰਾ ਬਿਨਸੇਗਾ, ਸਭ ਕੁਛ ਜਿਸ ਨੇ ਦਿੱਸਦਾ ਯਾ ਅਣਦਿੱਸਦਾ ਆਕਾਰ ਧਾਰਨ ਕੀਤਾ

ਹੈ, ਨਹੀਂ ਰਹੇਗਾ। ਇਸ ਦਾ ਕਾਰਨ ਅੰਕ ੨ ਵਿਚ ਦੱਸ ਆਏ ਹਨ ਕਿ ਇਹ ਪਸਾਰਾ ਮਾਇਆ ਦਾ ਹੈ, ਮਾਇਆ ਤ੍ਰੈ ਗੁਣਾਂ ਕਰਕੇ ਪਸਾਰੇ ਵਿਚ ਪਸਰਦੀ ਹੈ, ਸੋ ਤ੍ਰੈ ਗੁਣ ਹੀ ਨਹੀਂ ਰਹਿਣੇ ਤਦ ਇਨ੍ਹਾਂ ਦਾ ਫੈਲਾਉ ਕਿੱਥੇ ਰਹਿਣਾ ਹੈ।

ਅੰਕ ੬, ੭, ੮ ਵਿਚ ਨਿਹਚਲ ਥਾਉਂ ਦਾ ਪਤਾ ਦੇਂਦੇ ਹਨ। ਇਨਾਂ ਤਿੰਨਾਂ ਵਿਚ ਜੋ ਨਕਸ਼ਾ ਬੱਧਾ ਹੈ ਉਸ ਤੋਂ ਅਕਸਰ ਦਾਨੇ ਸਤਿਸੰਗ ਦਾ ਭਾਵ ਲੈਂਦੇ ਹਨ, ਜਿਸ ਵਿਚ ਕਿ ਓਹ ਲੱਛਣ ਹੋਣ ਜੋ ਇਨ੍ਹਾਂ ਸਤਰਾਂ ਵਿਚ ਵਰਣਨ ਹੋਏ ਹਨ। ਪਰ ਇਹ ਸਮਝ ਲੈਣਾ ਕਿ ਇਹ ਸਾਰਾ ਵਰਣਨ ਕੇਵਲ ਸੰਸਾਰ ਵਿਚ ਸਤਿ ਪੁਰਖਾਂ ਦੇ ਸਤਿਸੰਗ ਲਈ ਹੀ ਹੈ ਤਾਂ ਅਸੀਂ ਨਿਸ਼ਾਨੇ ਤੋਂ ਕੁਛ ਉੱਕ ਜਾਵਾਂਗੇ, ਕਿਉਂਕਿ ਇਸ ਵਿਚ ਜੋ ਵਰਣਨ ਹੈ ਉਹ ਸਚਖੰਡ ਤੇ ਢੁੱਕਦਾ ਹੈ। ਉਸ ਨੂੰ ਸਾਫ 'ਅਨਭਉ ਨਗਰੁ' 'ਪਾਰਬ੍ਰਹਮ ਦਾ ਨਗਰ' ਕਿਹਾ ਹੈ। ਅਨਭਉ ਦਾ ਅਰਥ ਭੈ ਰਹਿਤ ਕਰ ਲੈਂਦੇ ਹਨ, ਪਰ ਅਗਲੇ ਅੰਕ ਸਤਿ ਵਿਚ 'ਭੈ ਰਹਿਤ' ਫੇਰ ਕਹਿ ਰਹੇ ਹਨ। ਤਾਂ ਤੇ ਅਨਭਉ ਦਾ ਭਾਵ ਭੈ ਰਹਿਤ ਏਥੇ ਨਹੀਂ ਹੈ। ਜੇ ਅਨਭਉ ਦਾ ਅਰਥ ਗਜਨ ਯਾ ਤਤ ਗਜਾਨ ਕੀਤਾ ਜਾਏ ਤਾਂ ਬੀ ਨਹੀਂ ਢੁੱਕੇਗਾ, ਕਿਉਂਕਿ ਅੰਕ ੬ ਦੀ ਪਹਿਲੀ ਸਤਰ ਵਿਚ 'ਤਤ ਗਿਆਨ' ਨੂੰ ਗਿਣ ਆਏ ਹਨ। ਇਸ ਕਰਕੇ ਏਥੇ ਅਨਭਉ ਦਾ ਅਰਥ ਦੋਹਾਂ ਤੋਂ ਵਿਲੱਖਣ ਹੈ। ਅਨਭਉ ਦਾ ਅਰਥ ਏਥੇ ਪਾਰਬ੍ਰਹਮ ਦਾ ਹੈ। ਅਨਭਉ ਨਗਰੁ=ਪਾਰਬ੍ਰਹਮ ਦਾ ਨਗਰ, ਮੁਰਾਦ ਕਰਮ ਖੰਡ ਸਚਖੰਡ ਤੋਂ ਹੈ। ਅਨਭਉ ਪਦ ਗੁਰਬਾਣੀ ਵਿਚ ਪਾਰਬ੍ਰਹਮ ਦੇ ਅਰਥਾਂ ਵਿਚ ਆਇਆ ਹੈ :-ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ॥　　(ਮਾਰੂ ਕਬੀਰ ਜੀ-੮)

ਫਿਰ ਜੇ ਅਨਭਉ ਦਾ ਅਰਥ ਭੈ ਰਹਿਤ ਬੀ ਕਰੀਏ ਤਾਂ ਉਹ ਵਿਸ਼ੇਸ਼ਣ ਹੈ ਪਾਰਬ੍ਰਹਮ ਦਾ ਅਨਭਉ ਨਗਰ=ਭੈ ਰਹਿਤ (ਹਰੀ ਦਾ ਨਗਰ।

ਗੱਲ ਕੀਹ ਕਿ ਇਹ ਵਰਣਨ ਕਰਮ ਖੰਡ-ਸਚਖੰਡ ਦਾ ਹੋ ਰਿਹਾ ਹੈ। ਸੋ ਇਸ ਦਾ ਸਾਰਾ ਵੇਰਵਾ ਜਪੁਜੀ ਦੀ ੩੭ਵੀਂ ਪੌੜੀ ਵਿਚ ਪਿੱਛੇ ਕਰ ਆਏ ਹਾਂ, (ਦੇਖੋ ਸੰਥਜਾ ਪੋਥੀ ਪਹਿਲੀ, ਪੰਨਾ ੧੬੫ ਤੋਂ ਅੱਗੇ ਓਥੋਂ ਵਾਚ ਲੈਣਾ ਚਾਹੀਏ।

**ਨਿਰੁਕ੍ਤ**- ਟਰਿਆ- ਟਲਿਆ, ਤਿਲਕਿਆ, ਨਿਕਲਿਆ, ਬਾਹਰ ਆਇਆ।

ਕਲਤ੍ਰ- ਇਸਤ੍ਰੀ।　　ਸਰਪਰ- ਜਦ ਕਦ, ਜ਼ਰੂਰ। ਅੰਤ।

ਬਪੁਰੇ- ਹੇ ਵਿਚਾਰੇ! ਹੇ ਕੰਗਲੇ, ਗ੍ਰੀਬ!

ਇੰਦ੍ਰਪੁਰੀ- ਅਮਰਾਵਤੀ। ਇੰਦਰ ਦਾ ਲੋਕ। ਬ੍ਰਹਮ ਪੁਰੀ- ਬ੍ਰਹਮਾ ਦਾ ਲੋਕ।

ਸਿਵ ਪੁਰੀ- ਸ਼ਿਵ ਦਾ ਲੋਕ। ਸ਼ਿਵ ਪੁਰੀ ਕੈਲਾਸ਼ ਤੇ ਕਾਸ਼ੀ ਨੂੰ ਬੀ ਕਹਿੰਦੇ ਹਨ, ਪਰ ਏਥੇ ਭਾਵ ਸ਼ਿਵ ਲੋਕ ਹੈ। ਏਹ ਤ੍ਰੈਏ ਬੀ ਸਦੀਵੀ ਨਹੀਂ ਹਨ।

ਬਿਤਾਲਾ- (ਸੰਸ:, ਵੇਤਾਲ:, ਵੇ=ਪੌਣ ਵਿਚ, ਤਾਲ=ਰਹਿਣ ਦੀ ਥਾਂ, ਜੋ ਪੌਣ ਵਿਚ ਰਹੇ ਸੋ ਭੂਤ) ਭੂਤ। (ਅ) ਵੇ 'ਵ' ਤੋਂ ਬਣਦਾ ਹੈ, ਵ ਦੇ ਅਰਥ ਹਵਾ ਦੇ ਹਨ; ਵ ਸਤਮੀ ਵਿਭਕਤੀ ਵਿਚ 'ਵੇ' ਬਣ ਜਾਂਦਾ ਹੈ ਜਿਸ ਦਾ ਅਰਥ ਹੈ ਹਵਾ ਵਿਚ; ਵੇਤਾਲ ਦਾ ਅਰਥ ਬਾਉਲਾ ਬੀ ਹੈ, ਉਹ ਬੀ ਪਦ ਵਾ=ਵੇ=ਹਵਾ ਤੋਂ ਹੀ ਬਣਿਆ ਹੈ। (ੲ) ਬੇ+ਤਾਲ਼ਾ=ਜੋ ਤਾਲ ਤੇ ਲੈ ਨਾ ਜਾਣੇ। ਮੂਰਖ। ਬੇਥਵਾ ਆਦਮੀ　　ਗਿਰਿ- (ਸੰਸ:, ਗਿਰਿ:) ਪਹਾੜ।

ਤਰ- ਬ੍ਰਿਛ।　　ਧਰਣਿ- ਧਰਤੀ।　　ਗਗਨ- ਅਸਮਾਨ।

ਰਵਿ- ਸੂਰਜ।　　ਸਸਿ- ਚੰਦ੍ਰਮਾ।　　ਪਾਵਕੁ- ਅੱਗ।

ਨੀਰਾਰੇ- (ਨੀਰ+ਆਰੇ=ਹੈ, ਅਥਵਾ 'ਆਰੇ' ਸ੍ਵਾਰਥ ਪ੍ਰਤੇ ਹੈ) ਪਾਣੀ।

ਸੋਚ ਪਾਕ- (ਸ਼ੌਚ+ਪਾਕ) ਪਵਿਤ੍ਰ ਰਸੋਈ।

ਹੋਤੀ- (ਸੰਸ:, ਹੋਤ੍ਰਿ) ਹਵਨ ਕਰਨ ਵਾਲਾ।

ਪਰਸਾਦਨ- (ਸੰਸ:, ਪ੍ਰਸਾਦਨ*) ਦੇਵਤਾ ਨੂੰ ਅਰਪਿਆ ਤੇ ਉਸ ਤੋਂ ਅਗੇ ਵੰਡਿਆ ਭੋਜਨ। ਜੋ ਦੇਵਤਾ ਦੀ ਅਨੁਗ੍ਰਹ ਦਾ ਸੂਚਕ ਹੋਣ ਕਰਕੇ ਪ੍ਰਸਾਦਿ ਕਹਾਉਂਦਾ ਹੈ।

ਵਰਨ- ਹਿੰਦੂਆਂ ਦਾ ਵਰਣਾਸ਼੍ਰਮ। ਤੁਰਕ-ਇਸ ਪਦ ਦਾ ਏਥੇ ਅਰਥ ਤੁਰਕੀ ਦਾ ਰਹਿਣ ਵਾਲਾ ਨਹੀਂ, ਪਰ ਮੁਸਲਮਾਨ। ਜੋ ਉਸ ਸਮੇਂ ਆਮ ਮੁਸਲਮਾਨਾਂ ਨੂੰ ਕਹਿਣ ਲੱਗ ਪਏ ਸਨ।

ਆਕਾਰਾ- (ਸੰਸ:, ਆਕਾਰ:) ਆਕਾਰ ਵਾਲਾ। ਸ਼ਕਲ ਵਾਲਾ।

ਰਸੈ- ਰਸ ਮਾਣਦੀ ਹੈ; ਪਰ ਭਾਵ ਹੈ-ਰਸਮਯ ਹੋਕੇ ਗਾਉਂਦੀ ਹੈ।

ਮਿਰਤੁ- (ਸੰਸ:, ਮ੍ਰਿਤਯੁ:) ਮੌਤ।

ਆਖਾਰੇ- ਪਿੜ। ਮੁਰਾਦ ਹੈ ਸਾਧ ਸੰਗਤ ਦਾ ਸਮਾਗਮ। ਦਰਬਾਰ।

ਅਨਹਤ ਆਖਾਰੇ- ਅਨਾਹਤ ਕੀਰਤਨ ਦੇ ਦਰਬਾਰ।

## [ਗਉੜੀ ਮਹਲਾ ੫, ਅਸਟਪਦੀ-੩੪]

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ॥ ਇਸਹਿ ਮਾਰਿ ਰਾਜ ਜੋਗੁ ਕਮਾਵੈ ॥ ੧ ॥ ਰਹਾਉ ॥ | ❖(ਜੇ) ਕੋਈ ਐਸਾ (ਹੋਵੇ) ਜੋ ਦੁਬਿਧਾ ਨੂੰ ਮਾਰਕੇ ਨਾਸ਼ ਕਰ ਦੇਵੇ (ਉਹ) ਇਸ ਨੂੰ ਮਾਰ ਕੇ ਰਾਜ ਜੋਗ ਕਮਾਉਂਦਾ ਹੈ॥੧॥ਰਹਾਉ॥ |
| ਜੋ ਇਸੁ ਮਾਰੇ ਸੋਈ ਸੂਰਾ ॥ ਜੋ ਇਸੁ ਮਾਰੇ ਸੋਈ ਪੂਰਾ ॥ ਜੋ ਇਸੁ ਮਾਰੇ ਤਿਸਹਿ ਵਡਿਆਈ ॥ ਜੋ ਇਸੁ ਮਾਰੇ ਤਿਸ ਕਾ ਦੁਖੁ ਜਾਈ॥੧॥ | ਜੋ ਇਸ ਨੂੰ ਮਾਰ ਲਵੇ ਉਹੀ (ਅਸਲੀ) ਸੂਰਮਾ ਹੈ, ਜੋ ਇਸ ਨੂੰ ਮਾਰ ਲਵੇ ਉਹੀ ਮੁਕੰਮਲ (ਪੂਰਾ ਪੁਰਖ) ਹੈ। ਜੋ ਇਸ ਨੂੰ ਮਾਰ ਲਵੇ ਉਸ ਨੂੰ ਵਡਿਆਈ (ਪ੍ਰਾਪਤ ਹੁੰਦੀ) ਹੈ, ਜੋ ਇਸ ਨੂੰ ਮਾਰ ਲਵੇ ਉਸ ਦਾ (ਸਭ) ਦੁਖ ਦੂਰ ਹੋ ਜਾਂਦਾ ਹੈ॥੧॥ |
| ਜੋ ਇਸੁ ਮਾਰੇ ਤਿਸ ਕਉ ਭਉ ਨਾਹਿ ॥ ਜੋ ਇਸੁ ਮਾਰੇ ਸੁ ਨਾਮਿ ਸਮਾਹਿ ॥ ਜੋ ਇਸੁ ਮਾਰੇ ਤਿਸ ਕੀ ਤ੍ਰਿਸਨਾ ਬੁਝੈ ॥ ਜੋ ਇਸੁ ਮਾਰੇ ਸੁ ਦਰਗਹ ਸਿਝੈ ॥੨ ॥ | ਜੋ ਇਸ ਨੂੰ ਮਾਰ ਲਵੇ ਉਸ ਨੂੰ (ਮੌਤ ਆਦਿ ਦਾ) ਭੈ ਨਹੀ ਰਹਿੰਦਾ। ਜੋ ਇਸ ਨੂੰ ਮਾਰ ਲਵੇ ਉਹ ਨਾਮੀ ਵਿਚ ਸਮਾ ਜਾਦਾ ਹੈ, (ਕਿਉਂਕਿ) ਜੋ ਇਸ ਨੂੰ ਮਾਰ ਲੈਂਦਾ ਹੈ ਉਸ ਦੀ ਤ੍ਰਿਸ਼ਨਾ ਬੁਝ ਜਾਂਦੀ ਹੈ (ਜੋ ਕਲਜਾਣ ਮਾਰਗ ਦੀ ਪ੍ਰਤਿਬੰਧਕ ਹੈ। ਸੋ) ਜੋ ਇਸ ਨੂੰ ਮਾਰ ਲਵੇ ਉਹ ਦਰਗਾਹ ਵਿਚ ਸੁਰਖਰੂ ਹੁੰਦਾ ਹੈ॥੨॥ |
| ਜੋ ਇਸੁ ਮਾਰੇ ਸੋ ਧਨਵੰਤਾ ॥ ਜੋ ਇਸੁ ਮਾਰੇ ਸੋ ਪਤਿਵੰਤਾ ॥ | ਜੋ ਇਸ ਨੂੰ ਮਾਰ ਲਵੇ ਉਹ ਧਨ ਵਾਲਾ(ਹੋ ਜਾਂਦਾ ਹੈ, ਕਿਉਂਕਿ ਫੇਰ ਉਹ ਨਾਮ ਧਨ ਕੱਠਾ ਕਰਦਾ ਹੈ)। ਜੋ ਇਸ ਨੂੰ ਮਾਰ ਲਵੇ ਉਹ ਪਤਿ ਵਾਲਾ (ਹੋ ਜਾਦਾ ਹੈ, ਕਿਉਂਕਿ |

* ਸੰਸ: ਵਿਚ ਪ੍ਰਸਾਦਨ ਦਾ ਅਰਥ ਹੈ=ਸਫ਼ ਕਰਨ ਵਾਲਾ, ਪ੍ਰਸੰਨ ਕਰਨੇ ਵਾਲਾ, ਅਨੁਗ੍ਰਹ ਕਰਨੇ ਵਾਲਾ।

❖ ਰਹਾਉ ਦਾ ਅਰਥ ਪਹਿਲੋਂ ਲਗੇਗਾ।

ਜੋ ਇਸੁ ਮਾਰੇ ਸੋਈ ਜਤੀ ॥
ਜੋ ਇਸੁ ਮਾਰੇ ਤਿਸੁ ਹੋਵੈ ਗਤੀ ॥ ੩ ॥

ਉਹ ਲੋਕ ਪ੍ਰਲੋਕ ਵਿਚ ਮਾਨ ਪਾਉਂਦਾ ਹੈ)। ਜੋ ਇਸ ਨੂੰ ਮਾਰ ਲਵੇ ਉਹ ਜਤੀ ਹੋ ਜਾਂਦਾ ਹੈ, (ਕਿਉਂਕਿ ਪੰਜੇ ਉਸ ਦੇ ਵੱਸ ਹੋ ਜਾਂਦੇ ਹਨ)। ਜੋ ਇਸ ਨੂੰ ਮਾਰ ਲਵੇ ਉਸ ਦੀ ਮੁਕਤਿ ਹੋ ਜਾਂਦੀ ਹੈ, (ਕਿਉਂਕਿ ਓਹ ਫੇਰ ਲਿਵਲੀਨ ਰਹਿਣ ਲੱਗ ਪੈਂਦਾ ਹੈ)॥੩॥

ਜੋ ਇਸੁ ਮਾਰੇ ਤਿਸ ਕਾ ਆਇਆ ਗਨੀ॥
ਜੋ ਇਸੁ ਮਾਰੇ ਸੁ ਨਿਹਚਲੁ ਧਨੀ ॥
ਜੋ ਇਸੁ ਮਾਰੇ ਸੋ ਵਡਭਾਗਾ ॥
ਜੋ ਇਸੁ ਮਾਰੇ ਸੁ ਅਨਦਿਨੁ ਜਾਗਾ ॥੪॥

ਜੋ ਇਸ ਨੂੰ ਮਾਰ ਲਵੇ ਉਸ ਦਾ ਜਨਮ (ਸਫਲਾ) ਗਿਣਿਆ ਜਾਂਦਾ ਹੈ, (ਕਿਉਂਕਿ ਹਰਿ ਸਿਮਰਨ ਦੇ ਮਨੋਰਥ ਨੂੰ ਪੂਰਾ ਕਰਦਾ ਹੈ)। ਜੋ ਇਸ ਨੂੰ ਮਾਰ ਲਵੇ ਉਹ ਅਟੱਲ (ਧਨ=ਗਜਾਨ ਦਾ) ਧਨਵਾਨ ਹੁੰਦਾ ਹੈ। ਜੋ ਇਸ ਨੂੰ ਮਾਰ ਲਵੇ ਉਹ ਵੱਡੇ ਭਾਗਾਂ ਵਾਲਾ ਹੈ, (ਕਿਉਂਕਿ) ਜੋ ਇਸ ਨੂੰ ਮਾਰ ਲੈਂਦਾ ਹੈ ਉਹ (ਜੀਉਂਦੇ ਜੀ) ਹਰ ਰੋਜ਼ (ਆਤਮ) ਜਾਗ੍ਰਤ ਵਿਚ ਰਹਿੰਦਾ ਹੈ॥੪॥

ਜੋ ਇਸੁ ਮਾਰੇ ਸੁ ਜੀਵਨ ਮੁਕਤਾ ॥ ਜੋ ਇਸੁ ਮਾਰੇ ਤਿਸ ਕੀ ਨਿਰਮਲ ਜੁਗਤਾ॥
ਜੋ ਇਸੁ ਮਾਰੇ ਸੋਈ ਸੁਗਿਆਨੀ ॥
ਜੋ ਇਸੁ ਮਾਰੇ ਸੁ ਸਹਜ ਧਿਆਨੀ ॥੫॥

ਜੋ ਇਸ ਨੂੰ ਮਾਰ ਲਵੇ ਉਹ ਜੀਉਂਦੇ ਜੀ ਮੁਕਤ ਪਦ ਤੇ ਹੁੰਦਾ ਹੈ। ਜੋ ਇਸ ਨੂੰ ਮਾਰ ਲਵੇ ਉਸ ਦੀ ਰਹਤ ਬਹਤ (ਆਚਾਰ ਬਿਉਹਾਰ) ਨਿਰਮਲ ਹੁੰਦਾ ਹੈ। ਜੋ ਇਸ ਨੂੰ ਮਾਰ ਲਵੇ ਉਹੀ ਸਫਲ ਗਿਆਨੀ ਹੁੰਦਾ ਹੈ (ਭਾਵ ਦੂਜਿਆਂ ਨੂੰ ਬੀ ਗਿਆਨ ਦੇਂਦਾ ਹੈ)। ਜੋ ਇਸ ਨੂੰ ਮਾਰ ਲਵੇ ਉਹ ਧਜਾਨ (=ਯੋਗੀ) ਹੁੰਦਾ ਹੈ (ਪਰ ਉਸ ਦਾ ਧਜਾਨ) ਸਹਜ (ਰੰਗ ਦਾ ਹੁੰਦਾ ਹੈ)॥੫॥

ਇਸੁ ਮਾਰੀ ਬਿਨੁ ਥਾਇ ਨ ਪਰੈ ॥
ਕੋਟਿ ਕਰਮ ਜਾਪ ਤਪ ਕਰੈ ॥
ਇਸੁ ਮਾਰੀ ਬਿਨੁ ਜਨਮੁ ਨ ਮਿਟੈ ॥
ਇਸੁ ਮਾਰੀ ਬਿਨੁ ਜਮ ਤੇ ਨਹੀ ਛੁਟੈ॥੬॥

ਇਸ ਨੂੰ ਮਾਰੇ ਬਿਨਾ (ਜੀਵ ਦੀ ਘਾਲ) ਥਾਂ ਨਹੀਂ ਪੈਂਦੀ, (ਚਾਹੇ) ਕ੍ਰੋੜਾਂ ਕਰਮ ਜਾਪ ਤੇ ਤਪ ਪਿਆ ਕਰੇ, (ਕਿਉਂਕਿ ਇਸ ਦੇ ਹੁੰਦਿਆਂ ਹਉਂ ਨਹੀਂ ਮਿਟਦੀ)। ਇਸ ਨੂੰ ਮਾਰੇ ਬਿਨਾਂ ਜਨਮ (ਮਰਨ) ਨਹੀਂ ਮਿਟਦਾ; (ਸੋ) ਇਸ ਨੂੰ ਮਾਰੇ ਬਿਨਾਂ ਜਮ ਤੋਂ (ਖਹਿੜਾ) ਨਹੀਂ ਛੁਟੇਗਾ (ਕਿਉਂਕਿ ਇਸ ਦੇ ਹੁੰਦਿਆਂ ਜੀਵ ਦੇ ਵਿਕਾਰ ਦੂਰ ਨਹੀਂ ਹੁੰਦੇ॥੬॥

ਇਸੁ ਮਾਰੀ ਬਿਨੁ ਗਿਆਨੁ ਨ ਹੋਈ ॥
ਇਸੁ ਮਾਰੀ ਬਿਨੁ ਜੂਠਿ ਨ ਧੋਈ ॥
ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ ॥
ਇਸ ਮਾਰੀ ਬਿਨੁ ਸਭੁ ਕਿਛੁ ਜਉਲਾ ॥ ੭ ॥

ਇਸ ਨੂੰ ਮਾਰੇ ਬਿਨਾਂ ਗਿਆਨ ਨਹੀਂ ਹੁੰਦਾ, (ਕਿਉਂਕਿ ਮਾਇਆ ਨਾਲ ਮੋਹ ਦਾ ਹਨੇਰਾ ਛਾਯਾ ਰਹਿੰਦਾ ਹੈ)। ਇਸ ਨੂੰ ਮਾਰੇ ਬਿਨ (ਮਾਨਸਿਕ) ਅਪਵਿਤ੍ਰਤਾ ਧੋ ਨਹੀਂ ਹੁੰਦੀ, (ਕਿਉਂਕਿ ਲੋਭ ਦੂਰ ਨਹੀਂ ਹੋਯਾ ਹੁੰਦਾ)। ਇਸ ਨੂੰ ਮਾਰੇ ਬਿਨਾਂ (ਜੀਵ ਜੋ ਕੁਛ ਪੜ੍ਹੇ, ਸੁਣੇ, ਕਰੇ, ਉਸ ਨਾਲ ਇਸ ਦਾ) ਸਭ ਕੁਛ ਮੈਲਾ ਹੀ ਰਹਿੰਦਾ ਹੈ, (ਫਿਰ) ਇਸ ਨੂੰ ਮਾਰੇ ਬਿਨਾਂ (ਜੋ ਕੁਛ ਇਹ ਕੱਠਾ ਕਰਦਾ ਹੈ ਨਾਲ ਨਹੀਂ ਜਾਂਦਾ, ਕਿਉਂਕਿ ਉਹ) ਸਾਰਾ ਕੁਛ ਚਲਾਇਮਾਨ ਹੁੰਦਾ ਹੈ॥੭॥

ਜਾ ਕਉ ਭਏ ਕ੍ਰਿਪਾਲ ਕ੍ਰਿਪਾ ਨਿਧਿ ॥ ਤਿਸੁ ਭਈ ਖਲਾਸੀ ਹੋਈ ਸਗਲ ਸਿਧਿ ॥

(ਸੋ ਭਾਈ ਸੁਣ!) ਜਿਸ ਉਤੇ ਕ੍ਰਿਪਾ ਦੀ ਨਿਧੀ (ਵਾਹਿਗੁਰੂ ਜੀ) ਕ੍ਰਿਪਾਲੂ ਹੋਏ ਹਨ, ਉਸ ਦੀ ਮੁਕਤੀ ਹੁੰਦੀ ਹੈ ਤੇ ਸੰਪੂਰਨ ਸਿਧੀ (ਸਫਲਤਾ ਉਸ ਨੂੰ) ਪ੍ਰਾਪਤ ਹੁੰਦੀ ਹੈ। (ਹਾਂ) ਗੁਰੂ ਨੇ

| | |
|---|---|
| **ਗੁਰਿ ਦੁਬਿਧਾ ਜਾ ਕੀ ਹੈ ਮਾਰੀ ॥ ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥ ੮ ॥ ੫ ॥** | ਜਿਸ ਦੀ ਦੁਬਿਧਾ ਮਾਰ ਘੱਤੀ ਹੈ (ਗੁਰੂ) ਨਾਨਕ (ਦੇਵ ਜੀ) ਆਖਦੇ ਹਨ ਉਹ (ਪੁਰਖ) ਬ੍ਰਹਮ ਬੀਚਾਰੀ (=ਬ੍ਰਹਮ ਗਿਆਨੀ) ਬਣਦਾ ਹੈ॥੮॥੫॥ |

**ਵਜਾਖਜਾ-** ਇਸ ਅਸ਼ਟਪਦੀ ਵਿਚ ਦੁਬਿਧਾ ਨੂੰ ਮਾਰਨੇ ਦਾ ਵਿਸ਼ਾ ਹੈ। ਚਿਤ ਬ੍ਰਿਤੀ ਜਦ ਇਕ ਪਾਸੇ ਲਗਦੀ ਹੈ ਤਾਂ ਕਾਰਜ ਸਿਧੀ ਹੁੰਦੀ ਹੈ। ਦੁਬਿਧਾ ਵਿਚ ਚਿਤ ਬ੍ਰਿਤੀ ਚੰਚਲ ਤੇ ਤ੍ਰਿਸ਼ਨਾ ਵਿਚ ਰਹਿੰਦੀ ਹੈ, ਇਸ ਕਰਕੇ ਪਰਮਾਰਥ ਸਿੱਧੀ ਨਹੀਂ ਹੋ ਸਕਦੀ। ਉਸ ਲਈ ਮਨ ਲਈ ਜ਼ਰੂਰੀ ਹੈ ਕਿ ਇਕ ਸੇਧ ਪਹਿਲਾਂ ਬੰਨ੍ਹ ਲਵੇ ਕਿ ਮੈਂ ਇਕ ਅਦੁਤੀ ਅਕਾਲ ਪੁਰਖ ਨੂੰ ਪ੍ਰਾਪਤ ਕਰਨਾ ਹੈ। ਇਸ ਪ੍ਰਾਪਤੀ ਨੂੰ ਆਪਣਾ ਮਨੋਰਥ ਬਨਾਉਣਾ ਹੈ ਤੇ ਇਸ ਲਈ ਨਾਮ ਅਰਾਧਨ, ਪ੍ਰੇਮ ਤੇ ਭਗਤੀ ਭਾਵ ਨੂੰ ਇਸ ਪਾਸੇ ਜੋੜਨਾ ਹੈ। ਸੰਸਾਰ ਦੇ ਕੰਮ ਤੇ ਸਰੀਰ ਰਖਜਾ ਪਾਲਣਾ ਦੇ ਕਾਰਜ ਕਰਨੇ ਹਨ, ਪਰ ਤ੍ਰਿਸ਼ਨਾ ਵਿਚ ਰੁੜ੍ਹ ਨਹੀਂ ਜਾਣਾ, ਵਿਕਾਰਾਂ ਵਿਚ ਨਹੀਂ ਪੈਣਾ, ਦੁੱਖ ਨਹੀਂ ਦੇਣਾ, ਈਰਖਾ ਵਾਦ ਵੈਰ ਵਿਰੋਧ ਦੇ ਭਾਵਾਂ ਨੂੰ ਅੰਦਰ ਨਹੀਂ ਆਉਣ ਦੇਣਾ। ਏਹ ਭਾਵ ਧਾਰਕੇ ਤੀਰਥ ਯਾਤ੍ਰਾ ਕਰਨੀ, ਵਿਦਜਾ ਪਾਉਣੀ, ਧਰਮ ਵਿਦਜਾ ਪੜ੍ਹਨੀ, ਵੇਦ, ਸ਼ਾਸਤ੍ਰ, ਸ਼ਰ੍ਹਾ, ਫਿਕਾ ਸਿੱਖ ਕੇ ਉਸੇ ਰੰਗ ਰਹਿਣਾ ਪਰਮਾਰਥ ਸਿੱਧੀ ਨਹੀਂ ਹੋਣ ਦੇਵੇਗਾ। ਜੋ ਜੋ ਪ੍ਰਾਪਤੀਆਂ ਇਸ ਨੂੰ ਮਾਰਨੇ ਤੇ ਹੁੰਦੀਆਂ ਹਨ, ਸਤਿਗੁਰੂ ਜੀ ਨੇ ਆਪ ਇਸ ਅਸ਼ਟਪਦੀ ਵਿਚ ਦੱਸੀਆਂ ਹਨ। ਅਗਲੇ ਸ਼ਬਦ ਵਿਚ ਇਸੇ ਭਾਵ ਦੀ ਲਗਾਤਾਰਤਾ ਹੈ, ਉਸ ਵਿਚ ਦੱਸਿਆ ਹੈ ਕਿ ਜੋ ਹਰੀ ਨਾਲ ਜੁੜੇ ਉਸ ਨੂੰ ਏਹ ਲਾਭ ਹੁੰਦੇ ਹਨ, ਭਾਵ ਇਹ ਕਿ ਦੁਬਿਧਾ ਨੂੰ ਛੱਡਕੇ ਇਕ ਹਰੀ ਵਲ ਇਕ ਰੁਖੀਆ ਹੋ ਕੇ ਜੋ ਲਗਦਾ ਹੈ ਉਹ ਸਿਰੇ ਚੜ੍ਹਦਾ ਹੈ। ਦੁਬਿਧਾ ਤੋਂ ਕੀਹ ਮੁਰਾਦ ਹੈ? ਇਹ ਗੱਲ ਅਗੇ ਨਿਰੁਕਤ ਵਿਚ ਕੁਝ ਖੁਹਲੀ ਹੈ।

**ਨਿਰੁਕ੍ਤ-** ਦੁਬਿਧਾ- (ਸੰਸ:, ਦ੍ਵਿ+ਵਿਧਿ) ਦੋ ਗੱਲਾਂ, ਦੋ ਤਰਕੀਬਾਂ ਯਾ ਦੋ ਡੌਲਾਂ ਵਿਚ ਹੋਣਾ। ਦੋਹਾਂ ਵਿਚੋਂ ਕਿਸੇ ਇਕ ਤੇ ਮਨ ਦਾ ਨਾ ਟਿਕਣਾ, ਇਸ ਅਸਮੰਜਸ ਨੂੰ ਦੁਬਿਧਾ ਕਹਿੰਦੇ ਹਨ।

(ਅ) ਕਦੇ ਸਾਈਂ ਵਲ ਕਦੇ ਮਾਇਆ ਵਲ, ਮਨ ਦੇ ਏਹ ਦੋਵੇਂ ਝੁਕਾਉ ਤੇ ਵਰਤਾਰੇ ਦੁਬਿਧਾ ਹਨ।

ਇਸ ਸ਼ਬਦ ਵਿਚ ਦੁਬਿਧਾ ਦੇ ਮਾਰਨ ਦਾ ਜ਼ਿਕਰ ਹੈ ਇਸ ਤੋਂ ਅਗਲੇ ਸ਼ਬਦ ਵਿਚ ਵਿਸ਼ਯ ਹੈ 'ਹਰਿ ਸਿਉ ਜੁਰੈ' ਦਾ। ਇਸ ਵਿਚ ਦੁਬਿਧਾ ਦਾ ਭਾਵ ਹੈ ਜੋ ਹਰੀ ਨਾਲ ਜੁੜਨ ਨਾ ਦੇਵੇ। ਗੋਯਾ 'ਹਰਿ ਸਿਉ ਜੁਰੈ' ਨੇ ਇਸ ਦੇ ਅਰਥ ਬੰਨ੍ਹ ਦਿਤੇ ਹਨ ਕਿ ਜੋ ਹਰੀ ਨਾਲ ਜੁੜਨ ਨਹੀਂ ਦੇਂਦੀ ਉਹ ਦੁਬਿਧਾ ਹੈ।

ਜਉਲਾ- (ਅ:, ਜੌਲਾਨ=ਭੱਜਣ ਵਾਲਾ। ਪੰਜਾਬੀ, ਜਉਲਾ) ਦੌੜਨ ਵਾਲਾ, ਭੱਜਣ ਵਾਲਾ, ਚਲਾਇਮਾਨ।

## [ਗਉੜੀ ਮਹਲਾ ੫, ਅਸਟਪਦੀ-੩੫]

**ਪ੍ਰਾਕ੍ਥਨ-** ਪਿਛਲੇ ਸ਼ਬਦ ਅਨੁਸਾਰ ਜੋ ਹਰੀ ਨੂੰ ਆਪਣਾ ਜੀਵਨ ਮਨੋਰਥ ਬਣਾਏਗਾ, ਓਹ ਹਰੀ ਨਾਲ ਅੰਦਰੋਂ ਜੁੜਿਆ ਰਹਿਣ ਵਾਲਾ ਬਣ ਜਾਏਗਾ। ਭਾਵ ਇਹ ਕਿ ਉਹ ਦੁਬਿਧਾ ਰਹਿਤ ਹੋਕੇ 'ਹਰੀ ਸੰਯੁਕਤ' ਹੋ ਜਾਏਗਾ। ਹਰੀ ਸੰਗ ਜੁੜੇ ਰਹਿਣ ਵਾਲਾ ਕੀਹ ਕੁਛ ਹੋਏਗਾ? ਅਗਲੀ ਅਸ਼ਟਪਦੀ ਵਿਚ ਨਿਰੂਪਣ ਕੀਤਾ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥<br>ਹਰਿ ਸਿਉ ਜੁਰੈ ਤਾ ਸਭੁ ਕੋ ਮੀਤੁ ॥<br>ਹਰਿ ਸਿਉ ਜੁਰੈ ਤ ਨਿਹਚਲੁ ਚੀਤੁ ॥<br>ਹਰਿ ਸਿਉ ਜੁਰੈ ਨ ਵਿਆਪੈ ਕਾੜ੍ਾ ॥<br>ਹਰਿ ਸਿਉ ਜੁਰੈ ਤ ਹੋਇ ਨਿਸਤਾਰਾ ॥ ੧ ॥ | (ਜੇ ਕੋਈ ਮਾਨੁਖ) ਹਰੀ ਨਾਲ ਜੁੜ ਜਾਵੇ (ਭਾਵ ਮਨ ਨੂੰ ਯਾ ਬ੍ਰਿਤੀ ਨੂੰ ਹਰੀ ਵਿਚ ਲਾਈ ਰਖੇ) ਤਾਂ ਸਭ ਕੋਈ (ਉਸ ਦਾ) ਮਿਤ੍ਰ ਹੋ ਜਾਂਦਾ ਹੈ। (ਜੇ ਕੋਈ) ਹਰੀ ਨਾਲ ਜੁੜ ਜਾਵੇ ਤਾਂ (ਉਸ ਦਾ) ਮਨ ਅਡੋਲ ਹੋ ਜਾਂਦਾ ਹੈ। (ਜੇ ਕੋਈ) ਹਰੀ ਨਾਲ ਜੁੜ ਜਾਵੇ ਤਾਂ (ਉਸ ਨੂੰ) ਚਿੰਤਾ ਝੋਰਾ ਨਹੀਂ ਵਾਪਰਦਾ। (ਜੇ ਕੋਈ) ਹਰੀ ਨਾਲ ਜੁੜ ਜਾਵੇ ਤਾਂ (ਉਸ ਦਾ) ਨਿਸਤਾਰਾ (ਪਾਰ ਉਤਾਰਾ) ਹੋ ਜਾਂਦਾ ਹੈ॥੧॥ |
| ਰੇ ਮਨ ਮੇਰੇ ਤੂੰ ਹਰਿ ਸਿਉ ਜੋਰੁ ॥<br>ਕਾਜਿ ਤੁਹਾਰੈ ਨਾਹੀ ਹੋਰੁ ॥੧॥ਰਹਾਉ॥ | (ਇਸ ਲਈ) ਹੇ ਮੇਰੇ ਮਨ! ਤੂੰ (ਆਪਣੇ ਆਪ ਨੂੰ) ਹਰੀ ਨਾਲ ਜੋੜ, (ਕਿਉਂਕਿ) ਹੋਰ (ਕਿਸੇ) ਨੇ (ਬੀ) ਤੇਰੇ ਕੰਮ ਨਹੀਂ ਆਉਣਾ॥੧॥ ਰਹਾਉ॥ |
| ਵਡੇ ਵਡੇ ਜੋ ਦੁਨੀਆਦਾਰ ॥<br>ਕਾਹੂ ਕਾਜਿ ਨਾਹੀ ਗਾਵਾਰ ॥<br>ਹਰਿ ਕਾ ਦਾਸੁ ਨੀਚ ਕੁਲੁ ਸੁਣਹਿ ॥<br>ਤਿਸ ਕੈ ਸੰਗਿ ਖਿਨ ਮਹਿ ਉਧਰਹਿ ॥ ੨ ॥ | ਹੇ ਮੂਰਖ! ਜੋ ਵਡੇ ਵਡੇ ਦੁਨੀਆਂਦਾਰ ਹਨ (ਓਹ ਤੇਰੇ) ਕਿਸੇ ਕੰਮ ਨਹੀਂ ਆਉਣੇ, (ਕਿਉਂਕਿ ਤੈਨੂੰ ਸ਼ੌਕ ਹੈ ਕਲਜਾਣ ਦਾ ਤੇ ਓਹ ਮੱਤੇ ਹਨ ਮਾਇਆ ਵਿਚ। ਪਰ ਦੇਖ ਜੇ ਕੋਈ) ਹਰੀ ਦਾ ਦਾਸ ਹੋਵੇ (ਚਾਹੇ ਤੂੰ) ਸੁਣੇਂ (ਕਿ ਉਹ) ਨੀਚ ਕੁਲ ਦਾ ਹੈ, ਉਸ ਦੀ ਸੰਗਤ (ਜੇ ਤੂੰ ਕਰੇਂ ਤਾਂ) ਪਲ ਵਿਚ (ਤੇਰਾ) ਉਧਾਰ ਹੋ ਜਾਵੇ॥।੨॥ |
| ਕੋਟਿ ਮਜਨ ਜਾ ਕੈ ਸੁਣਿ ਨਾਮ ॥<br>ਕੋਟਿ ਪੂਜਾ ਜਾ ਕੈ ਹੈ ਧਿਆਨ ॥<br>ਕੋਟਿ ਪੁੰਨ ਸੁਣਿ ਹਰਿ ਕੀ ਬਾਣੀ ॥<br>ਕੋਟਿ ਫਲਾ ਗੁਰ ਤੇ ਬਿਧਿ ਜਾਣੀ ॥੩॥ | ਜਿਸ (ਹਰੀ) ਦਾ ਨਾਮ ਸੁਣਕੇ ਕ੍ਰੋੜਾਂ (ਤੀਰਥ-) ਇਸ਼ਨਾਨਾਂ (ਦੇ ਫਲ ਤੁੱਲ ਫਲ ਪ੍ਰਾਪਤ) ਹੁੰਦਾ ਹੈ, (ਹਾਂ) ਜਿਸ (ਹਰੀ) ਦੇ ਧਿਆਨ (ਧਾਰਨ) ਨਾਲ ਕ੍ਰੋੜਾਂ ਪੂਜਾ (ਦਾ ਫਲ ਪ੍ਰਾਪਤ ਹੁੰਦਾ ਹੈ)। (ਜਿਸ) ਹਰੀ ਦੀ ਬਾਣੀ ਸੁਣਕੇ ਕ੍ਰੋੜਾਂ ਪੁੰਨ (ਕੀਤਿਆ ਦਾ ਫਲ ਮਿਲ ਜਾਂਦਾ ਹੈ, ਹਾਂ ਉਸ ਹਰੀ ਦੇ ਮਿਲਣੇ ਦੀ) ਬਿਧਿ ਗੁਰੂ ਤੋਂ ਜਾਣ ਲਿਆ ਕ੍ਰੋੜਾਂ ਫਲ ਮਿਲਦੇ ਹਨ॥੩॥ |
| ਮਨ ਅਪੁਨੇ ਮਹਿ ਫਿਰਿ ਫਿਰਿ ਚੇਤ ॥<br>ਬਿਨਸਿ ਜਾਹਿ ਮਾਇਆ ਕੇ ਹੇਤ ॥<br>ਹਰਿ ਅਬਿਨਾਸੀ ਤੁਮਰੈ ਸੰਗਿ ॥<br>ਮਨ ਮੇਰੇ ਰਚੁ ਰਾਮ ਕੈ ਰੰਗਿ ॥ ੪ ॥ | ਹੇ ਮਨ! ਆਪਣੇ ਆਪ ਵਿਚ ਮੁੜ ਮੁੜਕੇ (ਸਦਾ ਥਿਰ ਹਰੀ ਨੂੰ) ਯਾਦ ਕਰ, ਮਾਇਆ ਦੇ ਪਿਆਰ (ਸਾਰੇ) ਨਾਸ਼ ਹੋ ਜਾਣਗੇ। (ਪਰ) ਨਾਸ਼ ਰਹਿਤ ਹਰੀ ਤੇਰੇ ਅੰਗ ਸੰਗ (ਹੈ ਤੇ ਰਹੇਗਾ, ਤਾਂ ਤੇ ਹੇ) ਮੇਰੇ ਮਨ ਵਾਹਿਗੁਰੂ ਦੇ ਪ੍ਰੇਮ ਵਿਚ ਪਰਵਿਰਤ ਹੋ ਜਾਹ॥੪॥ |
| ਜਾ ਕੈ ਕਾਮਿ ਉਤਰੈ ਸਭ ਭੂਖ ॥<br>ਜਾ ਕੈ ਕਾਮਿ ਨ ਜੋਹਹਿ ਦੂਤ ॥<br>ਜਾ ਕੈ ਕਾਮਿ ਤੇਰਾ ਵਡ ਗਮਰੁ ॥<br>ਜਾ ਕੈ ਕਾਮਿ ਹੋਵਹਿ ਤੂੰ ਅਮਰੁ ॥ ੫ ॥ | (ਹਾਂ, ਉਸ ਵਾਹਿਗੁਰੂ ਦੇ ਪ੍ਰੇਮ ਵਿਚ ਕਿ) ਜਿਸ ਦੀ ਕਾਮਨਾ ਕਰਨ ਦੁਆਰਾ ਸਭ ਭੁੱਖਾਂ ਦੂਰ ਹੋ ਜਾਂਦੀਆਂ ਹਨ, (ਹਾਂ) ਜਿਸ ਦੀ ਕਾਮਨਾ ਕਰਨੇ ਕਰਕੇ ਜਮ ਦੂਤ (ਕੈਰੀ ਅੱਖ ਨਾਲ) ਨਹੀ ਤੱਕਦੇ। ਹਾਂ) ਜਿਸ ਦੀ ਕਾਮਨਾ ਕਰ ਕਰ ਕੇ ਤੇਰਾ ਪ੍ਰਤਾਪ ਵਡਾ ਹੋਵੇਗਾ। (ਹਾਂ) ਜਿਸ ਦੀ ਕਾਮਨਾ ਕਰਨੇ ਕਰਕੇ ਤੂੰ ਮੌਤ ਰਹਿਤ ਹੋ ਜਾਏਂਗਾ॥ ੫॥ |

| | |
|---|---|
| ਜਾ ਕੇ ਚਾਕਰ ਕਉ ਨਹੀ ਡਾਨ ॥<br>ਜਾ ਕੇ ਚਾਕਰ ਕਉ ਨਹੀ ਬਾਨ ॥<br>ਜਾ ਕੈ ਦਫਤਰਿ ਪੁਛੈ ਨ ਲੇਖਾ ॥<br>ਤਾ ਕੀ ਚਾਕਰੀ ਕਰਹੁ ਬਿਸੇਖਾ ॥ ੬ ॥ | (ਹੇ ਮਨ*!) ਉਸ (ਹਰੀ) ਦੀ ਚਾਕਰੀ ਮੁਖ ਕੰਮ ਜਾਣਕੇ ਕਰ ਕਿ ਜਿਸ ਦੇ ਚਾਕਰ ਨੂੰ ਕੋਈ ਦੰਡ ਨਹੀਂ (ਭੁਗਤਣਾ ਪੈਂਦਾ) ਜਿਸ ਦੇ ਚਾਕਰ ਨੂੰ ਕੋਈ (ਕਿਤੇ) ਰੋਕ ਨਹੀਂ ਪੈਂਦੀ ਤੇ ਜਿਸ ਦੇ ਦਫਤਰ ਵਿਚ (ਚਾਕਰ ਤੋਂ) ਕੋਈ ਲੇਖਾ ਨਹੀਂ ਪੁੱਛਦਾ॥੬॥ |
| ਜਾ ਕੈ ਊਨ ਨਾਹੀ ਕਾਹੂ ਬਾਤ ॥<br>ਏਕਹਿ ਆਪਿ ਅਨੇਕਹਿ ਭਾਤਿ ॥<br>ਜਾ ਕੀ ਦ੍ਰਿਸਟਿ ਹੋਇ ਸਦਾ ਨਿਹਾਲ ॥<br>ਮਨ ਮੇਰੇ ਕਰਿ ਤਾ ਕੀ ਘਾਲ ॥ ੭ ॥ | *ਹੇ ਮੇਰੇ ਮਨ! ਉਸ (ਹਰੀ ਦੀ) ਸੇਵਾ ਕਰ ਕਿ ਜਿਸ ਦੇ (ਘਰ) ਕਿਸੇ ਗੱਲ ਦੀ (ਕੋਈ) ਕਮੀ ਨਹੀਂ, (ਜੋ ਹਰੀ ਕਿ) ਆਪ ਇਕ ਹੈ (ਫਿਰ) ਅਨੇਕਾਂ ਭਾਂਤਾਂ ਦਾ ਹੋ ਰਿਹਾ ਹੈ, ਜਿਸ ਦੀ (ਕ੍ਰਿਪਾ) ਦ੍ਰਿਸ਼ਟੀ ਨਾਲ ਤੂੰ ਸਦਾ ਲਈ ਨਿਹਾਲ ਹੋ ਜਾਏਂਗਾ, (ਭਾਵ ਸਦਾ ਅਨੰਦ ਪ੍ਰਸੰਨ ਤ੍ਰਿਪਤ ਹੋ ਜਾਏਂਗਾ)॥੭॥ |
| ਨਾ ਕੋ ਚਤੁਰੁ ਨਾਹੀ ਕੋ ਮੂੜਾ ॥<br>ਨਾ ਕੋ ਹੀਣੁ ਨਾਹੀ ਕੋ ਸੂਰਾ ॥<br>ਜਿਤੁ ਕੋ ਲਾਇਆ ਤਿਤ ਹੀ ਲਾਗਾ ॥<br>ਸੋ ਸੇਵਕੁ ਨਾਨਕ ਜਿਸੁ ਭਾਗਾ ॥੮॥੬॥ | (ਸਦਾ ਨਿਹਾਲ ਹੋ ਕੇ ਤੇਰੀ ਬ੍ਰਹਮ ਦ੍ਰਿਸ਼ਟੀ ਇਹ ਹੋ ਜਾਏਗੀ ਕਿ ਆਪੂੰ) ਕੋਈ ਚਤੁਰ ਨਹੀਂ, ਨਾ ਕੋਈ ਆਪੂੰ ਮੂਰਖ ਹੈ। ਨਾ ਕੋਈ ਨਿਰਬਲ ਹੈ ਨਾ ਕੋਈ ਸੂਰਮਾ ਹੈ। ਜਿਧਰ ਕੋਈ ਲਾਇਆ ਗਿਆ ਹੈ ਉਧਰ ਹੀ ਲੱਗ ਰਿਹਾ ਹੈ। (ਸੋ) ਜਿਸ ਦੇ ਭਾਗ (ਚੰਗੇ) ਹਨ ਉਹ ਸੇਵਕ (ਬਣ ਜਾਂਦਾ ਹੈ ਫੁਰਮਾਉਂਦੇ ਹਨ ਗੁਰੂ) ਨਾਨਕ (ਦੇਵ ਜੀ)❖॥੮॥੬॥ |

**ਵਯਾਖਯਾ-** ਅੰਕ ੧ ਤੇ ਰਹਾਉ ਵਿਚ ਫੁਰਮਾਇਆ ਹੈ ਕਿ ਹੇ ਮੇਰੇ ਮਨ! ਆਪਣੇ ਆਪ ਨੂੰ ਹਰੀ ਨਾਲ ਜੋੜ, ਕਿਉਂਕਿ ਹੋਰ ਜਿਸ ਨਾਲ ਜੁੜੇਂਗਾ, ਉਸ ਨੇ ਤੇਰੇ ਕੰਮ ਨਹੀਂ ਆਉਣਾ। ਜੇ ਸੰਬੰਧੀਆ ਮਿਤ੍ਰਾਂ ਆਦਿ ਨਾਲ ਜੁੜੇਂਗਾ ਤਾਂ ਓਹ ਨਾਸ਼ਮਾਨ ਹਨ, ਵਿਛੁੜੇਂਗਾ ਤਾਂ ਦੁਖੀ ਥੀਵੇਂਗਾ। ਜੇ ਪਦਾਰਥਾਂ ਵਿਚ ਬ੍ਰਿਤੀ ਨੂੰ ਲਾਈ ਰਖੇਂਗਾ ਤਾਂ ਓਹ ਛਡ ਜਾਣਗੇ ਜਾਂ ਤੂੰ ਛਡ ਜਾਏਂਗਾ, ਨਾਲ ਕੁਛ ਨਹੀਂ ਜਾਏਗਾ, ਪਰ ਜੇ ਹਰੀ ਨਾਲ ਜੁੜੇਂਗਾ ਤਾਂ ਤੇਰਾ ਨਿਸਤਾਰਾ ਹੋ ਜਾਏਗਾ। ਜੀਉਂਦੇ ਜੀ ਹਰੀ ਨਾਲ ਜੁੜਿਆਂ ਤੈਨੂੰ ਕਾੜਾ, ਝੋਰਾ, ਚਿੰਤਾ, ਸਾੜਾ ਕੁਛ ਨਹੀਂ ਵਾਪਰੇਗਾ, ਕਿਉਂਕਿ ਤੇਰਾ ਧੁਰ ਅੰਦਰਲਾ ਹਿੱਸਾ, ਚਿੱਤ, ਹਰੀ ਵਿਚ ਜੁੜਿਆ ਹੋਏਗਾ। ਏਹ ਤਾਂ ਤੈਨੂੰ ਤੇਰੇ ਅੰਦਰ ਲਾਭ ਹੋਣਗੇ, ਬਾਹਰ ਜਗਤ ਵਿਚ ਸਭ ਕੋਈ ਤੇਰਾ ਮਿਤ੍ਰ ਹੋ ਜਾਏਗਾ, ਕਿਉਂਕਿ ਤੇਰੇ ਅੰਦਰ ਹਰੀ ਹੈ, ਕਿਸੇ ਨਾਲ ਵੈਰ ਭਾਵ ਤੇਰੇ ਅੰਦਰ ਹੈ ਹੀ ਨਹੀਂ, ਸੋ-

ਮਨ ਅਪੁਨੇ ਤੇ ਬੁਰਾ ਮਿਟਾਨਾ॥ ਪੇਖੈ ਸਗਲ ਸ੍ਰਿਸਟਿ ਸਾਜਨਾ॥

(ਗਉੜੀ ਮ: ੫, ਸੁਖਮਨੀ, ੩-੬)

ਤੇਰੇ ਅੰਦਰ ਵਸਦਾ ਹਰੀ, ਜੋ ਸਭ ਦੇ ਭਲੇ ਵਿਚ ਹੈ ਤੈਨੂੰ ਸਭ ਦਾ ਭਲਾ ਚਿਤਵਨ ਵਾਲਾ ਬਣਾ ਦੇਵੇਗਾ। ਜਦ ਤੂੰ ਸਭ ਦੇ ਭਲੇ ਵਿਚ ਹੋਵੇਂਗਾ, ਤੂੰ ਸਭ ਨੂੰ ਮਿੱਤ੍ਰ ਦੇਖੇਂਗਾ ਸਾਰੇ ਤੈਨੂੰ ਮਿਤ੍ਰ ਦੇਖਣਗੇ।

---

* ਛੇਕੜਲੀ ਸਤਰ ਦਾ ਅਰਥ ਪਹਿਲੋਂ ਲਗਦਾ ਹੈ।

❖ ਭਾਵ-ਸੇਵਕ ਅਹੰਕਾਰ ਨਹੀਂ ਧਾਰਦਾ ਕਿ ਮੈਂ ਆਪੂ ਸੇਵਕ ਬਣ ਗਿਆ ਹਾਂ। ਉਹ ਸਮਝਦਾ ਹੈ ਕਿ ਮੇਰੇ ਭਾਗਾਂ ਵਿਚ ਸਾਈਂ ਨੇ ਇਹ ਹਰੀ ਸੇਵਾ ਪਾਈ ਤਾਂ ਉਸ ਦਾ ਬਣਾਇਆ ਬਣਿਆ ਹਾਂ। ਇਸ ਕਹਿਣ ਵਿਚ ਹਉਮੈ ਦਾ ਅਭਾਵ ਜਣਾਇਆ।

ਅੰਕ ੨ ਵਿਚ ਹਰੀ ਦੇ ਦਾਸ ਤੇ ਦੁਨੀਆਂਦਾਰ ਦੀ ਸੰਗਤ ਦਾ ਫਰਕ ਦਿਖਾਇਆ ਹੈ ਕਿ ਵਡੇ ਵਡੇ ਦੁਨੀਆਂਦਾਰ ਲੋੜ ਪਈ ਤੇ ਕੰਮ ਨਹੀਂ ਆਉਂਦੇ। ਫੇਰ ਅੱਗੇ ਗਏ ਓਹ ਸ਼ੁਭ ਗਤੀ ਨੂੰ ਪ੍ਰਾਪਤ ਨਹੀਂ ਹੁੰਦੇ, ਸੋ ਕਿਸੇ ਦੇ ਕੰਮ ਨਹੀਂ ਆ ਸਕਦੇ। ਵਡੇ ਦੁਨੀਦਾਰ ਦੇ ਟਾਕਰੇ ਤੇ ਨੀਚ ਕੁਲ ਦਾ ਹਰੀ ਦਾ ਦਾਸ ਜੇ ਮਿਲੇ ਤਾਂ ਸੰਗਤ ਕਰ, ਕਿਉਂਕਿ ਉਸ ਦੀ ਸੁਹਬਤ ਨਾਲ ਤੂੰ ਹਰੀ ਵਿਚ ਜੁੜੇਂਗਾ, ਹਰੀ ਵਿਚ ਜਿਸ ਛਿਨ ਜੁੜੇਂ ਉਹੀ ਛਿਨ ਉਧਾਰ ਹੋ ਜਾਣ ਦੀ ਛਿਨ ਹੋ ਜਾਂਦੀ ਹੈ। ਪਹਿਲੇ ਹਰੀ ਨਾਲ ਜੁੜਨ ਤੇ ਉਸ ਦਾ ਲਾਭ ਹੀ ਦੱਸ ਆਏ ਸਨ, ਏਥੇ ਦੱਸਿਆ ਕਿ ਹਰੀ ਦੇ ਦਾਸ ਦੀ ਸੰਗਤ ਕਰੇ, ਉਸ ਕਰਕੇ ਹਰੀ ਨਾਲ ਜੁੜਨੇ ਦਾ ਰੰਗ ਲਗੇਗਾ।

(ਜਾਚ) ਅੰਕ ੩ ਵਿਚ ਸਪਸ਼ਟ ਕਹਿ ਦਿਤਾ ਕਿ ਹਰੀ ਨਾਲ ਜੁੜਨੇ ਦੀ ਜਾਚ ਗੁਰੂ ਤੋਂ ਆਵੇਗੀ। ਗੁਰੂ ਜਾਚ ਕੀਹ ਦੱਸੇਗਾ? ਇਸੇ ਅੰਕ ਵਿਚ ਖੁਹਲੀ ਹੈ, ਉਹ ਹੈਨ ਤ੍ਰੈ ਚੀਜ਼ਾਂ: ਬਾਣੀ, ਨਾਮ ਤੇ ਧਯਾਨ। ਗੁਰੂ ਹਰੀ ਦੀ ਕੀਰਤੀ ਵਾਲੀ ਬਾਣੀ ਬਖਸ਼ੇਗਾ, ਜੈਸੇ ਗੁਰੂ ਸਾਹਿਬਾਨ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਿਖਾਂ ਪ੍ਰਤੀ ਦਿੱਤੀ ਹੈ। ਇਸ ਬਾਣੀ ਦੁਆਰਾ ਹਰੀ ਦੀ ਸਿਫਤ ਸਲਾਹ ਕਰ, ਇਹ ਮਨ ਦੀ ਮੈਲ ਹਰੇਗੀ ਤੇ ਹਰੀ ਵਿਚ ਰੁਚੀ ਨੂੰ ਵਧਾਵੇਗੀ, ਫੇਰ ਉਹ ਨਾਮ ਦੇਵੇਗਾ, ਨਾਮ ਨਾਲ ਸੂਖਮ ਮੈਲ ਹਿਰੇਗੀ ਤੇ ਨਾਮੀ ਵਿਚ ਸੁਰਤ ਜੁੜੇਗੀ। ਫੇਰ ਹਰੀ ਚਰਨਾਂ ਦਾ ਧਯਾਨ ਦੱਸੇਗਾ:

ਸੁਣਿਐ ਲਾਗੈ ਸਹਜਿ ਧਿਆਨੁ॥	(ਜਪੁਜੀ-੧੦)

ਫੇਰ ਤੈਨੂੰ ਪੁੰਨ ਕਰਮਾਂ ਦੇ ਕਰਨੇ ਦੀ, ਤੀਰਥ ਜਾਣ ਦੀ, ਦੇਵੀ ਦੇਉਤੇ ਦੀ ਪੂਜਾ ਦੀ ਲੋੜ ਨਹੀਂ ਰਹੇਗੀ। ਜੋ ਫਲ ਇਨ੍ਹਾਂ ਕਰਮਾਂ ਦੇ ਲਿਖੇ ਹਨ ਓਹ ਫਲ ਤੈਨੂੰ ਬਾਣੀ ਨਾਮ ਤੇ ਸਹਜ ਧਿਆਨ ਨਾਲ ਪ੍ਰਾਪਤ ਹੋ ਜਾਣਗੇ।

ਅੰਕ ੪- ਨਾਮ ਦੀ ਗੱਲ ਦੁਹਰਾਉਂਦੇ ਹਨ ਤੇ ਉਸ ਦਾ ਐਤ੍ਰੀਵ ਅਸਰ ਦੱਸਦੇ ਹਨ, ਤੇ ਇਕ ਸੰਥਾ ਪਿਛਲੇ ਅੰਕ ਦੀ ਸਫਲਤਾ ਲਈ ਹੋਰ ਦੇਂਦੇ ਹਨ ਕਿ 'ਮਨ ਮੇਰੇ ਰਚੁ ਰਾਮ ਕੈ ਰੰਗਿ॥' ਕਿ ਇਸ ਅੰਕ ਵਿਚ ਜੋ ਬਿਧਿ ਗੁਰੂ ਨੇ ਦੱਸੀ ਹੈ ਉਸ ਵਿਚ ਪ੍ਰੇਮ ਨਾਲ ਲਗ, ਅਰਥਾਤ ਓਹ ਕੰਮ ਕਰ, ਪਰ ਪ੍ਰਭੂ ਵਿਚ ਪ੍ਰੇਮ ਧਾਰਨ ਕਰਕੇ, ਸਿਫਤ ਸਲਾਹ ਨਾਮ ਤੇ ਧਯਾਨ ਪ੍ਰਭੂ ਪ੍ਰੇਮ ਵਿਚ ਹੋਵੇ। ਪ੍ਰੇਮ ਭਾਵਨਾ ਵਿਚ ਪ੍ਰਭੂ ਨੂੰ ਮੁੜ ਮੁੜ ਯਾਦ ਕਰ-ਸਿਮਰ। ਇਸ ਨਾਲ ਮਾਯਕ ਪ੍ਰੇਮ ਤੇਰੇ ਬਿਲਾ ਜਾਣਗੇ, ਕਿਉਂਕਿ ਅੰਦਰ ਮਾਇਆ ਦੇ ਸੁਆਮੀ ਦੀ ਹੋਂਦ ਜਾਗ ਪਵੇਗੀ। ਹਾਂ ਤੈਨੂੰ ਆਪਣੇ ਅੰਦਰ, ਹਰੀ, ਜੋ ਕਦੇ ਨਾਸ਼ ਨੂੰ ਪ੍ਰਾਪਤ ਨਹੀਂ ਹੁੰਦਾ, ਅੰਗ ਸੰਗ ਪ੍ਰਤੀਤ ਦੇਣ ਲਗ ਜਾਏਗਾ।

ਅੰਕ ੫ ਵਿਚ ਵਾਹਿਗੁਰੂ ਪ੍ਰੇਮ ਦੇ ਲਾਭ ਦੱਸੇ ਹਨ, ਕਾਮ ਪਦ 'ਕਮੑ' ਧਾਤੂ ਤੋਂ ਬਣਦਾ ਹੈ। 'ਕਮੑ' ਦਾ ਅਰਥ ਹੈ ਇੱਛਾ ਕਰਨੀ, ਚਾਹੁਣਾ। ਕਾਮ ਦਾ ਅਰਥ ਹੈ, ਕਾਮਨਾ, ਤੀਬਰ ਇੱਛਾ, ਪ੍ਰੇਮ। ਏਥੇ ਦੱਸਦੇ ਹਨ ਕਿ ਜਿਸ ਦੀ ਕਾਮਨਾ ਕਰਨੇ ਕਰਕੇ ਯਾ ਜਿਸ ਨੂੰ ਪਿਆਰ ਕਰਨੇ ਕਰਕੇ ਤ੍ਰਿਸ਼ਨਾ ਆਦਿ ਸਭ ਭੁੱਖਾਂ ਦੂਰ ਹੋ ਜਾਂਦੀਆਂ ਹਨ ਤੇ ਪ੍ਰਤਾਪਸ਼ੀਲ ਬਣ ਜਾਈਦਾ ਹੈ ਅਤੇ ਮਰਕੇ ਜਮ ਦੂਤ ਤੋਂ ਬਚ ਜਾਈਦਾ ਤੇ ਅਮਰ ਹੋ ਜਾਈਦਾ ਹੈ।

ਅੰਕ ੬ ਵਿਚ ਦਸਦੇ ਹਨੰ ਕਿ ਉਸ ਪ੍ਰਭੂ ਦੀ ਚਾਕਰੀ ਕਰ ਜਿਸ ਦੇ ਅਸਾਂ ਏਹ ਫਲ ਦੱਸੇ ਹਨ, ਕਿਉਂਕਿ ਉਸ ਦੇ ਚਾਕਰ ਨੂੰ ਫੇਰ ਅਗੇ ਜਾਕੇ ਦੰਡ ਨਹੀਂ ਕੋਈ ਲਗਦਾ ਤੇ ਕਿਤੇ ਰੋਕ ਨਹੀਂ ਪੈਂਦੀ ਭਾਵ ਓਹ ਮਰ ਕੇ ਸੁਤੰਤਰ ਵਿਚਰਦੇ ਹਨ ਕਿਤੇ ਜਾਣੋਂ ਠਾਕੇ ਨਹੀਂ ਜਾਂਦੇ ਤੇ ਨਾ ਹੀ ਕੋਈ ਕਰਮਾਂ ਦਾ ਲੇਖਾ ਪੁੱਛਦਾ ਹੈ। ਉਸ ਦੀ ਚਾਕਰੀ ਕਰ, ਪਰ ਮਾਮੂਲੀ ਨਹੀਂ, ਵਿਸ਼ੇਸ਼ ਕਰਕੇ। ਮਤਲਬ ਇਹ ਹੈ ਕਿ ਵਾਹਿਗੁਰੂ ਦੀ ਚਾਕਰੀ ਨੂੰ ਹੇ ਮਨ 'ਮੁੱਖ' ਫਰਜ਼ ਆਪਣਾ ਬਣਾ ਲੈ।

ਅੰਕ ੭- ਹੋ ਸਕਦਾ ਹੈ ਇਹ ਨਿਜ ਮਨ ਨੂੰ ਕੀਤਾ ਉਪਦੇਸ਼ ਸੁਣਕੇ ਕਿਸੇ ਜਗਜਾਸੂ ਨੂੰ ਸੰਸਾ ਫੁਰੇ ਕਿ ਜਿਸ ਦੀ ਚਾਕਰੀ ਕਹਿ ਰਹੇ ਹੋ ਉਸ ਦੀ ਸਮਰੱਥਾ ਕਿਤਨੀ ਕੁ ਹੈ? ਤਾਂ ਫੁਰਮਾਉਂਦੇ ਹਨ ਕਿ

ਉਸ ਦੇ ਘਰ ਯਾ ਉਸ ਦੇ ਪਾਸ ਕਿਸੇ ਗੱਲ ਦੀ ਕਮੀ ਨਹੀਂ। ਅਰਥਾਤ ਉਹ ਸਰਬ ਸਮਰਥ ਤੇ ਸਰਬ ਵਿਸ਼ਵ ਦਾ ਮਾਲਕ ਹੈ! ਉਹੀ ਅਨੇਕ ਹੋ ਕੇ ਪਸਰ ਰਿਹਾ ਹੈ, ਪਰ ਫਿਰ ਉਹ ਇਕ ਦਾ ਇਕ ਹੈ ਅਰਥਾਤ ਉਹ ਹਰ ਥਾਂ ਮੌਜੂਦ ਹੈ, ਸਰਬ ਸਮਰੱਥ ਹੈ, ਦਾਤਾ ਹੈ, ਉਸ ਦੀ ਕ੍ਰਿਪਾ ਦ੍ਰਿਸ਼ਟੀ ਐਸੀ ਹੈ ਜੋ ਇਕ ਕਟਾਖਜ ਨਾਲ ਨਿਹਾਲ ਕਰ ਦੇਂਦੀ ਹੈ। ਭਾਵ ਉਸ ਦੀ ਮਿਹਰ ਤ੍ਰਿਪਤੀ ਦੀ ਦਾਤਾ ਹੈ, ਸਭ ਕੁਛ ਦੀ ਦਾਤਾ ਹੈ, ਦੀਨ ਦੁਨੀ ਦੀ ਦਾਤਾ ਹੈ, ਮੁਕਤੀ ਤੇ ਪਰਮਾਨੰਦ ਦੀ ਦਾਤਾ ਹੈ, ਉਸ ਪ੍ਰਭੂ ਦੀ, ਫੁਰਮਾਉਂਦੇ ਹਨ ਕਿ ਘਾਲ ਕਰ। ਘਾਲ ਦਾ ਕੀਹ ਭਾਵ ਹੈ, ਜਪੁਜੀ ਵਿਚ ਦੱਸਿਆ ਹੈ:-

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥　　(ਜਪੁਜੀ)

ਸੋ ਨਾਮ ਨੂੰ ਧਿਆਉ; ਇਹ ਭਾਵ ਹੈ।

ਅੰਕ ੮ ਵਿਚ ਪਿਛਲੇ ਸਾਰੇ ਅੰਕਾਂ ਦਾ ਸਾਰ ਲੈ ਕੇ ਇਕ ਹੋਰ ਉਪਦੇਸ਼ ਦਿੱਤਾ ਹੈ। ਪਿਛੇ ਕਹੇ ਮੁਜਬ ਯਤਨ ਕਰਦਾ ਜੀਵ ਚਾਕਰ ਬਣੇਗਾ, ਅਰਥਾਤ ਪਭੂ ਦਾ ਸੇਵਕ ਬਣੇਗਾ। ਉਸ ਸੇਵਕ ਪ੍ਰਤੀ ਸਾਵਧਾਨ ਕਰਦੇ ਹਨ ਕਿ ਭਾਈ ਖ਼ਬਰਦਾਰ ਹੋ, ਸੇਵਕ ਬਣਕੇ ਇਹ ਨਹੀਂ ਸਮਝਣਾ ਕਿ ਮੈਂ ਨਾਮ ਬਾਣੀ ਦੀ ਘਾਲ ਘਾਲਕੇ ਤੇ ਸੇਵ ਕਰਕੇ ਸੇਵਕ ਬਨਿਆ ਹਾਂ। ਇਹ ਫੇਰ ਹਉਮੈਂ ਹੋਵੇਗੀ। ਤੂੰ ਇਹ ਸਮਝਣਾ ਹੈ ਕਿ ਇਹ ਆਪਣੀ ਕਰਮ ਘਾਲ ਨਹੀਂ, ਇਹ ਮਿਹਰ ਹੈ ਜੋ ਭਾਗਾਂ ਵਿਚ ਲਿਖੀ ਸੀ। ਭਾਗ ਵੀ ਉਹੋ ਪ੍ਰਭੂ ਲਿਖਦਾ ਹੈ। ਸੋ ਭਾਗਾਂ ਦੀ ਸਮਝਕੇ ਵਾਹਿਗੁਰੂ ਦੀ ਦ੍ਰਿਸ਼ਟੀ ਵਲ ਲੋ ਲਾ ਕਿ ਉਸਨੇ ਇਹ ਭਲੇ ਭਾਗ ਪਾਏ ਤਾਂ ਸੇਵਾ ਪ੍ਰਾਪਤ ਹੋਈ। ਜੋ ਲੋਕ ਜਗਤ ਵਿਚ ਦੇਖੇਂ ਕਿ ਸਾਈਂ ਵਲ ਨਹੀਂ ਲੱਗ ਰਹੇ ਉਨ੍ਹਾ ਵਲ ਕ੍ਰੂਰ ਦ੍ਰਿਸ਼ਟੀ ਕਿ ਨਫਰਤ ਦੀ ਨਜ਼ਰ ਨਹੀਂ ਤੱਕਣਾ। ਇਹ ਸਮਝਣਾ ਕਿ-

'ਏਨਾ ਜੰਤਾ ਕੈ ਵਸਿ ਕਿਛੁ ਨਾਹੀ'　　(ਆਸਾ ਮ: ੧-੧੧)

ਜੈਸੇ ਜੈਸੇ ਕਰਮ ਕੀਤੇ, ਤੈਸੇ ਤੈਸੇ ਲੇਖ ਪਾਏ, ਤੈਸੀ ਤੈਸੀ ਰੁਚੀ ਬਣੀ, ਰੁਚੀ ਅਨੁਸਾਰ ਲਾਏ ਜੀਵ ਲਗ ਰਹੇ ਹਨ। ਕਰਮ ਜੀਵ ਕਰਦਾ ਹੈ, ਲੇਖਾ ਪ੍ਰਭੂ ਲਿਖਦਾ ਹੈ। ਉਸ ਅਨੁਸਾਰ ਜੀਵਾਂ ਦੀ ਲਗਨ ਹੈ। ਸੋ ਸੇਵਕ ਨੂੰ ਕਿਸੇ ਨਾਲ ਦ੍ਵੈਖ ਦ੍ਰਿਸ਼ਟੀ ਨਹੀਂ ਲੋੜੀਂਦੀ।

**ਨਿਰੁਕ੍ਤ**- ਜਰੈ- ਜੁੜੇ। ਜੁੜ ਜਾਵੇ, ਲਗ ਜਾਵੇ। ਜੁਰੈ ਦਾ ਕੀਹ ਭਾਵ ਹੈ, ਇਸ ਸ਼ਬਦ ਵਿਚ ਆਪ ਦੱਸਿਆ ਹੈ:-

੧. ਹਰੀ ਦੇ ਦਾਸ ਦਾ ਸੰਗ (ਅੰਕ ੨)। ੨. ਨਾਮ, ੩. ਧਿਆਨ, ੪. ਹਰਿ ਕੀ ਬਾਣੀ, ੫. ਗੁਰੂ ਤੋਂ ਜਾਣੀ ਬਿਧ (ਅੰਕ ੩), ੬. ਬਾਰ ਬਾਰ ਦਾ ਸਿਮਰਨ (ਅੰਕ ੪), ੭. ਪ੍ਰੇਮ ਭਾਵਨਾ (ਅੰਕ ੫), ੮. ਨਿਰਹੰਕਾਰਤਾ (ਅੰਕ ੮)।

ਕਾੜਾ- ਤੱਪਸ਼, ਝੋਰਾ, ਚਿੰਤਾ।　　ਨਿਸਤਾਰਾ-ਮੁਕਤੀ।

ਗਾਵਾਰ- ਹੇ ਮੂਰਖ!　　ਉਧਰਹਿ-ਤਰ ਜਾਵੇਂ। ਮੁਕਤੀ ਪਾਵੇਂ।

ਮਜਨ- ਇਸ਼ਨਾਨ।　　ਹੇਤ-ਪਿਆਰ। ਮੋਹ।

ਅਬਿਨਾਸੀ- ਨਾਸ਼ ਰਹਿਤ।　　ਰੰਗਿ-ਪ੍ਰੇਮ ਵਿਚ।

ਕਾਮਿ- (ਸੰਸ:, ਕਮ:=ਇਛਾ ਕਰਨੀ) ਕਾਮਨਾ, ਇੱਛਾ, ਪਿਆਰ।

ਨ ਜੋਹਹਿ- ਨਾ ਦੇਖਣ। ਕੈਰੀ ਅੱਖ ਨਾਲ ਨਾ ਤੱਕਣ। ਫੜਨ ਤੇ ਦੰਡ ਦੇਣ ਲਈ ਤਾੜਨ ਨਾ।

ਗਮਰੁ- (ਅ:, ਗ਼ਮਰ=ਜਲ ਬਹੁੱਲਤਾ, ਭੀੜ ਭਾੜ। ਜਵਾਂ ਮਰਦੀ, ਸਖ਼ਾਵਤ*) ਗੁਰੂ ਜੀ ਦਾ ਭਾਵ ਏਥੇ ਪ੍ਰਤਾਪ ਤੇ ਵਡਿੱਤ ਤੋਂ ਹੈ।

---

* ਅਰਬੀ 'ਗ਼ਿਮਰ' ਦਾ ਅਰਥ ਹੈ ਤ੍ਰੇਹ ਤੇ ਕੀਨਾ। 'ਗ਼ਮਰ' ਦਾ ਅਰਥ ਹੈ, ਨਾਦਾਨ। 'ਗ਼ਮਰੁ' ਦੇ ਅਰਥ ਹਨ- ਜਲ ਬਹੁੱਲਤਾ, ਭੀੜ ਭਾੜ, ਜਵਾਂ ਮਰਦੀ, ਸਖ਼ਾਵਤ ਆਦਿ।

ਡਾਨ- ਡੰਨ, ਦੰਡ, ਸਜ਼ਾ। ਬਾਨ- ਬੰਨ, ਬੰਧਨ, ਰੋਕ। (ਅ) ਬਾਣ, ਹਾਨੀ, ਘਾਟਾ।
ਬਿਸੇਖਾ- (ਸੰਸ:, ਵਿਸ਼ੇਖਜ) ਖਾਸ ਕਰਕੇ, ਵਿਸ਼ੇਸ਼ ਕਰਕੇ।ਮੁੱਖ ਸਮਝ ਕੇ।
ਊਨ- ਕਮੀ। ਘਾਟਾ। ਨਿਹਾਲ- ਖ਼ੁਸ਼ੀ, ਸੁਖੀ, ਤ੍ਰਿਪਤੀ ਵਾਲਾ ਮੁਕਤ, ਏਹ ਸਾਰੇ ਭਾਵ ਪਦ 'ਨਿਹਾਲ' ਵਿਚ ਹਨ। ਹੀਨੁ- ਹੀਣਾ=ਕਿਸੇ ਕਮੀ ਵਿਚ। ਕਮਜ਼ੋਰ।
ਸੂਰਾ- ਸੂਰਮਾ, ਬਹਾਦਰ।

## [ਗਉੜੀ ਮਹਲਾ ੫, ਅਸਟਪਦੀ-੩੬]

**ਪ੍ਰਾਕ੍ਥਨ**- ਅਗਲੀ ਅਸਟਪਦੀ ਵਿਚ ਸਿਮਰਨ ਤੋਂ ਵੇਮੁਖਾਂ, ਸਾਕਤਾਂ, ਦੀ ਅਧਮ ਦਸ਼ਾ ਮਿਸਾਲਾਂ ਦੇ ਦੇ ਕੇ ਦੱਸੀ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਬਿਨੁ ਸਿਮਰਨ ਜੈਸੇ ਸਰਪ ਆਰਜਾਰੀ॥ ਤਿਉ ਜੀਵਹਿ ਸਾਕਤ ਨਾਮੁ ਬਿਸਾਰੀ॥੧॥ | ਸੱਪ ਦੀ ਉਮਰਾ (ਲੰਮੀ ਤਾਂ ਹੁੰਦੀ ਹੈ, ਪਰ ਉਹ) ਸਿਮਰਣ ਵਿਹੂਣੀ ਹੋਣ ਕਰਕੇ ਜਿਵੇਂ (ਬਿਰਥੀ) ਜਾਂਦੀ ਹੈ, ਤਿਵੇਂ ਸਾਕਤ ਨਾਮ ਵਿਸਾਰਕੇ (ਬਿਰਥਾ) ਜੀਉਂਦੇ ਹਨ॥੧॥ |
| ਮਏਕ ਨਿਮਖ ਜੋ ਸਿਮਰਨ ਮਹਿ ਜੀਆ॥ ਕੋਟਿ ਦਿਨਸ ਲਾਖ ਸਦਾ ਥਿਰੁ ਥੀਆ ॥ ੧ ॥ ਰਹਾਉ ॥ | (ਪਰੰਤੂ) ਜੋ (ਕੋਈ) ਇਕ ਅੱਖ ਫਰਕਣੇ ਜਿੰਨਾ ਚਿਰ ਸਿਮਰਨ ਵਿਚ ਜੀਉਂਦਾ ਹੈ, ਉਹ ਲੱਖਾਂ ਕ੍ਰੋੜਾਂ ਦਿਨਾਂ ਲਈ (ਨਹੀਂ, ਸਗੋਂ ਉਹ) ਸਦਾ ਲਈ ਥਿਰ ਹੋ ਜਾਂਦਾ ਹੈ॥੧॥ ਰਹਾਉ॥ |
| ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ ॥ ਕਾਗ ਬਤਨ ਬਿਸਟਾ ਮਹਿ ਵਾਸ ॥੨॥ | (ਉਸ ਦੇ) ਕੀਤੇ (ਸਭ) ਕਰਮਾਂ ਨੂੰ (ਜੋ) ਬਿਨਾ ਸਿਮਰਨ (ਕਰਦਾ ਹੈ) ਧ੍ਰਿਗ ਹੈ, (ਕਿਉਂਕਿ ਜਿਵੇਂ) ਕਾਂ ਦੀ ਚੁੰਝ ਰੀਦ ਵਿਚ ਜਾ ਪ੍ਰਵਿਰਤ ਹੁੰਦੀ ਹੈ (ਤਿਵੇਂ ਓਹ ਮੈਲੇ ਕਰਮਾਂ ਵਿਚ ਜਾ ਪ੍ਰਵਿਰਤ ਹੁੰਦੇ ਹਨ)॥੨॥ |
| ਬਿਨੁ ਸਿਮਰਨ ਭਏ ਕੂਕਰ ਕਾਮ ॥ ਸਾਕਤ ਬੇਸੁਆ ਪੂਤ ਨਿਨਾਮ ॥ ੩ ॥ | ਸਿਮਰਨ ਤੋਂ ਬਿਨਾਂ ਰਹਿਣ ਕਰਕੇ (ਸਾਕਤ) ਕੁੱਤਿਆਂ ਦੇ ਕੰਮਾਂ ਵਾਲੇ ਹੋ ਜਾਂਦੇ ਹਨ। (ਹਾਂ) ਵੇਸਵਾ ਦੇ ਪੁਤ ਵਾਂਙੂ ਸਾਕਤ (ਪਿਤਾ) ਦੇ ਨਾਮ ਤੋਂ ਵਿਹੂਣੇ (ਭਾਵ ਨਿਗੁਰੇ) ਹੁੰਦੇ ਹਨ॥੩॥ |
| ਬਿਨੁ ਸਿਮਰਨ ਜੈਸੇ ਸੀਙ ਛਤਾਰਾ ॥ ਬੋਲਹਿ ਕੂਰੁ ਸਾਕਤ ਮੁਖੁ ਕਾਰਾ ॥ ੪ ॥ | ਸਿਮਰਨ ਤੋਂ ਬਿਨਾਂ ਸਾਕਤ (ਐਉਂ ਹੈ) ਜਿਵੇਂ ਸਿੰਗਾਂ ਵਾਲਾ ਮੇਢਾ ਹੁੰਦਾ ਹੈ, (ਕਿਉਂਕਿ ਉਹ) ਝੂਠ ਬੋਲਦਾ ਹੈ ਤੇ ਮੂੰਹ (ਉਸ ਦਾ) ਕਾਲਾ ਹੁੰਦਾ ਹੈ॥੪॥ |
| ਬਿਨੁ ਸਿਮਰਨ ਗਰਧਭ ਕੀ ਨਿਆਈ॥ ਸਾਕਤ ਥਾਨ ਭਰਿਸਟ ਫਿਰਾਹੀ ॥੫॥ | ਸਿਮਰਨ ਵਿਹੂਣੇ ਸਾਕਤ (ਆਪਣੇ ਇਨਸਾਨੀ ਪਦ ਤੋਂ) ਡਿੱਗੇ ਹੋਏ (ਕਿੱਲਿਓਂ ਘੁੱਥੇ) ਗਧਿਆਂ ਵਾਂਙੂ (ਡਾਵਾਂ ਡੋਲ) ਫਿਰਦੇ ਹਨ॥੫॥ |
| ਬਿਨੁ ਸਿਮਰਨ ਕੂਕਰ ਹਰਕਾਇਆ ॥ ਸਾਕਤ ਲੋਭੀ ਬੰਧੁ ਨ ਪਾਇਆ ॥ ੬ ॥ | (ਕਈ) ਸਾਕਤ ਲੋਭੀ (ਹੁੰਦੇ ਹਨ, ਓਹ ਆਪਣੇ ਆਪ ਨੂੰ ਕੋਈ) ਬੰਨ੍ਹ (=ਰੋਕ) ਪਾ ਕੇ ਨਹੀਂ ਰਖ ਸਕਦੇ, (ਓਹ) ਸਿਮਰਨ ਵਿਹੂਣੇ (ਹੋਣ ਕਰਕੇ) ਹਰਕਾਏ ਕੁੱਤੇ (ਵਾਂਙੂ ਲੋਭ ਲਹਿਰ ਵਿਚ ਪਗਲੇ ਹੋਏ ਫਿਰਦੇ ਹਨ)॥੬॥ |

| | |
|---|---|
| ਬਿਨੁ ਸਿਮਰਨ ਹੈ ਆਤਮ ਘਾਤੀ ॥ ਸਾਕਤ ਨੀਚ ਤਿਸੁ ਕੁਲੁ ਨਹੀ ਜਾਤੀ ॥ ੭ ॥ | ਸਿਮਰਣ ਵਿਹੂਣਾ (ਹੋਣ ਕਰਕੇ) ਸਾਕਤ ਆਪਣੇ ਆਪ ਦੀ ਹੱਤਜਾ ਕਰਨੇ ਵਾਲਾ ਹੈ (ਇਸ ਲਈ) ਉਹ ਨੀਚ ਹੈ, ਕੁਜਾਤ ਤੇ ਕੁਲਹੀਨ ਹੈ॥੭॥ |
| ਜਿਸੁ ਭਇਆ ਕ੍ਰਿਪਾਲੁ ਤਿਸੁ ਸਤਸੰਗਿ ਮਿਲਾਇਆ ॥ ਕਹੁ ਨਾਨਕ ਗੁਰਿ ਜਗਤੁ ਤਰਾਇਆ ॥ ੮ ॥ ੭ ॥ | ਜਿਸ ਉਤੇ ਪ੍ਰਭੂ ਕ੍ਰਿਪਾਲ ਹੋ ਜਾਂਦਾ ਹੈ ਉਸ ਨੂੰ ਸਤਿਸੰਗ ਨਾਲ ਮਿਲਾਪ ਕਰਾ ਦੇਂਦਾ ਹੈ। (ਗੁਰੂ) ਨਾਨਕ (ਦੇਵ ਜੀ) ਕਹਿੰਦੇ ਹਨ ਕਿ (ਸਤਿਸੰਗ ਵਿਚ ਆਏ) ਜਗਤ ਨੂੰ ਗੁਰੂ ਤਾਰ ਦੇਂਦਾ ਹੈ॥੮॥੭॥ |

**ਵਜਾਖਜਾ-** ਇਸ ਅਸ਼ਟਪਦੀ ਵਿਚ ਉਹਨਾਂ ਅਧਮਤਾਈਆਂ ਦਾ ਜ਼ਿਕਰ ਹੈ ਜੋ ਨਾਮ ਤੋਂ ਵਿਹੂਣੇ ਸਾਕਤ ਨੂੰ ਹੁੰਦੀਆਂ ਹਨ। ਸਾਕਤ ਉਹ ਹੈ ਜੋ ਪ੍ਰਭੂ ਦਾ ਰਸਤਾ ਛੋੜ ਕੇ ਮਾਇਆ ਦਾ ਪ੍ਰੇਮੀ ਯਾ ਉਪਾਸ਼ਕ ਹੈ। ਜੋ ਮਾਇਆ ਹੀ ਮਾਇਆ ਵਿਚ ਲੰਪਟ ਹੈ ਪਰਮਾਤਮਾ ਵਲੋਂ ਬੇਮੁਖ ਹੈ। ਇਨ੍ਹਾਂ ਸਤਰਾਂ ਵਿਚ ਜੋ ਕੁਛ ਵਰਣਨ ਹੋਇਆ ਹੈ ਉਹ ਮਾਨੋ ਲੱਛਣ ਹਨ, ਯਾ ਨੀਚਤਾ ਵਾਲੇ ਸੁਭਾਵ ਤੇ ਰੁਚੀਆ ਹਨ ਜੋ ਸਾਈਂ ਤੋਂ ਟੁੱਟੇ ਮਾਇਆ ਵਿਚ ਗ਼ਲਤਾਨ ਨੂੰ ਲਗ ਜਾਂਦੇ ਹਨ।

ਰਹਾਉ ਵਿਚ ਫੁਰਮਾਇਆ ਹੈ ਕਿ ਜੋ ਸਾਈਂ ਰੱਬ ਜੀ ਦੇ ਸਿਮਰਨ ਵਿਚ ਜੀ ਰਿਹਾ ਹੈ, ਉਹ ਸਿਥਰ ਅਵਸਥਾ ਨੂੰ ਪੁੱਜਦਾ ਹੈ। ਭਾਵ ਹੈ ਜਨਮ ਮਰਨ, ਕੱਟਿਆ ਜਾਂਦਾ ਹੈ ਤੇ ਅਮਰ ਹੋ ਜਾਂਦਾ ਹੈ। ਇਸ ਵਿਚ ਇਕ ਨਿਮਖ ਪਦ ਕਿਹਾ ਹੈ, ਇਸ ਦਾ ਭਾਵ ਉਹੋ ਹੈ ਜੋ ਦਸਵੇਂ ਸਤਿਗੁਰੂ ਜੀ ਦੇ ਇਸ ਵਾਕ ਵਿਚ ਹੈ:-

ਏਕ ਚਿੱਤ ਜਿਹਿ ਇਕ ਛਿਨ ਧਿਆਯੋ॥ ਕਾਲ ਫਾਸਿ ਕੇ ਬੀਚ ਨ ਆਯੋ॥

(ਅਕਾਲ ਉਸਤਤ ਪਾ: ੧੦-੧੦)

ਇਹ ਛਿਨ ਉਸ ਉਤੇ ਆਉਂਦੀ ਹੈ ਜੋ ਹਰ ਛਿਨ ਸਿਮਰਣ ਵਿਚ ਰਹਿਣੇ ਲਗ ਜਾਂਦਾ ਹੈ। ਯਾ ਜਿਸ ਪਰ ਇਹ ਛਿਨ ਕਿਸੇ ਵਿਸ਼ੇਸ਼ ਅਨੁਗ੍ਰਹ ਨਾਲ ਇਕ ਦਮ ਆ ਜਾਂਦੀ ਹੈ, ਤਦ ਉਸ ਦਾ ਨਾਮੀ ਨਾਲ ਫੇਰ ਸੰਜੋਗ ਨਹੀਂ ਟੁੱਟਦਾ ਤੇ ਸਿਮਰਨ ਸੁਤੇ ਸਿੱਧ ਸਦੈਵੀ ਰੂਪ ਧਾਰਦਾ ਹੈ। ਐਉਂ ਬੀ ਇਹੋ ਭਾਵ ਨਿਕਲਦਾ ਹੈ ਕਿ ਜੋ ਕੋਈ ਸਿਮਰਨ ਕਰਦਾ ਹੈ ਇਕ ਨਿਮਖ ਲਈ, ਜੀਉ ਪੈਂਦਾ ਹੈ, ਭਾਵ ਜੀਵਨ ਪਦਵੀ ਨੂੰ ਪਹੁੰਚ ਪੈਂਦਾ ਹੈ। ਹਰ ਤਰ੍ਹਾਂ ਇਕ ਛਿਨ ਦੀ ਮਹਿਮਾ ਹੈ, ਜੀਵਨ ਵਿਚ ਇਕ ਛਿਨ ਹੀ ਕੀਮਤੀ ਵਸਤੂ ਹੈ। ਛਿਨ ਹੀ ਜਦ ਛਿਨ ਦੇ ਬਾਦ ਸਿਮਰਨ ਦਾ ਰੂਪ ਲੈ ਲੈਂਦੀ ਹੈ ਤਾਂ ਛਿਨ ਛਿਨ ਦੀ ਲਗਾਤਾਰਤਾ ਨਿਤਜਤਾ (Eternity) ਬਣ ਜਾਂਦੀ ਹੈ।

ਇਹ ਕੁਛ ਰਹਾਉ ਵਿਚ ਦੱਸ ਕੇ ਸਿਮਰਣ ਵਿਹੂਣੇ ਸਾਕਤ ਨੂੰ ਲੈਂਦੇ ਹਨ।

ਅੰਕ ੧- ਨਾਮ ਵਿਹੂਣੇ ਸਾਕਤ ਦੀ ਉਮਰਾ ਦੀ ਜੋ ਵਿਸਤਰਤਾ ਹੈ, ਅਰਥਾਤ ਲੰਮਾ-ਪਨ ਹੈ, ਬਿਰਥਾ ਹੈ। ਜਿਵੇਂ ਸਪ ਅਸਰਾਲਾਂ ਦੇ ਜੀਵਨ ਲੰਮੇ ਹੁੰਦੇ ਹਨ, ਪਰ ਓਹ ਸੁਆਰਦੇ ਕੁਛ ਨਹੀਂ, ਜੋ ਕੁਛ ਕਰਦੇ ਹਨ ਉਹ ਵਿਗਾੜ ਹੀ ਹੁੰਦਾ ਹੈ, ਤਿਵੇਂ ਉਹਨਾਂ ਦੀ ਆਯੂ ਬਿਰਥਾ ਹੈ ਤੇ ਵਿਗਾੜ ਹੈ, ਸੁਆਰ ਕੁਛ ਨਹੀਂ। ਜਿਸ ਪ੍ਰਯੋਜਨ ਲਈ ਉੱਤਮ ਮਨੁੱਖਾ ਜਨਮ ਸੀ, ਉਹ ਪ੍ਰਾਪਤ ਨਹੀਂ ਹੁੰਦਾ ਤਾਂ ਲੰਮੇ ਜੀਊਣ ਦਾ ਕੀ ਲਾਭ?

ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ॥

(ਟੋਡੀ ਮਹਲਾ ੫-੨)

ਅੰਕ ੨- ਹੁਣ ਪ੍ਰਸ਼ਨ ਹੁੰਦਾ ਹੈ ਕਿ ਸਾਕਤ ਹੋਰ ਕੰਮ ਜੁ ਕਰਦਾ ਹੈ, ਉਹ ਕੋਈ ਬਨ ਵਿਚ ਲੰਮਾ ਪਿਆ ਪੇਟ ਭਰਦਾ ਤੇ ਸੁੱਤਾ ਰਹਿਕੇ ਦਿਨ ਥੋੜੇ ਕੱਟਦਾ ਹੈ, ਉਹ ਅਨੇਕਾਂ ਕੰਮ ਕਰਦਾ ਹੈ। ਤਾਂ ਦੱਸਦੇ

ਹਨ ਕਿ ਉਸ ਦੀ ਰੁਚੀ ਸਾਰੀ ਮਾਇਕ ਹੋਣ ਕਰਕੇ ਉਸ ਦੇ ਕਰਮ ਉਸ ਨੂੰ ਕਾਮ ਕ੍ਰੋਧ ਲੋਭ ਮੋਹ ਹੰਕਾਰ ਵਿਚ ਲਈ ਫਿਰਦੇ ਹਨ ਤੇ ਅੰਤ ਮਾੜੇ ਵਿਕਾਰਾਂ ਵਿਚ ਲੈ ਜਾਂਦੇ ਹਨ। ਜਿਵੇ ਕਿ ਕਾਂ ਸਾਰਾ ਦਿਨ ਪੇਟ ਦੇ ਆਹਰ ਵਿਚ ਫਿਰਦਾ ਕਈ ਵੇਰ ਗੰਦ ਵਿਚ ਭੋਜਨ ਲੱਭਦਾ, ਚੁੰਝ ਨੂੰ ਗੰਦ ਵਿਚ ਪਾਉਂਦਾ ਹੈ। ਭਾਵ ਮਲਿਨ ਇੱਛਾ ਹੋਣ ਕਰਕੇ ਮਲੀਨ ਕਰਮਾਂ ਵਿਚ ਪ੍ਰਵਿਰਤ ਸਾਕਤ, ਪਵਿੱਤ੍ਰਤਾ ਤੋਂ ਦੂਰ, ਮੈਲੇ ਕਰਮਾਂ ਵਿਚ ਜਾ ਪੈਂਦਾ ਹੈ। ਸੋ ਉਸ ਦੇ ਹੋਰ ਹੋਰ ਕਰਮ, ਜੋ ਉਹ ਕਰਦਾ ਹੈ, ਨਿਸ਼ਫਲ ਹੀ ਨਹੀਂ ਸਗੋਂ ਹਾਨੀਕਾਰਕ ਹਨ।

ਅੰਕ ੩- ਪ੍ਰਸ਼ਨ ਹੁੰਦਾ ਹੈ ਕਿ ਇਹ ਕਿਉਂ? ਤਾਂ ਫੁਰਮਾਉਂਦੇ ਹਨ ਕਿ ਉਸ ਦੇ ਅੰਦਰ ਉਸ ਦੇ ਕਰਮਾਂ ਦੀ ਪ੍ਰੇਰਕ ਸ਼ਕਤੀ ਲੋਭ ਹੁੰਦੀ ਹੈ। ਲੋਭ ਨੂੰ ਕੁੱਤੇ ਨਾਲ ਸਦਰਸ਼ਤਾ ਦਿਤੀ ਹੈ, ਯਥਾ:-

ਲੋਭ ਲਹਰਿ ਸੁਆਨ ਕੀ ਸੰਗਤਿ ...... ॥ (ਕਾਨੜਾ ਮ: ੪, ਅਸਟ:-੬)
ਸੁਆਨੁ ਲੋਭੁ ਨਗਰ ਮਹਿ ਸਬਲਾ ...... ॥ (ਕਾਨੜਾ ਮਹਲਾ ੪, ਅਸਟ:-੫)

ਇਥੇ ਬੀ ਉਹੋ ਭਾਵ ਹੈ ਕਿ ਉਸ ਦੇ ਸਾਰੇ ਕਰਮ 'ਕੂਕਰ ਕਰਮ' ਹੁੰਦੇ ਹਨ, ਭਾਵ ਲੋਭ ਦੀ ਲਹਿਰ ਵਿਚ ਹੁੰਦੇ ਹਨ। ਉਹ ਲਹਿਰ ਬੜੀ ਪ੍ਰਬਲ ਹੁੰਦੀ ਹੈ। ਉਹ ਵਿਹਿਤ ਅਵਿਹਿਤ ਦੀ ਪਛਾਣ ਨਹੀਂ ਕਰਦਾ, ਨਾ ਹੀ ਉਸ ਨੂੰ ਉਸ ਲਹਿਰ ਦੇ ਵੇਗ ਵਿਚ ਕੁਲ ਲਾਜ ਆਦਿ ਦੀ ਕੋਈ ਸ਼ਰਮ ਹੁੰਦੀ ਹੈ, ਜਿਵੇਂ ਵੇਸਵਾ ਦੇ ਪੁਤ੍ਰ ਦੀ ਕੋਈ ਕੁਲ ਨਹੀਂ ਦੱਸੀ ਜਾ ਸਕਦੀ, ਉਸ ਦੇ ਪਿਤਾ ਦਾ ਨਾਮ ਨਹੀਂ ਦੱਸਿਆ ਜਾ ਸਕਦਾ, ਜਿਸ ਤੋਂ ਉਸ ਦੀ ਕੁਲੀਨਤਾ ਦਾ ਪਤਾ ਲਗ ਸਕੇ, ਇਸ ਲਈ ਵੇਸ਼ਵਾ ਦਾ ਪੁਤ੍ਰ ਸ਼ਰਮ, ਹਯਾ, ਲੱਜਜਾ ਕਿਸੇ ਸ਼ੈ ਦੀ ਪ੍ਰਵਾਹ ਨਹੀਂ ਕਰਦਾ।

ਅੰਕ ੪ ਵਿਚ ਇਸ ਗੱਲ ਦਾ ਉੱਤਰ ਹੈ ਕਿ ਸਾਕਤ ਨਾਮ ਵਿਹੂਣੇ ਦੁਨੀਆਂ ਵਿਚ ਕਾਮਯਾਬ ਹੁੰਦੇ ਹਨ, ਨਾਮਣਾ ਪਾਉਂਦੇ ਹਨ। ਉਸ ਦਾ ਉੱਤਰ ਦੇਂਦੇ ਹਨ ਕਿ ਉਸ ਦਾ ਸਭ ਕੁਛ ਬੀ ਨਿਸ਼ਫਲ ਹੈ। ਉਸ ਦੀ ਮਿਸਾਲ ਸਿੰਙਾਂ ਵਾਲੇ ਛੱਤਰੇ, ਅਰਥਾਤ ਮੇਢੇ ਦੀ ਦੇਂਦੇ ਹਨ। ਮੇਢੇ ਦੇ ਸਿੰਙ ਬੜੇ ਵਲਦਾਰ, ਗੁਲਿਆਈ ਵਿਚ ਸੁਹਣੇ ਤੇ ਮਜ਼ਬੂਤ ਹੁੰਦੇ ਹਨ। ਪਰ ਉਹ ਟੱਕਰਾਂ ਲੜਾਉਣ ਦੇ ਕੰਮ ਆਉਂਦੇ ਹਨ। ਲੱਕੀ ਮੇਢੇ ਭੇਡਾਂ ਲਈ ਹੀ ਅਕਸਰ ਪਾਲਦੇ ਹਨ ਤੇ ਉਨ੍ਹਾਂ ਦੀਆਂ ਟੱਕਰਾਂ ਭੇੜਾਂ ਦੇਖਕੇ ਖੁਸ਼ ਹੁੰਦੇ ਹਨ। ਪਰ ਉਸ ਹਾਰ ਜਿੱਤ ਦਾ ਉਨ੍ਹਾਂ ਨੂੰ ਕੀ ਲਾਭ? ਕੋਈ ਮੁਖ ਉੱਜਲਾ ਹੁੰਦਾ ਹੈ? ਸਗੋਂ ਮੂੰਹ ਕਾਲੇ ਰਹਿੰਦੇ ਹਨ। ਮੇਢੇ ਦਾ ਮੂੰਹ ਸਦਾ ਕਾਲਾ ਹੁੰਦਾ ਹੈ, ਉਸ ਦੇ ਕਾਲੇ ਮੂੰਹ ਨੂੰ ਐਸੀ ਅੱਛੀ ਕਾਵਜ-ਵਰਤੋਂ ਵਿਚ ਆਂਦਾ ਹੈ। ਮੇਢੇ ਦੀ ਅਵਾਜ਼ ਬੀ ਸੁਹਣੀ ਨਹੀਂ, ਕੁਛ ਭੌਂਕ ਵਰਗੀ ਹੀ ਹੁੰਦੀ ਹੈ। ਤਿਵੇਂ ਸਾਕਤ ਦੀ ਸੰਵਰਤਾ ਤੇ ਸ਼ੋਭਾ ਉਸ ਦਾ ਕੁਛ ਨਹੀਂ ਸਾਰਦੀ, ਅੰਤ ਨੂੰ ਉਹ ਅਧੋਗਤੀ ਨੂੰ ਪ੍ਰਾਪਤ ਹੁੰਦਾ ਹੈ ਤੇ ਜਗਤ ਦੀ ਵਾਹ ਵਾਹ ਕਿਸੇ ਕੰਮ ਨਹੀਂ ਆਉਂਦੀ।

ਅੰਕ ੫ ਵਿਚ ਉਸ ਨੂੰ ਖੋਤੇ ਨਾਲ ਮਿਸਾਲ ਦਿੱਤੀ ਹੈ। ਉਸ ਖੋਤੇ ਨਾਲ, ਜੋ ਮਾਲਕ ਦੇ ਅੱਡੇ ਤੋਂ ਘੁੱਸ ਕੇ ਪਿਆ ਅਵਾਰਾ ਹੋ ਕੇ ਡਾਵਾਂ ਡੋਲ ਫਿਰਦਾ ਹੈ, ਪਦ 'ਥਾਨ ਭਰਿਸਟ' ਵਰਤਕੇ ਕੈਸਾ ਸੁਹਣਾ ਦੁਵੱਲੀ ਢੋ ਢੁਕਾਇਆ ਹੈ। ਆਪਣੇ ਮਾਲਕ ਦੇ ਥਾਨ ਤੋਂ ਗੁਆਚਕੇ ਗਧਾ ਡਾਵਾਂ ਡੋਲ ਫਿਰਦਾ ਹੈ। ਇਸੀ ਤਰ੍ਹਾਂ ਸਾਕਤ ਆਪਣੀ ਇਨਸਾਨੀ ਸ਼ਾਨ ਤੋਂ ਗਿਰ ਜਾਂਦੇ ਹਨ, ਕਿਉਂਕਿ ਓਹ ਪਾਪ, ਪੁੰਨ, ਦਯਾਨਤਦਾਰੀ, ਬੇਈਮਾਨੀ ਕਿਸੇ ਇਨਸਾਨੀ ਸ਼ਾਨ ਦੀ ਪਰਵਾਹ ਛਡ ਦੇਂਦੇ ਹਨ। ਉਸ ਦਾ ਫਲ ਇਹ ਹੁੰਦਾ ਹੈ ਕਿ ਇਨਸਾਨ ਹੁੰਦੇ ਹੋਏ ਓਹ ਕੁਸ਼ੋਭਾ ਵਿਚ ਜੀਉਂਦੇ ਹਨ, ਜਗਤ ਵਿਚ ਉਨ੍ਹਾਂ ਦੇ ਆਚਰਨ ਦੇ ਗਿਰਾਉ ਦੀ ਸੂੰਹ ਨਿਕਲ ਜਾਂਦੀ ਹੈ। ਫੇਰ ਓਹ ਅਸਲੀ ਮਾਨ ਵਿਹੂਣੇ ਹੋ ਜਾਂਦੇ ਹਨ। ਜੈਸਾ ਕਿ ਨੀਤੀ ਵਿਚ ਵਾਕ ਹੈ: ਕਿ ਆਪਣੇ ਸਥਾਨ ਤੋਂ ਪਤਿਤ ਹੋਏ ਏਹ ਚਾਰ ਸ਼ੋਭਾ ਨਹੀਂ ਪਾਉਂਦੇ: ਕੇਸ਼, ਦੰਦ, ਨਹੁੰ ਤੇ ਮਾਨੁਖ। ਨੀਤੀ ਦਾ ਮਤਲਬ ਨਰਾਂ ਲਈ ਉਨ੍ਹਾਂ ਦੀ ਸੰਸਾਰਕ ਪਦਵੀ ਹੈ, ਪਰ ਗੁਰੂ ਜੀ ਦਾ ਭਾਵ ਉਨ੍ਹਾਂ ਦੀ ਇਨਸਾਨੀ ਪਦਵੀ, ਇਨਸਾਨੀ ਸ਼ਾਨ, ਤੋਂ ਹੈ। ਇਸ਼ਾਰਾ ਇਸ

ਪਾਸੇ ਵੱਲ ਬੀ ਹੈ ਕਿ ਜਗਤ ਵਿਚ ਓਹ ਦਿਲੋਂ ਨਹੀਂ ਸਤਿਕਾਰੇ ਜਾਂਦੇ ਤੇ ਮਰ ਕੇ ਗੁਆਚੇ ਗਧੇ ਵਾਂਙੂ ਡਾਵਾਂ ਡੋਲ ਹੋਏ ਭਟਕਦੇ ਹਨ।

ਅੰਕ ੬- ਸਾਕਤ ਲੋਕ ਆਪਣੀ ਲੋਭ ਲਹਿਰ ਵਿਚ ਕਈ ਵੇਰ ਕਿਸੇ ਧਰਮ, ਇਖ਼ਲਾਕ, ਨੇਕੀ, ਇਨਸਾਨੀਅਤ ਦੀ ਰੋਕ ਆਪਣੇ ਤੇ ਨਹੀਂ ਲਾਉਂਦੇ, ਜਿਵੇਂ ਪਾਗਲ ਹੁੰਦਾ ਹੈ, ਐਉਂ ਆਪਣੇ ਲਾਲਚੀ ਕੰਮ ਵਿਚ ਬੇਲਗਾਮੇ ਲਗੇ ਰਹਿੰਦੇ ਹਨ, ਜਿਸ ਤਰ੍ਹਾਂ ਠੱਗ ਤੇ ਡਾਕੂ ਆਦਿ ਹੁੰਦੇ ਹਨ, ਜੋ ਲੋਭ ਗ੍ਰਸੇ ਇਉਂ ਖ਼ੂਨ ਕਰਦੇ ਹਨ, ਜਿਵੇਂ ਮੱਛਰ ਮਲ ਸੁਟਣਾ ਹੁੰਦਾ ਹੈ। ਐਸੇ ਬੇਲਗਾਮਿਆਂ ਨੂੰ ਹਲਕਾਏ ਕੁੱਤੇ ਨਾਲ ਮਿਸਾਲ ਦਿੱਤੀ ਹੈ, ਜਿਸੁ ਨੂੰ ਹਲਕ ਦੇ ਜ਼ੋਰ ਆਪਣੇ ਆਪ ਤੇ ਕੋਈ ਰੋਕ ਨਹੀਂ ਰਹਿੰਦੀ, ਐਥੋਂ ਤਾਈਂ ਕਿ ਮਾਲਕ ਨੂੰ ਵੀ ਵੱਢ ਖਾਂਦਾ ਹੈ।

ਅੰਕ ੭ ਵਿਚ ਸਾਕਤਾਂ ਦੀ ਸਮੁੱਚੀ ਅਵਸਥਾ ਲਈ ਹੈ। ਪਹਿਲੇ ਅੰਕਾਂ ਵਿਚ ਸਾਕਤ ਬਹੂ ਬਚਨ ਸੀ, ਜੈਸਾ ਕਿ ਕਿਹਾ ਹੈ:- ਬਿਨੁ ਸਿਮਰਨ ਭਏ ਕੂਕਰ ਕਾਮ॥ 'ਭਏ' ਤੋਂ ਬਹੂ ਬਚਨ ਦਾ ਪਤਾ ਲੱਗਾ, ਪਰ ਇਸ ਪਦੇ ਵਿਚ ਕ੍ਰਿਯਾ 'ਹੈ' ਦਿੱਤੀ ਹੈ-'ਹੈ ਆਤਮਘਾਤੀ' ਅਰਥਾਤ 'ਹਰ ਸਾਕਤ ਆਤਮਘਾਤੀ ਹੈ।' ਸਾਕਤ ਨੂੰ ਬਤੌਰ ਇਕ ਜਮਾਤ ਦੇ ਲਿਆ ਹੈ।

ਆਤਮਘਾਤੀ, ਕਿਉਂ ਕਿਹਾ? ਕਿ ਓਹ ਸਾਂਈਂ ਤੋਂ ਬੇਮੁਖ ਹੋ ਕੇ ਟੁੱਟਾ ਰਹਿਕੇ ਮਾਯਾ ਤੇ ਮਾਯਕ ਖੈਂਚਾਂ ਦੇ ਮਗਰ ਲੱਗਾ ਰਹਿਣੇ ਕਰਕੇ, ਚਾਹੋ ਲੋਕਾਂ ਦਾ ਬੁਰਾ ਬੀ ਕਰਦਾ ਹੈ, ਪਰ ਓਹ ਅਸਲ ਵਿਚ ਆਪਣਾ ਘਾਤ ਕਰਦਾ ਹੈ, ਕਿਉਂਕਿ ਸਾਰੇ ਮਾੜੇ ਕਰਮਾਂ ਤੇ ਬੇਮੁਖਤਾਈ ਨਾਲ ਆਪਣਾ ਆਪ ਨਾਸ਼ ਕਰ ਲੈਂਦਾ ਹੈ। ਉਸ ਦੇ ਨਾਲ ਕੁਛ ਜਾਂਦਾ ਨਹੀਂ, ਕੇਵਲ ਪਾਪਾਂ ਦੀਆਂ ਪੰਡਾਂ ਦੇ ਭਾਰ। ਕੀਤੇ ਮਾੜੇ ਕਰਮਾਂ ਦੀ ਅਧੋਗਤੀ ਦੀਆਂ ਰੁਚੀਆਂ ਤੇ ਸੁਭਾਵ ਨਾਲ ਲੈ ਜਾਂਦਾ ਤੇ ਦੁਖ ਪਾਉਂਦਾ ਹੈ:-

ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ॥
ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥ॥　　(ਸਲੋਕ ਕਬੀਰ ਜੀ-੧੩)

ਅਗਲੀ ਤੁਕ ਵਿਚ ਆਤਮਘਾਤੀ ਸਾਕਤ ਨੂੰ ਨੀਚ ਤੇ ਜਾਤ ਕੁਲ ਤੋਂ ਹੀਨ ਕਿਹਾ ਹੈ। ਇਸ ਦਾ ਕਾਰਨ ਇਹ ਹੈ ਕਿ ਜੋ 'ਘਾਤ' ਦਾ ਕੰਮ ਕਰਦਾ ਹੈ ਉਹ ਕਸਾਈ ਹੁੰਦਾ ਹੈ, ਚਾਹੋ ਦੂਸਰੇ ਦਾ ਕਰੇ ਚਾਹੇ ਆਪਣਾ। ਫਿਰ ਗੁਰੂ ਜੀ ਨੇ ਫੁਰਮਾਇਆ ਹੈ- 'ਆਤਮਘਾਤੀ ਹੈ ਜਗਤੁ ਕਸਾਈ*॥' ਜੋ ਆਤਮਘਾਤੀ ਹੈ ਉਹ ਨਿਰਾ ਆਪਣਾ ਹੀ ਘਾਤ ਨਹੀਂ ਕਰਦਾ ਜਗਤ ਦਾ ਘਾਤ ਕਰਦਾ ਹੈ। ਸੋ ਓਹ ਮਹਾਂ ਕਸਾਈ ਹੋਇਆ। ਕੌਣ ਉੱਤਮ ਕੁਲ ਦਾ ਬੰਦਾ ਤੇ ਉੱਚੀ ਜਾਤ ਵਾਲਾ ਕਸਾਈ ਤੇ ਮਹਾਂਕਸਾਈ ਦਾ ਕੰਮ ਕਰਦਾ ਹੈ। ਇਸ ਲਈ ਜਿਸ ਨੂੰ ਕਸਾਈ ਕਿਹਾ ਉਸ ਨੂੰ-ਜਾਤ ਕੁਲ ਹੀਨ-'ਨੀਚ' ਕਿਹਾ ਹੈ।

ਅੰਕ ੮- ਪਿਛਲੇ ਅੰਕ ਵਾਚਕੇ ਵਿਚਾਰ ਵਾਲੇ ਨੂੰ ਨਿਰਾਸਤਾ ਛਾ ਜਾਂਦੀ ਹੈ ਕਿ ਵਿਸ਼ੇਸ਼ ਜਗਤ ਤਾਂ ਨਾਮ ਤੋਂ ਵਿਹੂਣਾ ਤੇ ਮਾਇਆ ਖਚਿਤ ਹੈ ਤਾਂ ਕੀ ਸਾਰਾ ਸਜ਼ਾਵਾਰ ਹੈ? ਇਸ ਲਈ ਅੱਠਵੇਂ ਅੰਕ ਵਿਚ 'ਆਸਾਂ' ਬਨ੍ਹਾਉਂਦੇ ਹਨ। ਜੋ ਗਲ ਰਹਾਉ ਵਿਚ ਆਖੀ ਸੀ-ਨਾਮ ਸਿਮਰਨ ਦੀ-ਉਸ ਦੀ ਜੁਗਤੀ ਯਾ ਪ੍ਰਾਪਤੀ ਦੀ ਡੋਲ ਤੇ ਸਾਂਈਆਂ ਜੀਉ ਦੀ ਮੇਹਰ ਨੂੰ ਲੈਂਦੇ ਹਨ ਕਿ ਉਹ ਦਿਆਲੂ ਮੇਹਰ ਕਰਕੇ ਸੰਸਾਰ ਵਿਚ ਸਤਿਸੰਗ ਰਚ ਦੇਂਦਾ ਹੈ। ਗੁਰੂ ਜਜੋਤੀ ਨੂੰ, ਅਵਤਾਰ ਨੂੰ, ਸੰਤ ਗੁਰਮੁਖ ਨੂੰ, ਜਗਤ ਵਿਚ ਭੇਜਦਾ ਹੈ। ਗੁਰੂ ਜਜੋਤੀ ਕਦੇ ਹੀ ਆਪ ਆਉਂਦੀ ਹੈ, ਅਵਤਾਰ ਉਸ ਤੋਂ ਵਧੇਰੇ ਛੇਤੀ ਆਉਂਦਾ ਹੈ। ਪਰ ਗੁਰਮੁਖ ਯਾ ਸੰਤ, ਜਗਤ ਵਿਚ ਛੇਤੀ ਛੇਤੀ ਲਗ ਪਗ ਆਉਂਦੇ ਹੀ ਰਹਿੰਦੇ ਹਨ। ਏਹ ਸਾਰਾ ਸਾਮਾਨ ਸਤਿਸੰਗ ਰਚਨਾ ਦਾ ਹੁੰਦਾ ਹੈ।ਸੋ ਸਾਈਂ ਦੀ ਇਹ ਮੇਹਰ ਹੈ ਕਿ ਸਤਿਸੰਗ

* ਮਾਝ ਮਹਲਾ ੩, ਅਸਟਪਦੀ ੧੫ ।

ਜਗਤ ਵਿਚ ਹੈ ਤੇ ਦੂਸਰੀ ਮੇਹਰ ਹੈ ਕਿ ਓਹ ਸਤਿਸੰਗ ਮਿਲ ਪਵੇ। ਸਤਿਸੰਗ ਵਿਚ ਗੁਰੂ ਵਸਦਾ ਹੈ ਯਾ ਵਰਤਦਾ ਹੈ। ਉਹ ਗੁਰੂ ਜਗਤ ਨੂੰ ਤਾਰਦਾ ਹੈ। ਜਗਤ ਕਹਿਣ ਵਿਚ ਸਾਕਤ ਤੇ ਨਾਮ ਵਿਹੂਣੇ ਵਿੱਚੇ ਲੈ ਲਏ। ਕੋਈ ਖਾਸ ਜ਼ਾਤ, ਨਸਲ, ਯਾ ਦੇਸ਼ ਵਾਸਤਾ ਸਾਈਂ ਦੀ ਅਪਣੀ ਚੋਣਵੀਂ ਨਹੀਂ ਜਗਤ ਦੇ ਸਾਰੇ ਜੀਵ ਉਸ ਦੀ ਕ੍ਰਿਪਾ ਦੇ ਪਾਤ੍ਰ ਹੋ ਸਕਦੇ ਹਨ ਤੇ ਸਾਰੇ ਗੁਰੂ ਦੇ ਸਤਿਸੰਗ ਤੋਂ ਲਾਭਵੰਦ ਹੋ ਸਕਦੇ ਹਨ। ਸੋ ਜਗਤ ਦੇ ਪਾਰ ਉਤਾਰੇ ਲਈ ਸਤਿਸੰਗ ਕਰਨਾ ਪਹਿਲਾ ਕਦਮ ਹੈ।

**ਨਿਰੁਕ੍ਤ-** ਆਰਜਾਰੀ- (ਸੰਸ:, ਆਯੁਸ। ਪ੍ਰ: ਪੰਜਾਬੀ ਆਰਜਾ। 'ਰੀ' ਸ੍ਵਾਰਥ ਪ੍ਰਤੇ ਹੈ) ਉਮਰਾ।

ਸਾਕਤ- ਪਿਛੇ ਆ ਚੁਕਾ ਹੈ ਦੇਖੋ ਸੈਂਥਜਾ ਪੋਥੀ ਪਹਿਲੀ ਦਾ ਪੰਨਾ ੨੧੪।

ਨਿਮਖ- ਅੱਖ ਝਮੱਕਾ। ਭਾਵ ਥੁਹੜਾ ਸਮਾ। ਧ੍ਰਿਗੁ- ਫਿਟਕਾਰ।

ਕਾਗ ਬਤਨ- (ਸੰਸ:, ਕਾਕ: = ਕਾਗ, ਕਾਂ। ਬਤਨ = ਵਦਨ = ਮੂੰਹ ਭਾਵ ਚੁੰਝ) ਕਾਂ ਦੀ ਚੁੰਝ ਦਾ। ਕਾਗ ਬਤਨ ਬਿਸਟਾਮਹਿ ਵਾਸ = ਕਾਂ ਦੀ ਚੁੰਝ ਦਾ ਗੰਦ ਵਿਚ ਵਾਸ ਹੁੰਦਾ ਹੈ (ਕਈ ਵਾਰੀ)।

ਕੂਕਰ ਕਾਮ- ਕੁੱਤੇ ਕੰਮ। ਕੁੱਤੇ ਵਰਗੇ ਕੰਮ। ਲੋਭ ਖਚਿਤ ਕਰਮ।

ਕਾਰਾ- ਕਾਲਾ। ਗਰਧਭ- (ਸੰਸ:, ਗਰਦਭ:) ਗਧਾ, ਖੋਤਾ।

ਥਾਨ ਭਰਿਸਟ- (ਸੰਸ:, ਸੁਥਾਨ ਭ੍ਰਸ਼ਟ) ਅਪਣੇ ਟਿਕਾਣੇ ਤੋਂ ਪਤਿਤ ਯਾ ਡਿੱਗਾ ਹੋਇਆ। ਭਾਵ ਸਾਕਤ ਅਪਣੇ ਮਾਨੁਖਤ ਤੋਂ ਗਿਰਿਆ ਹੋਇਆ ਹੈ।

(ਅ) ਥਾਨ ਭਰਿਸ਼ਟ ਦਾ ਅਰਥ ਭਰਿਸ਼ਟ ਥਾਂ ਕਰਨ ਦੀ ਲੋੜ ਨਹੀ, ਕਿਉਂਕਿ 'ਸਥਾਨ ਭ੍ਰਸ਼ਟ' ਸ਼ੁਧ ਸੰਸਕ੍ਰਿਤ ਮੌਜੂਦ ਹੈ।

ਗੁਰੂ ਜੀ ਨੇ ਸੁਖਮਨੀ ਵਿਚ ਫੁਰਮਾਇਆ ਹੈ:-

ਸੰਤ ਕੈ ਦੂਖਨਿ ਥਾਨ ਭ੍ਰਸਟੁ ਹੋਇ॥ (ਸੁਖਮਨੀ ੧੩-੧)

ਕੂਕਰ ਹਰਕਾਇਆ- (ਸੰਸ:, ਅਲਰੁਕ: = ਹਲਕਿਆ ਕੁੱਤਾ) ਹਲਕਾਇਆ ਕੁੱਤਾ।

ਆਤਮਘਾਤੀ- (ਸੰਸ:, ਆਤਮ ਘਾਤਿਨ) ਅਪਣੇ ਆਪ ਦੀ ਹਤਜਾ ਕਰਨ ਵਾਲਾ, ਅਪਣੇ ਆਪ ਨੂੰ ਮਾਰਨ ਵਾਲਾ।

ਜਾਤੀ- ਜਾਤ, ਵਰਣ। (ਅ) ਇਉਂ ਬੀ ਅਰਥ ਲਾਉਂਦੇ ਹਨ:-ਤਿਸ ਕੁਲ ਨਹੀਂ ਜਾਤੀ, = ਉਸ ਦੀ ਕੁਲ ਜਾਣੀ ਨਹੀਂ ਜਾਂਦੀ।

## [ਗਉੜੀ ਮਹਲਾ ੫, ਅਸਟਪਦੀ-੩੭]

**ਪ੍ਰਾਕ੍ਥਨ-** ਅਗਲੀ ਅਸ਼ਟਪਦੀ ਵਿਚ ਸ੍ਰੀ ਗੁਰੂ ਜੀ ਨੇ ਜੋ ਅਪਣੇ ਗੁਰੂ, ਸ੍ਰੀ ਗੁਰੂ ਰਾਮਦਾਸ ਜੀ ਤੋਂ ਲਾਭ ਉਠਾਏ ਹਨ, ਓਹ ਦੱਸੇ ਹਨ। ਏਹ ਲਾਭ ਆਪ ਜੀ ਨੇ ਓਹ ਦੱਸੇ ਹਨ ਜੋ ਬਹੈਸੀਅਤ ਸ਼ਿਸ਼ ਪ੍ਰਾਪਤ ਕੀਤੇ ਹਨ।

| ਮੂਲ | ਅਰਥ |
|---|---|
| **ਗਉੜੀ ਮਹਲਾ ੫ ॥** | |
| **ਗੁਰ ਕੈ ਬਚਨਿ ਮੋਹਿ ਪਰਮ ਗਤਿ ਪਾਈ॥ ਗੁਰਿ ਪੂਰੈ ਮੇਰੀ ਪੈਜ ਰਖਾਈ ॥੧॥** | ਗੁਰੂ ਦੇ ਬਚਨ ਕਰਕੇ ਮੈਂ ਉੱਚੀ ਪਦਵੀ (ਮੁਕਤੀ ਰੂਪ) ਪ੍ਰਾਪਤ ਕੀਤੀ ਹੈ, (ਇਉਂ ਕਰਕੇ) ਪੂਰੇ ਗੁਰੂ ਨੇ ਮੇਰੀ (ਦੋਹੀਂ ਜਹਾਨੀਂ) ਪੈਜ ਰੱਖ ਲਈ ਹੈ॥੧॥ |

**ਗੁਰ ਕੈ ਬਚਨਿ ਧਿਆਇਓ ਮੋਹਿ ਨਾਉ॥ ਗੁਰ ਪਰਸਾਦਿ ਮੋਹਿ ਮਿਲਿਆ ਥਾਉ ॥ ੧ ॥ ਰਹਾਉ ॥**

ਗੁਰੂ ਦੇ ਬੰਚਨ ਕਰਕੇ ਮੈਂ (ਪਰਮਗਤੀ ਦਾ ਮੂਲ) ਨਾਮ ਸਿਮਰਿਆ ਸੀ, ਗੁਰੂ ਦੀ ਕ੍ਰਿਪਾ ਕਰਕੇ ਮੈਨੂੰ (ਹਰੀ ਰੂਪ ਅਬਿਨਾਸ਼ੀ ਟਿਕਾਣਾ ਮਿਲ ਗਿਆ ਹੈ*॥੧॥ਰਹਾਉ॥

**ਗੁਰ ਕੈ ਬਚਨਿ ਸੁਣਿ ਰਸਨ ਵਖਾਣੀ ॥ ਗੁਰ ਕਿਰਪਾ ਤੇ ਅੰਮ੍ਰਿਤ ਮੇਰੀ ਬਾਣੀ॥੨॥**

ਗੁਰ ਦੇ ਬਚਨ ਦੁਆਰਾ (ਉਨ੍ਹਾਂ ਦੇ ਵਾਕ ਸੁਣ) ਸੁਣਕੇ (ਮੇਰੀ) ਰਸਨਾ ਕਥਨਹਾਰ ਹੋ ਗਈ ਹੈ; (ਹਾਂ) ਗੁਰੂ ਦੀ ਕਿਰਪਾ ਕਰਕੇ ਮੇਰੀ (ਰਚੀ) ਬਾਣੀ ਅੰਮ੍ਰਿਤ ਰੂਪ ਹੁੰਦੀ ਹੈ॥੨॥

**ਗੁਰ ਕੈ ਬਚਨਿ ਮਿਟਿਆ ਮੇਰਾ ਆਪੁ ॥ ਗੁਰ ਕੀ ਦਇਆ ਤੇ ਮੇਰਾ ਵਡ ਪਰਤਾਪੁ ॥ ੩ ॥**

ਗੁਰੂ ਦੇ ਬਚਨ ਕਰਕੇ ਮੇਰਾ ਆਪਾ ਭਾਵ ਮਿਟ ਗਿਆ ਹੈ। ਗੁਰੂ ਦੀ ਕਿਰਪਾ ਕਰਕੇ ਮੇਰਾ ਪਰਤਾਪ ਵਡਾ ਹੋ ਗਿਆ ਹੈ॥੩॥

**ਗੁਰ ਕੈ ਬਚਨਿ ਮਿਟਿਆ ਮੇਰਾ ਭਰਮੁ॥ ਗੁਰ ਕੈ ਬਚਨਿ ਪੇਖਿਓ ਸਭੁ ਬ੍ਰਹਮੁ॥੪॥**

ਗੁਰੂ ਦੇ ਬਚਨ ਕਰਕੇ ਮੇਰਾ ਭਰਮ ਦੂਰ ਹੋਇਆ ਹੈ। ਗੁਰੂ ਦੇ ਬਚਨ ਕਰਕੇ (ਮੈਂ) ਸਭ ਬ੍ਰਹਮ ਰੂਪ ਦੇਖਿਆ ਹੈ॥੪॥

**ਗੁਰ ਕੈ ਬਚਨਿ ਕੀਨੋ ਰਾਜੁ ਜੋਗੁ ॥ ਗੁਰ ਕੈ ਸੰਗਿ ਤਰਿਆ ਸਭੁ ਲੋਗੁ ॥੫॥**

ਗੁਰੂ ਦੇ ਬਚਨ ਕਰਕੇ (ਮੈਂ) ਰਾਜ ਜੋਗ ਕੀਤਾ ਹੈ। ਗੁਰੂ ਦੇ ਸੰਗ ਕਰਕੇ ਸਭ ਲੋਕੀ ਤਰ ਗਏ ਹਨ॥੫॥

**ਗੁਰ ਕੈ ਬਚਨਿ ਮੇਰੇ ਕਾਰਜ ਸਿਧਿ ॥ ਗੁਰ ਕੈ ਬਚਨਿ ਪਾਇਆ ਨਾਉ ਨਿਧਿ ॥ ੬ ॥**

ਗੁਰੂ ਦੇ ਬਚਨ ਕਰਕੇ ਮੇਰੇ (ਸਾਰੇ) ਕਾਰਜ ਸਿਰੇ ਚੜ੍ਹ ਗਏ ਹਨ। ਗੁਰੂ ਦੇ ਬਚਨ ਕਰਕੇ ਮੈਂ ਨੌਂ ਨਿਧਾਂ (ਰੂਪੀ ਨਾਮ) ਪਾਇਆ ਹੈ॥੬॥

**ਜਿਨਿ ਜਿਨਿ ਕੀਨੀ ਮੇਰੇ ਗੁਰ ਕੀ ਆਸਾ॥ ਤਿਸ ਕੀ ਕਟੀਐ ਜਮ ਕੀ ਫਾਸਾ ॥੭॥**

(ਗੱਲ ਕੀਹ) ਜਿਸ ਜਿਸ ਨੇ ਮੇਰੇ ਗੁਰੂ ਉਤੇ ਆਸਾ ਧਾਰੀ ਹੈ, ਉਸ ਦੀ ਜਮ ਦੀ ਫਾਹੀ ਕੱਟੀ ਗਈ ਹੈ॥੭॥

**ਗੁਰ ਕੈ ਬਚਨਿ ਜਾਗਿਆ ਮੇਰਾ ਕਰਮੁ॥ ਨਾਨਕ ਗੁਰੁ ਭੇਟਿਆ ਪਾਰਬ੍ਰਹਮੁ ॥੮॥ ੮ ॥**

ਗੁਰੂ ਦੇ ਬਚਨ ਕਰਕੇ ਮੇਰਾ ਭਾਗ (ਐਸਾ) ਜਾਗਿਆ ਹੈ ਕਿ ਪਾਰਬ੍ਰਹਮ (ਰੂਪ) ਗੁਰੂ (ਮੈਨੂੰ) ਮਿਲ ਪਿਆ, ਹੇ ਨਾਨਕ! ॥੮॥੮॥

**ਵਯਾਖਯਾ–** ਇਸ ਅਸਟਪਦੀ ਵਿਚ ਸ੍ਰੀ ਗੁਰੂ ਰਾਮਦਾਸ ਜੀ ਦੀ ਅਨੁਗ੍ਰਹਿ ਅਤੇ ਵਾਕ ਦੀ ਸਫਲਤਾ ਵਰਣਨ ਹੋਈ ਹੈ। ਇਸ ਵਿਚ ਪਦ 'ਪਰਸਾਦਿ' 'ਕਿਰਪਾ' 'ਦਇਆ' ਆਦਿਕ ਜੋ ਵਰਤੇ ਗਏ ਹਨ ਓਹ ਇਸ ਗਲ ਨੂੰ ਸਪਸ਼ਟ ਕਰ ਰਹੇ ਹਨ।

ਦੂਸਰਾ ਪਦ ਵਰਤਿਆ ਹੈ 'ਬਚਨ'। ਆਪ ਨੇ ਏਥੇ ਉਪਦੇਸ਼, ਸ਼ਬਦ, ਸਿਖਯਾ, ਦੀਖਯਾ ਆਦਿ ਨਹੀਂ ਵਰਤੇ ਸਗੋਂ ਪਦ 'ਬਚਨ' ਵਰਤਿਆ ਹੈ। ਇਸ ਪਦ ਵਿਚ ਕੁਛ ਇਸ ਕਿਸਮ ਦਾ ਭਾਵ ਝਲਕਦਾ ਹੈ ਜਿਸ ਤਰ੍ਹਾਂ ਦਾ ਕਿ ਇਉਂ ਕਹਿਣ ਵਿਚ ਝਲਕਦਾ ਹੈ-ਸੰਤਾਂ ਨੇ ਬਚਨ ਕੀਤਾ ਕਿ ਤੇਰਾ

---

* ਹਰਿ ਬਿਨੁ ਜੀਉ ਜਲਿ ਬਲਿ ਜਾਉ॥ ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥

(ਸਿਰੀ ਰਾਗੁ ਮਹਲਾ ੧-੧)

ਅਰਥਾਤ ਥਾਉਂ ਹਰੀ ਹੈ ਜੋ ਗੁਰੂ ਨੇ ਦੱਸਿਆ ਹੈ।

ਦੁਖ ਦੂਰ ਹੋ ਜਾਏਗਾ ਤਦ ਮੇਰਾ ਦੁਖ ਅਪਣੇ ਆਪ ਮਿਟ ਗਿਆ। ਵਾਕ ਸੱਤਾ ਤੇ ਵਾਕ ਸਫਲਤਾ ਦਾ ਭਾਵ ਇਸ ਪਦ ਬਚਨ ਵਿਚ ਵਿਸ਼ੇਸ਼ ਕਰਕੇ ਹੈ, ਜਦ ਕਿ ਦੂਸਰੀ ਸਤਰ ਵਿਚ ਪਦ ਪਰਸਾਦਿ, ਕਿਰਪਾ ਤੇ ਦਇਆ ਪਏ ਹਨ। ਚਾਹੇ ਵਿਚ ਭਾਵ 'ਸ਼ਬਦ' ਦਾ ਬੀ ਹੈ, ਪਰ ਵਿਸ਼ੇਸ਼ ਵਾਕ ਸਫਲਤਾ ਦਾ ਭਾਵ ਹੈ।

ਪਹਿਲੇ ਅੰਕ ਵਿਚ ਦੱਸਿਆ ਹੈ ਕਿ ਗੁਰੂ ਦੇ ਬਚਨ ਦੁਆਰਾ ਪਰਮਗਤੀ ਪ੍ਰਾਪਤ ਹੋਈ, ਪਰਮਗਤੀ ਜਿਸ ਨੂੰ ਮਿਲ ਗਈ ਉਸ ਦੀ ਸਤਿਸੰਗ ਵਿਚ ਤੇ ਪਰਲੋਕ ਵਿਚ ਪੈਜ ਆਪੇ ਰਹਿ ਬਣ ਆਈ।

ਰਹਾਉ ਵਿਚ ਮੁਕਤੀ ਦਾ ਕਾਰਣ ਦੱਸਿਆ ਨਾਮ, ਸੋ ਬੀ ਗੁਰੂ ਦੇ ਬਚਨ ਦੁਆਰਾ ਪ੍ਰਾਪਤ ਹੋਇਆ।ਨਾਮ ਨੇ ਥਾਂ ਦੇ ਦਿੱਤਾ। ਥਾਂ ਦਾ ਪਤਾ ਗੁਰੂ ਨਾਨਕ ਦੇਵ ਜੀ ਨੇ ਸਿਰੀ ਰਾਗ ਦੇ ਪਹਿਲੇ ਸ਼ਬਦ ਦੇ ਰਹਾਉ ਵਿਚ ਦਿਤਾ ਹੈ ਕਿ 'ਹਰੀ ਤੋਂ ਬਿਨਾ ਹੋਰ ਟਿਕਾਣਾ ਨਹੀਂ; ਇਹ ਗਲ ਗੁਰੂ ਨੇ ਦੱਸੀ ਹੈ। ਰਹਾਉ ਦਾ ਭਾਵ ਬੀ ਮੁਕਤੀ ਤੋਂ ਹੈ। ਪਰਮਗਤੀ ਦਾ ਏਥੇ ਪਤਾ ਦਿਤਾ ਹੈ ਕਿ 'ਹਰੀ ਰੂਪ ਥਾਉਂ ਮਿਲਿਆ ਹੈ, ਸੱਖਣਾ ਛੁਟਕਾਰਾ ਨਹੀਂ ਮਿਲਿਆ।

ਅਗੋਂ ਹੁਣ ਅੰਕ ੨ ਵਿਚ ਅਪਣੇ ਗੁਰਤ੍ਵ ਦਾ ਕਾਰਜ ਜੋ ਕਰ ਰਹੇ ਹਨ ਉਸ ਬਾਬਤ ਦੱਸਦੇ ਹਨ ਕਿ ਉਹ ਬੀ ਗੁਰੂ ਪ੍ਰਸਾਦ ਕਰਕੇ ਹੈ ਕਿ ਮੇਰੀ ਰਸਨਾ ਜੋ ਕਥਨਹਾਰ ਹੋ ਗਈ ਹੈ, ਇਹ ਗੁਰੂ ਦੇ ਬਚਨ ਦੁਆਰਾ ਉਹਨਾਂ ਦੇ ਵਾਕ ਸੁਣ ਸੁਣ ਕੇ ਹੋਈ ਹੈ। ਭਾਵ ਇਹ ਕਿ ਬਚਨ ਤਾਂ ਉਹਨਾਂ ਦੇ ਸੁਣਦਾ ਤੇ ਧਾਰਦਾ ਸਾਂ ਪਰ ਉਹਨਾਂ ਨੂੰ ਅੱਗੋਂ ਉਚਾਰਨ ਤੇ ਕਾਮਯਾਬ ਹੋਣ ਦੀ ਸਫਲਤਾ ਗੁਰੂ ਕੀ ਅਸ਼ੀਰਵਾਦ ਨਾਲ ਹੋਈ ਹੈ। ਇਸੀ ਤਰ੍ਹਾਂ ਮੈਂ ਬਾਣੀ ਉਚਾਰਦਾ ਹਾਂ ਉਸ ਦੀ ਅੰਮ੍ਰਿਤ ਰੂਪਤਾ ਬੀ ਗੁਰੂ ਬਚਨਾਂ ਕਰਕੇ ਹੋਈ ਹੈ।ਅੰਕ ੨ ਵਿਚ ਅਪਣੇ ਪ੍ਰਤਾਪ ਦਾ ਜ਼ਿਕਰ ਕਰਦੇ ਹਨ ਕਿ ਇਹ ਗੁਰੂ ਦੀ ਦਇਆ ਨਾਲ ਹੋਇਆ ਹੈ, ਇਹ ਪ੍ਰਤਾਪ ਮੇਰੀ ਹਉਮੈ ਦਾ ਪ੍ਰਤਾਪ ਨਹੀਂ ਇਹ ਗੁਰੂ ਦੇ ਬਚਨ ਕਰਕੇ ਮੇਰਾ ਆਪਾ ਭਾਵ, ਹਉ ਹੰਕਾਰ ਮਿਟ ਜਾਣ ਕਰਕੇ ਹੈ। ਹਉਂ ਬਚਨ ਨਾਲ ਮਿਟ ਗਈ, ਹੁਣ ਜੋ ਪ੍ਰਤਾਪ ਹੈ ਇਹ ਪ੍ਰਸਾਦ ਦਾ ਹੈ ਨਾ ਹਉਂ ਤੋਂ ਹੋਇਆ ਹੈ, ਨਾ ਹਉਂ ਨੂੰ ਪਾਲਦਾ ਹੈ।

ਅੰਕ ੪ ਵਿਚ ਅਪਣੀ ਬ੍ਰਹਮ ਦ੍ਰਿਸ਼ਟੀ ਦੱਸਦੇ ਹਨ। ਪਹਿਲਾਂ ਜੋ ਪਰਮਗਤੀ ਤੇ ਥਾਉਂ ਪ੍ਰਾਪਤੀ ਦੱਸ ਆਏ ਸਨ, ਉਹ ਸੀ ਅਪਣੀ ਪ੍ਰਾਪਤੀ 'ਦ੍ਰਿਸ਼ਟਾ ਪਦ' ਦੀ। ਹੁਣ ਅਪਣੀ 'ਦ੍ਰਿਸ਼ਟੀ' ਦੱਸਦੇ ਹਨ ਕਿ ਬਾਹਰ ਅੰਦਰ ਕੀ ਹੋ ਰਹੀ ਹੈ, ਉਹ ਹੈ ਇਹ ਕਿ ਕੇਵਲ ਪਾਰਬ੍ਰਹਮ ਪਰਮੇਸ਼ੁਰ ਹੀ ਸਾਰੇ ਵਯਾਪ ਰਿਹਾ ਦਿਸ ਰਿਹਾ ਹੈ।

ਏਕ ਨਾਥ ਸਭ ਜਗਤ ਮਹਿ ਵਿਆਪ ਰਹਿਓ ਸਭ ਦੇਸ॥

ਇਹ ਦ੍ਰਿਸ਼ਟੀ ਕਿਵੇਂ ਹੋ ਗਈ ਕਿ ਗੁਰੂ ਦੇ ਮਿਹਰ ਭਰੇ ਬਚਨ ਨਾਲ ਮੇਰਾ ਭਰਮ, ਜੋ ਮੈਨੂੰ ਬ੍ਰਹਮ ਤੋਂ ਛੁੱਟ ਹੋਰ ਹੋਰ ਕੁਛ ਦਿਖਾਲਦਾ ਸੀ, ਨਵਿਰਤ ਹੋ ਗਿਆ, ਸੋ ਇਹ ਦ੍ਰਿਸ਼ਟੀ ਬੀ ਬਚਨ ਦਾ ਸਦਕਾ ਪ੍ਰਾਪਤ ਹੋਈ ਹੈ।

ਅੰਕ ੫- ਹੁਣ ਪ੍ਰਸ਼ਨ ਹੁੰਦਾ ਹੈ ਕਿ ਆਪ ਗ੍ਰਿਹਸਤ ਵਿਚ ਬੈਠੇ ਸੰਗਤਾਂ ਵਿਚ ਵਿਚਰਦੇ ਹੋ ਇਹ ਦ੍ਰਿਸ਼ਟੀ ਕਿਵੇ ਰਹਿੰਦੀ ਹੈ? ਤਾਂ ਫੁਰਮਾਉਂਦੇ ਹਨ ਕਿ ਮੈਂ ਜੋ ਅਪਣਾ ਪਰਮਗਤੀ ਵਿਚ ਰਹਿਣਾ ਦੱਸਿਆ ਹੈ, ਅਰਥਾਤ ਯੋਗ ਅਵਸਥਾ ਵਿਚ ਨਿਰੁੱਧ ਰਹਿਣਾ ਦੱਸਿਆ ਹੈ, ਉਹ ਰਾਜ ਯੋਗ ਹੈ। ਗੁਰੂ ਦੇ ਬਚਨ ਦੁਆਰਾ ਮੈਨੂੰ ਚਿਤ ਦੀਆਂ ਬ੍ਰਿਤੀਆਂ ਦਾ ਜੁੜੇ ਰਹਿਣਾ ਪ੍ਰਾਪਤ ਹੋਇਆ ਹੈ, ਉਹ ਰਾਜ ਯੋਗ ਹੈ, ਅਰਥਾਤ ਪਰਵਿਰਤੀ ਵਿਚ ਬੈਠੇ ਜੁੜੇ ਰਹਿਣਾ ਹਰਖ ਸ਼ੋਕ ਤੋਂ ਉਚੇ ਰਹਿਣਾ, ਕਰਮ ਫਲ ਦੀ ਵਾਸ਼ਨਾ ਤੋਂ ਅਤੀਤ ਰਹਿਣਾ, ਤੇ।

ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ॥

(ਕਾਨੜਾ ਮਹਲਾ ੫-੮)

ਦਾ ਦ੍ਰਿਸ਼ਜ ਦੇਖਣਾ ਇਹ ਰਾਜ ਯੋਗ ਹੈ। ਦੂਸਰੀ ਸਤਰ ਵਿਚ ਉਗਾਹੀ ਭਰਦੇ ਹਨ ਕਿ ਮੈਂ ਪ੍ਰਤੱਖ ਦੇਖਦਾ ਰਿਹਾ ਹਾਂ ਕਿ ਮੇਰਾ ਗੁਰੂ ਰਾਜ ਯੋਗੀ ਸੀ, ਆਪ ਮੁਕਤ ਸੀ, ਸੰਸਾਰ ਨੂੰ ਮੁਕਤ ਕਰਦਾ ਸੀ। ਉਸ ਗੁਰੂ ਦੇ ਸੰਗ ਵਿਚ ਜੋ ਆਇਆ ਸੋ ਤਰ ਗਿਆ।

ਅੰਕ ੬ ਵਿਚ ਉਹੋ ਅੰਕ ਪੰਜ ਵਾਲਾ ਵਿਸ਼ਯ ਚਲਦਾ ਹੈ ਕਿ ਮੇਰੇ ਸੰਸਾਰਕ ਕੰਮ, ਮੇਰੇ ਸੰਗਤਾ ਸੰਬੰਧੀ ਕੰਮ, ਸਭ ਸਿਰੇ ਚੜ੍ਹਦੇ ਰਹੇ ਹਨ ਤੇ ਮੈ ਅਲੇਪ ਰਿਹਾ ਹਾਂ, ਕੀਕੂੰ? ਦੱਸਦੇ ਹਨ ਕਿ ਗੁਰੂ ਦੇ ਬਚਨ ਦੀ ਸਤਯਾ ਕਰਕੇ। ਮੈਨੂੰ ਗੱਦੀ ਦੇ ਦਿਤੀ ਤੇ ਵਰ ਦਿੱਤਾ ਸੀ ਕਿ ਤੇਰੇ ਕਾਰਜ ਕਰਤਾਰ ਕਰੇਗਾ। ਸੋ ਗੁਰੂ ਦਾ ਬਚਨ ਮੇਰੇ ਸਾਰੇ ਕਾਰਜ ਸਿਧ ਕਰ ਰਿਹਾ ਹੈ। ਜੋ ਕੁਛ ਮੇਰੇ ਪਾਸ ਤੁਸੀਂ ਦੇਖਦੇ ਹੋ ਓਹ ਸਭ ਤੋਂ ਵੱਧ ਹੈ 'ਨਾਮ ਦਾ ਖ਼ਜ਼ਾਨਾ' ਜੋ ਨੌ ਨਿਧਾਂ ਰੂਪੀ ਹੈ। ਇਹ ਮੈਂ ਵੰਡਦਾ ਹਾਂ ਤੇ ਮੁੱਕਦਾ ਨਹੀਂ। ਸੋ ਅਮੁੱਕ ਹੋਣ ਕਰਕੇ ਇਹ ਨਿਧੀ ਤੇ ਕੀਮਤੀ ਹੋਣ ਕਰਕੇ ਨੌ ਨਿਧੀਆਂ ਤੋਂ ਵੱਧ ਕੀਮਤੀ ਹੈ। ਸੋ ਇਹ ਸਾਰਾ ਕੁਛ ਮੇਰੀ 'ਹਉਂ' ਪ੍ਰਾਪਤ ਨਹੀਂ ਕਰ ਰਹੀ, ਇਹ ਗੁਰੂ ਦੇ ਬਚਨਾਂ ਦੇ ਪ੍ਰਤਾਪ ਕਰਕੇ ਆਪੇ ਪ੍ਰਾਪਤ ਹੈ।

ਅੰਕ ੭.੮- ਉਹੋ ਵਿਸ਼ਯ ਚਲ ਰਿਹਾ ਹੈ। ਇਹ ਜੋ ਨਾਮ ਦਾ ਖ਼ਜ਼ਾਨਾ ਮੈਂ ਵਰਤਾ ਰਿਹਾ ਹਾਂ ਇਹ ਬੜੀ ਸਮਰਥ ਵਸਤੂ ਹੈ। ਮੈਂ ਦੇਖਦਾ ਰਿਹਾ ਹਾਂ ਕਿ ਜਿਸ ਜਿਸ ਨੇ ਬੀ ਮੇਰੇ ਗੁਰੂ ਤੋਂ ਕਲਜਾਣ ਦੀ ਆਸ ਧਾਰਨ ਕੀਤੀ, ਮੇਰਾ ਗੁਰੂ ਉਸ ਦੀ ਜਮ ਦੀ ਫਾਹੀ ਕੱਟ ਦੇਂਦਾ ਰਿਹਾ ਹੈ।

ਸੋ ਭਾਈ ਮੈਨੂੰ ਪਾਰਬ੍ਰਹਮ ਸਰੂਪ ਗੁਰੂ ਮਿਲਿਆ ਸੀ, ਉਸ ਦੇ ਬਚਨਾਂ ਦੀ ਬਰਕਤ ਕਰਕੇ ਮੇਰੇ ਭਾਗ ਉਦੈ ਹੋ ਆਏ। ਅਰਥਾਤ ਗੁਰੂ ਦੀ ਮੇਹਰ ਹੀ ਮੇਰਾ ਸਭ ਕੁਛ ਸਾਰ ਗਈ।

**ਨਿਰੁਕ੍ਤ**- ਬਚਨਿ-ਬਚਨ ਕਰਕੇ। ਇਸ ਦਾ ਏਥੇ ਜੋ ਵਿਸ਼ੇਸ਼ ਭਾਵ ਹੈ ਉਹ ਉਪਰ ਵਜਾਖਜਾ ਵਿਚ ਆ ਚੁਕਾ ਹੈ।

ਪੈਜ ਰਖਾਈ- ਇੱਜ਼ਤ ਬਚਾ ਦਿੱਤੀ। ਪ੍ਰੰਤੂ ਕੋਈ ਤਰਜਮਾ ਪੈਜ ਰਖਾਈ ਦਾ ਸਾਰਾ ਭਾਵ ਅਦਾ ਨਹੀਂ ਕਰ ਸਕਦਾ।

ਥਾਉ- ਟਿਕਾਣਾ। ਭਾਵ ਹੈ ਸਦੈਵੀ ਟਿਕਾਣਾ-ਵਾਹਿਗੁਰੂ ਰੂਪ-ਜੋ ਸਿਰੀ ਰਾਗ ਦੇ ਪਹਿਲੇ ਸ਼ਬਦ ਦੇ ਰਹਾਉ ਵਿਚ ਦੱਸਿਆ ਹੈ।

ਰਸਨ ਵਖਾਣੀ- ਕਥਨਹਾਰ ਰਸਨਾ। 'ਵਖਾਣੀ' ਰਸਨਾ ਦਾ ਵਿਸ਼ੇਸ਼ਣ ਹੈ। ਰਸਨਾ ਇਸਤ੍ਰੀ ਲਿੰਗ ਹੈ। (ਅ) ਐਉਂ ਬੀ ਅਰਥ ਕਰਦੇ ਹਨ:-ਰਸਨਾ ਨਾਲ ਜਪਦੇ ਯਾ ਉਚਾਰਦੇ ਹਾਂ।

ਅੰਮ੍ਰਿਤ ਬਾਣੀ- ਅੰਮ੍ਰਿਤ ਵਰਗੀ ਮਿੱਠੀ ਤੇ ਅੰਮ੍ਰਿਤ ਵਾਂਙੂ ਅਮਰ ਕਰ ਦੇਣ ਵਾਲੀ ਬਾਣੀ।

ਰਾਜੁ ਜੋਗੁ- ਹਠ ਯੋਗ ਦੇ ਟਾਕਰੇ ਤੇ ਰਾਜ ਯੋਗ ਪਦ ਹੈ। ਚਿੱਤ ਦੀਆਂ ਬ੍ਰਿਤੀਆਂ ਦਾ ਨਿਰੁੱਧ ਹੋਣਾ ਰਾਜ ਯੋਗ ਹੈ। ਗੁਰਮਤਿ ਵਿਚ ਵਾਸ਼ਨਾ ਦਾ ਰੁਕਣਾ, ਕਰਮਾਂ ਦੇ ਫਲਾਂ ਤੋਂ ਕੋਈ ਇੱਛਾ ਨਾ ਰਖਣੀ, ਸਿਮਰਣ ਦੁਆਰੇ ਲਿਵ ਤੇ ਲਿਵ ਤੋਂ ਤੁਰੀਆ ਵਿਚ ਪਹੁੰਚਣਾ। ਫੇਰ ਗ੍ਰਿਹਸਤ ਵਿਚ ਹੀ ਰਹਿਣਾ, ਜਲ ਵਿਚ ਕਮਲ ਤੇ ਮੁਰਗਾਬੀ ਵਾਂਙੂ ਅਲੇਪ ਰਹਿਣਾ, ਰਾਜ ਯੋਗ ਹੈ।

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥

(ਰਾਮਕਲੀ ਮ: ੧, ਸਿਧ ਗੋਸਟਿ-੫)

ਕੀਨੀ ਆਸਾ- ਆਸਾ ਧਾਰੀ ਹੈ।

ਗੁਰੁ ਭੇਟਿਆ ਪਾਰਬ੍ਰਹਮੁ- ਪਾਰਬ੍ਰਹਮ (ਰੂਪੀ) ਗੁਰੂ ਭੇਟਿਆ ਹੈ। ਜੈਸਾ ਕਿ ਆਪ ਦਾ ਵਾਕ ਹੈ:-

ਗੁਰ ਨਾਨਕ ਦੇਵ ਗੋਵਿੰਦ ਰੂਪ॥ (ਬਸੰਤ ਮਹਲਾ ੫-ਅਸਟ:੧)

## [ਗਉੜੀ ਮਹਲਾ ੫, ਅਸਟਪਦੀ-੩੮]

**ਪ੍ਰਾਕ੍ਰਥਨ-** ਗੁਰੂ ਦੇ ਉਪਕਾਰ ਦੱਸਕੇ ਹੁਣ ਗੁਰੂ ਦੀ ਸੇਵਾ ਦਾ ਰੂਪ ਵਰਣਨ ਕਰਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ॥ ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ ॥ ੧ ॥ ਰਹਾਉ ॥ | ਉਸ ਗੁਰੂ ਨੂੰ (ਮੈਂ) ਸੁਾਸ ਸੁਾਸ ਵਿਚ ਯਾਦ ਕਰਦਾ ਹਾਂ। ਗੁਰੂ ਹੀ ਮੇਰਾ ਜੀਵਨ ਹੈ, (ਹਾਂ) ਸਚਾ ਗੁਰੂ ਹੀ ਮੇਰੀ ਰਾਸ ਪੂੰਜੀ (=ਦੌਲਤ) ਹੈ॥੧॥ਰਹਾਉ॥ |
| ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ ॥ ਗੁਰ ਕੇ ਚਰਣ ਧੋਇ ਧੋਇ ਪੀਵਾ ॥ ੧॥ | (ਹਿਰਦੇ ਵਿਚ ਤਾ ਗੁਰੂ ਦੀ ਯਾਦ ਵਸਦੀ ਹੈ ਤੇ ਨੈਣਾਂ ਨਾਲ) ਗੁਰੂ ਦਾ ਦਰਸ਼ਨ ਦੇਖ ਦੇਖ ਕੇ ਜੀਉਂਦਾ ਹਾਂ। ਤੇ (ਉਮਾਹ ਰਹਿੰਦਾ ਹੈ ਕਿ ਹੱਥਾਂ ਨਾਲ) ਗੁਰੂ ਦੇ ਚਰਨ ਧੋ ਧੋ ਕੇ ਪੀਂਦਾ ਰਹਾਂ॥੧॥ |
| ਗੁਰ ਕੀ ਰੇਣੁ ਨਿਤ ਮਜਨੁ ਕਰਉ ॥ ਜਨਮ ਜਨਮ ਕੀ ਹਉਮੈ ਮਲੁ ਹਰਉ ॥ ੨ ॥ | (ਹਾਂ) ਗੁਰੂ ਦੀ ਚਰਨ ਧੂੜੀ ਵਿਚ (ਮੈਂ) ਨਿੱਤ ਇਸ਼ਨਾਨ ਕਰਾਂ (ਜਿਸ ਕਰਕੇ) ਜਨਮ ਜਨਮ ਦੀ ਹਉਮੈ (ਰੂਪੀ) ਮੈਲ ਦੂਰ ਕਰ ਲਈ ਹੈ॥੨॥ |
| ਤਿਸੁ ਗੁਰ ਕਉ ਝੁਲਾਵਉ ਪਾਖਾ ॥ ਮਹਾ ਅਗਨਿ ਤੇ ਹਾਥੁ ਦੇ ਰਾਖਾ ॥੩॥ | ਉਸ ਗੁਰੂ ਨੂੰ (ਗਰਮੀ ਸਮੇਂ) ਪੱਖਾ ਝੱਲਦਾ ਰਹਾਂ (ਜਿਸ ਨੇ ਮੈਨੂੰ ਮਾਯਾ ਦੀ) ਵਡੀ ਅੱਗ ਤੋਂ ਹਥ ਦੇ ਕੇ ਬਚਾ ਲਿਆ ਹੈ॥੩॥ |
| ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ ॥ ਜਿਸੁ ਗੁਰ ਤੇ ਅਕਲ ਗਤਿ ਜਾਣੀ ॥੪॥ | ਉਸ ਗੁਰੂ ਦੇ ਘਰ ਵਿਚ ਪਾਣੀ ਢੋਂਦਾ ਰਹਾਂ ਜਿਸ ਗੁਰੂ ਤੋਂ ਮੈਂ 'ਅਕਲ' ਦੀ ਗਤੀ ਨੂੰ ਜਾਣਿਆ ਹੈ॥੪॥ |
| ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ ॥ ਜਿਸੁ ਪਰਸਾਦਿ ਵੈਰੀ ਸਭ ਮੀਤ ॥੫॥ | ਉਸ ਗੁਰੂ ਦੇ ਘਰ ਮੈਂ ਨਿਤ (ਚੱਕੀ) ਪੀਸਾਂ (ਕਿ) ਜਿਸ ਦੀ ਕ੍ਰਿਪਾ ਕਰਕੇ ਸਾਰੇ ਵੈਰੀ ਮਿਤ੍ਰ ਹੋ ਗਏ ਹਨ॥੫॥ |
| ਜਿਨਿ ਗੁਰਿ ਮੋ ਕਉ ਦੀਨਾ ਜੀਉ ॥ ਆਪੁਨਾ ਦਾਸਰਾ ਆਪੇ ਮੁਲਿ ਲੀਉ ॥੬॥ | ਜਿਸ ਗੁਰੂ ਨੇ ਮੈਨੂੰ ਜੀਅ ਦਾਨ ਦਿਤਾ ਹੈ (ਤੇ ਫਿਰ) ਆਪਣਾ ਦਾਸ (ਕਰਕੇ) ਆਪੇ ਮੁੱਲ ਲੈ ਲਿਆ ਹੈ॥੬॥ |
| ਆਪੇ ਲਾਇਓ ਅਪਨਾ ਪਿਆਰੁ ॥ ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ ॥ ੭ ॥ | (ਫਿਰ ਉਸ ਗੁਰੂ ਨੇ) ਆਪਣਾ ਪਜਾਰ (ਬੀ ਮੇਰੇ ਮਨ ਵਿਚ) ਆਪੇ ਲਾਇਆ ਹੈ, ਉਸ ਸਤਿਗੁਰੂ ਨੂੰ ਮੈਂ ਸਦਾ ਸਦਾ ਮੱਥਾ ਟੇਕਦਾ ਰਹਾਂ॥੭॥ |
| ਕਲਿ ਕਲੇਸ ਭੈ ਭ੍ਰਮ ਦੁਖ ਲਾਥਾ ॥ ਕਹੁ ਨਾਨਕ ਮੇਰਾ ਗੁਰੁ ਸਮਰਾਥਾ ॥ ੮ ॥ ੯ ॥ | ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਕਿ) ਮੇਰਾ ਗੁਰੂ (ਐਸਾ) ਸਮਰਥ ਹੈ (ਕਿ ਜਿਸ ਦੀ ਕਿਰਪਾ ਨਾਲ) ਕਲਪਣਾ, ਕਲੇਸ਼, ਡਰ, ਭਰਮ (ਤੇ ਇਨ੍ਹਾਂ ਤੋਂ ਉਪਜੇ ਸਾਰੇ) ਦੁਖ ਦੂਰ ਹੋ ਗਏ ਹਨ॥੮॥੯॥ |

**ਵਜਾਖਜਾ**– ਅਪਣੇ ਪਰਥਾਇ ਕਹਿ ਕਹਿ ਕੇ ਗੁਰੂ ਅਰਜਨ ਦੇਵ ਜੀ ਨੇ ਪਿਛਲੀ ਅਸਟਪਦੀ ਵਿਚ ਗੁਰੂ ਦੀ ਦਇਆ ਦਾ ਵਰਣਨ ਕੀਤਾ ਸੀ, ਜਿਸ ਤੋਂ ਗੁਰੂ ਦੇ ਬਿਰਦ ਦਾ ਵਰਣਨ ਹੋ ਗਿਆ ਸੀ, ਹੁਣ ਉਸੇ ਤਰ੍ਹਾਂ ਅਪਣੇ ਪਰਥਾਇ ਕਹਿ ਕਹਿ ਕੇ ਸਿਖ ਦੀ ਸੇਵਾ ਦਾ ਪ੍ਰਕਾਰ ਦੱਸਦੇ ਹਨ ਕਿ ਗੁਰੂ ਤੋਂ ਸਦਗਤੀ ਪ੍ਰਾਪਤ ਕਰਕੇ ਅਪਣੀ ਪਹਿਲੀ ਕੀਤੀ ਸੇਵਾ ਵਾਂਙੂ ਸ਼ੁਕਰ ਦੀ ਭਾਵਨਾ ਵਿਚ ਸਿੱਖ ਵਿਚ ਸੇਵਾ ਭਾਵ ਲੋੜੀਦਾ ਹੈ।

ਰਹਾਉ ਵਿਚ ਫੁਰਮਾਉਂਦੇ ਹਨ ਕਿ ਗੁਰੂ ਮੇਰਾ ਜੀਵਣ ਹੈ ਕਿਉਂਕਿ ਉਸ ਨੇ ਆਤਮ ਜੀਵਨ ਬਖਸ਼ਿਆ ਹੈ, ਉਹ ਆਪ ਵਜਾਪਕ ਜੀਵਨ ਵਿਚ ਅਭੇਦ ਹੈ ਤੇ ਮੈਨੂੰ ਅਭੇਦ ਕਰ ਲਿਆ ਸੂ। ਕਟਾਖਜ ਵਿਚ ਇਹ ਹੈ ਕਿ ਜਿਵੇਂ ਪ੍ਰਾਣਾਂ ਬਿਨਾ ਜ਼ਿੰਦਗੀ ਨਹੀਂ, ਤਿਵੇਂ ਗੁਰੂ ਬਿਨਾਂ ਮੈਂ ਰਹਿ ਨਹੀਂ ਸਕਦਾ, ਇਸ ਵਿਚ ਅਪਣਾ ਅਗਾਧ ਪ੍ਰੇਮ ਜਣਾਇਆ, ਅਗਲੀ ਤੁਕ ਵਿਚ ਰਾਸ ਪੂੰਜੀ ਕਹਿਕੇ ਇਹੋ ਗਲ ਪ੍ਰਤਿਪਾਦਨ ਕੀਤੀ ਕਿ ਮੇਰਾ ਹੋਰ ਕੁਛ ਹੈ ਹੀ ਨਹੀਂ, ਮੇਰਾ ਸਭੋ ਕੁਛ ਗੁਰੂ ਹੀ ਹੈ। ਇਸ ਵਿਚ ਬੀ ਸਾਰੇ ਜਗਤ ਪਦਾਰਥਾਂ ਤੇ ਜੀਵਾਂ ਤੋਂ ਉਪਰਾਮਤਾ ਤੇ ਇਕ ਗੁਰੂ ਤੇ ਦਿਲ ਦੀ ਏਕਤਾ ਜਣਾਕੇ ਪਰਮ ਪ੍ਰੇਮ ਸੂਚਨ ਕੀਤਾ ਹੈ।

ਅੰਕ ੧-੨ ਵਿਚ ਇਹੋ ਗਲ ਚਲ ਰਹੀ ਹੈ ਕਿ ਇਤਨਾ ਅਗਾਧ ਪ੍ਰੇਮ ਹੈ ਕਿ ਦਰਸ਼ਨ ਬਿਨ ਰਹਿ ਨਹੀਂ ਸਕਦਾ। ਕੇਵਲ ਦਰਸ਼ਨ ਮਾਤ੍ਰ ਨਹੀਂ, ਗੁਰੂ ਦੀ ਸੇਵਾ ਦਾ ਚਾਉ ਇਤਨਾ ਹੈ ਕਿ ਚਰਨ ਧੋਂਦਾ ਰਹਾਂ, ਚਰਨ ਧੂੜੀ ਵਿਚ ਨ੍ਹਾਵਾਂ। ਭਾਵ ਅਗਲੀ ਤੁਕ ਵਿਚ ਹੈ ਕਿ ਇਸ ਪਰਮ ਨਿੰਮ੍ਰਤਾ ਵਾਲੀ ਸੇਵਾ ਨਾਲ ਹਉਮੈਂ ਦੂਰ ਹੁੰਦੀ ਹੈ।

ਅੰਕ ੩ ਵਿਚ ਗੁਰੂ ਕੀ ਸੇਵਾ ਦਾ ਹੀ ਪ੍ਰਕਾਰ ਹੈ, ਕਿ ਜੇ ਗਰਮੀ ਪਵੇ ਤਾਂ ਗੁਰੂ ਦੇ ਸਰੀਰ ਨੂੰ ਮੈ ਪੱਖਾ ਕਰਾਂ ਜੋ ਗਰਮੀ ਨਾ ਲੱਗੇ।

ਅਗਲੀ ਤੁਕ ਵਿਚ ਕਾਵਜ ਦਾ ਕਟਾਖਜ ਸੱਟਿਆ ਹੈ ਕਿ ਮਾਇਆ ਰੂਪ ਮਹਾਨ ਅਗਨੀ ਦੇ ਸੇਕ ਤੋਂ ਗੁਰੂ ਨੇ ਮੈਨੂੰ ਬਚਾਇਆ ਹੈ ਮੈਂ ਸਰੀਰ ਨੂੰ ਲਗਣ ਵਾਲੀ ਮੌਸਮ ਦੀ ਤਪਸ਼ ਦੂਰ ਕਰਨੇ ਦੀ ਸੇਵਾ ਕਿਉਂ ਨਾ ਕਰਾਂ!

ਅੰਕ ੪ ਵਿਚ ਉਸੀ ਤਰ੍ਹਾਂ ਦਾ 'ਕਾਵਜ ਕਟਾਖਜ' ਹੈ ਕਿ ਜਿਸ ਗੁਰੂ ਨੇ ਮੈਨੂੰ ਕਲਾ ਰਹਤ ਅਖੰਡ ਵਜਾਪਕ ਵਾਹਿਗੁਰੂ ਦੀ ਸਿਆਣ ਬਖ਼ਸ਼ ਕੇ ਗਜਾਨ ਦਾ ਅੰਮ੍ਰਿਤ ਦਿਤਾ ਹੈ, ਉਸ ਗੁਰੂ ਨੂੰ ਸਰੀਰਕ ਤ੍ਰਿਖਾ ਨਵਿਰਤੀ ਲਈ ਮੈਂ ਜਲ ਕਿਉਂ ਨਾਂ ਪਹੁੰਚਾਵਾਂ! ਭਾਵ ਉਹੋ ਅਤੀ ਪ੍ਰੇਮ ਦਾ ਚਲ ਰਿਹਾ ਹੈ ਕਿ ਪ੍ਰੇਮ ਨਾਲ ਹਰ ਪ੍ਰਕਾਰ ਦੀ ਸੇਵਾ ਕਰਾਂ।

ਅੰਕ ੫- ਹੁਣ ਗੁਰੂ ਦੁਆਰੇ ਚੱਕੀ ਪੀਸਣ ਦੀ ਸੇਵਾ ਲਈ ਹੈ। ਚੱਕੀ ਪੀਹਣਾ ਇਕ ਕਰੜਾ ਕੰਮ ਹੈ। ਵੈਰੀਆ ਦਾ ਮਿਤ੍ਰ ਬਣਨਾ ਬੜਾ ਭਾਰੀ ਕਰੜਾ ਕੰਮ ਹੈ। ਜਿਸ ਗੁਰੂ ਦੀ ਮੇਹਰ ਨਾਲ ਵੈਰੀ ਮਿਤ੍ਰ ਹੋ ਗਏ ਹਨ, ਉਸ ਦੇ ਗ੍ਰਿਹ ਪਜਾਰ ਨਾਲ ਚੱਕੀ ਪੀਸਣੀ ਸੇਵਾ ਹੈ, ਜਿਸ ਦੇ ਤਿਆਰ ਹੋਏ ਆਟੇ ਤੋਂ ਸ੍ਰੀ ਗੁਰੂ ਜੀ ਤੇ ਸਾਧ ਸੰਗਤ ਪ੍ਰਸ਼ਾਦ ਛਕੇਗੀ ਤੇ ਸੁਖ ਤੇ ਖੁਸ਼ੀਆਂ ਮਿਲਣਗੀਆਂ। ਗੁਰੂ ਦੀ ਸਹਾਇਤਾ ਨਾਲ ਵੈਰੀ ਦੇ ਤਰ੍ਹਾਂ ਮਿਤ੍ਰ ਹੋ ਜਾਂਦੇ ਹਨ, ਇਕ ਉਸ ਦੀ ਮਿਹਰ ਦੀ ਦ੍ਰਿਸ਼ਟੀ ਨਾਲ ਤੇ ਇਕ ਉਸ ਜਗਜਾਸੂ ਦੇ ਦਿਲ ਤੋਂ 'ਬੁਰਾ' ਮਿਟਾ ਦੇਣ ਨਾਲ।

ਮਨ ਅਪੁਨੇ ਤੇ ਬੁਰਾ ਮਿਟਾਨਾ॥ ਪੇਖੈ ਸਗਲ ਸ੍ਰਿਸਟਿ ਸਾਜਨਾ॥

(ਗਉੜੀ ਮਹਲਾ ੫, ਸੁਖਮਨੀ ੩-੬)

ਅੰਕ ੬,੭- ਹੁਣ ਅਪਣੀ ਸੇਵਾ ਤੇ ਸੇਵਾ ਦੀ ਉਮੰਗ ਦੇ ਸ਼ੁਕਰ ਭਰੇ ਭਾਵ ਤੋਂ ਹੋਰ ਉਚੇਰੇ ਹਉ ਰਹਿਤਤਾ ਦਾ ਪਰਮ ਉੱਚਾ ਭਾਵ ਦਰਸਾਉਂਦੇ ਹਨ ਕਿ ਮੈਂ ਅਪਣੇ ਗੁਰੂ ਦਾ ਦਾਸ ਹਾਂ, ਇਹ ਦਾਸ-ਪਨ ਬੀ ਮੇਰਾ ਨਹੀਂ, ਗੁਰੂ ਨੇ ਆਪ ਹੀ ਮੈਨੂੰ ਮੁੱਲ ਲਿਆ ਹੈ। ਮੁੱਲ ਲੈ ਕੇ ਦਾਸ

ਬਣਾ ਕੇ ਮੈਨੂੰ ਗੁਲਾਮ ਨਹੀਂ ਬਣਾਇਆ, ਮੈਨੂੰ ਜੀਅ ਦਾਨ ਦੇਕੇ ਆਤਮ ਜੀਵਨ ਵਿਚ ਜੀਵਨ ਬਖਸ਼ਿਆ ਹੈ। ਮੈਂ ਜੋ ਗੁਰੂ ਨੂੰ ਪਿਆਰ ਕਰ ਰਿਹਾ ਹਾਂ ਤੇ ਇਹ ਪ੍ਰੇਮ ਭਾਵਾਂ ਦਾ ਸ਼ੁਕਰ ਭਰਿਆ ਉਮਾਹ ਕਹਿ ਰਿਹਾ ਹਾਂ, ਇਹ ਪਜਾਰ ਬੀ ਗੁਰੂ ਨੇ ਮੇਰੇ ਵਿਚ ਆਪੂੰ ਪਾਇਆ ਹੈ। ਸੋ ਮੇਰਾ ਹੁਣ ਦਿਲੀ ਭਾਵ ਇਹ ਹੈ ਕਿ ਸਦਾ ਸਦਾ ਉਸਨੂੰ ਬੰਦਨਾ ਕਰਦਾ ਰਹਾਂ।

ਐਕ ੮ ਵਿਚ ਗੁਰੂ ਦੀ ਸਰਵ ਸਮਰੱਥਾ ਦੱਸਦੇ ਹਨ। ਗੁਰੂ ਰਾਮਦਾਸ ਜੀ ਨੂੰ ਤਦੋਂ ਲੋਕੀਂ ਸਮਰਥ ਗੁਰੂ ਰਾਮਦਾਸ ਕਿਹਾ ਕਰਦੇ ਸਨ। ਭੱਟਾਂ ਨੇ ਸ੍ਵੈਯਾਂ ਵਿਚ ਬੀ ਗੁਰੂ ਰਾਮਦਾਸ ਜੀ ਨੂੰ 'ਸਮਰਥ ਗੁਰੂ ਸਿਰਿ ਹਥੁ ਧਰੵਉ' ਉਚਾਰਿਆ ਹੈ।

ਆਪ ਫੁਰਮਾਉਂਦੇ ਹਨ ਕਿ ਮੇਰਾ ਗੁਰੂ ਐਡਾ ਸਮਰਥ ਗੁਰੂ ਹੈ ਕਿ ਕਲਹ, ਕਲੇਸ਼, ਡਰ, ਭਰਮ, ਤੇ ਇਨ੍ਹਾਂ ਤੋਂ ਉਪਜੇ ਦੁਖਾਂ ਦਾ ਸਮੂਹ ਦੂਰ ਹੋ ਜਾਂਦਾ ਹੈ ਤੇ ਪਰਮਗਤੀ ਪ੍ਰਾਪਤ ਹੋ ਜਾਂਦੀ ਹੈ।

**ਨਿਰੁਕ੍ਤ**- ਰੇਣੁ- ਧੂੜੀ। ਚਰਨ ਧੂੜ।　　ਮਜਨੁ- ਇਸ਼ਨਾਨ।

ਹਰਉ- ਹਰਊਂ-ਦੂਰ ਕਰ ਲਵਾਂ, ਦੂਰ ਕਰ ਲੈਂਦਾ ਹਾਂ। ਭਾਵ ਦੂਰ ਕਰ ਲਈ ਹੈ।

ਮਹਾ ਅਗਨਿ- ਵਡੀ ਅਗਨੀ। ਮਾਯਾ ਰੂਪੀ ਅਗਨੀ ਤੋਂ, ਯਾ ਤ੍ਰਿਸ਼ਨਾ ਰੂਪੀ ਅਗਨੀ ਤੋਂ ਮੁਰਾਦ ਹੈ। ਮਹਾਂ ਅਗਨਿ ਤੋਂ ਭਾਵ ਮਾਯਾ ਵਲ ਵਧੇਰੇ ਜਾਂਦਾ ਹੈ।

ਅਕਲ ਗਤਿ- ਅਕਲ ਦੀ ਗਤੀ। ਅਕਲ=ਅਖੰਡ ਵਾਹਿਗੁਰੂ ਦੀ ਗਤੀ। (ਅ) ਕਲਪਣਾ ਤੋਂ ਰਹਿਤ (ਵਾਹਿਗੁਰੂ) ਦੀ ਗਤੀ। (ੲ) ਗਤੀ ਦੀ ਅਕਲ=ਮੁਕਤੀ ਦੀ ਬੁੱਧੀ। ਮੁਕਤੀ ਪ੍ਰਾਪਤ ਕਰਨ ਵਾਲੀ ਸਮਝ। (ਸ) ਗਿਣਤੀ ਤੋਂ ਰਹਿਤ ਗਿਆਨ।

ਜੀਉ- ਜੀਵ। ਭਾਵ ਜੀਅ ਦਾਨ। ਆਤਮ ਜੀਵਨ।

ਦਾਸਰਾ- ਦਾਸ ਦਾ ਨਿੰਮ੍ਰੀ ਵਾਚ। ਛੋਟਾ ਜਿਹਾ ਦਾਸ।

ਕਲਿ- ਕਲਪਨਾ, ਕਲਹਾ।

ਸਮਰਾਥਾ- ਸਮਰੱਥ। ਪਾਦ ਪੂਰਨੇ ਲਈ ਸਮਰੱਥ ਦਾ ਪਾਠ ਸਮਰਾਥਾ ਕਰ ਲਿਆ ਹੈ। ਐਸਾ ਕਰਨਾ ਕਵੀਆਂ ਦੇ ਵੱਸ ਵਿਚ ਹੈ।

## [ਗਉੜੀ ਮਹਲਾ ੫, ਅਸਟਪਦੀ-੩੯]

**ਪ੍ਰਾਕ੍ਥਨ**- ਅਗਲੀ ਅਸ਼ਟਪਦੀ ਵਿਚ ਨਾਮ ਬਿਨਾ ਜੀਵਨ ਦੀ ਵਜਰਥਤਾ ਦਿਖਾਈ ਹੈ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ ॥ ੧ ॥ ਰਹਾਉ ॥ | ਹੇ ਮੇਰੇ ਵਾਹਿਗੁਰੂ (ਮੈਨੂੰ) ਮਿਲ (ਤੇ) ਆਪਣਾ ਨਾਮ (ਮੈਨੂੰ) ਦਾਨ ਕਰ, (ਕਿਉਂਕਿ ਤੇਰੇ) ਨਾਮ ਬਿਨਾਂ (ਹੋਰ ਜਿਤਨੇ) ਪਜਾਰ ਹਨ ਧ੍ਰਿਕਾਰ ਯੋਗ ਹਨ॥੧॥ਰਹਾਉ॥ |
| ਨਾਮ ਬਿਨਾ ਜੋ ਪਹਿਰੈ ਖਾਇ ॥ ਜਿਉ ਕੂਕਰੁ ਜੂਠਨ ਮਹਿ ਪਾਇ ॥ ੧ ॥ | (ਜੀਵ) ਜੋ ਨਾਮ ਤੋਂ ਬਿਨਾਂ ਖਾਂਦਾ ਤੇ ਪਹਿਨਦਾ ਹੈ (ਉਹ ਐਉਂ ਹੈ) ਜਿਵੇਂ ਕੁੱਤਾ ਜੂਠਾਂ ਉਤੇ ਜਾ ਪੈਂਦਾ ਹੈ॥੧॥ |
| ਨਾਮ ਬਿਨਾ ਜੇਤਾ ਬਿਉਹਾਰੁ ॥ ਜਿਉ ਮਿਰਤਕ ਮਿਥਿਆ ਸੀਗਾਰੁ ॥੨॥ | ਨਾਮ ਤੋਂ ਬਿਨਾ ਜਿਤਨਾਂ ਬੀ ਬਿਵਹਾਰ (ਕਰਨਾ) ਹੈ (ਐਉਂ ਹੈ) ਜਿਵੇਂ ਮੁਰਦੇ ਨੂੰ ਸ਼ਿੰਗਾਰ ਕਰਨਾ ਵਿਅਰਥ ਹੈ॥੨॥ |

| | |
|---|---|
| ਨਾਮੁ ਬਿਸਾਰਿ ਕਰੇ ਰਸ ਭੋਗ ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ ॥੩॥ | (ਜੀਵ ਜੋ) ਨਾਮ ਨੂੰ ਵਿਸਾਰਕੇ ਰਸਾਂ ਵਾਲੇ ਭੋਗ ਭੋਗਦਾ ਹੈ (ਉਸ ਨੂੰ ਸਾਰ) ਸੁਖ ਤਾਂ ਸੁਪਨੇ ਵਿਚ ਨਹੀਂ ਹੁੰਦਾ, (ਸਗੋਂ) ਤਨ ਵਿਚ ਰੋਗ (ਉੱਠ ਖਲੌਂਦੇ ਹਨ)॥੩॥ |
| ਨਾਮੁ ਤਿਆਗਿ ਕਰੇ ਅਨ ਕਾਜ ॥ ਬਿਨਸਿ ਜਾਇ ਝੂਠੇ ਸਭਿ ਪਾਜ ॥ ੪ ॥ | ਨਾਮ ਨੂੰ ਛੱਡਕੇ (ਜੋ ਕੋਈ) ਹੋਰ ਹੋਰ ਕੰਮ ਕਰਦਾ ਹੈ ਓਹ ਨਾਸ ਹੋ ਜਾਣਗੇ (ਤੇ ਅੰਤ ਓਹ) ਸਭੇ ਝੂਠ ਤੇ ਪਾਜ (ਹੋ ਦਿੱਸਣਗੇ)॥੪॥ |
| ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥ ਕੋਟਿ ਕਰਮ ਕਰਤੋ ਨਰਕਿ ਜਾਵੈ ॥੫॥ | (ਜੋ ਕੋਈ) ਨਾਮ ਨਾਲ (ਤਾਂ) ਮਨ ਵਿਚ ਪ੍ਰੀਤ ਨਹੀਂ ਲਾਉਂਦਾ (ਪਰ ਕਰਮ ਕਾਂਡ ਦੇ ਦੱਸੇ) ਕ੍ਰੋੜਾਂ ਕਰਮ ਕਰਦਾ ਹੋਇਆ (ਬੀ) ਨਰਕ ਨੂੰ ਜਾਂਦਾ ਹੈ॥੫॥ |
| ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ॥ ਚੋਰ ਕੀ ਨਿਆਈ ਜਮ ਪੁਰਿ ਬਾਧਾ॥੬॥ | ਜਿਸ ਨੇ ਹਰੀ ਦਾ ਨਾਮ ਮਨ ਵਿਚ ਨਹੀਂ ਅਰਾਧਿਆ (ਸਿਮਰਿਆ), ਉਹ ਚੋਰ ਵਾਂਙੂ ਜਮ ਪੁਰੀ ਵਿਚ ਬੱਝਾ ਹੋਇਆ (ਜਾਏਗਾ)॥੬॥ |
| ਲਾਖ ਅਡੰਬਰ ਬਹੁਤੁ ਬਿਸਥਾਰਾ ॥ ਨਾਮ ਬਿਨਾ ਝੂਠੇ ਪਾਸਾਰਾ ॥ ੭ ॥ | ਲੱਖਾਂ ਬਨਾਉ ਤਨਾਉ ਦੇ ਸਾਮਾਨ ਤੇ ਬਹੁਤੇ ਫੈਲਾਉ ਨਾਮ ਬਿਨਾ ਝੂਠ ਪਸਾਰੇ ਹਨ॥੭॥ |
| ਹਰਿ ਕਾ ਨਾਮੁ ਸੋਈ ਜਨੁ ਲੇਇ ॥ ਕਰਿ ਕਿਰਪਾ ਨਾਨਕ ਜਿਸੁ ਦੇਇ ॥ ੮ ॥ ੧੦ ॥ | (ਪਰ) ਹੇ ਨਾਨਕ! ਹਰੀ ਦਾ ਨਾਮ ਉਹੀ ਪੁਰਸ਼ ਲੈਂਦਾ ਹੈ, ਜਿਸਨੂੰ ਕਿਰਪਾ ਕਰਕੇ (ਹਰੀ ਆਪ ਨਾਮ ਦੀ ਦਾਤ) ਦੇਂਦਾ ਹੈ॥੮॥੧੦॥ |

**ਵਯਾਖਯਾ**- ਅੰਕ ੧ ਤੋਂ ੭ ਦੇ ਅੰਤ ਤਕ ਨਾਮ ਬਿਨਾਂ ਜੋ ਕੁਛ ਕੀਤਾ ਜਾਂਦਾ ਹੈ ਉਸ ਦੀ ਵਯਰਥਤਾ ਦਿਖਾਈ ਹੈ। ਨਾਮ ਵਿਹੂਣੇ ਦਾ ਖਾਣਾ ਪੀਣਾ ਪਵਿਤ੍ਰ ਨਹੀਂ ਕਿਉਂਕਿ ਨਾਮ ਜਪਿਆਂ ਤਨ ਮਨ ਪਵਿਤ੍ਰ ਹੁੰਦਾ ਹੈ, ਖਾਧਾ ਪੀਤਾ ਪਵਿਤ੍ਰ ਤੇ ਸਫਲ ਹੁੰਦਾ ਹੈ।

ਇਸ ਤੁਕ ਦਾ ਭਾਵ ਐਉਂ ਬੀ ਦਾਨੇ ਲੈਂਦੇ ਹਨ ਕਿ ਜਿਵੇਂ ਰਸੋਈ ਵਿਚ ਕੁੱਤਾ ਜਾ ਵੜੇ ਤਾਂ ਰਸੋਈ ਅਪਵਿਤ੍ਰ ਗਿਣੀ ਜਾਂਦੀ ਹੈ, ਉਸ ਤਰ੍ਹਾਂ ਨਾਮ ਵਿਹੂਣੇ ਦਾ ਖਾਧਾ ਪੀਤਾ ਅਪਵਿਤ੍ਰ ਹੁੰਦਾ ਹੈ।

ਸਭੁ ਹਰਾਮੁ ਜੇਤਾ ਕਿਛੁ ਖਾਇ॥ (ਵਾਰ ਮਾਝ ਮਹਲਾ ੧-੧੦)

ਅੰਕ ੨ ਵਿਚ ਜੀਵ ਦੇ ਸਾਰੇ ਵਿਹਾਰ ਕਾਰ ਨੂੰ ਮਿਰਤਕ ਦਾ ਸ਼ਿੰਗਾਰ ਦੱਸਿਆ ਹੈ, ਕਿਉਂਕਿ ਨਾਮ ਵਿਹੂਣਾ ਆਤਮ ਜੀਵਨ ਤੋਂ ਮੁਰਦਾ ਹੈ। ਇਸ ਕਰਕੇ ਉਸ ਦੇ ਵਿਹਾਰਕ ਕਰਨੇ ਮਿਰਤਕ ਦੇ ਸ਼ਿੰਗਾਰ ਤੁੱਲ ਵਯਰਥ ਹਨ। ਪਦ ਮਿਥਿਆ ਵਰਤਿਆ ਹੈ ਕਿ ਅੰਤ ਨੂੰ ਓਹ ਸਾਰੇ ਮਿਥਿਆ ਹੋ ਦਿੱਸਦੇ ਹਨ।

ਅੰਕ ੩- ਫਿਰ ਜਗਤ ਦੇ ਜੀਵ ਭੋਗਾਂ ਵਿਚ ਲਗੇ ਹਨ। ਓਹ ਭੋਗ, ਜਿਨ੍ਹਾਂ ਵਿਚ ਬਹੁਤ ਰਸ ਮੰਨਿਆ ਜਾਂਦਾ ਹੈ। ਰਸ ਦੇ ਲਾਲਚ ਭੋਗ ਅਪਣੀ ਸਰੀਰਕ ਤੇ ਵਿਹਿਤ ਹਦ ਟੱਪ ਜਾਂਦੇ ਹਨ; ਵਾਕ ਹੈ:-

ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥ਭੋਗਹੁ ਰੋਗ ਸੁ ਅੰਤਿ ਵਿਗੋਵੈ॥

(ਮਾਰੂ ਮਹਲਾ ੧, ਸੋਲਹਾ-੧੪)

ਬਹੁਤੇ ਭੋਗਾਂ ਦਾ ਫਲ ਰੋਗ ਹੁੰਦਾ ਹੈ। ਫਿਰ ਭੋਗਾਂ ਦਾ ਸੁਖ ਅਲਪ ਹੁੰਦਾ ਹੈ, ਪਰ ਉਹਨਾਂ ਦੀ ਪ੍ਰਾਪਤੀ ਲਈ ਬਹੁਤ ਖੇਚਲ ਤੇ ਸ੍ਰੱਮ ਉਠਾਉਣਾ ਪੈਂਦਾ ਹੈ, ਤੇ ਬਹੁਤੀ ਵੇਰੀ ਕਈ ਮੁਸ਼ਕਲਾਂ ਪਿਛੋਂ ਗਲੇ ਪੈ ਜਾਂਦੀਆਂ ਹਨ, ਸੋ ਉਹਨਾਂ ਦਾ ਮਾਣਿਆਂ ਸੁਖ ਕਉੜਾ ਹੋ ਜਾਂਦਾ ਹੈ। ਇਸ ਕਰਕੇ ਫੁਰਮਾਯਾ ਕਿ ਉਸ ਅਲਪ ਸੁਖ ਨੂੰ ਸੁਖ ਨਾ ਮੰਨੋ। ਜੈਸਾ ਕਿ ਵਾਕ ਹੈ:-

ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥
(ਆਸਾ ਮਹਲਾ ੫-੧੨੭)

ਅੰਕ ੪ ਵਿਚ ਤਾਂ ਸੰਸਾਰ ਦੇ ਹੋਰ ਕੰਮ ਗਿਣੇ ਹਨ ਤੇ ੫ ਵਿਚ ਕਰਮ ਕਾਂਡ ਦੇ ਦੱਸੇ ਕਰਮ ਲਏ ਹਨ। ਪਹਿਲੇ ਕੰਮਾਂ ਬਾਬਤ ਫੁਰਮਾਇਆ ਕਿ ਓਹ ਸਾਰੇ ਕੰਮ ਰਹਿ ਜਾਣਗੇ ਜਦ ਜੀਉ ਉੱਠ ਟੁਰੇਗਾ। ਉਸ ਵੇਲੇ ਉਸ ਨੂੰ ਮਾਲੂਮ ਹੋਊ ਕਿ ਏਹ ਤਾਂ ਜੋ ਕੁਛ ਕੀਤਾ ਕਰਾਇਆ ਸੀ ਪਾਜ ਮਾਤ੍ਰ ਸੀ। ਯਥਾ ਕਬੀਰ ਜੀ ਦਾ ਵਾਕ ਹੈ:-

ਤਬ ਜਾਨਹੁਗੇ ਜਬ ਉਘਰੈਗੋ ਪਾਜ॥　　(ਗਉੜੀ ਕਬੀਰ ਜੀ-੩)

ਅੰਕ ੫ ਵਿਚ ਦੱਸਿਆ ਕਿ ਨਾਮ ਨਾਲ ਮਨੋ ਪ੍ਰੀਤ ਲਾਏ ਬਿਨਾਂ ਜੋ ਕਰਮ ਕਾਂਡੀ ਕਰਮ ਹਨ, ਜੋ ਪੁੰਨ ਸਮਝ ਕੇ ਕੀਤੇ ਜਾਂਦੇ ਹਨ ਓਹ ਨਰਕ ਤੋਂ ਨਹੀਂ ਬਚਾ ਸਕਣਗੇ, ਕਿਉਂਕਿ ਕਰਮ ਕਾਂਡ ਮੂਜਬ ਪੁੰਨ ਕਰਮਾਂ ਦਾ ਫਲ ਸੁਰਗਾਂ ਵਿਚ ਭੋਗ ਕੇ ਫੇਰ ਨਰਕਾਂ ਵਿਚ ਮਾੜੇ ਕਰਮਾਂ ਦਾ ਫਲ ਭੋਗਣ ਲਈ ਜਾਣਾ ਪੈਂਦਾ ਹੈ।

ਅੰਕ ੬ ਵਿਚ ਨਾਮ ਵਿਹੂਣੀ ਆਮ ਹਾਲਤ ਲੈਂਦੇ ਹਨ ਕਿ ਚਾਹੋ ਕੋਈ ਕਾਰਣ ਹੋਵੇ ਜਿਸ ਨੇ ਨਾਮ ਦੀ ਅਰਾਧਨਾ ਮਨੋ ਹੋ ਕੇ ਨਹੀਂ ਕੀਤੀ ਉਹ ਅਪਣੀਆਂ ਕੀਤੀਆਂ ਦੇ ਹਿਸਾਬ ਲਈ ਧਰਮਰਾਜ ਪਾਸ ਬੱਝਾ ਹੋਇਆ ਲਿਜਾਇਆ ਜਾਂਦਾ ਹੈ। ਕਰਮ ਕਾਂਡ ਇਹੋ ਕੁਛ ਦੱਸਦਾ ਹੈ ਕਿ ਨਰਕ ਜਾਣ ਤੋਂ ਪਹਿਲੋਂ ਉਹ ਧਰਮਰਾਜ ਪਾਸ ਬੱਧਾ ਰੁੱਧਾ ਲੇਖੇ ਲਈ ਲਿਜਾਇਆ ਜਾਂਦਾ ਹੈ।

ਅੰਕ ੭- ਦੁਨੀਆਂ ਦੇ ਵਡੇ ਵਡੇ ਅਡੰਬਰ ਜਾਂ ਪਲਾਲ ਤੇ ਅਪਣੇ ਜਲ ਜਲੌ ਦੇ ਪਸਾਰੇ ਜੋ ਕਰੀਦੇ ਹਨ ਓਹ ਏਥੇ ਹੀ ਚਾਰ ਦਿਨਾਂ ਦੀ ਸ਼ੋਭਾ ਦੇਣ ਤੇ ਮੁੱਕ ਜਾਂਦੇ ਹਨ, ਨਾਲ ਕੁਛ ਨਹੀਂ ਜਾਂਦਾ।

ਕਈ ਦਾਨੇ ਅਡੰਬਰ ਤੋਂ ਮੁਰਾਦ ਯੱਗ ਆਦਿ ਕਰਮਾਂ ਦੇ ਬਨਾਉ ਤਨਾਉ ਜੋ ਕੀਤੇ ਜਾਂਦੇ ਹਨ ਓਹ ਬਹੁਤਾ ਫੈਲਾਉ ਹੀ ਪਸਾਰੀ ਦਾ ਹੈ, ਉਹਨਾਂ ਦਾ ਫਲ ਕਲਜਾਣ ਯਾ ਮੁਕਤੀ ਨਹੀਂ ਹੁੰਦਾ।

ਅੰਕ ੮ ਤੇ ਰਹਾਉ- ਹੁਣ ਅੰਕ ੮ ਵਿਚ ਫੁਰਮਾਉਂਦੇ ਹਨ ਕਿ ਹਰੀ ਦਾ ਨਾਮ ਲੈਣਾ ਹਰੀ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ। ਇਹ ਇਸ ਕਰਕੇ ਕਿਹਾ ਜਾਪਦਾ ਹੈ ਕਿ ਹਰੀ ਦਾ ਨਾਮ ਲੈਣ ਵਾਲਾ ਹਰੀ ਨਾਮ ਲੈਣ ਨੂੰ ਆਪਣਾ ਕਰਮ ਸਮਝਕੇ 'ਅਹੰ' ਵਿਚ ਨਾ ਚਲਾ ਜਾਵੇ, ਇਸ ਨੂੰ ਮੇਹਰ ਸਮਝੇ, ਜੋ ਅਹੰ ਨਾ ਜਾਗੇ, ਤੇ ਜੋ ਗੱਲ ਵਾਸਤਵ ਵਿਚ ਬੀ ਸੱਚ ਹੈ। ਹੁਣ ਪ੍ਰਸ਼ਨ ਹੁੰਦਾ ਹੈ ਕਿ ਜਦ ਨਾਮ ਲੈਣਾ ਮਿਹਰ ਨਾਲ ਹੁੰਦਾ ਹੈ ਤਾਂ ਮੇਹਰ ਦਾਤੇ ਦੀ ਸਾਡੇ ਵੱਸ ਨਹੀਂ, ਇਸ ਦਾ ਉਪਾਉ ਕੀ ਹੈ? ਇਹ ਉਪਾਉ ਸ੍ਰੀ ਗੁਰੂ ਜੀ ਰਹਾਉ ਵਿਚ ਦੱਸ ਆਏ ਹਨ ਕਿ ਜੋ ਸ਼ੈ ਦਾਤੇ ਦੇ ਵੱਸ ਹੈ, ਉਸ ਦਾ ਉਪਾਉ ਕੋਈ ਨਹੀਂ, ਪਰ ਉਸ ਲਈ ਅਰਦਾਸ ਕਰਨੀ ਇਕ ਦਰਵਾਜ਼ਾ ਸੱਚੇ ਯਾਚਕ ਲਈ ਖੁੱਲ੍ਹਾ ਹੈ, ਉਹ ਹੈ ਅਰਦਾਸ, ਸੋ ਅਰਦਾਸ ਕਰਿਆ ਕਰੋ-'ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ॥' ਇਹ ਅਰਦਾਸ ਕਰਨੀ ਸਿਖਾਲ ਕੇ ਰਹਾਉ ਦੀ ਦੂਸਰੀ ਸਤਰ ਵਿਚ ਸਾਨੂੰ ਉਪਦੇਸ਼ ਦੇਂਦੇ ਹਨ ਕਿ ਅਰਦਾਸ ਪ੍ਰੇਮ ਨਾਲ ਕਰੋ, ਪ੍ਰੇਮ ਭਾਵਨਾ ਕਰਤਾ ਪੁਰਖ ਵਲ ਲਾਓ। ਹੋਰ ਜਿੱਧਰ ਤੁਸਾਂ ਪਜਾਰ ਲਾਏ ਹੋਏ ਹਨ ਕੂੜੇ ਹਨ, ਯਾ ਓਹ ਬਿਨਸ ਜਾਣਗੇ ਯਾ ਤੁਸੀਂ ਉਨ੍ਹਾਂ ਨੂੰ ਛੱਡਕੇ ਉਠ ਟੁਰੋਗੇ। ਫੇਰ ਓਹ ਪਿਆਰ, ਜੋ ਤੁਸਾਨੂੰ ਹੁਣ ਮਿੱਠੇ ਲੱਗ ਰਹੇ ਹਨ, ਕਉੜੇ ਤੇ ਧ੍ਰਿਕਾਰ ਯੋਗ ਲੱਗਣਗੇ!

**ਨਿਰੁਕ੍ਤ**- ਅਸਨੇਹੁ- (ਸੰਸ:, ਸਨੇਹ:=ਪਿਆਰ) ਮੋਹ, ਪਿਆਰ। ਦੂਜੀਆਂ ਭਾਸ਼ਾਂ ਦੇ ਦੁੱਤ ਅਖਰ ਨਾਲ ਅਰੰਭ ਹੋਣ ਵਾਲੇ ਪਦਾਂ ਨੂੰ ਦੂਜੀਆਂ ਬੋਲੀਆਂ ਦੇ ਮੁਹਾਵਰੇ ਵਿਚ ਇਕ ਸ੍ਵਰ ਅੱਖਰ ਪਹਿਲੇ ਜੁੜ ਜਾਂਦਾ ਹੈ। ਐਉਂ 'ਸਨੇਹ' ਦਾ ਅ+ਸਨੇਹ='ਅਸਨੇਹ' ਬਣ ਗਿਆ।

ਕੂਕਰੁ- ਕੁੱਤਾ।　　ਜੂਠਨ ਮਹਿ- ਜੂਠਾਂ ਵਿਚ, ਜੂਠਾਂ ਉਤੇ। ਜੂਠੇ ਪਦਾਰਥਾਂ ਉਤੇ।

(ਅ) ਕੁੱਤਾ ਜਿਵੇਂ (ਰਸੋਈ ਵਿਚ) ਜਾ ਵੜੇ ਤਾਂ ਰਸੋਈ ਜੂਠੀ ਹੋ ਜਾਂਦੀ ਹੈ।

ਮਿਰਤਕ- ਮੁਰਦਾ ਮਿਥਿਆ- ਝੂਠਾ, ਵਜਰਥ।

ਅਨ ਕਾਜ- ਹੋਰ ਕੰਮ ਪਾਜ- ਮੁਲੰਮਾ, ਦਿਖਾਵਾ। ਪੜਦੇ ਮਾਤ੍ਰ।

ਅਡੰਬਰ- ਬਨਾਉ ਤਨਾਉ। ਦਿਖਾਵੇ ਦੇ ਵਡੇ ਵਡੇ ਕੰਮ।

ਬਿਸਥਾਰਾ- ਫੈਲਾਉ। ਪਸਾਰਾ।

## [ਗਉੜੀ ਮਹਲਾ ੫, ਅਸਟਪਦੀ-੪੦]

**ਪ੍ਰਾਕ੍ਰਥਨ-** ਜਿਸ ਪ੍ਰਭੂ ਦਾ ਨਾਮ ਲੈਣਾ ਹੈ ਉਸ ਦੀ ਪ੍ਰਾਪਤੀ ਵਾਸਤੇ, ਜਿਸ ਨਾਮ ਦੀ ਪ੍ਰਾਪਤੀ ਲਈ ਗੁਰੂ ਦੀ ਸ਼ਰਣ ਲੈਣੀ ਹੈ, ਜਿਸ ਲਈ ਕੀਰਤਨ, ਬੇਨਤੀਆ ਚਰਣ ਦੇ ਸੰਜਮ, ਸ਼ੁਕਰ ਆਦਿ ਉਪਰਾਲੇ ਕਰਨੇ ਹਨ; ਹੁਣ ਅਗਲੀ ਅਸਟਪਦੀ ਵਿਚ ਉਸ ਦੇ ਗੁਣ ਕਥਨ ਕਰਦੇ ਤੇ ਉਸ ਦੀ ਨਿਜ ਨੂੰ ਪ੍ਰਾਪਤੀ ਦਾ ਵਰਣਨ ਕਰਦੇ ਹਨ।

| ਮੂਲ | ਅਰਥ |
|---|---|
| ਗਉੜੀ ਮਹਲਾ ੫ ॥ | |
| ਆਦਿ ਮਧਿ ਜੋ ਅੰਤਿ ਨਿਬਾਹੈ ॥ ਸੋ ਸਾਜਨੁ ਮੇਰਾ ਮਨੁ ਚਾਹੈ ॥ ੧ ॥ | ਜੋ (ਐਸਾ ਸੱਜਣ ਹੈ ਕਿ) ਮੁੱਢ ਵਿਚ, ਵਿਚਕਾਹੇ ਤੇ ਅੰਤ ਤੀਕ ਨਿਬਾਹ ਦੇਂਦਾ ਹੈ, ਮੇਰਾ ਮਨ ਉਸ ਸਜਣ ਨੂੰ ਲੋਚਦਾ ਹੈ॥੧॥ |
| ਹਰਿ ਕੀ ਪ੍ਰੀਤਿ ਸਦਾ ਸੰਗਿ ਚਾਲੈ ॥ ਦਇਆਲ ਪੁਰਖ ਪੂਰਨ ਪ੍ਰਤਿਪਾਲੈ ॥ ੧ ॥ ਰਹਾਉ ॥ | (ਉਹ ਸਜਣ ਹਰੀ ਹੈ, ਉਸ) ਹਰੀ ਦੀ ਪ੍ਰੀਤ ਸਦਾ ਹੀ (ਜੀਵ ਦੇ) ਨਾਲ ਰਹਿੰਦੀ ਹੈ, ਉਹ ਦਿਆਲੂ ਪੁਰਖ ਹੈ, (ਸਾਰੇ) ਪਰੀ ਪੂਰਨ ਹੈ (ਤੇ ਸਭ ਦੀ) ਪ੍ਰਤਿਪਾਲਾ ਕਰਦਾ ਹੈ॥੧॥ਰਹਾਉ॥ |
| ਬਿਨਸਤ ਨਾਹੀ ਛੋਡਿ ਨ ਜਾਇ ॥ ਜਹ ਪੇਖਾ ਤਹ ਰਹਿਆ ਸਮਾਇ ॥੨॥ | (ਹੋਰ ਸਜਣਾਂ ਵਾਙੂ ਉਹ) ਨਾਸ਼ ਨਹੀਂ ਹੁੰਦਾ, ਨਾ ਛੱਡਕੇ ਟੁਰ ਜਾਂਦਾ ਹੈ। ਜਿੱਧਰ ਮੈਂ ਦੇਖਾਂ ਉਧਰ ਹੀ ਸਮਾ ਰਿਹਾ (ਦਿੱਸਦਾ) ਹੈ॥੨॥ |
| ਸੁੰਦਰੁ ਸੁਘੜੁ ਚਤੁਰੁ ਜੀਅ ਦਾਤਾ ॥ ਭਾਈ ਪੂਤੁ ਪਿਤਾ ਪ੍ਰਭੁ ਮਾਤਾ ॥ ੩ ॥ | (ਉਹ ਸਭ ਤੋਂ) ਸੁਹਣਾ ਹੈ, ਸਭ ਤਰ੍ਹਾਂ ਸੰਪੰਨ ਹੈ, ਚਤੁਰ (ਸਿਆਣਾ) ਹੈ ਤੇ ਜੀਅ ਦਾਨ ਦਾ ਦਾਤਾ ਹੈ, (ਉਹ) ਪ੍ਰਭੂ (ਮਾਲਕ ਹੈ), ਪਿਤਾ ਹੈ, ਮਾਤਾ ਹੈ, ਭਰਾ ਤੇ ਪੁਤਰ (ਵਾਲਾ ਪਜਾਰ ਕਰਨੇ ਵਾਲਾ ਬੀ ਉਹੋ ਹੈ)॥੩॥ |
| ਜੀਵਨ ਪ੍ਰਾਨ ਅਧਾਰ ਮੇਰੀ ਰਾਸਿ ॥ ਪ੍ਰੀਤਿ ਲਾਈ ਕਰਿ ਰਿਦੈ ਨਿਵਾਸਿ ॥੪॥ | (ਉਹ ਮੇਰਾ) ਜੀਵਨ ਹੈ, ਪ੍ਰਾਨ ਹੈ, ਮੇਰੀ ਰਾਸ ਪੂੰਜੀ ਹੈ। (ਮੈਂ ਉਸ ਨਾਲ) ਪ੍ਰੀਤਿ ਲਾਈ ਹੈ (ਤੇ ਉਸ ਨੂੰ ਆਪਣੇ) ਹਿਰਦੇ ਵਿਚ ਵੱਸਣਹਾਰ ਬਣਾ ਲਿਆ ਹੈ॥੪॥ |
| ਮਾਇਆ ਸਿਲਕ ਕਾਟੀ ਗੋਪਾਲਿ ॥ ਕਰਿ ਅਪੁਨਾ ਲੀਨੋ ਨਦਰਿ ਨਿਹਾਲਿ ॥ ੫ ॥ | ਉਸ ਪ੍ਰਿਥਵੀ ਪਾਲਕ ਨੇ (ਮੇਰੇ ਅੰਦਰ ਵੱਸਕੇ) ਮੇਰੀ ਮਾਇਆ ਦੀ ਫਾਹੀ ਕੱਟ ਦਿੱਤੀ ਹੈ। ਮੇਹਰ ਦੀ ਨਜ਼ਰ ਨਾਲ (ਮੈਨੂੰ) ਆਪਣਾ ਬਣਾ ਲਿਆ ਹੈ॥੫॥ |

| | |
|---|---|
| ਸਿਮਰਿ ਸਿਮਰਿ ਕਾਟੇ ਸਭਿ ਰੋਗ ॥ ਚਰਣ ਧਿਆਨ ਸਰਬ ਸੁਖ ਭੋਗ ॥ ੬ ॥ | (ਉਸ ਗੋਪਾਲ ਨੂੰ) ਸਿਮਰ ਸਿਮਰ ਕੇ ਸਾਰੇ ਰੋਗ ਕੱਟੇ ਗਏ ਹਨ। (ਹਾਂ, ਉਸ ਦੇ) ਚਰਨਾਂ ਦੇ ਧਿਆਨ ਸਾਰੇ ਸੁਖਾਂ ਦਾ ਭੋਗ ਹਨ॥੬॥ |
| ਪੂਰਨ ਪੁਰਖੁ ਨਵਤਨੁ ਨਿਤ ਬਾਲਾ ॥ ਹਰਿ ਅੰਤਰਿ ਬਾਹਰਿ ਸੰਗਿ ਰਖਵਾਲਾ ॥ ੭ ॥ | (ਉਹ ਸਾਰੇ) ਪਰੀ ਪੂਰਣ ਪੁਰਖ ਹੈ, ਸਦਾ ਨਵਾਂ ਨਵਾਂ ਹੈ, (ਭਾਵ ਕਦੇ ਪੁਰਾਣਾ ਨਹੀਂ ਤੇ) ਸਦਾ ਜੁਆਨ ਹੈ, (ਭਾਵ ਕਦੇ ਬੁੱਢਾਂ ਨਹੀਂ, ਹਾਂ ਉਹ) ਹਰੀ (ਸਰੀਰ ਦੇ) ਅੰਦਰ ਬਾਹਰ ਸਾਰੇ ਹੈ, (ਸਦਾ) ਸੰਗੀ ਹੈ (ਤੇ ਸਦਾ) ਰਖਜਾ ਕਰਨੇਹਾਰ ਹੈ॥੭॥ |
| ਕਹੁ ਨਾਨਕ ਹਰਿ ਹਰਿ ਪਦੁ ਚੀਨ ॥ ਸਰਬਸੁ ਨਾਮੁ ਭਗਤ ਕਉ ਦੀਨ ॥ ੮ ॥ ੧੧ ॥ | ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਕਿ ਅਸਾਂ) ਹਰੀ (ਦੇ ਨਾਮ ਤੋਂ ਪ੍ਰਾਪਤ ਹੋਣ ਵਾਲਾ) ਹਰੀ ਦਾ ਪਦ ਸਿਆਣ ਲਿਆ ਹੈ। ਕਿਉਂਕਿ ਹਰੀ ਨੇ) ਭਗਤ ਨੂੰ ਨਾਮ ਦੇ ਦਿੱਤਾ ਹੈ ਜੋ ਕਿ ਸਾਰੀ ਸੰਪਤੀ ਹੈ, (ਭਾਵ ਜੋ ਸਾਰੇ ਪਦਾਰਥਾਂ, ਧਨਾਂ, ਮਾਲਾਂ ਤੋਂ ਵਧੀਕ ਕੀਮਤੀ ਹੈ)॥੮॥੧੧॥ |

**ਵਯਾਖਯਾ**- ਹੁਣ ਵਾਹਿਗੁਰੂ ਜੀ ਦੇ ਗੁਣ, ਉਪਕਾਰ, ਲੱਛਣ, ਪ੍ਰੇਮ ਦਿਆਲਤਾ ਆਦਿ ਵਰਣਨ ਕਰਦੇ ਹਨ, ਜਿਸ ਦੀ ਪ੍ਰਾਪਤੀ ਲਈ ਕਿ ਸਾਰੇ ਉਪਰਾਲੇ ਕਰਨੇ ਹਨ। ਜੋ ਕਿ ਪਿਛਲੀਆਂ ਅਸਟਪਦੀਆਂ ਵਿਚ ਵਰਣਨ ਹੁੰਦੇ ਰਹੇ ਹਨ।

ਅੰਕ ੧ ਤੇ ਰਹਾਉ- ਅੰਕ ੨ ਵਿਚ ਉਸ ਨੂੰ ਸੱਜਣ ਕਹਿ ਕੇ ਸੰਸਾਰ ਦੇ ਸਜਣਾਂ ਤੋਂ ਵਿਸ਼ੇਸ਼ਤਾ ਜਣਾਈ ਹੈ ਕਿ ਮੈਨੂੰ ਐਸੇ ਸੱਜਣ ਦੀ ਲੋੜ ਹੈ ਜੋ ਸਦਾ ਨਿਬਾਹ ਕਰੇ, ਜੋ ਕਦੇ ਕਿਤੇ ਛੋੜ ਨਾ ਜਾਏ। ਸੋ ਐਸਾ ਸਜਣ ਪ੍ਰਭੂ ਹੈ। ਐਸੇ ਸਜਣ ਨਾਲ ਕੀਤੀ ਹੋਈ ਪ੍ਰੀਤ ਸਦਾ ਅੰਗ ਸੰਗ ਰਹਿੰਦੀ ਹੈ, ਕਿਉਂਕਿ ਉਸ ਸਦਾ ਨਿਬਾਹੂ ਦੀ ਪ੍ਰੀਤ ਸਾਡੇ ਨਾਲ ਸਦਾ ਨਿਭਦੀ ਹੈ। ਇਹ ਉਸ ਦਾ ਬਿਰਦ ਹੈ। ਕਿਉਂਕਿ ਉਹ ਸਦਾ ਦਿਆਲ ਹੈ ਤੇ ਪ੍ਰਤਿਪਾਲਾ ਕਰਨੇ ਵਾਲਾ ਹੈ, ਇਨ੍ਹਾਂ ਗੁਣਾਂ ਵਿਚ ਸੰਪੰਨ ਹੈ। ਕਿਉਂਕਿ ਓਹ ਇਕ ਦੇਸੀ ਨਹੀਂ ਸਾਰੇ ਪੂਰਨ ਹੈ, ਸੋ ਸਭ ਥਾਂ ਤੇ ਸਦਾ ਪ੍ਰਤਿਪਾਲਾ ਕਰ ਸਕਦਾ ਹੈ।

ਅੰਕ ੨ ਵਿਚ ਇਹ ਗੱਲ ਖੋਹਲ ਕੇ ਦੱਸੀ ਹੈ ਕਿ ਉਹ ਹਰ ਥਾਂ ਮੌਜੂਦ ਹੈ ਤੇ ਕਦੇ ਬਿਨਸਦਾ ਨਹੀਂ, ਇਸ ਕਰਕੇ ਕਦੇ ਛੋੜ ਨਹੀਂ ਜਾਂਦਾ, ਅਰਥਾਤ ਆਦਿ ਮੱਧ ਤੇ ਅੰਤ ਨਿਬਾਹ ਦੇਂਦਾ ਹੈ।

ਅੰਕ ੩ ਵਿਚ ਦੱਸਿਆ ਹੈ ਕਿ ਉਹ ਪਰਮ ਪ੍ਰਬੀਨ ਹੈ, ਸਰਬ ਸਿਆਣਾ ਹੈ, ਸੁੰਦਰ ਹੈ ਤੇ ਜੀਅਦਾਨ ਦਾ ਦਾਤਾ ਹੈ। ਫਿਰ ਉਹ ਪਜਾਰ ਕਰਨੇ ਵਾਲਾ ਹੈ, ਉਸ ਦਾ ਪਜਾਰ ਮਾਲਕ ਦੇ ਪਜਾਰ ਵਾਂਙੂ ਹੈ ਤੇ ਕੁਛ ਦਇਆ ਸੰਯੁਕਤ ਹੈ, ਪਿਤਾ ਵਾਂਙੂ ਪਜਾਰ ਤੇ ਕੁਛ ਭੈ ਸੰਯੁਕਤ ਹੈ, ਮਾਤਾ ਵਤ ਨਿਰਾ ਹੀ ਪ੍ਰੇਮ ਹੈ। ਭਗਤਾਂ ਨਾਲ ਉਨ੍ਹਾਂ ਨੂੰ ਤੁੱਲਤਾ ਤੇ ਲਿਆ ਕੇ ਭਰਾਵਾਂ ਵਾਂਙੂ ਪਜਾਰ ਕਰਨੇ ਵਾਲਾ ਹੈ। ਜਿਵੇਂ ਬੱਚਾ ਪੁਤ੍ਰ ਬਿਹਬਲ ਹੋ ਕੇ ਮਾਂ ਨੂੰ ਪਜਾਰ ਕਰਦਾ ਹੈ ਤਿਵੇਂ ਸੰਕਟਾਂ ਦੇ ਪਿਆਂ ਭਗਤਾਂ ਨੂੰ ਬਿਹਬਲ ਹੋਕੇ ਪਜਾਰ ਕਰਦਾ ਹੈ।

ਅੰਕ ੪- ਐਸੇ ਪ੍ਰਭੂ ਨੂੰ ਮੈਂ ਜੀਵਨ ਦਾ ਆਸਰਾ ਬਣਾਇਆ ਹੈ, ਹੋਰ ਆਸਰੇ ਛੋੜ ਦਿੱਤੇ ਹਨ। ਓਹੀ ਮੇਰੇ ਪ੍ਰਾਣਾਂ ਦਾ ਆਸਰਾ ਹੈ, ਉਸੇ ਨੂੰ ਮੈਂ ਆਪਣਾ ਧਨ, ਦੌਲਤ, ਮਾਲ ਬਣਾ ਲਿਆ ਹੈ। ਜੋ ਪ੍ਰੀਤ ਧਨ ਪਾਤ੍ਰ ਦੀ ਆਪਣੀ ਰਾਸ, ਮੂੜੀ, ਧਨ, ਦੌਲਤ ਨਾਲ ਹੁੰਦੀ ਹੈ, ਸੋ ਮੇਰੀ ਆਪਣੇ ਅਮਰ ਸਜਣ ਨਾਲ ਹੋ ਗਈ ਹੈ। ਹਾਂ, ਉਸ ਨਾਲ ਮੈਂ ਐਸੀ ਪ੍ਰੀਤ ਲਾਈ ਹੈ ਕਿ ਹਿਰਦੇ ਵਿਚ ਉਸ ਨੂੰ ਸਦਾ ਦਾ ਵਾਸੀ ਬਣਾ ਲਿਆ ਹੈ। ਜੈਸਾ ਕਿ ਗੁਰਵਾਕ ਹੈ:-

ਬਿਸਰਤ ਨਾਹਿ ਮਨ ਤੇ ਹਰੀ॥ ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ ਆਨ ਬਿਖੈ ਜਰੀ॥

(ਕੇਦਾਰਾ ਮਹਲਾ ੫-੯)

ਉਸ ਪ੍ਰਿਥਵੀ ਪਾਲਕ ਸਜਣ ਦੇ ਹਿਰਦੇ ਨਿਵਾਸੀ ਹੋ ਜਾਣ ਕਰਕੇ ਮੇਰਾ ਪਜਾਰ ਉਸੇ ਨਾਲ ਹੋ ਗਿਆ ਹੈ, ਹੋਰਸ ਨਾਲ ਨਹੀਂ ਰਿਹਾ, ਇਸ ਕਰਕੇ ਮਾਯਕ ਪਕੜਾਂ ਛੁੱਟ ਗਈਆਂ ਹਨ। ਹਿਰਦਿਆ ਨੂੰ ਜੋ ਮਾਇਆ ਦਾ ਮੋਹ ਜੇਉੜੀ ਯਾ ਫਾਹੀ ਹੋ ਕੇ ਬੰਨ੍ਹ ਰਿਹਾ ਹੈ ਉਹ ਨਹੀਂ ਰਿਹਾ। ਉਹ ਮੋਹ ਹਰੀ ਪ੍ਰੀਤਮ ਨਾਲ ਹੋ ਗਿਆ ਹੈ। ਹਾਂ, ਮੇਰਾ ਕੁਛ ਨਹੀਂ, ਉਸੇ ਨੇ ਹਿਰਦੇ ਦਾ ਨਿਵਾਸੀ ਹੋ ਕੇ ਮੇਹਰ ਦੀ ਨਜ਼ਰ ਨਾਲ ਮੇਰੇ ਵੱਲ ਤੱਕਿਆ ਹੈ ਤੇ ਮੈਨੂੰ ਨਿਹਾਲ ਕਰ ਦਿੱਤਾ ਹੈ। ਉਹ ਨਿਹਾਲਤਾ ਕੀ ਹੈ ਕਿ ਮੈਨੂੰ ਆਪਣਾ ਕਰ ਲਿਆ ਹੈ।

ਕਰਿ ਕਿਰਪਾ ਨਦਰਿ ਨਿਹਾਲਿਆ॥ ਅਪਣਾ ਦਾਸੁ ਆਪਿ ਸਮਾਲਿਆ॥

(ਬਸੰਤੁ ਮਹਲਾ ੫-੧੪)

ਅੰਕ ੬- ਹੁਣ ਦਾ ਉਚਾਰਣ ਸਾਈਂ ਦੇ ਗੁਣਾਂ ਤੇ ਮੇਹਰਾਂ ਦਾ ਸੀ, ਪ੍ਰਸ਼ਨ ਹੁੰਦਾ ਹੈ ਕਿ ਸਾਰਾ ਕੁਛ ਐਵੇਂ ਹੀ ਪ੍ਰਾਪਤ ਹੋ ਗਿਆ ਕਿ ਕੋਈ ਗੱਲ ਵਿਚ ਵਸੀਲਾ ਬੀ ਬਣੀ? ਤਾਂ ਫੁਰਮਾਉਂਦੇ ਹਨ ਕਿ ਸਾਨੂੰ ਦੋ ਚੀਜ਼ਾਂ ਪ੍ਰਾਪਤ ਹੋਈਆਂ ਜੋ ਵਸੀਲਾ ਬਣੀਆਂ ਸਾਡੇ ਮਨ ਦੀਆਂ ਪ੍ਰਤਿਬੰਧਕ ਮੈਲਾਂ ਦੇ ਦੂਰ ਕਰਨੇ ਦਾ ਤੇ ਸ਼ੁੱਧ ਹੋਏ ਆਪਣੇ ਮਨ ਦੇ ਸੁਖੀ ਹੋ ਜਾਣ ਦਾ।

ਇਕ ਤਾਂ ਸੀ ਸਿਮਰਨ ਉਸ ਸਦਾ ਸਹਾਈ ਸਜਣ ਗੋਪਾਲ ਦੇ ਨਾਮ ਦਾ, ਦੂਸਰਾ ਸੀ ਉਸ ਦੇ ਚਰਨਾਂ ਦੇ ਧਿਆਨ ਦਾ। ਵਾਹਿਗੁਰੂ ਦੇ ਨਾਮ ਦਾ ਸਿਮਰਣ ਸਾਰੇ ਰੋਗ, ਭਾਵ ਦੁਖ, ਦੂਰ ਕਰਦਾ ਰਿਹਾ, ਦੁਖ ਯਾ ਰੋਗ ਫਲ ਹਨ ਭੈ ਭਰਮ ਆਦਿ ਮਾੜੇ ਭਾਵਾਂ ਤੇ ਵਿਕਾਰੀ ਕਰਮਾਂ ਦੇ। ਜੈਸਾ ਕਿ ਵਾਕ ਹੈ:-

ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥     (ਗਉੜੀ ਮ: ੫, ਸੁਖਮਨੀ ੧-੪)

ਪੁਨਾ:-ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥     (ਜਪੁਜੀ-੨੦)

ਪੁਨਾ:-ਦੂਖ ਰੋਗ ਬਿਨਸੈ ਭੈ ਭਰਮ॥     (ਗਉੜੀ ਮਹਲਾ ੫, ਸੁਖਮਨੀ ੨੪-੮)

ਇਹ ਤਾਂ ਸੀ ਮਨ ਦੇ ਸਫਾ ਹੋ ਜਾਣ ਦਾ ਤੇ ਨਾਮ ਵਲ ਰੁਖ ਭਜਣ ਦਾ ਹੇਤੂ। ਫਿਰ ਅਸੀਂ ਨਿਰਾ ਰਟਨ ਨਹੀਂ ਕਰਦੇ ਰਹੇ, ਚਰਨਾਂ ਕਮਲਾਂ ਦਾ ਧਿਆਨ ਧਰਦੇ ਰਹੇ ਹਾਂ। ਮਨ ਦੇ ਫਿਕਰ ਨੂੰ ਸੋਚ ਸ਼ਕਤੀ ਨੂੰ, ਯਾ ਕਹੋ ਤਵੱਜੋ ਨੂੰ, ਸਾਈਆਂ ਵਾਹਿਗੁਰੂ ਜੀ ਵਲ ਲਾਈ ਰਖਦੇ ਹਾਂ। ਇਸ ਨਾਲ ਸਾਈਂ ਦੀ ਨਿਕਟਤਾ ਕਰਕੇ ਉਸ ਆਨੰਦ ਸਰੂਪ ਦੇ ਆਨੰਦ ਦਾ ਪ੍ਰਭਾਵ ਪੈ ਕੇ ਅਸੀਂ ਸੁਖੀ ਹੁੰਦੇ ਗਏ ਹਾਂ। ਜੈਸਾ ਕਿ ਵਾਕ ਹੈ ਕਿ ਜਦ-

ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥ ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ॥

(ਗਉੜੀ ਮਹਲਾ ੫, ਸੁਖਮਨੀ ੧-੪)

ਨਾਮ ਅੰਮ੍ਰਿਤ ਹੋ ਕੇ ਅਰਥਾਤ ਰਸਦਾਇਕ ਯਾ ਸੁਖਦਾਇਕ ਹੋ ਕੇ ਹਿਰਦੇ ਵਿਚ ਵੱਸ ਜਾਂਦਾ ਹੈ। ਸੋ ਐਉਂ ਨਾਮ ਤੇ ਧਿਆਨ ਨੇ ਸਾਨੂੰ ਨਿਰਦੁਖ ਕਰ ਕੇ ਪਰਮ ਸੁਖੀ ਕਰ ਦਿਤਾ। ਉਹ ਸੁਖ ਆਤਮ ਸੁਖ ਹੈ, ਜਿਸ ਅੱਗੇ ਸਾਰੇ ਪ੍ਰਕਾਰ ਦੇ ਭੋਗਾਂ ਦੇ ਸੁਖ ਨੀਵੇਂ ਤੇ ਹਲਕੇ ਹਨ। ਭੋਗਾਂ ਦੇ ਸੁਖਾਂ ਦੀ ਮੰਗ ਤੇ ਯਾਚਨਾ ਹੀ ਉਠ ਗਈ ਕਿਉਂਕਿ ਸੁਖਾਂ ਦੇ ਸਿਰ ਸੁਖ, ਆਤਮ ਸੁਖ, ਪ੍ਰਾਪਤ ਹੋ ਗਿਆ। ਉਹ ਆਤਮ ਸੁਖ ਜੋ ਪ੍ਰਾਪਤ ਹੋਇਆ ਉਸ ਸਜਣ ਦਾ ਸੀ ਜਿਸ ਦਾ ਪਿੱਛੇ ਜ਼ਿਕਰ ਕਰਦੇ ਆਏ ਹਨ।

ਅੰਕ ੭ ਵਿਚ ਹੁਣ ਦੱਸਦੇ ਹਨ ਕਿ ਸੰਸਾਰ ਦੇ ਸਜਣ ਨਵੀਂ ਪ੍ਰੀਤ ਵੇਲੇ ਹੋਰ ਹੁੰਦੇ ਸਨ, ਪੁਰਾਣੀ ਪੈਣ ਤੇ ਹੋਰ ਹੋ ਜਾਂਦੇ ਸਨ, ਜਿਨ੍ਹਾਂ ਦੀ ਜੁਆਨੀ ਦੇ ਹੁਲਾਰੇ ਤੇ ਰੀਝ ਕੇ ਨੇਹੁ ਲਾਏ ਓਹ ਬੁੱਢੇ ਹੋ ਕੇ ਆਪ ਠੰਢੇ ਪੈ ਗਏ; ਸਾਡੇ ਪਿਆਰ ਢਿੱਲੇ ਪੈ ਗਏ। ਹੁਣ ਜਿਸ ਸਦੈਵੀ ਨਿਭਣ ਵਾਲੇ ਸਜਣ ਨਾਲ ਨੇਹੁ ਲਗਾ ਹੈ, ਜਿਸ ਨੇ ਰੋਗ ਕੱਟੇ ਤੇ ਸੁਖ ਦਿੱਤਾ ਹੈ, ਉਹ ਸਦਾ ਨਵਾਂ ਹੀ ਨਵਾਂ ਹੁੰਦਾ ਹੈ, ਉਸ ਦੀ ਪ੍ਰੀਤ ਸਦਾ ਨਵੀਂ ਰਹਿੰਦੀ ਹੈ।

ਫਿਰ ਉਹ ਸਦਾ ਜੁਆਨ ਹੈ, ਜਰ ਬੁਢੇਪਾ ਉਸ ਦੇ ਨੇੜੇ ਨਹੀਂ ਆਉਂਦਾ, ਪਿੱਛੇ ਉਸ ਨੂੰ ਸੁੰਦਰ ਕਹਿ ਆਏ ਹਨ (ਅੰਕ ੩)। ਸੋ ਉਸ ਸਦਾ ਜੁਆਨ ਦੀ ਸਦਾ ਸੁੰਦਰਤਾ ਦੀ ਖਿੱਚ ਸਦਾ ਤਾਜ਼ੀ ਰਹਿੰਦੀ ਹੈ, ਉਸ ਦਾ ਅਪਣਾ ਪਿਆਰ ਜੁਆਨ ਰਹਿੰਦਾ ਹੈ, ਫਿਰ ਉਹ ਇਕ ਦੇਸ਼ ਵਾਸੀ ਨਹੀਂ, ਕਾਲ ਦੇ ਚੱਕ੍ਰ ਹੇਠ ਨਹੀਂ ਕਿ ਕਦੇ ਕਿਵੇਂ ਹੈ ਤੇ ਕਦੇ ਕਿਵੇਂ ਹੈ, ਉਹ ਪੂਰਨ ਹੈ ਤੇ ਵਜਾਪਕ ਹੈ। ਉਹ ਪੁਰਖ ਤੇ ਸਾਰੇ ਪਰੀ ਪੂਰਨ ਹੈ। ਉਹ ਸਾਧਾਰਨ ਤੌਰ ਤੇ ਸਭ ਦੇ ਅੰਦਰ ਤੇ ਬਾਹਰ ਇਕੋ ਜਿਹਾ ਹੈ, ਉਹ ਸਭ ਦੇ ਅੰਗ ਸੰਗ ਹੈ। ਪਰ ਵਿਸ਼ੇਸ਼ ਕਰਕੇ ਉਹ ਉਨ੍ਹਾਂ ਦੇ ਅੰਗ ਸੰਗ ਹੈ ਜਿਨ੍ਹਾਂ ਨੇ ਉਸ ਨੂੰ ਯਾਦ ਕਰ ਕਰਕੇ ਆਪਣੇ ਮਨ ਦਾ ਸਦਾ ਨਿਵਾਸੀ ਬਣਾ ਲਿਆ ਹੈ। ਸਿਮਰਨ ਕਰਕੇ ਉਹ ਅੰਦਰ ਵਿਸ਼ੇਸ਼ ਕਰਕੇ ਪ੍ਰਗਟ ਹੈ ਤੇ ਧਜਾਨ ਕਰਕੇ ਓਹ ਬਾਹਰ ਸਾਰੇ ਵਜਾਪਕ ਭਾਨ ਹੋ ਰਿਹਾ ਹੈ, ਸੋ ਭਗਤਾਂ ਦੇ ਅੰਗ ਸੰਗ ਵਿਸ਼ੇਸ਼ ਕਰਕੇ ਹੈ। ਭਗਤਾਂ ਨਾਲ ਪਿਆਰ ਹੋਣ ਕਰਕੇ ਉਨ੍ਹਾਂ ਦਾ ਵਿਸ਼ੇਸ਼ ਰੂਪ ਵਿਚ ਰਖਵਾਲਾ ਹੈ।

ਅੰਕ ੮ - ਹੁਣ ਦੱਸਦੇ ਹਨ ਕਿ ਉਸ ਹਰੀ ਦੇ ਸਿਮਰਨ ਨਾਲ ਅਸੀਂ 'ਹਰੀ ਪਦ' ਪਛਾਣ ਲਿਆ ਹੈ, ਅਰਥਾਤ ਹਰੀ ਪਦ ਕੀ ਹੈ ਸਾਨੂੰ ਹੁਣ ਸਾਖਜਾਤਕਾਰ ਹੋ ਰਿਹਾ ਹੈ, ਭਾਵ ਮੁਕਤੀ ਦਾ ਦਰਜਾ ਮਿਲ ਗਿਆ ਹੈ। ਮੁਕਤੀ, ਨਫੀ ਦੀ ਮੁਕਤੀ ਨਹੀਂ, ਪਰ ਮੁਸਬਤ ਕਿ ਸਦਾ ਸਤਜ ਸਰੂਪ ਪਰਮਾਤਮਾ ਵਿਚ ਪ੍ਰਾਪਤ ਹੋ ਗਏ ਹਾਂ। ਯਥਾ:-

ਹਰਿ ਪਦੁ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਵੀਚਾਰਾ॥

(ਭੈਰਉ ਮਹਲਾ ੧, ਅਸਟ:੧)

ਸਤਿਗੁਰਿ ਦੀਏ ਮੁਕਤਿ ਧਿਆਨਾਂ॥ ਹਰਿ ਪਦੁ ਚੀਨਿ ਭਏ ਪਰਧਾਨਾ॥

(ਪ੍ਰਭਾਤੀ ਮਹਲਾ ੧, ਅਸਟ: ੬)

ਅੰਤਲੀ ਤੁਕ ਵਿਚ ਫੇਰ ਉਸ ਵਸੀਲੇ ਨੂੰ ਦੁਹਰਾਉਂਦੇ ਹਨ ਜੋ ਇਸ ਸਾਰੇ ਦਾ ਕਾਰਣ ਬਣਿਆ ਹੈ, ਉਹ ਹੈ 'ਨਾਮ'। ਉਹ ਨਾਮ ਕੀ ਹੈ ਜੋ ਸਭੋ ਕੁਛ ਹੈ? ਸੰਸਾਰ ਦਾ ਸਭੋ ਕੁਛ ਮਿਲੇ ਤਾਂ ਫਿਰ ਬੀ ਕਸਰ ਰਹਿੰਦੀ ਹੈ, ਕਿਉਂਕਿ ਸੰਸਾਰ ਦੇ ਸਭੋ ਕੁਛ ਵਿਚ ਪਰਮਾਰਥ ਸਿਧੀ ਨਹੀਂ ਹੁੰਦੀ। ਪਰ ਨਾਮ ਸਰਬਸੁ ਇਸ ਕਰਕੇ ਹੈ ਕਿ ਇਸ ਦੇ ਪ੍ਰਾਪਤ ਹੋਇਆਂ ਕਿਸੇ ਸ਼ੈ ਦੀ ਲੋੜ ਨਹੀਂ ਰਹਿੰਦੀ ਤੇ ਸਭੋ ਕੁਛ ਨਾਮੀ ਦੇ ਮਗਰ ਪਿਆ ਫਿਰਦਾ ਹੈ, ਤੇ ਨਾਮ ਦਾ ਰਸ ਸਾਰੇ ਰਸਾਂ ਤੋਂ ਸ਼ਿਰੋਮਣੀ ਹੁੰਦਾ ਹੈ। ਨਾਮ ਦਾ ਇਹ ਮਹਾਤਮ ਦੱਸਕੇ ਦੱਸਦੇ ਹਨ 'ਦੀਆ' ਕਿ ਨਾਮ ਬੀ ਪ੍ਰਭੂ ਨੇ ਆਪ ਬਖ਼ਸ਼ਿਆ ਹੈ। ਹਰਿ ਪਦ ਜਦ ਪਛਾਣ ਲਿਆ ਤਦ ਹਰੀ ਹੀ ਹਰੀ ਦਿੱਸਦਾ ਤੇ ਹਰੀ ਹੀ ਹਰੀ ਪ੍ਰਤੀਤ ਪਿਆ ਦੇਂਦਾ ਹੈ, ਹਉਂ ਹੰਕਾਰ ਹੁਣ ਹੈ ਹੀ ਨਹੀਂ ਇਸ ਕਰਕੇ ਸਭੋ ਕੁਛ ਹਰੀ ਹੈ ਤਾਂ ਨਾਮ ਬੀ ਉਸੇ ਨੇ ਦੇ ਕੇ ਹਰੀ ਪਦ ਤੇ ਪੁਚਾ ਲਿਆ ਹੈ।

**ਨਿਰੁਕ੍ਤ**- ਆਦਿ ਮਧਿ ਅੰਤਿ- ਮੁੱਢ ਤੋਂ, ਵਿਚਕਾਰ ਤੇ ਓੜਕ ਤਕ।

ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ॥

(ਵਾਰ ਜੈਤਸਰੀ ਮਹਲਾ ੫-੧)

ਜੋ ਦੇਸ ਕਾਲ ਵਿਚ ਸਾਰੇ ਐਸਾ ਪੂਰਨ ਹੈ,ਉਹੀ ਸਦੈਵੀ ਪ੍ਰੀਤ ਨੂੰ ਨਿਬਾਹ ਸਕਦਾ ਹੈ।

ਪ੍ਰਤਿਪਾਲੈ- ਪਾਲਨਾ ਕਰਦਾ ਹੈ।

ਸੁਘੜੁ- ਚੰਗੀ ਤਰ੍ਹਾਂ ਘੜਿਆ ਯਾ ਘੜਨ ਵਾਲਾ । ਭਾਵ ਹੈ ਸਰਬ ਗੁਣ ਸੰਪੰਨ, ਕਿਸੇ ਕਸਰ ਤੋਂ ਬਿਨਾ, ਦਾਨਾ, ਪ੍ਰਬੀਨ।        ਚਤੁਰੁ- ਸਿਆਣਾ। ਭਾਵ ਅਭੁੱਲ ਬੁੱਧੀ ਵਾਲਾ।

ਪ੍ਰੀਤਿ ਲਾਈ- ਇਸ ਤੁਕ ਦੇ ਅਰਥ ਐਉਂ ਬੀ ਲਾਉਂਦੇ ਹਨ:-ਜਿਸ ਨੇ ਹਿਰਦਿਆਂ ਵਿਚ ਨਿਵਾਸ ਕੀਤਾ ਹੋਇਆ ਹੈ, ਮੈਂ ਉਸ ਨਾਲ ਪ੍ਰੀਤ ਲਾਈ ਹੈ।

(ਅ) ਜੋ ਉਸ ਨਾਲ ਪ੍ਰੀਤ ਲਾਉਂਦਾ ਹੈ, ਉਸ ਦੇ ਹਿਰਦੇ ਵਿਚ ਆ ਵਸਦਾ ਹੈ। ਪ੍ਰੀਤੂ ਨਿਵਾਸਿ ਦੇ 'ਸ' ਨੂੰ ਸਿਆਰੀ ਹੈ, ਜਿਸ ਦਾ ਮਤਲਬ 'ਨਿਵਾਸੀ' ਹੈ।

ਸਿਲਕ-(ਅ:,) ਰੱਸੀ। ਫਾਹੀ।

ਨਵਤਨੁ-(ਸੰਸ:, ਨੂਤਨ) ਨਵਾਂ। ਜਵਾਨ।

ਨਿਤ ਬਾਲਾ-ਸਦਾ ਜੁਆਨ। ਯਥਾ:

ਘਰ ਹੀ ਮਹਿ ਪ੍ਰੀਤਮੁ ਸਦਾ ਹੈ ਬਾਲਾ॥ (ਮਾਝ ਮਹਲਾ ੩-੨੮)

(ਅ) ਵਡਾ ਅਰਥ ਬੀ ਲਾਉਂਦੇ ਹਨ (ਫਾ:,ਬਾਲਾ ਉੱਚਾ)।

ਹਰਿ ਪਦੁ-ਹਰੀ ਪਦਵੀ। ਹਰੀ ਜਿੱਥੇ ਵਿਦਮਾਨ ਹੈ ਉਹ ਟਿਕਾਣਾ। ਭਾਵ ਹੈ ਹਰੀ ਦਾ ਸਰੂਪ। ਆਸਤਕਾਂ ਦੀ ਮੁਕਤੀ ਦਾ ਟਿਕਾਣਾ।

ਸਰਬਸੁ-(ਸੰਸ:, ਸਰਵਸ੍ਵ) ਸਭੋ ਕੁਛ। ਸਾਰੀ ਵਿਭੂਤੀ। ਸਾਰਾ ਧਨ ਪਦਾਰਥ ਜੋ ਕੁਛ ਕਿਸੇ ਦਾ ਹੋਵੇ।

## [ਗਉੜੀ ਮਾਝ ਮਹਲਾ ੫, ਅਸਟਪਦੀ-੪੧]

## ਰਾਗੁ ਗਉੜੀ ਮਾਝ ਮਹਲਾ ੫

### ੧ੴ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਰਥਨ-** ਵਾਹਿਗੁਰੂ ਸਭ ਤੋਂ ਵਧੀਕ ਪੂਜਨੀਕ ਹੈ, ਕਿਉਂਕਿ ਸਰਵ ਗੁਣ ਸੰਪੰਨ ਹੈ, ਹੋਰ ਪੂਜ ਸਰਬ ਗੁਣੀ ਸੰਪੰਨ ਨਹੀਂ ਹਨ। ਉਸ ਗੁਰੂ ਤੋਂ ਨਾਮ ਮਿਲਦਾ ਹੈ ਤੇ ਨਾਮ ਨਿਸਤਾਰਦਾ ਹੈ।

| ਮੂਲ | ਅਰਥ |
|---|---|
| **ਖੋਜਤ ਫਿਰੇ ਅਸੰਖ ਅੰਤੁ ਨ ਪਾਰੀਆ॥ ਸੇਈ ਹੋਏ ਭਗਤ ਜਿਨਾ ਕਿਰਪਾਰੀਆ ॥ ੧ ॥** | ਗਿਣਤੀ ਰਹਿਤ (ਭਾਵ ਬਹੁਤੇ ਲੋਕ ਉਸ ਮੋਹਨ ਲਾਲ ਅਨੂਪ ਹਰੀ ਨੂੰ) ਢੂੰਡਦੇ ਫਿਰੇ ਹਨ (ਪਰ ਉਨ੍ਹਾਂ ਨੇ ਉਸ ਦਾ) ਅੰਤ ਨਾ ਪਾਇਆ। ਉਹੋ (ਉਸ ਦੇ) ਭਗਤ ਹੋਏ ਜਿਨ੍ਹਾਂ ਉਤੇ (ਉਸ ਦੀ) ਕ੍ਰਿਪਾ ਹੋਈ॥੧॥ |
| **ਹਉ ਵਾਰੀਆ ਹਰਿ ਵਾਰੀਆ ॥ ੧ ॥ ਰਹਾਉ ॥** | ਮੈਂ ਸਦਕੇ ਜਾਂਦਾ ਹਾਂ, (ਉਸ) ਹਰੀ ਤੋਂ ਵਾਰਨੇ ਜਾਂਦਾ ਹਾਂ॥੧॥ਰਹਾਉ॥ |
| **ਸੁਣਿ ਸੁਣਿ ਪੰਥੁ ਡਰਾਉ ਬਹੁਤੁ ਭੈਹਾਰੀਆ ॥ ਮੈ ਤਕੀ ਓਟ ਸੰਤਾਹ ਲੇਹੁ ਉਬਾਰੀਆ ॥ ੨ ॥** | (ਅਣਗਿਣਤਾਂ ਦੇ ਅੰਤ ਨਾ ਪਾ ਸਕਣ ਕਰਕੇ ਤੇ ਉਸ) ਰਸਤੇ ਨੂੰ (ਜੋ ਹਰੀ ਪ੍ਰਾਪਤੀ ਦਾ ਦੱਸਦੇ ਹਨ) ਡਰਾਉਣਾ ਸੁਣ ਸੁਣਕੇ (ਮੈਂ) ਬਹੁਤ ਭੈ ਮਾਨ ਹੋਈ ਹਾਂ। (ਇਸ ਭੈ ਵਿਚ) ਮੈਂ ਸੰਤਾਂ ਦੀ ਓਟ ਤੱਕੀ (ਤੇ ਜਾਕੇ ਬੇਨਤੀ ਕੀਤੀ ਕਿ ਮੈਨੂੰ) ਬਚਾ ਲਵੋ॥੨॥ |

| | |
|---|---|
| ਮੋਹਨ ਲਾਲ ਅਨੂਪ ਸਰਬ ਸਾਧਾਰੀਆ॥ ਗੁਰ ਨਿਵਿ ਨਿਵਿ ਲਾਗਉ ਪਾਇ ਦੇਹੁ ਦਿਖਾਰੀਆ ॥ ੩ ॥ | (ਸੰਤਾਂ ਦੇ ਸਤਿਸੰਗ ਵਿਚ ਮੈਂ) ਗੁਰੂ ਦੇ ਚਰਨੀ ਨਿਉਂ ਨਿਉਂ ਲਗ ਲਗ ਕੇ (ਬਿਨੈ ਕੀਤੀ ਕਿ ਮੈਨੂੰ ਉਸ) ਮੋਹ ਲੈਣ ਵਾਲੇ ਦਾ, ਪਿਆਰੇ ਦਾ, ਉਪਮਾਂ ਤੋਂ ਰਹਿਤ ਦਾ, ਸਰਬ ਦੇ ਆਸਰੇ ਦਾ (ਦਰਸ਼ਨ ) ਦਿਖਾ ਦਿਓ॥੩॥ |
| ਮੈ ਕੀਏ ਮਿਤ੍ਰ ਅਨੇਕ ਇਕਸੁ ਬਲਿਹਾਰੀਆ ॥ ਸਭ ਗੁਣ ਕਿਸ ਹੀ ਨਾਹਿ ਹਰਿ ਪੂਰ ਭੰਡਾਰੀਆ ॥ ੪ ॥ | (ਹੇ ਗੁਰੋ! ਇਸ ਤੋਂ ਪਹਿਲੇ) ਮੈਂ ਕਈ (ਦੇਵੀ ਦੇਵਤੇ) ਮਿਤ੍ਰ ਬਣਾਏ (ਪਰ ਹੁਣ ਤਾਂ ਮੈਂ ਸਭ ਨੂੰ ਛਡਕੇ) ਇਕੋ (ਹਰੀ) ਤੋਂ ਕੁਰਬਾਨ ਹੋ ਰਹੀ ਹਾਂ। (ਕਿਉਂਕਿ) ਸਾਰੇ ਗੁਣ ਕਿਸੇ ਵਿਚ ਨਹੀਂ ਸਨ, (ਪਰ ਇਹ) ਹਰੀ (ਸਾਰੇ ਹੀ ਗੁਣਾਂ ਦਾ) ਪੂਰਨ ਭੰਡਾਰ ਹੈ॥੪॥ |
| ਚਹੁ ਦਿਸਿ ਜਪੀਐ ਨਾਉ ਸੂਖਿ ਸਵਾਰੀਆ ॥ ਮੈ ਆਹੀ ਓੜਿ ਤੁਹਾਰਿ ਨਾਨਕ ਬਲਿਹਾਰੀਆ ॥ ੫ ॥ | (ਮੈਂ ਦੇਖ ਰਿਹਾ ਹਾਂ, ਹੇ ਗੁਰੂ ਜੀ! ਕਿ ਆਪ ਦੇ) ਚਾਰ ਚੁਫੇਰੇ (ਉਸ ਪੂਰ ਭੰਡਾਰ ਹਰੀ ਦਾ) ਨਾਉਂ ਜਪਿਆ ਜਾ ਰਿਹਾ ਹੈ (ਅਤੇ ਜਪਣ ਵਾਲੇ ਸਾਰੇ) ਸੁਖ ਵਿਚ ਸੰਵਾਰੇ ਹੋਏ ਹਨ। ਮੈਂ ਬੀ ਓਟ ਤੁਹਾਡੀ ਹੀ ਤਕਾਈ ਹੈ (ਮੈਂ ਆਪ ਦੇ) ਵਾਰਨੇ ਜਾਵਾਂ, (ਕਹਿੰਦਾ ਹੈ) ਨਾਨਕ!॥੫॥ |
| ਗੁਰਿ ਕਾਢਿਓ ਭੁਜਾ ਪਸਾਰਿ ਮੋਹ ਕੂਪਾਰੀਆ ॥ ਮੈ ਜੀਤਿਓ ਜਨਮੁ ਅਪਾਰੁ ਬਹੁਰਿ ਨ ਹਾਰੀਆ ॥ ੬ ॥ | (ਮੇਰੀ ਇਹ ਬੇਨਤੀ ਸੁਣਕੇ) ਗੁਰ ਨੇ (ਆਪਣੀਆਂ) ਬਾਹਾਂ ਲੰਮੀਆਂ ਕਰਕੇ (ਮੈਨੂੰ) ਮੋਹ ਦੇ ਖੂਹ ਵਿਚ ਪਏ ਨੂੰ ਕੱਢ ਲਿਆ; (ਐਸਾ ਕਿ) ਮੈਂ (ਆਪਣਾ) ਜਨਮ ਜੋ ਅਪਾਰ ਸੀ ਜਿੱਤ ਲਿਆ ਹੈ (ਤੇ ਨਿਸਚੇ ਪੂਰਬਕ ਮੈਂ) ਮੁੜਕੇ ਹਾਰ ਨਹੀਂ ਖਾਵਾਂਗਾ॥੬॥ |
| ਮੈ ਪਾਇਓ ਸਰਬ ਨਿਧਾਨੁ ਅਕਥੁ ਕਥਾਰੀਆ ॥ ਹਰਿ ਦਰਗਹ ਸੋਭਾਵੰਤ ਬਾਹ ਲੁਡਾਰੀਆ ॥ ੭ ॥ | (ਕਿਉਂਕਿ) ਮੈਂ (ਉਹ ਹਰੀ) ਪਾ ਲਿਆ ਹੈ ਜੋ ਸਰਬ ਗੁਣਾਂ ਦਾ ਖ਼ਜ਼ਾਨਾ ਹੈ (ਤੇ ਜਿਸ ਦੀ) ਕਥਾ ਅਕੱਥ ਹੈ। (ਹੁਣ ਮੈਂ) ਹਰੀ ਦੀ ਦਰਗਾਹ ਵਿਚ ਬਾਹਾਂ ਲੁਡਾਉਂਦਾ (ਭਾਵ ਡਾਢੇ ਉਮਾਹ ਵਿਚ ਜਾਵਾਂਗਾ ਤੇ ਓਥੇ) ਸ਼ੋਭਾ ਵਾਲਾ ਹੋਵਾਂਗਾ॥੭॥ |
| ਜਨ ਨਾਨਕ ਲਧਾ ਰਤਨੁ ਅਮੋਲੁ ਅਪਾਰੀਆ ॥ ਗੁਰ ਸੇਵਾ ਭਉਜਲੁ ਤਰੀਐ ਕਹਉ ਪੁਕਾਰੀਆ ॥੮॥੧੨॥ | ਦਾਸ ਨਾਨਕ (ਆਖਦਾ ਹੈ ਕਿ ਮੈਂ) ਅਮੋਲ ਰਤਨ (ਨਾਮ) ਲੱਭਾ ਹੈ (ਜੋ ਰਤਨ ਕਿ) ਅਦੁਤੀ ਹੈ। (ਇਹ ਰਤਨ ਮੈਂ ਗੁਰੂ ਤੋਂ ਲੱਭਾ ਹੈ, ਇਸ ਲਈ ਮੈਂ) ਪੁਕਾਰ ਕੇ ਆਖਦਾ ਹਾਂ ਕਿ-ਗੁਰੂ ਦੀ ਸੇਵਾ ਨਾਲ ਸੰਸਾਰ ਰੂਪੀ ਸਮੁੰਦ੍ਰ ਤੋਂ ਤਰ ਜਾਈਦਾ ਹੈ॥੮॥੧॥੧੨॥ |

**ਵਜਾਖਜਾ**- ਇਸ ਅਸਟਪਦੀ ਵਿਚ ਪਰਮਾਰਥ ਦੇ ਖੋਜੀਆਂ ਦੀ ਖੋਜ ਸਫਲ ਨਾ ਹੋਣ ਤੇ ਦੱਸਦੇ ਹਨ ਕਿ ਭਗਤ ਉਹੀ ਹੈ ਜੋ ਕ੍ਰਿਪਾ ਦਾ ਪਾਤ੍ਰ ਬਣੇ। ਹੋਰ ਖੋਜੀ ਕਾਮਯਾਬ ਨਾ ਹੋਏ, ਕ੍ਰਿਪਾ ਵਿਹੂਣੇ ਹੋਣ ਕਰਕੇ। ਓਹ ਨਾ-ਕਾਮਯਾਬ ਖੋਜੀ ਜੋ ਪੰਥ ਦੱਸਦੇ ਹਨ ਮਹਾਂ ਡਰਾਉਣਾ ਦੱਸਦੇ ਹਨ। ਜਿਸ ਤੋਂ ਭੈ ਛਾ ਜਾਂਦਾ ਤੇ ਨਿਰਾਸਾ ਉਪਜਦੀ ਹੈ, ਕ੍ਰਿਪਾ ਪਾਤ੍ਰ ਹੋਏ ਭਗਤ ਰਸਤਾ ਮੇਹਰ ਦਾ ਦੱਸਦੇ ਹਨ। ਹੁਣ ਪੁੱਛ ਪੈਦਾ ਹੁੰਦੀ ਹੈ ਕਿ ਕ੍ਰਿਪਾ ਕਿਸ ਤਰ੍ਹਾਂ ਪ੍ਰਾਪਤ ਹੋਵੇ? ਇਸ ਦਾ ਕੋਈ ਸਾਧਨ ਅਪਣੇ ਵੱਸ ਦਾ ਨਹੀਂ ਹੈ, ਹਾਂ ਤਰਲਾ ਹੈ। ਓਹ ਇਹ ਕਿ ਸੰਤਾਂ ਦੀ ਓਟ ਲਓ। ਏਥੇ ਅੰਕ ੨ ਮੁੱਕਦਾ ਹੈ। ਅਗੇ ਅੰਕ ੩ ਵਿਚ ਦੱਸਿਆ ਹੈ ਕਿ ਸਤਿਸੰਗ ਵਿਚ ਗੁਰੂ ਵਸਦਾ ਹੈ, ਉਸ ਦੀ ਸ਼ਰਣ ਪੈ ਜਾਣਾ

ਦੂਸਰਾ ਤਰਲਾ ਹੈ। ਉਸ ਦੀ ਸ਼ਰਣ ਪੈਕੇ ਅਰਦਾਸ ਕਰਨੀ ਹੈ ਕਿ ਹੇ ਗੁਰੋ! ਮੈਨੂੰ ਓਹ ਹਰੀ ਦਿਖਾ ਦਿਓ, ਦਰਸਨ ਕਰਾ ਦਿਓ। ਕਿਸ ਹਰੀ ਦਾ? ਜੋ ਮੋਹ ਲੈਣ ਵਾਲਾ ਲਾਲ-ਪਿਆਰਾ-ਹੈ, ਉਸ ਵਰਗਾ ਸੁਹਣਾ ਹੋਰ ਕੋਈ ਹੈ ਹੀ ਨਹੀਂ। ਉਹ ਫਿਰ ਇਕ ਖੂੰਜੇ ਬੈਠਾ ਨਹੀਂ, ਸਭ ਦੇ ਅੰਦਰ ਹੈ ਤੇ ਅੰਦਰੋਂ ਸੱਤਾ ਸਫੁਰਤੀ ਦੇ ਰਿਹਾ ਸਭ ਦਾ ਆਸਰਾ ਹੈ।

ਅੰਕ ੪- ਐਉਂ ਜਾਪਦਾ ਹੈ ਕਿ ਗੁਰੂ ਨੇ ਕਿਹਾ ਕਿ ਤੂੰ ਕਿਉਂ ਉਸ ਮੋਹ ਲੈਣ ਵਾਲੇ ਲਾਲ ਦੇ ਦਰਸ਼ਨ ਮੰਗ ਰਹੀ ਹੈਂ? ਤਾਂ ਜਗਜਾਸੂ ਨੇ ਉੱਤਰ ਦਿਤਾ ਕਿ ਮੈਂ ਹੋਰ ਕਈ, ਜੋ ਪੂਜ ਸਦਾਉਂਦੇ ਹਨ ਚਾਹੇ ਓਹ ਦੇਵੀ ਦੇਉਤੇ ਸਨ, ਚਾਹੇ ਓਹ ਸੰਸਾਰ ਵਿਚ ਪੂਜ ਬਣੇ ਹੋਏ ਲੋਕ ਸਨ, ਓਹ ਸਾਰੇ ਯਾ ਤਾਂ ਐਵੇਂ ਸਨ, ਯਾ ਕਿਸੇ ਕਿਸੇ ਗੁਣ ਦੇ ਧਾਰਨੀ ਸਨ, ਪਰ ਸਰਬ ਗੁਣਾਂ ਵਿਚ ਸੰਪੰਨ, ਯਾ ਸਰਵ ਗੁਣਾਂ ਦਾ ਅਮਰੀ ਸੋਮਾਂ ਇਕੋ ਮੋਹਨ ਲਾਲ ਹਰੀ ਹੈ। ਇਸ ਲਈ ਹੁਣ ਮੈਨੂੰ ਉਸ ਇੱਕੋ ਸਰਵ ਦੇ ਪ੍ਰਿਯ ਤੇ ਮਿਤ੍ਰ ਹਰੀ ਦੇ ਦਰਸ਼ਨਾਂ ਦੀ ਭੁੱਖ ਹੈ। ਉਸ ਦੇ ਦਰਸ਼ਨਾਂ ਲਈ ਮੈਂ ਤੁਹਾਡੀ ਓਟ ਲਈ ਹੈ।

ਅੰਕ ੫- ਹੁਣ ਪ੍ਰਸ਼ਨ ਹੁੰਦਾ ਹੈ ਗੁਰੂ ਵਲੋਂ ਕਿ ਸਾਡੀ ਓਟ ਕਿਉਂ ਲਈ ਹੈ? ਤਾਂ ਦੱਸਦੇ ਹਨ ਕਿ ਜਿਸ ਮੋਹਨ ਲਾਲ ਦੇ ਦਰਸਨ ਦੀ ਮੈਨੂੰ ਸਿੱਕ ਹੈ, ਉਸ ਦਾ ਨਾਮ ਤੁਹਾਡੇ ਚਾਰ ਚੁਫੇਰੇ ਜਪਿਆ ਜਾ ਰਿਹਾ ਹੈ, ਅਰ ਮੈਨੂੰ ਹੋਰ ਇਹ ਦਿੱਸ ਰਿਹਾ ਹੈ ਕਿ ਓਹ ਨਾਮ ਜਪਣ ਵਾਲੇ ਸੁਖੀ ਹਨ ਤੇ ਮਾਨੁਖੀ ਵਿਗਾੜਾਂ ਕਸਰਾਂ ਤੋਂ ਸ਼ੁੱਧ ਕਰਕੇ ਸੰਵਾਰੇ ਹੋਏ ਹਨ। ਇਸ ਕਰਕੇ ਮੈਂ 'ਆਹੀ ਓੜਿ ਤੁਹਾਰਿ' ਕਿ ਮੈ ਬੀ ਤੁਹਾਡੀ ਹੀ ਸ਼ਰਨ ਤਕਾਈ ਹੈ ਕਿ ਮੈਨੂੰ ਬੀ ਸੰਵਾਰ ਦਿਓ ਤੇ ਕ੍ਰਿਪਾ ਦਾ ਪਾਤ੍ਰ ਬਣਾ ਦਿਓ।

ਅੰਕ ੬- ਗੁਰੂ ਨੇ ਇਹ ਸੁਣਕੇ ਅਪਣੀ ਮੇਹਰ ਦੀ ਬਾਂਹ ਲੰਮੀ ਕੀਤੀ, ਐਤਨੀ ਕਿ ਮੈਨੂੰ ਮੋਹ ਰੂਪੀ ਖੂਹ ਵਿਚੋਂ ਕੱਢ ਲਿਆ। ਇਹ ਖੂਹ ਵਿਚੋਂ ਨਿਕਲ ਕੇ ਸਲਾਮਤੀ ਵਿਚ ਆ ਟਿਕਣ ਦਾ ਫਲ ਕੀ ਹੋਇਆ ਕਿ ਮੈਂ ਇਹ ਜਨਮ ਜਿੱਤ ਲਿਆ। ਜੋ ਪ੍ਰਯੋਜਨ ਸੀ ਮਨੁਖਾ ਦੇਹੀ ਦਾ ਕਿ ਇਹ ਧਾਰਨ ਕਰਕੇ ਵਿਕਾਰਾਂ ਤੋਂ ਪ੍ਰਕ੍ਰਿਤਕ ਹੋਰ ਰੋਕਾਂ ਦਾ ਟਾਕਰਾ ਕਰਕੇ ਫਤੇ ਪਾਈ ਜਾਏ:-

ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ॥

(ਸਿਰੀ ਰਾਗੁ ਮਹਲਾ ੫-੨੯)

ਤੇ ਇਸ ਤੁਕ ਵਾਲੀ ਦਸ਼ਾ ਪ੍ਰਾਪਤ ਹੋ ਜਾਏ ਸੋ ਪ੍ਰਾਪਤ ਹੋ ਗਈ ਕਿ ਮੈਂ ਸਰਵ ਅਨਾਤਮ ਤੇ ਫਤੇ ਪਾ ਲਈ। ਓਹ ਹਰੀ, ਜੋ ਅਪਾਰ ਸੀ ਸੋ ਪਾ ਲਿਆ। ਅਥਵਾ ਅਪਾਰ ਜਨਮ (=ਅਮੋਲਕ ਜਨਮ) ਜਿੱਤ ਲਿਆ। ਐਸਾ ਕਿ ਫੇਰ ਹਾਰ ਮੇਰੇ ਲਈ ਕੋਈ ਨਾ ਰਹੀ। ਮੁੜਕੇ ਮੈਂ ਅਨਾਤਮ ਦੇ ਕਿਸੇ ਚੱਕਰ ਫੇਰ ਲੁਭਾਇਮਾਨਤਾ ਵਿਚ ਹਾਰ ਨਹੀਂ ਖਾਧੀ।

ਅੰਕ ੭-ਭਾਵ ਇਹ ਕਿ ਮੈਂ ਹਰੀ, ਜੋ ਸਾਰੇ ਨਿਧਾਨਾਂ ਦਾ ਨਿਧਾਨ ਹੈ, ਪਾ ਲਿਆ, ਜਿਸ ਦੇ ਦਰਸ਼ਨ ਦੀ ਯਾਚਨਾ ਕੀਤੀ ਸੀ ਸੋ ਪਾ ਲਿਆ। ਹੁਣ ਪੁੱਛ ਹੁੰਦੀ ਹੈ ਕਿ ਸਾਨੂੰ ਬੀ ਦੱਸੋ ਕੁਛ ਉਸ ਦਾ ਹਾਲ, ਤਾਂ ਆਪ ਹੀ ਵਾਕ ਕਰਦੇ ਹਨ ਕਿ ਉਸ ਦੀ ਕਥਾ ਅਕੱਥ ਹੈ। ਯਥਾ:-

ਨਾਨਕ ਕਥਨਾ ਕਰੜਾ ਸਾਰੁ॥　　(ਜਪੁਜੀ-੩੭)

ਇਹ ਤਾਂ ਵਰਤ ਰਹੀ ਹਾਲਤ ਅਪਣੀ ਦੱਸੀ। ਦੂਸਰੀ ਤੁਕ ਵਿਚ ਸਰੀਰ ਤ੍ਯਾਗਣ ਤੋਂ ਮਗਰੋਂ ਦੀ ਅਵਸਥਾ ਦੱਸਦੇ ਹਨ ਕਿ ਮੈਂ ਹੁਣ ਹਰੀ ਦੀ ਦਰਗਾਹ ਵਿਚ ਬਾਹਾਂ ਲੁਡਾਉਂਦਿਆਂ ਜਾਣਾ ਹੈ:-

ਲੁਡਿ ਲੁਡਿ ਦਰਗਹਿ ਵੰਞੁ॥　　(ਵਾਰ ਕਾਨੜਾ ਮਹਲਾ ੪-੧੪)

ਭਾਵ ਬੜੇ ਚਾਉ ਤੇ ਖ਼ੁਸ਼ੀ ਵਿਚ ਜਾਣਾ ਹੈ, ਕਿਉਂਕਿ ਸਰਵ ਸੁਰਖ਼ਰੋਈ ਪਾ ਲਈ ਹੈ, ਮੋਹਨ ਲਾਲ ਪਿਆਰਾ ਅੰਦਰ ਵੱਸ ਰਿਹਾ ਹੈ ਤੇ ਦਰਗਾਹੇ ਅੱਪੜ ਕੇ ਮੈਂ ਸੋਭਾਵਾਨ ਹੋਣਾ ਹੈ; ਕਿਉਂਕਿ ਹਰੀ ਨਾਲ ਜੁੜੇ ਹੋਏ ਮੈਂ ਹਰੀ ਦੀ ਦਰਗਾਹੇ ਜਾਣਾ ਹੈ।

ਅੰਕ ੮ ਵਿਚ ਸਾਰੇ ਤਰਲੇ ਦਾ ਤੱਤ ਹੈ:-ਕਿ ਮੈਨੂੰ ਜੋ ਗੁਰੂ ਸੇਵਾ ਤੋਂ ਨਾਮ ਰੂਪੀ ਅਪਾਰ ਤੇ

ਅਮੋਲ ਰਤਨ ਲੱਭਾ ਸੀ ਉਸ ਕਰਕੇ ਭਉਜਲ ਤਰ ਹੋ ਗਿਆ। ਇਹ ਗਲ ਮੈਂ ਪੁਕਾਰ ਕੇ ਦੱਸ ਰਿਹਾ ਹਾਂ ਕਿ ਤੁਸੀਂ ਬੀ ਗੁਰੂ ਕੀ ਸ਼ਰਣ ਲਓ, ਨਾਮ ਰਤਨ ਪ੍ਰਾਪਤ ਕਰੋ, ਤੁਸੀਂ ਬੀ ਭਉਜਲ ਨੂੰ ਤਰ ਜਾਓਗੇ।

**ਨਿਰੁਕ੍ਤ**- ਅਸੰਖ- ਗਿਣਤੀ ਰਹਿਤ, ਭਾਵ ਅਣਗਿਣਤ ਲੋਕ।

ਨ ਪਾਰੀਆ- 'ਨਾ ਪਾ ਲਿਆ' ਦਾ ਰੂਪ ਹੈ 'ਨ ਪਾਰੀਆ'=ਨਾ ਪਾਇਆ।

ਕਿਰਪਾਰੀਆ- ਕਿਰਪਾ+ਈਆ=ਕਿਰਪਾ ਹੋਈ ਹੈ। ਕਿਰਪਾ ਹੈ।

ਭੈਹਾਰੀਆ- ਭਿਆਨਕ, ਡਰਾਉਣਾ।

(ਅ) 'ਭੈ' ਤੇ 'ਹਾਰੀਆ' ਨੂੰ ਅੱਡ ਅੱਡ ਪਾਠ ਕਰਕੇ ਐਉਂ ਬੀ ਅਰਥ ਕਰਦੇ ਹਨ:-ਮੈਂ ਹਾਰ ਗਈ ਹਾਂ ਭੈ ਵਿਚ। ਭੈ ਮਾਨ ਹੋਈ ਹਾਂ।

(ੲ) ਕਈ ਹਾਰੀਆ ਨੂੰ ਪੁਲਿੰਗ ਲੈਂਦੇ ਹਨ-ਹਾਰਿਆ ਹਾਂ।

ਸੰਤਾਹ- ਸੰਤਾਂ ਦੀ। ਲੇਹੁ ਉਬਾਰੀਆ- ਉਬਾਰ ਲਓ। ਬਚਾ ਲਓ।

ਲਾਲ- ਪਿਆਰਾ। ਅਨੂਪ- ਜਿਸ ਦੀ ਉਪਮਾ ਨਾ ਹੋ ਸਕੇ।

ਸਰਬ ਸਾਧਾਰੀਆ- ਸਰਬ+ਸ-ਆਧਾਰੀਆ=ਸਭ ਕਿਸੇ ਦਾ ਆਧਾਰ ਹੈ।

ਦਿਖਾਰੀਆ- ਦਿਖਾਲੀ। ਬਲਿਹਾਰੀਆ- ਸਦਕੇ ਹਾਂ।

ਭੰਡਾਰੀਆ- ਭੰਡਾਰੇ ਵਾਲਾ। ਖ਼ਜ਼ਾਨਚੀ। ਮਾਲਕ। ਸਰਬ ਗੁਣ ਸੰਪਨ।

(ਅ) ਭੰਡਾਰੀਆ=ਭੰਡਾਰਾ ਹੈ, ਪੂਰ (=ਪੂਰਾ)।

ਕੂਪਾਰੀਆ- (ਕੂਪ=ਖੂਹ+ਆਰੀਆ=ਤੋਂ, ਵਿਚੋਂ, ਪ੍ਰਤੇ ਹੈ) ਖੂਹ ਤੋਂ।

ਨ ਹਾਰੀਆ- ਨਹੀਂ ਹਾਰਿਆ ਹਾਂ। ਕਥਾਰੀਆ- ਕਥਾ ਹਨ (ਜਿਸ ਦੀਆਂ)।

ਲੁਡਾਰੀਆ- ਲੁਡਾਉਂਦਾ ਹੋਇਆ (ਜਾਵਾਂਗਾ*)। ਬਹੁਤ ਪ੍ਰਸੰਨ ਜਾਵਾਂਗਾ।

ਅਪਾਰੀਆ- ਪਾਰ ਰਹਿਤ ਹੈ, ਅਮੁੱਕ ਹੈ, ਅਨੰਤ ਹੈ, ਅਮੋਲਕ ਹੈ।

ਕਹਉ ਪੁਕਾਰੀਆ- ਮੈਂ ਕਹਿੰਦਾ ਹਾਂ ਪੁਕਾਰਕੇ।

[ਗਉੜੀ ਮਹਲਾ ੫, ਅਸਟਪਦੀ-੪੨]

## ਗਉੜੀ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਥਨ**- 'ਪਰਮੇਸ਼ੁਰ ਦੇ ਪਿਆਰ ਵਿਚ ਆਪਣੇ ਮਨ ਨੂੰ ਰੰਗ ਲਓ' ਇਹ ਉਪਦੇਸ਼ ਦੇਕੇ ਫੇਰ ਜਾਚ ਦੱਸੀ ਹੈ ਰੰਗਣੇ ਦੀ।

| ਮੂਲ | ਅਰਥ |
|---|---|
| ਨਾਰਾਇਣ ਹਰਿ ਰੰਗ ਰੰਗੋ ॥ | (ਲੋਕੋ! ਹੁਣ ਵੇਲਾ ਜੇ) ਹਰੀ ਨਾਰਾਇਣ ਦੇ (ਰੰਗ) ਪਿਆਰਾਂ ਨਾਲ (ਆਪਣੇ ਆਪ ਨੂੰ) ਰੰਗ ਲਵੋ। (ਰੰਗਣ ਦੀ ਡੌਲ ਇਹ |

* ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥
ਕਹੁ ਨਾਨਕ ਬਾਹ ਲੁਡਾਈਐ॥ (ਸਿਰੀ ਰਾਗੁ ਮ: ੧-੩੩)

| | |
|---|---|
| ਜਪਿ ਜਿਹਵਾ ਹਰਿ ਏਕ ਮੰਗੋ ॥ ੧ ॥ ਰਹਾਉ ॥ | ਹੈ ਕਿ) ਰਸਨਾ ਨਾਲ ਹਰੀ ਦਾ ਜਾਪ ਕਰਦੇ ਹੋਏ (ਮਨ ਵਿਚ ਹਰੀ ਤੋਂ) ਇਕੋ (ਹਰੀ ਹੀ) ਮੰਗੋ (ਭਾਵ ਹਰੀ ਦਾ ਧਿਆਨ ਮੰਗੋ)॥੧॥ਰਹਾਉ॥ |
| ਤਜਿ ਹਉਮੈ ਗੁਰ ਗਿਆਨ ਭਜੋ ॥ ਮਿਲਿ ਸੰਗਤਿ ਧੁਰਿ ਕਰਮ ਲਿਖਿਓ ॥ ੧ ॥ | (ਫਿਰ) ਹਉਮੈ ਤਜਾਗਕੇ ਗੁਰੂ ਦਾ ਗਜਾਨ (ਆਪਣੇ ਲਈ) ਪ੍ਰਾਪਤ ਕਰੋ। ਜੇ ਧੁਰੋਂ (ਤੁਸਾਡੇ) ਕਰਮਾਂ ਵਿਚ ਲਿਖਿਆ ਹੈ ਤਾ (ਗੁਰੂ ਕੀ) ਸੰਗਤਿ ਨੂੰ ਪ੍ਰਾਪਤ ਹੋ ਜਾਓਗੇ (ਜਿਥੋਂ ਸਭ ਕੁਛ ਮਿਲਣਾ ਹੈ)॥੧॥ |
| ਜੋ ਦੀਸੈ ਸੋ ਸੰਗਿ ਨ ਗਇਓ ॥ ਸਾਕਤੁ ਮੂੜੁ ਲਗੇ ਪਚਿ ਮੁਇਓ ॥ ੨ ॥ | (ਜੇ ਮਾਇਆ ਵਿਚ ਹੀ ਲੱਗੇ ਰਹੇ ਤਾਂ ਵੀਚਾਰ ਕਰ ਲਓ ਕਿ ਧਨ, ਪਦਾਰਥ, ਸਨਬੰਧੀ, ਮਿਤ੍ਰ) ਜੋ ਕੁਛ ਦਿਸਦਾ ਹੈ ਉਹ (ਕਿਸੇ ਦੇ) ਨਾਲ (ਕਦੇ) ਨਹੀਂ ਗਿਆ। ਮੂਰਖ ਸਾਕਤ (ਇਸ ਦ੍ਰਿਸ਼ਟਮਾਨ ਵਿਚ) ਲਗੇ ਹੋਏ ਜਲਦੇ ਧੁਖਦੇ ਮਰ ਗਏ ਹਨ॥੨॥ |
| ਮੋਹਨ ਨਾਮੁ ਸਦਾ ਰਵਿ ਰਹਿਓ ॥ ਕੋਟਿ ਮਧੇ ਕਿਨੈ ਗੁਰਮੁਖਿ ਲਹਿਓ ॥ ੩ ॥ | (ਮਨ ਨੂੰ) ਮੋਹ ਲੈਣ ਵਾਲਾ ਨਾਮ ਸਦਾ (ਸਾਰੇ) ਵਜਾਪਕ ਹੋ ਰਿਹਾ ਹੈ, (ਪਰ) ਕ੍ਰੋੜਾਂ ਵਿਚੋਂ ਕਿਸੇ ਗੁਰਮੁਖ ਨੇ ਹੀ ਉਸ ਨੂੰ ਲਖਿਆ ਹੈ॥੩॥ |
| ਹਰਿ ਸੰਤਨ ਕਰਿ ਨਮੋ ਨਮੋ ॥ ਨਉ ਨਿਧਿ ਪਾਵਹਿ ਅਤੁਲੁ ਸੁਖੋ ॥੪॥ | (ਗੁਰਮੁਖਤਾਈ ਦੀ ਪ੍ਰਾਪਤੀ ਲਈ) ਹਰੀ ਦੇ ਸੰਤਾਂ ਨੂੰ (ਮਨ ਬਾਣੀ ਕਰਕੇ) ਨਮਸਕਾਰ ਨਮਸਕਾਰ ਕਰੋ (ਭਾਵ ਸ਼ਰਧਾ ਪੂਰਬਕ ਸਤਿਸੰਗ ਕਰੋ ਤਦ ਤੁਸੀਂ) ਨਾ ਤੋਲਿਆ ਜਾ ਸਕਣ ਵਾਲਾ (ਆਤਮ) ਸੁਖ (ਤੇ) ਨੌ ਨਿਧਾਂ ਪਾ ਲਓਗੇ॥੪॥ |
| ਨੈਨ ਅਲੋਵਉ ਸਾਧ ਜਨੋ ॥ ਹਿਰਦੈ ਗਾਵਹੁ ਨਾਮ ਨਿਧੋ ॥ ੫ ॥ | ਨੈਣਾਂ ਨਾਲ ਤਾਂ ਸੰਤ ਜਨਾਂ ਦਾ ਦਰਸ਼ਨ ਕਰੋ, ਤੇ ਹਿਰਦੇ ਵਿਚ ਨਾਮ ਦਾ ਆਰਾਧਨ ਕਰੋ (ਜੋ ਨਾਮ ਕਿ) ਨਿਧੀ (ਰੂਪ) ਹੈ॥੫॥ |
| ਕਾਮ ਕ੍ਰੋਧ ਲੋਭੁ ਮੋਹੁ ਤਜੋ ॥ ਜਨਮ ਮਰਨ ਦੁਹੁ ਤੇ ਰਹਿਓ ॥ ੬ ॥ | (ਨਾਮ ਜਪਦੇ ਹੋਏ) ਕਾਮ, ਕ੍ਰੋਧ, ਲੋਭ, ਮੋਹ (ਆਦਿ) ਨੂੰ ਛਡ ਦਿਓ। (ਜਿਸ ਨੇ ਇਸ ਤਰ੍ਹਾਂ ਕੀਤਾ ਹੈ ਉਹ) ਜਨਮ ਮਰਨ ਦੋਹਾਂ ਤੋਂ ਛੁਟ ਗਿਆ ਹੈ॥੬॥ |
| ਦੂਖੁ ਅੰਧੇਰਾ ਘਰ ਤੇ ਮਿਟਿਓ ॥ ਗੁਰਿ ਗਿਆਨੁ ਦ੍ਰਿੜਾਇਓ ਦੀਪ ਬਲਿਓ ॥ ੭ ॥ | (ਹਾਂ ਉਸ ਦੇ) ਦਿਲ ਵਿਚੋਂ (ਅਗਜਾਨ ਦਾ) ਹਨੇਰਾ (ਤੇ ਉਸ ਹਨੇਰੇ ਦਾ ਜਨਕ) ਦੁਖ ਮਿਟ ਗਿਆ ਹੈ, (ਕਿਉਂਕਿ) ਗੁਰੂ ਨੇ (ਉਸ ਨੂੰ) ਗਿਆਨ ਦ੍ਰਿੜ ਕਰਾ ਦਿਤਾ ਹੈ (ਤੇ ਹੁਣ ਉਸ ਦੇ ਹ੍ਰਿਦੇ ਵਿਚ ਗਜਾਨ ਦਾ) ਦੀਪਕ ਬਲ ਪਿਆ ਹੈ॥੭॥ |
| ਜਿਨਿ ਸੇਵਿਆ ਸੋ ਪਾਰਿ ਪਰਿਓ ॥ ਜਨ ਨਾਨਕ ਗੁਰਮੁਖਿ ਜਗਤੁ ਤਰਿਓ ॥ ੮ ॥ ੧ ॥ ੧੩ ॥ | (ਹਾਂ) ਜਿਸ ਨੇ (ਉੱਪਰ ਦੱਸੇ ਮੂਜਬ ਹਰੀ ਨੂੰ) ਸੇਵਿਆ ਹੈ ਉਹ (ਭੈਜਲ ਤੋਂ) ਪਾਰ ਹੋ ਗਿਆ ਹੈ। ਦਾਸ ਨਾਨਕ (ਆਖਦਾ ਹੈ ਕਿ ਇਕ ਕੀਹ) ਗੁਰੂ ਦੁਆਰਾ (ਤਾਂ ਇਕ) ਜਗਤ ਤਰ ਗਿਆ ਹੈ॥੮॥੧॥੧੩॥ |

**ਵਜਾਖਜਾ**– ਪਹਿਲੀ ਸਤਰ ਵਿਚ ਉਪਦੇਸ਼ ਦਿਤਾ ਹੈ ਕਿ ਅਪਣੇ ਮਨ ਨੂੰ ਪਰਮੇਸ਼ੁਰ ਦੇ ਪਿਆਰ ਵਿਚ ਰੰਗ ਲਓ। ਦੂਸਰੀ ਸਤਰ ਤੋਂ ਰਹਾਉ ਦੇ ਅੰਤ ਤਕ ਰੰਗਣ ਦੀ ਜਾਚ ਦੱਸਦੇ ਹਨ; ਕਿ

ਰਸਨਾ ਨਾਲ ਹਰੀ ਦਾ ਜਪ ਕਰੋ ਤੇ ਮਨ ਵਿਚ ਮੰਗ ਹੋਵੇ ਹਰੀ ਪਾਸੋਂ ਕਿ ਤੁਸੀਂ ਇਕੋ ਹੀ ਇਸ ਸਿਮਰਨ ਦਾ ਨਿਸ਼ਾਨਾ ਮੇਰੇ ਮਨ ਵਿਚ ਹੋਵੇ। ਅਰਥਾਤ ਜਦ ਮੇਰੀ ਰਸਨਾ ਨਾਮ ਜਪ ਰਹੀ ਹੋਵੇ ਮੇਰਾ ਧ੍ਯਾਨ ਆਪ ਦੇ ਚਰਨਾਂ ਵਿਚ ਲੱਗਾ ਹੋਵੇ। ਹੋਰ ਕੋਈ ਮੰਗ ਸੰਸਾਰਕ ਯਾ ਕਿਸੇ ਹੋਰ ਪੂਜ ਦੀ ਅੰਦਰ ਨਾ ਹੋਵੇ।

ਹੁਣ ਅੰਕ ੧ ਵਿਚ ਹਰੀ ਰੰਗ ਦਾ ਅੰਤਮ ਰੂਪ ਦਿਖਾਲਦੇ ਹਨ। ਨਾਮ ਜਪ ਜਦ ਹਰੀ ਨੂੰ ਧ੍ਯਾਨ ਵਿਚ ਰੱਖ ਕੇ ਕਰੀਦਾ ਹੈ ਤਾਂ ਹਉਮੈਂ ਸਹਿਜੇ ਸਹਿਜੇ ਦੂਰ ਹੁੰਦੀ ਜਾਂਦੀ ਹੈ, ਸੋ ਦੱਸਦੇ ਹਨ ਕਿ ਹਉਮੈ ਨੂੰ ਇਉਂ ਖੀਣ ਕਰਦੇ ਕਰਦੇ ਦੂਰ ਕਰੋ* ਫੇਰ ਗੁਰੂ ਤੋਂ ਗਿਆਨ ਪ੍ਰਾਪਤ ਕਰੋ। ਭਜੇ ਦਾ ਅਰਥ ਹੈ ਅਪਣੇ ਲਈ ਪ੍ਰਾਪਤ ਕਰੋ। ਫਿਰ ਦੱਸਦੇ ਹਨ ਕਿ ਇਹ ਮਾਮੂਲੀ ਗਲ ਨਹੀਂ, ਤੁਸੀਂ ਬੜੇ ਭਾਗਾਂ ਕਰਕੇ ਸਤਿਸੰਗ ਨੂੰ ਪ੍ਰਾਪਤ ਹੋਵੋਗੇ, ਜਿਥੋਂ ਇਹ ਹਰੀ ਰੰਗ ਮਿਲੇਗਾ। ਭਾਵ ਹੈ ਕਿ ਇਹ ਵਸਤੂ ਬੜੀ ਦੁਰਲੱਭ ਹੈ। 'ਧੁਰਿ ਕਰਮ ਲਿਖਿਓ' ਕਹਿਣ ਤੋਂ ਨਿਰਾਸਤਾ ਤੇ ਅਨਉੱਦਮ ਵਿਚ ਸੱਟਣੇ ਦਾ ਭਾਵ ਨਹੀਂ, ਕਿਉਂਕਿ ਆਪ ਹੀ ਸ਼ੁਰੂ ਵਿਚ '...... ਹਰਿ ਰੰਗ ਰੰਗੋ' ਫੁਰਮਾ ਰਹੇ ਹਨ, ਫੇਰ 'ਏਕ ਮੰਗੋ' ਫੁਰਮਾ ਰਹੇ ਹਨ। ਹੋਰ ਕਈ ਥਾਈਂ ਨਾਮ ਜਪਣ ਦੇ ਉੱਦਮ ਦਾ ਉਪਦੇਸ਼ ਆਇਆ ਹੈ। ਯਥਾ:-

ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ॥

(ਆਸਾ ਮਹਲਾ ੫, ਛੰਤ-੬)

ਅੰਕ ੨, ੩- ਹੁਣ ਦ੍ਰਿਸ਼ਟਮਾਨ ਤੋਂ ਮੋਹ ਚੁਕਾਉਂਦੇ ਹਨ ਤੇ ਧ੍ਯਾਨ ਅਨਿਸਥਿਰਤਾ ਵੱਲ ਪੁਆਉਂਦੇ ਹਨ ਕਿ ਤੁਸੀਂ ਸਦਾ ਥਿਰ ਨਹੀਂ ਤੇ ਦ੍ਰਿਸ਼ਟਮਾਨ ਨੇ ਤੁਸਾਡੇ ਨਾਲ ਨਹੀਂ ਜਾਣਾ। ਸਾਕਤ ਲੋਗ ਇਸ ਦ੍ਰਿਸ਼ਟਮਾਨ ਵਿਚ ਮਗਨ ਹੋਏ ਇਸੇ ਦੀ ਪ੍ਰਾਪਤੀ ਤੇ ਇਸ ਸੰਬੰਧੀ ਵਿਘਨਾਂ ਦੇ ਦੁਖਾਂ ਵਿਚ ਲਗੇ ਸਾਰੀ ਉਮਰ ਸੜਦੇ ਧੁਖਦੇ ਮਰਦੇ ਹਨ। ਸੋ ਉਪਦੇਸ਼ ਹੈ ਕਿ ਇਸ ਦਿੱਸਦੇ ਪਸਾਰੇ ਵਿਚ ਚਾਹੇ ਪਦਾਰਥ ਹਨ ਚਾਹੇ ਪਿਆਰੇ, ਉਨ੍ਹਾਂ ਵਿਚ ਲਗ ਕੇ ਗ਼ਾਫ਼ਲ ਨਾ ਹੋ ਜਾਓ, ਸਗੋਂ ਵਾਹਿਗੁਰੂ ਦੇ ਨਾਮ ਦੀ ਅਰਾਧਨਾ ਬੀ ਕਰੋ। ਇਹ ਨਾਮ ਅਰਾਧਨ ਤੁਸਾਨੂੰ ਮੋਹਨ ਨਾਮ ਵਿਚ, ਜੋ ਸਦਾ ਵ੍ਯਾਪਕ ਹੈ, ਪਹੁੰਚਾ ਦੇਵੇਗਾ। ਉਸ ਦੀ ਨਿਸ਼ਾਨੀ ਇਹ ਹੈ ਕਿ ਫੇਰ ਤੁਸਾਨੂੰ ਨਾਮ ਭੁੱਲੇਗਾ ਨਹੀਂ, ਆਪੂੰ ਪਿਆ ਹੋਵੇਗਾ। ਓਹ ਅਜਪਾ ਜਾਪ ਹੋਕੇ ਕਦੇ ਨਾ ਵਿਸਰੇਗਾ:-

ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥

(ਵਾਰ ਮਲਾਰ ਮਹਲਾ ੧-੨੭)

ਅੰਕ ੪ ਵਿਚ ਉਹ ਗਲ ਫੇਰ ਲਈ ਹੈ ਜੋ ਅੰਕ ਇਕ ਵਿਚ 'ਮਿਲਿ ਸੰਗਤਿ' ਕਹੀ ਸੀ। ਕਿ ਹਰੀ ਦੇ ਸੰਤਾਂ ਨੂੰ ਸਤਿਕਾਰ ਪੂਰਬਕ ਮਿਲੋ, ਉਹਨਾਂ ਦੇ ਸੰਗ ਨਾਲ ਉਹ ਸੁਖ ਮਿਲੇਗਾ ਜੋ ਅਤੁੱਲ ਸੁਖ ਹੈ, ਤੇ ਨੌ ਨਿਧਾਂ ਤੋਂ ਵਧੀਕ ਕੀਮਤੀ ਹੈ। ਅਥਵਾ ਅਤੁੱਲ ਸੁਖ (=ਆਤਮ ਸੁਖ ਤੇ) ਨੌ ਨਿਧਾਂ (=ਸੰਸਾਰਕ ਸੁਖ ਪਾ ਲਓਗੇ)। ਅੰਕ ੫, ੬ ਤੇ ੭ ਵਿਚ ਦੋ ਗੱਲਾਂ ਦੀ ਹਿਦਾਇਤ ਕਰਦੇ ਹਨ:-

੧. ਜਦ ਸੰਤਾਂ ਦੇ ਦਰਸ਼ਨ ਕਰਨ ਦਾ ਉਪਦੇਸ਼ ਅਸਾਂ ਦਿੱਤਾ ਹੈ ਤਾਂ ਕੇਵਲ ਦਰਸ਼ਨ ਮਾਤ੍ਰ ਹੀ ਨਹੀਂ ਕਰਨੇ, ਨਾਲ ਨਾਮ ਅਰਾਧਨਾ ਬੀ ਕਰਨੀ ਹੈ ਕਿਉਂਕਿ-

ਸਤਿਗੁਰ ਨੋ ਸਭ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥

(ਵਾਰ ਵਡਹੰਸ ਮਹਲਾ ੩-੨੧)

੨. ਦੂਸਰੀ ਹਿਦਾਇਤ ਹੈ ਕਿ ਨਾਮ ਅਰਾਧਣ ਵਾਲਾ ਵਿਕਾਰਾਂ ਤੋਂ ਬੱਚੇ, ਕਾਮ ਕ੍ਰੋਧ ਲੋਭ

---

* ਨਾਮੁ ਜਪਤ ਮਨੁ ਨਿਰਮਲ ਹੋਵੈ ...... ॥ (ਰਾਮਕਲੀ ਮਹਲਾ ੫, ਅਸਟ:-੫)
ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ॥ (ਸਿਰੀ ਰਾਗੁ ਮਹਲਾ ੫-੮੭)

ਮੋਹ ਆਦਿ ਦੂਰ ਕਰੇ। ਨਾਮ ਔਖਧੀ ਹੈ ਜਿਸ ਨੇ ਰੋਗ ਕੱਟਣਾ ਹੈ। ਔਖਧੀ ਜਦ ਸੇਵਨ ਕਰੀਦੀ ਹੈ ਤਾਂ ਨਾਲ ਪਥ ਪ੍ਰਹੇਜ਼ ਰੱਖੀਦੇ ਹਨ, ਸੋ ਕਾਮ ਕ੍ਰੋਧ ਲੋਭ ਮੋਹ ਤੋਂ ਬਚਣਾ ਪਥ ਪ੍ਰਹੇਜ਼ ਹੈ, ਐਉਂ ਨਾਮ ਦੁਖਾਂ ਨੂੰ ਛੇਤੀ ਦੂਰ ਕਰਦਾ ਹੈ। ਅੰਤਲੀ ਤੁਕ ਵਿਚ ਐਸੇ ਨਾਮ ਦਾ, ਜੋ ਵਿਕਾਰਾਂ ਤੋਂ ਬਚ ਕੇ ਸਤ ਪੁਰਖਾਂ ਦੇ ਸਤਿਸੰਗ ਵਿਚ ਜਪੀਦਾ ਹੈ, ਫਲ ਦੱਸਦੇ ਹਨ ਕਿ ਜਨਮ ਮਰਨ ਮਿਟ ਜਾਂਦਾ ਹੈ। ਕਿਉਂ ਜਨਮ ਮਰਨ ਮਿਟ ਜਾਂਦਾ ਹੈ? ਇਹ ਗਲ ਅੰਕ ੭ ਵਿਚ ਦੱਸੀ ਹੈ ਕਿ ਅਗਜਾਨ ਰੂਪੀ ਹਨੇਰਾ ਤੇ ਹਨੇਰੇ ਤੋਂ ਉਪਜੇ ਦੁਖ ਇਸ ਸਿਮਰਨ ਨਾਲ ਦੂਰ ਹੋ ਜਾਂਦੇ ਹਨ। ਕਿਉਂ? ਇਸ ਲਈ ਕਿ ਗੁਰੂ ਗਜਾਨ ਦਾ ਦੀਵਾ ਬਾਲ ਕੇ ਜਗਜਾਸੂ ਦੇ ਅੰਦਰ ਗਿਆਨ ਦ੍ਰਿੜ ਕਰਾ ਦੇਂਦਾ ਹੈ।

ਅੰਕ ੮ ਵਿਚ ਸਾਰ ਰੂਪ ਵਿਚ ਫੁਰਮਾਇਆ ਹੈ ਕਿ ਵਾਹਿਗੁਰੂ ਜੀ ਨੂੰ ਉਪਰ ਦੱਸੇ ਪ੍ਰਕਾਰ ਨਾਲ ਜਿਸ ਜਿਸ ਨੇ ਸੇਵਿਆ ਹੈ ਭਉਜਲ ਤੋਂ ਪਾਰ ਹੋ ਗਿਆ ਹੈ। ਅੰਤਲੀ ਤੁਕ ਵਿਚ ਫੁਰਮਾਇਆ ਕਿ ਕੋਈ ਇਕ ਅੱਧ ਨਹੀਂ ਐਦਾਂ ਤਰਿਆ, ਗੁਰੂ ਦੁਆਰਾ ਤਾਂ ਇਕ ਜਗਤ ਹੀ ਤਰ ਗਿਆ ਹੈ। ਭਾਵ ਹੈ, ਇਹ ਨਾ ਸਮਝੋ ਕਿ ਤੁਸਾਂ ਲਈ ਨਿਰਾਸਾ ਹੈ। ਪਾਠਕ ਨੂੰ ਉਤਸ਼ਾਹ ਦੇ ਰਹੇ ਹਨ ਤੇ ਸੱਚੀ ਹੋਈ ਗੱਲ ਦੱਸ ਕੇ ਦੇ ਰਹੇ ਹਨ ਕਿ ਗੁਰੂ ਦੀ ਸੰਗਤ ਵਿਚ ਉਪਰਲੇ ਰਾਹੇ ਟੁਰ ਕੇ ਅਨੇਕਾਂ ਤਰ ਗਏ ਹਨ, ਤਾਂ ਤੇ ਹੇ ਭਾਈ ਤੂੰ ਬੀ ਤਰ ਸਕਦਾ ਹੈਂ।

**ਨਿਰੁਕ੍ਤ-** ਨਾਰਾਇਣ- (ਸੰਸ:, ਨਾਰਾਯਣ: =ਸਾਰੇ ਨਰਾਂ ਵਿਚ ਘਰ ਹੈ ਜਿਸ ਦਾ। ਭਾਵ ਵਜਾਪਕ ਵਾਹਿਗੁਰੂ) ਵਾਹਿਗੁਰੂ।

ਨਾਰਾਇਣ ਹਰਿ- ਹਰੀ ਨਾਰਾਯਣ। ਉਹ ਹਰੀ ਜਿਸ ਦਾ ਨਿਵਾਸ ਹਰ ਮਾਨੁਖ ਵਿਚ ਹੈ, ਭਾਵ ਵਜਾਪਕ ਵਾਹਿਗੁਰੂ।

ਨਾਰਾਇਣ ਹਰਿ ਰੰਗ- ਹਰੀ ਨਾਰਾਇਣ ਦੇ ਪਿਆਰਾਂ ਵਿਚ। 'ਰੰਗ' ਪਦ ਬਹੁ ਬਚਨ ਇਸ ਵਾਸਤੇ ਹੈ ਕਿ ਇਕ 'ਦਾਸ ਭਾਵ' ਵਿਚ ਮਾਲਕ ਜਾਣਕੇ ਪਜਾਰ ਕਰੀਦਾ ਹੈ, ਦੂਜੇਂ ਪੁਤ੍ਰ ਭਾਵਨਾ ਵਿਚ ਪਿਤਾ ਜਾਣਕੇ, ਤੀਸਰੇ ਪੁਤ੍ਰ ਭਾਵਨਾ ਵਿਚ ਮਾਤਾ ਜਾਣਕੇ, ਚੌਥੇ ਇਸਤ੍ਰੀ ਭਾਵਨਾ ਵਿਚ ਪਤੀ ਜਾਣਕੇ। ਇਨ੍ਹਾ ਸਾਰੇ ਭਾਵਾਂ ਵਿਚ ਭਗਤ ਦਾ ਮਨ ਵਿਚਰਦਾ ਰਹਿੰਦਾ ਹੈ।

ਏਕੁ ਮੰਗੋ- ਇਕੋ ਹਰੀ ਨੂੰ ਮੰਗੋ। ਮਨ ਵਿਚ ਉਸ ਇਕੋ ਦੀ ਹੀ ਮੰਗ ਰਹੇ, ਜਦ ਇਕੋ ਦੀ ਮੰਗ ਰਹੇਗੀ ਤਾਂ ਧਜਾਨ ਉਸ ਇਕੋ ਵਿਚ ਰਹੇਗਾ। (ਅ) ਐਉਂ ਬੀ ਅਰਥ ਲਾਉਂਦੇ ਹੈਨ:- ਇਕੋ ਮੰਗ ਹਰੀ ਨਾਮ ਦੀ ਉਸ ਤੋਂ ਮੰਗੋ। ਹੋਰ ਮੰਗ ਨਾ ਮੰਗੋ।

ਭਜੇ- (ਸੰਸ:, ਧਾਤੂ ਹੈ 'ਭਜ' ਇਸ ਦੇ ਕਈ ਅਰਥ ਹਨ*) ਆਪਣੇ ਲਈ ਪ੍ਰਾਪਤ ਕਰੋ। ਏਥੇ ਭਜੇ ਦਾ ਅਰਥ ਨਾਮ ਜਪੋ ਨਹੀਂ, ਪਰ ਆਪਣੇ ਲਈ ਗੁਰੂ ਤੋਂ ਗਿਆਨ ਪ੍ਰਾਪਤ ਕਰੋ।

ਸਦਾ ਰਵਿ ਰਹਿਓ- ਸਦਾ ਵਜਾਪਕ ਹੋ ਰਿਹਾ ਹੈ। ਲਹਿਓ-ਲਖਿਆ ਹੈ।

ਅਲੋਵਉ- ਮੈਂ ਦੇਖਦਾ ਹਾਂ। ਪਰ ਅਗਲੀ ਤੁਕ ਵਿਚ ਪਦ ਹੈ 'ਗਾਵਹੁ'=ਤੁਸੀਂ ਗਾਯਨ ਕਰੋ, ਇਸ ਕਰਕੇ 'ਅਲੋਵਉ' ਦਾ ਅਰਥ ('ਤੁਸੀਂ) ਦੇਖੋਂ ਬੀ ਕਰ ਲੈਂਦੇ ਹਨ।

## [ਗਉੜੀ ਮਹਲਾ ੫, ਅਸਟਪਦੀ-੪੩]

**ਪ੍ਰਾਕ੍ਥਨ-** ਹਰੀ ਤੇ ਗੁਰੂ ਦਾ ਨਾਮ ਲੈਂਦਿਆਂ ਭਰਮ ਤੇ ਦੁਖ ਗਏ। ਹਰੀ ਤੇ ਗੁਰੂ ਦੀ

* ਧਾਤੂ 'ਭਜ' ਦੇ ਐਤਨੇ ਅਰਥ ਹਨ:-ਵਟਵਾਰਾ ਕਰਨਾ, ਆਪਣੇ ਲਈ ਪ੍ਰਾਪਤ ਕਰਨਾ, ਅੰਗੀਕਾਰ ਕਰਨਾ, ਆਸਰਾ ਲੈਣਾ, ਸਹਾਰਾ ਲੈਣਾ, ਅਭਜਾਸ ਕਰਨਾ, ਪਿਛੇ ਟੁਰਨਾ, ਪਸੰਦ ਕਰਨਾ, ਅਨੁਰੁਕਤ ਹੋਣਾ, ਪੂਜਾ ਕਰਨੀ, ਆਰਾਧਨਾ ਕਰਨੀ ਆਦਿ ਤੇਰਾ ਚੌਦਾਂ ਅਰਥ ਹਨ।

ਮੇਹਰ ਨੇ ਰੱਖ ਲਿਆ। ਫੇਰ ਬੀ ਮੇਹਰ ਲਈ ਅਰਦਾਸ ਹੈ।

| ਮੂਲ | ਅਰਥ |
|---|---|
| ਮਹਲਾ ੫ ਗਉੜੀ ॥ | |
| ਹਰਿ ਹਰਿ ਗੁਰ ਗੁਰ ਕਰਤ ਭਰਮ ਗਏ॥ ਮੇਰੈ ਮਨਿ ਸਭਿ ਸੁਖ ਪਾਇਓ ॥੧ ॥ ਰਹਾਉ ॥ | ਹਰਿ ਹਰਿ (ਤੇ) ਗੁਰ ਗੁਰੂ ਕਰਦਿਆਂ (ਸਾਰੇ) ਭਰਮ ਦੂਰ ਹੋ ਗਏ ਹਨ (ਤੇ) ਮੇਰੇ ਮਨ ਨੇ ਸਾਰੇ ਸੁਖ ਪਾ ਲੀਤੇ ਹਨ॥੧॥ਰਹਾਉ॥ |
| ਬਲਤੋ ਜਲਤੌ ਤਉਕਿਆ ਗੁਰ ਚੰਦਨੁ ਸੀਤਲਾਇਓ ॥ ੧ ॥ | (ਮੇਰੇ ਅੰਦਰ ਇਕ ਭਾਂਬੜ) ਬਲਦਾ ਸੀ (ਉਸ ਵਿਚ ਮੈਂ) ਸੜਦਾ ਸੀ. ਗੁਰੂ ਰੂਪੀ ਚੰਦਨ ਨੇ (ਆਪਣੇ ਉਪਦੇਸ਼ ਦੇ ਠੰਢੇ) ਛੱਟੇ ਮਾਰੇ ਤੇ (ਮੈਨੂੰ) ਠੰਢਾ ਕਰ ਦਿਤਾ॥੧॥ |
| ਅਗਿਆਨ ਅੰਧੇਰਾ ਮਿਟਿ ਗਇਆ ਗੁਰ ਗਿਆਨੁ ਦੀਪਾਇਓ ॥ ੨ ॥ | (ਤਦ) ਗੁਰੂ ਦਾ ਗਿਆਨ (ਮੇਰੇ ਅੰਦਰ ਦੀਵੇ ਵਾਙੂ) ਜਦ ਪਿਆ ਤੇ ਅਗਜਾਨ ਦਾ ਅੰਧੇਰਾ ਮਿਟ ਗਿਆ॥੨॥ |
| ਪਾਵਕੁ ਸਾਗਰੁ ਗਹਰੋ ਚਰਿ ਸੰਤਨ ਨਾਵ ਤਰਾਇਓ ॥ ੩ ॥ | ਡੂੰਘਾ ਅੱਗ ਦਾ ਸਮੁੰਦਰ (ਮੈਂ) ਸੰਤਾਂ ਦੀ (ਨਾਮ ਰੂਪੀ) ਨਾਉ ਉਤੇ ਚੜ੍ਹ ਬੈਠਾ (ਤਦ ਸੰਤਾਂ ਨੇ ਮੈਨੂੰ) ਤਰਾ ਦਿਤਾ (ਭਾਵ ਪਾਰ ਕਰ ਦਿੱਤਾ)॥੩॥ |
| ਨਾ ਹਮ ਕਰਮ ਨ ਧਰਮ ਸੁਚ ਪ੍ਰਭ ਗਹਿ ਭੁਜਾ ਆਪਾਇਓ ॥ ੪ ॥ | ਨਾ ਅਸਾਂ ਕਰਮ (ਕੀਤੇ ਸਨ) ਨਾ. ਧਰਮ (ਧਾਰੇ ਸਨ. ਨਾ) ਸੁੱਚਮ (ਕੀਤੀ ਸੀ). ਪ੍ਰਭੂ ਨੇ (ਸਾਡੀ) ਬਾਂਹ ਫੜਕੇ (ਆਪੇ ਹੀ ਸਾਨੂੰ) ਅਪਣਾ ਲਿਆ ਹੈ॥੪॥ |
| ਭਉ ਖੰਡਨੁ ਦੁਖ ਭੰਜਨੋ ਭਗਤਿ ਵਛਲ ਹਰਿ ਨਾਇਓ ॥ ੫ ॥ | (ਕਿਉਂਕਿ ਉਸ) ਹਰੀ ਦਾ ਨਾਮ ਹੈ ਭੈ ਦੂਰ ਕਰਨੇ ਵਾਲਾ. ਦੁਖ ਨਾਸ਼ ਕਰਨੇ ਵਾਲਾ. (ਤੇ ਹਰ ਤਰ੍ਹਾਂ) ਭਗਤ ਵਛਲ॥੫॥ |
| ਅਨਾਥਹ ਨਾਥ ਕ੍ਰਿਪਾਲ ਦੀਨ ਸੰਮ੍ਰਿਥ ਸੰਤ ਓਟਾਇਓ ॥ ੬ ॥ | (ਹੁਣ ਅਰਦਾਸ ਕਰਦੇ ਹਨ:-) ਹੇ ਅਨਾਥਾਂ ਦੇ ਨਾਥ! ਹੇ ਦੀਨਾਂ ਪੁਰ ਕ੍ਰਿਪਾਲੂ! ਹੇ (ਸਰਬ) ਸਮਰਥਾ. ਵਾਲੇ! ਹੇ ਸੰਤਾਂ ਦੀ ਓਟ॥੬॥ |
| ਨਿਰਗੁਨੀਆਰੇ ਕੀ ਬੇਨਤੀ ਦੇਹੁ ਦਰਸੁ ਹਰਿ ਰਾਇਓ ॥ ੭ ॥ | (ਮੈਂ) ਗੁਣਾਂ ਤੋਂ ਸੱਖਣੇ ਦੀ ਬੇਨਤੀ ਹੈ ਕਿ ਹੇ ਹਰੀ ਰਾਇ (ਮੈਨੂੰ) ਦਰਸ਼ਨ ਦਿਓ! ॥੭॥ |
| ਨਾਨਕ ਸਰਨਿ ਤੁਹਾਰੀ ਠਾਕੁਰ ਸੇਵਕੁ ਦੁਆਰੇ ਆਇਓ ॥ ੮ ॥ ੨ ॥ ੧੪ ॥ | ਹੇ ਠਾਕੁਰ! (ਇਹ) ਸੇਵਕ ਨਾਨਕ ਆਪ ਦੇ ਦੁਆਰੇ ਆਇਆ ਹੈ (ਤੇ) ਆਪ ਦੀ ਸ਼ਰਣ (ਆ ਪਿਆ ਹੈ) ੮॥੨॥੧੪॥ |

**ਵਜਾਖਜਾ-** ਸੋਰਠ ਰਾਗ ਵਿਚ ਬੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹੋ ਤੁਕ (ਚਉਪਦਾ ੧੩ ਵਿਚ) ਉਚਾਰੀ ਹੈ:-'ਹਰਿ ਹਰਿ ਗੁਰੁ ਗੁਰੁ ਕਰਤਾ ਰੇ॥'

ਓਥੇ ਕਰਨਾ ਦੱਸਿਆ ਹੈ ਏਥੇ ਦੱਸਿਆ ਹੈ ਕਿ ਇਸ ਉਚਾਰਣ ਨਾਲ ਭਰਮ ਦੂਰ ਹੋ ਗਏ ਹਨ। ਨਿਸ਼ਭ੍ਰਮ ਹੋਕੇ ਮੈਨੂੰ ਸਾਰੇ ਸੁਖ ਪ੍ਰਾਪਤ ਹੋ ਗਏ ਹਨ। ਰਹਾਉ ਵਿਚ ਇਹ ਗਲ ਦੱਸ ਕੇ ਹੁਣ ਅੰਕ ੧-੨ ਵਿਚ ਦੱਸਦੇ ਹਨ ਕਿ ਮੇਰੇ ਅੰਦਰ ਅੱਗ ਬਲਦੀ ਸੀ. ਇਹ ਅੱਗ ਅਸ਼ਾਂਤੀ ਦੀ ਸੀ. ਉਸ ਦੀ ਜਲਨ ਪੈਂਦੀ ਸੀ। ਅਸ਼ਾਂਤੀ ਵਿਚ ਭਰਮ ਮੋਹ. ਨਿਸਚੇ ਨਾ ਕਰ ਸਕਣਾ. ਘਬਰਾ ਆਦਿ ਹੁੰਦੇ ਹਨ।

ਉਸਦਾ ਪਹਿਲਾ ਦਾਰੂ ਗੁਰੂ ਹੋਇਆ। ਮੈਂ ਜੋ ਗੁਰੂ ਗੁਰੂ ਕਰਦਾ ਸਾਂ ਤੇ ਕਰਦਾ ਹਾਂ, ਉਸ ਗੁਰੂ ਨੇ, ਜੋ ਚੰਦਨ ਵਾਂਙੂ ਸੀਤਲ ਹੈ, ਅਪਣੇ ਉਪਦੇਸ਼ ਤੇ ਪਿਆਰ ਦੇ ਠੰਢੇ ਛੱਟੇ ਮਾਰੇ, ਜਿਸ ਨਾਲ ਸਾਰੀ ਅਸ਼ਾਂਤੀ ਦੂਰ ਹੋ ਗਈ ਤੇ ਭਰਮ ਨਾਲ ਹੀ ਬਿਲਾ ਗਏ। ਭਾਵ ਗੁਰੂ ਨੇ ਸਿਮਰਨ ਦੀ ਦਾਤ ਬਖਸ਼ ਕੇ ਠੰਢ ਵਰਤਾ ਦਿਤੀ।

ਸੀਤਲ ਸੁਖੁ ਪਾਇਓ ਮਨ ਤ੍ਰਿਪਤੇ ਹਰਿ ਸਿਮਰਤ ਸ੍ਰਮ ਸਗਲੇ ਲਾਥ॥

(ਬਿਲਾਵਲੁ ਮਹਲਾ ੫-੧੨੨)

ਵਾਲੀ ਗਲ ਹੋ ਗਈ।

ਅੰਕ ੨. ਫੇਰ ਗੁਰੂ ਨੇ ਗਿਆਨ ਦਾ ਦੀਪਕ ਜਗਾ ਦਿਤਾ, ਉਸ ਨਾਲ ਮੇਰਾ ਅਗਿਆਨ ਰੂਪੀ ਹਨੇਰਾ ਦੂਰ ਹੋ ਗਿਆ।

ਅੰਕ ੩ ਵਿਚ ਇਕ ਕਟਾਖਜ ਹੈ। ਪਦ 'ਨਾਵ' ਦੇ ਦੋ ਅਰਥ ਹਨ-ਪ੍ਰਭੂ ਦਾ ਨਾਮ ਤੇ ਕਿਸ਼ਤੀ। ਪਾਣੀਆਂ ਤੋਂ ਤਰਾਉਣ ਲਈ ਬੇੜੀ ਹੈ ਤੇ ਸੰਸਾਰ ਸਾਗਰ ਤੋਂ ਤਰਾਉਣ ਲਈ ਹਰੀ ਦਾ ਨਾਮ ਹੈ। ਇਕ ਸਲੇਖ ਪਦ ਵਰਤ ਕੇ ਦੱਸਦੇ ਹਨ ਕਿ ਸੰਤਾਂ ਨੇ ਮੈਨੂੰ ਕਿਵੇਂ ਤਾਰਿਆ ਕਿ ਮੈਨੂੰ ਨਾਮ ਰੂਪੀ ਬੇੜੀ ਤੇ ਚੜ੍ਹਾ ਦਿਤਾ। ਸੰਸਾਰ ਰੂਪੀ ਸਾਗਰ ਜੋ ਅਗਨੀ ਦਾ ਹੈ ਤੇ ਬੜਾ ਡੂੰਘਾ ਹੈ ਇਸ ਕਿਸ਼ਤੀ ਤੇ ਚੜ੍ਹਨ ਨਾਲ ਪਾਰ ਹੋ ਗਿਆ। ਜੈਸਾ ਕਿ ਆਪ ਦਾ ਵਾਕ ਹੈ:-

ਗੁਰ ਕੇ ਚਰਣ ਰਿਦੈ ਉਰਿਧਾਰਿ॥ ਅਗਨਿ ਸਾਗਰੁ ਜਪਿ ਉਤਰਹਿ ਪਾਰਿ॥
ਗੁਰ ਮੂਰਤਿ ਸਿਉ ਲਾਇ ਧਿਆਨੁ॥ ਈਹਾ ਊਹਾ ਪਾਵਹਿ ਮਾਨੁ॥੩॥

(ਗਉੜੀ ਮਹਲਾ ੫-੧੩੦)

ਅੰਕ ੩ ਤਕ ਗੁਰੂ ਗੁਰੂ ਕਰਦੇ ਰਹਿਣ ਦਾ ਫਲ ਦੱਸਦੇ ਹੋਏ ਹੁਣ ਅੰਕ ੪ ਤੋਂ 'ਹਰਿ ਹਰਿ ਕਰਦੇ ਰਹਿਣ ਦਾ ਫਲ ਦੱਸਦੇ ਹਨ-ਕਿ ਅਸੀਂ ਕਰਮ ਧਰਮ, ਸੁਚ ਸੰਜਮ ਆਦਿ ਵਿਚ ਪੂਰੇ ਨਹੀਂ ਸਾਂ। ਹਰੀ ਪ੍ਰਭੂ ਨੇ ਆਪ ਹੀ ਬਾਹੋਂ ਫੜਕੇ ਸਾਨੂੰ ਅਪਨਾ ਲਿਆ। ਕਿਉਂਕਿ ਉਸ ਦਾ ਬਿਰਦ, ਉਸ ਦਾ ਨਾਮ ਹੈ ਭਗਤ ਵਛਲ, ਡਰ ਕਾਟਣਹਾਰ, ਦੁਖ ਭੰਨਣਹਾਰ, ਅਨਾਥਾਂ ਦਾ ਨਾਥ, ਗਰੀਬਾਂ ਤੇ ਦਿਆਲੂ, ਸੰਤਾ ਦੀ ਓਟ ਤੇ ਸਰਬ ਕਲਾ ਸਮਰੱਥ।

ਅੰਕ ੭-੮- ਸੋ ਅਪਣੀ ਪ੍ਰਾਪਤੀ ਜੋ ਗੁਰੂ ਤੇ ਹਰੀ ਦੀ ਮੇਹਰ ਨਾਲ ਹੋਈ ਹੈ ਦੱਸਦੇ ਹੋਏ, ਹੁਣ ਅਕੈ ਕਿ 'ਹਉਂ ਹੀ ਸਭ ਕੁਛ ਹਾਂ ਨਹੀਂ ਹੋ ਬੈਠੇ। ਅਸੀਂ ਆਪ ਦੇ ਦੁਆਰੇ ਆਪ ਦੀ ਸ਼ਰਣ ਆਏ ਬੈਠੇ ਹਾਂ, ਸਾਨੂੰ ਲੜ ਲਾਈ ਰੱਖੋ ਤੇ ਦਰਸ਼ਨ ਦੇਈ ਰਖੋ। ਭਾਵ ਅਸੀਂ ਆਪ ਦੀ ਕ੍ਰਿਪਾ ਦੇ ਪਾਤ੍ਰ ਬਣੇ ਹਾਂ, ਮੇਹਰ ਹੋਈ ਹੈ, ਪਰ ਅਜੇ ਬੀ ਮੇਹਰਾਂ ਤੇ ਤਕੀਏ ਰਖੀ ਬੈਠੇ ਹਾਂ। ਇਹ ਹੈ ਸਤਿਗੁਰੂ ਜੀ ਦਾ ਸਾਨੂੰ ਸਬਕ ਕਿ ਜੀਵੇਂ ਹਰੀ ਪ੍ਰਭੂ ਦੀ ਮੇਹਰ ਪਾਕੇ, ਮੇਹਰ ਨੂੰ ਜਰੋ, ਮੈਂ ਮੈਂ ਵਿਚ ਪੈਕੇ ਮੁੜ ਹਉਂ ਦੇ ਹਥ ਨਾ ਚੜ੍ਹ ਜਾਓ। ਸਦਾ ਦਿਆਲੂ ਦੀ ਸਦਾ ਸ਼ਰਣ ਵਿਚ ਰਹੋ। ਜੈਸਾ ਕਿ ਭਾਈ ਨੰਦ ਲਾਲ ਜੀ ਨੇ ਫ਼ੁਰਮਾਇਆ ਹੈ:-

ਗਰਚਿਹ ਅਜ਼ ਸਰ ਤਾ ਬਪਾ ਮੌਲਾ ਬਵਦ॥
ਜ਼ਿੰਦਗੀ ਦਰ ਬੰਦਗੀ ਔਲਾ ਬਵਦ॥　(ਜ਼ਿੰਦਗੀ ਨਾਮਹ)

**ਨਿਰੁਕ੍ਤ**- ਤਉਕਿਆ- ਤ੍ਰੌਂਕਿਆ, ਤ੍ਰੌਂਕੇ ਮਾਰੇ (ਗੁਰੂ ਨੇ)।　(ਅ) ਮੈਂ ਤ੍ਰੌਂਕਿਆ ਗਿਆ, ਗੁਰੂ ਰੂਪੀ ਚੰਦਨ ਤੋਂ ਮੈਂ ਠਾਰਿਆ ਗਿਆ।

ਪਾਵਕੁ- (ਸੰਸ:, ਪਾਵਕ:) ਅੱਗ। ਅਸ਼ਾਂਤੀ ਦੀ ਅੱਗ, ਜਿਸ ਵਿਚ ਤ੍ਰਿਸ਼ਨਾ, ਭਰਮ, ਅਨਿਸਚਿਤਤਾ, ਘਬਰਾ ਆਦਿ ਹੁੰਦੇ ਹਨ। ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ॥

(ਵਾਰ ਮਾਝ ਮ: ੧-੨੦)

ਦੀਪਾਇਓ- ਦੀਪ ਦਾ ਕ੍ਰਿਯਾ ਪਦ ਬਣਾਇਆ: ਦੀਵਾ ਕਰ ਦਿਤਾ, ਭਾਵ ਜਗਾ ਦਿਤਾ। ਗਯਾਨ ਰੂਪੀ ਦੀਵਾ।

ਨਾਵ- (ਹਿੰਦੀ, ਨਾਉ। ਕਿਸ਼ਤੀ। ਪੰਜਾਬੀ, 'ਨਾਮ' ਦਾ ਨਾਵ) ਸ਼ਲੇਖ ਵਰਤਿਆ ਹੈ ਤੇ ਦੁਇ ਅਰਥ ਲਈਦੇ ਹਨ।

ਸੁਚ- ਸੁਚੀ, ਸ਼ੌਚ। ਸੁੱਚਮ। ਪਵਿੱਤ੍ਰਤਾ।

ਆਪਾਇਓ- ਅਪਣਾ ਲਿਆ। ਆਪਣਾ ਕਰ ਲੀਤਾ।

ਨਾਇਓ- ਨਾਮ ਹੈ। ਬਿਰਦ ਹੈ। ਓਟਾਇਓ- ਓਟ ਹੈ।

## [ਗਉੜੀ ਮਹਲਾ ੫, ਅਸਟਪਦੀ-੪੪]

| ਮੂਲ | ਅਰਥ |
| --- | --- |
| ਗਉੜੀ ਮਹਲਾ ੫ ॥ | |
| ਰੰਗਿ ਸੰਗਿ ਬਿਖਿਆ ਕੇ ਭੋਗਾ ਇਨ ਸੰਗਿ ਅੰਧ ਨ ਜਾਨੀ ॥ ੧ ॥ | ਰੰਗ ਤਮਾਸ਼ਿਆਂ ਵਿਚ ਤੇ ਵਿਸ਼ਿਆਂ ਦੇ ਭੋਗਾਂ ਵਿਚ (ਹਾਂ) ਇਨ੍ਹਾਂ ਦੇ ਸੰਗ ਵਿਚ ਰਹਿ ਰਹਿਕੇ ਅਗਜਾਨੀ (ਮਾਨੁਖ) ਨਹੀਂ ਸਮਝਦਾ (ਕਿ ਮੈਂ ਭੁੱਲ ਕਰ ਰਿਹਾ ਹਾਂ)॥੧॥ |
| ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ ॥ ਰਹਾਉ ॥ | (ਇਸ ਦੀ) ਸਾਰੀ ਉਮਰ (ਐਉਂ ਹੀ ਬਫਾਉਂਦਿਆਂ) ਲੰਘ ਜਾਂਦੀ ਹੈ ਕਿ ਮੈਂ ਹੀ ਖੱਟਦਾ ਹਾਂ, ਮੈਂ ਹੀ ਕੱਠੀ ਕਰਦਾ ਹਾਂ॥ਰਹਾਉ॥ |
| ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ ਸਮਾਨੀ ॥ ੨ ॥ | ਮੈਂ ਸੂਰਮਾ ਹਾਂ, ਮੈਂ ਮੁਖੀਆ ਹਾਂ, ਮੇਰੇ ਤੁੱਲ ਕੋਈ ਨਹੀਂ ਹੈ॥੨॥ |
| ਜੋਬਨਵੰਤ ਅਚਾਰ ਕੁਲੀਨਾ ਮਨ ਮਹਿ ਹੋਇ ਗੁਮਾਨੀ ॥ ੩ ॥ | (ਹਾਂ), ਮੈਂ ਜੁਆਨੀ ਵਾਲਾ ਹਾਂ, (ਮੈਂ ਹੀ) ਸ਼ੁਭ ਕਰਮੀ ਹਾਂ, ਉੱਚੀ ਕੁਲ ਵਾਲਾ ਹਾਂ, (ਇਸ ਤਰ੍ਹਾਂ ਦੀਆਂ ਸੋਚਾਂ ਵਿਚ ਜੀਵ) ਮਨ ਵਿਚ ਹੰਕਾਰੀ ਹੋਇਆ ਰਹਿੰਦਾ ਹੈ॥੩॥ |
| ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ ॥ ੪ ॥ | (ਸੋ) ਜਿਵੇਂ ਹਾਨੀਕਾਰਕ ਬੁੱਧੀ ਵਿਚ ਘਿਰਿਆ ਰਿਹਾਂ (ਹਾਲਤ ਹੁੰਦੀ ਹੈ) ਮਰਨ ਵੇਲੇ ਬੀ ਉਹ ਨਹੀਂ ਭੁੱਲਦੀ॥੪॥ |
| ਭਾਈ ਮੀਤ ਬੰਧਪ ਸਖੇ ਪਾਛੇ ਤਿਨਹੂ ਕਉ ਸੰਪਾਨੀ ॥ ੫ ॥ | (ਸੋ ਅੰਤ ਸਮੇਂ ਉਸੇ ਪਕੜ ਵਾਲੀ ਹਾਨੀਕਾਰਕ ਬੁੱਧੀ ਅਨੁਸਾਰ) ਓਨ੍ਹਾਂ ਭਾਈਆਂ, ਮਿਤ੍ਰਾਂ, ਸਾਕਾਂ, ਸਖਿਆਂ ਨੂੰ ਪਿਛੋਂ ਸਾਂਭਣ ਲਈ (ਮਾਇਆ) ਸੌਂਪ ਦੇਂਦਾ ਹੈ॥੫॥ |
| ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥ ੬ ॥ | ਜਿਸ ਵਾਸ਼ਨਾ ਵਿਚ ਮਨ (ਸਾਰੀ ਉਮਰ) ਲੱਗਾ ਰਹਿੰਦਾ ਹੈ ਅੰਤ ਵੇਲੇ ਉਹੋ ਪ੍ਰਗਟ ਹੁੰਦੀ ਹੈ॥੬॥ |
| ਅਹੰਬੁਧਿ ਸੁਚਿ ਕਰਮ ਕਰਿ ਇਹ ਬੰਧਨ ਬੰਧਾਨੀ ॥ ੭ ॥ | ਹਉਮੈ ਵਾਲੀ ਬੁੱਧੀ ਵਿਚ (ਬੱਧਾ ਜੋ ਜੋ) ਸੁੱਚਮ ਦੇ ਕਰਮ ਬੀ ਕਰਦਾ ਹੈ, ਇਹ ਬੀ ਬੰਨ੍ਹਣ ਹੋ ਕੇ ਬੰਨ੍ਹ ਲੈਂਦੇ ਹਨ॥੭॥ |
| ਦਿਆਲ ਪੁਰਖ ਕਿਰਪਾ ਕਰਹੁ ਨਾਨਕ ਦਾਸ ਦਸਾਨੀ ॥ ੮ ॥ ੩ ॥ ੧੫ ॥ ੪੪ ॥ ਜੁਮਲਾ | (ਇਹ ਹਾਲਤ ਜਗਤ ਦੀ ਦੇਖਕੇ ਅਰਦਾਸ ਹੈ ਕਿ) ਹੇ ਦਿਆਲੂ ਪੁਰਖ (ਵਾਹਿਗੁਰੂ ਜੀ) ਕਿਰਪਾ ਕਰੋ ਜੋ (ਮੈਂ) ਨਾਨਕ ਤੇਰੇ ਦਾਸਾਂ ਦਾ ਦਾਸ ਹੋਵਾਂ (ਭਾਵ ਆਪਣੇ ਭਗਤਾਂ ਦਾ ਦਾਸ ਬਣਾਓ ਜੋ ਛੁਟਕਾਰੇ ਵਾਲੀ ਬੁੱਧੀ ਉਨ੍ਹਾਂ ਤੋਂ ਪ੍ਰਾਪਤ ਹੋਵੇ)॥੮॥੩॥੧੫॥ |

(ਅਸਟਪਦੀਆਂ ਸਾਰੀਆਂ ਦਾ ਜੁਮਲਾ=) ਜੋੜ ਹੋਇਆ ੪੪।

**ਵਯਾਖਯਾ-** ਅੰਕ ੩ ਤੱਕ ਆਮ ਮਾਨੁਖਾਂ ਦੀ ਗ਼ਾਫ਼ਲੀ ਵਾਲੀ ਹਾਲਤ ਦੱਸੀ ਹੈ, ਕਿ ਇਨ੍ਹਾਂ ਦੀ ਉਮਰ ਵਿਸ਼ਿਆਂ ਦੇ ਭੋਗਾਂ ਵਿਚ ਯਾ ਮਾਇਕ ਸੁਖਾਂ ਦੇ ਭੋਗਾਂ ਵਿਚ ਯਾ ਰੰਗ ਤਮਾਸ਼ਿਆਂ ਦੇ ਪਰਚਾਵਿਆਂ ਵਿਚ ਬੀਤਦੀ ਹੈ। ਤੇ ਮਨ ਦਾ ਰੁਖ਼ ਹਰ ਗੱਲੇ ਇਸੇ ਪਾਸੇ ਰਹਿੰਦਾ ਹੈ ਕਿ ਮੈਂ ਵੱਡਾ ਹਾਂ, ਮੇਰੇ ਵਿਚ ਇਹ ਵਡਿਤ ਹੈ, ਆਹ ਵਡਿਤ ਹੈ। ਜਿਨ੍ਹਾਂ ਦਾ ਫਲ ਇਹ ਹੈ ਕਿ ਮਨ ਵਿਚ ਗੁਮਾਨ ਤੇ ਹੰਕਾਰ ਹੀ ਵਧਦਾ ਜਾਂਦਾ ਹੈ।

ਅੰਕ ੪, ੫- ਇਸ ਤਰ੍ਹਾਂ ਸਾਰੀ ਉਮਰਾ ਉਸ ਦੇ ਅੰਦਰ ਉਹ ਅਕਲ ਪੱਕਦੀ ਰਹਿੰਦੀ ਹੈ ਜੋ ਉਸ ਦੇ ਅਪਣੇ ਲਈ ਅਸਲ ਵਿਚ ਸੁਖਦਾਈ ਨਹੀਂ, ਹਾਨੀਕਾਰਕ ਹੈ। ਉਹ ਹੈ ਗੁਮਾਨ ਭਰੀ ਪਕੜਾਂ ਦੀ ਆਦਤ। ਉਹ ਜੋ ਹੁਣ ਪੱਕ ਗਈ ਹੈ ਮਰਨ ਦੇ ਨੇੜੇ ਆਇਆਂ ਉਹੋ ਬੁਧੀ ਕੰਮ ਕਰਦੀ ਹੈ। ਫੇਰ ਵਾਰਸ ਟੋਲਦਾ ਹੈ ਜੋ ਕੱਠੀ ਕੀਤੀ ਮਾਇਆ ਨੂੰ ਸੰਭਾਲ ਲੈਣ। ਜੇ ਪੁਤ੍ਰ ਨਾ ਹੋਵੇ ਤਾਂ ਭਰਾਵਾਂ, ਮਿਤ੍ਰਾਂ, ਸਾਕਾਂ, ਤੇ ਹਮਜੋਲੀਆਂ ਦੀ ਸਪੁਰਦੀ ਵਿਚ ਦੇਣ ਲਈ ਵੰਡਦਾ ਯਾ ਪ੍ਰਬੰਧ ਕਰਦਾ ਹੈ। ਅੰਤ ਵੇਲੇ ਉਸ ਦੀ ਮਤਿ ਜੇ ਠੀਕ ਹੁੰਦੀ ਤਾਂ ਜਿਸ ਲੰਮੇ ਸਫ਼ਰ ਨੂੰ ਟੁਰਨ ਲਗਾ ਹੈ ਉਸ ਦੀ ਕੁਛ ਤਯਾਰੀ ਦੀਆਂ ਸੋਚਾਂ ਫੁਰਦੀਆਂ ਪਰ ਉਸ ਵੇਲੇ ਬੀ ਉਹ ਬੁੱਧੀ ਕੰਮ ਕਰਦੀ ਹੈ ਜੋ ਅੱਗੇ ਲਈ ਸਹਾਇਕ ਨਹੀਂ ਸਗੋਂ ਹਾਨੀਕਾਰਕ ਹੈ। ਉਹ ਹੈ ਉਸੇ ਮਾਇਆ ਦੇ ਫਿਕਰ ਜੋ ਕੱਠੀ ਕੀਤੀ ਹੈ ਕਿ ਮਗਰੋਂ ਕਿਥੇ ਜਾਵੇ।

ਅੰਕ ੬ ਵਿਚ ਮਾਨਸਿਕ ਅਸੂਲ ਵਰਣਨ ਕਰਦੇ ਹਨ-ਸਾਰੀ ਉਮਰ ਮਨ ਦੀ ਵਾਸ਼ਨਾ ਜਿਸ ਪਾਸੇ ਲਗੀ ਰਹੀ ਹੈ ਅੰਤ ਸਮੇਂ ਉਹੋ ਪ੍ਰਗਟ ਹੁੰਦੀ ਹੈ। ਅਕਸਰ ਮਾਇਆ ਪ੍ਰੇਮੀ ਕਿਹਾ ਕਰਦੇ ਹਨ ਕਿ ਜਵਾਨੀ ਵਿਚ ਕਮਾਓ, ਖਾਓ, ਰੰਗ ਰਲੀਆਂ ਮਨਾਓ, ਬੁੱਢੇ ਵਾਰੇ ਮਾਲਾ ਫੇਰ ਲਵਾਂਗੇ। ਪਰ ਮਨ ਦਾ ਸੁਭਾਵ ਇਹ ਹੈ ਕਿ ਜਿਸ ਗਲ ਵਲ ਲੱਗ ਤੇ ਬਾਰੰਬਾਰ ਉਸ ਦਾ ਅਭਿਆਸ ਕਰੇ ਉਹ ਉਸ ਦੀ ਫਿਤਰਤ ਬਣ ਜਾਂਦੀ ਹੈ। ਫਿਰ ਉਸ ਪਈ ਘਾਸ ਵਿਚੋਂ ਨਿਕਲ ਸਕਣਾ ਅਸੰਭਵ ਨਹੀਂ ਤਾਂ ਕਠਨ ਅਤਿ ਹੋ ਜਾਂਦਾ ਹੈ। ਇਸ ਅੰਕ ਵਿਚ ਉਪਦੇਸ਼ ਇਹ ਹੈ: ਜਵਾਨੀ ਵਿਚ ਹੀ ਜੀਵਨ ਐਸਾ ਬਣਾਓ ਕਿ ਏਥੇ ਬੀ ਸੁਖੀ ਰਹੋ ਤੇ ਅਗੇ ਜਾ ਕੇ ਬੀ ਸੁਹੇਲੇ ਹੋਵੇ।

ਦੂਸਰਾ ਇਸ਼ਾਰਾ ਇਸ ਇਕ ਤੁਕ ਵਿਚ ਇਹ ਹੈ ਕਿ ਮਰਨੇ ਦੇ ਮਗਰੋਂ ਬੀ ਮਨ ਨੂੰ ਮਾਇਕ ਵਾਸ਼ਨਾ ਹੀ ਲਈ ਫਿਰਨਗੀਆਂ, ਜੋ ਉਸ ਦਾ ਸਾਰੀ ਉਮਰ ਦਾ ਅਭਿਆਸ ਹੋਣ ਕਰਕੇ ਸੁਭਾਵ ਬਣ ਚੁਕਾ ਹੈ।

ਅੰਕ ੭ ਵਿਚ ਜਾਪਦਾ ਹੈ ਕਿ ਇਕ ਪ੍ਰਸ਼ਨ ਦਾ ਉੱਤਰ ਹੈ ਜੋ ਪ੍ਰਸ਼ਨ ਕਿ ਹੁਣ ਬੀ ਲੋਕੀਂ ਪੇਸ਼ ਕਰ ਦਿਆ ਕਰਦੇ ਹਨ ਕਿ ਜੀ ਫਲਾਣਾ ਆਦਮੀ ਜੋ ਮਰ ਗਿਆ ਹੈ ਉਹ ਮਾਇਆ ਧਾਰੀ ਸੀ ਪਰ ਕਰਮ ਕਾਂਡ ਦੇ ਦੱਸੇ ਕੁਛ ਚੰਗੇ ਕਰਮ: ਤੀਰਥ ਯਾਤ੍ਰਾ, ਬ੍ਰਤ ਆਦਿ ਕਰਦਾ ਰਿਹਾ ਹੈ; ਉਸ ਦੀ ਗਤੀ ਤਾਂ ਵਾਸ਼ਨਾ ਦੀ ਲਾਈ ਭਟਕਣਾ ਵਾਲੀ ਨਹੀਂ ਹੋਵੇਗੀ? ਸੋ ਇਸ ਦਾ ਸਮਾਧਾਨ ਇਸ ਤੁਕ ਵਿਚ ਕੀਤਾ ਹੋਇਆ ਹੈ ਕਿ ਸ਼ੌਚ ਆਦਿ ਚੰਗੇ ਕਰਮ ਬੀ ਜੋ 'ਮਾਇਆ ਮਗਨ ਤੇ ਵਾਸ਼ਨਾ ਦਾ ਗੋਲਾ ਪੁਰਖ' ਕਰਦਾ ਰਿਹਾ ਹੈ ਉਹ ਹਉਮੈ ਵਾਲੀ ਬੁਧੀ ਨਾਲ ਕਰਦਾ ਰਿਹਾ ਹੈ। ਜੋ ਕਰਮ ਅੰਕ ੩ ਦੇ ਅਖ਼ੀਰ ਤਕ ਇਸ ਸ਼ਬਦ ਵਿਚ ਗਿਣੇ ਹਨ ਓਹ ਦੱਸ ਆਏ ਹਨ ਕਿ ਗੁਮਾਨੀ ਹੋ ਕੇ, ਹੰਕਾਰੀ ਹੋ ਕੇ, ਭਾਵ ਅਹੰਬੁਧਿ ਵਿਚ ਕੀਤੇ ਸਨ, ਏਹ ਸ਼ੌਚ ਆਦਿ ਕਰਮ ਬੀ ਅਹੰਬੁਧਿ ਵਿਚ ਕੀਤੇ ਹਨ, ਏਹ ਦੁਏ ਅਗੇ ਜਾਕੇ ਸੁਖਦਾਈ ਨਹੀਂ ਹੋਣਗੇ; ਇਸ ਕਰਕੇ ਇਹ ਬੀ 'ਬਾਧ ਬੁਧਿ ਕਾ' ਦੇ ਕਰਮ ਹਨ, ਅਰਥਾਤ ਹਾਨੀ ਪਹੁੰਚਾਉਣ ਵਾਲੇ ਕਰਮ ਹਨ, ਜੋ ਆਤਮਾ ਨੂੰ ਆਤਮਾ ਵਿਚ ਟਿਕਾਉਣ ਤੇ ਪਰਮਾਤਮਾ ਵਿਚ ਮਿਲਾਉਣ ਦਾ ਕੰਮ ਨਹੀਂ ਸਾਰਨਗੇ, ਵਾਸ਼ਨਾ ਵਿਚ ਭਟਕਣਾ ਤੇ ਰੋਕ ਰੁਕਾਵੇ ਪਾਉਣਗੇ।

ਅੰਕ ੮ ਵਿਚ ਅਰਦਾਸ ਕਰਕੇ ਅਪਣੇ ਦੁਆਰਾ ਸਾਨੂੰ ਉਪਦੇਸ਼ ਦੇਂਦੇ ਹਨ ਕਿ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰੋ ਕਿ ਉਹ ਸਹਾਈ ਹੋਵੇ ਤੇ ਸਾਨੂੰ ਇਸ 'ਬਾਧ ਬੁਧਿ ਕਾ' ਵਿਚੋਂ ਕਢੇ ਤੇ

ਇਸ ਦੇ ਕਾਰਣ ਅਹੰਬੁਧਿ ਤੋਂ ਰਖਜਾ ਕਰੇ ਤੇ ਇਹ ਸੁਮਤੀ ਦੇਵੇ ਕਿ ਅਸੀਂ ਦਾਸ ਭਾਵ ਲੈਕੇ ਅਕਾਲ ਪੁਰਖ ਦੀ ਸ਼ਰਣ ਪਏ ਰਹੀਏ। ਸ਼ਰਣ ਪੈਣ ਦਾ, ਦਾਸ ਬਣਨ ਦਾ, ਭਾਵ ਕੀ ਹੈ ਓਹ ਇਸ ਤੋਂ ਪਹਿਲੀਆਂ ਅਸਟਪਦੀਆਂ ਵਿਚ ਸੁਹਣੀ ਤਰ੍ਹਾਂ ਨਿਰੂਪਣ ਕਰਦੇ ਆਏ ਹਨ।

ਇਸ ਅਸਟਪਦੀ ਨੂੰ ਘੋਖਦਿਆਂ ਆਭਾਸ ਪੈਂਦਾ ਹੈ ਕਿ ਕੋਈ ਵਡਾ ਦੁਨੀਆਂਦਾਰ ਬਹੁਤ ਕੱਠੀ ਕਰਕੇ ਬੜੇ ਹਉ ਹੰਕਾਰ ਵਿਚ ਜੀਵਨ ਗੁਜ਼ਾਰਦਾ ਕੁਛ ਕਰਮ ਬੀ ਕਰਦਾ ਪਰ ਉਹਨਾਂ ਵਿਚ ਬੀ ਬਫਾਉਂਦਾ ਕਿ ਮੈਂ ਬੜੇ ਚੰਗੇ ਕੰਮ ਕੀਤੇ ਹਨ, ਲੋਕੀ ਵਡਾ ਸਮਝਣ, ਮਰ ਗਿਆ ਹੈ। ਉਸ ਦੀ ਦਸ਼ਾ ਤੇ ਲੋਕਾਂ ਨੇ ਕੁਛ ਗਲ ਬਾਤ ਕੀਤੀ ਹੈ। ਆਪ ਜੀ ਨੇ ਉਸ ਪੁਰ ਇਹ ਵਾਕ ਉਚਾਰੇ ਤੇ ਮਤਿ ਦਿੱਤੀ ਹੈ ਕਿ ਮਾੜਾ ਚੰਗਾ ਨਾ ਕਹੋ, ਦੇਖੋ, ਸਮਝੋ ਤੇ ਅਪਣੇ ਆਪ ਨੂੰ ਸੰਵਾਰੋ ਤੇ ਸੰਵਾਰਨ ਲਈ ਵਾਹਿਗੁਰੂ ਜੀ ਅਗੇ ਅਰਦਾਸ ਕਰੇ ਕਿ ਉਹ ਅਪਣਾ ਪਿਆਰ ਬਖਸ਼ੇ।

**ਨਿਰੁਕ੍ਤ**- ਰੰਗਿ- ਖੇਲ ਤਮਾਸ਼ੇ।

ਬਿਖਿਆ- (ਸੰਸ:, ਵਿਸ਼=ਜ਼ਹਿਰ) ੧. ਜ਼ਹਿਰ। ਵਿਹੁ! ਯਥਾ:-

ਬਿਖਿਆ ਅੰਮ੍ਰਿਤੁ ਏਕੁ ਹੈ ..... (ਰਾਮਕਲੀ ਮ: ੧. ਦਖਣੀ ਓਅੰਕਾਰੁ-੪੮)

੨. ਵਿਸ਼ੇ ਵਿਕਾਰ। ਯਥਾ:-

ਬਿਖਿਆ ਬਿਖ ਜਿਉ ਬਿਸਾਰਿ ..... (ਰਾਗੁ ਜੈਜਾਵੰਤੀ ਮ: ੯-੨)

੩. ਮਾਇਆ। ਯਥਾ:-ਜਿਸੁ ਬਿਖਿਆ ਕਉ ਤੁਮ੍ ਅਪੁਨੀ ਕਰਿ ਜਾਨਹੁ
ਸਾ ਛਾਡਿ ਜਾਹੁ ਸਿਰਿ ਭਾਰੁ॥ (ਸਾਰਗ ਮਹਲਾ ੪-੬)

ਖਾਟਤਾ- ਖੱਟਦਾ, ਕਮਾਉਂਦਾ। ਅਵਧ- ਉਮਰਾ।

ਬਿਹਾਨੀ- ਬੀਤ ਗਈ। ਸੂਰਾ- ਬਹਾਦਰ।

ਪਰਧਾਨੁ- ਸ੍ਰੇਸ਼ਟ, ਮੁਖੀਆ। ਸਮਾਨੀ- ਬਰੱਬਰ, ਤੁੱਲ।

ਅਚਾਰ-ਕੰਮ। ਚੰਗੇ ਕੰਮ। ਏਥੇ ਜੋਬਨਵੰਤ ਤੋਂ 'ਵੰਤ' ਪ੍ਰਤੇ ਲੈ ਕੇ ਇਸ ਨੂੰ ਬੀ 'ਅਚਾਰਵੰਤ' ਸਮਝਕੇ ਅਰਥ ਕਰਦੇ ਹਨ-ਸ਼ੁਭ ਕਰਮੀ।

ਕੁਲੀਨਾ- ਕੁਲ ਵਾਲਾ। ਉੱਚੀ ਕੁਲ ਵਾਲਾ।

ਬਾਧ ਬੁਧਿ ਕਾ- (ਸੰਸ:, 'ਬਾਧ' ਧਾਤੂ ਹੈ, ਸਤਾਉਣਾ, ਦੁਖ ਦੇਣਾ, ਆਦਿਕ) ਹਾਨੀਕਾਰਕ ਬੁਧੀ। ਤੁਕ ਵਿਚ ਭਾਵ ਹੈ-ਉਹ ਬੁਧੀ ਜੋ ਆਪਣੇ ਭਲੇ ਲਈ ਹਾਨੀਕਾਰਕ ਹੈ। ਮੀਤ- ਦੋਸਤ।

ਸਖਾ- ਹਮਜੋਲੀ। ਸੰਪਾਨੀ- ਸੌਂਪੀ। ਦਿੱਤੀ।

ਅਹੰਬੁਧਿ- ਅਹੰਕਾਰ ਵਾਲੀ ਬੁੱਧੀ। ਮੈਂ ਮੇਰੀ ਦੀ ਪੱਕੀ ਪਕੜ ਵਾਲੀ ਬੁੱਧੀ।

ਸੁਚਿ- (ਸੰਸ:, ਸ਼ੁਚਿ) ਸਫਾਈ, ਸ਼ੁੱਧਤਾ। ਸੌਚ। ਇਸ਼ਨਾਨ ਆਦਿ ਕਰਮ।

ਦਾਸ ਦਸਾਨੀ- ਦਾਸਾਂ ਦਾ ਦਾਸ ਹੈ।

ਜੁਮਲਾ- (ਅ:, ਜੁਮਲਹ=ਸਾਰਾ ਜੋੜ) ਜੋੜ। ਸਾਰੀਆਂ ਪਿਛੇ ਆਈਆਂ ਗਉੜੀ ਦੀਆਂ ਅਸਟਪਦੀਆਂ ਦਾ ਕੁੱਲ ਜੋੜ ਹੈ ੪੪, ਜੋ ਨਾਲ ਦਿੱਤਾ ਹੈ।

[ਗਉੜੀ ਅਸਟਪਦੀਆਂ ਸਮਾਪਤ]

✿✿✿

ੴ ਸਤਿਗੁਰ ਪ੍ਰਸਾਦਿ॥

# ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ

| ਪੋਥੀ | ਪੰਨੇ | ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ | ਪਹਿਲੀ ਛਾਪ | ਦੂਜੀ ਛਾਪ | ਤੀਜੀ ਛਾਪ | ਚੌਥੀ ਛਾਪ | ਪੰਜਵੀ ਛਾਪ |
|---|---|---|---|---|---|---|---|
| 1. | 1–510 | 1–53 | ਫਰਵਰੀ, 1958 | ਨਵੰਬਰ, 1961 | ਫਰਵਰੀ, 1992 | ਜਨਵਰੀ, 1997 | |
| 2. | 511–1034 | 53–150 | ਅਕਤੂਬਰ, 1958 | ਅਗਸਤ, 1963 | ਜੂਨ, 1992 | ਅਕਤੂਬਰ, 1997 | |
| 3. | 1035–1550 | 151–242 | ਅਗਸਤ, 1959 | ਜਨਵਰੀ, 1968 | ਅਗਸਤ, 1992 | ਫਰਵਰੀ, 1998 | ਜਨਵਰੀ, 2002 |
| 4. | 1551–2052 | 242–333 | ਅਕਤੂਬਰ, 1960 | ਜਨਵਰੀ, 1972 | ਫਰਵਰੀ, 1994 | ਫਰਵਰੀ, 2000 | |
| 5. | 2053–2550 | 333–407 | ਅਪ੍ਰੈਲ, 1961 | ਜੁਲਾਈ, 1974 | ਦਸੰਬਰ, 1997 | | |
| 6. | 2551–3076 | 407–488 | ਜੂਨ, 1962 | ਜੁਲਾਈ, 1975 | ਅਕਤੂਬਰ, 1992 | ਜਨਵਰੀ, 1998 | ਜਨਵਰੀ, 2002 |
| 7. | 3077–3662 | 489–607 | ਨਵੰਬਰ, 1962 | ਫਰਵਰੀ, 1981 | ਫਰਵਰੀ, 1994 | | |

528

ਸੰਤ ਕਵੀ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਜੋ ਸੇਵਾ ਧਾਰਮਕ, ਸਾਹਿਤਕ, ਸਾਂਸਕ੍ਰਿਤਿਕ ਅਤੇ ਸਮਾਜਕ ਖੇਤਰ ਵਿੱਚ ਕੀਤੀ ਹੈ ਉਸਦਾ ਨਵੇਕਲਾ ਹੀ ਅਸਥਾਨ ਹੈ। ਉਨ੍ਹਾਂ ਦਾ ਸੰਦੇਸ਼ ਹਰ ਕੌਮ, ਦੇਸ਼ ਤੇ ਪ੍ਰਾਣੀ ਲਈ ਸਾਂਝਾ ਹੈ। ਸਰਬੱਤ ਦੇ ਭਲੇ ਲਈ, ਸਮਾਜਕ ਚੇਤਨਾ ਤੇ ਆਤਮਕ ਉੱਚਤਾ ਨੂੰ ਮੁੱਖ ਰੱਖਕੇ ਉਨ੍ਹਾਂ ਨੇ ਕਈ ਧਾਰਮਕ, ਵਿਦਿਅਕ, ਸਮਾਜਕ ਤੇ ਸਾਹਿਤਕ ਸੰਸਥਾਵਾਂ ਦੀ ਸਥਾਪਨਾ ਕੀਤੀ। ਜਿੱਥੇ ਉਨ੍ਹਾਂ ਨੂੰ ਨਵੀਨ ਪੰਜਾਬੀ ਸਾਹਿਤ ਦਾ ਪਿਤਾਮਾ ਮੰਨਿਆ ਜਾਂਦਾ ਹੈ ਉੱਥੇ ਉਨ੍ਹਾਂ ਦੀਆਂ ਸਰਬਪੱਖੀ ਸੇਵਾਵਾਂ ਸਦਕਾ ਉਨ੍ਹਾਂ ਨੂੰ ਪੰਜਾਬ ਦਾ ਛੇਵਾਂ ਦਰਿਆ ਕਿਹਾ ਜਾਂਦਾ ਹੈ।

ਸਿੱਖ ਪਰੰਪਰਾ ਤੇ ਧਾਰਮਕ ਬੁਨਿਆਦਾਂ ਦੇ ਅਧਾਰ ਤੇ ਗੁਰਬਾਣੀ ਦੀ ਗੂੜ੍ਹ ਵਿਆਖਿਆ ਰਚਿਤ ਭਾਈ ਸਾਹਿਬ ਦੇ ਸਾਹਿਤ ਨੇ ਸਿੱਖ ਕੌਮ ਨੂੰ ਸਦਾ ਹਲੂਣਾ ਦਿੱਤਾ ਅਤੇ ਚੜ੍ਹਦੀ ਕਲਾ ਵਲ ਜਾਣ ਦੀ ਪ੍ਰੇਰਨਾ ਦਿੱਤੀ। ਉਨ੍ਹਾਂ ਵਲੋਂ 1899 'ਚ ਜਾਰੀ ਕੀਤਾ ਸਪਤਾਹਿਕ ਖਾਲਸਾ ਸਮਾਚਾਰ ਇੱਕੋ-ਇੱਕ ਪੰਜਾਬੀ ਅਖਬਾਰ ਹੈ ਜੋ ਹੁਣ ਤਕ ਲਗਾਤਾਰ ਛਪ ਰਿਹਾ ਹੈ।


**ਭਾਈ ਵੀਰ ਸਿੰਘ ਸਾਹਿਤ ਸਦਨ**

ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ-110 001

ਫ਼ੋਨ: 3363510, ਫ਼ੈਕਸ: 3734347